ੴ

ੴ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## ਸਟੀਕ

## ਤੁਲਨਾਤਮਿਕ ਅਧਿਐਨ


ਟੀਕਾਕਾਰ

**ਗਿ. ਹਰਿਬੰਸ ਸਿੰਘ**

 ੴ ਸਤਿਗੁਰ ਪ੍ਰਸਾਦਿ ॥ 

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਸਤਵੀਂ

ਰਾਗੁ ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ
(ਪੰਨਾ ੫੫੬ ਤੋਂ ੭੧੦ ਤੱਕ)

-ਟੀਕਾਕਾਰ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

# ਹੁਕਮਨਾਮਾ

## ਧਨਾਸਰੀ ਮਹਲਾ ੧ ॥

ਨਦਰਿ ਕਰੇ, ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ, ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ, ਅੰਤਰਿ ਮਰੈ ॥੧॥ ਗੁਰ ਪਰਸਾਦੀ, ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ, ਫਿਰਿ ਕਾਲੁ ਨ ਖਾਇ ॥੧॥ਰਹਾਉ॥ ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ, ਬਿਖਿਆ ਮਹਿ ਰਹੈ ਉਦਾਸੁ ॥ ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ, ਗਤਿ ਪਾਈ ॥੨॥ ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ, ਤਿਸੁ ਆਗੈ ਧਰੈ ॥ ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥ ਸਤਿਗੁਰ ਕੀ ਮੂਰਤਿ, ਹਿਰਦੈ ਵਸਾਏ ॥ ਜੋ ਇਛੈ, ਸੋਈ ਫਲੁ ਪਾਏ ॥ ਸਾਚਾ ਸਾਹਿਬੁ, ਕਿਰਪਾ ਕਰੈ ॥ ਸੋ ਸੇਵਕੁ, ਜਮ ਤੇ ਕੈਸਾ ਡਰੈ ॥੪॥ ਭਨਤਿ ਨਾਨਕੁ, ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥੫॥੨॥੪॥

[ਪੰਨਾ ੬੬੧

ਨੋਟ- ਇਹ ਪਵਿੱਤਰ ਵਾਕ ਮਿਤੀ ੧੪-੬-੧੯੯੦ ਨੂੰ ਸਤਵੀਂ ਪੋਥੀ ਦੀ ਪ੍ਰਕਾਸ਼ਨਾ ਲਈ ਕੀਤੀ ਅਰਦਾਸਿ ਮਗਰੋਂ ਪ੍ਰਾਪਤ ਹੋਇਆ।

# ਸ਼ੁਕਰਾਨਾ

*ਸੱਚੇ ਸਾਹਿਬ ਜੀਓ!*

ਵਾਹੁ! ਵਾਹੁ!! ਵਾਹੁ!!! ਵਾਰਨੇ ਬਲਿਹਾਰਨੇ ਤੇਰੇ ਨਾਮ ਤੋਂ ਜਿਸ ਦਾ ਸਦਕਾ ਸਤਵੀਂ ਪੋਥੀ ਦੀ ਸੇਵਾ ਦਾ ਕਾਰਜ ਸਿਰੇ ਚੜ੍ਹਿਆ ਹੈ।

ਤੇਰੇ ਗੁਣ, ਤੇਰੇ ਭੰਡਾਰ, ਤੇਰੇ ਪਰਉਪਕਾਰ, ਤੇਰੀਆਂ ਦਾਤਾਂ ਅਤੇ ਤੇਰੀਆਂ ਸਿਫਤਾਂ ਦਾ ਕੋਈ ਅੰਤ ਨਹੀਂ, ਬੇਅੰਤ ਹਨ। 'ਸੋ ਦਰੁ' ਵਿੱਚ ਸਾਵਧਾਨ ਬੈਠ ਕੇ ਤੇਰੀ ਸਿਫਤਿ ਸੁਆਲਿਓ ਕਰਨ ਨਾਲ ਜੋ ਰੱਸ ਆਉਂਦਾ ਹੈ, ਓਹ ਅਕਹਿ ਹੈ, ਸੁਰਤਿ ਨੂੰ ਵਿਸਮਾਦੀ ਰੰਗਾਂ ਵਿੱਚ ਲੈ ਜਾਂਦਾ ਹੈ। ਤੇਰੀ ਅਸ਼ਨਾਈ ਮੇਰੇ ਹਿਰਦੇ ਵਿਚ ਸਮਾਈ ਹੋਈ ਹੈ, ਜੋ ਭੁਲ ਨਹੀਂ ਸਕਦੀ। ਤੇਰੇ ਚਰਨਾਂ ਵਿੱਚ ਨਿਤ ਨਮਸਕਾਰ ਅਤੇ 'ਅੰਤਰਿ ਜੋਤਿ ਨਿਰੰਤਰਿ ਬਾਣੀ' ਲਈ ਇਹ ਅਰਦਾਸਿ ਕਰਦਾ ਹਾਂ:-

**ੳ) ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ ॥ [ਪੰਨਾ ੭੦੮**

**ਅ) ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ, ਮਨ ਸਰਨਿ ਤੁਮ੍ਾਰੈ ਪਰੀ ॥**
**ਅਚੇਤ ਇਆਨੇ ਬਾਰਿਕ ਨਾਨਕ ਹਮ, ਤੁਮ ਰਾਖਹੁ ਧਾਰਿ ਕਰੀ ॥ [ਪੰਨਾ ੪੯੯**

ਤੇਰੀ ਬਾਣੀ ਦਾ ਵੀਚਾਰ ਤੇ ਕੀਰਤਨ ਪਿਆਰ ਓਦੋਂ ਬਿਹਬਲ ਕਰ ਦਿੰਦਾ ਹੈ ਜਦੋਂ ਦੂਵੈ ਮਨ ਵਿੱਚ ਤੇਰੇ ਸ਼ਬਦ ਦਾ ਆਵੇਸ਼ ਹੁੰਦਾ ਹੈ:-

**ਦਇਆ ਕਰਹੁ, ਬਸਹੁ ਮਨਿ ਆਇ ॥ ਮੋਹਿ ਨਿਰਗੁਨ, ਲੀਜੈ ਲੜਿ ਲਾਇ ॥ [ਪੰਨਾ ੮੦੨**

*ਮੇਰੇ ਪ੍ਰਾਨ ਪਿਆਰੇ ਪ੍ਰਭੂ ਜੀਓ!*

ਤੇਰੇ ਅਨੇਕ ਪਿਆਰੇ ਹਨ, ਮੈਂ ਭੀ ਉਨ੍ਹਾਂ ਵਿਚੋਂ ਤੇਰੇ ਦਰ ਦਾ ਇਕ ਮੰਗਤਾ ਹਾਂ, ਹੁਣ ਦਾ ਨਹੀਂ, ਪੂਰਬਲੇ ਜਨਮ ਦਾ। ਮੈਂ ਮੂਰਖ, ਅਕ੍ਰਿਤ ਘਣ ਨੂੰ ਤੁਸੀਂ ਆਪਣੀ ਨੂਰੀ ਨਦਰਿ ਕਰਕੇ ਜੀਅ ਦਾਨ ਦੀ ਬਖਸ਼ਿਸ਼ ਕਰ ਦਿਉ ਤਾਂ ਜੋ ਮੈਂ ਨਿਹਾਲ ਨਿਹਾਲ ਹੋ ਜਾਵਾਂ:-

**ਬਹੁਤੇ ਫੇਰ ਪਏ ਕਿਰਪਨ ਕਉ, ਅਬ ਕਿਛੁ ਕਿਰਪਾ ਕੀਜੈ ॥**
**ਹੋਹੁ ਦਇਆਲ ਦਰਸਨੁ ਦੇਹੁ ਅਪੁਨਾ, ਐਸੀ ਬਖਸ ਕਰੀਜੈ ॥ [ਪੰਨਾ ੬੬੬**

*ਸੱਚੇ ਸਿਰਜਣਹਾਰ ਜੀਓ!*

ਤੁਹਾਡੀ ਸੇਵਾ ਦਾ ਰੰਗ ਢੰਗ ਤੁਸੀਂ ਆਪ ਹੀ ਜਾਣਦੇ ਹੋ। ਜਿਸ ਨੂੰ ਅਨੋਖਾ ਆਤਮ-ਰੰਗ ਬਖਸ਼ਦੇ ਹੋ ਉਹ ਸੇਵਾ ਵਿੱਚ ਜੁੱਟ ਜਾਂਦਾ ਹੈ। ਉਹ ਸੇਵਾ ਤੇਰੇ ਭੈ ਵਿੱਚ ਤੇਰੇ ਚਾਅ ਵਿੱਚ ਕਰਦਾ ਹੈ। ਜੇ ਇਕ ਵਾਰ ਤੇਰੀ ਨਦਰਿ ਦਾ ਝਲਕਾਰਾ ਵਜ ਜਾਵੇ ਤਾਂ ਮੈਂ ਗਰੀਬ ਦੀ ਝੋਲੀ ਆਤਮਿਕ ਖੁਸ਼ੀਆਂ ਤੇ ਹੁਲਾਰਿਆਂ ਨਾਲ ਭਰ ਜਾਵੇ, ਅਤੇ ਬਾਕੀ ਛੇ ਪੋਥੀਆਂ ਦੀ ਸੇਵਾ 'ਤੇਰਾ ਤੇਰਾ' ਕਰਦਿਆਂ ਸੁਤੇ ਹੀ ਸੰਪੂਰਨ ਹੋ ਜਾਣ।

**੧. ਆਪਹੁ ਕਛੂ ਨ ਹੋਇ, ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ ॥ [ਪੰਨਾ ੫੧੮**

**੨. ਤੂੰ ਉਤਮੁ ਹਉ ਨੀਚੁ, ਸੇਵਕੁ ਕਾਂਢੀਆ ॥**
**ਨਾਨਕ ਨਦਰਿ ਕਰੇਹੁ, ਮਿਲੈ ਸਚੁ ਵਾਂਢੀਆ ॥ [ਪੰਨਾ ੪੨੨**

**ਹਰਿਬੰਸ ਸਿੰਘ**
੨੦-੨-੧੯੯੧

ਗੁਰਮਤਿ ਨਗਰੀ,

## ਅਰਥ ਭੇਦ ਅਤੇ ਨਿਰਣੈ

ੴ

# ਚਉਥੀ ਛਾਪ

**ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥**
**ਜੇ ਡੇਖੇ ਇਕ ਵਾਰ, ਤਾ ਸੁਖ ਕੀਮਾਹੂ ਬਾਹਰੇ॥** [ਪੰਨ ੧੦੯੮

ਗੁਰਬਾਣੀ ਦੇ ਅਥਾਹ ਸਾਗਰ ਵਿਚੋਂ ਜੋ ਸ਼ਬਦ ਰੂਪ ਤਰੰਗਾਂ ਰੂਪਮਾਨ ਹੁੰਦੀਆਂ ਹਨ, ਉਨ੍ਹਾਂ ਦਾ ਰੱਸ, ਰਹੱਸ ਹੀ ਨਿਰਾਲਾ ਹੁੰਦਾ ਹੈ। ਇਹ ਅਟੱਲ ਸਚਾਈ ਹੈ ਕਿ ਸ਼ਬਦ-ਤਰੰਗਾਂ ਦੀ ਛੂਹ ਵਡਭਾਗੇ ਪੁਰਖਾਂ ਨੂੰ ਪ੍ਰਾਪਤਿ ਹੁੰਦੀ ਹੈ। ਜਿਨ੍ਹਾਂ ਨੇ ਸੀਨੇ ਵਿਚ ਸਾਈਂ ਸਿਮਰਨ ਦੀ ਖਿੱਚ ਖਾਧੀ ਹੋਵੇ, ਓਹ ਆਰਾਮ ਕਰਕੇ ਨਹੀਂ ਬਹਿੰਦੇ, ਨਿਰੰਤਰ ਨਾਮ-ਸਿਮਰਨ ਵਿੱਚ ਜੁੱਟੇ ਰਹਿੰਦੇ ਹਨ। ਭਾ.ਸ. ਨੰਦ ਲਾਲ ਜੀ 'ਗੋਯਾ' ਫ਼ਾਰਸੀ ਤੇ ਅਰਬੀ ਭਾਸ਼ਾ ਦੇ ਮਹਾਨ ਵਿਦਵਾਨ, ਕਲਗੀਧਰ ਪਿਤਾ ਜੀ ਦੀ ਅਤਿ-ਪਿਆਰ ਭਰੀ ਨਦਰਿ ਦੇ ਪਾਤਰ ਸਨ। ਇਕ ਵਾਰ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਕਹਿਆ 'ਭਾਈ ਨੰਦ ਲਾਲ ਜੀ ! ਅਕਾਲ ਪੁਰਖ ਜੀ ਆਪ ਤੇ ਤੁੱਠੇ ਹਨ, ਜੋ ਇਛਾ ਹੋਵੇ ਮੰਗੋ। ਭਾਈ ਸਾਹਿਬ ਕੁਝ ਨਾ ਬੋਲੇ। ਦੁਬਾਰਾ ਕਹਿਆ ਤਾਂ ਵੀ ਚੁੱਪ ਰਹੇ। ਤੀਜੀ ਵਾਰ ਫਿਰ ਕਹਿਆ ਕੁਝ ਨ ਕੁਝ ਤਾਂ ਮੰਗੋ, ਸੰਗਦੇ ਕਿਉਂ ਹੋ? ਭਾਈ ਸਾਹਿਬ ਨੇ ਕੋਈ ਰਾਜ-ਭਾਗ ਜਾਂ ਦੁਨਿਆਵੀ ਪਦਾਰਥ ਨਹੀਂ ਮੰਗਿਆ, ਨਿੰਮਰਤਾ ਤੇ ਮਿਠਾਸ ਨਾਲ ਇਕੋ ਮੰਗ ਮੁਖਿ ਰਖੀ:-

**"ਯਕ ਨਿਗਾਹੇ ਜਾਂ ਫ਼ਿਜ਼ਾਇਸ਼, ਬਸ ਬਵੱਦ ਦਰਕਾਰੇ ਮਾ"**

ਗੁਰਬਾਣੀ ਵਿਚੋਂ ਵੀ ਅਜਿਹੀ ਮੰਗ ਦਾ ਸੰਕੇਤ ਮਿਲਦਾ ਹੈ:-

**ਹਿਕ ਭੋਰੀ ਨਦਰਿ ਨਿਹਾਲਿ, ਦੇਹਿ ਦਰਸੁ ਰੰਗੁ ਮਾਣੀਆ ॥** [ਪੰਨਾ ੭੬੧

ਰੰਗੁਲੇ ਗੁਰਦੇਵ ਪਿਤਾ ਜੀਓ ! ਨਿਰਗੁਣਿਆਰੇ ਲੇਖਕ ਤੇ ਵੀ ਤਰਸ ਕਰੋ, ਤਾਂ ਜੋ ਇਹ 'ਅਜਪਾ-ਜਾਪ' ਨਾਲ ਜੁੜਿਆ ਰਹੇ ਸਰੀਰਕ ਚੋਲਾ ਛਡਣ ਮਗਰੋਂ 'ਸੋ ਦਰੁ' ਵਿਚ ਨਿਵਾਸ, ਸੋ ਪੁਰਖ ਜੀ ਦੇ ਦਰਸ਼ਨ-ਦੀਦਾਰ ਦਾ ਦਾਨ ਇਸ ਦੀ ਝੋਲੀ ਵਿਚ ਪਾਓ ਜੀ। ਹੋਰ- 'ਕਿਛੁ ਕਿਛੁ ਨਾ ਚਾਹੀ'।

ਤੀਜੀ ਛਾਪ ਵਿਚ ਰਹੀਆਂ ਉਕਾਈਆਂ ਦੀ ਆਪ ਜੀ ਦੀ ਬਖ਼ਸ਼ਿਸ਼ ਸਦਕਾ ਸੁਧਾਈ ਹੋ ਗਈ ਹੈ, ਫਿਰ ਵੀ ਪਿਤਾ ਜੀਓ ! 'ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ' ਹੈ, ਬਖ਼ਸ਼ ਲਵੋ ਜੀ। ਪਾਠਕ ਜੀਓ ! ਗੁਰੂ ਕਰਤਾਰੁ ਤੋਂ ਸਿਵਾਏ ਸਭ ਕੋਈ ਭੁਲਣ ਅੰਦਰਿ ਹੈ। ਜੇ ਆਪ ਜੀ ਨੂੰ ਪਾਠ ਕਰਦਿਆਂ ਕੋਈ ਅਸ਼ੁੱਧੀ ਨਜ਼ਰ ਪਵੇ, ਤਾਂ ਦਾਸਰੇ ਨੂੰ ਜ਼ਰੂਰ ਸੂਚਿਤ ਕਰਨ ਦੀ ਕਿਰਪਾਲਤਾ ਕਰਨੀ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

**ਹਰਿਬੰਸ ਸਿੰਘ**
(ਭਾਈ ਸਾਹਿਬ)
ਦਸੰਬਰ, 2008

**ਗੁਰਬਾਣੀ ਸੇਵਾ ਪ੍ਰਕਾਸ਼ਨ**
17-ਏ, ਡੋਗਰਾਂ ਸਟਰੀਟ, ਪਟਿਆਲਾ।

# ਭੂਮਿਕਾ

**ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥**
**ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥** [ਪੰਨਾ ੧੪੨੨

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ ਪਹਿਲੂ ਹਨ, 'ਦੈਵੀ ਅਨੁਭਵ' ਅਤੇ 'ਅਭਿਵਿਅਕਤੀ'। ਗੁਰੂਆਂ ਭਗਤਾਂ ਨੇ ਦੈਵੀ ਅਨੁਭਵ ਨੂੰ ਸਵਰ ਦੇਣ ਲਈ ਜੋ ਸ਼ਬਦ-ਵਿਧਾਨ ਰਚਿਆ ਹੈ ਉਸ ਨੂੰ ਕਾਵਿ-ਮਈ ਭਾਸ਼ਾ ਵਿੱਚ ਲਿਪੀਬਧ ਕੀਤਾ ਹੈ। ਧੁਰ ਕੀ ਬਾਣੀ ਦੇ ਸੰਦੇਸ਼ ਵਾਕਾਂ ਨੇ ਲੋਕ ਕਲਿਆਣ ਹਿਤ ਆਪਣੇ ਸਮੇਂ ਦੀ ਪ੍ਰਚਲਤ ਜਨ-ਭਾਸ਼ਾ ਨੂੰ ਦੈਵੀ ਸੰਦੇਸ਼ ਦਾ ਵਾਹਨ ਬਣਾਇਆ ਹੈ। ਇਸ ਗ੍ਰੰਥ ਵਿੱਚ ਹਿੰਦੁਸਤਾਨੀ ਭਾਸ਼ਾਵਾਂ ਅਤੇ ਉਪਭਾਸ਼ਾਵਾਂ ਦਾ ਸੁਮੇਲ ਹੈ। ਭਾਸ਼ਾ ਪ੍ਰਧਾਨ ਰੂਪ ਵਿੱਚ ਪੰਜਾਬੀ ਹੈ ਅਤੇ ਲਿਪੀ ਗੁਰਮੁਖੀ, ਪਰ ਭਾਸ਼ਾ ਵਿੱਚ ਉਸ ਸਮੇਂ ਪ੍ਰਚਲਤ ਅਨੇਕ ਬੋਲੀਆਂ ਦੀ ਸ਼ਬਦਾਵਲੀ ਦਾ ਮਿਸ਼ਰਣ ਹੈ। ਅਰਬੀ, ਫ਼ਾਰਸੀ, ਸੰਸਕ੍ਰਿਤ, ਪ੍ਰਾਕ੍ਰਿਤ, ਹਿੰਦੀ, ਲਹਿੰਦੀ, ਸਿੰਧੀ ਦੇ ਤਤਸਮ (ਸ਼ੁੱਧ) ਅਤੇ ਤਦਭਵ (ਆਮ ਬੋਲ ਚਾਲ ਵਾਲੇ) ਰੂਪ ਪ੍ਰਾਪਤ ਹਨ। ਗੁਰਬਾਣੀ ਦੀ ਲਿਖਣ-ਸ਼ੈਲੀ ਤੇ ਵਿਆਕਰਣ ਨਿਯਮ ਉਸ ਸਮੇਂ ਦੀ ਰਚਨਾ ਲੇਖਣ ਪ੍ਰਣਾਲੀ ਅਨੁਸਾਰ ਹਨ। ਸ਼ਬਦ ਗੁਰੂ ਦੇ ਸਰੂਪ ਤੋਂ ਪੂਰਾ ਲਾਭ ਲੈਣ ਲਈ ਅਤੇ ਗੁਰਬਾਣੀ ਦੇ ਗਿਆਨ ਭੰਡਾਰ ਨੂੰ ਜਾਣਨ ਲਈ, ਭਾਸ਼ਾ ਦਾ ਸਰੂਪ, ਵਿਆਕਰਣਕ-ਨਿਯਮ, ਕਾਵਿ-ਨਿਯਮ, ਸੰਗੀਤਕ ਲੈਅ-ਨਿਯਮ, ਰਾਗ-ਨਿਯਮ, ਸ਼ਬਦਾਂ ਦੇ ਪਦ-ਅਰਥ ਅਤੇ ਭਾਵ ਅਰਥ ਆਦਿ ਦੇ ਸੰਦਰਭ ਦੀ ਜਾਣਕਾਰੀ ਜ਼ਰੂਰੀ ਹੈ। ਬਾਣੀ ਦੇ ਅਰਥਾਂ ਭਾਵਾਂ ਨੂੰ ਗੁਰਮਤਿ ਦੇ ਪ੍ਰਸੰਗ ਵਿੱਚ ਗ੍ਰਹਿਣ ਕਰਨ ਲਈ ਸੰਕੇਤਕ ਅਤੇ ਪਰਿਭਾਸ਼ਕ ਸ਼ਬਦਾਵਲੀ ਦਾ ਗਿਆਨ ਹੋਣਾ ਜ਼ਰੂਰੀ ਹੈ। ਇਸ ਗ੍ਰੰਥ ਵਿੱਚ ਨਵੀਨ ਚਿੰਤਨ ਪ੍ਰਣਾਲੀ ਪ੍ਰਸਤੁਤ ਹੋਈ ਹੈ। ਭਾਰਤੀ ਧਰਮ ਸਾਧਨਾ ਦੇ ਸੰਕਲਪਾਂ ਸਿਧਾਂਤਾਂ ਵਿਚਾਰਾਂ ਦਾ ਜਨ ਭਾਸ਼ਾ ਦੀ ਸ਼ਬਦਾਵਲੀ ਦੁਆਰਾ ਨਵ-ਨਿਰਮਾਣ ਹੋਇਆ ਹੈ। ਇਸ ਨੁਕਤੇ ਤੋਂ ਗੁਰਬਾਣੀ ਦੀ ਸਹੀ ਸੂਝ ਲਈ ਸਹੀ ਉਚਾਰਨ-ਸੇਧ ਅਤੇ ਅਰਥ ਸੰਦਰਭ ਦੀ ਜਾਣਕਾਰੀ ਲੋੜੀਂਦੀ ਹੈ। ਗੁਰਬਾਣੀ ਵਿੱਚ ਇਕ ਸਰੂਪ ਦੇ ਸ਼ਬਦ ਭਿੰਨ ਭਿੰਨ ਅਰਥਾਂ ਦੇ ਸੂਚਕ ਹਨ। ਉਦਾਹਰਣ ਵਜੋਂ:-

ੳ) **ਮੋਰੀ ਰੁਣਝੁਣ ਲਾਇਆ ॥** [ਪੰਨਾ ੫੫

ਅ) **ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥** [ਪੰਨਾ ੯੭੯

ਪਹਿਲੀ ਤੁਕ ਵਿੱਚ 'ਮੋਰੀ' ਬਿੰਦੀ ਸਹਿਤ ਉਚਾਰਨ ਕਰਨਾ ਹੈ। ਇਸ ਦਾ ਭਾਵ (ਮੋਰਾਂ ਨੇ) ਹੈ। ਦੂਸਰਾ 'ਮੋਰੀ' (ਮੇਰੀ) ਦੇ ਅਰਥ ਦਾ ਸੂਚਕ ਹੈ। ਇਹ ਕਾਵਿਕ ਭਾਸ਼ਾ ਦੀ ਕਲਾਤਮਿਕ ਸੂਖਮਤਾ ਹੈ ਜਿਸ ਦੇ ਗਿਆਨ ਤੋਂ ਬਿਨਾ ਭਾਵ ਦੀ ਸਮਝ ਅਸੰਭਵ ਹੈ। ਉਪਰੋਕਤ ਸਾਰੇ ਪੱਖਾਂ ਨੂੰ ਗਿਆਨੀ ਹਰਿਬੰਸ ਸਿੰਘ ਜੀ ਨੇ ਧਿਆਨ ਵਿੱਚ ਰੱਖ ਕੇ ਗੁਰਸ਼ਬਦ ਦੀ ਸਰਬ ਪੱਖੀ ਵਿਆਖਿਆ ਪ੍ਰਸਤੁਤ ਕੀਤੀ ਹੈ।

ਗੁਰਬਾਣੀ ਦੈਵੀ ਅਨੁਭਵ ਹੈ ਇਸ ਲਈ ਅਗਾਧ ਬੋਧ ਅਤੇ ਗਹਿਰ ਗੰਭੀਰ ਹੈ । ਬਾਣੀ ਮਾਨਵ ਕਲਿਆਣ ਲਈ ਗਿਆਨ ਪ੍ਰਕਾਸ਼ ਹੈ । ਇਸ ਨੂੰ ਸਮਝਣਾ, ਵੀਚਾਰਨਾ ਅਤੇ ਕਮਾਉਣਾ ਮਾਨਵ ਹਿਤ ਲਈ ਆਵਸ਼ਕ ਹੈ। ਗੁਰਵਾਕ ਹਨ:-

੧. **ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ ॥** [ਪੰਨਾ ੬੭

੨. **ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥** [ਪੰਨਾ ੯੦੮

੩. **ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥** [ਪੰਨਾ ੫੨

੪. **ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** [ਪੰਨਾ ੯੮੨

ਗੁਰਬਾਣੀ ਨੂੰ ਸਮਝਣ ਵੀਚਾਰਨ ਅਤੇ ਮਨ ਵਿੱਚ ਵਸਾਉਣ ਦਾ ਪਰਉਪਕਾਰੀ ਯਤਨ ਇਸ ਸਟੀਕ ਦੁਆਰਾ ਕੀਤਾ ਗਿਆ ਹੈ। ਇਲਾਹੀ ਬਾਣੀ ਨੂੰ ਸਰਲ ਅਤੇ ਸੁਖੈਨ ਰੂਪ ਵਿੱਚ ਸਮਝਣ ਲਈ ਗਿਆਨੀ ਜੀ ਨੇ ਵਿਗਿਆਨਕ ਅਤੇ ਵਿਦਵਤਾ ਭਰਪੂਰ ਵਿਧੀ ਨੂੰ ਅਪਨਾਇਆ ਹੈ। ਇਹ ਆਪਣੀ ਕਿਸਮ ਦਾ ਪਹਿਲਾ ਸਟੀਕ ਹੈ ਜਿਸ ਵਿੱਚ ਬਾਣੀ ਦੀਆਂ ਤੁਕਾਂ ਦੇ ਬਿਸਰਾਮ, ਉਚਾਰਨ ਸੇਧ, ਅਰਥ-ਭੇਦ, ਸਾਰੰਸ਼ ਅਤੇ ਸਿਧਾਂਤ ਪ੍ਰਸਤੁਤ ਹੋਏ ਹਨ। ਹੁਣ ਤੱਕ ਹੋਏ ਗੁਰੂ ਗ੍ਰੰਥ ਸਾਹਿਬ ਦੇ ਟੀਕਿਆਂ ਦੀ ਜਾਣਕਾਰੀ ਤੁਲਨਾਤਮਿਕ ਅਧਿਐਨ ਦੇ ਰੂਪ ਵਿੱਚ ਪੇਸ਼ ਹੋਈ ਹੈ। ਸ਼ੰਕਾ ਵਾਲੇ ਅਰਥਾਂ ਅਤੇ ਭਾਵ ਅਰਥਾਂ ਨੂੰ ਗੁਰਬਾਣੀ ਦੇ ਸਮ-ਭਾਵੀ ਪ੍ਰਮਾਣਾਂ ਟੂਕਾਂ ਅਤੇ ਇਤਿਹਾਸਕ ਸਾਖੀਆਂ ਦੇ ਹਵਾਲੇ ਦੁਆਰਾ ਸਪਸ਼ਟ ਕੀਤਾ ਗਿਆ ਹੈ। ਗੁਰਬਾਣੀ ਵਿਆਕਰਣ ਅਤੇ ਰਾਗਾਂ ਦੀ ਜਾਣਕਾਰੀ ਦਿਤੀ ਗਈ ਹੈ। ਇਉਂ ਸਿਧਾਂਤਕ ਦਾਰਸ਼ਨਿਕ ਸ਼ਬਦਾਵਲੀ ਦੇ ਸਰੂਪ ਦੀ ਜਾਣਕਾਰੀ ਨਾਲ ਪਾਠਕਾਂ ਨੂੰ ਗੁਰਬਾਣੀ ਦੇ ਮੂਲ ਸੰਕਲਪਾਂ ਦੀ ਸੂਖਮਤਾ ਦੀ ਥਾਹ ਪਾਉਣ ਅਤੇ ਭਾਰਤੀ ਚਿੰਤਨ ਦੀ ਪਿਠਭੂਮੀ ਦੀ ਜਾਣਕਾਰੀ ਪ੍ਰਾਪਤ ਕਰਨ ਵਿੱਚ ਮਦਦ ਮਿਲਦੀ ਹੈ। ਗੁਰਬਾਣੀ ਮਾਨਵ ਮਾਤਰ ਲਈ ਗਿਆਨ ਭੋਜਨ ਹੈ। ਸ਼ੁੱਧ ਅਤੇ ਨਿਰਲੇਪ ਜੀਵਨ ਦਾ ਮਾਰਗ ਹੈ ਜਿਸ ਦੀ ਸੇਧ ਪ੍ਰਾਪਤੀ ਵਿੱਚ ਇਹ ਸਟੀਕ ਉਪਯੋਗ ਸਿਧ ਹੋਵੇਗੀ।

ਸੰਖੇਪ ਵਿੱਚ ਇਹ ਸਟੀਕ ਗੁਰਬਾਣੀ ਵਿਆਖਿਆ ਦੇ ਗ੍ਰੰਥਾਂ ਵਿੱਚ ਮਹਤਵਪੂਰਣ ਵਾਧਾ ਕਰਦੀ ਹੈ। ਗਹਿਰ ਗੰਭੀਰ ਗੁਰਬਾਣੀ ਦੇ ਸਰਬ ਪੱਖੀ ਗਿਆਨ ਦੇ ਵਿਸਤਾਰ ਵਿਆਖਿਆ ਦਾ ਉਤਮ ਯਤਨ ਹੈ। ਇਸ ਵਿਚੋਂ ਗੁਰਬਾਣੀ ਦੇ ਪ੍ਰੇਮੀਆਂ, ਪਾਠੀ ਸਿੰਘਾਂ, ਵਿਦਿਆਰਥੀਆਂ, ਖੋਜੀਆਂ, ਕਥਾ ਵਾਚਕਾਂ ਨੂੰ ਗਿਆਨ ਸੂਝ, ਪ੍ਰੇਰਣਾ ਅਤੇ ਖੋਜ ਸਹਾਇਤਾ ਪ੍ਰਾਪਤ ਹੋਵੇਗੀ। ਗਿਆਨੀ ਜੀ ਦੀ ਗੁਰਬਾਣੀ ਪ੍ਰਤੀ ਸੂਝ, ਲਗਨ, ਅਨੁਭਵ ਅਤੇ ਸ਼ਰਧਾ ਸ਼ਲਾਘਾਯੋਗ ਹੈ। ਉਹ ਇਸ ਮਿਹਨਤ ਦੁਆਰਾ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ' ਦਾ ਮਾਧਿਅਮ ਬਣ ਕੇ ਜਨ ਸਮਾਜ ਦੇ ਉਪਕਾਰ ਵਿੱਚ ਯੋਗਦਾਨ ਪਾ ਰਹੇ ਹਨ।

ਗਿਆਨੀ ਹਰਿਬੰਸ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਦੇ ਫ਼ੈਲੋ ਹਨ। ਗੁਰਬਾਣੀ ਅਭਿਆਸ ਦੇ ਫਲ ਸਰੂਪ ਜਿਥੇ ਆਪ ਦਰਜਨ ਤੋਂ ਵੱਧ ਵੱਖ ਵੱਖ ਵਿਸ਼ਿਆਂ ਤੇ ਪੁਸਤਕਾਂ ਲਿਖ ਚੁਕੇ ਹਨ, ਉਥੇ ਅਕਾਲੀ ਕੌਰ ਸਿੰਘ ਸ਼ਤਾਬਦੀ ਦਾ ਪਹਿਲਾ ਪੁਰਸਕਾਰ ਅਤੇ ਭਾਈ ਗੋਪਾਲਾ ਅਵਾਰਡ ਆਦਿ ਨਾਲ ਸਨਮਾਨਿਤ ਵੀ ਹੋ ਚੁੱਕੇ ਹਨ। ਮੈਂ ਆਪ ਦੀ ਉਤਮ ਸਿਹਤ ਅਤੇ ਗੁਰਮਤਿ ਧਰਮ ਦੀ ਸੇਵਾ ਦਾਨ ਦੀ ਹੋਰ ਵਧੇਰੀ ਲਗਨ ਲਈ ਅਕਾਲ ਪੁਰਖ ਅਗੇ ਅਰਦਾਸ ਕਰਦੀ ਹਾਂ ਅਤੇ ਸਤਵੀਂ ਪੋਥੀ ਦਾ 'ਸਚਾ ਢੋਆ' ਜੋ ਆਪ ਜੀ ਨੇ ਸੰਗਤਾਂ ਦੀ ਭੇਟ ਕੀਤਾ ਹੈ ਉਸਦਾ ਸੁਆਗਤ ਕਰਦੀ ਹੋਈ ਵਧਾਈ ਦਿੰਦੀ ਹਾਂ।

**ਬਲਬੀਰ ਕੌਰ**

੧੮-੨-੧੯੯੧

ਮੁੱਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਦੋ ਸ਼ਬਦ

ਸਤਿ ਕੈ ਖਟਿਐ ਦੁਖੁ ਨਹੀ ਪਾਇਆ ॥
ਸਹਲੀ ਖੇਪ ਨਾਨਕ ਲੈ ਆਇਆ ॥ [ਪੰਨਾ ੩੭੨

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਾਹਰਮੁਖੀ ਦਰਸ਼ਨ ਦੀਦਾਰ ਤੇ ਨਮਸਕਾਰ ਕਰਨ ਵਾਲਿਆਂ ਦੀ ਗਿਣਤੀ ਬੇਸ਼ੁਮਾਰ ਹੈ ਪਰ ਇਹਨਾਂ ਦੀ ਹਜ਼ੂਰੀ ਵਿੱਚ ਗੁਰਬਾਣੀ ਦਾ ਪਾਠ ਕਰਨ, ਸੁਣਨ ਤੇ ਮੰਨਣ ਵਾਲਾ ਆਗਿਆਕਾਰੀ ਸਿੱਖ ਕੋਈ ਵਿਰਲਾ ਹੀ ਹੋਵੇਗਾ।

ਅਜੋਕਾ ਸਿੱਖ ਦੁਨੀਆ ਦੇ ਆਮ ਮਨੁੱਖਾਂ ਵਾਂਗ ਮਾਇਆ ਦੇ ਰੰਗ ਮੰਚ ਵਿੱਚ ਫਸਿਆ ਹੋਇਆ ਆਪਣੀ ਆਤਮਿਕ ਜੀਵਨ ਉਸਾਰੀ ਵਲੋਂ ਅਵੇਸਲਾ ਹੈ। ਨਾ ਇਸ ਕੋਲ ਅੰਮ੍ਰਿਤ ਹੈ, ਨਾ ਅੰਮ੍ਰਿਤ ਵੇਲਾ ਹੈ ਅਤੇ ਨਾ ਹੀ ਇਸ ਨੂੰ ਨਾਮ ਜਪਣ ਦੀ ਗਲ ਸੁਖਾਂਦੀ ਹੈ। ਸੱਚੀ ਗਲ ਤਾਂ ਇਹ ਹੈ ਕਿ ਇਸ ਵੇਲੇ ਧੰਧੇਵਾਲੀ ਜਾਂ ਦੇਖਾ ਦੇਖੀ ਵਾਲੀ ਸਿੱਖੀ ਦਾ ਹਰ ਪਾਸੇ ਬੋਲ-ਬਾਲਾ ਹੈ ਅਤੇ 'ਸਚ ਕਿਨਾਰੇ ਰਹਿ ਗਇਆ' ਵਾਲੀ ਵਿਵਸਥਾ ਬਣੀ ਹੋਈ ਹੈ।

ਜਿਸ ਯੁੱਗ ਵਿੱਚੋਂ ਅਸੀਂ ਲੰਘ ਰਹੇ ਹਾਂ, ਇਸ ਨੂੰ ਵਿਗਿਆਨ ਦਾ ਯੁੱਗ ਕਿਹਾ ਜਾਂਦਾ ਹੈ। ਵਿਦਿਅਕ ਯੋਗਤਾ ਦਿਨ ਬਦਿਨ ਵਧ ਰਹੀ ਹੈ। ਜਿਨ੍ਹਾਂ ਜੀਆਂ ਉਤੇ ਗੁਰੂ ਦੀ ਕਿਰਪਾ ਹੈ, ਉਹ ਗ੍ਰੰਥੀਆਂ, ਪਾਠੀਆਂ, ਰਾਗੀਆਂ ਅਤੇ ਕਥਾ-ਵਾਚਕਾਂ ਪਾਸੋਂ ਗੁਰਬਾਣੀ ਗਿਆਨ ਪ੍ਰਾਪਤ ਕਰਨ ਦੀ ਲਾਲਸਾ ਰਖਦੇ ਹਨ। ਹਾਂ, ਉਨ੍ਹਾਂ ਨੂੰ ਜਦੋਂ ਆਪਣੇ ਲੋੜੀਂਦੇ ਪ੍ਰਸ਼ਨਾਂ ਦੇ ਉਤਰ ਨਹੀਂ ਮਿਲਦੇ ਤਾਂ ਉਹ ਨਿਰਾਸ ਹੋ ਜਾਂਦੇ ਹਨ। ਸਾਡੇ ਪ੍ਰਚਾਰਕ ਉਨ੍ਹਾਂ ਨੂੰ ਸੰਤੁਸ਼ਟ ਕਰਨ ਦੀ ਯੋਗਤਾ ਨਹੀਂ ਰਖਦੇ ਅਤੇ ਜਿਸ ਦੇ ਫਲ ਸਰੂਪ ਉਨ੍ਹਾਂ ਦੀ ਆਲੋਚਨਾ ਸ਼ੁਰੂ ਹੋ ਜਾਂਦੀ ਹੈ:-

'ਵੇਖੋ ਜੀ! ਇਹ ਭਾਈ ਤੇ ਰਾਗੀ ਲੋਕਾਂ ਨੂੰ ਹੀ ਉਪਦੇਸ਼ ਸੁਣਾਉਣ ਜੋਗੇ ਹਨ ਆਪ ਤਾਂ ਗੁਰਬਾਣੀ ਦੇ ਅਰਥ ਬੋਧ ਤੋਂ ਵੀ ਕੋਰੇ ਹਨ। ਜੋ ਪ੍ਰਸ਼ਨ ਪੁਛਦੇ ਹਾਂ, ਉਸਦਾ ਉਤਰ ਨਹੀਂ ਦੇਂਦੇ। ਜੋ ਕਹਿੰਦੇ ਹਨ, ਉਹ ਕਮਾਉਂਦੇ ਨਹੀਂ, ਪਾਠ ਤੇ ਕੀਰਤਨ ਦੀ ਭੇਟਾ ਚੁਕਾਉਂਦੇ ਹਨ। ਕੀ ਇਹ ਧਰਮ ਪ੍ਰਚਾਰ ਹੈ ਜਾਂ ਮਾਇਆ ਦਾ ਵਾਪਾਰ ਹੈ?'

ਇਸ ਤਰ੍ਹਾਂ, ਸਿੱਖ ਸਮਾਜ ਦੁਬਿਧਾ ਵਾਲੀ ਸਥਿਤੀ ਵਿੱਚ ਫਸਿਆ ਪਿਆ ਹੈ। ਸੁਧਾਰਕ ਪਹਿਲੂ ਤੋਂ ਨਰੋਈ ਅਲੋਚਨਾ ਚੰਗੀ ਹੈ ਪਰ ਆਲੋਚਕਾਂ ਨੂੰ ਆਪਣੇ ਗਿਰੀਵਾਨ ਵਿੱਚ ਵੀ ਸਿਰ ਨੀਵਾਂ ਕਰਕੇ ਵੇਖਣਾ ਚਾਹੀਦਾ ਹੈ ਕਿ ਉਹ ਆਪ ਕਿਥੇ ਖੜੇ ਹਨ? ਗੁਰੂ ਘਰ ਦਾ ਹਰੇਕ ਸਿੱਖ ਗੁਰਮਤਿ ਰਹੁਰੀਤੀਆਂ ਦਾ ਅਲੰਬਰਦਾਰ ਅਤੇ ਪੰਥਕ ਸਮਾਜ ਦਾ ਝੰਡਾ ਬਰਦਾਰ ਹੈ ਪਰ ਲੋੜ ਹੈ ਕਥਨੀ ਤੇ ਕਰਣੀ ਦੇ ਸੂਰਿਆਂ ਨੂੰ ਆਗੂ ਮੰਨਣ ਦੀ। ਜੇ ਭੈ-ਭਾਵਨੀ ਅਤੇ ਗੁਰਬਾਣੀ ਦੇ ਗਿਆਨਵਾਨ ਪੁਰਸ਼ ਧਾਰਮਿਕ ਸਟੇਜਾਂ ਤੋਂ ਪਿਛੇ ਹਟਦੇ ਰਹੇ ਤਾਂ ਨਿਰੇ ਸਟੇਜੀ ਸਿੱਖ ਜਿਨ੍ਹਾਂ ਨੂੰ ਅੰਮ੍ਰਿਤ ਵੀ ਨਹੀਂ ਸੁਖਾਉਂਦਾ, ਉਨ੍ਹਾਂ ਦੀਆਂ ਪਾਉਂ ਬਾਰ੍ਹਾਂ ਬਣੀਆਂ ਰਹਿਣਗੀਆਂ। ਨਿਰੇ ਅਖੰਡ ਪਾਠਾਂ ਦੀਆਂ ਲੜੀਆਂ ਚਲਾਉਣ ਨਾਲ ਸਿੱਖ ਸਮਾਜ ਦਾ ਸੁਧਾਰ ਨਹੀਂ ਹੋ ਸਕਦਾ। ਸਿੱਖੀ ਦੀਆਂ ਲੀਹਾਂ ਗੁਰਬਾਣੀ ਵੀਚਾਰ ਦੇ ਅਮਲ-ਅਧਾਰ ਉਤੇ ਕਾਇਮ ਰਹਿ ਸਕਦੀਆਂ ਹਨ। ''ਸਿੱਖਾਂ ਦੀ ਭਗਤਮਾਲਾ'' ਵਿੱਚ ਇਸ ਵਿਸ਼ੇ ਤੇ ਬੜੇ ਸੁੰਦਰ ਬਚਨ ਅੰਕਿਤ ਹਨ:

'ਭਾਈ! ਭਲੀਆਂ ਕਰਤੂਤਾਂ ਕੀਤੀਆਂ ਚਾਹੀਦੀਆ ਹੈਨ ; ਜੈਸਾ ਮੁਖੋਂ ਪੜ੍ਹਦਾ ਹੈ ਤੇਹੀਆਂ ਕਰਤੂਤਾਂ ਕਰਦਾ ਹੈ ਤਾਂ ਉਸ ਦੀ ਛਾਇਆ ਸਭਨਾਂ ਪਰ ਪੈ ਜਾਂਦੀ ਹੈ:-

**ਪਹਿਲੋ ਦੇ ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਂਉ ॥** [ਪੰਨਾ ੧੨੮੮

ਤਾਂ ਤੇ ਜੋ ਪੜ੍ਹ ਕੇ ਆਪ ਨਹੀਂ ਕਮਾਵਦੇ ਉਨ੍ਹਾਂ ਦੀ ਛਾਇਆ ਵੀ ਨਹੀਂ ਪਾਉਂਦੀ।'

ਇਸ ਪੋਥੀ ਦੀ ਪ੍ਰਕਾਸ਼ਨਾ ਲਈ ਅਰਦਾਸਿ ਸਮੇਂ ਪ੍ਰਾਪਤ ਹੋਏ ਹੁਕਮਨਾਮੇ ਨੇ ਦਾਸਰੇ ਨੂੰ ਬੜਾ ਆਤਮਿਕ ਬਲ ਬਖਸ਼ਿਆ ਜਿਸ ਸਦਕਾ 'ਨਦਰਿ ਦਾ ਸੰਕਲਪ' ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਨਾਲ ਲਿਖਣ ਦੀ ਪ੍ਰੇਰਨਾ ਮਿਲੀ। ਸਤਵੀਂ ਪੋਥੀ ਦੇ ਛਪਣ ਨਾਲ ਹੁਣ ਤੱਕ ਇਕ ਹਜ਼ਾਰ ਤੋਂ ਵੱਧ ਅਰਥ ਭੇਦਾਂ ਦੇ ਨਿਰਣੈ ਹੋ ਚੁਕੇ ਹਨ। ਗੁਰਬਾਣੀ ਦੇ ਸਿਦਕੀ ਸਿੱਖਾਂ ਨੂੰ ਚਾਹੀਦਾ ਹੈ ਕਿ ਉਹ ਗੁਰਬਾਣੀ ਵੀਚਾਰ ਨੂੰ ਸੰਸਾਰ ਦੀ ਰਸਮੀ ਕਾਰ ਨਾ ਸਮਝਣ ਸਗੋਂ ਸਚਿਆਰ ਸਿੱਖ ਬਣ ਕੇ 'ਮਨਿ ਤਨਿ ਲਾਇ ਪਿਆਰੁ' ਵਾਲੀ ਸਾਰਥਕ ਵਿਧੀ ਅਪਨਾ ਕੇ ਆਤਮਿਕ ਲਾਭ ਪ੍ਰਾਪਤ ਕਰਕੇ ਆਪਣਾ ਮਾਣਸ ਜਨਮ ਸੁਹੇਲਾ ਕਰਨ।

ਇਸ ਸਟੀਕ ਦੀ ਪ੍ਰਕਾਸ਼ਨਾ ਲਈ ਜਿਥੇ ਪੰਜਾਬੀ ਯੂਨੀਵਰਸਿਟੀ ਫੈਲੋਸ਼ਿਪ ਪਰਦਾਨ ਕਰਕੇ ਆਪਣਾ ਯੋਗਦਾਨ ਪਾ ਰਹੀ ਹੈ ਉਥੇ ਸਤਿਕਾਰਯੋਗ ਮਹੰਤ ਤੀਰਥ ਸਿੰਘ ਜੀ (ਸੇਵਾ ਪੰਥੀ) ਗੁਨਿਆਣਾ ਮੰਡੀ, ਸ. ਹਰਿਬੰਸ ਸਿੰਘ ਜੀ ਲੱਲ, ਬੀਬੀ ਅਮਰ ਕੌਰ ਜੀ (ਇੰਗਲੈਂਡ), ਸ. ਸਵਿੰਦਰ ਸਿੰਘ ਜੀ ਸਾਹਨੀ (ਬੰਬਈ), ਅਤੇ ਗਿਆਨੀ ਭਗਤ ਸਿੰਘ ਜੀ (ਗੁਰਮੁਖ ਸਿੰਘ ਐਂਡ ਸੰਨਜ਼, ਲੁਧਿਆਣਾ), ਵਿਸ਼ੇਸ਼ ਤੌਰ ਤੇ ਆਰਥਿਕ ਸਹਿਯੋਗ ਦੇ ਕੇ ਗੁਰੂ ਘਰ ਦੀ ਸੇਵਾ ਦਾ ਲਾਹਾ ਖਟ ਰਹੇ ਹਨ। ਹੋਰ ਸੰਸਥਾਵਾਂ ਤੇ ਗੁਰੂ ਘਰ ਦੇ ਪ੍ਰੇਮੀ ਜਿਨ੍ਹਾਂ ਨੇ ਇਸ ਸੇਵਾ ਵਿੱਚ ਆਪਣਾ ਯੋਗਦਾਨ ਪਾਇਆ ਹੈ, ਉਨ੍ਹਾਂ ਦੇ ਨਾਮ 'ਸਫਲ ਸੇਵਾ ਗੁਰਦੇਵਾ' ਵਿੱਚ ਅੰਕਿਤ ਹਨ।

'ਗੁਰਮੁਖਿ ਬੁਢੇ ਕਦੇ ਨਾਹੀ, ਜਿਨਾ ਅੰਤਰਿ ਸੁਰਤਿ ਗਿਆਨੁ' ਦੇ ਪਵਿਤਰ ਵਾਕ ਅਨੁਸਾਰ ਗਿਆਨੀ ਇੰਦਰਜੀਤ ਸਿੰਘ ਜੀ ਜੋ ਇਸ ਸਟੀਕ ਦੇ ਮੋਢੀ ਸੇਵਕ ਹਨ, ਜਿਥੇ ਹੋਰ ਗੁਰਸਿਖਾਂ ਨੂੰ ਇਸ ਸਟੀਕ ਦੀ ਸੇਵਾ ਲਈ ਪ੍ਰੇਰ ਰਹੇ ਹਨ, ਉਥੇ ਆਪ ਤਨ, ਮਨ, ਧਨ ਨਾਲ ਸੇਵਾ ਕਰਕੇ ਆਪਣਾ ਜਨਮ ਸਫਲ ਕਰ ਰਹੇ ਹਨ। ਦਾਸਰੇ ਨੂੰ ਗੁਰਬਾਣੀ ਸੇਵਾ ਮਿਸ਼ਨ ਲਈ ਸ. ਪ੍ਰੀਤਮ ਸਿੰਘ, ਸ. ਗੁਰਚਰਨ ਸਿੰਘ ਜੀ ਬਉਰਾ (ਇੰਗਲੈਂਡ) ਵਲੋਂ ਭੇਜੇ ਸਦਾ-ਪੱਤਰ ਦੇ ਫਲਸਰੂਪ ਇੰਗਲੈਂਡ ਦੀ ਯਾਤਰਾ ਤੇ ਆਪਣੇ ਨਾਲ ਲਿਜਾ ਰਹੇ ਹਨ। ਗੁਰਦੇਵ ਪਿਤਾ ਸਭ ਤੇ ਮਿਹਰ ਕਰਨ, ਆਪਣੇ ਦਰਬਾਰ ਚੋਂ ਨਾਮ-ਸਿਮਰਨ ਤੇ ਹੋਰ ਸੇਵਾ ਕਰਨ ਦੀ ਦਾਤਿ ਬਖਸ਼ਣ।

ਡਾ. ਬਲਬੀਰ ਕੌਰ ਜੀ, ਮੁੱਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜਿਨ੍ਹਾਂ ਨੇ ਭੂਮਿਕਾ ਲਿਖਣ ਦੀ ਸੇਵਾ ਨਿਬਾਹੀ ਹੈ, ਦਿਲੋਂ ਧੰਨਵਾਦੀ ਹਾਂ।

ਅੰਤ ਵਿੱਚ ਗੁਰਬਾਣੀ ਦੇ ਸਮੂਹ ਸਿਦਕਵਾਨਾਂ ਵਲੋਂ ਮਿਲੇ ਸਹਿਯੋਗ ਦਾ ਦਿਲੋਂ ਆਦਰ ਕਰਦਾ ਹਾਂ ਅਤੇ ਪ੍ਰਕਾਸ਼ਨਾ ਵਿੱਚ ਰਹੀਆਂ ਉਕਾਈਆਂ ਲਈ ਖ਼ਿਮਾ ਮੰਗਦਾ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ॥

ਗੁਰੂ ਪੰਥ ਦਾ ਦਾਸਰਾ

***(ਹਰਿਬੰਸ ਸਿੰਘ)***

੨੫-੨-੧੯੯੧

ਗੁਰਮਤਿ ਨਿਰਣੈ ਭਵਨ,

੧੭-ਏ, ਡੋਗਰਾਂ ਸਟਰੀਟ, ਪਟਿਆਲਾ।

# ਨਦਰਿ ਦਾ ਸੰਕਲਪ

**ਸਭ ਨਦਰੀ ਕਰਮ ਕਮਾਵਦੇ, ਨਦਰੀ ਬਾਹਰਿ ਨ ਕੋਇ ॥**
**ਜੈਸੀ ਨਦਰਿ ਕਰ ਦੇਖੈ ਸਚਾ, ਤੈਸਾ ਹੀ ਕੋ ਹੋਇ ॥** [ਪੰਨਾ ੬੬

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਇਕ ਇਕ ਅਖਰ ਨਦਰੀ ਦੀ ਅੰਮ੍ਰਿਤ ਨਦਰਿ ਨਾਲ ਰੱਸਿਆ ਹੋਇਆ ਹੈ। ਇਸ ਲਈ ਸਾਧੂ ਜਨ ਜਦੋਂ ਇਸ ਬਾਣੀ ਦਾ ਉਚਾਰਨ ਚਿਤ ਲਾ ਕੇ ਚਾਉ ਨਾਲ ਕਰਦੇ ਹਨ ਤਾਂ ਉਨ੍ਹਾਂ ਦੇ ਹਿਰਦੇ ਵਿੱਚ ਅੰਮ੍ਰਿਤ ਦੇ ਝਰਨੇ ਚਲ ਪੈਂਦੇ ਹਨ:-

**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥** [ਪੰਨਾ ੩੨੦

ਗੁਰਬਾਣੀ ਵਿੱਚ 'ਨਜਰਿ' ਦ੍ਰਿਸ਼ਟਿ ਅਤੇ ਕਟਾਖ ਆਦਿ ਪਦ ਸਮਾਨਾਰਥਕ ਰੂਪ ਵਿੱਚ ਵਰਤੇ ਗਏ ਹਨ ਪਰ ਇਹਨਾਂ ਦੀ ਵਰਤੋਂ ਨਾ ਮਾਤਰ ਹੀ ਹੈ ਜਦੋਂ ਕਿ 'ਨਦਰਿ' ਸ਼ਬਦ ਦੇ ਲਗਭਗ ਤਿੰਨ ਸੌ ਵਾਰੀ ਦਰਸ਼ਨ ਹੁੰਦੇ ਹਨ। ਇਸ ਤੋਂ ਸਪਸ਼ਟ ਹੈ ਕਿ ਗੁਰ-ਵਿਅਕਤੀਆਂ ਨੂੰ 'ਨਦਰਿ' ਸ਼ਬਦ ਬਹੁਤ ਪਿਆਰਾ ਲਗਦਾ ਸੀ।

'ਨਦਰਿ' ਅਰਬੀ ਦੇ 'ਨਜ਼ਰ' ਸ਼ਬਦ ਤੋਂ ਬਦਲ ਕੇ ਬਣਿਆ ਦਸਿਆ ਜਾਂਦਾ ਹੈ ਜਿਸ ਦੇ ਹੇਠ ਲਿਖੇ ਕਈ ਅਰਥ ਹਨ:-

'ਦ੍ਰਿਸਟਿ, ਨਿਗਾਹ, ਵਿਚਾਰ, ਗ਼ੌਰ, ਧਿਆਨ, ਖ਼ਿਆਲ, ਜਾਚ, ਪਰਖ, ਕੁ-ਦ੍ਰਿਸਟਿ-ਬੁਰੀ ਨਜ਼ਰ ਜਿਸ ਸੇ ਵਿਸ਼ੇਸ਼ ਕਰ ਬਚੌਂ ਕੋ ਹਾਨੀ ਪਹੁੰਚਤੀ ਹੈ।' [ਉਰਦੂ-ਹਿੰਦੀ ਸ਼ਬਦ ਕੋਸ਼-ਸੰਕਲਨ ਕਰਤਾ ਮੁਹੰਮਦ ਮੁਸਤਫ਼ਾ ਖਾਂ 'ਮਦਾਹ'

ਗੁਰਬਾਣੀ ਵਿੱਚ ਵਰਤੇ 'ਨਦਰਿ' ਪਦ ਦਾ ਸੰਕਲਪ ਨਜ਼ਰ, ਨਿਗਾਹ, ਦ੍ਰਿਸ਼ਟਿ, ਅਵਲੋਕਨ ਅਤੇ ਕਟਾਖ ਵਾਲੇ ਅਰਥਾਂ ਵਾਲਾ ਨਹੀਂ, ਇਸ ਵਿੱਚ ਵਿਲਖਣਤਾ ਇਹ ਹੈ ਕਿ ਗੁਰ-ਪਰਮੇਸ਼ਰ ਦੀ ਮਿਹਰ, ਕਿਰਪਾ ਇਸ ਵਿੱਚ ਸ਼ਾਮਲ ਹੈ ਜਿਸ ਕਰਕੇ ਇਸ ਦਾ ਅਖਰੀ ਰੂਪ ਅਤੇ ਅਨੁਭਵੀ ਰੱਸ ਆਪਣੀ ਕਿਸਮ ਦਾ ਹੈ। ਅਰਬੀ ਵਾਲੇ 'ਨਜ਼ਰ' ਸ਼ਬਦ ਦਾ ਬਹੁ ਵਚਨ 'ਨਜ਼ਾਇਰ' ਹੈ ਜਦੋਂ ਕਿ ਗੁਰਬਾਣੀ ਵਿੱਚ ਵਰਤਿਆ 'ਨਦਰਿ' ਪਦ ਇਕ ਵਚਨ ਅਤੇ ਬਹੁ ਵਚਨ ਦੋਹਾਂ ਦਾ ਪ੍ਰਤੀਕ ਹੈ। ਅਸਲ ਵਿੱਚ ਇਹ ਸ਼ਬਦ ਗੁਰਮਤਿ ਟਕਸਾਲ ਦਾ ਘੜਿਆ ਹੋਇਆ ਵਿਸ਼ੇਸ਼ ਸ਼ਬਦ ਹੈ ਜਿਸ ਦੀ ਸੋਝੀ ਉਸ ਵਡਭਾਗੀ ਪੁਰਸ਼ ਨੂੰ ਆਉਂਦੀ ਹੈ ਜੋ ਅੰਮ੍ਰਿਤ ਵੇਲੇ 'ਜਪੁ' ਬਾਣੀ ਵਿੱਚ ਪਰੋਸੇ ਹੋਏ ਨਾਮ ਭੋਜਨ ਦਾ ਅਹਾਰ ਕਰਦਾ ਹੈ।

ਪੁਰਾਤਨ ਜਨਮ ਸਾਖੀ ਵਿੱਚ ਵਰਤ ਗਏ 'ਨਦਰਿ' ਸ਼ਬਦ ਦੇ ਇਉਂ ਦਰਸ਼ਨ ਹੁੰਦੇ ਹਨ:-

''ਹੁਕਮੁ ਹੋਆ, ਨਾਨਕ ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ।
ਜਿਸੁ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮੁ।
ਮੇਰਾ ਨਾਉ ਪਾਰਬ੍ਰਹਮ ਪਰਮੇਸਰ, ਅਰੁ ਤੇਰਾ ਨਾਉ ਗੁਰੁ ਪਰਮੇਸਰੁ।''

ਗੁਰੂ ਬਾਬਾ ਜੀ ਨੇ ਜਗਤ ਜਲੰਦੇ ਨੂੰ ਠਾਰਨ ਤੇ ਤਾਰਨ ਤੋਂ ਪਹਿਲਾਂ ਨਿਰੰਕਾਰੀ ਦਰਬਾਰ ਚੋਂ ਬਖਸ਼ਿਸ਼ (ਨਦਰਿ) ਪਰਾਪਤਿ ਕੀਤੀ ਅਤੇ 'ਪਿਛੋ ਦੇ ਫਿਰਿ ਘਾਲ ਕਮਾਈ' ਵਾਲੀ ਕ੍ਰਿਆ ਕੀਤੀ। ਇਹ ਨੂਰੀ ਨਦਰਿ ਜਦੋਂ 'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯੌ' ਦੇ ਰੂਪ ਵਿੱਚ ਪ੍ਰਗਟ ਹੋਈ ਤਾਂ ਜਗਤ ਵਿੱਚੋਂ ਅੰਧਕਾਰ ਦੀ ਧੁੰਧ ਮਿਟ ਗਈ, ਸਭ ਪਾਸੇ ਚਾਨਣ ਪਸਰ ਗਿਆ। ਜਿਸ ਜੀਵ ਉਤੇ, ਜਿਸ ਵਸਤੂ ਉਤੇ 'ਨਾਨਕ-ਨਦਰਿ' ਪਈ ਉਹ

ਜੀਵ ਨਿਹਾਲ ਹੋ ਗਿਆ, ਉਹ ਥਾਨ ਸੁਹਾਵਾ ਤੇ ਪੂਜਨ ਯੋਗ ਹੋ ਗਿਆ, ਓਹ ਵਸਤੂ ਅਮਰ ਹੋ ਗਈ। ਗੁਰੂ ਬਾਬਾ ਜੀ ਦੀ ਅੰਮ੍ਰਿਤ ਨਦਰਿ ਨਾਲ ਕੌੜੇ ਰੀਠੇ ਮਿੱਠੇ ਹੋ ਗਏ, ਪੱਥਰ ਮੋਮ ਹੋ ਗਏ, ਉਜੜੇ ਖੇਤ ਹਰੇ ਹੋ ਗਏ, ਰਾਖਸ਼ਾਂ ਤੇ ਠੱਗਾਂ ਦੇ ਸੁਭਾਅ ਬਦਲ ਗਏ, ਓਹ ਸਜਣ ਬਣ ਗਏ। ਇਸ ਤਰ੍ਹਾਂ 'ਨਾਨਕ-ਨਦਰਿ' ਦੇ ਅਨੇਕਾਂ ਕ੍ਰਿਸ਼ਮੇ ਕਲਜੁਗ ਵਿੱਚ ਵਰਤੇ ਜਿਨ੍ਹਾਂ ਦਾ ਪੂਰਾ ਵਿਸਥਾਰ ਕਲਮ ਦੀ ਸਤਾ ਤੋਂ ਬਾਹਰ ਹੈ।

### *ਨਦਰਿ ਦਾ ਵਿਧਾਨ*

ਗੁਰਮਤਿ ਦਾ ਇਹ ਵਿਧਾਨ ਹੈ ਕਿ ਜਿਸ ਸ਼ਬਦ ਉਤੇ ਗੁਰੂ ਜੋਤਿ ਦੀ ਅਮਿਟ ਛਾਪ ਹੈ, ਉਸ ਦੀ ਛੋਹ ਵਿਸਮਾਦਿਕ ਹੈ। 'ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜਘਰਿ ਆਵੈਗੋ' (ਪੰਨਾ ੩੦੮) ਇਹ ਪਵਿਤਰ ਵਾਕ ਸਾਡੀ ਅਗਵਾਈ ਲਈ ਮੌਜੂਦ ਹੈ। 'ਨਦਰਿ' ਸ਼ਬਦ ਦੇ ਪਿਛੇ ਨਿਰੰਕਾਰੀ ਗੁਰੂ ਜੋਤਿ ਦੀ ਅਗੰਮੀ ਸ਼ਕਤੀ ਹੈ ਜੋ ਦੁਨੀਆ ਦੇ ਆਮ ਲੋਕਾਂ ਦੀ 'ਨਜ਼ਰ' ਜਾਂ ਦ੍ਰਿਸ਼ਟੀ ਵਾਲੇ ਸ਼ਬਦਾਂ ਵਿੱਚ ਨਹੀਂ। 'ਗੁਰ ਨਦਰਿ' ਦਾ ਵੇਗ ਅਤੇ ਵਲਵਲਾ ਨਿਰਾਲਾ ਹੈ:-

**ਸਤਿਗੁਰ ਅਗਮ ਅਗਾਧਿ ਪੁਰਖੁ, ਕਿਹੜਾ ਝਲੇ ਗੁਰੂ ਦੀ ਝਾਲਾ॥[ਭਾ. ਗੁ. ੧-੩੧(੫)**

ਗੁਰੂ ਦੀ 'ਨਦਰਿ' ਵਾਲੇ ਸ਼ਬਦ ਦਾ ਘੇਰਾ ਇਤਨਾ ਵਿਸ਼ਾਲ ਹੈ ਕਿ ਇਹ ਸੰਸਾਰ ਦੀਆਂ ਸਾਰੀਆਂ ਬੋਲੀਆਂ ਦੇ ਰੂਪਾਂ ਨੂੰ ਆਪਣੇ ਵਿੱਚ ਸਮੋਅ ਲੈਂਦਾ ਹੈ। 'ਨਦਰਿ' ਦਾ ਅਖਰੀ ਆਕਾਰ ਭਾਵੇਂ ਤਿੰਨ ਅਖਰਾਂ ਦਾ ਸਮੁਦਾਇ ਹੈ ਪਰ ਇਸ ਦਾ ਅਰੂਪ ਅਤੇ ਅਨੁਭਵੀ ਸਰੂਪ ਅਸੀਮ ਹੈ, ਜਿਸ ਦੀ ਰੋਸ਼ਨੀ ਨਾਲ ਤਿੰਨ ਲੋਕ ਤੇ ਚਉਦਹ ਭਵਨ ਜਗ ਮਗਾ ਰਹੇ ਦਿਸਦੇ ਹਨ। ਗੁਰੂ ਪਾਤਿਸ਼ਾਹ ਜੀ ਦੇ ਉਚਾਰੇ ਹੋਏ 'ਨਦਰਿ' ਸ਼ਬਦ ਦੀ ਰੂਹਾਨੀ ਸ਼ੈਲੀ ਅਤੇ ਕਦਰ ਕੇਵਲ ਨਾਮ ਅਭਿਆਸੀ ਜਗਿਆਸੂ ਹੀ ਜਾਣਦੇ ਹਨ ਜਿਨ੍ਹਾਂ ਦੇ ਲੂੰ ਲੂੰ ਵਿੱਚ ਪ੍ਰਭੂ ਦੀ ਅਗੰਮੀ ਨਦਰਿ ਸਮਾਈ ਹੁੰਦੀ ਹੈ।

ਗੁਰ ਪਰਮੇਸ਼ਰ ਦੀ 'ਨਦਰਿ' ਦਾ ਇਕ ਵਿਆਪਕ ਵਿਧਾਨ ਹੈ, ਇਸ ਦੇ ਘੇਰੇ ਤੋਂ ਬਾਹਰ ਕੋਈ ਜੀਵ ਜੰਤੂ ਨਹੀਂ ਹੈ। ਹਵਾ, ਅੱਗ, ਪਾਣੀ, ਆਕਾਸ਼, ਚੰਨ, ਸੂਰਜ, ਤਾਰੇ, ਬਨਾਸਪਤੀ, ਗਲ ਕੀ ਕੁਦਰਤਿ ਦੀ ਸਾਰੀ ਕਾਇਨਾਤ ਹੀ 'ਨਦਰਿ' ਦੇ ਕਲਾਵੇ ਵਿੱਚ ਸੋਭ ਰਹੀ ਹੈ। ਗੁਰਵਾਕ ਹਨ:-

੧. **ਸਭ ਨਦਰੀ ਅੰਦਰਿ ਰਖਦਾ, ਜੇਤੀ ਸ੍ਰਿਸਟਿ ਸਭ ਕੀਤੀ ॥** [ਪੰਨਾ ੯੫੧

੨. **ਚਿਤੈ ਅੰਦਰਿ ਸਭੁ ਕੋ, ਵੇਖਿ ਨਦਰੀ ਹੇਠਿ ਚਲਾਇਦਾ ॥**
**ਆਪੇ ਦੇ ਵਡਿਆਈਆ, ਆਪੇ ਹੀ ਕਰਮ ਕਰਾਇਦਾ ॥** [ਪੰਨਾ ੪੭੨

੩. **ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥** [ਪੰਨਾ ੬੬੧

ਪਰਮੇਸ਼ਰ ਦੇ ਦ੍ਰਿਸ਼ਟਮਾਨ ਪਾਸਾਰੇ ਵਿਚ ਕੋਈ ਮਨੁੱਖ ਰਿਸ਼ਟ ਪੁਸ਼ਟ ਹੈ, ਕੋਈ ਕਮਜ਼ੋਰ ਹੈ, ਕੋਈ ਮੂਰਖ ਹੈ, ਕੋਈ ਸਿਆਣਾ ਹੈ, ਕੋਈ ਦੁਖੀ ਹੈ, ਕੋਈ ਸੁਖੀ ਹੈ, ਕੋਈ ਰੋਗੀ ਸੋਗੀ ਤੇ ਕੋਈ ਭੋਗੀ ਜੋਗੀ ਹੈ। ਕੋਈ ਪਾਪੀ ਹੈ ਕੋਈ ਪੁੰਨੀ ਹੈ, ਕੋਈ ਰੰਕ ਤੇ ਕੋਈ ਰਾਜਾ ਹੈ, ਕੋਈ ਗਿਆਨੀ ਹੈ, ਕੋਈ ਅਗਿਆਨੀ ਹੈ, ਕੋਈ ਲੋਭੀ ਹੈ, ਕੋਈ ਸੰਤੋਖੀ ਹੈ, ਕੋਈ ਦਾਤਾ ਹੈ ਅਤੇ ਕੋਈ ਭਿਖਾਰੀ ਹੈ, ਇਹ ਸਾਰੇ ਹੀ ਵਡੇ ਸਾਹਿਬ ਦੇ ਵਿਡਾਣੇ ਚੋਜ ਹਨ। ਹਰੇਕ ਜੀਵ ਉਤੇ ਉਸ ਦੀ ਨਦਰਿ ਕਿਸੇ ਨਾ ਕਿਸੇ ਰੂਪ ਵਿੱਚ ਛਾਈ ਹੋਈ ਹੈ, ਭਾਵੇਂ ਉਹ ਥੋੜੀ ਹੈ, ਭਾਵੇਂ ਘਨੇਰੀ ਹੈ। ਗੁਰਵਾਕ ਹਨ:-

**ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਨੇਰੀ ॥**

**ਤੁਝ ਤੇ ਬਾਹਰਿ ਕਿਛੂ ਨ ਹੋਵੈ, ਗੁਰਮੁਖਿ ਸੋਝੀ ਪਾਵਣਿਆ ॥ ੩ ॥** [ਪੰਨਾ ੧੧੯

ਭਗਤ ਕਬੀਰ ਜੀ ਨੇ ਬਾਬਾ ਆਦਮ ਨੂੰ ਰੰਚਕ ਮਾਤਰ ਦਿਖਾਈ ਨਦਰਿ ਦਾ ਜ਼ਿਕਰ ਰਾਗੁ ਭੈਰਉ ਵਿੱਚ ਇੰਝ ਕੀਤਾ ਹੈ:-

**ਬਾਬਾ ਆਦਮ ਕਉ, ਕਿਛੁ ਨਦਰਿ ਦਿਖਾਈ॥ ਉਨਿ ਭੀ ਭਿਸਤਿ ਘਨੇਰੀ ਪਾਈ ॥**[ਪੰਨਾ ੧੧੬੧

ਈਸਾਈਆਂ ਦੇ ਮਤ ਅਨੁਸਾਰ 'ਆਦਮ' ਸਭ ਤੋਂ ਪਹਿਲਾ ਮਨੁੱਖ ਸੀ ਜੋ ਰਬ ਦੇ ਨੇੜੇ ਸੀ ਪਰ ਉਹ ਵਰਜਿਤ ਫਲ ਖਾਣ ਕਾਰਨ ਬਹਿਸ਼ਤ ਚੋਂ ਕੱਢਿਆ ਗਿਆ। ਉਹ ਰਬੀ ਨਦਰਿ ਦੀ ਝਾਲ ਨਾ ਝਲ ਸਕਿਆ। 'ਨਦਰਿ' ਦੀ ਪ੍ਰਾਪਤੀ ਧੀਰਜ ਧਾਰਨ ਨਾਲ ਹੁੰਦੀ ਹੈ ਪਰ ਉਸ ਨੇ ਹੁਕਮ ਅਦੂਲੀ ਕੀਤੀ, ਧੀਰਜ ਨਾ ਰਖ ਸਕਿਆ। ਕਈ ਜਗਿਆਸੂ ਕੁਝ ਚਿਰ ਬੰਦਗੀ ਕਰਨ ਉਪਰੰਤ ਨਦਰਿ ਦਾ ਪਾਤਰ ਬਣਨ ਲਈ ਬੜੇ ਕਾਹਲੇ ਪੈ ਜਾਂਦੇ ਹਨ। ਪਰ 'ਨਦਰਿ' ਅਜਿਹੀ ਵਸਤੂ ਨਹੀਂ ਜੋ ਤਤਕਾਲ ਮਿਲ ਜਾਵੇ। ਤੁੱਛ ਵਸਤੂ ਦੀ ਪ੍ਰਾਪਤੀ ਲਈ ਤੁੱਛ ਸਮਾ ਲਗਦਾ ਹੈ ਅਤੇ ਉਹ ਤੁੱਛ ਸਮੇਂ ਵਿੱਚ ਹੀ ਮੁੱਕ ਜਾਂਦੀ ਹੈ। ਪਰ ਰਬੀ ਨਦਰਿ ਦੀ ਪ੍ਰਾਪਤੀ ਲਈ ਕੋਈ ਸਮਾਂ ਨਿਸ਼ਚਿਤ ਨਹੀਂ, ਇਹ ਪਰਮੇਸ਼ਰ ਦੀ ਇਛਾ ਤੇ ਨਿਰਭਰ ਹੈ, ਜੇ ਉਹ ਚਾਹੇ ਤਾਂ ਛਿਨ੍ਹ ਵਿੱਚ 'ਨਦਰਿ ਨਿਹਾਲ' ਕਰ ਦੇਵੇ ਜੇ ਨਾ ਚਾਹੇ ਤਾਂ ਕਈ ਜਨਮ ਲੰਘ ਜਾਣ ਤਾਂ ਮਨੁੱਖ ਨਦਰਿ ਵਿਹੂਣਾ ਹੀ ਰਹਿੰਦਾ ਹੈ। ਇਸ ਤੋਂ ਇਲਾਵਾ ਨਦਰਿ ਦੀ ਪ੍ਰਾਪਤੀ ਦਾ ਇਕ ਵਿਸ਼ੇਸ਼ ਗੁਰਮਤਿ ਵਿਧਾਨ ਭੀ ਹੈ ਜਿਸ ਦੀ ਸੋਝੀ ਬੁੱਧੀ ਦਾ ਵਿਸ਼ਾ ਨਹੀਂ, ਅਨੁਭਵੀ ਬਖਸ਼ਿਸ਼ ਹੈ। ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

**ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥** [ਪੰਨਾ ੧੫੧

ਹਿਕਮਤ ਤੇ ਹੁਜਤ ਕਰਨ ਵਾਲਾ ਮਨੁੱਖ ਨਦਰਿ ਦੇ ਨੇੜੇ ਨਹੀਂ ਅਪੜ ਸਕਦਾ। ਇਸ ਦੀ ਪ੍ਰਾਪਤੀ ਲਈ ਜਗਤ ਨੂੰ ਪਿੱਠ ਦੇ ਕੇ ਪ੍ਰਭੂ ਦੇ ਸਾਹਮਣੇ ਖੜੇ ਹੋਣ ਦੀ ਜੁਗਤੀ ਕਾਰਗਰ ਸਾਬਤ ਹੋ ਸਕਦੀ ਹੈ। 'ਬੁਧੀ' ਬਹੀ (ਬਾਸੀ) ਵਸਤੂ ਹੈ ਜਦੋਂ ਕਿ ਅਨੁਭਵ ਤਰੋ-ਤਾਜ਼ਾ ਅੰਮ੍ਰਿਤ ਫਲ ਹੈ। 'ਬੁਧਿ ਪਾਠ ਨ ਪਾਈਐ ਬਹੁ ਚਤੁਰਾਈਐ, ਭਾਇ ਮਿਲੈ ਮਨਿ ਭਾਣੇ' (ਪੰਨਾ ੪੩੬) ਵਾਲਾ ਵਾਕ ਚੇਤੇ ਰਖਣ ਦੀ ਲੋੜ ਹੈ। ਆਪਾ ਗੁਆ ਕੇ ਹੀ ਇਲਾਹੀ ਨਦਰਿ ਦਾ ਪਾਤਰ ਬਣ ਸਕੀਦਾ ਹੈ। ਵੇਖੋ ਬੀਜ ਆਪਣੇ ਲਈ ਕੁਝ ਨਹੀਂ ਕਰਦਾ, ਨਿਮਾਂਣਾ ਹੋ ਕੇ ਧਰਤੀ ਵਿੱਚ ਡਿੱਗ ਪੈਂਦਾ ਹੈ। ਉਹ ਕੋਈ ਹੁਜੰਤ ਜਾਂ ਦਲੀਲ ਨਹੀਂ ਕਰਦਾ, ਧਰਤੀ ਆਪਣੇ ਆਪ ਹੀ ਉਸ ਨੂੰ ਜਨਮ ਦੇਂਦੀ ਹੈ। ਬਾਹਰ ਨਿਕਲਦਿਆਂ ਹੀ ਸੂਰਜ ਦੀ ਧੁੱਪ ਤੇ ਹਵਾ ਉਸ ਨੂੰ ਪ੍ਰਫੁਲਤ ਕਰਨ ਵਿੱਚ ਸਹਾਈ ਹੁੰਦੇ ਹਨ। ਪਹਿਲਾਂ ਪੱਤੇ, ਫਿਰ ਫੁਲ ਤੇ ਫਿਰ ਫਲ ਲਗਦੇ ਹਨ। ਇਸ ਤਰ੍ਹਾਂ ਰੱਬੀ ਨਦਰਿ ਕਿਸੇ ਮਨੁੱਖ ਦੇ ਵਸ ਦੀ ਗਲ ਨਹੀਂ ਹਾਂ, ਜੇਕਰ ਕੋਈ ਸ਼ਰਧਾ ਤੇ ਨਿਸ਼ਚੇ ਨਾਲ ਨਿਰਮਾਣਾ ਹੋ ਕੇ ਗੁਰੂ ਚਰਨਾਂ ਤੇ ਢਹਿ ਪਵੇ, ਫਿਰ ਇਸ ਬੀਜ ਦਾ ਫਲ ਵੇਖੋ ਕਿ ਕਿਵੇਂ ਉਸ ਉਤੇ ਸਾਹਿਬ ਦੀ ਸਵੱਲੀ ਨਦਰਿ ਹੁੰਦੀ ਹੈ।

ਭਗਤ ਕਬੀਰ ਜੀ ਨੇ ਕੀ ਕੀਤਾ ਸੀ? ਕਾਂਸ਼ੀ ਵਿੱਚ ਸੁਆਮੀ ਰਾਮਾਨੰਦ ਜੀ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਗੰਗਾ ਤੇ ਇਸ਼ਨਾਨ ਕਰਨ ਜਾਂਦੇ ਸਨ। ਇਕ ਦਿਨ ਕਬੀਰ ਜੀ ਨਿਸ਼ਚਿਤ ਸਮੇਂ ਤੋਂ ਪਹਿਲਾਂ ਹੀ ਸੁਆਮੀ ਜੀ ਦੇ ਲੰਘਣ ਵਾਲੇ ਰਸਤੇ ਵਿੱਚ ਲੰਮੇ ਪੈ ਗਏ। ਜਦੋਂ ਕਬੀਰ ਜੀ ਦੇ ਸਰੀਰ ਨੂੰ ਸੁਆਮੀ ਦੇ ਚਰਨਾਂ ਦਾ ਠੇਡਾ ਵਜਿਆ ਤਾਂ ਕਿਹਾ 'ਉਠ ਰਾਮ ਕੇ ਪਿਆਰੇ ਰਾਮ ਬੋਲ' ਬਸ ਗੁਰੂ ਦੀ ਨਦਰਿ ਹੋ ਗਈ, ਨਿਹਾਲ ਹੋ ਗਿਆ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਘਟਨਾ ਨੂੰ ਇਉਂ ਅੰਕਿਤ ਕੀਤਾ ਹੈ:-

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈਂ ॥**

**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ ॥**
**ਅਗੋਂ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ ॥**
**ਪੈਰੀ ਟੁੰਬਿ ਉਠਾਲਿਆ, ਬੋਲਹੁ ਰਾਮ ਸਿਖ ਸਮਝਾਈ ॥...** [ਵਾਰ ੧੦-੧੫

ਸੋ, ਗੁਰੂ ਵਾਲਾ ਹੋਣਾ ਗੁਰੂ ਦਾ ਉਪਦੇਸ਼ ਕਮਾਉਣਾ, ਹੰਗਤਾ ਤੇ ਮਮਤਾ ਪਾਸੋਂ ਆਪਣਾ ਖਹਿੜਾ ਛੁੜਾਉਣਾ ਹੀ ਨਦਰਿ ਵਾਲੇ ਮਾਰਗ ਵਲ ਦੁਲਾਂਘਾਂ ਪੁੱਟਣੀਆਂ ਹਨ।

ਇਸ ਨਦਰਿ ਦੀ ਕਲਾ ਨਿਰਾਲੀ ਹੈ। 'ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ' ਅਥਵਾ 'ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ' ਆਦਿ ਪਵਿਤਰ ਵਾਕਾਂ ਵਿੱਚ ਵਰਣਨ ਕੀਤੀ ਹੋਈ ਅਸਚਰਜ ਕਲਾ ਵਾਲੀ ਵਡਿਆਈ ਪ੍ਰਭੂ-ਨਦਰਿ ਦੇ ਨਿਰਾਲੇ ਵਿਧਾਨ ਦੀ ਪ੍ਰਤੀਕ ਹੈ।

ਦੁਨਿਆਵੀ ਰਾਜ ਦੇ ਵਿਧਾਨ ਵਿੱਚ ਪ੍ਰਬੰਧ ਚਲਾਉਣ ਦੀ ਨਿਯਮਾਵਲੀ ਨਿਸ਼ਚਿਤ ਹੁੰਦੀ ਹੈ। ਜੋ ਉਹਨਾਂ ਨੇਮਾਂ ਦੀ ਉਲੰਘਣਾ ਕਰਦੇ ਹਨ, ਓਹ ਡੰਡ ਦੇ ਭਾਗੀ ਬਣਦੇ ਹਨ, ਜਿਹੜੇ ਉਹਨਾਂ ਦੀ ਠੀਕ ਤਰ੍ਹਾਂ ਪਾਲਣਾ ਕਰਦੇ ਹਨ ਓਹ ਬੇ-ਫ਼ਿਕਰ ਹੋ ਕੇ ਵਿਚਰਦੇ ਹਨ। ਇਸੇ ਤਰ੍ਹਾਂ ਜਿਹੜੇ ਮਨੁੱਖ ਪ੍ਰਭੂ ਦੇ ਵਿਧਾਨ ਨੂੰ ਨਹੀਂ ਮੰਨਦੇ, ਹਰ ਵੇਲੇ ਖਾਣ ਪੀਣ ਤੇ ਵਿਸ਼ੇ ਵਿਕਾਰਾਂ ਦੇ ਆਹਰ ਵਿਚ ਲਗੇ ਰਹਿੰਦੇ ਹਨ, ਉਹ ਇਥੇ ਵੀ ਬਿਮਾਰ, ਲਾਚਾਰ ਰਹਿੰਦੇ ਹਨ, ਅਤੇ ਅਗੇ ਰਬੀ-ਦਰਗਾਹ ਵਿੱਚ ਵੀ ਖਜਲ-ਖੁਆਰ ਹੁੰਦੇ ਹਨ।

ਪਰਮੇਸ਼ਰ ਦੇ ਦਰਬਾਰ ਵਿਚ ਸਦਾ ਸੱਚ ਰੂਪ ਨਿਆਉਂ ਵਰਤਦਾ ਹੈ। ਪ੍ਰਭੂ ਜੇ ਕਿਸੇ ਜੀਵ ਨੂੰ ਦੁੱਖ ਲਾਉਂਦਾ ਹੈ ਤਾਂ ਉਹ ਘਬਰਾ ਜਾਂਦਾ ਹੈ ਪਰ ਕਈ ਵਾਰੀ ਉਹ ਦੁਖ ਸੁਖ ਦਾ ਵਸੀਲਾ ਹੋ ਨਿਬੜਦਾ ਹੈ ਅਤੇ ਕਈ ਵਾਰੀ ਉਹ ਸੁਖ ਦੁਖ ਦਾ ਰੂਪ ਧਾਰਨ ਕਰ ਲੈਂਦਾ ਹੈ। ਮਨੁੱਖ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਪਿੱਛੇ ਮਾੜੇ ਕੀਤੇ ਕੰਮਾਂ ਤੇ ਪਛਤਾਵਾ ਕਰੇ ਅਤੇ ਅਗੋਂ ਲਈ ਸਹੀ ਰਸਤੇ ਉਤੇ ਚਲੇ। ਜਿਵੇਂ ਕਈ ਵਾਰੀ ਵਿਦਿਆਰਥੀ ਪ੍ਰੀਖਿਆ ਵਿਚੋਂ ਫੇਲ ਹੋ ਜਾਂਦੇ ਹਨ ਪਰ ਉਹ ਨਿਰਾਸ ਹੋ ਕੇ ਪੜ੍ਹਾਈ ਨਹੀਂ ਛੱਡਦੇ ਸਗੋਂ ਅਗੋਂ ਲਈ ਮਿਹਨਤ ਕਰਦੇ ਹਨ, ਦੂਜੇ ਸਾਲ ਪਾਸ ਹੋ ਜਾਂਦੇ ਹਨ। ਜਿਹੜੇ ਬੱਚੇ ਨਿਰਾਸ ਹੋ ਕੇ ਬੈਠ ਜਾਂਦੇ ਹਨ, ਉਹ ਆਪਣਾ ਸਭ ਕੁਝ ਨਾਸ਼ ਕਰ ਲੈਂਦੇ ਹਨ। ਸੋ, ਗੁਰੂ ਘਰ ਦਾ ਵਿਧਾਨ ਨਿਰਾਸ਼ਾਵਾਦੀ ਨਹੀਂ ਆਸ਼ਾਵਾਦੀ ਹੈ। "ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ॥"(ਪੰ. ੧੮੬)। ਇਥੋਂ ਤਾਂ ਇਹ ਸਿਖਿਆ ਮਿਲਦੀ ਹੈ:-

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥**
**ਫਰੀਦਾ, ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥** [ਪੰਨਾ੧੩੮੨

### *ਨਦਰਿ ਦੀ ਬਰਕਤ*

ਜਿਨ੍ਹਾਂ ਉਤੇ ਪ੍ਰਭੂ ਦੀ ਪੂਰਨ ਕਿਰਪਾ ਹੋਵੇ, ਓਹ ਨਦਰਿ ਦੀ ਬਰਕਤ ਜਾਣਦੇ ਹਨ। ਸੰਸਾਰ ਵਿੱਚ ਉਹਨਾਂ ਨੂੰ ਭਾਵੇਂ ਕਿਤਨੇ ਖੇਦ, ਦੁੱਖ ਤੇ ਡੰਡ ਮਿਲਣ, ਸਰੀਰ ਨੂੰ ਢਕਣ ਲਈ ਕਪੜੇ ਵੀ ਨਾ ਹੋਣ, ਖਾਣ ਲਈ ਕੋਈ ਪਦਾਰਥ ਵੀ ਪ੍ਰਾਪਤ ਨਾ ਹੋਵੇ ਪਰ ਓਹ ਦੁੱਖ ਨਹੀਂ ਮੰਨਦੇ ਕਿਉਂਕਿ ਓਹ ਸਾਈਂ ਦੀ ਸਵੱਲੀ ਨਦਰਿ ਨਾਲ ਨਿਹਾਲ ਹੋ ਚੁੱਕੇ ਹੁੰਦੇ ਹਨ। ਉਨ੍ਹਾਂ ਦੀ ਸੁਰਤਿ ਪ੍ਰਭੂ ਦੇ ਸਿਮਰਨ ਵਿੱਚ ਇਤਨੀ ਲੀਨ ਹੁੰਦੀ ਹੈ ਕਿ ਉਹ ਸਰੀਰਕ ਦੁੱਖਾਂ, ਭੋਗਾਂ, ਰੋਗਾਂ ਤੋਂ ਉਪਰ ਉਠ ਕੇ ਵੇਪਰਵਾਹ ਹੋ ਜਾਂਦੇ ਹਨ– 'ਅਠੀ ਵੇਪਰਵਾਹ ਰਹਨਿ ਇਕਤੈ ਰੰਗਿ' ਅਥਵਾ ਓਹ 'ਅਠੇ ਪਹਰ ਇਕਤੈ ਲਿਵੈ, ਮੰਨੇਨਿ ਹੁਕਮੁ ਅਪਾਰੁ' (ਪੰਨਾ ੯੫੯) ਵਾਲੀ ਅਵਸਥਾ ਦੇ ਮਾਲਕ ਬਣ ਜਾਂਦੇ ਹਨ। ਉਨ੍ਹਾਂ ਨੂੰ ਜੇ ਖਿਨ ਪਲ ਲਈ ਭੀ, ਨਾਮ ਵਿਸਰ ਜਾਵੇ ਤਾਂ ਉਨ੍ਹਾਂ ਦੀ ਹਾਲਤ ਉਸ

ਮੱਛੀ ਵਾਂਗੂ ਹੋ ਜਾਂਦੀ ਹੈ ਜੋ ਪਾਣੀ ਤੋਂ ਬਿਨਾ ਤੜਫਦੀ ਰਹਿੰਦੀ ਹੈ ਜਾਂ ਉਸ ਪਪੀਹੇ ਵਾਂਗੂ ਜੋ ਸੁਆਂਤੀ ਬੂੰਦ ਲਈ ਪ੍ਰਿਓ ਪ੍ਰਿਓ ਪੁਕਾਰਦਾ ਰਹਿੰਦਾ ਹੈ।

ਰੱਬੀ ਨਦਰਿ ਦੀ ਸਭ ਤੋਂ ਵੱਡੀ ਬਰਕਤ ਇਹ ਹੈ ਕਿ ਸੌ ਪ੍ਰਕਾਰ ਦੇ ਨੰਗੇ ਹੋਇਆਂ, ਲੱਖ ਤਰ੍ਹਾਂ ਦੇ ਭੁਖੇ ਰਹਿਆਂ ਅਤੇ ਕ੍ਰੋੜਾਂ ਦੁੱਖਾਂ ਦੇ ਵਾਪਰਦਿਆਂ ਭੀ ਮਨੁੱਖ ਦੀ ਸੁਰਤਿ ਅਡੋਲ ਰਹਿੰਦੀ ਹੈ।

ਨਦਰਿ ਨਾਲ ਭਿਜੇ ਹੋਏ ਨਾਮ-ਰੱਸੀਆਂ ਦੀ ਇਸ ਅਦਭੁਤ ਅਵਸਥਾ ਦਾ ਦਰਸ਼ਨ ਹੇਠ ਲਿਖੀਆਂ, ਪੰਕਤੀਆਂ ਤੋਂ ਇਸ ਤਰ੍ਹਾਂ ਹੁੰਦਾ ਹੈ:-

ੳ) **ਖੇਦੁ ਨ ਦੂਖੁ ਨ ਡਾਨੁ ਤਿਹ, ਜਾ ਕਉ ਨਦਰਿ ਕਰੀ ॥**
**ਨਾਨਕ, ਜੋ ਪ੍ਰਭ ਭਾਣਿਆ, ਪੂਰੀ ਤਿਨਾ ਪਰੀ ॥** [ਪੰਨਾ ੨੫੩

ਅ) **ਸੈ ਨੰਗੇ ਨਹ ਨੰਗ, ਭੁਖੇ ਲਖ ਨ ਭੁਖਿਆ ॥**
**ਡੁਖੇ ਕੋੜਿ ਨ ਡੁਖ, ਨਾਨਕ, ਪਿਰੀ ਪਿਖੰਦੋ ਸੁਭ ਦਿਸਟਿ ॥** [ਪੰਨਾ ੧੧੦੦

## *ਨਦਰਿ ਦੀ ਪਰਖ*

ਨਾਮ ਨਾਲ ਨਦਰਾਏ ਗੁਰਮੁਖਾਂ ਦੇ ਨੇਤਰਾਂ ਵਿੱਚ ਰੱਬੀ ਨੂਰ ਹੁੰਦਾ ਹੈ। ਉਨ੍ਹਾਂ ਵਿੱਚ ਆਤਮਿਕ ਮਸਤੀ ਹੁੰਦੀ ਹੈ ਜੋ ਦੁਨਿਆਵੀ ਝੂਠੇ ਨਸ਼ਿਆਂ ਨਾਲੋਂ ਲੱਖਾ ਕ੍ਰੋੜਾਂ ਗੁਣਾਂ ਵਧੇਰੇ ਸਰੂਰ ਅਤੇ ਸ਼ਕਤੀ ਨਾਲ ਭਰਪੂਰ ਹੁੰਦੀ ਹੈ। ਉਨ੍ਹਾਂ ਦੇ ਨੈਣਾਂ ਵਿੱਚ ਨਿਮਰਤਾ ਤੇ ਮਿਠਾਸ ਹੁੰਦੀ ਹੈ। ਉਹ ਆਪਣੇ ਔਗੁਣਾਂ ਦਾ ਅਹਿਸਾਸ ਤੇ ਪਛਤਾਵਾ ਕਰਨ ਸਮੇਂ ਸ਼ਰਮ ਨਹੀਂ ਮਹਿਸੂਸ ਕਰਦੇ। ਓਹ ਉਚੇ ਸੁੱਚੇ ਜੀਵਨ ਵਾਲੇ ''ਦੇਖਿ ਪਰਾਈਆ ਚੰਗੀਆ, ਮਾਵਾ ਭੈਣਾ ਧੀਆ ਜਾਣੈ॥'' (ਭਾ ਗੁ. ਵਾਰ ੨੯-੧੧(੧) ਵਾਲੇ ਉਪਦੇਸ਼ ਦੇ ਪੱਕੇ ਧਾਰਨੀ ਹੁੰਦੇ ਹਨ। ਉਨ੍ਹਾਂ ਦੀਆਂ ਅੱਖਾਂ ਕਾਮ-ਵਾਸ਼ਨਾਵਾਂ ਦੀ ਦੁਰਗੰਧੀ ਤੋਂ ਸਦਾ ਅਛੋਹ ਰਹਿੰਦੀਆਂ ਹਨ। ਸੱਚ ਨੂੰ ਢੂੰਢਣ ਵਾਲੀਆਂ ਅੱਖਾਂ ਦੀ ਪਰਖ ਕੋਈ ਪਾਰਖੂ ਹੀ ਕਰ ਸਕਦਾ ਹੈ। ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ:-

**ਬੁਰਾ ਨ ਕੋਇ ਜੁਧਿਸਟਰੈ, ਦੁਰਜੋਧਨ ਕੋ ਭਲਾ ਨ ਦੇਖੈ ॥** [ਵਾਰ ੩੧-੪(੬)

ਸ੍ਰੀ ਕ੍ਰਿਸ਼ਨ ਜੀ ਨੇ ਇਕ ਵਾਰੀ ਯੁਧਿਸ਼ਟਰ ਨੂੰ ਕਿਹਾ ਸੀ ਕਿ ਇਕ ਪਾਪੀ ਮਨੁੱਖ ਲੈ ਆ ਅਤੇ ਦੁਰਯੋਧਨ ਨੂੰ ਆਖਿਆ ਸੀ ਕਿ ਤੂੰ ਇਕ ਪੁੰਨੀ ਪੁਰਸ਼ ਲੈ ਆ। ਪਰ ਕੁਝ ਚਿਰ ਮਗਰੋਂ ਦੋਵੇਂ ਪੁਰਸ਼ ਹੀ ਖ਼ਾਲੀ ਪਰਤ ਆਏ। ਪੁੱਛਣ ਤੇ ਯੁਧਿਸ਼ਟਰ ਨੇ ਜਵਾਬ ਦਿੱਤਾ 'ਮਹਾਰਾਜ! ਮੈਨੂੰ ਪਾਪੀ ਮਨੁੱਖ ਕੋਈ ਨਹੀਂ ਮਿਲਿਆ', ਤੇ ਦੁਰਜੋਧਨ ਨੇ ਕਿਹਾ 'ਮਹਾਰਾਜ! ਮੈਨੂੰ ਪੁੰਨੀ ਪੁਰਸ਼ ਕੋਈ ਨਹੀਂ ਮਿਲਿਆ।' ਸੋ ਭਾਵ ਇਹ ਹੈ ਕਿ ਜਿਹੋ ਜਿਹੀ ਅੱਖ ਹੋਵੇ, ਉਸ ਨੂੰ ਉਹੋ ਜਿਹਾ ਦਿਸਦਾ ਹੈ। ਜੋ ਆਪ ਭਲਾ ਹੋਵੇ ਉਸ ਲਈ ਸਾਰਾ ਸੰਸਾਰ ਹੀ ਭਲਾ ਹੈ, ਜੇ ਆਪ ਭੈੜਾ ਹੋਵੇ, ਉਸ ਲਈ ਸਾਰਾ ਜਗ ਹੀ ਭੈੜਾ ਹੈ। ਇਹ ਸਾਧ ਤੇ ਅਸਾਧ ਪਰਖਣ ਦੀ ਕਸਵਟੀ ਹੈ। ਪਰ ਕਈ ਆਪਣੀ ਪੂਜਾ ਪ੍ਰਤਿਸ਼ਟਾ ਦੇ ਭੁੱਖੇ, ਆਪੇ ਬਣ ਬੈਠੇ ਕਚੇ ਗੁਰੂ ਅਜੇਹੇ ਪ੍ਰਮਾਣ ਨੂੰ ਨਿਜੀ ਲਾਭ ਲਈ ਵਰਤਦੇ ਹਨ ਜਿਸ ਤੋਂ ਸੁਚੇਤ ਹੋਣ ਦੀ ਡਾਢੀ ਲੋੜ ਹੈ। ਗੁਰੂ ਬਾਬਾ ਜੀ ਨੇ ਲਾਲ ਨੂੰ ਪਰਖਣ ਦੀ ਜੋ ਅੱਖ ਸਾਲਸ ਰਾਇ ਜੌਹਰੀ ਨੂੰ ਪਰਦਾਨ ਕੀਤੀ ਸੀ, ਓਹ ਹੋਰ ਕਿਸੇ ਪਾਸ ਨਹੀਂ ਸੀ। ਇਸੇ ਤਰ੍ਹਾਂ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬਖਸ਼ਿਸ਼ ਨਾਲ ਜੋ ਸਮ ਦ੍ਰਿਸ਼ਟੀ ਭਾਈ ਕਨ੍ਹਈਆ ਜੀ ਨੂੰ ਪ੍ਰਾਪਤ ਹੋਈ ਉਸ ਦੀ ਮਿਸਾਲ ਸਿੱਖ ਇਤਿਹਾਸ ਤੋਂ ਸਿਵਾਏ ਹੋਰ ਕਿਤੋਂ ਨਹੀਂ ਮਿਲਦੀ।

ਗੁਰਸਿਖਾਂ ਨੂੰ ਵੇਖਣ ਦੀ ਜੋ ਨਜ਼ਰ ਭਾਈ ਨੰਦ ਲਾਲ ਜੀ ਨੂੰ ਮਿਲੀ, ਓਹ ਕਮਾਲ ਦਰਜੇ ਦੀ

ਕਿਸੇ ਵਿਰਲੇ ਗੁਰਮੁਖ ਹੰਸਲੇ ਨੂੰ ਹੀ ਪ੍ਰਾਪਤ ਹੁੰਦੀ ਹੈ:-

**ਜ਼ਾਹਰ ਅੰਦਰ ਮਾਯਲੇ ਫਰਜ਼ੰਦੇ ਜ਼ਨ ॥ ਦਰ ਹਕੀਕਤ ਬਾ ਖ਼ੁਦਾਏ ਖੇਸ਼ਤਨ ॥**

ਭਾਵ ਵਾਹਿਗੁਰੂ ਜੀ ਦੇ ਪਿਆਰੇ ਵੇਖਣ ਵਿੱਚ ਤਾਂ ਇਸਤਰੀ ਪੁਤਰ ਦੇ ਧਿਆਨ ਵਿੱਚ ਭਾਵ ਪਰਵਾਰ ਵਿੱਚ ਪਰਵਿਰਤ ਹੋਏ ਦਿਸਦੇ ਹਨ ਪਰ ਵਾਸਤਵ ਵਿੱਚ ਉਹ ਆਪਣੇ ਮਾਲਕ ਨਾਲ ਜੁੜੇ ਹੋਏ ਹੁੰਦੇ ਹਨ।

## *ਨਦਰਿ ਕਰਮ ਦਾ ਦ੍ਰਿਸ਼ਟੀਕੋਣ*

ਭਾਰਤੀ ਵੀਚਾਰਧਾਰਾ ਵਿੱਚ ਕਰਮਾਂ ਨੂੰ ਪਰਧਾਨਤਾ ਦਿੱਤੀ ਜਾਂਦੀ ਹੈ ਪਰ ਗੁਰਮਤਿ ਦਾ ਦ੍ਰਿਸ਼ਟੀਕੋਣ ਹਿੰਦੂ ਧਰਮ ਦੀ ਵੀਚਾਰ ਧਾਰਾ ਨਾਲੋਂ ਵੱਖਰਾ ਹੈ। ਪ੍ਰਭੂ ਦੀ ਨਦਰਿ ਪ੍ਰਾਪਤ ਕਰਨ ਲਈ ਸ੍ਰੇਸ਼ਟ ਕਰਮ ਕਰਨੇ ਚੰਗੇ ਹਨ ਪਰ ਕਰਮਾਂ ਨਾਲ ਜੀਵਨ ਮੁਕਤੀ ਨਹੀਂ ਮਿਲ ਸਕਦੀ। ਸ਼ੁਭ ਕਰਮ ਕਰਨ ਤੋਂ ਪਿਛੇ ਨਹੀਂ ਹਟਣਾ ਚਾਹੀਦਾ ਪਰ ਇਹਨਾਂ ਦਾ ਮਾਣ ਕਰਨਾ ਵੀ ਮਾੜਾ ਹੈ। ਨਿਮਾਣਾ ਹੋ ਕੇ ਕੇਵਲ ਪ੍ਰਭੂ ਦੀ ਨਦਰਿ ਮੰਗਣੀ ਹੀ ਉਤਮ ਹੈ ਕਿਉਂਕਿ ਪ੍ਰਭੂ ਦੀ ਨਦਰਿ ਤੋਂ ਬਿਨਾ ਕੋਈ ਕਰਮ ਵੀ ਫਲੀ ਭੂਤ ਨਹੀਂ ਹੁੰਦਾ। ਜਦੋਂ ਤੱਕ ਮਨੁੱਖ ਮਾੜੀਆਂ ਕਰਤੂਤਾਂ ਨਹੀਂ ਛੱਡਦਾ ਪ੍ਰਭੂ ਨਦਰਿ ਦੇ ਨੇੜੇ ਨਹੀਂ ਪਹੁੰਚ ਸਕਦਾ ਕਿਉਂਕਿ ਨਿਜੀ ਲਾਭ ਹਉਮੈ ਆਦਿ ਵਿਕਾਰ ਇਸਦੇ ਜੀਵਨ ਨੂੰ ਲੰਗੜਾ ਬਣਾ ਦਿੰਦੇ ਹਨ।

'ਨਦਰਿ' ਦਾ ਕਰਮਾਂ ਨਾਲ ਵੱਡਾ ਸੰਬੰਧ ਹੈ। ਜੇ ਕੋਈ ਬਿਖ ਬੀਜ ਕੇ ਅੰਮ੍ਰਿਤ ਦੀ ਆਸ ਰਖੇ, ਕਿਕਰ ਬੀਜ ਕੇ ਬਿਜਉਰ ਦੀ ਦਾਖ ਲੋੜੇ, ਉੱਨ ਕਤਾਅ ਕੇ ਰੇਸ਼ਮ ਦੇ ਕਪੜੇ ਪਾਉਣਾ ਚਾਹੇ, ਤਾਂ ਇਹ ਕਿਵੇਂ ਸੰਭਵ ਹੋ ਸਕਦਾ ਹੈ? ਇਸ ਬਾਰੇ ਪੜ੍ਹੋ ਭਗਤ ਤ੍ਰਿਲੋਚਨ ਜੀ ਦਾ ਸ਼ਬਦ "ਨਰਾਇਣ ਨਿੰਦਸਿ ਕਾਇ ਭੂਲੀ ਗਾਵਾਰੀ ॥ ਦੁਕ੍ਰਿਤ ਸੁਕ੍ਰਿਤ ਥਾਰੋ ਕਰਮ ਰੀ॥" (ਪੰਨਾ ੬੯੫)। ਗੁਰੂ ਮਹਾਰਾਜ ਦੇ ਬਚਨ ਵੀ ਹਨ:-

**ਜੇਵੇਹੇ ਕਰਮ ਕਮਾਵਦਾ, ਤੇਵੇਹੇ ਫਲਤੇ ॥**<br>**ਚਬੇ ਤਤਾ ਲੋਹ ਸਾਰੁ, ਵਿਚਿ ਸੰਘੈ ਪਲਤੇ ॥** [ਪੰਨਾ ੩੧੭

ਸ੍ਰੇਸ਼ਟ ਕਰਮਾਂ ਨਾਲ ਸਰੀਰ ਰੂਪੀ ਕਪੜਾ ਤਾਂ ਮਿਲ ਸਕਦਾ ਹੈ ਪਰ ਮੁਕਤੀ ਪ੍ਰਭੂ ਦੀ ਨਦਰਿ ਨਾਲ ਹੀ ਪ੍ਰਾਪਤ ਹੁੰਦੀ ਹੈ। ਨਾਮ ਸਿਮਰਨ ਤੇ ਪ੍ਰਭੂ ਦੀ ਨਦਰਿ ਵਿੱਚ ਸਾਰੇ ਜਪ ਤਪ ਸੰਜਮ ਆਦਿ ਸੁੱਤੇ ਹੀ ਆ ਜਾਂਦੇ ਹਨ:-

**ਜਪੁ ਤਪੁ ਸੰਜਮੁ ਨਾਮੁ ਸਮਾਲਿਆ॥ ਅਪੁਨੈ ਠਾਕੁਰਿ ਨਦਰਿ ਨਿਹਾਲਿਆ ॥** [ਪੰਨਾ ੧੩੪੮

ਜਿਵੇਂ ਮਾਲੀ ਬੂਟੇ ਲਾ ਸਕਦਾ ਹੈ, ਪਾਣੀ ਪਾ ਸਕਦਾ ਹੈ, ਪੰਛੀਆਂ ਤੇ ਪਸ਼ੂਆਂ ਤੋਂ ਬਚਾਉਣ ਲਈ ਵਾੜ ਲਾਉਣ ਦਾ ਪ੍ਰਬੰਧ ਕਰ ਸਕਦਾ ਹੈ, ਉਨ੍ਹਾਂ ਬੂਟਿਆਂ ਨੂੰ ਬੀਮਾਰੀ ਭਾਵ ਕੀੜੇ ਲਗਣ ਤੋਂ ਬਚਾਉਣ ਲਈ ਦਵਾਈਆਂ ਦਾ ਛਿੜਕਾਉ ਕਰ ਸਕਦਾ ਹੈ ਪਰ ਰੱਸ ਨਹੀਂ ਪਾ ਸਕਦਾ। ਉਹ ਪਾਣੀ ਦੀ ਥਾਂ ਜੇ ਅੰਮ੍ਰਿਤ ਸਿੰਚ ਦੇਵੇ ਤਾਂ ਵੀ ਪਰਮੇਸ਼ਰ ਦੀ ਨਦਰਿ ਤੋਂ ਬਿਨਾ ਉਨ੍ਹਾਂ ਵਿੱਚ ਮਿਠਾਸ ਨਹੀਂ ਭਰ ਸਕਦਾ, ਭਾਵ ਉਹ ਉਸ ਵਾੜੀ ਨੂੰ ਆਪਣੀ ਮਰਜ਼ੀ ਮੁਤਾਬਿਕ ਪ੍ਰਫੁਲਤ ਨਹੀਂ ਕਰ ਸਕਦਾ। ਪ੍ਰਭੂ ਦੀ ਨਦਰਿ ਤੋਂ ਬਿਨਾ ਲੱਖਾਂ ਖੁਸ਼ੀਆਂ ਤੇ ਪਾਤਿਸ਼ਾਹੀਆਂ ਨਿਕੰਮੀਆਂ ਹਨ। ਨਦਰਿ ਤੋਂ ਵਿਹੂਣੇ ਊਣੇ ਝੂਣੇ ਮਨੁੱਖ ਜੀਵਨ ਭਰ ਕੁਰਲਾਉਂਦੇ ਰਹਿੰਦੇ ਹਨ। ਇਕ ਪਾਸੇ ਪ੍ਰਭੂ ਦੀ ਉਪਠੀ-ਨਦਰਿ ਬਾਦਸ਼ਾਹ ਨੂੰ ਮੰਗਤਾ ਬਣਾ ਦਿੰਦੀ ਹੈ ਤੇ ਦੂਜੇ ਪਾਸੇ ਪ੍ਰਭੂ ਦੀ ਨਦਰਿ ਵਿੱਚ ਇਤਨੀ ਸ਼ਕਤੀ ਹੈ ਜਿਸ ਨਾਲ ਅਸੰਭਵ ਗਲਾਂ ਵੀ ਸੰਭਵ ਹੋ ਜਾਂਦੀਆਂ ਹਨ:-

**ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥**<br>**ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥** [ਪੰਨਾ ੮੯੮

ਗੁਰੂ ਦੀ ਅੰਮ੍ਰਿਤ ਦ੍ਰਿਸ਼ਟੀ ਮਨੁੱਖੀ ਜੀਵਨ ਵਿੱਚ ਜੋ ਪਰਿਵਰਤਨ ਲਿਆਉਂਦੀ ਹੈ ਉਸ ਦਾ ਜ਼ਿਕਰ 'ਸਵਈਏ ਮਹਲੇ ਦੂਜੇ ਕੇ, ਤੀਜੇ ਕੇ, ਚੌਥੇ ਕੇ' ਵਿੱਚ ਇਉਂ ਕੀਤਾ ਗਿਆ ਹੈ:-

**੧. ਅਮਿਆ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥** [ਪੰਨਾ ੩੯੨

**੨. ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥** [ਪੰਨਾ ੧੩੯੧

**੩. ਜਬ ਗੁਰੁ ਦੇਖੈ ਸੁਭ ਦਿਸਟਿ, ਨਾਮ ਕਰਤਾ ਮੁਖਿ ਮੇਵਾ ॥** [ਪੰਨਾ ੧੩੯੫

**੪. ਲੋਹਉ ਹੋਯਉ ਲਾਲ ਨਦਰਿ ਸਤਿਗੁਰੁ ਜਦਿ ਧਾਰੈ ॥** [ਪੰਨਾ ੧੩੯੯

ਪ੍ਰਭੂ ਦੀ ਨਦਰਿ ਦੇ ਅਧਿਕਾਰੀ ਕੌਣ ਬਣਦੇ ਹਨ? ਇਸ ਬਾਰੇ ਗੁਰਵਾਕ ਹਨ:-

**੧. ਨਦਰਿ ਤਿਨ੍ਹਾ ਕਉ ਨਾਨਕਾ, ਜਿ ਸਾਬਤੁ ਲਾਏ ਰਾਸਿ ॥** [ਪੰਨਾ ੧੨੩੮

**੨. ਨਦਰਿ ਤਿਨ੍ਹਾ ਕਉ ਨਾਨਕਾ, ਨਾਮੁ ਜਿਨ੍ਹਾ ਨੀਸਾਣੁ ॥** [ਪੰਨਾ ੧੨੩੯

ਨਾਮ-ਸਿਮਰਨ ਤੇ ਸਿਫਤਿ ਦੁਆਰਾ ਸਫਲ ਕੀਤੇ ਸੁਆਸ ਹੀ ਜੀਵ ਦੀ ਅਸਲੀ ਰਾਸਿ ਹੈ। ਇਸ ਦੀ ਨਿਰੰਤਰ ਕਮਾਈ ਨਾਲ ਹੀ 'ਨਦਰੀ ਕਰਮਿ ਪਵੈ ਨੀਸਾਣੁ' ਦੀ ਬਖਸ਼ਿਸ਼ ਹੁੰਦੀ ਹੈ। 'ਕਿਉ ਸਿਮਰੀ ਸਿਮਰਿਆ ਨਹੀ ਜਾਇ' ਪ੍ਰਸ਼ਨ ਦਾ ਉਤਰ ਗੁਰਦੇਵ ਪਿਤਾ ਜੀ ਨੇ ਆਪ ਦਿੱਤਾ ਹੈ- 'ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ॥' (ਪੰਨਾ ੬੬੧)। ਮਨੁੱਖ ਨੂੰ ਆਪਣੇ ਕੀਤੇ ਕਰਮਾਂ ਤੇ ਮਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਕਰਮਾਂ ਅਨੁਸਾਰ ਲਿਖੇ ਗਏ ਭੋਗ ਸਭ ਨੂੰ ਭੋਗਣੇ ਪੈਂਦੇ ਹਨ ਪਰ ਗੁਰੂ ਕਿਰਪਾ ਦੇ ਸਾਹਮਣੇ ਇਹ ਤੁੱਛ ਹਨ। ਇਸੇ ਲਈ ਗੁਰਦੇਵ ਪਿਤਾ ਜੀ ਕਹਿੰਦੇ ਹਨ:-

**੧. ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਕਰੇਇ ॥**
**ਜੋ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ ॥** [ਪੰਨਾ ੯੧

**੨. ਜਿਸੁ ਊਪਰਿ, ਨਦਰਿ ਕਰੇ ਕਰਤਾਰੁ॥ ਤਿਸੁ ਜਨ ਕੇ, ਸਭਿ ਕਾਜ ਸਵਾਰਿ ॥** [ਪੰਨਾ ੧੧੪੦

ਜੇ 'ਨਦਰਿ' ਵਾਲੀਆਂ ਸਾਖੀਆਂ ਦਾ ਵਿਸਥਾਰ ਸਹਿਤ ਵਰਣਨ ਕਰਨ ਲਗੀਏ ਤਾਂ ਇਹ ਪੂਰੀ ਪੁਸਤਕ ਦਾ ਵਿਸ਼ਾ ਹੈ। ਇਸ ਲਈ ਤੱਤ ਵਾਲੀ ਗੱਲ ਇਹ ਹੈ ਕਿ 'ਨਦਰਿ' ਦਾ ਮਾਲਕ ਜਿਸ ਨੂੰ ਚਾਹੇ ਨਿਹਾਲ ਕਰ ਦੇਵੇ। ਉਸ ਵਿੱਚ ਕੋਈ ਜੀਵ ਦਖ਼ਲ ਨਹੀਂ ਦੇ ਸਕਦਾ। ਵੇਖੋ ਗੁਰੂ ਨਾਨਕ ਦੇਵ ਜੀ ਦੇ ਆਤਮ-ਦਰਸ਼ਨ ਕਰਨ ਲਈ ਜਿਤਨੀ 'ਨਦਰਿ' ਤੁਲਸਾ ਦਾਈ, ਬੇਬੇ ਨਾਨਕੀ, ਰਾਇ ਬੁਲਾਰ ਨੂੰ ਪ੍ਰਾਪਤ ਹੋਈ, ਉਤਨੀ ਸ਼ਾਇਦ ਪਿਤਾ ਕਾਲੂ ਜਾਂ ਹੋਰ ਕਿਸੇ ਵਿਸ਼ੇਸ਼ ਵਿਅਕਤੀ ਨੂੰ ਨਸੀਬ ਨਾ ਹੋਈ ਹੋਵੇ। ਇਹ ਸਭ ਸੱਚੇ ਸਾਹਿਬ ਦੀ ਅਗੰਮੀ ਖੇਡ ਹੈ ਜਿਸ ਨੂੰ ਅਸੀਂ ਅਲਪ ਬੁਧੀ ਵਾਲੇ ਜੀਵ ਨਹੀਂ ਸਮਝ ਸਕਦੇ। ਆਓ, ਸਭ ਸਿਆਣਪਾਂ ਤੇ ਸੋਚਾਂ ਛੱਡ ਕੇ ਪਰਮੇਸ਼ਰ ਅਗੇ ਮੱਥਾ ਟੇਕੀਏ ਤੇ ਉਸ ਪਾਸੋਂ 'ਹਿਕ ਭੋਰੀ ਨਦਰਿ ਨਿਹਾਲਿ' ਵਾਲੀ ਮੰਗ ਮੰਗੀਏ:-

**ਸਹੀਆ ਤਊ ਅਸੰਖ, ਮੰਞਹੁ ਹਭਿ ਵਧਾਣੀਆ ॥**
**ਹਿਕ ਭੋਰੀ ਨਦਰਿ ਨਿਹਾਲਿ, ਦੇਹਿ ਦਰਸੁ ਰੰਗੁ ਮਾਣੀਆ ॥** [ਪੰਨਾ ੭੬੧

'ਜਪੁ' ਬਾਣੀ ਚੋਂ 'ਨਦਰਿ' ਬਾਰੇ ਜੋ ਪ੍ਰੇਰਨਾ ਮਿਲਦੀ ਹੈ, ਉਹ ਚੇਤੇ ਰਖਣ ਦੀ ਲੋੜ ਹੈ:-

**ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥**

**ਚੰਗਾ ਨਾਉ ਰਖਾਇਕੈ, ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ, ਤ ਵਤ ਨ ਪੁਛੈ ਕੇ ॥** [ਪੰਨਾ ੨

ਜਗਿਆਸੂ ਦੇ ਹਿਰਦੇ ਅੰਦਰ ਸਭ ਤੋਂ ਵੱਡੀ ਆਸ ਪਰਮਾਤਮ-ਦਰਸ਼ਨ ਦੀ ਹੁੰਦੀ ਹੈ ਜਿਸ ਖ਼ਾਤਰ ਉਹ ਜਪ, ਤਪ, ਸੰਜਮ, ਤੀਰਥ-ਇਸ਼ਨਾਨ, ਪੁੰਨ-ਦਾਨ ਆਦਿ ਅਨੇਕਾਂ ਕਰਮ ਕਰਦਾ ਹੈ। ਮੇਰ-ਤੇਰ ਦੀ ਖੜੋਤ ਇਸ ਨੂੰ ਆਪਣੇ ਆਸ਼ੇ ਵਿੱਚੋਂ ਸਫਲ ਨਹੀਂ ਹੋਣ ਦਿੰਦੀ। ਮੁਲਾਂਕਣ ਕਰਨ ਮਗਰੋਂ ਜੋ ਤੱਥ ਪ੍ਰਸ਼ਨੋਤਰੀ ਰਾਹੀਂ ਪ੍ਰਗਟ ਕੀਤਾ ਹੈ, ਉਹ ਜਗਿਆਸੂਆਂ ਲਈ ਮਾਰਗ ਦਰਸ਼ਨ ਹੈ:-

**ਹਉ ਜਾਇ ਪੁਛਾ ਸੋਹਾਗ ਸੁਹਾਗਣਿ, ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥**
**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ, ਮੈ ਛੋਡਿਅੜਾ ਮੇਰਾ ਤੇਰਾ ॥**
**ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ, ਇਤੁ ਮਾਰਗਿ ਭੈਣੇ ਮਿਲੀਐ ॥**
**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ, ਨਾਨਕ, ਜੋਤਿ ਜੋਤੀ ਰਲੀਐ ॥** [ਪੰਨਾ ੫੬੧



# ਬਾਣੀ ਬਿਉਰਾ (ਪੋਥੀ ਸਤਵੀਂ)

## ਰਾਗੁ ਵਡਹੰਸੁ, ਸੋਰਠਿ, ਧਨਾਸਰੀ ਅਤੇ ਜੈਤਸਰੀ

## (ਪੰਨਾ ੫੫੭-੭੧੦)

| ਰਾਗੁ | ਪੂਰਾ ਮੂਲ ਮੰਤ੍ਰ | ਗਿਣਤੀ | ਸੰਖੇਪ ਮੂਲ ਮੰਤ੍ਰ | ਗਿਣਤੀ |
|---|---|---|---|---|
| ਵਡਹੰਸੁ | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | ੧ | ੧ੴ ਸਤਿਗੁਰ ਪ੍ਰਸਾਦਿ ॥ | ੧੪ |
| ਸੋਰਠਿ | " | ੧ | " | ੧੯ |
| ਧਨਾਸਰੀ | " | ੧ | " | ੨੬ |
| ਜੈਤਸਰੀ | " | - | " | ੧੦ |

### (ਰਾਗੁ ਵਡਹੰਸੁ)

| ਕਰਤਾ | ਇਕ ਪਦਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਅਸ਼ਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | ੧ | - | - | ੨ | - | - | ੨ | ੩ | - | ਅਲਾਹਣੀਆਂ ੫ |
| ਮਹਲਾ ੩ | - | - | - | ੮ | ੧ | ੨ | ੬ | ੪੦ | ਵਾਰ ਮ: ੪ | ਅਲਾਹਣੀਆ ੪੪ |
| ਮਹਲਾ ੪ | - | - | - | ੧ | ੧ | ੧ | ੪ | - | ੨੧ | ਘੋੜੀਆਂ ੨੪ |
| ਮਹਲਾ ੫ | - | - | ੧ | ੭ | ੧ | - | ੩ | ੪ | - | - |

### (ਰਾਗੁ ਸੋਰਠਿ)

| ਕਰਤਾ | ਇਕ ਪਦਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਅਸ਼ਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | - | - | - | ੯ | ੩ | ੪ | - | - | ਵਾਰ ਮ: ੪ | - |
| ਮਹਲਾ ੨ | - | - | - | - | - | - | - | ੧ | - | - |
| ਮਹਲਾ ੩ | - | - | - | ੧੨ | - | ੩ | - | ੪੮ | - | - |
| ਮਹਲਾ ੪ | - | - | - | ੮ | ੧ | - | - | ੭ | ੨੯ ਵਾਰ | ਮਹਲਾ ੪ |
| ਮਹਲਾ ੫ | - | ੫੨ | - | ੪ | ੧ | ੩ | - | - | - | - |
| ਮਹਲਾ ੯ | - | ੪ | ੮ | - | - | - | - | - | - | - |

### (ਰਾਗੁ ਧਨਾਸਰੀ)

| ਕਰਤਾ | ਇਕ ਪਦਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਅਸ਼ਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| ਮਹਲਾ ੧ | - | - | - | ੭ | ੨ | ੨ | ੩ | - | - | ਆਰਤੀ |
| ਮਹਲਾ ੩ | - | - | ੧ | ੮ | - | - | - | - | - | - |
| ਮਹਲਾ ੪ | - | ੬ | - | ੭ | - | - | ੧ | - | - | - |
| ਮਹਲਾ ੫ | - | ੩੩ | ੫ | ੧੮ | ੨ | ੧ | - | - | - | - |
| ਮਹਲਾ ੯ | - | ੪ | - | - | - | - | - | - | - | - |

## (ਜੈਤਸਰੀ ਰਾਗੁ)

| ਕਰਤਾ | ਇਕ ਪਦਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਅਸ਼ਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|---|
| | | | | | | | | | | - |
| ਮਹਲਾ ੪ | - | - | - | ੧ | - | - | - | - | - | |
| ਮਹਲਾ ੫ | - | ੧੨ | - | ੧ | - | - | ੩ | ੫ | ਛੰਤ ਮ: ੫ | ਵਾਰ ਮਹਲਾ ੫ |
| ਮਹਲਾ ੯ | - | ੨. | ੧ | - | - | - | - | ੪੦ | ਵਾਰ ਮ: ੫ | (੨੦) |

## ਭਗਤ ਬਾਣੀ

### (ਰਾਗੁ ਸੋਰਠਿ)

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਛੇ ਪਦੇ |
|---|---|---|---|---|---|
| ਭਗਤ ਕਬੀਰ ਜੀ | ੧ | ੩ | ੭ | - | - |
| ਭਗਤ ਨਾਮਦੇਵ ਜੀ | - | ੧ | ੨ | - | - |
| ਭਗਤ ਰਵਿਦਾਸ ਜੀ | - | ੩ | ੨ | ੨ | - |
| ਭਗਤ ਭੀਖਨ ਜੀ | ੧ | ੧ | - | - | - |

### (ਰਾਗੁ ਧਨਾਸਰੀ)

| ਕਰਤਾ | ਦੁ ਪਦੇ | ਤਿ ਪਦੇ | ਚਉ ਪਦੇ | ਪੰਚ ਪਦੇ | ਛੇ ਪਦੇ |
|---|---|---|---|---|---|
| ਭਗਤ ਕਬੀਰ ਜੀ | ੧ | ੧ | ੩ | - | - |
| ਭਗਤ ਨਾਮਦੇਵ ਜੀ | ੧ | ੧ | ੨ | ੧ | - |
| ਭਗਤ ਰਵਿਦਾਸ ਜੀ | ੨ | - | ੧ | - | ੧ |
| ਭਗਤ ਧੰਨਾ ਜੀ | ੧ | - | - | - | - |
| ਭਗਤ ਸ੍ਰੀ ਸੈਣ ਜੀ | - | - | ੧ | - | - |
| ਭਗਤ ਪੀਪਾ ਜੀ | ੧ | - | - | - | - |



# ਰਾਗੁ ਵਡਹੰਸੁ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿੱਚ ਵਡਹੰਸੁ ਰਾਗੁ ਦਾ ਅਠਵਾਂ ਨੰਬਰ ਹੈ। 'ਵਡਹੰਸ ਕੀ ਵਾਰ ਮਹਲਾ ੪' ਵਿੱਚ 'ਵਡਹੰਸ' ਸ਼ਬਦ ਦਾ ਭਾਵ ਅਰਥ ਇਉਂ ਨਿਰੂਪਣ ਕੀਤਾ ਗਿਆ ਹੈ:-

੧- **ਸਬਦਿ ਰਤੇ ਵਡਹੰਸ ਹੈ, ਸਚੁ ਨਾਮੁ ਉਰਿ ਧਾਰਿ ॥**

੨- **ਮੈ ਜਾਨਿਆ ਵਡਹੰਸੁ ਹੈ, ਤਾ ਮੈ ਕੀਆ ਸੰਗੁ ॥** [ਪੰਨਾ ੫੯੫

ਸੰਗੀਤ ਦੇ ਪੱਖੋਂ ਵਡਹੰਸੁ ਕਮਾਚ ਠਾਟ ਦਾ ਸੰਪੂਰਨ ਰਾਗ ਹੈ। ਇਸ ਨੂੰ ਦੋਵੇਂ ਨਿਸ਼ਾਦ ਅਤੇ ਹੋਰ ਸਾਰੇ ਸ਼ੁੱਧ ਸੁਰ ਲਗਦੇ ਹਨ। ਇਸ ਦੀ ਆਰੋਹੀ ਅਤੇ ਅਵਰੋਹੀ ਇਸ ਤਰਾਂ ਹੈ:-

ਆਰੋਹੀ- ਸਾ ਰੇ ਮ ਪ ਨੀ ਪ ਗ ਪ ਨੀ ਸਾਂ

ਅਵਰੋਹੀ- ਸਾਂ ਨੀ ਪ ਧ ਮ ਗ ਰੇ ਸਾਂ ਨੀ ਸਾਂ

ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਦੂਜਾ ਤੇ ਤੀਜਾ ਪਹਿਰ ਹੈ।

ਇਸ ਰਾਗ ਵਿੱਚ ਅੰਕਿਤ ਘੋੜੀਆਂ ਤੇ ਅਲਾਹਣੀਆਂ ਜਗਤ ਪ੍ਰਸਿਧ ਬਾਣੀਆਂ ਹਨ। ਦੱਖਣੀ ਸੰਗੀਤ ਪੱਧਤੀ ਦੇ ਰਾਗਾਂ ਵਿੱਚੋਂ ਬਿਲਾਵਲ ਦੱਖਣੀ ਅਤੇ ਮਾਰੂ ਦੱਖਣੀ ਵਾਂਗੂ ਵਡਹੰਸੁ ਦੱਖਣੀ ਵੀ ਅੰਕਿਤ ਹੈ।

'ਘੋੜੀਆਂ' ਗੁਰਬਾਣੀ ਦਾ ਅਨਿਖੜਵਾਂ ਅੰਗ ਹਨ। ਵਿਆਹ ਵਿੱਚ ਗੰਦੇ ਮੰਦੇ ਗੀਤਾਂ ਦੀ ਥਾਂ ਜੇ ਇਸ ਸਮੇਂ ਰਾਗੁ ਵਡਹੰਸੁ ਵਿੱਚ ਅੰਕਿਤ 'ਘੋੜੀਆਂ' ਗਾਈਆਂ ਜਾਣ ਤਾਂ ਪਰਮਾਰਥਕ ਖੇਤਰ ਦੇ ਪਾਂਧੀ ਦਾ ਜੀਵਨ ਵਿਕਾਸ ਹੋ ਸਕਦਾ ਹੈ। ਇਸੇ ਤਰ੍ਹਾਂ ਪ੍ਰਾਣੀ ਦੇ ਚਲਾਣੇ ਮਗਰੋਂ ਸਰੀਰ ਦਾਹ ਕਰਨ ਤੋਂ ਪਹਿਲਾਂ ਰੋਣੇ ਪਿਟਣੇ ਤੇ ਕੱਚੇ ਵੈਣਾਂ ਦੀ ਥਾਂ ਜੇ ਅਲਾਹਣੀਆਂ ਦੇ ਪਠਨ-ਪਾਠਨ ਦੀ ਰਹੁਰੀਤੀ ਚਲਾਈ ਜਾਏ ਤਾਂ ਸਿੱਖ ਸਮਾਜ ਵਿੱਚ ਪਰਿਵਰਤਨ ਲਿਆਂਦਾ ਜਾ ਸਕਦਾ ਹੈ। ਇਸ ਰਾਗ ਵਿੱਚ ਪਹਿਲੇ ਦੂਜੇ ਚੌਥੇ ਅਤੇ ਪੰਜਵੇਂ ਸਤਿਗੁਰਾਂ ਦੇ ਪਾਵਨ ਬਚਨ ਅੰਕਿਤ ਹਨ। ਪੰਨਾ ੫੭੮ ਉਤੇ ਜਿਥੇ ਅਲਾਹਣੀਆਂ ਦਰਜ ਹਨ, ਉਥੇ ਵਡਹੰਸੁ' ਨਹੀਂ, 'ਬਡਹੰਸੁ' ਰੂਪ ਅੰਕਿਤ ਹੈ।



# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਰਾਗੁ ਵਡਹੰਸੁ ਮਹਲਾ ੧ ਘਰੁ ੧ ॥ ਅਮਲੀ ਅਮਲੁ ਨ ਅੰਬੜੈ, ਮਛੀ ਨੀਰੁ ਨ ਹੋਇ ॥ ਜੋ ਰਤੇ ਸਹਿ ਆਪਣੈ, ਤਿਨ ਭਾਵੈ ਸਭੁ ਕੋਇ ॥ ੧ ॥ ਹਉ ਵਾਰੀ ਵੰਞਾ ਖੰਨੀਐ ਵੰਞਾ, ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥ ਸਾਹਿਬੁ ਸਫਲਿਓ ਰੁਖੜਾ, ਅੰਮ੍ਰਿਤੁ ਜਾ ਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ, ਹਉ ਤਿਨ ਬਲਿਹਾਰੈ ਜਾਉ ॥ ੨ ॥ ਮੈ ਕੀ ਨਦਰਿ ਨ ਆਵਹੀ, ਵਸਹਿ ਹਭੀਆਂ ਨਾਲਿ ॥ ਤਿਖਾ ਤਿਹਾਇਆ ਕਿਉ ਲਹੈ, ਜਾ ਸਰ ਭੀਤਰਿ ਪਾਲਿ ॥ ੩ ॥ ਨਾਨਕੁ ਤੇਰਾ ਬਾਣੀਆ, ਤੂ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਵੰਞਾਂ, ਨਾਵੈਂ, ਨਾਉਂ, ਜਾਉਂ, ਮੈਂ, ਆਵਹੀਂ, ਵਸਹਿਂ, ਕਿਉਂ, ਜਾਂ, ਬਾਣੀਆਂ, ਤਾਂ ਕਰੀਂ।

**ਪਦ ਅਰਥ:** ਅਮਲੀ-ਅਮਲ, (ਅਫ਼ੀਮ) ਖਾਣ ਵਾਲਾ, ਨਸ਼ਈ। ਅਮਲੁ-ਨਸ਼ਾ। ਨਾ ਅੰਬੜੈ-ਨਾ ਅਪੜੇ, ਨਾ ਮਿਲੇ। ਸਹਿ-ਮਾਲਕ ਨਾਲ। ਵਾਰੀ ਵੰਞਾ-ਵਾਰਨੇ ਜਾਵਾਂ। ਖੰਨੀਐ ਵੰਞਾ-ਟੋਟੇ ਟੋਟੇ (ਭਾਵ ਸਦਕੇ ਤੇ ਕੁਰਬਾਨ) ਜਾਵਾਂ। ਤਉ-ਤੈਂ। ਨਾਵੈ-ਨਾਮ ਤੋਂ। ਸਫਲਿਓ ਰੁਖੜਾ-ਫਲਾਂ ਵਾਲਾ ਬ੍ਰਿਛ। ਮੈਕੀ-ਮੈਨੂੰ। ਹਭੀਆ-ਸਾਰੀਆਂ। ਤਿਖਾ-ਪਿਆਸ। ਤਿਹਾਇਆ-ਪਿਆਸਾ। ਕਿਉ ਲਹੈ-ਕਿਸ ਤਰ੍ਹਾਂ ਲਭ ਸਕਦਾ ਹੈ?। ਜਾ-ਜਦ। ਸਰ ਭੀਤਰਿ-ਸਰੋਵਰ ਦੇ ਵਿੱਚ। ਪਾਲਿ-ਕੰਧ। ਬਾਣੀਆ-ਵਾਪਾਰੀ। ਮੈ-ਮੇਰੇ ਲਈ। ਰਾਸਿ-ਪੂੰਜੀ। ਧੋਖਾ-ਭਰਮ।

**ਅਰਥ:** (ਜਿਵੇਂ) ਨਸ਼ਈ (ਮਨੁੱਖ) ਨੂੰ ਨਸ਼ਾ ਨਾ ਮਿਲੇ (ਤਾਂ ਉਹ ਉਸ ਨਸ਼ੇ ਤੋਂ ਬਿਨਾ ਵਿਆਕੁਲ ਹੁੰਦਾ ਹੈ ਅਤੇ) ਮੱਛੀ ਨੂੰ ਪਾਣੀ (ਪ੍ਰਾਪਤ) ਨਾ ਹੋਵੇ (ਤਾਂ ਉਹ ਪਾਣੀ ਤੋਂ ਬਿਨਾ ਤੜਫਦੀ ਹੈ ਭਾਵ ਉਸ ਨੂੰ ਹੋਰ ਕੁਝ ਨਹੀਂ ਭਾਉਂਦਾ (ਪਰ) ਜਿਹੜੇ (ਜੀਵ) ਆਪਣੇ ਖਸਮ ਨਾਲ ਰੰਗੇ ਹੋਏ ਹਨ, ਉਨ੍ਹਾਂ ਨੂੰ ਪਰਮੇਸ਼ਰ ਦੇ ਨਾਮ ਦਾ ਸਦਕਾ) ਹਰ ਕੋਈ ਚੰਗਾ ਲਗਦਾ ਹੈ (ਕਿਉਂਕਿ ਉਹ ਸਭ ਵਿਚ ਪਰਮਾਤਮਾ ਦੀ ਜੋਤਿ ਵੇਖਦੇ ਹਨ)।੧।

(ਹੇ ਪ੍ਰਭੂ!) ਮੈਂ ਤੈਂ ਸਾਹਿਬ ਦੇ ਨਾਮ ਤੋਂ ਵਾਰਨੇ ਜਾਵਾਂ, (ਅਥਵਾ ਸਦਕੇ ਤੇ ਕੁਰਬਾਨ) ਜਾਵਾਂ।੧।ਰਹਾਉ।

(ਹੇ ਭਾਈ! ਮੇਰਾ) ਮਾਲਕ (ਇਕ) ਸਫਲ ਬ੍ਰਿਛ ਦੀ (ਨਿਆਈਂ ਸੋਹਣਾ ਹੈ) ਜਿਸ ਦਾ ਨਾਮ ਅੰਮ੍ਰਿਤ (ਜੀਵਨ ਦੇਣ ਵਾਲਾ)ਹੈ। ਜਿਨ੍ਹਾਂ (ਜਗਿਆਸੂਆਂ)ਨੇ (ਅੰਮ੍ਰਿਤ ਨਾਮ)ਪੀਤਾ, ਓਹ ਰੱਜ ਗਏ (ਭਾਵ ਉਨ੍ਹਾਂ ਦੀ ਹਰ ਪ੍ਰਕਾਰ ਦੇ ਪਦਾਰਥਾਂ ਦੀ ਭੁਖ ਮੁੱਕ ਗਈ)ਮੈਂ ਉਨ੍ਹਾਂ ਤੋਂ ਸਦਕੇ, ਕੁਰਬਾਨ ਜਾਂਦਾ ਹਾਂ।੨।

(ਹੇ ਪ੍ਰਭੂ! ਮੈਂ ਸੁਣਿਆ ਹੈ ਕਿ ਤੂੰ) ਸਾਰੀਆਂ (ਜੀਵਾਤਮਾਵਾਂ) ਨਾਲ ਵਸਦਾ ਹੈਂ (ਪਰ ਤੂੰ) ਮੈਨੂੰ ਨਜ਼ਰ ਨਹੀਂ ਆਉਂਦਾ (ਇਹ ਮੇਰੀ ਆਪਣੀ ਬਦਕਿਸਮਤੀ ਹੈ, ਜਦ ਜਗਿਆਸੂ ਅਤੇ) ਸਰੋਵਰ ਦੇ ਵਿਚਕਾਰ ਕੰਧ ਹੋਵੇ ਤਾਂ ਪਿਆਸਾ (ਮਨੁੱਖ ਆਪਣੀ) ਪਿਆਸ (ਬੁਝਾਉਣ ਲਈ ਪਾਣੀ) ਕਿਵੇਂ ਲਭ ਸਕਦਾ ਹੈ? (ਭਾਵ ਉਹ ਪਾਣੀ ਤੱਕ ਨਹੀਂ ਪਹੁੰਚ ਸਕਦਾ)।੩।

(ਹੇ ਪ੍ਰਭੂ!) ਮੈਂ ਨਾਨਕ ਤੇਰਾ ਵਣਜਾਰਾ ਹਾਂ, ਤੂੰ (ਮੇਰਾ) ਮਾਲਕ (ਸ਼ਾਹ) ਹੈਂ, (ਅਤੇ ਤੇਰਾ ਨਾਮ) ਮੇਰੇ ਲਈ ਰਾਸਿ (ਪੂੰਜੀ ਹੈ)। (ਮੇਰੇ) ਮਨ ਤੋਂ ਧੋਖਾ (ਭਰਮ ਰੂਪ ਤੌਖਲੇ ਦਾ ਹਾਵਾ) ਤਾਂ ਮਿੱਟ ਸਕਦਾ ਹੈ, ਜੇ ਮੈਂ (ਤੇਰੀ) ਸਿਫ਼ਤਿ-ਸਾਲਾਹ (ਅਤੇ) ਅਰਦਾਸ ਕਰਾਂ ।੪।੧।

## ਸਾਰੰਸ਼ ਅਤੇ ਸਿਧਾਂਤ

ਜੇ ਦੁਨੀਆ ਦੇ ਅਮਲੀਆਂ ਵਲ ਵੇਖੀਏ ਤਾਂ ਓਹ ਨਸ਼ੇ ਤੋਂ ਬਿਨਾ ਹਾਲੋਂ ਬੇਹਾਲ ਤੇ ਨਿਢਾਲ ਹੋਏ ਰਹਿੰਦੇ ਹਨ ਪਰ ਓਹਨਾਂ ਦਾ ਸੰਸਾਰ ਦੀ ਮਾਨਵਤਾ ਨਾਲ ਕੋਈ ਸਰੋਕਾਰ ਨਹੀਂ ਹੁੰਦਾ।

ਗੁਰੂ ਬਾਬਾ ਜੀ ਨੇ 'ਜੋ ਰਤੇ ਸਹਿ ਆਪਣੈ' ਅਰਥਾਤ 'ਰਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ' (ਪੰਨਾ ੩੯੯) ਦਾ ਰੂਪਕ ਸਾਡੇ ਸਾਹਮਣੇ ਬੰਨ੍ਹਿਆ ਹੈ। ਰਬੀ ਆਸ਼ਕ, ਨਿਰੰਕਾਰੀ ਮਸਤਾਨੇ, ਕਰਤਾਪੁਰਖ ਦੀ ਕੁਦਰਤਿ ਵਿੱਚ ਬੇ-ਪਰਵਾਹ ਹੋ ਕੇ ਵਿਚਰਦੇ ਹਨ। ਉਨ੍ਹਾਂ ਦੇ ਚੇਹਰਿਆਂ ਤੇ ਦੁਨਿਆਵੀ ਅਮਲੀਆਂ ਵਾਲੀ ਮੁਰਝਾਹਟ ਨਹੀਂ ਹੁੰਦੀ, ਆਤਮ ਰੰਗਾਂ ਦੀ ਲਾਲੀ ਤੇ ਖਿੜ ਖਿੜਾਹਟ ਹੁੰਦੀ ਹੈ। ਓਹ 'ਸਦਾ ਵਿਗਾਸ' ਵਿੱਚ ਨਾਮ-ਰੱਸ ਦੇ ਪਿਆਲੇ ਪੀਂਦੇ ਤੇ ਖੀਵੇ ਹੋਏ ਰਹਿੰਦੇ ਹਨ ਪਰ ਸੰਸਾਰ ਤੋਂ ਉਪਰਾਮ ਨਹੀਂ ਹੁੰਦੇ। ਇਸ ਜਗਤ ਨੂੰ ਸੱਚੇ ਦੀ ਕੋਠੜੀ ਸਮਝ ਕੇ ਬ੍ਰਿਛ ਤੇ ਫਲ ਵਾਂਗੂ ਰਬੀ ਹੁਕਮ ਅੰਦਰ ਹਰੇਕ ਨਾਲ ਸਾਂਝ ਬਣਾਈ ਰਖਦੇ ਹਨ।

ਅੰਤਲੇ ਦੋ ਪਦਿਆਂ ਵਿੱਚ ਦਿਤੇ ਅਮੋਲਕ ਵੀਚਾਰ ਜੇ ਕੋਈ ਜਗਿਆਸੂ ਅਮਲੀ ਰੂਪ ਵਿੱਚ ਅਪਨਾਅ ਲਵੇ ਤਾਂ ਉਸ ਦੇ ਮਨ ਤੋਂ ਹਉਮੈ ਦਾ ਧੋਖਾ ਉਤਰ ਸਕਦਾ ਹੈ ਅਤੇ ਉਹ ਸਾਈਂ ਦੀ ਸਿਫ਼ਤਿ ਦਾ ਅੰਮ੍ਰਿਤ ਜਲ ਪੀ ਸਕਦਾ ਹੈ।

ਸਿਧਾਂਤ ਇਹ ਹੈ ਕਿ ਕੂੜ ਦੀ ਪਾਲ ਕਢੇ ਬਿਨਾ ਅੰਮ੍ਰਿਤ ਜਲ ਦਾ ਅਧਿਕਾਰੀ ਨਹੀਂ ਬਣਿਆ ਜਾ ਸਕਦਾ ਹੈ।

ਸੋ, ਸਤਿਸੰਗਤ ਰੂਪੀ ਸਰੋਵਰ ਨਾਲ ਸਦੀਵੀ ਆਪਣਾ ਸੰਬੰਧ ਕਰਨ ਹਿੱਤ ਸੱਚੇ ਸਾਹਿਬ ਦੇ ਨਾਮ ਤੋਂ ਸਦਕੇ ਤੇ ਕੁਰਬਾਨ ਜਾਣ ਦੀ ਜਾਚ ਸਿਖਣੀ ਹੈ।

**ਵਡਹੰਸੁ ਮਹਲਾ ੧ ॥ ਗੁਣਵੰਤੀ ਸਹੁ ਰਾਵਿਆ, ਨਿਰਗੁਣਿ ਕੂਕੇ ਕਾਇ ॥ ਜੇ ਗੁਣਵੰਤੀ ਥੀ ਰਹੈ, ਤਾ ਭੀ ਸਹੁ ਰਾਵਣ ਜਾਇ ॥੧॥ ਮੇਰਾ ਕੰਤੁ ਰੀਸਾਲੂ, ਕੀ ਧਨ ਅਵਰਾ ਰਾਵੇ ਜੀ ॥੧॥ਰਹਾਉ॥ ਕਰਣੀ ਕਾਮਣ ਜੇ ਥੀਐ, ਜੇ ਮਨੁ ਧਾਗਾ ਹੋਇ ॥ ਮਾਣਕੁ ਮੁਲਿ ਨ ਪਾਈਐ, ਲੀਜੈ ਚਿਤਿ ਪਰੋਇ ॥੨॥ ਰਾਹੁ ਦਸਾਈ ਨ ਜੁਲਾਂ, ਆਖਾ ਅੰਮੜੀਆਸੁ ॥ ਤੈ ਸਹ ਨਾਲਿ ਅਕੂਅਣਾ, ਕਿਉ ਥੀਵੈ ਘਰ ਵਾਸੁ ॥ ੩ ॥ ਨਾਨਕ, ਏਕੀ**

**ਬਾਹਰਾ, ਦੂਜਾ ਨਾਹੀ ਕੋਇ ॥ ਤੈ ਸਹ ਲਗੀ ਜੇ ਰਹੈ, ਭੀ ਸਹੁ ਰਾਵੈ ਸੋਇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਅਵਰਾਂ, ਦਸਾਈਂ, ਆਖਾਂ, ਕਿਉਂ, ਨਾਹੀਂ।

**ਪਦ ਅਰਥ:** ਰਾਵਿਆ-ਮਾਣਿਆ । ਨਿਰਗੁਣ-ਗੁਣਹੀਣੀ । ਰਾਵਣ ਜਾਇ-ਆਨੰਦ ਮਾਣਨ ਲਈ ਜਾ ਸਕਦੀ ਹੈ । ਕੰਤੁ-ਪਤੀ । ਰੀਸਾਲੂ-ਰਸਾਂ ਦਾ ਘਰ। ਕੀ-ਕਿਉਂ?। ਧਨ-ਇਸਤਰੀ । ਅਵਰਾ-ਹੋਰਨਾਂ ਨੂੰ। ਰਾਵੇ- ਮਾਣੇ। ਕਰਣੀ-(ਆਤਮਿਕ) ਰਹਿਣੀ ਬਹਿਣੀ । ਕਾਮਣ-ਜਾਦੂ ਟੂਣੇ । ਮਾਣਕੁ-ਮੋਤੀ (ਭਾਵ ਪਰਮੇਸ਼ਰ ਦਾ ਅਮੋਲਕ ਨਾਮ) । ਮੁਲਿ-(ਕਿਸੇ) ਮੁਲ ਨਾਲ । ਦਸਾਈ-ਮੈਂ ਪੁਛਦੀ ਹਾਂ । ਨ ਜੁਲਾਂ-ਨਾਂਹ ਚੱਲਾਂ । ਅੰਮੜੀਆਸੁ- ਮੈਂ ਅਪੜ ਗਈ ਹਾਂ, ਪਹੁੰਚ ਗਈ ਹਾਂ । ਅਕੂਅਣਾ-ਬੋਲ ਚਾਲ ਨਾ ਹੋਣੀ, ਅਣਬਣ। ਥੀਵੈ-ਹੋਵੇ । ਘਰ ਵਾਸੁ- ਘਰ (ਮਹਲ) ਦਾ ਨਿਵਾਸ, ਵਾਸਾ ।

**ਅਰਥ:** ਗੁਣਾਂ ਵਾਲੀ (ਜੀਵ ਇਸਤਰੀ) ਨੇ ਪਤੀ (ਪਰਮੇਸ਼ਰ ਦੇ ਰੱਸ) ਨੂੰ ਮਾਣਿਆ ਹੈ, (ਉਸ ਵਲ ਵੇਖ ਕੇ) ਗੁਣਹੀਣੀ (ਜੀਵ-ਇਸਤਰੀ) ਕਿਉਂ ਕੂਕਦੀ (ਅਰਥਾਤ ਕੀਰਨੇ ਪਾਉਂਦੀ ਹੈ?)। ਜੇ (ਉਹ ਵੀ ਅਜਿਹੇ) ਗੁਣਾਂ ਵਾਲੀ ਬਣ ਜਾਵੇ ਤਾਂ (ਉਹ) ਭੀ ਪਤੀ (ਪਰਮੇਸ਼ਰ ਦਾ ਰੰਗ) ਮਾਣਨ ਲਈ (ਪਤੀ ਪਾਸ) ਜਾ ਸਕਦੀ ਹੈ। ੧ ।

(ਗੁਣਵਾਨ ਇਸਤਰੀ ਕਹਿੰਦੀ ਹੈ ਕਿ) ਮੇਰਾ ਪਤੀ ਰੱਸਾਂ ਦਾ ਘਰ ਹੈ, (ਪਰ ਨਿਰਗੁਣ ਜੀਵ) ਇਸਤਰੀ (ਪਤੀ ਪਰਮੇਸ਼ਰ ਨੂੰ ਛੱਡ ਕੇ) ਹੋਰਨਾਂ ਨੂੰ ਕਿਉਂ ਪ੍ਰਸੰਨ ਕਰਦੀ ਫਿਰਦੀ ਹੈ ਜੀ?।੧।ਰਹਾਉ।

(ਸਚਾਈ ਇਹ ਹੈ ਕਿ ਜੇ ਜੀਵ ਇਸਤਰੀ ਪਾਸ ਸ੍ਰੇਸ਼ਟ ਆਤਮਿਕ ਰਹਿਣੀ-ਬਹਿਣੀ ਰੂਪ) ਜਾਦੂ ਦਾ ਟੂਣਾ ਹੋਵੇ, ਜੇ (ਉਸ ਦਾ) ਮਨ (ਪ੍ਰੋਣ ਵਾਲਾ) ਧਾਗਾ ਬਣੇ (ਤਾਂ ਉਹ ਨਾਮ ਰੂਪੀ) ਲਾਲ (ਆਪਣੇ) ਚਿਤ ਵਿੱਚ ਪ੍ਰੋ ਲਏ ਕਿਉਂਕਿ (ਇਹ ਲਾਲ ਹੋਰ ਕਿਸੇ) ਮੁੱਲ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ।੨।

(ਤੱਤ ਵਾਲੀ ਗਲ ਇਹ ਹੈ, ਜੇ ਮੈਂ ਕੇਵਲ ਪਤੀ ਪਰਮੇਸ਼ਰ ਪਾਸ ਪਹੁੰਚਣ ਦਾ) ਰਸਤਾ ਹੀ ਪੁਛਦੀ ਰਹਾਂ (ਉਸ ਮਾਰਗ ਤੇ) ਟੁਰਾਂ ਹੀ ਨਾ (ਅਤੇ ਇਹ) ਆਖਾਂ (ਮੈਂ) ਪਹੁੰਚ ਗਈ ਹਾਂ (ਇਉਂ ਆਖਣਾ ਯੋਗ ਨਹੀਂ ਹੈ)। (ਹੇ ਪ੍ਰਭੂ!) ਤੈਂ ਪਤੀ ਨਾਲ ਮੇਰੀ ਬੋਲ-ਚਾਲ ਹੀ ਨਾ ਹੋਵੇ (ਭਾਵ ਅਣਬਣ ਹੋਵੇ, ਫਿਰ ਮੈਨੂੰ ਤੇਰੇ) ਘਰ (ਮਹਲ) ਦਾ ਨਿਵਾਸ (ਭਾਵ ਹਜ਼ੂਰੀ ਵਿੱਚ ਰਹਿਣਾ) ਕਿਵੇਂ ਪ੍ਰਾਪਤ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ) ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਜਗਤ ਵਿੱਚ) ਇਕ (ਪਤੀ ਪਰਮੇਸ਼ਰ ਤੋਂ) ਬਿਨਾ (ਹੋਰ) ਦੂਜਾ ਕੋਈ (ਵੀ ਕਰਣ ਕਾਰਣ ਸਮਰਥ) ਨਹੀਂ । (ਹਾਂ) ਜੇਕਰ (ਜੀਵ ਇਸਤਰੀ) ਤੈਂ ਪਤੀ ਨਾਲ ਲਗੀ (ਭਾਵ ਜੁੜੀ) ਰਹੇ ਤਾਂ ਉਹ (ਨਿਸਚੇ ਹੀ ਤੈਂ) ਪਤੀ ਨੂੰ (ਪ੍ਰਸੰਨ ਕਰਕੇ) ਅਨੰਦ ਮਾਣ ਸਕਦੀ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਖਿਤ ਸ੍ਰੀ ਮਿਹਰਬਾਨ ਜੀ ਸੋਢੀ) ਵਿੱਚ ਇਸ ਸ਼ਬਦ

ਦੀ ਗੋਸਟਿ ਪਾਕਪਟਨ ਵਿਚ ਸ਼ੇਖ ਇਬਰਾਹੀਮ ਨਾਲ ਹੋਈ ਦਸੀ ਹੈ, ਪਰ ਸ਼ਬਦ ਵਿਚੋਂ ਅਜਿਹੀ ਵਾਰਤਾ ਬਾਰੇ ਕੋਈ ਸੰਕੇਤ ਨਹੀਂ ਮਿਲਦਾ।

ਇਸ ਸ਼ਬਦ ਵਿੱਚ 'ਗੁਣਵੰਤੀ' ਅਤੇ 'ਨਿਰਗੁਣ ਵੰਤੀ' ਦਾ ਵਰਣਨ ਹੈ। ਕਟਾਖਸ਼ ਇਹ ਹੈ ਕਿ ਨਿਰਗੁਣਵੰਤੀ ਅਉਗੁਣਾਂ ਨੂੰ ਛੱਡ ਦੇਵੇ ਤਾਂ ਉਹ ਭੀ ਪਤੀ ਪਰਮੇਸ਼ਰ ਦਾ ਆਤਮਿਕ ਆਨੰਦ ਮਾਣ ਸਕਦੀ ਹੈ ਕੇਵਲ ਰਸਤਾ ਪੁੱਛਣ ਨਾਲ ਕੁਝ ਨਹੀਂ ਬਣਦਾ ਜਦੋਂ ਤੱਕ ਕਿ ਦਸੇ ਮਾਰਗ ਉਤੇ ਜਗਿਆਸੂ ਰੂਪ ਇਸਤਰੀ ਚਲੇ ਨਾ। ਭਾ. ਗੁਰਦਾਸ ਜੀ ਦੇ ਬਚਨ ਹਨ:-

**ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ ॥···** [**ਕਬਿਤ ਨੰਬਰ ੪੩੯**

ਸਿਧਾਂਤ ਇਹ ਹੈ ਕਿ:-

**ਧਰਮੁ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥**
**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥੮॥** [ਪੰਨਾ ੪੧੮

ਸੋ, ਸੱਚੇ ਸਾਹਿਬ ਦਾ ਨਾਮ ਰੂਪੀ ਮਾਣਕ ਮੁਲ ਨਾਲ ਨਹੀਂ ਲਿਆ ਜਾ ਸਕਦਾ, ਉਸ ਦੀ ਪ੍ਰਾਪਤੀ ਦਾ ਇਕੋ ਇਕ ਸਾਧਨ ਹੈ, ਹਿਤ ਚਿਤ ਕਰਕੇ ਮਨ ਉਸ ਪ੍ਰੀਤਮ ਦੇ ਹਵਾਲੇ ਕਰ ਦਿਤਾ ਜਾਵੇ ਤੇ ਉਸਦਾ ਹੁਕਮ ਮੰਨਿਆ ਜਾਵੇ:-

**ਸੁਣਿ ਸਖੀਏ ਪ੍ਰਭ ਮਿਲਣ ਨੀਸਾਣੀ॥ ਮਨ ਏਕੋ ਸਚਾ ਹੁਕਮੁ ਪਛਾਣੀ॥**[ਪੰਨਾ ੧੦੬

**ਵਡਹੰਸੁ ਮਹਲਾ ੧ ਘਰੁ ੨ ॥ ਮੋਰੀ ਰੁਣਝੁਣ ਲਾਇਆ, ਭੈਣੇ ਸਾਵਣੁ ਆਇਆ ॥ ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ॥ ਤੇਰੇ ਦਰਸਨ ਵਿਟਹੁ ਖੰਨੀਐ ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਧੁ ਬਿਨੁ ਕੇਹਾ ਮੇਰਾ ਮਾਣੋ ॥ ਚੂੜਾ ਭੰਨੁ ਪਲੰਘ ਸਿਉ ਮੁੰਧੇ, ਸਣੁ ਬਾਹੀ, ਸਣੁ ਬਾਹਾ ॥ ਏਤੇ ਵੇਸ ਕਰੇਦੀਏ ਮੁੰਧੇ, ਸਹੁ ਰਾਤੋ ਅਵਰਾਹਾ ॥ ਨਾ ਮਨੀਆਰੁ ਨ ਚੂੜੀਆ, ਨਾ ਸੇ ਵੰਗੁੜੀਆਹਾ ॥ ਜੋ ਸਹ ਕੰਠਿ ਨ ਲਗੀਆ, ਜਲਨੁ ਸਿ ਬਾਹੜੀਆਹਾ ॥ ਸਭਿ ਸਹੀਆ ਸਹੁ ਰਾਵਣਿ ਗਈਆ, ਹਉ ਦਾਧੀ ਕੈ ਦਰਿ ਜਾਵਾ ॥ ਅੰਮਾਲੀ ਹਉ ਖਰੀ ਸੁਚਜੀ, ਤੈ ਸਹ ਏਕਿ ਨ ਭਾਵਾ ॥ ਮਾਠਿ ਗੁੰਦਾਈ ਪਟੀਆ, ਭਰੀਐ ਮਾਗ ਸੰਧੂਰੇ ॥ ਅਗੈ ਗਈ ਨ ਮੰਨੀਆ, ਮਰਉ ਵਿਸੂਰਿ ਵਿਸੂਰੇ ॥ ਮੈ ਰੋਵੰਦੀ ਸਭੁ ਜਗੁ ਰੁਨਾ, ਰੁੰਨੜੇ ਵਣਹੁ ਪੰਖੇਰੂ ॥ ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ, ਜਿਨਿ ਹਉ ਪਿਰਹੁ ਵਿਛੋੜੀ ॥ ਸੁਪਨੈ ਆਇਆ ਭੀ ਗਇਆ, ਮੈ ਜਲੁ ਭਰਿਆ ਰੋਇ ॥ ਆਇ ਨ ਸਕਾ ਤੁਝ ਕਨਿ ਪਿਆਰੇ, ਭੇਜਿ ਨ ਸਕਾ ਕੋਇ ॥ ਆਉ ਸਭਾਗੀ ਨੀਦੜੀਏ, ਮਤੁ ਸਹੁ ਦੇਖਾ ਸੋਇ ॥ ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ**

**ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ ॥ ਕਿਉ ਨ ਮਰੀਜੈ ਜੀਅੜਾ ਨ ਦੀਜੈ, ਜਾ ਸਹੁ ਭਇਆ ਵਿਡਾਣਾ ॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੋਰੀਂ, ਵਿਟਹੁੰ, ਜਾਂ, ਤਾਂ, ਸਿਉਂ, ਬਾਹਾਂ, ਅਵਰਾਂਹਾਂ, ਚੂੜੀਆਂ, ਵੰਗੜੀਆਹਾਂ, ਲਗੀਆਂ, ਬਾਹੜੀਆਹਾਂ, ਸਹੀਆਂ, ਹਉਂ, ਜਾਵਾਂ, ਭਾਵਾਂ। ਪਟੀਆਂ, ਮਾਂਗ, ਮੰਨੀਆਂ, ਮਰਉਂ, ਵਣਹੁੰ, ਪਿਰਹੁੰ, ਸੱਕਾਂ, ਨੀਂਦੜੀਏ, ਦੇਖਾਂ, ਕਿਉਂ, ਜਾਂ।

**ਪਦ ਅਰਥ:** ਮੋਰੀ-ਮੋਰਾਂ ਨੇ। ਰੁਣਝੁਣ-ਖੁਸ਼ੀ ਦਾ ਗੀਤ, ਅਨੰਦ ਦੀ ਧੁਨੀ। ਮੁੰਧ-ਇਸਤਰੀ। ਕਟਾਰੇ-ਤਲਵਾਰ (ਵਰਗੇ ਤਿਖੇ ਨੈਣ, ਕਟਾਖਸ਼)। ਜੇਵਡਾ-ਜੇਵੜਾ, ਰੱਸਾ। ਲੋਭੀ-(ਮਨ) ਲੋਭੀ। ਲੋਭ-ਲੋਭਾਇਆ-ਮੋਹਿਤ ਕਰ ਲਿਆ ਹੈ। ਚੂੜਾ-ਜੋ ਵਿਆਹ ਵੇਲੇ ਲਾੜੀ ਪਾਉਂਦੀ ਹੈ। ਸਣੁ-ਸਮੇਤ। ਬਾਹੀ-(ਮੰਜੇ ਦੀ) ਬਾਹੀ। ਬਾਹਾ-ਬਾਹਵਾਂ। ਵੇਸ-ਸ਼ਿੰਗਾਰ। ਰਾਤੋ-ਰਤਾ ਹੋਇਆ, ਪਿਆਰ ਕਰ ਰਿਹਾ ਹੈ। ਅਵਰਾਹਾ-ਹੋਰਨਾਂ ਨਾਲ। ਮਨੀਆਰੁ-ਚੂੜੀਆਂ, ਚਾੜ੍ਹਨ ਵਾਲਾ। ਸਹ ਕੰਠਿ-ਪਤੀ ਦੇ ਗਲ ਨਾਲ। ਜਲਨੁ-ਬੇਸ਼ਕ ਸੜ ਜਾਨ (ਹੁਕਮੀ ਭਵਿਖਤ ਅਨਪੁਰਖ ਬਹੁਵਚਨ ਦਾ ਲਖਾਇਕ ਹੈ)। ਸੇ-ਓਹ। ਬਾਹੁੜੀਆਹ - ਬਾਹਵਾਂ। ਸਹੀਆ-ਸਹੇਲੀਆਂ। ਰਾਵਣਿ-ਆਨੰਦ ਮਾਣਨ ਲਈ। ਦਾਧੀ-ਸੜੀ ਹੋਈ। ਕੈ ਦਰਿ-ਕਿਸ ਦੇ ਦਰਵਾਜ਼ੇ ਉਤੇ। ਅੰਮਾਲੀ-ਅਮਲਾਂ ਕਰਕੇ। ਸੁਚਜੀ-ਚੰਗੇ ਅਚਾਰ ਵਾਲੀ। ਮਾਠਿ-ਸਵਾਰ ਕੇ। ਮਾਗਾ-ਚੀਰ। ਸੰਧੂਰੇ-ਸੰਧੂਰ ਨਾਲ। ਨ ਮੰਨੀਆ-(ਮੈਨੂੰ) ਆਦਰ ਨਹੀਂ ਮਿਲੇਗਾ। ਮਰਉ-ਮੈਂ ਮਰਦੀ ਹਾਂ। ਵਿਸੂਰਿ ਵਿਸੂਰੇ-ਝੂਰ ਝੂਰ ਕੇ। ਤਨ ਕਾ ਬਿਰਹਾ-ਸਰੀਰ ਦਾ ਵਿਛੋੜਾ। ਪਿਰਹੁ-ਪਤੀ ਤੋਂ। ਤੁਝ ਕਨਿ-ਤੇਰੇ ਪਾਸ। ਸਭਾਗੀ-ਭਾਗਾਂ ਵਾਲੀ। ਮਤੁ-ਮਤਾਂ। ਸੋਇ-ਉਸ ਨੂੰ। ਵਢੇ-ਵੱਢ ਕੱਟ ਕੇ। ਵਿਡਾਣਾ-ਬਿਗਾਨਾ।

**ਅਰਥ:** (ਆਤਮ ਰੱਸ ਵਿੱਚ ਗੁੱਧੀ ਹੋਈ ਉਤਮ ਭਾਵਨਾ ਵਾਲੀ ਸਖੀ, ਕਾਮੀ ਰੁਚੀਆਂ ਰਖਣ ਵਾਲੀ ਸਖੀ ਨੂੰ ਸੰਬੋਧਨ ਕਰਕੇ ਆਖ ਰਹੀ ਹੈ), ਹੇ ਭੈਣੇ! ਸਾਵਣ (ਬਰਸਾਤ ਦਾ ਮਹੀਨਾ) ਆ ਗਿਆ ਹੈ, ਮੋਰਾਂ ਨੇ ਰਸਦਾਇਕ ਧੁਨੀ (ਇਕ ਰਸ ਬੋਲੀ ਬੋਲਣ ਦਾ ਮੰਗਲ) ਲਾਇਆ (ਹੋਇਆ ਹੈ ਪਰ) ਹੇ ਮੁੰਧੇ! ਤੇਰੇ ਕਟਾਰੇ (ਤਿਖੇ ਨੈਣ ਮਾਨੋ) ਜੇਵਡਾ (ਜੇਵੜਾ, ਰੱਸਾ) ਫੰਧਾ ਹਨ, ਤਿਨ੍ਹਾਂ (ਨੈਣਾਂ) ਨੇ ਲੋਭੀ (ਮਨ ਨੂੰ) ਮੋਹਿਤ ਕਰ ਲਿਆ ਹੈ (ਅਤੇ ਤੂੰ) ਇਸ ਰੰਗ ਵਿੱਚ ਰਤੀ ਹੋਈ ਹੈਂ।(ਇਤਨੀ ਗਲ ਕਰਕੇ ਉਤਮ ਸਖੀ ਅੰਤਰ ਧਿਆਨ ਹੋ ਜਾਂਦੀ ਹੈ ਅਤੇ ਆਪਣੇ ਪ੍ਰੀਤਮ ਦੇ ਰੰਗ ਵਿੱਚ ਰਤੀ ਹੋਈ ਆਖਦੀ ਹੈ, ਹੇ ਪਿਆਰੇ ਪ੍ਰਭੂ! ਮੈਂ) ਤੇਰੇ ਦਰਸ਼ਨ ਤੋਂ ਖੰਨੀਐ (ਟੋਟੇ ਟੋਟੇ, ਭਾਵ) ਸਦਕੇ ਜਾਵਾਂ (ਅਤੇ) ਤੇਰੇ ਨਾਮ ਤੋਂ ਕੁਰਬਾਣ (ਜਾਵਾਂ, ਕਿਉਂਕਿ) ਜਦ ਤੂੰ (ਮੇਰਾ ਪਿਆਰਾ ਪ੍ਰੀਤਮ ਹੈਂ) ਤਾਂ ਹੀ ਮੈਂ (ਤੇਰੇ ਉਪਰ) ਮਾਣ ਕੀਤਾ ਹੈ, ਤੇਰੇ ਬਿਨਾ ਮੇਰਾ ਕੀ ਮਾਣ ਹੈ? (ਭਾਵ ਤੇਰੀ ਹੋਂਦ ਕਰਕੇ ਹੀ ਮਾਣ ਮਹੱਤ ਹੈ)। (ਪ੍ਰੀਤਮ ਦੇ ਰੰਗ ਵਿੱਚ ਰੱਤੀ ਹੋਈ ਸਖੀ ਹਾਰ ਸ਼ਿੰਗਾਰ ਕਰਨ ਵਾਲੀ ਇਸਤਰੀ ਨੂੰ ਆਖਦੀ ਹੈ) ਹੇ ਮੁੰਧੇ! (ਤੂੰ ਆਪਣਾ) ਚੂੜਾ ਪਲੰਘ ਨਾਲ (ਮਾਰ ਕੇ) ਭੰਨ (ਤੋੜ) ਦੇ। (ਪਲੰਘ ਦੀਆਂ) ਬਾਹੀਆਂ (ਆਪਣੀਆਂ) ਬਾਹਵਾਂ ਸਮੇਤ (ਸਭ ਕੁਝ ਭੰਨ ਦੇ)। ਇਤਨੇ ਰੂਪ (ਤੇ ਸ਼ਿੰਗਾਰ) ਕਰਨ ਵਾਲੀ ਇਸਤ੍ਰੀਏ! (ਤੇਰਾ) ਪਤੀ ਤਾਂ

ਹੋਰਨਾਂ ਨਾਲ ਪਿਆਰ ਕਰ ਰਿਹਾ ਹੈ (ਤੇਰਾ ਸ਼ਿੰਗਾਰ ਕਰਨਾ ਕਿਸ ਅਰਥ?)।

(ਇਹਨਾਂ ਬਾਹਾਂ ਨੂੰ ਚੂੜੀਆਂ ਤੇ ਵੰਗਾਂ ਚਾੜ੍ਹ ਕੇ ਸਵਾਰਨ ਵਾਲਾ) ਮਨੀਆਰ (ਤੇਰਾ ਕੁਝ) ਨਹੀਂ (ਸਵਾਰ ਸਕਿਆ ਅਤੇ) ਨਾ (ਹੀ ਉਸ ਪਾਸੋਂ ਲਈਆਂ ਹੋਈਆਂ) ਓਹ ਵੰਗਾਂ (ਤੇਰੇ ਕਿਸੇ ਕੰਮ ਆਈਆਂ)। (ਸੁਣ!) ਜੋ (ਬਾਹਵਾਂ) ਖਸਮ ਦੇ ਗਲ ਨਾਲ ਨਹੀਂ ਲਗੀਆਂ ਓਹ ਬਾਹਵਾਂ ਸੜ ਜਾਣ ।

(ਨਿਰਾਸ਼ ਹੋਈ ਸਖੀ ਹੁਣ ਆਖਦੀ ਹੈ ਕਿ) ਸਾਰੀਆਂ ਸਖੀਆਂ (ਪ੍ਰਭੂ) ਨੂੰ ਰਾਵਣ ਗਈਆਂ ਹਨ (ਭਾਵ ਪਤੀ ਦੀ ਸੇਜਾ ਦਾ ਆਨੰਦ ਮਾਣ ਰਹੀਆਂ ਹਨ ਪਰ) ਮੈਂ (ਵਿਛੋੜੇ ਦੀ ਅੱਗ ਨਾਲ) ਸੜੀ ਹੋਈ ਕਿਸ ਦਰਵਾਜ਼ੇ ਤੇ ਜਾਵਾਂ? (ਆਪਣੇ ਵਲੋਂ) ਆਚਾਰਾਂ (ਗੁਣਾਂ) ਕਰਕੇ ਮੈਂ ਬਹੁਤ ਸੁਚੱਜੀ ਹਾਂ (ਪਰ) ਹੇ ਸੁਆਮੀ! ਤੈਨੂੰ (ਕਿਸੇ) ਇਕ (ਗੁਣ) ਕਰਕੇ ਵੀ ਚੰਗੀ ਨਹੀਂ ਲੱਗ ਰਹੀ ਹਾਂ। (ਮੈਂ) ਸਵਾਰ ਸਵਾਰ ਕੇ ਪਟੀਆਂ ਗੁੰਦਾਈਆਂ (ਅਤੇ ਪਟੀਆਂ ਦੇ) ਚੀਰਾਂ ਨੂੰ ਸੰਧੂਰ ਨਾਲ ਭਰਿਆ (ਪਰ) ਅੱਗੇ (ਤੈਂ ਪਤੀ ਦੇ ਦਰਬਾਰ ਵਿੱਚ) ਗਈ ਹੋਈ ਪਰਵਾਨ ਨਾ ਹੋਈ (ਇਸ ਲਈ ਮੈਂ) ਝੂਰ ਝੂਰ ਕੇ ਮਰ ਰਹੀ ਹਾਂ।

ਮੈਂ ਰੋਂਦੀ ਨੂੰ (ਵੇਖ ਕੇ) ਸਾਰਾ ਜਗਤ ਰੋ ਪਿਆ, (ਇਥੋਂ ਤੱਕ ਕਿ) ਜੰਗਲ ਦੇ ਪੰਛੀ ਭੀ ਰੋ ਪਏ (ਪਰ) ਇਕ ਮੇਰੇ ਤਨ ਦਾ ਵਿਛੋੜਾ (ਫਿਰ ਭੀ) ਨਾ ਰੋਇਆ (ਭਾਵ ਮੇਰਾ ਮਨ ਨਾ ਦ੍ਰਵਿਆ) ਜਿਸ ਨੇ ਮੈਨੂੰ (ਪ੍ਰਭੂ) ਪਤੀ ਤੋਂ ਵਿਛੋੜਿਆ ਹੋਇਆ ਹੈ)।

(ਹੇ ਪਿਆਰੇ ਪ੍ਰੀਤਮ!) ਤੂੰ ਸੁਪਨੇ ਵਿੱਚ ਆਇਆ (ਮੈਨੂੰ ਤੇਰੇ ਦਰਸ਼ਨ ਹੋਏ ਜਦੋਂ ਸੁਪਨਾ ਖ਼ਤਮ ਹੋਇਆ (ਤੂੰ) ਭੀ ਚਲਾ ਗਿਆ, (ਇਸੇ ਵਿਜੋਗ) ਵਿੱਚ ਮੈਂ (ਹੰਝੂਆਂ ਦਾ) ਪਾਣੀ ਭਰ ਕੇ ਜ਼ਾਰੋ ਜ਼ਾਰ ਰੋਈ ਅਤੇ ਇਹ ਆਖਿਆ) ਹੇ ਪਿਆਰੇ! (ਮੈਂ) ਤੇਰੇ ਪਾਸ ਆ ਨਹੀਂ ਸਕਦੀ (ਅਤੇ) ਨਾ ਕਿਸੇ ਨੂੰ ਭੇਜ ਸਕਦੀ ਹਾਂ। (ਇਸ ਲਈ ਇਹ ਤਰਲਾ ਲੈ ਰਹੀ ਹਾਂ ਕਿ) ਹੇ ਸੋਹਣੀ ਭਾਗਾਂ ਭਰੀ ਨੀਂਦੇ! ਤੂੰ (ਫਿਰ) ਆ ਜਾ ਮਤਾਂ ਮੈਂ ਉਸ ਪਤੀ ਨੂੰ (ਫਿਰ ਸੁਪਨੇ ਵਿੱਚ) ਵੇਖ ਸਕਾਂ (ਭਾਵ ਉਸ ਦਾ ਦੀਦਾਰ ਕਰ ਸਕਾਂ)।

(ਪਤੀ ਪਰਮੇਸ਼ਰ ਤੋਂ ਵਿਛੁੜੀ ਹੋਈ ਇਸਤਰੀ ਪੁਛਦੀ ਹੈ) ਨਾਨਕ (ਤੂੰ) ਕਹੁ (ਦਸ) ਜੇ ਉਸ ਮਾਲਕ ਦੀ (ਕੋਈ) ਗੱਲ ਸੁਣਾਵੇ (ਤਾਂ ਉਸ ਦੱਸਣ ਵਾਲੇ ਨੂੰ) ਕੀ ਭੇਟਾ ਦੇਵੀਏ? (ਅਗੋਂ ਉਤਰ ਮਿਲਦਾ ਹੈ) ਆਪਣਾ ਸਿਰ ਵੱਢ ਕੇ (ਉਸ ਨੂੰ) ਬੈਠਣ ਲਈ ਆਸਣ (ਵਿਛਾ) ਦੇਈਏ (ਅਤੇ) ਸਿਰ ਤੋਂ ਬਿਨਾ (ਹੀ ਉਸਦੀ ਸਦਾ) ਸੇਵਾ ਕਰਦੇ ਰਹੀਏ। (ਅੰਤ ਵਿੱਚ ਇਹ ਬ੍ਰਿਹੋ ਭਰਿਆ ਤਰਲਾ ਹੈ ਕਿ) ਜਦੋਂ ਪਤੀ ਬਿਗਾਨਾ (ਓਪਰਾ) ਹੋ ਜਾਏ (ਤਾਂ ਉਸ ਦੇ ਮਿਲਾਪ ਲਈ) ਮਰ ਕਿਉਂ ਨ ਜਾਈਏ (ਅਤੇ ਆਪਣੀ) ਜਿੰਦ (ਉਸ ਤੋਂ) ਕਿਉਂ ਨਾ ਵਾਰ ਦੇਈਏ ? ।੧।੩।

## ਅਰਥ ਭੇਦ ਅਤੇ ਨਿਰਣੈ

**(ੳ) ਤੇਰੇ ਮੁੰਧ ਕਟਾਰੇ ਜੇਵਡਾ,**

**ਤਿਨਿ ਲੋਭੀ ਲੋਭ ਲੁਭਾਇਆ ॥**

ਵੱਖ ਵੱਖ ਅਰਥ:

੧- ਮੁੰਧ ਕਟਾਰੇ ਜੇਵਡੀ ਜਿ ਹੈ ਸਿ ਮਾਇਆ ਹੈ । ਜਿਉਂ ਕਟਾਰੇ ਦਾ ਮਾਰਿਆ ਮਨੁਖ ਮਰਦਾ ਹੈ, ਤਿਉਂ

ਮਾਇਆ ਦਾ ਮਾਰਿਆ ਮਨੁਖ ਮਰਦਾ ਹੈ । ਤਿਸ ਮਾਇਆ ਨਾਲ ਮਨੁਖ ਲੋਭਿਆ ਹੈ, ਪਣੁ ਜਿਸ ਨੋ ਮਿਹਰ ਸਾਹਿਬ ਕੀ ਹੈ ਸਿ ਬਿਨਾ ਦਰਸ਼ਨ ਥੀਂ ਹੋਰ ਕਿਛੁ ਨਾਹੀ ਸੁਹਾਤਾ।

[ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ- ਸੋਢੀ ਮਿਹਰਬਾਨ

੨- ਮੈਨੇ ਕਹਾ ਮੈਂ ਜੋ (ਮੁੰਧ) ਇਸਤਰੀ ਹੂੰ ਤੇਰੇ ਕਟਾਖ ਜੋ ਹੈਂ ਵਡੈ ਲੋਭੀ ਕਰਕੇ ਲੋਭੁ ਵਾਲਿਆਂ ਨੇ ਲੁਭਾਇ ਲੀਆ ਤਿਨਾ ਮੇਰੇ ਕੋ । [ਫ. ਸ.

੩- ਹੇ ਮੁੰਧੇ! ਤੇਰੇ ਕਟਾਰੇ (ਕਟਾਖ) ਜੇਵੜਾ (ਫੰਧਾ) ਹਨ, ਤਿਨ੍ਹਾਂ ਨੇ ਲੋਭੀ (ਪ੍ਰੇਮੀ) ਨੂੰ ਮੋਹਿਤ ਕਰ ਲਿਆ ਹੈ। [ਮਹਾਨ ਕੋਸ਼

੪- (ਹੇ ਹਰੀ!) ਤੇਰੇ ਕਟਾਖ ਰਸੀਆਂ ਵਾਕਰ ਹਨ, ਇਨ੍ਹਾਂ ਨੂੰ ਮੈਂ (ਮੁੰਧ (ਇਸਤਰੀ ਦਾ ਮਨ ਲੋਭੀਆਂ ਵਾਂਗੂੰ ਲੋਭ ਦੇ ਕੇ ਲੁਭਾ ਲਿਆ ਹੈ। [ਸ਼ਬਦਾਰਥ, ਪੰ. ਨਰੈਣ ਸਿੰਘ, ਸੰ. ਸਟੀਕ

੫- (ਹੇ ਪ੍ਰਭੂ!) ਤੇਰੀ ਇਹ ਸੋਹਣੀ ਕੁਦਰਤਿ ਮੈਂ ਜੀਵ-ਇਸਤਰੀ ਵਾਸਤੇ, ਮਾਨੋ, ਕਟਾਰ ਹੈ (ਜੋ ਮੇਰੇ ਅੰਦਰ ਬਿਰਹੋਂ ਦੀ ਚੋਟ ਲਾ ਰਿਹਾ ਹੈ) ਫਾਹੀ ਹੈ, ਇਸ ਨੇ ਮੈਨੂੰ ਤੇਰੇ ਦੀਦਾਰ ਦੀ ਪ੍ਰੇਮਣ ਨੂੰ ਮੋਹ ਲਿਆ ਹੈ (ਤੇ ਮੈਨੂੰ ਤੇਰੇ ਚਰਨਾਂ ਵਿੱਚ ਖਿੱਚੀ ਜਾ ਰਹੀ ਹੈ)। [ਦਰਪਣ

੬- (ਬੜੇ ਮਾਣ ਵਿੱਚ ਆਪਣੇ ਆਪਣੇ ਆਪ ਨੂੰ ਸੰਬੋਧਨ ਕਰਦੀ ਹੈ) ਹੇ ਮੁੰਧੇ! ਤੇਰੇ ਨੈਣ ਕਟਾਰ (ਦਿਲਾਂ ਨੂੰ ਘਾਇਲ ਕਰਨ ਵਾਲੇ) ਰਸੀਆਂ ਵਾਂਗ ਜਕੜ ਲੈਂਦੇ ਹਨ, ਪ੍ਰਭੂ ਪਤੀ ਨੂੰ ਇਨ੍ਹਾਂ ਤੇਰੇ ਪ੍ਰੇਮ ਵਿੱਚ ਲੁਭਾਇਮਾਨ ਕੀਤਾ ਹੋਇਆ ਹੈ (ਉਹ ਆਪ ਹੀ ਤੈਨੂੰ ਮਿਲੇਗਾ)।

[ਗੁਰੂ ਨਾਨਕ ਬਾਣੀ ਪ੍ਰਕਾਸ਼ ਡਾ. ਤਾਰਨ ਸਿੰਘ

**ਨਿਰਣੈ:** ਇਸ ਪੰਕਤੀ ਵਿੱਚ ਕੋਈ ਔਖਾ ਪਦ ਜਾਂ ਸ਼ਬਦ ਨਹੀਂ ਜਿਸ ਦੇ ਅਰਥ ਕਿਸੇ ਵਿਦਵਾਨ ਜਾਂ ਟੀਕਾਕਾਰ ਨੂੰ ਨਾ ਆਉਂਦੇ ਹੋਣ। ਪਰ ਇਸ ਦੇ ਬਾਵਜੂਦ ਵੀ ਅਰਥਾਂ ਦੀ ਇਕ ਚਾਲ ਜਾਂ ਇਕ ਲੜੀ ਨਹੀਂ ਬੱਝੀ ਜਿਸ ਨਾਲ ਕਿ ਪਾਠਕਾਂ ਦੀ ਤਸੱਲੀ ਹੋ ਸਕੇ।

'ਤੇਰੇ' ਪਦ ਤੋਂ ਕਿਹੜਾ ਮਨੁੱਖ ਜਾਣੂੰ ਨਹੀਂ ਪਰ ਇਥੇ 'ਤੇਰੇ' ਪਦ ਕਿਸ ਨੂੰ ਸੰਬੋਧਨ ਹੈ? ਪ੍ਰਭੂ ਨੂੰ ਜਾਂ ਮੁੰਧ (ਇਸਤਰੀ) ਨੂੰ? ਇਸ ਨਿਰਣੈ ਦੀ ਲੋੜ ਹੈ।

'ਸੰਥਯਾ ਪੋਥੀ' ਦੇ ਕਰਤਾ ਨੇ ਸੰਪ੍ਰਦਾਈ ਵਿਦਵਾਨਾਂ ਦੇ ਇਹ ਵੀਚਾਰ ਆਪਣੇ ਸ਼ਬਦਾਂ ਵਿੱਚ ਦਰਸਾਏ ਹਨ- ''ਸ਼ਬਦ ਦੇ ਭਾਵ ਅਉਖੇਰੇ ਹੋਣ ਕਰਕੇ ਸੰਪ੍ਰਦਾਈ ਦਾਨੇ ਸਾਰੇ ਦਾ ਭਾਵ ਸਮਝੇ ਪੈ ਜਾਵੇ ਸਾਰੇ ਸ਼ਬਦ ਨੂੰ ਜੋ ਬਿਰਹਨੀਆਂ ਉਪਲਖਤ ਦੋ ਪ੍ਰਭੂ ਪ੍ਰੇਮੀਆਂ ਦੇ ਬਿਰਹ ਵਿੱਚ ਵਰਣਨ ਕਰਦੇ ਹਨ। ਖ਼ੁਦ ਸ਼ਬਦ ਵਿੱਚ ਸੰਬੋਧਨ ਪਦ ਹਨ, 'ਤੇਰੇ' ਕਹਿ ਕੇ ਪ੍ਰਭੂ ਵਲ, ਫੇਰ 'ਮੁੰਧੇ' ਕਹਿ ਕੇ ਆਪ ਨੂੰ ਸੰਬੋਧਨ ਕੀਤਾ ਹੈ। ਫੇਰ 'ਅੰਮਾਲੀ' ਤੇ 'ਭੈਣੇ' ਕਹਿ ਕੇ ਮੁਖ਼ਾਤਬ (ਸੰਬੋਧਨ)ਕੀਤਾ ਹੈ।

**ਨਿਰਣੈ** : ਇਥੇ 'ਤੇਰੇ' ਪਦ ਦਾ ਸੰਬੰਧ 'ਕਟਾਰੇ' ਨਾਲ ਹੈ ਤੇ 'ਕਟਾਰੇ' (ਕਟਾਖਸ਼) ਦਾ ਸੰਬੰਧ ਮੁੰਧ (ਇਸਤਰੀ ਦੇ ਨੈਣਾਂ) ਨਾਲ ਹੈ। ਗੁਰਬਾਣੀ ਵਿੱਚ ਅੰਕਿਤ ਹੈ:-

**ਮੁੰਧ ਜੋਬਨ ਬਾਲੜੀਏ,ਮੇਰਾ ਪਿਰੁ ਰਲੀਆਲਾ ਰਾਮ ॥**

ਇਸੇ ਸ਼ਬਦ ਵਿੱਚ 'ਮੁੰਧ' ਪਦ ਸੰਬੋਧਨ ਰੂਪ ਵਿੱਚ ਵਰਤਿਆ ਗਿਆ ਹੈ ਜਿਵੇਂ ਕਿ:-

**ੳ- ਚੂੜਾ ਭੰਨੁ ਪਲੰਘ ਸਿਉ ਮੁੰਧੇ...**

**ਅ- ਏਤੇ ਵੇਸ ਕਰੇਦੀਏ ਮੁੰਧੇ...**

'ਕਟਾਰੇ' ਪਦ ਦੇ ਅਰਥ ਹਨ - ਕਟਾਰ। ਕਟਾਰ ਦਾ ਕੰਮ ਹੈ ਕੱਟਣਾ, ਮਾਰਨਾ। ਪਰ ਇਥੇ ਰੂਪਕ ਅਲੰਕਾਰ ਨੈਣਾਂ ਲਈ ਵਰਤਿਆ ਹੈ, ਕਟਾਖਸ਼ ਪਾਵ ਬਹੁਤ ਤੇਜ਼, ਮਟਕੀਲੇ, ਮੋਹਣ ਵਾਲੇ ਨੈਣ, ਜਿਵੇਂ ਹਰਣਾਖੀਏ (ਹਰਣ ਵਰਗੇ ਨੇਤਰਾਂ ਵਾਲੀਏ) ਸ਼ਬਦ ਵਰਤਿਆ ਹੈ। ਪੰਜਾਬੀ ਗੀਤਾਂ ਵਿੱਚ ਵੀ ਇਹ ਸੰਕੇਤ ਮਿਲਦਾ ਹੈ:-

ਨੈਣਾਂ ਨਾਲ ਕਰੇਂਦੀ ਘਾਅ ਉਹ ਤਾਂ, ਦਸੋ ਲੋੜ ਕੀ ਤੇਜ਼ ਕਟਾਰ ਦੀ ਏ।

ਜੇਵਡਾ' ਸ਼ਬਦ ਨੂੰ ਸੰਤ ਨਾਰਾਇਣ ਸਿੰਘ ਤਪੱਸਵੀ ਡੇਰਾ ਸੇਖਵਾਂ ਨੇ 'ਸ੍ਰੀ ਗੁਰੂ ਗ੍ਰੰਥ ਪਾਠ ਰਤਨਾਕਰ' ਵਿੱਚ 'ਜੇ ਵਡਾ' ਪਦ, ਪਦ-ਛੇਦ ਕੀਤਾ ਹੈ, ਪਰ ਇਥੇ 'ਜੇਵਡਾ' ਸੰਗਿਆ ਵਾਚਕ ਹੈ। ਜੇ ਕ੍ਰਿਆ ਹੁੰਦਾ ਤਾਂ 'ਜੇ ਵਡਾ' ਪਦ ਛੇਦ ਹੋ ਸਕਦਾ ਸੀ। ਗੁਰਬਾਣੀ ਵਿਚ ਇਹ ਪਦ ਕੇਵਲ ਇਥੇ ਹੀ ਅੰਕਿਤ ਹੈ। ਬਾਕੀ ਸਰੂਪ 'ਜੇਵਡੁ' ਹੈ ਭਾਵ ਜਿਸ ਦੇ ਅਰਥ ਹਨ (ਜਿਤਨਾ ਵੱਡਾ) ਪਰ 'ਜੇਵਡਾ' ਦੇ ਅਰਥ ਹਨ ਜੇਵੜਾ, ਰੱਸਾ। ਇਹ ਪੁਲਿੰਗ-ਵਾਚੀ ਪਦ ਹੈ।

'ਤਿਨਿ' ਪਦ ਪੜਨਾਵ ਹੈ। ਮਹਾਨ ਕੋਸ਼ ਵਿੱਚ 'ਉਨ੍ਹਾਂ ਨੇ' ਅਰਥ ਕੀਤੇ ਹਨ ਪਰ ਗੁਰਬਾਣੀ ਵਿੱਚੋਂ ਪ੍ਰਮਾਣ ਵਜੋਂ ਕੋਈ ਪੰਕਤੀ ਨਹੀਂ ਦਿੱਤੀ ਜਿਵੇਂ ਕਿ 'ਤਿਸ ਨੇ' ਅਰਥਾਂ ਨੂੰ ਨਿਰੂਪਣ ਕਰਨ ਵਾਲੀਆਂ ਹੇਠ ਲਿਖੀਆਂ ਪੰਕਤੀਆਂ ਦਿੱਤੀਆਂ ਹਨ:-

੧. ਉਸ ਨੇ. ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ (ਸੋਰਠ ਮ: ੫)

੨. ਕ੍ਰਿ. ਵ. ਤਿਧਰ ਉਸ ਪਾਸੇ-
ਹਉ ਪੰਥ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥ (ਸ੍ਰੀ ਮ: ੪)

੩. ਤ੍ਰੀਨਿ-ਤਿੰਨਾ ਤਿਨਿ ਚੇਲੇ ਪਰਵਾਣੁ ॥ (ਜਪੁ)

੪. ਥਾਲ ਵਿਚਿ ਤਿਨਿ ਵਸਤੂ ਪਈਓ ॥ (ਮੁੰਦਾਵਣੀ)

੫. ਤ੍ਰਿਣ ਮੈਂ - ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ ॥ (ਸੁਖਮਨੀ)

ਮਾਇਆ ਅਤੇ ਰੂਪ ਦਾ ਲੋਭੀ ਮਨ ਜਾਂ ਜੀਵ ਹੀ ਹੈ। ਜਿਵੇਂ:-

**੧. ਲੋਭੀ ਕਾ ਵੇਸਾਹੁ ਨ ਕੀਜੈ ਜੇਕਾ ਪਾਰਿ ਵਸਾਇ ॥ [ਪੰਨਾ ੧੪੧੭**

**੨. ਪਾਪੀ ਜੀਅਰਾ ਲੋਭੁ ਕਰਤੁ ਹੈ... ॥ [ਪੰਨਾ ੧੧੦੬**

ਕਈ ਸਜਣ ਕਹਿੰਦੇ ਹਨ ਕਿ 'ਲੋਭ' ਦੇ ਭਭੇ ਨੂੰ ਸਿਹਾਰੀ ਨਹੀਂ, ਇਸ ਲਈ 'ਲੋਭ ਵਿੱਚ' ਅਰਥ ਨਹੀਂ ਹੋ ਸਕਦੇ। ਸਿਹਾਰੀ ਦੀ ਇਥੇ ਲੋੜ ਹੀ ਨਹੀਂ। ਲੋਭ ਦਾ ਲੋਭਾਇਆ ਹੋਇਆ। ਜਿਵੇਂ 'ਲੁਭਤਉ ਲੋਭਾਈ' ਸ਼ਬਦ ਹੈ, ਉਸੇ ਭਾਵ ਦਾ ਇਹ ਸੂਚਕ ਹੈ ਭਾਵ ਲੋਭਿਤ (ਮੋਹਿਤ) ਹੋਇਆ।

**(ਅ) ਅੰਮਾਲੀ ਹਉ ਖਰੀ ਸੁਚਜੀ, ਤੈ ਸਹ ਏਕਿ ਨ ਭਾਵਾ ॥**

ਵੱਖ ਵੱਖ ਅਰਥ:

੧- ਸ੍ਰੇਸ਼ਟ ਆਚਾਰ ਵਾਲੀ ਜਾਨਤੀ ਸਾਂ ਆਪ ਕੋ ਤਿਸ ਪਤੀ ਕੋ ਇਕ ਕਰਤਬ ਭੀ ਹਛਾ ਨ ਲਗਾ ਤਬ ਹੀ ਨਹੀਂ ਭਾਵਤੀ ਮਿਲਤਾ ਨਹੀਂ। [ਫ.ਸ.

੨- ਅੰਬੀ-ਆਲੀ ਉਤਮ ਸਖੀ ਸ੍ਰੇਸ਼ਟ ਸਹੇਲੀ। ''ਮੇਰੈ ਅੰਤਰਿ ਭੁਖ ਨ ਉਤਰੈ, ਅੰਮਾਲੀ'' (ਵਡਹੰਸ ਮ: ੫) । ੨. ਅ. ਅਮਲ (ਕਰਕੇ-ਭਾਵ ਦੁਨਿਆਵੀ ਕਰਮਾਂ ਵਿੱਚ ''ਅੰਮਾਲੀ ਹਉ ਖਰੀ ਸੁਚਜੀ, ਤੈ ਸਹ ਏਕ ਨ ਭਾਵਾ'' (ਵਡਹੰਸ ਮ: ੧) ਕਰਮ ਕਾਂਡ ਦੇ ਆਚਾਰਾਂ ਵਿੱਚ ਮੈਂ ਵੱਡੀ ਸੁਚੱਜੀ ਹਾਂ ਪਰ ਹੇ ਸ੍ਵਾਮੀ! ਤੈਨੂੰ ਇਨ੍ਹਾਂ ਕਰਮਾਂ ਵਿਚੋਂ ਇਕ ਭੀ ਨਹੀਂ ਭਾਉਂਦਾ। [ਮਹਾਨ ਕੋਸ਼

੩- ਅੰਮਾ ਨੀ! ਮੈਂ (ਤਾਂ) ਵਡੀ ਸੁਚਜੀ (ਬਣੀ ਹੋਈ ਸਾਂ, ਪਰ) ਉਹ ਪਤੀ (ਨੂੰ ਮੇਰਾ) ਇਕ (ਚੱਜ) ਭੀ ਚੰਗਾ ਨਾ ਲਗਾ। [ਪ੍ਰਿੰ. ਨਰੈਣ ਸਿੰਘ

੪- ਹੇ ਸਖੀ! ਮੈਂ (ਇਹਨਾਂ ਧਰਮ-ਭੇਖਾਂ ਤੇ ਹੀ ਟੇਕ ਰੱਖ ਕੇ) ਆਪਣੇ ਵਲੋਂ ਤਾਂ ਬੜੀ ਚੰਗੀ ਕਰਤੂਤ ਵਾਲੀ ਬਣੀ ਬੈਠੀ ਹਾਂ। ਪਰ ਪ੍ਰਭੂ ਪਤੀ ਕਿਸੇ ਇਕ ਭੀ ਗੁਣ ਕਰਕੇ ਮੈਂ ਤੈਨੂੰ ਪਸੰਦ ਨਹੀਂ ਆ ਰਹੀ। [ਦਰਪਣ

**ਨਿਰਣੈ** : 'ਅੰਮਾਲੀ' ਪਦ ਦੇ ਅਰਥ ਸ੍ਰੇਸ਼ਟ ਸਖੀ ਭੀ ਹਨ ਪਰ ਪ੍ਰਸੰਗ ਅਨੁਸਾਰ ਇਥੇ ਅਰਥ ਅਮਲਾਂ ਕਰਕੇ ਹੀ ਢੁਕਵੇਂ ਹਨ। 'ਸਹ' ਪਦ ਦਾ ਸਰੂਪ 'ਹ' ਮੁਕਤੇ ਵਾਲਾ ਠੀਕ ਹੈ ਅਤੇ ਇਸ ਦੇ ਅਰਥ ਸਾਹ (ਸੁਆਮੀ) ਨੂੰ ਨਹੀਂ ਹੋ ਸਕਦੇ, ਇਹ ਸੰਬੋਧਨ ਰੂਪ ਦਾ ਲਖਾਇਕ ਹੈ- ਹੇ ਸੁਆਮੀ! ਇਸੇ ਤਰ੍ਹਾਂ 'ਏਕਿ' ਪਦ ਕਕੇ ਦੀ ਸਿਹਾਰੀ ਵਾਲਾ ਹੈ ਇਸ ਦੇ ਅਰਥ ਹਨ 'ਇਕ (ਗੁਣ) ਕਰਕੇ' ਅਰਥ ਕਰਨ ਵੇਲੇ ਲਗਮਾਤਰੀ ਨੇਮਾਂ ਨੂੰ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ।

ਇਸ ਪੰਕਤੀ ਵਿੱਚ (ਤੈਂ) ਪਦ ਸੰਬੋਧਨ ਅਤੇ ਅਣ-ਸੰਬੋਧਨ ਦੋਹਾਂ ਰੂਪਾਂ ਵਿੱਚ ਵਰਤਿਆ ਗਿਆ ਹੈ। ਆਮ ਪਾਠਕ 'ਤੈ' ਪਦ ਦਾ ਉਚਾਰਨ 'ਤੈਂ' ਕਰਦੇ ਹਨ। ਇਥੇ 'ਤੈ' ਦੇ ਅਰਥ 'ਤੈਨੂੰ' ਹਨ ਪਰ ਗੁਰਬਾਣੀ ਵਿੱਚ 'ਤੈ' ਪਦ ਦੇ ਅਰਥ 'ਉਸ' ਵੀ ਹਨ। ਜਿਵੇਂ:-

**੧. ਹਰਿਨਾਮੁ ਨ ਸਿਮਰਹਿ ਸਾਧੁ ਸੰਗਿ, ਤੈ ਤਨਿ ਉਡੈ ਖੇਹ॥ [ਵਾਰ ਬਿਹਾਗੜਾ ਮ: ੪**

**੨. ਕਰਤੇ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ॥ [ਪੰਨਾ ੬੩੭**

ਇਸੇ ਤਰ੍ਹਾਂ ''ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ'' ਵਿੱਚ ਵੀ ਉਸ ਸਾਹਿਬ ਦੀ ਜਿਹੜਾ ਕੋਈ ਗਲ ਦਸੇ ਉਸ਼ ਨੂੰ ਕੀ (ਭੇਟਾ ਦੇਵੀਏ), ਇਹ ਅਰਥ ਹੀ ਪ੍ਰਸੰਗਕ ਹਨ। ਸੋਢੀ ਮਿਹਰਬਾਨ ਨੇ ਇਸ ਪੰਕਤੀ ਦਾ ਰੂਪ 'ਤਿਸ ਸਾਹਿਬ ਕੀ ਬਾਤ ਜਿ ਆਖੈ' ਦਿੱਤਾ ਹੈ। ਇਸ ਤੋਂ ਭੀ 'ਤੈ' ਦਾ ਅਰਥ 'ਉਸ' ਹੀ ਸਿਧ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਛੋਟੀ ਜਿਹੀ ਉਥਾਨਕਾ ਦੀ ਲੋੜ ਮਹਿਸੂਸ ਹੁੰਦੀ ਹੈ ਕਿਉਂਕਿ ਇਸ ਤੋਂ ਬਿਨਾ ਅਰਥਾਂ ਦੀ ਲੜੀ ਜੋੜਨੀ ਸੰਭਵ ਨਹੀਂ ਹੈ। ਦੋ ਸਖੀਆਂ ਦਾ ਪਰਸਪਰ ਮਿਲਾਪ ਦਰਸਾਉਣਾ ਜ਼ਰੂਰੀ ਹੈ।

ਇਕ ਸਖੀ ਮਾਇਕ ਰੁਚੀਆਂ ਵਾਲੀ ਹੈ। ਜੋ ਸਰੀਰ ਦੀ ਸੁੰਦਰਤਾ ਅਤੇ ਇਸ ਦੇ ਹਾਰ-ਸ਼ਿੰਗਾਰ ਨੂੰ ਸੱਚੇ ਪਤੀ ਪਿਆਰ ਦਾ ਮਾਧਿਅਮ ਸਮਝਦੀ ਹੈ। ਦੂਜੀ ਸਖੀ ਜੋ ਅੰਤਰ ਆਤਮੇ ਪ੍ਰਭੂ ਨਾਲ ਇਕਮਿਕ ਹੋਈ ਹੈ, ਉਹ ਉਸ ਨੂੰ ਸਮਝਾਅ ਰਹੀ ਹੈ ਕਿ ਬਾਹਰਲੇ ਹਾਰ-ਸ਼ਿੰਗਾਰ ਨਾਲ ਪਤੀ-ਪਰਮੇਸ਼ਰ ਵਸ ਵਿੱਚ ਨਹੀਂ ਆਉਂਦਾ। ਉਹ ਪ੍ਰੀਤਮ ਤਾਂ ਅੰਦਰਲੇ ਸੁੰਦਰ ਸਰੂਪ ਦਾ ਆਸ਼ਕ ਹੈ, ਦਿਲਹੁ ਮੁਹਬਤ ਦਾ ਚਾਹਵਾਨ ਹੈ। 'ਗੋਬਿੰਦ ਭਾਉ ਭਗਤ ਦਾ ਭੁਖਾ' ਹੈ। ਸਮੁੱਚੇ ਸ਼ਬਦ ਵਿੱਚ ਗੁਰਮਤਿ ਦੇ ਇਸ ਸਿਧਾਂਤ ਨੂੰ ਮੁਖ ਰਖ ਕੇ ਸਹੇਲੀਆਂ ਦੀ ਇਹ ਵਾਰਤਾਲਾਪ ਆਰੰਭ ਹੁੰਦੀ ਹੈ।

ਰੂਹਾਨੀ ਸਖੀ ਆਪਣੀ ਜੋਬਨਵੰਤੀ ਸਖੀ ਨੂੰ ਕਹਿੰਦੀ ਹੈ ਕਿ ਸਾਵਣ ਦੇ ਮਹੀਨੇ ਵਿੱਚ ਆਮ ਸੰਸਾਰੀ ਜੀਵਾਂ ਵਿੱਚ ਨਰ ਮਾਦੇ ਦੇ ਮਿਲਾਪ ਦੀਆਂ ਰੁਚੀਆਂ ਨੂੰ ਉਤਸ਼ਾਹ ਮਿਲਦਾ ਹੈ। ਹੇ ਭੈਣੇ! ਤੇਰੇ (ਕਾਮ-ਉਪਜਾਊ) ਨੈਣ ਹਨ ਉਹ ਹਾਵ-ਭਾਵ ਵਾਲੇ ਸੰਸਾਰੀ ਬਿਰਤੀ ਦੇ ਸੂਚਕ ਹਨ। ਤੂੰ ਆਪਣੇ ਗਿਰੀਵਾਨ ਵਿੱਚ ਝਾਤੀ ਪਾ ਤੇ ਗੁਰਮਤਿ ਅਨੁਸਾਰ ਜੀਵਨ ਪਲਟਾ ਲਿਆ। ਰੂਹਾਨੀ ਸਖੀ ਇਤਨਾ ਕੁ ਆਖ ਕੇ ਥੋੜੀ ਦੇਰ ਲਈ ਚੁਪ ਹੋ ਜਾਂਦੀ ਹੈ। ਆਪਣੀ ਗਲ ਨੂੰ ਇਥੇ ਹੀ ਬੰਦ ਕਰਕੇ ਆਪਣੇ ਸਾਈਂ ਦੀ ਯਾਦ ਵਿੱਚ ਜੁੜੀ ਹੋਈ ਇਉਂ ਸਿਫ਼ਤਿ ਕਰਦੀ ਹੈ 'ਤੇਰੇ ਦਰਸਨ ਵਿਟਹੁ ਖੰਨੀਐ ਵੰਞਾ, ਤੇਰੇ ਨਾਮ ਵਿਟਹੁ ਕੁਰਬਾਣੋ ॥ ਜਾ ਤੂ ਤਾ ਮੈ ਮਾਣੁ ਕੀਆ ਹੈ, ਤੁਝ ਬਿਨੁ ਕਿਆ ਮੇਰਾ ਮਾਣੋ' ਅਗੇ ਸਾਰੀ ਵਾਰਤਾਲਾਪ ਇਸੇ ਰੰਗ ਢੰਗ ਦੀ ਹੈ। ਇਸ ਸ਼ਬਦ ਦੀਆਂ ਕੁਲ ਵੀਹ ਪੰਕਤੀਆਂ ਹਨ ਅਤੇ ਅੰਤਲੀ ਪੰਕਤੀ ਵਿੱਚ ਸਾਰੀ ਵਿਚਾਰ ਦਾ ਨਿਚੋੜ ਹੈ ਕਿ ਜਿਹੜਾ ਉਸ ਸਾਹਿਬ ਦੀ ਗਲ ਦਸੇ, ਸੁਨੇਹਾ ਦੇਵੇ, ਉਸ ਅੱਗੇ ਕਿਹੜੀ ਵਸਤੂ ਭੇਟਾ ਵਜੋਂ ਰਖੀਏ? ਤਾਂ ਗੁਰਦੇਵ ਪਿਤਾ ਆਪ ਹੀ ਸਿੱਟਾ ਕਢਦੇ ਹਨ:-

**ਸੀਸੁ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ॥**

ਗੁਰਬਾਣੀ ਵਿਚ ਇਸ ਭਾਵਨਾ ਵਾਲੀਆਂ ਹੋਰ ਪੰਕਤੀਆਂ ਵੀ ਉਪਲਬਧ ਹਨ:-

**ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ, ਤਿਸੁ ਮਨੁ ਤਨੁ ਅਪਣਾ ਦੇਵਾ ॥**
**ਨਿਤ ਪਖਾ ਫੇਰੀ ਸੇਵ ਕਮਾਵਾ, ਤਿਸੁ ਆਗੈ ਪਾਣੀ ਢੋਵਾਂ ॥** [ਪੰਨਾ ੫੬੧

ਸਿਧਾਂਤ ਇਹ ਹੈ ਕਿ ਮੋਰ ਮੀਂਹ ਵੇਖ ਕੇ ਖੁਸ਼ ਹੁੰਦੇ ਹਨ, ਇਸਤਰੀ ਪਤੀ ਨੂੰ ਵੇਖ ਕੇ ਪ੍ਰਸੰਨ ਹੁੰਦੀ ਹੈ ਪਰ ਗੁਰਮੁਖ ਪਿਆਰੇ ਪਰਮੇਸ਼ਰ ਦਾ ਮਿਲਾਪ ਹੋਣ ਤੇ ਖੁਸ਼ ਹੁੰਦੇ ਹਨ। ਜੇ ਭਾਈ ਸਾਹਿਬ ਗੁਰਦਾਸ ਜੀ ਦੇ ਸ਼ਬਦਾਂ ਵਿੱਚ ਤੱਤ ਕਢੀਏ ਤਾਂ ਸਿਧਾਂਤ ਹੋਰ ਸੁਆਦਲਾ ਹੋ ਜਾਵੇਗਾ:-

**ਚੰਦ ਚਕੋਰ ਪਰੀਤਿ ਹੈ ਲਾਇ ਤਾਰ ਨਿਹਾਲੇ ॥**
**ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ॥**
**ਨੇਹੁੰ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ ॥**
**ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ ॥**
**ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ ॥**
**ਪੀਰ ਮੁਰੀਦਾਂ ਪਿਰਹੜੀ ਓਹੁ ਨਿਬਹੈ ਨਾਲੇ ॥** [ਵਾਰ ੨੭(੪-੩)

ਇਸੇ ਤਰ੍ਹਾਂ ਦਾ ਰੂਪਕ ਗੁਰੂ ਨਾਨਕ ਦੇਵ ਜੀ ਨੇ ਮਲਾਰ ਰਾਗ ਅੰਦਰ ਭੀ ਅੰਕਿਤ ਕੀਤਾ ਹੈ:-

**ਬਾਗੇ ਕਾਪੜ, ਬੋਲੈ ਬੈਣ ॥ ਲੰਮਾ ਨਕੁ, ਕਾਲੇ ਤੇਰੇ ਨੈਣ ॥**

**ਕਬਹੂ ਸਾਹਿਬੁ ਦੇਖਿਆ ਭੈਣ ॥ ੧ ॥** [ਪੰਨਾ ੧੨੫੭

ਅਜਿਹੀ ਵਾਰਤਾਲਾਪ ਨਾਮ ਰੰਗ ਵਿਚ ਭਿਜੀਆਂ ਹੋਈਆਂ ਆਤਮਾਵਾਂ ਨੂੰ ਬਹੁਤ ਸੁਖਾਉਂਦੀ ਹੈ।

**ਵਡਹੰਸੁ ਮਹਲਾ ੩ ਘਰੁ ੧ ॥ ੧ਓ ਸਤਿਗੁਰ ਪ੍ਰਸਾਦਿ ॥ ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ॥ ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ ॥੧॥ ਜਪਿ ਮਨ ਮੇਰੇ ਤੂ ਏਕੋ ਨਾਮੁ ॥ ਸਤਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ਰਹਾਉ॥ ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ ਕਮਾਇ ॥ ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ॥੨॥ ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ, ਵਿਣੁ ਸਤਿਗੁਰ ਕੀ ਸਰਣਾਇ ॥ ਸਤਗੁਰਿ ਮਿਲਿਐ ਉਲਟੀ ਭਈ, ਕਹਣਾ ਕਿਛੂ ਨ ਜਾਇ ॥੩॥ ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ, ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥ ਮਮਤਾ ਕੀ ਮਲੁ ਉਤਰੈ, ਇਹੁ ਮਨੁ ਹਛਾ ਹੋਇ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਧਾਂ, ਇੰਦ੍ਰੀਂ, ਨਾਹੀਂ।

**ਪਦ ਅਰਥ:** ਮਨਿ ਮੈਲੈ-ਮੈਲੇ ਮਨ ਕਰਕੇ। ਤਨਿ ਧੋਤੈ-ਧੋਤੇ ਹੋਏ ਸਰੀਰ ਨਾਲ। ਨਿਧਾਨੁ-ਖ਼ਜ਼ਾਨਾ। ਜੇ ਸਿਖੈ-ਜੇ ਸਿਖ ਲਏ। ਵਸਿ ਕਰਿ-ਵਸ (ਕਾਬੂ) ਵਿੱਚ ਕਰਕੇ। ਕਮਾਈ-(ਅਭਿਆਸ) ਕਰਨ ਲਗ ਪਏ। ਸੰਜਮੁ-ਸਾਧਨ, ਤਰੀਕਾ। ਉਲਟੀ ਭਈ-(ਬ੍ਰਿਤੀ) ਬਦਲ ਗਈ। ਭਣਤਿ-ਆਖਦਾ ਹੈ।

**ਅਰਥ:** (ਹੇ ਭਾਈ! ਵਿਕਾਰਾਂ ਵਾਲੇ) ਮੈਲੇ (ਅਪਵਿੱਤਰ) ਮਨ ਹੋਣ ਕਰਕੇ ਸਭ ਕੁਝ ਮੈਲਾ ਹੀ ਰਹਿੰਦਾ ਹੈ, ਧੋਤੇ ਹੋਏ ਸਰੀਰ ਨਾਲ ਮਨ ਨਿਰਮਲ (ਪਵਿੱਤਰ) ਨਹੀਂ ਹੁੰਦਾ। ਇਹ ਸੰਸਾਰ ਭਰਮ ਵਿੱਚ ਭੁਲਾਇਆ ਹੋਇਆ ਹੈ (ਪਰ ਹਰ ਮਨੁੱਖ ਇਸ਼ਨਾਨ ਵਿੱਚ ਹੀ ਗ਼ਲਤਾਨ ਰਹਿੰਦਾ ਹੈ ਪ੍ਰੰਤੂ ਇਸ ਸਚਾਈ ਨੂੰ) ਕੋਈ ਵਿਰਲਾ (ਮਨੁੱਖ ਹੀ) ਸਮਝਦਾ ਹੈ।੧।

ਹੇ ਮੇਰੇ ਮਨ! ਤੂੰ ਇਕੋ (ਪਰਮੇਸ਼ਰ ਦਾ) ਨਾਮ ਜਪ। ਸਤਿਗੁਰੂ ਨੇ ਮੈਨੂੰ ਇਹ (ਨਾਮ ਰੂਪੀ) ਖ਼ਜ਼ਾਨਾ ਬਖਸ਼ਿਸ਼ ਕਰ ਦਿੱਤਾ ਹੈ।੧।ਰਹਾਉ।

(ਹੇ ਭਾਈ!) ਜੇ (ਕੋਈ ਮਨੁੱਖ) ਸਿਧਾਂ ਦੇ (ਚੌਰਾਸੀ) ਆਸਣ (ਲਾਉਣੇ) ਸਿਖ ਲਏ, ਇੰਦ੍ਰਿਆਂ ਨੂੰ ਵਸ ਵਿੱਚ ਕਰਕੇ (ਹਠ ਕਰਮ) ਕਰੇ, (ਤਾਂ ਵੀ) ਉਸ ਦੇ ਮਨ ਦੀ ਮੈਲ ਨਹੀਂ ਉਤਰਦੀ (ਅਤੇ ਮਨ ਅੰਦਰੋਂ) ਹਉਮੈ ਦੀ ਮੈਲ ਦੂਰ ਨਹੀਂ ਹੁੰਦੀ।੨।

(ਹੇ ਭਾਈ!) ਸਤਿਗੁਰ ਦੀ ਸ਼ਰਣ ਵਿੱਚ (ਆਏ) ਬਿਨਾ ਇਸ ਮਨ ਨੂੰ (ਸ਼ੁੱਧ) ਕਰਨ ਦਾ ਹੋਰ ਕੋਈ ਸਾਧਨ ਨਹੀਂ ਹੈ। (ਹਾਂ) ਸਤਿਗੁਰੂ ਨੂੰ ਮਿਲਿਆਂ (ਗੁਰ ਪ੍ਰਸਾਦ ਦਾ ਸਦਕਾ ਮਨੁੱਖ ਦੀ ਮੈਲੀ ਬ੍ਰਿਤੀ)

ਬਦਲ ਜਾਂਦੀ ਹੈ (ਭਾਵ ਸੰਸਾਰ ਦੇ ਵਿਕਾਰਾਂ ਵਲੋਂ ਉਲਟ ਕੇ ਨਿਰਮਲ ਹੋ ਜਾਂਦੀ ਹੈ, ਇਸ ਤੋਂ ਵੱਧ ਇਸ ਬਾਰੇ ਹੋਰ) ਕੁਝ ਨਹੀਂ ਕਹਿਆ ਜਾ ਸਕਦਾ।੩।

ਨਾਨਕ ਆਖਦਾ ਹੈ (ਕਿ) ਸਤਿਗੁਰੂ ਨੂੰ ਮਿਲਣ ਵਾਲਾ (ਮਨੁੱਖ ਜੀਵਤ ਭਾਵ ਤੋਂ) ਮਰਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਫਿਰ ਕੋਈ (ਵਿਰਲਾ ਹੀ ਅਜਿਹਾ ਆਤਮਿਕ ਜੀਵਨ) ਜੀਉਂਦਾ ਹੈ। (ਇਸ ਤਰ੍ਹਾਂ ਉਸ ਦੇ ਅੰਦਰੋਂ) ਮਮਤਾ ਦੀ ਮੈਲ ਲਹਿ ਜਾਂਦੀ ਹੈ (ਅਤੇ ਉਸ ਦਾ) ਇਹ ਮਨ ਪਵਿੱਤਰ ਹੋ ਜਾਂਦਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਹ ਮਨ ਜਨਮ ਜਨਮਾਤਰਾਂ ਤੋਂ ਮਮਤਾ ਦੀ ਮੈਲ ਨਾਲ ਗੰਦਾ ਹੋਇਆ ਪਿਆ ਹੈ। ਸਰੀਰ ਨੂੰ ਤੀਰਥਾਂ ਦੇ ਜਲ ਨਾਲ ਇਸ਼ਨਾਨ ਕਰਾਇਆਂ ਮਮਤਾ ਦੀ ਮੈਲ ਨੇ ਕੀ ਉਤਰਨਾ ਹੈ, ਸਗੋਂ ਹੋਰ ਹੰਗਤਾ ਦੀ ਮੈਲ ਲਗ ਜਾਂਦੀ ਹੈ - ''ਇਕੁ ਭਾਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ'' (ਪੰਨਾ ੭੮੯)। ਜੇ ਕੋਈ ਅਭਿਆਸੀ ਪ੍ਰਾਣਾਯਾਮ ਜਾਂ ਸਿਧਾਂ ਦੇ ਸਿਖਾਏ ਹੋਏ ੮੪ ਆਸਣਾਂ ਰਾਹੀਂ ਇੰਦ੍ਰਿਆਂ ਨੂੰ ਕਾਬੂ ਕਰਨ ਦਾ ਜਤਨ ਕਰੇ ਤਾਂ ਵੀ ਉਹ ਮਨ ਨੂੰ ਵਸ ਕਰਨ ਵਿੱਚ ਸਫਲ ਨਹੀਂ ਹੋ ਸਕਦਾ। ਗੁਰਮਤਿ ਵਿੱਚ ਹਠ-ਜੋਗ ਲਈ ਕੋਈ ਥਾਂ ਨਹੀਂ ਹੈ।

ਇਸ ਮਨ ਨੂੰ ਸ਼ੁੱਧ ਕਰਨ ਦਾ ਇਕੋ ਇਕ ਤਰੀਕਾ ਹੈ- ਸਤਿਗੁਰ ਦੀ ਸ਼ਰਣ। ਜਿਹੜਾ ਜਗਿਆਸੂ ਗੁਰੂ ਦੀ ਸ਼ਰਣ ਵਿੱਚ ਰਹਿੰਦਾ ਹੈ, ਉਹੀ ਗੁਰੂ ਦੀ ਨਦਰ ਦਾ ਪਾਤਰ ਬਣਦਾ ਹੈ। ਉਸ ਨੂੰ ਸ਼ਬਦ ਦੀ ਬਖਸ਼ਿਸ਼ ਹੁੰਦੀ ਹੈ, ਜਿਸ ਦੇ ਫਲ ਸਰੂਪ ਉਸ ਦੇ ਮਨ ਤੋਂ ਮਾਇਆ ਮੋਹ ਦੀ ਮੈਲ ਉਤਰ ਜਾਂਦੀ ਹੈ ਅਤੇ ਉਹ ਸ਼ੁੱਧ ਹੋ ਜਾਂਦਾ ਹੈ:-

**ਮਨ ਮੇਰੇ, ਗੁਰਸਰਣਿ ਆਵੈ ਤਾਂ ਨਿਰਮਲੁ ਹੋਇ ॥** [ਪੰਨਾ ੩੯

**ਵਡਹੰਸੁ ਮਹਲਾ ੩ ॥ ਨਦਰੀ ਸਤਗੁਰੁ ਸੇਵੀਐ, ਨਦਰੀ ਸੇਵਾ ਹੋਇ ॥ ਨਦਰੀ ਇਹੁ ਮਨੁ ਵਸਿ ਆਵੈ, ਨਦਰੀ ਮਨੁ ਨਿਰਮਲੁ ਹੋਇ ॥੧॥ ਮੇਰੇ ਮਨ! ਚੇਤਿ ਸਚਾ ਸੋਇ ॥ ਏਕੋ ਚੇਤਹਿ ਤਾ ਸੁਖੁ ਪਾਵਹਿ, ਫਿਰਿ ਦੂਖੁ ਨ ਮੂਲੇ ਹੋਇ ॥੧॥ਰਹਾਉ॥ ਨਦਰੀ ਮਰਿ ਕੈ ਜੀਵੀਐ, ਨਦਰੀ ਸਬਦੁ ਵਸੈ ਮਨਿ ਆਇ ॥ ਨਦਰੀ ਹੁਕਮੁ ਬੁਝੀਐ, ਹੁਕਮੇ ਰਹੈ ਸਮਾਇ ॥੨॥ ਜਿਨਿ ਜਿਹਵਾ ਹਰਿਰਸੁ ਨ ਚਖਿਓ, ਸਾ ਜਿਹਵਾ ਜਲਿ ਜਾਉ ॥ ਅਨ ਰਸ ਸਾਦੇ ਲਗਿ ਰਹੀ, ਦੁਖੁ ਪਾਇਆ ਦੂਜੈ ਭਾਇ ॥੩॥ ਸਭਨਾ ਨਦਰਿ ਏਕ ਹੈ, ਆਪੇ ਫਰਕੁ ਕਰੇਇ ॥ ਨਾਨਕ ਸਤਗੁਰਿ ਮਿਲਿਐ ਫਲੁ ਪਾਇਆ, ਨਾਮੁ ਵਡਾਈ ਦੇਇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚੇਤਹਿਂ, ਆਵਹਿਂ।

**ਪਦ ਅਰਥ:** ਨਦਰੀ-ਨਜ਼ਰ (ਕਿਰਪਾ ਦ੍ਰਿਸ਼ਟੀ) ਦੁਆਰਾ। ਚੇਤਿ-ਯਾਦ ਕਰ। ਚੇਤਹਿ-ਯਾਦ ਕਰੇਂ। ਮੂਲੇ-ਮੁੱਢੋਂ ਹੀ, ਉਕਾ ਹੀ। ਜਿਹਵਾ-ਜੀਭ। ਜਲਿ ਜਾਉ-ਸੜ ਜਾਏ। ਅਨ-ਹੋਰ। ਸਾਦੇ-ਰੱਸਾਂ ਦੇ ਸੁਆਦ ਵਿੱਚ। ਦੂਜੈ ਭਾਇ-ਦ੍ਵੈਤ ਭਾਵ ਕਰਕੇ, ਮਾਇਆ ਦੇ ਪਿਆਰ ਵਿੱਚ।

**ਅਰਥ:** (ਹੇ ਭਾਈ! ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਦੁਆਰਾ ਸਤਿਗੁਰੂ ਨੂੰ ਸੇਵਿਆ ਜਾਂਦਾ ਹੈ (ਅਤੇ ਉਸ ਦੀ ਮਿਹਰ ਦੀ) ਨਜ਼ਰ ਨਾਲ ਹੀ (ਪ੍ਰਭੂ ਦੀ) ਸੇਵਾ ਹੁੰਦੀ ਹੈ। (ਮਿਹਰ ਦੀ) ਨਜ਼ਰ ਨਾਲ ਹੀ ਇਹ ਮਨ ਕਾਬੂ ਵਿੱਚ ਆਉਂਦਾ ਹੈ, (ਮਿਹਰ ਦੀ) ਨਜ਼ਰ ਨਾਲ ਹੀ ਮਨ ਨਿਰਮਲ ਹੁੰਦਾ ਹੈ।੧।

ਹੇ ਮੇਰੇ ਮਨ! ਉਹ ਸੱਚਾ (ਪ੍ਰਭੂ) ਯਾਦ ਕਰ। (ਉਸ) ਇਕ ਨੂੰ ਸਿਮਰੇਂਗਾ ਤਾਂ (ਆਤਮਿਕ) ਸੁਖ ਪ੍ਰਾਪਤ ਕਰ ਲਵੇਂਗਾ, ਮੁੜ ਕੇ (ਤੈਨੂੰ) ਮੂਲੋਂ ਹੀ ਦੁੱਖ ਨਹੀਂ ਲਗੇਗਾ।੧।ਰਹਾਉ।

(ਹੇ ਭਾਈ! ਪ੍ਰਭੂ ਦੀ ਮਿਹਰ ਦੀ) ਨਜ਼ਰ ਨਾਲ (ਵਿਕਾਰਾਂ ਵਲੋਂ) ਮਰ ਕੇ (ਆਤਮਿਕ ਜੀਵਨ) ਜੀਵਿਆ ਜਾ ਸਕਦਾ ਹੈ (ਅਤੇ ਮਿਹਰ ਦੀ) ਨਜ਼ਰ ਨਾਲ ਹੀ ਗੁਰੂ ਦਾ ਸ਼ਬਦ ਮਨ ਵਿੱਚ ਆ ਕੇ ਵਸਦਾ ਹੈ। (ਉਸ ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਨਾਲ ਹੀ ਹੁਕਮ ਨੂੰ ਬੁਝ ਸਕੀਦਾ ਹੈ (ਅਤੇ) ਹੁਕਮ ਵਿੱਚ ਸਮਾਏ ਰਹੀਦਾ ਹੈ।੨।

(ਹੇ ਭਾਈ!) ਜਿਸ ਜੀਭ ਨੇ ਹਰੀ ਦੇ (ਨਾਮ ਦਾ) ਰਸ ਨਹੀਂ ਚਖਿਆ ਉਹ ਜੀਭ ਸੜ ਜਾਵੇ। ਜਿਹੜੀ ਜੀਭ ਹੋਰ ਰੱਸਾਂ ਦੇ ਸੁਆਦ ਵਿੱਚ ਲਗੀ ਹੋਈ ਹੈ (ਉਸ ਨੇ) ਦ੍ਵੈਤ ਭਾਵਨਾ ਕਰਕੇ ਹੀ ਦੁੱਖ ਪਾਇਆ ਹੈ।੩।

(ਹੇ ਭਾਈ!) ਸਭ ਜੀਆਂ ਉਤੇ) ਇਕ (ਪ੍ਰਭੂ) ਦੀ ਨਜ਼ਰ ਹੈ (ਭਾਵੇਂ ਕੋਈ ਚੰਗਾ ਹੈ ਭਾਵੇਂ ਕੋਈ ਮੰਦਾ ਹੈ, ਇਹ) ਫ਼ਰਕ (ਉਹ) ਆਪ ਹੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਦੇ ਮਿਲਣ ਨਾਲ (ਲੋੜੀਂਦਾ) ਫਲ ਪ੍ਰਾਪਤ ਹੋ ਜਾਂਦਾ ਹੈ (ਅਤੇ) ਨਾਮ ਰੂਪ ਵਡਿਆਈ (ਪਰਮਾਤਮਾ ਆਪ ਹੀ ਬਖਸ਼) ਦਿੰਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਹਰੇਕ ਵਸਤੂ ਦੀ ਪ੍ਰਾਪਤੀ ਦਾ ਮੂਲ ਪ੍ਰਭੂ ਦੀ ਨਦਰਿ ਨਾਲ ਹੋਣਾ ਦਸਿਆ ਹੈ। ਉਸ ਨਦਰਿ ਦਾ ਆਧਾਰ ਨਾਮ-ਸਿਮਰਨ ਅਥਵਾ ਪ੍ਰਭੂ ਦੀ ਚੇਤਨਾ ਹੈ। ਉਸ ਪ੍ਰਭੂ ਦੇ ਹੁਕਮ ਦੀ ਸੂਝ-ਬੂਝ, ਮਨ ਵਿੱਚ ਉਸ ਦਾ ਸ਼ਬਦ ਵਸਣ ਨਾਲ ਹੁੰਦੀ ਹੈ ਅਤੇ ਇਹ ਸਭ ਕੁਝ ਪ੍ਰਭੂ-ਨਦਰਿ ਦੇ ਅਧੀਨ ਹੈ। ਗੁਰਬਾਣੀ ਵਿੱਚ ਨਦਰਿ ਬਾਰੇ ਇਹ ਫੁਰਮਾਨ ਹੈ:-

**ਸਭਨਾ ਊਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥**
**ਤੁਝ ਤੇ ਬਾਹਰਿ ਕਿਛੁ ਨ ਹੋਵੈ, ਗੁਰਮੁਖਿ ਸੋਝੀ ਪਾਵਣਿਆ ॥** [ਪੰਨਾ ੧੧੯

ਵਾਹਿਗੁਰੂ ਜੀ ਤਾਂ ਸਮ-ਦ੍ਰਿਸ਼ਟੇ ਹਨ, ਫਿਰ ਥੋੜੀ ਤੇ ਘਣੇਰੀ ਦਾ ਕੀ ਭਾਵ ਹੋਇਆ? ਸਾਹਿਬ ਸੱਚਾ ਹੈ ਤੇ ਉਸ ਦਾ ਨਿਆਉ ਭੀ ਸੱਚਾ ਹੈ। ਨਾਮ-ਰੱਸ ਵਿਚ ਲਗਿਆਂ ਤੇ ਜੋ ਨਦਰਿ ਹੁੰਦੀ ਹੈ ਉਹ ਸੁਖਦਾਈ ਹੈ ਅਤੇ ਵਿਸ਼ੇ ਵਿਕਾਰਾਂ ਵਿੱਚ ਫਸਿਆਂ ਤੇ ਜੋ ਨਦਰਿ ਹੁੰਦੀ ਹੈ ਉਹ ਦੁਖਦਾਈ ਹੈ। ਇਹ

ਅੰਤਲੇ ਪਦੇ ਦੀ ਪੰਕਤੀ ਤੋਂ ਸਪਸ਼ਟ ਹੋ ਜਾਂਦਾ ਹੈ ''ਸਭਨਾ ਨਦਰਿ ਏਕ ਹੈ, ਆਪੇ ਫਰਕੁ ਕਰੇਇ'' । ਸੋ, ਨਦਰਿ ਦਾ ਸਿਧਾਂਤ ਨਾਮ ਵਿੱਚ ਲੀਨ ਹੋਇਆਂ ਹੀ ਸਮਝ ਵਿੱਚ ਆ ਸਕਦਾ ਹੈ।

**ਵਡਹੰਸੁ ਮਹਲਾ ੩ ॥ ਮਾਇਆ ਮੋਹੁ ਗੁਬਾਰੁ ਹੈ, ਗੁਰ ਬਿਨੁ ਗਿਆਨੁ ਨ ਹੋਈ ॥ ਸਬਦਿ ਲਗੇ ਤਿਨ ਬੁਝਿਆ, ਦੂਜੈ ਪਰਜ ਵਿਗੋਈ ॥੧॥ ਮਨ ਮੇਰੇ! ਗੁਰਮਤਿ ਕਰਣੀ ਸਾਰੁ ॥ ਸਦਾ ਸਦਾ ਹਰਿਪ੍ਰਭੁ ਰਵਹਿ, ਤਾ ਪਾਵਹਿ ਮੋਖਦੁਆਰੁ ॥੨॥ਰਹਾਉ॥ ਗੁਣਾ ਕਾ ਨਿਧਾਨੁ ਏਕੁ ਹੈ, ਆਪੇ ਦੇਇ ਤਾ ਕੋ ਪਾਏ ॥ ਬਿਨੁ ਨਾਵੈ ਸਭ ਵਿਛੁੜੀ, ਗੁਰ ਕੈ ਸਬਦਿ ਮਿਲਾਏ॥੨॥ ਮੇਰੀ ਮੇਰੀ ਕਰਦੇ ਘਟਿ ਗਏ, ਤਿਨਾ ਹਥਿ ਕਿਹੁ ਨ ਆਇਆ ॥ ਸਤਗੁਰਿ ਮਿਲਿਐ ਸਚਿ ਮਿਲੇ, ਸਚਿ ਨਾਮਿ ਸਮਾਇਆ ॥ ੩ ॥ ਆਸਾ ਮਨਸਾ ਏਹੁ ਸਰੀਰੁ ਹੈ, ਅੰਤਰਿ ਜੋਤਿ ਜਗਾਏ ॥ ਨਾਨਕ, ਮਨਮੁਖਿ ਬੰਧੁ ਹੈ, ਗੁਰਮੁਖਿ ਮੁਕਤਿ ਕਰਾਏ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਵਹਿੰ, ਪਾਵਹਿੰ, ਤਾਂ।

**ਪਦ ਅਰਥ:** ਗੁਬਾਰੁ-ਘੁੱਪ ਹਨੇਰਾ। ਪਰਜ ਵਿਗੋਈ-ਸ੍ਰਿਸ਼ਟੀ ਖੁਆਰ ਹੋ ਰਹੀ ਹੈ। ਸਾਰੁ-ਸ੍ਰੇਸ਼ਟ। ਰਵਹਿ-ਸਿਮਰਦਾ ਰਹੇਂ। ਮੋਖ ਦੁਆਰੁ-ਮੁਕਤੀ ਦਾ ਦਰਵਾਜ਼ਾ। ਨਿਧਾਨੁ-ਖ਼ਜ਼ਾਨਾ। ਕਿਹੁ-ਕੁਝ ਭੀ। ਬੰਧੁ-ਬਧਾ ਹੋਇਆ। ਮੁਕਤਿ-ਖ਼ਲਾਸੀ।

**ਅਰਥ:** ਮਾਇਆ ਦਾ ਮੋਹ (ਇਕ ਪ੍ਰਕਾਰ ਦਾ) ਘੁੱਪ ਹਨੇਰਾ ਹੈ (ਜੋ ਸਭ ਦੇ ਮਨਾ ਤੇ ਛਾਇਆ ਹੋਇਆ ਹੈ, ਇਸ ਨੂੰ ਨਾਸ਼ ਕਰਨ ਦਾ) ਗਿਆਨ ਗੁਰੂ ਤੋਂ ਬਿਨਾ (ਪ੍ਰਾਪਤ) ਨਹੀਂ ਹੁੰਦਾ। (ਹਾਂ, ਜਿਹੜੇ ਜੀਵ ਗੁਰੂ ਦੇ) ਸ਼ਬਦ ਵਿੱਚ ਲਗੇ ਹਨ ਉਨ੍ਹਾਂ ਨੇ ਸਮਝ ਲਿਆ ਹੈ (ਕਿ ਸਾਰੀ) ਸ੍ਰਿਸ਼ਟੀ ਦ੍ਵੈਤ (ਭਾਵਨਾ) ਵਿੱਚ ਲਗ ਕੇ) ਖੁਆਰ ਹੋ ਰਹੀ ਹੈ।੧।

ਹੇ ਮੇਰੇ ਮਨ! ਗੁਰੂ ਦੀ ਮਤਿ ਦੁਆਰਾ (ਜੋ ਜੀਵਨ) ਕਰਣੀ (ਕਮਾਉਣੀ ਹੈ ਉਹ) ਸ੍ਰੇਸ਼ਟ ਹੈ। (ਹਾਂ, ਜੇ ਤੂੰ) ਸਦਾ ਸਦਾ ਪ੍ਰਭੂ ਨੂੰ ਸਿਮਰਦਾ ਰਹੇਂ ਤਾਂ (ਅਵੱਸ਼) ਮੁਕਤੀ ਦਾ ਦਰਵਾਜ਼ਾ ਪਾ ਲਵੇਂਗਾ।੧।ਰਹਾਉ।

(ਹੇ ਭਾਈ!) ਗੁਣਾਂ ਦਾ ਖਜ਼ਾਨਾ ਇਕ (ਨਾਮ ਹੈ, ਪਰ ਉਹ ਪ੍ਰਭੂ) ਆਪ (ਇਹ ਖ਼ਜ਼ਾਨਾ) ਦੇਵੇ ਤਾਂ ਕੋਈ (ਮਨੁੱਖ ਇਸ ਨੂੰ) ਪ੍ਰਾਪਤ ਕਰ ਸਕਦਾ ਹੈ। ਨਾਮ ਤੋਂ ਬਿਨਾ ਸਾਰੀ (ਲੋਕਾਈ ਪ੍ਰਭੂ ਤੋਂ) ਵਿਛੁੜੀ ਹੋਈ ਹੈ (ਇਸ ਨੂੰ) ਗੁਰੂ ਦੇ ਸ਼ਬਦ ਨਾਲ (ਜੋੜ ਕੇ ਪ੍ਰਭੂ ਆਪ ਹੀ ਆਪਣੇ ਨਾਲ) ਮਿਲਾਉਂਦਾ ਹੈ।੨।

(ਹੇ ਭਾਈ! ਜੋ) ਮੇਰੀ ਮੇਰੀ ਕਰਦੇ ਰਹੇ (ਓਹ) ਕਮਜ਼ੋਰ ਹੋ ਗਏ ਉਨ੍ਹਾਂ ਦੇ ਹੱਥ ਵਿੱਚ ਕੁਝ ਭੀ ਨਹੀਂ ਆਇਆ। ਸਤਿਗੁਰੂ ਦੇ ਮਿਲਿਆਂ (ਜੋ) ਸਚ (ਪ੍ਰਭੂ) ਵਿੱਚ ਮਿਲ ਗਏ, (ਉਹ) ਸਚ ਦੁਆਰਾ ਨਾਮ ਵਿੱਚ ਸਮਾਅ ਗਏ।੩।

(ਹੇ ਭਾਈ!) ਇਹ ਸਰੀਰ ਆਸਾ ਤੇ ਮਨਸਾ ਦਾ (ਰੂਪ ਹੈ, ਪਰ ਸਤਿਗੁਰੂ ਹੀ ਇਸ) ਅੰਦਰ

(ਆਪਣੀ ਗਿਆਨ ਰੂਪੀ) ਜੋਤਿ ਜਗਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ (ਦੇ ਜੀਵਨ ਅਗੇ ਆਸਾ ਮਨਸਾ ਦਾ) ਬੰਨਾ ਹੈ (ਜਿਸ ਕਰਕੇ ਉਹ ਛੁਟਕਾਰਾ ਨਹੀਂ ਪਾ ਸਕਦਾ ਪਰ ਜੋ) ਗੁਰਮੁਖ (ਹੈ, ਉਹ ਆਸਾ ਮਨਸਾ ਤੋਂ) ਆਪਣੀ ਖ਼ਲਾਸੀ ਕਰਾ ਲੈਂਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਆਪਣੀ ਅਕਲ ਦੇ ਆਸਰੇ ਅਨੇਕ ਪ੍ਰਕਾਰ ਦੀ ਕਰਣੀ ਕਰਦਾ ਹੈ ਜਿਸ ਕਰਕੇ ਇਸ ਦੇ ਹੱਥ ਪਲੇ ਕੁਝ ਨਹੀਂ ਪੈਂਦਾ। ਜੇ ਇਹ ਗੁਰਮਤਿ ਕਰਣੀ ਜੋ ਸ੍ਰੇਸ਼ਟ ਹੈ ਉਸ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਲਵੇ ਤਾਂ ਇਸ ਲਈ ਮੁਕਤੀ ਦਾ ਦਰਵਾਜ਼ਾ ਸਦਾ ਹੀ ਖੁਲ੍ਹਾ ਹੈ।

ਸਿਧਾਂਤ ਇਹ ਹੈ ਕਿ ਆਸਾ ਮਨਸਾ ਕਰਕੇ ਸਰੀਰ ਧਾਰਨਾ ਪੈਂਦਾ ਹੈ-

**ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ ॥**
**ਪਾਪਿ ਪੁੰਨਿ ਜਗੁ ਜਾਇਆ ਭਾਈ, ਬਿਨਸੈ ਨਾਮੁ ਵਿਸਾਰੀ ॥**
**ਇਹ ਮਾਇਆ ਜਗਿ ਮੋਹਣੀ ਭਾਈ, ਕਰਮ ਸਭੇ ਵੇਕਾਰੀ ॥ ੧ ॥**
**ਸੁਣ ਪੰਡਿਤ ਕਰਮਾ ਕਾਰੀ ॥**
**ਜਿਤੁ ਕਰਮਿ ਸੁਖੁ ਊਪਜੈ ਭਾਈ, ਸੋ ਆਤਮ ਤਤੁ ਬੀਚਾਰੀ ॥** [ਪੰਨਾ ੬੩੫

ਤੱਤ ਵੀਚਾਰ ਇਹ ਹੈ ਕਿ ਜੀਵ ਆਪਣੇ ਮਨ ਵਿੱਚ ਗੁਰੂ ਦੇ ਗਿਆਨ ਦੀ ਜੋਤਿ ਜਗਾ ਲਵੇ ਤਾਂ ਆਤਮਿਕ ਚਾਨਣ ਹੋ ਜਾਂਦਾ ਹੈ। ਜਦੋਂ ਸਰੀਰ ਨਾਲੋਂ ਤੁੱਟ ਜਾਵੇਗਾ ਤਾਂ ਸਦੀਵਕਾਲ ਸ਼ਬਦ ਨਾਲ ਜੁੜਿਆ ਰਹੇਗਾ।

**ਵਡਹੰਸੁ ਮਹਲਾ ੩ ॥ ਸੋਹਾਗਣੀ ਸਦਾ ਮੁਖੁ ਉਜਲਾ, ਗੁਰ ਕੈ ਸਹਜਿ ਸੁਭਾਇ ॥ ਸਦਾ ਪਿਰੁ ਰਾਵਹਿ ਆਪਣਾ, ਵਿਚਹੁ ਆਪੁ ਗਵਾਇ ॥੧॥ ਮੇਰੇ ਮਨ, ਤੂ ਹਰਿ ਹਰਿ ਨਾਮੁ ਧਿਆਇ ॥ ਸਤਗੁਰਿ, ਮੋ ਕਉ ਹਰਿ ਦੀਆ ਬੁਝਾਇ ॥ ੧ ॥ ਰਹਾਉ ॥ ਦੋਹਾਗਣੀ ਖਰੀਆ ਬਿਲਲਾਦੀਆ, ਤਿਨਾ ਮਹਲੁ ਨ ਪਾਇ ॥ ਦੂਜੈ ਭਾਇ ਕਰੂਪੀ, ਦੂਖੁ ਪਾਵਹਿ ਆਗੈ ਜਾਇ ॥੨॥ ਗੁਣਵੰਤੀ ਨਿਤ ਗੁਣ ਰਵੈ, ਹਿਰਦੈ ਨਾਮੁ ਵਸਾਇ ॥ ਅਉਗਣਵੰਤੀ ਕਾਮਣੀ, ਦੁਖੁ ਲਾਗੈ ਬਿਲਲਾਇ ॥ ੩ ॥ ਸਭਨਾ ਕਾ ਭਤਾਰੁ ਏਕੁ ਹੈ ਸੁਆਮੀ, ਕਹਣਾ ਕਿਛੂ ਨ ਜਾਇ ॥ ਨਾਨਕ ਆਪੇ ਵੇਕ ਕੀਤਿਅਨੁ, ਨਾਮੇ ਲਇਅਨੁ ਲਾਇ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਵਹਿੰ, ਵਿਚਹੁੰ, ਖਰੀਆਂ, ਬਿਲਲਾਦੀਆਂ, ਪਾਵਹਿੰ।

**ਪਦ ਅਰਥ:** ਸੋਹਾਗਣੀ-ਸੁਹਾਗ ਵਾਲੀਆਂ। ਸਹਜਿ ਸੁਭਾਇ-ਸਹਜ ਤੇ ਪ੍ਰੇਮ ਵਿੱਚ। ਰਾਵਹਿ-ਸਿਮਰਦੀਆਂ ਅਥਵਾ ਅਨੰਦ ਮਾਣਦੀਆਂ ਹਨ। ਖਰੀਆ-ਬਹੁਤ ਹੀ। ਬਿਲਲਾਦੀਆ-ਕੁਰਲਾਉਂਦੀਆਂ,

ਅਰਥਾਤ ਦੁਖੀ ਹੁੰਦੀਆਂ ਹਨ। ਦੂਜੈ ਭਾਇ-ਦ੍ਵੈਤ ਭਾਵ ਵਿੱਚ। ਕਰੂਪੀ-ਕੋਝੇ ਰੂਪ ਵਾਲੀਆਂ। ਭਤਾਰੁ-ਭਰਤਾ, ਖਸਮ। ਵੇਕ-ਵੱਖ। ਕੀਤਿਅਨੁ-ਉਸ ਨੇ ਕੀਤੇ ਹਨ। ਲਾਇਅਨੁ ਲਾਇ-ਉਸ ਨੇ ਲਾ ਲਏ ਹਨ।

**ਅਰਥ** : ਗੁਰੂ ਦੇ ਸਹਜ ਤੇ ਪ੍ਰੇਮ ਵਿੱਚ (ਰਹਿਣ ਕਰਕੇ) ਸੋਹਾਗਣ (ਜੀਵ ਇਸਤਰੀਆਂ ਦਾ) ਮੂੰਹ ਸਦਾ ਉਜਲਾ (ਨਿਰਮਲ ਰਹਿੰਦਾ ਹੈ)। (ਉਹ) ਆਪਾ-ਭਾਵ ਦੂਰ ਕਰਕੇ ਸਦਾ ਆਪਣੇ ਪਤੀ (ਪਰਮੇਸ਼ਰ) ਨੂੰ ਸਿਮਰਦੀਆਂ (ਅਥਵਾ ਉਸ ਦਾ ਅਨੰਦ ਮਾਣਦੀਆਂ ਰਹਿੰਦੀਆਂ) ਹਨ।੧।

ਹੇ ਮੇਰੇ ਮਨ! ਤੂੰ (ਭੀ) ਹਰੀ ਹਰੀ ਨਾਮ ਸਿਮਰ। ਮੈਨੂੰ (ਆਪਣੇ) ਸਤਿਗੁਰੂ ਨੇ (ਇਹ ਭੇਦ) ਸਮਝਾ ਦਿੱਤਾ ਹੈ।੧।ਰਹਾਉ।

ਦੁਹਾਗਣ (ਜੀਵ-ਇਸਤਰੀਆਂ) ਬਹੁਤ ਕੁਰਲਾਉਂਦੀਆਂ ਹਨ (ਕਿਉਂਕਿ) ਉਨ੍ਹਾਂ ਨੇ (ਪਤੀ ਪਰਮੇਸ਼ਰ ਦਾ) ਸਰੂਪ (ਭਾਵ ਦਰਸ਼ਨ) ਨਹੀਂ ਪਾਇਆ ਹੁੰਦਾ। (ਇਸ ਲਈ ਓਹ) ਦ੍ਵੈਤ ਭਾਵਨਾ ਵਿੱਚ ਰਹਿਣ ਕਰਕੇ ਕੋਝੇ ਰੂਪ ਵਾਲੀਆਂ, ਅਗੇ (ਉਸ ਪ੍ਰਭੂ ਦੀ ਦਰਗਾਹ ਵਿੱਚ) ਜਾ ਕੇ ਦੁੱਖ ਪਾਉਂਦੀਆਂ ਹਨ।੨।

(ਹੇ ਭਾਈ!) ਗੁਣਾਂ ਵਾਲੀ (ਇਸਤਰੀ ਹਿਰਦੇ ਵਿੱਚ ਨਾਮ ਵਸਾ ਕੇ) ਹਰ ਰੋਜ਼ (ਪਤੀ ਪਰਮੇਸ਼ਰ ਦੇ ਗੁਣ ਗਾਉਂਦੀ ਹੈ। ਅਉਗਣਾਂ ਵਾਲੀ (ਜੀਵ) ਇਸਤਰੀ ਨੂੰ ਦੁੱਖ ਲਗਦਾ ਹੈ (ਅਤੇ ਉਹ) ਵਿਲਕਦੀ (ਰੋਂਦੀ ਰਹਿੰਦੀ) ਹੈ।੩।

(ਹੇ ਭਾਈ!) ਸਾਰਿਆਂ ਦਾ ਖਸਮ ਮਾਲਕ ਇਕੋ ਹੈ (ਇਸ ਬਾਰੇ ਹੋਰ) ਕੁਝ ਨਹੀਂ ਕਹਿਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ) ਨੇ ਆਪ ਹੀ (ਮਨਮੁਖ ਜੋ ਨਾਮ ਨਹੀਂ ਜਪਦੇ) ਵੱਖ ਕੀਤੇ ਹਨ (ਅਤੇ ਗੁਰਮੁਖ ਆਪਣੇ) ਨਾਮ ਵਿੱਚ ਲਾ ਲਏ ਹਨ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸੋਹਾਗਣੀ ਤੇ ਦੁਹਾਗਣੀ ਗੁਣਵੰਤੀ ਤੇ ਅਉਗਣਵੰਤੀ ਦੇ ਲਛਣਾਂ ਦੀ ਗਲ ਕਰਕੇ ਉਨ੍ਹਾਂ ਦੇ ਜੀਵਨ ਨੂੰ ਨਿਰੂਪਣ ਕੀਤਾ ਹੈ। ਇਕ ਪਤੀ ਦੀਆਂ ਪ੍ਰੀਤਵਾਨ ਇਸਤਰੀਆਂ ਹਨ ਦੂਜੀਆਂ ਆਪ-ਹੁਦਰੀਆਂ ਹਨ। ਇਸ ਫਰਕ ਕਰਕੇ ਹੀ ਦੁੱਖ ਸੁੱਖ ਦੀਆਂ ਭਾਗੀ ਬਣੀਆਂ ਹੋਈਆਂ ਹਨ। ਇਹ ਸਾਰੀ ਖੇਡ ਪਰਮੇਸ਼ਰ ਦੀ ਆਪਣੀ ਹੈ। ਇਸ ਬਾਰੇ ਵਿਸਥਾਰ ਨਾਲ ਕੁਝ ਨਹੀਂ ਕਹਿਆ ਜਾ ਸਕਦਾ। ਸਿਧਾਂਤ ਇਹ ਹੈ:-

**ਆਪੁ ਗਵਾਈਐ ਤਾਂ ਸਹੁ ਪਾਈਐ, ਅਉਰੁ ਕੈਸੀ ਚਤੁਰਾਈ ॥**

**ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ, ਕਾਮਣਿ ਨਉ ਨਿਧਿ ਪਾਈ॥**[ਪੰਨਾ ੭੨੨

**ਵਡਹੰਸੁ ਮਹਲਾ ੩ ॥ ਅੰਮ੍ਰਿਤਨਾਮੁ ਸਦ ਮੀਠਾ ਲਾਗਾ, ਗੁਰ ਸਬਦੀ ਸਾਦੁ ਆਇਆ ॥ ਸਚੀ ਬਾਣੀ ਸਹਜਿ ਸਮਾਣੀ, ਹਰਿ ਜੀਉ ਮਨਿ ਵਸਾਇਆ ॥੧॥ ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥ ਪੂਰੈ ਸਤਗੁਰਿ ਹਰਿਨਾਮੁ ਧਿਆਇਆ**

**॥੧॥ਰਹਾਉ॥ ਬ੍ਰਹਮੈ ਬੇਦ ਬਾਣੀ ਪਰਗਾਸੀ, ਮਾਇਆ ਮੋਹ ਪਸਾਰਾ ॥ ਮਹਾਦੇਉ ਗਿਆਨੀ ਵਰਤੈ ਘਰਿ ਆਪਣੈ, ਤਾਮਸੁ ਬਹੁਤੁ ਅਹੰਕਾਰਾ ॥੨॥ ਕਿਸਨੁ ਸਦਾ ਅਵਤਾਰੀ ਰੂਧਾ, ਕਿਤੁ ਲਗਿ ਤਰੈ ਸੰਸਾਰਾ ॥ ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ, ਚੂਕੈ ਮੋਹ ਗੁਬਾਰਾ ॥੩॥ ਸਤਗੁਰ ਸੇਵਾ ਤੇ ਨਿਸਤਾਰਾ, ਗੁਰਮੁਖਿ ਤਰੈ ਸੰਸਾਰਾ ॥ ਸਾਚੈ ਨਾਇ ਰਤੇ ਬੈਰਾਗੀ, ਪਾਇਨਿ ਮੋਖ ਦੁਆਰਾ ॥੪॥ ਏਕੋ ਸਚੁ ਵਰਤੈ ਸਭ ਅੰਤਰਿ, ਸਭਨਾ ਕਰੈ ਪ੍ਰਤਿਪਾਲਾ ॥ ਨਾਨਕ, ਇਕਸੁ ਬਿਨੁ ਮੈ ਅਵਰੁ ਨ ਜਾਣਾ, ਸਭਨਾ ਦੀਵਾਨੁ ਦਇਆਲਾ ॥੫॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂਦੇਉ, ਅਵਤਾਰੀਂ।

**ਪਦ ਅਰਥ:** ਬ੍ਰਹਮੈ-ਬ੍ਰਹਮੇ ਨੇ। ਪਰਗਾਸੀ-ਪ੍ਰਗਟ ਕੀਤੀ। ਪਸਾਰਾ-ਖਿਲਾਰਾ। ਮਹਾ ਦੇਉ-ਸ਼ਿਵ ਜੀ। ਗਿਆਨੀ-ਆਤਮਿਕ ਸੋਝੀਵਾਲਾ। ਘਰਿ ਆਪਣੈ-ਆਪਣੇ ਘਰ (ਭਾਵ ਹਿਰਦੇ) ਵਿੱਚ। ਤਾਮਸੁ-ਤਮੋ ਗੁਣ, ਗੁੱਸਾ, ਕ੍ਰੋਧ। ਕਿਸਨੁ-ਵਿਸ਼ਨੂੰ। ਰੂਧਾ-ਰੁਝਾ ਰਹਿੰਦਾ ਹੈ। ਕਿਤੁ ਲਗਿ-ਕਿਸ (ਨਾਲ) ਲਗ ਕੇ। ਗਿਆਨਿ-ਗਿਆਨ ਵਿੱਚ। ਬੈਰਾਗੀ-ਮੋਹ ਤੋਂ ਨਿਰਲੇਪ। ਪਾਇਨਿ-ਪਾਉਂਦੇ ਹਨ। ਦੀਵਾਨੁ-ਦਰਬਾਰ,ਹਾਕਮ।

**ਅਰਥ :** (ਹੇ ਭਾਈ ! ਮੈਨੂੰ ਪ੍ਰਭੂ ਜੀ ਦਾ) ਅੰਮ੍ਰਿਤ ਨਾਮ ਸਦਾ ਮਿਠਾ ਲੱਗਾ ਹੈ (ਅਤੇ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ (ਇਸ ਦਾ) ਸੁਆਦ ਆਇਆ ਹੈ। (ਗੁਰਦੇਵ ਜੀ ਦੀ) ਸੱਚੀ ਬਾਣੀ ਰਾਹੀਂ (ਮੇਰੀ ਸੁਰਤਿ) ਸਹਜ (ਅਵਸਥਾ) ਵਿੱਚ ਸਮਾਅ ਗਈ ਹੈ (ਅਤੇ ਮੈਂ ਉਸ) ਹਰੀ ਪਰਮਾਤਮਾ ਨੂੰ (ਆਪਣੇ) ਮਨ ਵਿੱਚ ਵਸਾ ਲਿਆ ਹੈ।੧।

(ਹੇ ਭਾਈ !) ਪਰਮਾਤਮਾ ਨੇ ਕਿਰਪਾ ਕਰਕੇ (ਮੈਨੂੰ ਸਤਿਗੁਰੂ ਮਿਲਾ ਦਿੱਤਾ ਹੈ। ਪੂਰੇ ਸਤਿਗੁਰੂ ਰਾਹੀਂ (ਮੈਂ ਉਸ) ਪਰਮਾਤਮਾ ਦਾ ਨਾਮ ਸਿਮਰਿਆ ਹੈ।੧।ਰਹਾਉ।

(ਹੇ ਭਾਈ !) ਬ੍ਰਹਮਾ ਨੇ ਵੇਦ ਬਾਣੀ ਪ੍ਰਗਟ ਕੀਤੀ (ਅਤੇ) ਉਸ ਦੀ ਰਚਿਤ ਬਾਣੀ) ਵਿੱਚ ਮਾਇਆ ਮੋਹ ਦਾ ਖਿਲਾਰਾ ਹੈ। ਸ਼ਿਵ ਜੀ ਆਤਮਿਕ ਸੋਝੀ ਵਾਲਾ ਹੈ (ਅਤੇ) ਆਪਣੇ ਹਿਰਦੇ ਵਿੱਚ ਹੀ ਵਰਤਦਾ ਹੈ (ਪਰ ਉਸ ਦੇ ਅੰਦਰ ਭੀ) ਤਮੋ ਗੁਣ (ਕ੍ਰੋਧ) ਬਹੁਤ ਹੈ।੨।

(ਹੇ ਭਾਈ !) ਵਿਸ਼ਨੂੰ ਸਦਾ ਅਵਤਾਰ ਧਾਰਨ ਵਿੱਚ ਰੁਝਾ ਰਹਿੰਦਾ ਹੈ, (ਦਸੋ) ਜਗਤ ਕਿਸ (ਨਾਲ) ਲਗ ਕੇ (ਸੰਸਾਰ ਭਉਜਲ ਤੋਂ) ਪਾਰ ਹੋਵੇ? ਗੁਰਮੁਖ (ਲੋਕ ਇਸ) ਜੁਗ ਦੇ ਅੰਦਰ ਗਿਆਨ ਵਿੱਚ ਰੰਗੇ ਹੋਏ ਹਨ (ਅਤੇ ਉਨ੍ਹਾਂ ਦੇ ਅੰਦਰੋਂ) ਮੋਹ ਦਾ ਘੁੱਪ ਹਨੇਰਾ ਦੂਰ ਹੋ ਗਿਆ ਹੈ।੩।

(ਹੇ ਭਾਈ !) ਸਤਿਗੁਰੂ ਦੀ ਸੇਵਾ ਨਾਲ ਹੀ ਪਾਰ ਉਤਾਰਾ ਹੁੰਦਾ ਹੈ (ਅਤੇ) ਗੁਰੂ ਦੀ ਰਾਹੀਂ ਹੀ ਸੰਸਾਰ ਤੋਂ ਪਾਰ ਲੰਘ ਸਕੀਦਾ ਹੈ। (ਜੋ ਪ੍ਰਭੂ ਦੇ) ਸਚੇ ਨਾਮ ਵਿੱਚ ਰੰਗੀਜ ਕੇ ਬੈਰਾਗੀ (ਬਣੇ ਹਨ, ਉਹ) ਮੁਕਤੀ ਦਾ ਦਰਵਾਜ਼ਾ ਪਾਉਂਦੇ ਹਨ।੪।

(ਹੇ ਭਾਈ !) ਇਕੋ ਸੱਚ ਰੂਪ (ਪਰਮਾਤਮਾ ਹੀ) ਸਭ ਦੇ ਅੰਦਰ ਵਰਤ ਰਿਹਾ ਹੈ (ਅਤੇ) ਸਾਰਿਆਂ ਦੀ ਪਾਲਨਾ (ਪੋਸਣਾ) ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਇਕ (ਪਰਮਾਤਮਾ ਤੋਂ) ਬਿਨਾ ਕਿਸੇ ਨੂੰ ਨਹੀਂ ਜਾਣਦਾ, (ਉਹ) ਸਾਰਿਆਂ ਦਾ ਹਾਕਮ ਹੈ (ਅਤੇ ਸਭ ਜੀਆਂ ਉਤੇ) ਦਇਆ ਕਰਨ ਵਾਲਾ ਹੈ।੫।੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਨਾਲ ਜਦੋਂ ਅੰਮ੍ਰਿਤ ਨਾਮ ਹਿਰਦੇ ਵਿੱਚ ਵਸਦਾ ਹੈ ਤਾਂ ਸੁਭਾਵ ਵਿੱਚ ਸ਼ਾਂਤੀ ਆ ਜਾਂਦੀ ਹੈ, ਤਲਖੀ ਨਹੀਂ ਰਹਿੰਦੀ, ਠੰਡ ਪੈ ਜਾਂਦੀ ਹੈ। ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਤਿੰਨੇ ਦੇਵਤੇ ਅਵਤਾਰ ਲੈਣ ਵਿੱਚ ਹੀ ਰੁਝੇ ਰਹਿੰਦੇ ਹਨ। ਮਾਇਆ ਮੋਹ ਦੇ ਪਸਾਰੇ ਤੇ ਕਰਮਕਾਂਡਾਂ ਵਿੱਚ ਹੀ ਲੋਕਾਂ ਨੂੰ ਫਸਾਈ ਰਖਦੇ ਹਨ, ਇਨ੍ਹਾਂ ਨਾਲ ਲਗ ਕੇ ਜਗਤ ਦਾ ਉਧਾਰ ਕਿਵੇਂ ਹੋਵੇ? ਅਸਲ ਵਿੱਚ ਸਤਿਗੁਰੂ ਦੀ ਸੇਵਾ ਤੇ ਪ੍ਰਭੂ ਸਿਮਰਨ ਨਾਲ ਹੀ ਪਾਰ ਉਤਾਰਾ ਹੋ ਸਕਦਾ ਹੈ। ਇਸ ਲਈ ਸੱਚੇ ਨਾਮ ਵਿੱਚ ਰੰਗੀਜ ਕੇ ਬੈਰਾਗੀ ਬਣਨ ਦੀ ਲੋੜ ਹੈ। ਉਹ ਪਰਮਾਤਮਾ ਸਾਰਿਆਂ ਦਾ ਕਰਤਾ ਧਰਤਾ ਅਤੇ ਸਭ ਉਤੇ ਦਇਆ ਕਰਨ ਵਾਲਾ ਦਇਆਲੂ ਤੇ ਪ੍ਰਤਿਪਾਲੂ ਪਿਤਾ ਹੈ।

**ਵਡਹੰਸੁ ਮਹਲਾ ੩ ॥ ਗੁਰਮੁਖਿ, ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ, ਸਾਚੇ ਲਗੈ ਧਿਆਨੁ ॥ ੧ ॥ ਗੁਰਮੁਖਿ ਮਨ ਮੇਰੇ, ਨਾਮੁ ਸਮਾਲਿ ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥ ਗੁਰਮੁਖਿ, ਜਾਤਿ ਪਤਿ ਸਚੁ ਸੋਇ ॥ ਗੁਰਮੁਖਿ ਅੰਤਰਿ, ਸਖਾਈ ਪ੍ਰਭੁ ਹੋਇ ॥ ੨ ॥ ਗੁਰਮੁਖਿ ਜਿਸਨੋ ਆਪਿ ਕਰੇ, ਸੋ ਹੋਇ ॥ ਗੁਰਮੁਖਿ, ਆਪਿ ਵਡਿਆਈ ਦੇਵੈ ਸੋਇ ॥ ੩ ॥ ਗੁਰਮੁਖਿ, ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ, ਨਾਨਕ ਪਰਵਾਰੈ ਸਾਧਾਰੁ ॥ ੪ ॥ ੬ ॥**

**ਪਦ ਅਰਥ:** ਸੰਜਮੁ-(ਇੰਦ੍ਰਿਆਂ ਨੂੰ ਵਸ ਕਰਨ ਦਾ) ਤਰੀਕਾ, ਜੁਗਤੀ। ਤਤੁ-ਅਸਲ। ਸਮਾਲਿ-ਯਾਦ ਕਰ। ਸਖਾਈ-ਸਹਾਇਤਾ ਕਰਨ ਵਾਲਾ ਮਿੱਤਰ। ਸਾਰੁ-ਸ੍ਰੇਸ਼ਟ। ਸਾਧਾਰੁ-ਆਸਰੇ ਸਹਿਤ, ਭਾਵ ਤਾਰ ਲੈਂਦਾ ਹੈ। ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ, ਆਗਿਆਕਾਰੀ।

**ਅਰਥ** : ਗੁਰਮੁਖ (ਜੀਉੜੇ) ਨੂੰ ਸਚ, ਸੰਜਮ ਤੇ ਅਸਲ ਗਿਆਨ (ਪ੍ਰਾਪਤ ਹੁੰਦਾ ਹੈ)। ਗੁਰਮੁਖ ਦਾ ਸਚੇ (ਪ੍ਰਭੂ) ਵਿੱਚ ਧਿਆਨ ਲਗਦਾ ਹੈ।੧।

ਹੇ ਮੇਰੇ ਮਨ! ਗੁਰਮੁਖ (ਬਣ ਕੇ ਤੂੰ ਪ੍ਰਭੂ ਦਾ) ਨਾਮ ਯਾਦ ਕਰ। (ਨਾਮ ਹੀ) ਸਦਾ ਤੇਰੇ ਨਾਲ ਨਿਭੇਗਾ (ਅਤੇ ਅੰਤ ਸਮੇਂ) ਤੇਰੇ ਨਾਲ ਜਾਏਗਾ।੧।ਰਹਾਉ।

ਗੁਰਮੁਖ ਲਈ ਉਹ ਸਚ ਸਰੂਪ (ਪ੍ਰਭੂ ਹੀ) ਜਾਤਿ, ਪਤਿ ਹੈ। ਗੁਰਮੁਖ ਦੇ (ਹਿਰਦੇ) ਅੰਦਰ (ਉਹ) ਪ੍ਰਭੂ ਸਹਾਇਤਾ ਕਰਨ ਵਾਲਾ ਹੁੰਦਾ ਹੈ।੨।

ਜੇਸ ਨੂੰ (ਪ੍ਰਭੂ) ਆਪ ਗੁਰਮੁਖ ਬਣਾਏ, ਉਹੀ (ਗੁਰਮੁਖ) ਬਣਦਾ ਹੈ। ਉਹ (ਪ੍ਰਭੂ) ਆਪ ਹੀ ਗੁਰਮੁਖਿ (ਜੀਵ ਨੂੰ) ਵਡਿਆਈ ਦਿੰਦਾ ਹੈ।੩।

ਗੁਰਮੁਖ ਦੇ (ਹਿਰਦੇ ਵਿੱਚ ਗੁਰੂ ਦਾ) ਸ਼ਬਦ, ਸਚ ਅਤੇ ਸ੍ਰੇਸ਼ਟ ਕਰਣੀ (ਹੁੰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਉੜਾ) ਸ਼ਬਦ ਸਚ, ਤੇ ਸ੍ਰੇਸ਼ਟ ਕਰਣੀ (ਦੀ ਬਰਕਤ ਨਾਲ ਆਪਣੇ) ਪਰਵਾਰ ਨੂੰ (ਸੰਸਾਰ ਤੋਂ) ਤਾਰ ਲੈਂਦਾ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਗੁਰਮੁਖ ਦੀ ਕਰਣੀ ਦਾ ਵਿਸ਼ੇਸ਼ ਵਿਵਰਣ ਹੈ। ਗੁਰਮੁਖ ਬਣਾਉਣ ਵਾਲਾ ਤੇ ਵਡਿਆਈ ਦੇਣ ਵਾਲਾ ਪਰਮੇਸ਼ਰ ਆਪ ਹੀ ਹੈ। ਜਿਹੜਾ ਜੀਵ ਗੁਰੂ ਦੁਆਰਾ ਸਚ ਰੂਪ ਕਰਣੀ ਨੂੰ ਸੰਮ੍ਹਾਲ ਲੈਂਦਾ ਹੈ ਉਹ ਆਪਣਾ ਹੀ ਨਹੀਂ ਸਗੋਂ ਸਾਰੇ ਪਰਵਾਰ ਦਾ ਉਧਾਰ ਕਰ ਲੈਂਦਾ ਹੈ:-

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** [ਪੰਨਾ ੧੧੩੩

**ਵਡਹੰਸੁ ਮਹਲਾ ੩ ॥ ਰਸਨਾ ਹਰਿ ਸਾਦਿ ਲਗੀ, ਸਹਜਿ ਸੁਭਾਇ ॥ ਮਨੁ ਤ੍ਰਿਪਤਿਆ ਹਰਿਨਾਮੁ ਧਿਆਇ ॥੧॥ ਸਦਾ ਸੁਖੁ, ਸਾਚੈ ਸਬਦਿ ਵੀਚਾਰੀ ॥ ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ਰਹਾਉ॥ ਅਖੀ ਸੰਤੋਖੀਆ, ਏਕ ਲਿਵ ਲਾਇ ॥ ਮਨੁ ਸੰਤੋਖਿਆ, ਦੂਜਾ ਭਾਉ ਗਵਾਇ ॥੨॥ ਦੇਹ ਸਰੀਰਿ ਸੁਖੁ ਹੋਵੈ, ਸਬਦਿ ਹਰਿਨਾਇ ॥ ਨਾਮੁ ਪਰਮਲੁ, ਹਿਰਦੈ ਰਹਿਆ ਸਮਾਇਆ ॥੩॥ ਨਾਨਕ, ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ, ਸਹਜ ਬੈਰਾਗੁ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਟਹੁੰ, ਅਖੀਂ, ਸੰਤੋਖੀਆਂ, ਨਾਇਂ।

**ਪਦ ਅਰਥ**: ਵਿਟਹੁ-ਤੋਂ। ਅਖੀ-ਅੱਖਾਂ। ਸੰਤੋਖੀਆ-ਰਜ ਗਈਆਂ ਹਨ। ਨਾਇ-ਨਾਮ ਵਿੱਚ। ਪਰਮਲੁ-ਸੁਗੰਧੀ।

**ਅਰਥ** : (ਹੇ ਭਾਈ!) ਸਹਜ ਸੁਭਾਵਿਕ ਹੀ (ਜਿਸ ਮਨੁੱਖ ਦੀ) ਜੀਭ ਹਰੀ ਦੇ (ਨਾਮ ਦੇ) ਸੁਆਦ ਵਿੱਚ ਲਗ ਰਹੀ ਹੈ, ਹਰੀ ਨਾਮ ਨੂੰ ਧਿਆ (ਸਿਮਰ) ਕੇ (ਉਸ ਦਾ) ਮਨ (ਭੀ) ਤ੍ਰਿਪਤ ਹੋ ਗਿਆ ਹੈ।੧।

(ਹੇ ਭਾਈ!) ਸਚ ਸਬਦ ਦੁਆਰਾ ਵੀਚਾਰ ਕਰਨ ਤੇ (ਉਸ ਨੂੰ) ਸਦੀਵੀ ਸੁਖ (ਮਿਲ ਗਿਆ ਹੈ, ਇਸ ਲਈ ਓਹ) ਆਪਣੇ ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ।੧।ਰਹਾਉ।

ਇਕ (ਪ੍ਰਭੂ) ਦੀ ਲਿਵ ਲਾਉਣ ਕਰਕੇ (ਉਸ ਦੀਆਂ) ਅੱਖਾਂ ਨੂੰ ਸੰਤੋਖ ਆ ਗਿਆ ਹੈ। ਦ੍ਵੈਤ-ਭਾਵ ਦੂਰ ਕਰਕੇ ਮਨ ਨੂੰ ਸੰਤੋਖ ਆ ਗਿਆ ਹੈ।੨।

(ਹੇ ਭਾਈ! ਗੁਰੂ ਦੁਆਰਾ) ਹਰੀ ਨਾਮ (ਜਪਣ ਕਰਕੇ) ਸਥੂਲ (ਅਤੇ ਸੂਖਮ) ਸਰੀਰ ਵਿੱਚ (ਅਮਰ) ਸੁਖ (ਪੈਦਾ ਹੋ ਗਿਆ ਹੈ ਅਤੇ) ਨਾਮ ਰੂਪੀ ਚੰਦਨ (ਸੁਗੰਧੀ ਦੇਣ ਵਾਲਾ ਨਾਮ ਮਾਨੋ ਉਸ ਦੇ) ਹਿਰਦੇ ਵਿੱਚ ਸਮਾਅ ਰਿਹਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਦੇ) ਮਥੇ ਉਤੇ ਵੱਡਾ ਭਾਗ ਹੋਵੇ (ਉਸ ਨੂੰ) ਗੁਰੂ ਦੀ ਬਾਣੀ ਦੁਆਰਾ ਸਹਜ ਬੈਰਾਗ (ਪ੍ਰਾਪਤ ਹੁੰਦਾ ਹੈ)।੪।੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਉਪਦੇਸ਼ ਦੁਆਰਾ ਰਸਨਾ ਨਾਮ ਦੇ ਜਾਪ ਵਿੱਚ ਲਗਦੀ ਹੈ ਅਤੇ ਇਸੇ ਤਰ੍ਹਾਂ ਸਰੀਰ ਦੇ ਬਾਕੀ ਅੰਗ ਵੀ ਨਾਮ ਦੇ ਰਸੀਏ ਬਣ ਕੇ ਤ੍ਰਿਪਤ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਗੁਰਬਾਣੀ ਤੇ ਨਾਮ ਦੇ ਰੰਗ ਨਾਲ ਬੈਰਾਗ ਪੈਦਾ ਹੁੰਦਾ ਹੈ ਅਤੇ ਬੈਰਾਗ ਨਾਲ ਹਰੀ ਦੀ ਪ੍ਰਾਪਤੀ ਹੁੰਦੀ ਹੈ:-

**ਬੈਰਾਗੈ ਤੇ ਹਰਿ ਪਾਈਐ, ਹਰਿ ਸਿਉ ਰਹੈ ਸਮਾਇ ॥** [ਪੰਨਾ ੪੯੦

**ਵਡਹੰਸੁ ਮਹਲਾ ੩ ॥ ਪੂਰੇ ਗੁਰ ਤੇ, ਨਾਮੁ ਪਾਇਆ ਜਾਇ ॥ ਸਚੈ ਸਬਦਿ, ਸਚਿ ਸਮਾਇ ॥੧॥ ਏ ਮਨ! ਨਾਮੁ ਨਿਧਾਨੁ ਤੂ ਪਾਇ ॥ ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ਰਹਾਉ॥ ਗੁਰ ਕੈ ਸਬਦਿ, ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ, ਵਸੈ ਮਨਿ ਆਇ ॥੨॥ ਭਰਮੇ ਭੂਲਾ ਫਿਰੈ ਸੰਸਾਰੁ ॥ ਮਰਿ ਜਨਮੈ, ਜਮੁ ਕਰੇ ਖੁਆਰੁ ॥੩॥ ਨਾਨਕ, ਸੇ ਵਡਭਾਗੀ, ਜਿਨ ਹਰਿਨਾਮੁ ਧਿਆਇਆ॥ ਗੁਰ ਪਰਸਾਦੀ, ਮੰਨਿ ਵਸਾਇਆ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਚਹੁੰ।

**ਪਦ ਅਰਥ** : ਰਜਾਇ-ਹੁਕਮ, ਭਾਣਾ। ਮੰਨਿ-ਮੰਨਣ ਕਰਕੇ।

**ਅਰਥ** : ਪੂਰੇ ਗੁਰੂ ਤੋਂ ਹੀ ਨਾਮ ਪ੍ਰਾਪਤ ਕੀਤਾ ਜਾ ਸਕਦਾ ਹੈ। ਸੱਚੇ ਸ਼ਬਦ ਦੁਆਰਾ, ਸੱਚ ਵਿੱਚ ਸਮਾਇਆ ਜਾ ਸਕੀਦਾ ਹੈ।੧।

ਹੇ ਮੇਰੇ ਮਨ! ਤੂੰ ਨਾਮ ਰੂਪੀ ਖਜ਼ਾਨਾ ਪਾ ਲੈ। (ਕਿਵੇਂ? ਉਤਰ) ਆਪਣੇ ਗੁਰੂ ਦੀ ਰਜ਼ਾ ਮੰਨ ਲੈ।੧।ਰਹਾਉ।

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ (ਆਪਣੇ ਮਨ) ਵਿਚੋਂ (ਪਾਪਾਂ ਦੀ) ਮੈਲ ਦੂਰ ਕਰ। (ਇਸ ਤਰ੍ਹਾਂ) ਨਿਰਮਲ ਨਾਮ ਮਨ ਵਿੱਚ ਆ ਕੇ ਵਸ ਜਾਂਦਾ ਹੈ।੨।

(ਇਹ) ਜਗਤ ਭਰਮ ਵਿੱਚ ਭੁਲਾ (ਹੋਇਆ ਭਟਕਿਆ) ਫਿਰਦਾ ਹੈ। ਇਹ ਮਰ ਕੇ ਜੰਮਦਾ ਹੈ (ਅਤੇ) ਜਮ (ਇਸ ਨੂੰ) ਖੁਆਰ ਕਰਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਵੱਡੇ ਭਾਗਾਂ ਵਾਲੇ (ਮਨੁੱਖ) ਹਨ, ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਹੈ। ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਨੇ ਨਾਮ ਨੂੰ) ਮਨ ਵਿੱਚ ਵਸਾਇਆ ਹੈ।੪।੮।

## ਸਾਰੰਸ਼ ਅਤੇ ਸਿਧਾਂਤ

ਨਾਮ ਦਾ ਦਾਤਾ ਸਤਿਗੁਰੂ ਹੈ। ਪਰ ਇਹ ਨਾਮ ਗੁਰੂ ਦੀ ਰਜ਼ਾ ਵਿੱਚ ਟੁਰਿਆਂ ਮਿਲਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਮਨ ਵਿੱਚੋਂ ਵਿਸ਼ੇ ਵਿਕਾਰਾਂ ਦੀ ਮੈਲ ਕਢੀਏ ਤਾਂ ਇਹ ਨਿਰਮਲ ਹੁੰਦਾ ਹੈ।

ਗਈ ਤਦੋਂ ਸਚ (ਰੂਪ ਪਰਮਾਤਮਾ) ਮਨ ਵਿੱਚ ਆ ਕੇ ਵਸ ਗਿਆ। (ਫਿਰ ਜੀਵ) ਸਚ ਕਮਾਉਂਦਾ ਹੈ (ਅਤੇ) ਸੱਚ ਵਿੱਚ ਟਿਕਿਆ ਰਹਿੰਦਾ ਹੈ, ਸੱਚੇ (ਸਿਰਜਣਹਾਰ) ਨੂੰ ਸੇਵ ਕੇ (ਉਸੇ ਵਿੱਚ ਹੀ) ਸਮਾਅ ਜਾਂਦਾ ਹੈ।੪।੯।੧੨।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਇਕ ਮਿਆਨ ਵਿੱਚ ਦੋ ਤਲਵਾਰਾਂ ਨਹੀਂ ਟਿੱਕ ਸਕਦੀਆਂ ਇਸੇ ਤਰ੍ਹਾਂ ਹਉਮੈ ਤੇ ਨਾਮ ਦਾ ਪਰਸਪਰ ਵਿਰੋਧ ਹੈ। ਗੁਰਦੇਵ ਪਿਤਾ ਜੀ ਦੇ ਬਚਨ ਹਨ:—

**ਹਉਮੈ ਜਾਈ, ਤਾ ਕੰਤ ਸਮਾਈ ॥** [ਪੰਨਾ ੭੫੦

ਹਉਮੈ ਕੂੜ ਹੈ ਤੇ ਕੰਤ ਸੱਚੁ ਹੈ। ਭਗਤੀ ਤੋਂ ਬਿਨਾ ਕਰਤੇ ਦਾ ਮਿਲਾਪ ਨਹੀਂ ਹੋ ਸਕਦਾ। ਹਉਮੈ ਨੂੰ ਦੂਰ ਕਰਨ ਦੀ ਦਵਾਈ ਨਾਮ ਹੈ। ਨਾਮ ਦੀ ਕਮਾਈ ਕੀਤਿਆਂ ਹੀ ਸਾਈਂ ਵਿੱਚ ਸਮਾਈ ਹੁੰਦੀ ਹੈ।

## ਵਡਹੰਸੁ ਮਹਲਾ ੪ ਘਰੁ ੧

**੧ੴ ਸਤਿਗੁਰ ਪ੍ਰਸਾਦਿ ॥ ਸੇਜ ਏਕ, ਏਕੋ ਪ੍ਰਭੁ ਠਾਕੁਰੁ ॥ ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥ ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥ ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ, ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ਰਹਾਉ॥ ਮੈ ਅਵਗਣ ਭਰਪੂਰਿ ਸਰੀਰੇ ॥ ਹਉ ਕਿਉਕਰਿ ਮਿਲਾ, ਆਪਣੇ ਪ੍ਰੀਤਮ ਪੂਰੇ ॥੨॥ ਜਿਨਿ ਗੁਣਵੰਤੀ, ਮੇਰਾ ਪ੍ਰੀਤਮੁ ਪਾਇਆ ॥ ਸੇ ਮੈ ਗੁਣ ਨਾਹੀ, ਹਉ ਕਿਉ ਮਿਲਾ ਮੇਰੀ ਮਾਇਆ ॥੩॥ ਹਉ ਕਰਿ ਕਰਿ ਥਾਕਾ, ਉਪਾਵ ਬਹੁਤੇਰੇ ॥ ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਜਾਸਾਂ, ਹਉਂ, ਕਿਉਂ, ਮਿਲਾਂ, ਨਾਹੀਂ।

**ਪਦ ਅਰਥ :** ਰਾਵੇ-ਅਨੰਦ ਮਾਣਦਾ ਹੈ। ਭਰਪੂਰਿ-ਭਰੇ ਹੋਏ। ਗੁਣਵੰਤੀ-ਗੁਣਾਂ ਵਾਲੀ। ਉਪਾਵ-ਜਤਨ।

**ਅਰਥ :** (ਹੇ ਭਾਈ ! ਹਿਰਦੇ ਰੂਪੀ) ਸੇਜ ਇਕ (ਹੈ ਅਤੇ ਉਸ ਉਤੇ) ਇਕੋ ਮਾਲਕ ਪ੍ਰਭੂ (ਬਿਰਾਜਦਾ ਹੈ)। ਗੁਰਮੁਖ (ਜੀਉੜਾ) ਸੁੱਖਾਂ ਦੇ ਸਮੁੰਦਰ ਹਰੀ ਦਾ ਅਨੰਦ ਮਾਣਦਾ ਹੈ।੧।

(ਹੇ ਭਾਈ!) ਮੇਰੇ ਮਨ ਵਿੱਚ ਪ੍ਰਭੂ ਦੇ ਮਿਲਣ ਲਈ ਪ੍ਰੇਮ ਤੇ ਆਸਾ ਹੈ। ਪੂਰਾ ਗੁਰੂ (ਮੈਨੂੰ) ਮੇਰਾ ਪ੍ਰੀਤਮ ਮਿਲਾ ਦੇਵੇ, ਮੈਂ ਆਪਣੇ ਗੁਰੂ ਤੋਂ ਸਦਕੇ-ਕੁਰਬਾਨ ਜਾਵਾਂਗੀ।੧।ਰਹਾਉ।

ਮੇਰੇ ਸਰੀਰ ਵਿੱਚ (ਸਾਰੇ) ਔਗੁਣ ਭਰੇ ਪਏ ਹਨ ਮੈਂ (ਗੁਣਾਂ ਤੋਂ ਬਿਨਾ) ਆਪਣੇ ਪੂਰੇ ਪ੍ਰੀਤਮ ਨੂੰ ਕਿਵੇਂ ਮਿਲ ਸਕਦੀ ਹਾਂ? (ਭਾਵ ਨਹੀਂ ਮਿਲ ਸਕਦੀ)।੨।

ਜਿਸ (ਜੀਵ-ਇਸਤਰੀ) ਨੇ ਮੇਰੇ (ਪ੍ਰਭੂ) ਪ੍ਰੀਤਮ ਨੂੰ ਪਾ ਲਿਆ ਹੈ (ਉਹ) ਗੁਣਾਂ ਵਾਲੀ

(ਵਡਭਾਗਣ ਇਸਤਰੀ ਹੈ)। ਹੇ ਮੇਰੀ ਮਾਂ! ਮੇਰੇ ਵਿੱਚ ਉਹ ਗੁਣ ਨਹੀਂ ਹਨ (ਇਸ ਲਈ ਮੈਂ ਹਰੀ) ਪ੍ਰੀਤਮ ਨੂੰ ਕਿਸ ਤਰ੍ਹਾਂ ਮਿਲਾਂ?।੩।

(ਹੇ ਮਾਂ!) ਮੈਂ (ਪ੍ਰੀਤਮ ਨੂੰ ਮਿਲਣ ਲਈ) ਜਤਨ (ਹੀਲੇ) ਕਰ ਕਰ ਕੇ ਥੱਕ ਗਿਆ ਹਾਂ। (ਪਰ ਉਹ ਹਰੀ ਮੈਨੂੰ ਮਿਲਿਆ ਨਹੀਂ, ਇਸ ਲਈ) ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਮੇਰੇ ਹਰੀ! (ਮੈਂ) ਗਰੀਬ ਨੂੰ (ਤੁਸੀਂ ਆਪ ਹੀ ਆਪਣੇ ਚਰਨਾ ਵਿੱਚ) ਰਖ ਲਵੋ ਜੀ।੪।੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਣ ਦਾ ਮਾਰਗ ਪ੍ਰੇਮ ਹੈ। ਇਹ ਪ੍ਰੇਮ ਓਦੋਂ ਪੈਦਾ ਹੁੰਦਾ ਹੈ ਜਦੋਂ ਸਰੀਰ ਹੰਗਤਾ ਤੇ ਮਮਤਾ ਤੋਂ ਮੁਕਤ ਹੁੰਦਾ ਹੈ ਅਤੇ ਏਕੇ ਨਾਲ ਸਾਂਝ ਪਾਉਂਦਾ ਹੈ। ਸਿਧਾਂਤ ਇਹ ਹੈ ਕਿ ਪ੍ਰੀਤਮ ਨੂੰ ਮਿਲਣ ਲਈ ਸੋਹਾਗਣੀਆਂ (ਗੁਣਵੰਤੀਆਂ) ਵਾਲੇ ਗੁਣ ਪੈਦਾ ਕੀਤੇ ਜਾਣ। ਨਿਮਰਤਾ ਤੇ ਜੋਦੜੀ ਤੋਂ ਬਿਨਾ ਹੋਰ ਕੋਈ ਉਪਾਉ ਕਾਰਗਰ ਸਾਬਤ ਨਹੀਂ ਹੁੰਦਾ।

**ਵਡਹੰਸੁ ਮਹਲਾ ੪ ॥ ਮੇਰਾ ਹਰਿਪ੍ਰਭੁ ਸੁੰਦਰੁ, ਮੈ ਸਾਰ ਨ ਜਾਣੀ ॥ ਹਉ ਹਰਿਪ੍ਰਭੁ ਛੋਡਿ, ਦੂਜੈ ਲੋਭਾਣੀ ॥੧॥ ਹਉ ਕਿਉਕਰਿ ਪਿਰ ਕਉ ਮਿਲਉ ਇਆਣੀ ॥ ਜੋ ਪਿਰ ਭਾਵੈ ਸਾ ਸੋਹਾਗਣਿ, ਸਾਈ ਪਿਰ ਕਉ ਮਿਲੈ ਸਿਆਣੀ ॥੧॥ਰਹਾਉ॥ ਮੈ ਵਿਚਿ ਦੋਸ, ਹਉ ਕਿਉਕਰਿ ਪਿਰੁ ਪਾਵਾ ॥ ਤੇਰੇ ਅਨੇਕ ਪਿਆਰੇ, ਹਉ ਪਿਰ ਚਿਤਿ ਨ ਆਵਾ ॥੨॥ ਜਿਨਿ ਪਿਰੁ ਰਾਵਿਆ, ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ, ਹਉ ਕਿਆ ਕਰੀ ਦੁਹਾਗਣਿ ॥੩॥ ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮਹੀਣ, ਕਬਹੀ ਗਲਿ ਲਾਵੈ ॥੪॥ ਤੂ ਪਿਰੁ ਗੁਣਵੰਤਾ, ਹਉ ਅਉਗੁਣਿਆਰਾ ॥ ਮੈ ਨਿਰਗੁਣ ਬਖਸਿ, ਨਾਨਕੁ ਵੇਚਾਰਾ ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਹਉਂ, ਕਿਉਂ ਕਰਿ, ਮਿਲਉਂ, ਪਾਵਾਂ, ਆਵਾਂ, ਕਰੀਂ।

**ਪਦ ਅਰਥ** : ਸਾਰ-ਕਦਰ। ਰਾਵਿਆ-ਮਾਣਿਆ।

**ਅਰਥ** : ਮੇਰਾ ਹਰੀ ਪ੍ਰਭੂ (ਪਤੀ) ਸੋਹਣਾ ਹੈ (ਪਰ) ਮੈਂ (ਆਪਣੇ ਪਤੀ ਦੀ) ਕਦਰ ਨਹੀਂ ਜਾਣੀ (ਅਵੇਸਲੀ ਹੀ ਰਹੀ)। ਮੈਂ (ਉਸ) ਹਰੀ ਪ੍ਰਭੂ ਨੂੰ ਛੱਡ ਕੇ ਦੂਜੇ (ਭਾਵ ਮਾਇਆ ਦੇ ਮੋਹ) ਵਿੱਚ ਲੁਭਾਇਮਾਨ ਰਹੀ।੧।

ਮੈਂ ਇਆਣੀ ਕਿਸ ਤਰ੍ਹਾਂ ਪਤੀ ਨੂੰ ਮਿਲ ਸਕਦੀ ਹਾਂ? (ਅਸਲ ਵਿੱਚ) ਉਹ ਸੁਹਾਗਣਿ (ਇਸਤਰੀ) ਹੈ ਜੋ (ਆਪਣੇ) ਪਤੀ ਨੂੰ ਭਾਉਂਦੀ ਹੈ, ਓਹੀ ਅਕਲ ਵਾਲੀ (ਇਸਤਰੀ) ਪਤੀ (ਪਰਮੇਸ਼ਰ) ਨੂੰ ਮਿਲਦੀ ਹੈ।੧।ਰਹਾਉ।

(ਹੇ ਪ੍ਰਭੂ!) ਮੇਰੇ ਵਿੱਚ (ਅਣਗਿਣਤ) ਦੋਸ਼ (ਗੁਨਾਹ) ਹਨ, ਮੈਂ (ਤੈਂ) ਪਤੀ ਨੂੰ ਕਿਸ ਤਰ੍ਹਾਂ

ਪਾਵਾਂ? (ਭਾਵ ਮਿੱਲਾਂ) । ਤੇਰੇ ਅਨੇਕਾਂ ਪਿਆਰੇ ਹਨ (ਇਸ ਲਈ) ਮੈਂ (ਤੈਂ) ਪਤੀ ਦੇ ਚਿਤ ਵਿੱਚ (ਯਾਦ ਹੀ) ਨਹੀਂ ਆ ਰਹੀ।੨।

ਜਿਸ (ਇਸਤਰੀ) ਨੇ ਪਤੀ ਦਾ ਆਨੰਦ ਮਾਣਿਆ ਹੈ, ਉਹ ਨੇਕ ਸੁਹਾਗਣਿ ਹੈ। (ਸੁਹਾਗਣਾਂ ਵਾਲੇ) ਓਹ ਗੁਣ ਮੇਰੇ ਵਿੱਚ ਨਹੀਂ ਹਨ ਮੈਂ (ਪਤੀ ਤੋਂ ਵਿਛੜੀ ਹੋਈ) ਦੁਹਾਗਣ ਕੀ ਕਰ ਸਕਦੀ ਹਾਂ?।੩।

ਸੁਹਾਗਣ (ਇਸਤਰੀ) ਸਦਾ ਹੀ ਪਤੀ ਨੂੰ ਮਾਣਦੀ ਹੈ। (ਪਰ) ਮੈਂ ਕਰਮਾਂ ਤੋਂ ਹੀਣੀ ਨੂੰ ਕਦੇ (ਆਪਣੇ) ਗਲੇ ਨਾਲ ਲਾ ਲਵੇ (ਤਾਂ ਮੈਂ ਸ਼ੁਕਰ ਕਰਾਂਗੀ)।੪।

ਤੂੰ ਪਤੀ (ਪਰਮੇਸ਼ਰ) ਗੁਣਾਂ ਵਾਲਾ ਹੈਂ (ਅਤੇ) ਮੈਂ ਅਉਗਣਾਂ ਨਾਲ ਭਰਿਆ ਹੋਇਆ ਹਾਂ। (ਇਸ ਲਈ ਮੈਂ) ਨਾਨਕ (ਬੇਨਤੀ ਕਰਦਾ ਹਾਂ ਕਿ) ਹੇ ਪ੍ਰਭੂ! ਮੈਂ ਗੁਣਾਂ ਤੋਂ ਸਖਣੇ ਤੇ ਵਿਚਾਰੇ ਨੂੰ ਬਖਸ਼ ਲੈ (ਭਾਵ ਆਪਣੇ ਗਲੇ ਨਾਲ ਲਾ ਲੈ)।੫।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਜੀਵ-ਇਸਤਰੀ ਨੇ ਆਪਣੀ ਅਗਿਆਨਤਾ ਤੇ ਪ੍ਰਭੂ ਦੀ ਬੇਅੰਤਤਾ ਨੂੰ ਬੜੇ ਨਿਮਰ ਭਾਵੀ ਸ਼ਬਦਾਂ ਨਾਲ ਵਰਣਨ ਕੀਤਾ ਹੈ । ਆਪਣੇ ਅਉਗਣਾਂ ਦੋਸ਼ਾਂ ਦਾ ਇਕਬਾਲ ਕਰਕੇ ''ਮੈ ਨਿਰਗੁਣ ਬਖਸਿ ਨਾਨਕ ਵੇਚਾਰਾ'' ਆਖਣਾ ਇਹ ਮਿਲਾਪ ਲਈ ਅਰਦਾਸਿ ਹੈ । ਅਸਲ ਵਿੱਚ ਇਹ ਪ੍ਰਭੂ ਮਿਲਾਪ ਦਾ ਸਭ ਤੋਂ ਉਤਮ ਸਾਧਨ ਹੈ ।

## ਵਡਹੰਸੁ ਮਹਲਾ ੪ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਮੈ ਮਨਿ ਵਡੀ ਆਸ ਹਰੇ, ਕਿਉ ਕਰਿ ਹਰਿਦਰਸਨੁ ਪਾਵਾ ॥ ਹਉ ਜਾਇ ਪੂਛਾ ਅਪਨੇ ਸਤਗੁਰੈ, ਗੁਰ ਪੂਛਿ, ਮਨੁ ਮੁਗਧੁ ਸਮਝਾਵਾ ॥ ਭੂਲਾ ਮਨੁ ਸਮਝੈ ਗੁਰ ਸਬਦੀ, ਹਰਿ ਹਰਿ ਸਦਾ ਧਿਆਏ ॥ ਨਾਨਕ, ਜਿਸੁ ਨਦਰਿ ਕਰੇ ਮੇਰਾ ਪਿਆਰਾ, ਸੋ ਹਰਿ ਚਰਣੀ ਚਿਤੁ ਲਾਏ ॥ ੧ ॥ ਹਉ ਸਭਿ ਵੇਸ ਕਰੀ ਪਿਰ ਕਾਰਣਿ, ਜੇ ਹਰਿਪ੍ਰਭ ਸਾਚੇ ਭਾਵਾ ॥ ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ, ਹਉ ਕਿਉ ਕਰਿ ਧੀਰਜੁ ਪਾਵਾ ॥ ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ, ਸੋ ਪਿਰੁ ਰਤਾ ਮੇਰਾ ਅਵਰਾ ॥ ਨਾਨਕ, ਧਨੁ ਧੰਨੁ ਧੰਨੁ ਸੋਹਾਗਣਿ, ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥ ਹਉ ਜਾਇ ਪੂਛਾ ਸੋਹਾਗ ਸੋਹਾਗਣਿ, ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥ ਮੈ ਊਪਰਿ ਨਦਰਿ ਕਰੀ ਪਿਰਿ ਸਾਚੈ, ਮੈ ਛੋਡਿਅੜਾ ਮੇਰਾ ਤੇਰਾ ॥ ਸਭੁ ਮਨੁ ਤਨੁ ਜੀਉ ਕਰਹੁ ਹਰਿਪ੍ਰਭ ਕਾ, ਇਤੁ ਮਾਰਗਿ ਭੈਣੇ ਮਿਲੀਐ ॥ ਆਪਨੜਾ ਪ੍ਰਭੁ ਨਦਰਿ ਕਰਿ ਦੇਖੈ, ਨਾਨਕ, ਜੋਤਿ ਜੋਤੀ ਰਲੀਐ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਕਿਉਂ, ਪਾਵਾਂ, ਹਉਂ, ਪੁਛਾਂ, ਸਮਝਾਵਾਂ, ਕਰੀਂ, ਭਾਵਾਂ, ਸੀਂਗਾਰੁ, ਸੀਂਗਾਰੀ।

**ਪਦ ਅਰਥ:** ਹਰੇ-ਹਰੀ ਦਾ। ਮੁਗਧੁ-ਮੂਰਖ। ਧੀਰਜੁ-ਸ਼ਾਂਤੀ। ਸਿੰਗਾਰੀ-ਮੈਂ ਸ਼ਿੰਗਾਰਦੀ ਹਾਂ। ਅਵਰਾ-ਹੋਰਨਾਂ ਵਿੱਚ। ਰਾਵਿਅੜਾ-ਰਾਵਿਆ, ਆਨੰਦ ਮਾਣਿਆ। ਸਵਰਾ-ਸਵਾਰਿਆ, ਹੋਇਆ, ਸੋਹਣਾ। ਜਾਇ-ਜਾ ਕੇ। ਆਪਨੜਾ-ਆਪਣਾ।

**ਅਰਥ** : ਮੇਰੇ ਮਨ ਵਿੱਚ (ਇਹ) ਵੱਡੀ ਆਸ ਹੈ ਕਿ ਮੈਂ ਕਿਸ ਤਰ੍ਹਾਂ ਹਰੀ ਦਾ ਦਰਸ਼ਨ ਪਾਵਾਂ। (ਇਸ ਬਾਰੇ) ਮੈਂ ਆਪਣੇ ਸਤਿਗੁਰੂ ਪਾਸ ਜਾ ਕੇ ਪੁੱਛਾਂ (ਅਤੇ) ਗੁਰੂ ਨੂੰ ਪੁੱਛ ਕੇ (ਆਪਣੇ) ਮੂਰਖ ਮਨ ਨੂੰ (ਉਸੇ ਤਰ੍ਹਾਂ) ਸਮਝਾਵਾਂ। ਭੁੱਲਾ ਹੋਇਆ ਮਨ ਗੁਰੂ ਦੇ ਉਪਦੇਸ਼ ਦੁਆਰਾ ਸਮਝਦਾ ਹੈ (ਅਤੇ ਫਿਰ) ਸਦਾ ਹਰੀ ਹਰੀ ਸਿਮਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਉਤੇ) ਮੇਰਾ ਪਿਆਰਾ (ਗੁਰੂ ਆਪਣੀ ਕਿਰਪਾ) ਦ੍ਰਿਸ਼ਟੀ ਕਰਦਾ ਹੈ, ਉਹ (ਮਨੁੱਖ ਹਰੀ ਦੇ ਚਰਨ ਕਮਲਾਂ ਵਿੱਚ (ਆਪਣਾ) ਚਿਤ ਲਾਉਂਦਾ (ਜੋੜਦਾ) ਹੈ।੧।

ਮੈਂ ਆਪਣੇ ਪਤੀ ਦੀ ਪ੍ਰਸੰਨਤਾ ਲਈ ਓਹ ਸਾਰੇ ਵੇਸ ਕਰਦੀ ਹਾਂ ਜਿਨ੍ਹਾਂ ਨਾਲ ਸਚੇ ਹਰੀ ਪ੍ਰਭੂ ਨੂੰ ਚੰਗੀ ਲਗ ਜਾਵਾਂ। ਪਰ ਜਦੋਂ ਉਹ ਪਿਆਰਾ ਪਤੀ ਮੇਰੇ ਵਲ ਅੱਖ ਭਰ ਕੇ ਵੀ ਨਹੀਂ ਵੇਖਦਾ, ਫਿਰ ਦਸੋ ਮੈਂ ਕਿਸ ਤਰ੍ਹਾਂ ਸ਼ਾਂਤੀ ਪ੍ਰਾਪਤ ਕਰਾਂ?। ਜਿਸ ਪਤੀ ਦੀ ਪ੍ਰਸੰਨਤਾ ਲਈ ਮੈਂ ਵੱਡੇ ਤੋਂ ਵੱਡਾ ਸ਼ਿੰਗਾਰ ਕਰਦੀ ਹਾਂ, ਉਹ ਮੇਰਾ ਪ੍ਰਭੂ ਪਤੀ ਹੋਰਨਾਂ ਦੇ ਪਿਆਰ ਵਿੱਚ ਰੱਤਾ (ਲੀਨ) ਹੋਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸੁਹਾਗਣਿ ਜੀਵ ਇਸਤਰੀ ਧੰਨਤਾ ਯੋਗ ਹੈ ਜਿਸ ਨੇ ਸਚ ਤੇ ਸ੍ਰੇਸ਼ਟ ਰੂਪ ਪਤੀ ਨੂੰ ਰਾਵਿਆ ਹੈ।੨।

ਹੁਣ ਮੈਂ ਸੁਹਾਗਣ ਭਾਗਣ ਇਸਤਰੀ ਨੂੰ ਜਾ ਕੇ ਪੁਛਦੀ ਹਾਂ (ਕਿ ਹੇ ਭੈਣੇ! ਦਸ) ਤੂੰ ਕਿਸ ਤਰ੍ਹਾਂ ਪ੍ਰਭੂ-ਪਤੀ ਨੂੰ ਪ੍ਰਾਪਤ ਕੀਤਾ ਹੈ? (ਅਗੋਂ ਉਤਰ ਮਿਲਿਆ ਕਿ) ਮੇਰੇ ਉਤੇ ਸਚੇ ਪਤੀ-ਪਰਮੇਸ਼ਰ ਨੇ ਮਿਹਰ ਦੀ ਨਜ਼ਰ ਕੀਤੀ ਅਤੇ ਮੈਂ ਮੇਰ-ਤੇਰ ਵਾਲਾ ਸੁਭਾਵ ਛੱਡ ਦਿੱਤਾ। (ਤਾਂ ਤੇ ਹੇ ਭੈਣੇ! ਤੂੰ ਵੀ ਆਪਣਾ) ਮਨ, ਜਿੰਦ ਸਭ ਕੁਝ ਹਰੀ ਪ੍ਰਭੂ ਦੇ ਹਵਾਲੇ ਕਰ ਦੇ, ਇਸ ਮਾਰਗ ਤੇ ਇਸ ਤਰ੍ਹਾਂ ਚਲ ਕੇ ਉਸ ਪਤੀ-ਪਰਮੇਸ਼ਰ ਨੂੰ ਮਿਲ ਸਕੀਦਾ ਹੈ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਜਦ ਆਪਣਾ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਕਰਕੇ ਵੇਖਦਾ ਹੈਂ ਤਾਂ ਉਸ ਪਰਮ ਜੋਤੀ ਨਾਲ ਜੀਵ ਦੀ ਜੋਤਿ ਰਲ ਜਾਂਦੀ ਹੈ।੩।

**ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ, ਤਿਸੁ ਮਨੁ ਤਨੁ ਅਪਣਾ ਦੇਵਾ ॥ ਨਿਤ ਪਖਾ ਫੇਰੀ ਸੇਵ ਕਮਾਵਾ, ਤਿਸੁ ਆਗੈ ਪਾਣੀ ਢੋਵਾਂ ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ, ਜੋ ਹਰਿ ਹਰਿ ਕਥਾ ਸੁਣਾਏ ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ, ਨਾਨਕ ਮਨਿ ਆਸ ਪੁਜਾਏ ॥੪॥ ਗੁਰ ਸਜਣੁ ਮੇਰਾ ਮੇਲਿ ਹਰੇ, ਜਿਤੁ ਮਿਲਿ ਹਰਿਨਾਮੁ ਧਿਆਵਾ ॥ ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ, ਕਰਿ ਸਾਂਝੀ ਹਰਿ ਗੁਣ ਗਾਵਾਂ ॥ ਗੁਣ ਗਾਵਾ ਨਿਤ ਨਿਤ ਸਦ ਹਰਿ ਕੇ, ਮਨੁ ਜੀਵੈ ਨਾਮੁ ਸੁਣਿ ਤੇਰਾ ॥ ਨਾਨਕ, ਜਿਤੁ ਵੇਲਾ ਵਿਸਰੈ ਮੇਰਾ**

**ਸੁਆਮੀ, ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥ ਹਰਿ ਵੇਖਣ ਕਉ ਸਭੁ ਕੋਈ ਲੋਚੈ, ਸੋ ਵੇਖੈ ਜਿਸੁ ਆਪਿ ਵਿਖਾਲੇ ॥ ਜਿਸ ਨੋ ਨਦਰਿ ਕਰੇ ਮੇਰਾ ਪਿਆਰਾ, ਸੋ ਹਰਿ ਹਰਿ ਸਦਾ ਸਮਾਲੇ ॥ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ, ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥ ਨਾਨਕ, ਹਰਿਜਨ ਹਰਿ ਇਕੇ ਹੋਏ, ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਵਾਂ, ਫੇਰੀਂ, ਕਮਾਵਾਂ, ਕਰੀਂ, ਧਿਆਵਾਂ, ਪਾਸਹੁੰ, ਗਾਵਾਂ।

**ਪਦ ਅਰਥ** : ਦੇਇ-ਦੇਵੇ। ਦੇਵਾ-ਦੇ ਦਿਆਂ। ਪੁਜਾਏ-ਪੂਰੀ ਕਰ ਦੇਵੇ। ਗੋਸਟਿ-ਵਿਚਾਰ ਵਾਲੀਆਂ ਗਲਾਂ। ਸਾਂਝੀ-ਭਾਈਵਾਲੀ। ਸਮਾਲੇ-ਯਾਦ ਕਰਦਾ ਹੈ।

**ਅਰਥ** : ਜਿਹੜਾ ਮਨੁੱਖ ਮੈਨੂੰ ਹਰੀ ਪ੍ਰਭੂ ਪਤੀ ਦਾ ਸਨੇਹਾ ਦੇਵੇ ਮੈਂ ਉਸ ਨੂੰ ਆਪਣਾ ਤਨ ਮਨ ਭੇਟਾ ਕਰ ਦਿਆਂ। ਫਿਰ ਮੈਂ ਉਸ ਨੂੰ ਹਰ ਰੋਜ਼ ਪੱਖਾ ਝਲਾਂ, ਹੋਰ ਸੇਵਾ ਕਰਾਂ, ਉਸ ਅੱਗੇ ਪਾਣੀ ਢੋਵਾਂ (ਭਾਵ ਮੈਨੂੰ ਕਿਸੇ ਗਲੋਂ ਝਿਝਕ ਨਹੀਂ ਹੋਵੇਗੀ)। ਜਿਹੜਾ ਜਨ ਮੈਨੂੰ ਹਰੀ ਨਾਮ ਦੀ ਕਥਾ ਸੁਣਾਏ ਮੈਂ ਐਸੇ ਹਰੀ ਜਨ ਦੀ ਸੇਵਾ ਕਰਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰਾ) ਗੁਰੂ ਧੰਨਤਾ ਯੋਗ ਹੈ, (ਉਹ) ਪੂਰਾ ਸਤਿਗੁਰੂ ਹੈ, (ਮੇਰੇ) ਮਨ ਅੰਦਰ (ਜੋ) ਆਸ ਹੈ ਪੂਰੀ ਕਰ ਦੇਵੇ।੪।

ਹੇ ਹਰੀ! ਮੇਰਾ ਗੁਰੂ ਸਜਣ (ਮੈਨੂੰ) ਮਿਲਾ ਦੇ ਜਿਸ ਨੂੰ ਮਿਲ ਕੇ (ਮੈਂ ਆਪ) ਹਰੀ ਦਾ ਨਾਮ ਧਿਆਵਾਂ। ਗੁਰੂ ਸਤਿਗੁਰਾਂ ਪਾਸੋਂ (ਮੈਂ ਤੈਂ) ਹਰੀ ਦੀ ਗੋਸਟਿ (ਗੱਲਾਂ) ਪੁੱਛਾਂ, (ਉਸ ਨਾਲ) ਭਾਈਵਾਲੀ ਪਾ ਕੇ (ਤੈਂ) ਹਰੀ ਦੇ ਗੁਣ ਗਾਵਾਂ। (ਮੈਂ) ਹਰੀ ਦੇ ਗੁਣ ਹਰ ਰੋਜ਼ ਸਦਾ ਹੀ ਗਾਉਂਦਾ ਰਹਾਂ, ਤੇਰਾ ਨਾਮ ਸੁਣ ਕੇ ਮੇਰਾ ਮਨ ਜੀਉਂਦਾ ਰਹੇ। ਨਾਨਕ (ਗੁਰੂ ਜੀ ਆਪਣੇ ਮਨ ਦੀ ਹਾਲਤ ਦਸਦੇ ਹਨ ਕਿ) ਜਿਸ ਵੇਲੇ ਮੇਰਾ ਮਾਲਕ (ਮੈਨੂੰ) ਵਿਸਰ ਜਾਂਦਾ ਹੈ, ਉਸ ਵੇਲੇ ਮੇਰਾ ਜੀਉੜਾ ਮਰ ਜਾਂਦਾ ਹੈ।੫।

(ਹੇ ਭਾਈ!) ਹਰੀ ਨੂੰ ਵੇਖਣ ਲਈ ਹਰ ਕੋਈ ਤਾਂਘਦਾ ਹੈ (ਪਰ) ਓਹੀ ਵੇਖ ਸਕਦਾ ਹੈ ਜਿਸ ਨੂੰ ਹਰੀ ਆਪ ਵਿਖਾ ਦੇਵੇ। ਜਿਸ ਉਪਰ ਮੇਰਾ ਪਿਆਰਾ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹ ਹਰੀ ਨੂੰ ਸਦਾ ਸਿਮਰਦਾ ਹੈ। ਜਿਸ ਨੂੰ ਮੇਰਾ ਪੂਰਾ ਸਤਿਗੁਰੂ ਮਿਲ ਪਿਆ ਹੈ ਉਹ ਹਰੀ (ਨਾਮ) ਨੂੰ ਸਦਾ ਸਿਮਰਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦਾ ਦਾਸ ਤੇ ਹਰੀ ਇਕ ਰੂਪ ਹੋ ਗਏ ਹਨ, ਹਰੀ ਨੂੰ ਜਪ ਕੇ (ਹਰੀ ਦਾ ਜਨ) ਹਰੀ ਨਾਲ ਮਿਲ ਗਿਆ ਹੈ (ਭਾਵ ਉਸ ਨਾਲ ਅਭੇਦ ਹੋ ਗਿਆ) ਹੈ।੬।੧।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਚਾਰ ਪਦਿਆਂ ਵਾਲੇ ੬ ਅੰਕ ਹਨ। ਹਰੇਕ ਅੰਕ ਵਿੱਚ ਪ੍ਰਭੂ ਦਰਸ਼ਨ ਦੀ ਸਧਰ ਅਤੇ ਸਿਕ ਰੂਪਮਾਨ ਹੈ। ਇਸ ਸ਼ਬਦ ਦੇ ਤੀਜੇ ਅੰਕ ਵਿੱਚ ਪਤੀ-ਪਰਮੇਸ਼ਰ ਨੂੰ ਮਿਲਣ ਬਾਰੇ ਪਹਿਲਾਂ ਪ੍ਰਸ਼ਨ "... ਤੁਸੀ ਕਿਉ ਕਰਿ ਪਾਇਅੜਾ ਪ੍ਰਭੁ ਮੇਰਾ" ਅਤੇ ਫਿਰ ਉਸ ਦਾ ਉਤਰ ਦਿੱਤਾ ਹੈ:-

**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ, ਮੈ ਛੋਡਿਅੜਾ ਮੇਰਾ ਤੇਰਾ ॥**

ਇਸੇ ਤਰ੍ਹਾਂ "ਨਾਨਕ, ਜਿਤੁ ਵੇਲਾ ਵਿਸਰੈ ਮੇਰਾ ਸੁਆਮੀ, ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥" ਪੰਕਤੀ ਦੁਆਰਾ ਇਕ ਡੂੰਘੀ ਵੇਦਨਾ ਪ੍ਰਗਟਾਈ ਹੈ। ਸਿਧਾਂਤ ਇਹ ਹੈ ਕਿ ਜਿਨ੍ਹਾਂ ਜਗਿਆਸੂਆਂ ਨੂੰ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਂਦਾ ਹੈ ਉਹ ਨਾਮ-ਸਿਮਰਨ ਤੇ ਸੇਵਾ ਦੀ ਸਾਂਝ ਕਰਕੇ ਹਰੀ ਵਿੱਚ ਸਮਾਅ ਜਾਂਦੇ ਹਨ।

**ਵਡਹੰਸੁ ਮਹਲਾ ੫ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਅਤਿ ਊਚਾ, ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥ ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥ ਸੁਹਾਵੀ ਕਉਣੁ ਸੁ ਵੇਲਾ, ਜਿਤੁ ਪ੍ਰਭ ਮੇਲਾ ॥੧॥ਰਹਾਉ॥ ਲਾਖ ਭਗਤ, ਜਾ ਕਉ ਆਰਾਧਹਿ ॥ ਲਾਖ ਤਪੀਸਰ, ਤਪੁ ਹੀ ਸਾਧਹਿ ॥ ਲਾਖ ਜੋਗੀਸਰ, ਕਰਤੇ ਜੋਗਾ ॥ ਲਾਖ ਭੋਗੀਸਰ, ਭੋਗਹਿ ਭੋਗਾ ॥੨॥ ਘਟਿ ਘਟਿ ਵਸਹਿ, ਜਾਣਹਿ ਥੋਰਾ ॥ ਹੈ ਕੋਈ ਸਾਜਣੁ ਪਰਦਾ ਤੋਰਾ ॥ ਕਰਉ ਜਤਨ, ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥੩॥ ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ, ਸਗਲ ਮਿਟਾਇਆ ॥ ਮਹਲਿ ਬੁਲਾਇਆ ਪ੍ਰਭ ਅੰਮ੍ਰਿਤ ਭੂੰਚਾ ॥ ਕਹੁ ਨਾਨਕ, ਪ੍ਰਭੁ ਮੇਰਾ ਊਚਾ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ ;** ਆਰਾਧਹਿਂ, ਸਾਧਹਿਂ, ਭੋਗਹਿਂ, ਵਸਹਿਂ, ਜਾਣਹਿਂ, ਕਰਉਂ, ਦੇਈਂ।

**ਨੋਟ-** 'ਪਾਰਾਵਾਰ' ਦਾ ਉਚਾਰਨ 'ਪਾਰਾਂਵਾਰ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਅਤਿ-ਬਹੁਤ ਹੀ। ਪਾਰਾਵਾਰ-ਪਾਰਲਾ ਤੇ ਉਰਾਰਲਾ (ਪਾਸਾ)। ਕੋਟਿ-ਕ੍ਰੋੜਾਂ (ਵਾਰੀ)। ਧਾਵੈ-ਧਾਉਂਦਾ, ਦੌੜਦਾ ਫਿਰੇ। ਇਕੁ ਤਿਲੁ-ਤਿਲ ਜਿਤਨਾ, ਰਤਾ ਭਰ। ਮਹਲੁ-ਸਰੂਪ। ਸੁਹਾਵੀ-ਸੋਹਣੀ (ਘੜੀ)। ਜਿਤੁ-ਜਿਸ (ਵੇਲੇ)। ਮੇਲਾ-ਮਿਲਾਪ। ਆਰਾਧਹਿ-ਅਰਾਧਦੇ (ਸਿਮਰਦੇ) ਹਨ। ਸਾਧਹਿ-ਸਾਧਦੇ ਹਨ। ਭੋਗਹਿ-ਭੋਗਦੇ ਹਨ। ਥੋਰਾ-ਥੋੜੇ (ਮਨੁੱਖ)। ਹੈ ਕੋਈ-ਕੋਈ (ਵਿਰਲਾ) ਹੈ। ਤੋਰਾ-ਤੋੜਿਆ। ਕਰਉ-ਮੈਂ ਕਰਦਾ ਹਾਂ। ਦੇਈ-ਮੈਂ ਦਿੰਦਾ ਹਾਂ। ਪਹਿ-ਪਾਸ। ਹਮਾਰਾ-ਮੇਰਾ। ਮਹਲਿ-ਮਹਲ (ਹਜ਼ੂਰੀ) ਵਿੱਚ। ਭੂੰਚਾ-ਛਕਿਆ।

**ਅਰਥ :** (ਹੇ ਭਾਈ!) ਉਸ (ਪ੍ਰਭੂ ਦਾ) ਦਰਬਾਰ ਬਹੁਤ ਉਚਾ ਹੈ। (ਉਸ ਦੇ) ਪਾਰਲੇ ਤੇ ਉਰਾਰਲੇ (ਪਾਸੇ) ਦਾ ਥੋੜਾ ਜਿਹਾ ਅੰਤ ਭੀ ਨਹੀਂ ਪੈ ਸਕਦਾ। (ਕੋਈ ਮਨੁੱਖ ਭਾਵੇਂ) ਲੱਖਾਂ, ਕ੍ਰੋੜਾਂ ਵਾਰੀ (ਉਸ ਦਾ ਅੰਤ ਲੈਣ ਲਈ) ਦੌੜਦਾ ਫਿਰੇ (ਪਰ) ਉਸ (ਦੇ) ਸਰੂਪ ਦਾ ਤਿਲ ਜਿਤਨਾ (ਭੇਦ ਭੀ) ਨਹੀਂ ਪਾ ਸਕਦਾ।੧।

(ਹੇ ਭਾਈ!) ਜਿਸ ਵੇਲੇ ਪ੍ਰਭੂ ਦਾ ਮਿਲਾਪ (ਹੋਵੇ, ਉਹ ਕੈਸੀ) ਸ਼ੋਭਨੀਕ (ਘੜੀ ਅਤੇ)

ਸੁਹਾਵਣਾ ਸਮਾਂ ਹੁੰਦਾ ਹੈ।੧।ਰਹਾਉ।

ਲੱਖਾਂ ਭਗਤ ਜਿਸ ਨੂੰ ਅਰਾਧਦੇ ਹਨ। ਲੱਖਾਂ ਵੱਡੇ ਤਪੀ, ਤਪ ਹੀ ਸਾਧਦੇ ਹਨ। ਲੱਖਾਂ ਵੱਡੇ ਜੋਗੀ ਜੋਗ (ਸਾਧਨਾ) ਕਰਦੇ ਹਨ (ਅਤੇ) ਲੱਖਾਂ ਹੀ ਵਡੇ ਭੋਗੀ (ਮਾਇਕ ਪਦਾਰਥਾਂ ਨੂੰ) ਭੋਗਦੇ ਰਹਿੰਦੇ ਹਨ।੨।

(ਹੇ ਪ੍ਰਭੂ! ਤੂੰ) ਹਰੇਕ ਵਿੱਚ ਵਸਦਾ ਹੈਂ (ਪਰ ਓਹ) ਥੋੜੇ ਹੀ ਹਨ (ਜੋ ਇਸ ਭੇਦ ਨੂੰ) ਜਾਣਦੇ ਹਨ। ਕੋਈ (ਵਿਰਲਾ ਅਜਿਹਾ) ਸਜਣ ਹੈ (ਜਿਸ ਨੇ ਇਸ ਭਰਮ ਦਾ) ਪੜਦਾ ਤੋੜਿਆ ਹੈ। (ਮੈਂ ਇਹ) ਜਤਨ ਕਰਦਾ ਹਾਂ (ਕਿ ਪਰਦਾ ਤੋੜਨ ਵਾਲਾ ਪੁਰਖ ਮੇਰੇ ਤੇ) ਮਿਹਰਬਾਨ ਹੋ ਜਾਵੇ ਮੈਂ ਉਸ (ਪੁਰਖ) ਤੋਂ (ਆਪਣਾ) ਜੀਊੜਾ ਵਾਰ ਦਿਆਂ (ਕੁਰਬਾਨ ਕਰ ਦਿਆਂ)।੩।

(ਹੇ ਭਾਈ!) ਫਿਰਦਿਆਂ ਫਿਰਦਿਆਂ ਮੈਂ ਸੰਤ (ਗੁਰਾਂ) ਪਾਸ ਆਇਆ, (ਉਨ੍ਹਾਂ ਨੇ) ਮੇਰਾ ਸਾਰਾ ਦੁਖ, ਭਰਮ ਦੂਰ ਕਰ ਦਿੱਤਾ। (ਜਦੋਂ ਮੈਨੂੰ) ਮਹਿਲ ਵਿੱਚ ਸਦਿਆ ਗਿਆ (ਤਾਂ ਮੈਂ ਉਸ) ਪ੍ਰਭੂ ਦੇ ਅੰਮ੍ਰਿਤ (ਨਾਮ ਦਾ ਰੱਸ) ਮਾਣਿਆ। ਨਾਨਕ (ਤੂੰ) ਆਖ ਕਿ ਮੇਰਾ ਪ੍ਰਭੂ (ਸਭ ਤੋਂ) ਉਚਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਤੋਂ ਇਹ ਉਪਦੇਸ਼ ਮਿਲਦਾ ਹੈ ਕਿ ਪ੍ਰਭੂ ਬੇਅੰਤ ਹੈ ਉਸ ਦਾ ਅੰਤ ਕੋਈ ਜੀਵ ਵੀ ਨਹੀਂ ਪਾ ਸਕਦਾ ਭਾਵੇਂ ਉਹ ਕਿਤਨਾ ਹੀ ਜਪੀਆ, ਤਪੀਆ ਅਤੇ ਜੋਗੀ ਕਿਉਂ ਨਾ ਹੋਵੇ। ਰਹਾਉ ਵਾਲੀ ਪੰਕਤੀ ਪ੍ਰਸ਼ਨ ਰੂਪ ਹੈ- 'ਸੁਹਾਵੀ ਕਉਣ ਸੁ ਵੇਲਾ ਜਿਤ ਪ੍ਰਭ ਮੇਲਾ' ਇਸ ਦਾ ਉਤਰ ਇਹ ਹੈ ਕਿ ਪ੍ਰਭੂ ਨੂੰ ਮਿਲਣ ਲਈ ਕੋਈ ਵੇਲਾ ਨਿਸ਼ਚਿਤ ਨਹੀਂ ਹੈ। ਮਿਲਾਪ ਦਾ ਮੂਲ ਪ੍ਰਭੂ ਦੀ ਨਦਰਿ ਤੇ ਨਿਰਧਾਰਤ ਹੈ। ਨਦਰਿ ਤੋਂ ਬਿਨਾ ਬੇਅੰਤ ਪ੍ਰਭੂ ਦੇ ਮਹਿਲ ਵਿੱਚ ਅਪੜਨਾ ਅਸੰਭਵ ਹੈ।

**ਵਡਹੰਸੁ ਮਹਲਾ ੫ ॥ ਧਨੁ ਸੁ ਵੇਲਾ, ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥੧॥ ਜੀਅ ਕੇ ਦਾਤੇ, ਪ੍ਰੀਤਮ ਪ੍ਰਭ ਮੇਰੇ॥ ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ਰਹਾਉ॥ ਸਚੁ ਮੰਤ੍ਰੁ ਤੁਮਾਰਾ, ਅੰਮ੍ਰਿਤ ਬਾਣੀ॥ ਸੀਤਲ ਪੁਰਖ, ਦ੍ਰਿਸਟਿ ਸੁਜਾਣੀ ॥੨॥ ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥ ਆਇ ਨ ਜਾਵੈ, ਮੇਰਾ ਪ੍ਰਭੁ ਅਬਿਨਾਸੀ ॥੩॥ ਤੁਮ ਮਿਹਰਵਾਨ, ਦਾਸ ਹਮ ਦੀਨਾ ॥ ਨਾਨਕ, ਸਾਹਿਬੁ ਭਰਪੁਰਿ ਲੀਣਾ ॥੪॥੨॥**

**ਪਦ ਅਰਥ** : ਧਨੁ-ਧੰਨਤਾ ਯੋਗ। ਸੁ-ਉਹ। ਚਿਤੇਰੇ-ਚੇਤੇ ਕਰਕੇ, ਜਪ ਕੇ। ਮੰਤ੍ਰੁ-ਉਪਦੇਸ਼। ਦ੍ਰਿਸਟਿ-ਨਜ਼ਰ। ਸੁਜਾਣੀ-ਸਿਆਣੀ, ਚੰਗੀ। ਤਖਤਿ-ਤਖਤ ਉਤੇ। ਨਿਵਾਸੀ-ਨਿਵਾਸ ਕਰਨ ਵਾਲਾ। ਦੀਨਾ-ਨਿਮਾਣਾ। ਭਰਪੂਰਿ-ਭਰਪੂਰ। ਲੀਣਾ-ਲੀਨ (ਭਾਵ ਸਮਾਅ ਰਿਹਾ ਹੈ)।

**ਅਰਥ** : ਉਹ ਵੇਲਾ ਧੰਨਤਾ ਯੋਗ ਹੈ ਜਿਸ ਵੇਲੇ (ਪ੍ਰਭੂ ਦਾ) ਦਰਸ਼ਨ ਕਰੀਦਾ ਹੈ। ਮੈਂ (ਆਪਣੇ) ਸਤਿਗੁਰੂ ਦੇ ਚਰਨਾ ਤੋਂ (ਸਦਕੇ)ਹਾਂ (ਜਿਸ ਦੀ ਕਿਰਪਾ ਨਾਲ ਪ੍ਰਭੂ ਦਾ ਦਰਸ਼ਨ ਹੁੰਦਾ ਹੈ)।੧।

ਹੇ ਜੀਅ ਦਾਨ ਦੇਣ ਵਾਲੇ ਮੇਰੇ ਪਿਆਰੇ ਪ੍ਰਭੂ ਜੀ! (ਤੇਰਾ) ਨਾਮ ਚੇਤੇ ਕਰ ਕਰਕੇ (ਮੇਰਾ) ਮਨ ਜੀਉਂਦਾ ਹੈ।੧।ਰਹਾਉ।

(ਹੇ ਪ੍ਰਭੂ!) ਤੇਰਾ ਮੰਤਰ (ਉਪਦੇਸ਼) ਸਦਾ ਥਿਰ ਰਹਿਣ ਵਾਲਾ (ਅਤੇ) ਅੰਮ੍ਰਿਤ ਬਾਣੀ (ਜੀਵਨ ਦੇਣ ਵਾਲੀ)ਹੈ। ਹੇ ਸ਼ਾਂਤੀ ਦੇ(ਦਾਤੇ, ਸਤਿ) ਪੁਰਖ ਜੀ! (ਆਪ ਦੀ)ਅੰਮ੍ਰਿਤ ਦ੍ਰਿਸ਼ਟੀ (ਬਹੁਤ)ਚੰਗੀ ਹੈ।੨।

(ਹੇ ਪ੍ਰਭੂ!) ਤੇਰਾ ਹੁਕਮ ਸਦਾ ਥਿਰ ਰਹਿਣ ਵਾਲਾ (ਅਤੇ ਤੂੰ ਸਦਾ) ਤਖਤ ਉਤੇ ਨਿਵਾਸ ਕਰਨ ਵਾਲਾ (ਹੈਂ)। (ਹੇ ਭਾਈ!) ਮੇਰਾ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ, (ਉਹ ਸਦਾ) ਨਾਸ਼ ਤੋਂ ਰਹਿਤ ਹੈ।੩।

(ਹੇ ਪ੍ਰਭੂ!) ਅਸੀਂ ਨਿਮਾਣੇ ਜਿਹੇ (ਤੇਰੇ) ਸੇਵਕ ਹਾਂ (ਅਤੇ ਤੂੰ ਸਦਾ) ਮਿਹਰ ਕਰਨ ਵਾਲਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰਾ) ਸਾਹਿਬ (ਹਰ ਥਾਂ) ਭਰਪੂਰ ਹੈ (ਅਤੇ ਸਭ ਵਿੱਚ) ਵਿਆਪਕ ਹੋ ਰਿਹਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਪਠਨ ਪਾਠਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪ੍ਰਕਾਸ਼ ਕਰਨ ਸਮੇਂ ਅਤੇ ਅੰਮ੍ਰਿਤ ਵੇਲੇ ਦੇ ਕੀਰਤਨ ਸਮੇਂ ਆਮ ਤੌਰ ਤੇ ਕੀਤਾ ਜਾਂਦਾ ਹੈ। ਸ਼ਬਦਾਵਲੀ ਸੁਖੈਨ ਹੈ। ਗੁਰੂ ਦੇ ਚਰਨਾਂ ਤੋਂ ਸਦਕੇ ਤੇ ਬਲਿਹਾਰ ਜਾਣਾ ਇਹ ਸਿੱਖ ਦਾ ਮੁਖ ਕਰਮ ਹੈ।

**ਵਡਹੰਸੁ ਮਹਲਾ ੫ ॥ ਤੂ ਬੇਅੰਤੁ, ਕੋ ਵਿਰਲਾ ਜਾਣੈ ॥ ਗੁਰ ਪ੍ਰਸਾਦਿ, ਕੋ ਸਬਦਿ ਪਛਾਣੈ ॥੧॥ ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ, ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥ ਦਇਆਲ ਪੁਰਖ, ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ, ਤਿਨਹਿ ਤੁਮ ਜਾਤੇ ॥ ੨ ॥ ਸਦਾ ਸਦਾ ਜਾਈ ਬਲਿਹਾਰੀ ॥ ਇਤ ਉਤ ਦੇਖਉ ਓਟ ਤੁਮਾਰੀ ॥੩॥ ਮੋਹਿ ਨਿਰਗੁਣ, ਗੁਣੁ ਕਿਛੂ ਨ ਜਾਤਾ ॥ ਨਾਨਕ, ਸਾਧੂ ਦੇਖਿ ਮਨੁ ਰਾਤਾ ॥੪॥੩॥**

### ਉਚਾਰਨ ਸੇਧ

**ਬਿੰਦੀ ਸਹਿਤ** : ਜੀਵਾਂ, ਜਾਈਂ, ਦੇਖਉਂ ।

**ਪਦ ਅਰਥ** : ਸਬਦਿ-ਸ਼ਬਦ ਦੁਆਰਾ। ਜਿਸਹਿ-ਜਿਸ ਨੂੰ। ਤਿਨਹਿ-ਉਸ ਨੇ ਹੀ। ਤੁਮ ਜਾਤੇ-ਤੈਨੂੰ ਜਾਣਿਆ ਹੈ। ਇਤ ਉਤ-ਲੋਕ ਪਰਲੋਕ ਵਿੱਚ। ਦੇਖਉ-ਮੈਂ ਵੇਖਦਾ ਹਾਂ। ਮੋਹਿ-ਮੈਂ। ਸਾਧੂ ਦੇਖਿ-ਗੁਰੂ ਨੂੰ ਵੇਖ ਕੇ। ਰਾਤਾ-ਰੰਗਿਆ ਗਿਆ ਹੈ।

**ਅਰਥ** : (ਹੇ ਪ੍ਰਭੂ!) ਤੂੰ ਬੇਅੰਤ ਹੈਂ (ਤੈਨੂੰ) ਕੋਈ ਵਿਰਲਾ ਹੀ ਜਾਣਦਾ ਹੈ। ਗੁਰੂ ਦੀ ਕਿਰਪਾ ਨਾਲ, ਗੁਰੂ ਦੇ ਸ਼ਬਦ ਦੁਆਰਾ (ਤੈਨੂੰ) ਕੋਈ ਪਛਾਣਦਾ ਹੈ।੧।

ਹੇ ਪਿਆਰੇ (ਪ੍ਰਭੂ! ਤੇਰੇ) ਸੇਵਕ ਦੀ (ਤੇਰੇ ਅਗੇ ਇਹ) ਅਰਦਾਸਿ ਹੈ (ਕਿ ਮੈਂ) ਤੇਰੇ ਚਰਨ ਜਪ (ਜਪ) ਕੇ ਜੀਉਂਦਾ ਰਹਾਂ।੧।ਰਹਾਉ।

ਹੇ ਮੇਰੇ ਦਾਤੇ ਪ੍ਰਭੂ! ਹੇ ਦਇਆ ਦੇ ਘਰ! ਹੇ (ਅਕਾਲ) ਪੁਰਖ ਜੀ! ਜਿਸ (ਜੀਵ) ਨੂੰ (ਤੁਸੀਂ) ਸਮਝਾਉਂਦੇ ਹੋ, ਉਸ ਨੇ ਹੀ (ਤੁਹਾਨੂੰ) ਜਾਣਿਆ (ਸਿਞਾਣਿਆ) ਹੈ।੨।

(ਹੇ ਪ੍ਰਭੂ! ਮੈਂ) ਸਦਾ (ਤੈਥੋਂ) ਸਦਕੇ ਜਾਂਦਾ ਹਾਂ। ਇਸ ਲੋਕ (ਅਤੇ) ਪਰਲੋਕ ਵਿੱਚ ਤੇਰੀ ਓਟ (ਤੇਰਾ ਆਸਰਾ) ਵੇਖਦਾ ਹਾਂ।੩।

(ਹੇ ਪ੍ਰਭੂ!) ਮੈਂ ਗੁਣਾਂ ਤੋਂ ਖ਼ਾਲੀ ਹਾਂ, (ਤੇਰਾ ਕੀਤਾ ਗੁਣ ਮੈਂ) ਕੁਝ ਵੀ ਨਹੀਂ ਜਾਣਿਆ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਉਸ ਸਾਧੂ (ਗੁਰੂ ਨੂੰ ਵੇਖ ਕੇ) ਮੇਰਾ ਮਨ (ਤੇਰੇ ਪ੍ਰੇਮ ਵਿੱਚ) ਰੰਗਿਆ ਗਿਆ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਬੇਅੰਤ ਹੈ ਪਰ ਉਸ ਦੀ ਲਖਤਾ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ। ਜਦੋਂ ਜੀਵ ਸੇਵਕੀ ਭਾਵਨਾ ਨਾਲ ਅਰਦਾਸਿ ਦੁਆਰਾ ਆਪਣੀ ਅਲਪ ਮਤਿ ਪ੍ਰਗਟ ਕਰਦਾ ਹੈ ਸਾਈਂ ਦੀ ਪ੍ਰਾਪਤੀ ਦਾ ਰਸਤਾ ਖੁਲ੍ਹ ਜਾਂਦਾ ਹੈ।

**ਵਡਹੰਸੁ ਮ: ੫ ॥ ਅੰਤਰਜਾਮੀ, ਸੋ ਪ੍ਰਭੁ ਪੂਰਾ ॥ ਦਾਨੁ ਦੇਇ, ਸਾਧੂ ਕੀ ਧੂਰਾ ॥੧॥ ਕਰਿ ਕਿਰਪਾ, ਪ੍ਰਭ ਦੀਨ ਦਇਆਲਾ ॥ ਤੇਰੀ ਓਟ, ਪੂਰਨ ਗੋਪਾਲਾ ॥੧॥ਰਹਾਉ॥ ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ ਵਸੈ, ਨਾਹੀ ਪ੍ਰਭੁ ਦੂਰੇ ॥੨॥ ਜਿਸ ਨੋ ਨਦਰਿ ਕਰੇ, ਸੋ ਧਿਆਏ ॥ ਆਠ ਪਹਰ, ਹਰਿ ਕੇ ਗੁਣ ਗਾਏ ॥੩॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥**

**ਪਦ ਅਰਥ** : ਦੇਇ-ਦਿੰਦਾ ਹੈ। ਮਹੀਅਲਿ-ਪੁਲਾੜ ਵਿੱਚ। ਨਿਕਟਿ-ਨੇੜੇ।

**ਅਰਥ** : ਉਹ ਪੂਰਾ ਪ੍ਰਭੂ (ਹਰੇਕ ਦਿਲ ਦੇ) ਅੰਦਰ ਦੀ ਜਾਨਣ ਵਾਲਾ ਹੈ (ਅਤੇ) ਸਾਧੂ (ਗੁਰੂ) ਦੀ (ਚਰਨ) ਧੂੜ ਦਾਨ (ਵਜੋਂ) ਦਿੰਦਾ ਹੈ।੧।

ਹੇ ਦੀਨਾ ਉਤੇ ਦਇਆ ਕਰਨ ਵਾਲੇ ਪ੍ਰਭੂ! (ਮੇਰੇ ਉਤੇ) ਕਿਰਪਾ ਕਰੋ। ਹੇ ਪੂਰਨ!, ਹੇ ਪ੍ਰਿਥਵੀ ਦੇ ਪਾਲਕ! (ਮੈਨੂੰ) ਤੇਰੀ ਓਟ (ਆਸਰਾ) ਹੈ।੧।ਰਹਾਉ।

(ਹੇ ਭਾਈ ! ਉਹ ਪ੍ਰਭੂ) ਪਾਣੀ ਵਿੱਚ, ਧਰਤੀ ਵਿੱਚ ਅਤੇ ਪੁਲਾੜ ਵਿੱਚ ਵਿਆਪਕ ਹੋ ਰਿਹਾ ਹੈ। (ਉਹ) ਪ੍ਰਭੂ ਨੇੜੇ ਵਸਦਾ ਹੈ, (ਕਿਸੇ ਤੋਂ) ਦੂਰ ਨਹੀਂ (ਵਸਦਾ)।੨।

(ਹੇ ਭਾਈ !) ਜਿਸ ਉਤੇ (ਪ੍ਰਭੂ ਆਪਣੀ ਕਿਰਪਾ) ਦ੍ਰਿਸ਼ਟੀ ਕਰਦਾ ਹੈ, ਉਹੀ ਜੀਵ (ਪ੍ਰਭੂ ਨੂੰ) ਧਿਆਉਂਦਾ ਹੈ। (ਉਹ) ਅਠੇ ਪਹਰ (ਭਾਵ ਹਰ ਸਮੇਂ) ਹਰੀ ਦੇ ਗੁਣ ਗਾਉਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਅਜਿਹੇ) ਹਰੀ ਦੇ ਦੁਆਰੇ ਉਤੇ (ਉਸ ਦੀ) ਸ਼ਰਣ ਵਿੱਚ ਪਿਆ ਹੋਇਆ ਹਾਂ ਜੋ ਸਾਰੇ ਜੀਅ ਜੰਤਾਂ ਨੂੰ ਪਾਲਦਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਅੰਤਰਜਾਮੀ ਜਿਸ ਉਤੇ ਆਪਣੀ ਮਿਹਰ ਦੀ ਨਜ਼ਰ ਕਰੇ, ਓਹੀ ਹਰ ਵੇਲੇ ਪ੍ਰਭੂ ਦੇ ਗੁਣ ਗਾ ਸਕਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਸਾਰੇ ਜੀਵ ਜੰਤੂਆਂ ਦੀ ਪਾਲਨਾ ਸੰਭਾਲਨਾ ਕਰ ਰਿਹਾ ਹੈ।

**ਵਡਹੰਸੁ ਮਹਲਾ ੫ ॥ ਤੂ ਵਡਦਾਤਾ, ਅੰਤਰਜਾਮੀ ॥ ਸਭ ਮਹਿ ਰਵਿਆ, ਪੂਰਨ ਪ੍ਰਭ ਸੁਆਮੀ ॥੧॥ ਮੇਰੇ ਪ੍ਰਭ ਪ੍ਰੀਤਮ, ਨਾਮੁ ਅਧਾਰਾ ॥ ਹਉ ਸੁਣਿ ਸੁਣਿ ਜੀਵਾ ਨਾਮੁ**

**ਤੁਮਾਰਾ ॥੧॥ਰਹਾਉ॥ ਤੇਰੀ ਸਰਣਿ, ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ, ਸੰਤਾ ਧੂਰੇ ॥੨॥ ਚਰਨ ਕਮਲ ਹਿਰਦੈ ਉਰਿਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥ ਕਰਿ ਕਿਰਪਾ ਤੇਰੇ ਗੁਣ ਗਾਵਾ ॥ ਨਾਨਕ, ਨਾਮੁ ਜਪਤ ਸੁਖੁ ਪਾਵਾ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਸੰਤਾਂ, ਜਾਈਂ, ਗਾਵਾਂ, ਪਾਵਾਂ ।

**ਪਦ ਅਰਥ :** ਰਵਿਆ-ਪਸਰਿਆ ਹੋਇਆ। ਪੂਰਨ-ਵਿਆਪਕ।

**ਅਰਥ :** (ਹੇ ਪ੍ਰਭੂ!) ਤੂੰ ਵੱਡਾ ਦਾਤਾ (ਅਤੇ ਸਭ ਦਿਲਾਂ ਦੇ) ਅੰਦਰ ਦੀ ਜਾਣਨ ਵਾਲਾ ਹੈਂ । ਹੇ ਪ੍ਰਭੂ! ਤੂੰ (ਸਭ ਦਾ ਮਾਲਕ) ਪਰੀਪੂਰਨ (ਅਤੇ) ਸਭ ਵਿੱਚ ਵਿਆਪਕ ਹੈਂ ।੧।

ਹੇ ਮੇਰੇ ਪਿਆਰੇ ਪ੍ਰਭੂ! (ਮੈਨੂੰ ਤੇਰਾ) ਨਾਮ ਰੂਪੀ ਆਸਰਾ ਹੈ। ਤੁਹਾਡਾ ਨਾਮ ਸੁਣ ਕੇ (ਮੈਂ) ਜੀਉਂਦਾ ਹਾਂ।੧।ਰਹਾਉ।

ਹੇ ਮੇਰੇ ਪੂਰੇ ਸਤਿਗੁਰੂ! (ਮੈਂ) ਤੇਰੀ ਸ਼ਰਨ ਵਿੱਚ ਆਇਆ ਹਾਂ। (ਤੇਰੇ) ਸੰਤਾਂ ਦੀ ਧੂੜ ਨਾਲ ਮਨ ਪਵਿੱਤਰ ਹੋ ਜਾਂਦਾ ਹੈ।੨।

(ਹੇ ਪ੍ਰਭੂ! ਮੈਂ) ਤੇਰੇ ਸੋਹਣੇ ਚਰਨ (ਆਪਣੇ) ਹਿਰਦੇ ਵਿੱਚ ਟਿਕਾਏ ਹਨ। ਤੇਰੇ ਦਰਸ਼ਨ ਤੋਂ (ਮੈਂ) ਸਦਕੇ ਜਾਂਦਾ ਹਾਂ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਕਿਰਪਾ ਕਰ (ਕਿ ਮੈਂ) ਤੇਰੇ ਗੁਣ ਗਾਉਂਦਾ ਰਹਾਂ (ਅਤੇ ਤੇਰਾ) ਨਾਮ ਜਪਦਿਆਂ (ਆਤਮਿਕ) ਸੁਖ ਪ੍ਰਾਪਤ ਕਰਦਾ ਰਹਾਂ ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਚੋਂ ਪ੍ਰਭੂ ਪਾਸ ਨਿਰਮਾਣਤਾ ਨਾਲ ਅਰਦਾਸਿ ਕਰਨ ਦੀ ਸੇਧ ਮਿਲਦੀ ਹੈ। ਅੰਤ ਵਿੱਚ ਪ੍ਰਭੂ ਅੱਗੇ ਗੁਣ ਗਾਉਣ ਤੇ ਨਾਮ ਜਪ ਕੇ ਸੁਖ ਪਾਉਣ ਦੀ ਕਿਰਪਾਲਤਾ ਲਈ ਜਾਚਨਾ ਕੀਤੀ ਹੈ।

**ਵਡਹੰਸੁ ਮਹਲਾ ੫ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ, ਨ ਕਬਹੂ ਛੀਜੈ ॥੧॥ ਵਡਭਾਗੀ, ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ, ਪ੍ਰਭੂ ਧਿਆਈਐ ॥੧॥ ਰਹਾਉ ॥ ਰਤਨ ਜਵਾਹਰ ਹਰਿ ਮਾਣਕ ਲਾਲਾ ॥ ਸਿਮਰਿ ਸਿਮਰਿ ਪ੍ਰਭ, ਭਏ ਨਿਹਾਲਾ ॥੨॥ ਜਤ ਕਤ ਪੇਖਉ, ਸਾਧੂ ਸਰਣਾ ॥ ਹਰਿ ਗੁਣ ਗਾਇ, ਨਿਰਮਲ ਮਨੁ ਕਰਣਾ ॥੩॥ ਘਟ ਘਟ ਅੰਤਰਿ, ਮੇਰਾ ਸੁਆਮੀ ਵੂਠਾ ॥ ਨਾਨਕ, ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ, ਪੇਖਉਂ ।

**ਪਦ ਅਰਥ :** ਪੀਜੈ-ਪੀਣਾ ਚਾਹੁੰਦਾ ਹਾਂ। ਜੀਉ-ਜੀਵ। ਨ ਛੀਜੈ-ਨਹੀਂ ਛਿਜਦਾ, ਦੁੱਖੀ ਨਹੀਂ ਹੁੰਦਾ। ਜਤ ਕਤ ਪੇਖਉ-ਮੈਂ ਜਿਧਰ ਕਿਧਰ ਵੇਖਦਾ ਹਾਂ। ਤੂਠਾ-ਪ੍ਰਸੰਨ ਹੋਇਆ।

**ਅਰਥ** : (ਹੇ ਭਾਈ!) ਸਾਧੂ ਦੀ ਸੰਗਤ ਵਿਚੋਂ ਹਰੀ ਦਾ ਅੰਮ੍ਰਿਤ (ਨਾਮ ਜਲ) ਪੀਣਾ ਚਾਹੀਦਾ ਹੈ, (ਉਸ ਦੇ ਫਲ ਸਰੂਪ) ਨਾ ਜੀਵ ਮਰਦਾ ਹੈ ਨਾ ਕਦੇ ਦੁਖੀ ਹੁੰਦਾ ਹੈ।੧।

(ਹੇ ਭਾਈ!) ਵਡੇ ਭਾਗਾਂ ਨਾਲ ਪੂਰਾ ਗੁਰੂ ਪਾਇਆ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਨੂੰ ਧਿਆਇਆ ਜਾਂਦਾ ਹੈ।੧।ਰਹਾਉ।

ਹਰੀ ਦਾ (ਨਾਮ ਹੀ) ਰਤਨ, ਜਵਾਹਰ ਮਾਣਕ ਤੇ ਲਾਲ ਹੈ। ਪ੍ਰਭੂ ਦਾ ਨਾਮ ਸਿਮਰ ਸਿਮਰ ਕੇ (ਅਸੀਂ) ਨਿਹਾਲ ਹੋ ਗਏ ਹਾਂ।੨।

(ਹੇ ਭਾਈ! ਮੈਂ) ਜਿਧਰ ਵੇਖਦਾ ਹਾਂ ਸਾਧੂ ਦੀ ਸ਼ਰਣ (ਦਿਸਦੀ ਹੈ)। ਹਰੀ ਦੇ ਗੁਣ ਗਾਇਨ ਕਰਕੇ ਹੀ ਮਨ ਨੂੰ ਨਿਰਮਲ ਕੀਤਾ ਜਾ ਸਕਦਾ ਹੈ।੩।

(ਹੇ ਭਾਈ!) ਹਰੇਕ ਹਿਰਦੇ ਵਿੱਚ ਮੇਰਾ ਮਾਲਕ ਵੱਸ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ (ਮੇਰਾ) ਪ੍ਰਭੂ ਪ੍ਰਸੰਨ ਹੋਇਆ ਹੈ, (ਉਸ ਨੇ ਹੀ) ਨਾਮ ਪ੍ਰਾਪਤ ਕੀਤਾ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਨਾਮ ਦੀ ਪ੍ਰਾਪਤੀ ਦਾ ਸਾਧਨ ਸਾਧੂ ਸੰਗ ਹੈ। ਸਾਧੂ (ਗੁਰੂ) ਦੀ ਸ਼ਰਣ ਵਿੱਚ ਮਨ ਨਿਰਮਲ ਹੁੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਨਾਮ ਦਾ ਧਿਆਨ ਹੁੰਦਾ ਹੈ। ਜਿਸ ਉਤੇ ਪ੍ਰਭੂ ਤੁਠਦੇ (ਮਿਹਰਬਾਨ ਹੁੰਦੇ) ਹਨ, ਉਸ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ।

**ਵਡਹੰਸੁ ਮਹਲਾ ੫ ॥ ਵਿਸਰੁ ਨਾਹੀ, ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ, ਪੂਰਨ ਕਿਰਪਾਲਾ ॥੧॥ਰਹਾਉ॥ ਜਹ ਚਿਤਿ ਆਵਹਿ, ਸੋ ਥਾਨੁ ਸੁਹਾਵਾ ॥ ਜਿਤੁ ਵੇਲਾ ਵਿਸਰਹਿ, ਤਾ ਲਾਗੈ ਹਾਵਾ ॥੧॥ ਤੇਰੇ ਜੀਅ, ਤੂ ਸਦ ਹੀ ਸਾਥੀ ॥ ਸੰਸਾਰ ਸਾਗਰ ਤੇ, ਕਢੁ ਦੇ ਹਾਥੀ ॥੨॥ ਆਵਣੁ ਜਾਣਾ, ਤੁਮ ਹੀ ਕੀਆ ॥ ਜਿਸੁ ਤੂ ਰਾਖਹਿ, ਤਿਸੁ ਦੂਖੁ ਨ ਥੀਆ॥੩॥ ਤੂ ਏਕੋ ਸਾਹਿਬੁ, ਅਵਰੁ ਨ ਹੋਗਿ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਵਿਸਰਹਿਂ, ਰਾਖਹਿਂ, ਬਿਨਉਂ।

**ਪਦ ਅਰਥ** : ਜਿਹ-ਜਿਥੇ। ਚਿਤਿ-ਚਿਤ ਵਿੱਚ। ਆਵਹਿ-ਆਉਂਦਾ ਹੈਂ। ਸੁਹਾਵਾ-ਸੋਹਣਾ। ਜਿਤੁ-ਜਿਸ। ਵਿਸਰਹਿ-ਤੂੰ ਵਿਸਰਦਾ ਹੈਂ। ਹਾਵਾ-ਹੌਕਾ, ਵਿਛੋੜੇ ਦਾ ਦੁੱਖ।ਹਾਥੀ-ਹੱਥ ਦੇ ਕੇ। ਕਰ ਜੋਰਿ-ਹੱਥ ਜੋੜ ਕੇ।

**ਅਰਥ** : ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! (ਤੂੰ ਮੈਨੂੰ) ਵਿਸਰ ਨਾਹ। ਹੇ ਪੂਰਨ ਕਿਰਪਾਲੂ! (ਮੈਂ) ਤੇਰੀ ਸ਼ਰਣ ਵਿੱਚ (ਆਇਆ ਹਾਂ)।੧।ਰਹਾਉ।

(ਹੇ ਪ੍ਰਭੂ!) ਜਿਸ (ਥਾਂ ਤੇ ਤੂੰ) ਚਿਤ ਵਿੱਚ ਆਉਂਦਾ ਹੈਂ, ਉਹ ਥਾਨ ਸੋਹਣਾ ਹੈ। (ਪਰ) ਜਿਸ ਵੇਲੇ (ਤੂੰ) ਭੁਲ ਜਾਂਦਾ ਹੈਂ ਤਾਂ (ਉਸ ਵੇਲੇ ਮੈਨੂੰ) ਹੌਕਾ ਲਗਦਾ ਹੈ।੧।

(ਹੇ ਪ੍ਰਭੂ! ਸਾਰੇ) ਜੀਵ ਤੇਰੇ (ਪੈਦਾ ਕੀਤੇ ਹੋਏ) ਹਨ, ਤੂੰ ਸਦਾ ਹੀ (ਇਹਨਾਂ ਜੀਆਂ ਦੇ) ਨਾਲ (ਰਹਿੰਦਾ ਹੈਂ)। (ਇਸ ਲਈ ਇਹਨਾਂ ਜੀਆਂ ਨੂੰ) ਸੰਸਾਰ ਸਾਗਰ ਤੋਂ ਹੱਥ ਦੇ ਕੇ ਕੱਢ ਲਵੋ ।੨।

(ਹੇ ਪ੍ਰਭੂ!) ਆਣਾ-ਜਾਣਾ (ਭਾਵ ਜੰਮਣ ਤੇ ਮਰਣ ਦਾ ਗੇੜ) ਤੂੰ ਆਪ ਹੀ ਬਣਾਇਆ ਹੈ, ਜਿਸ (ਜੀਵ ਨੂੰ) ਤੂੰ ਰਖ ਲੈਂਦਾ ਹੈਂ, ਉਸ ਨੂੰ ਕੋਈ ਦੁੱਖ ਨਹੀਂ ਲਗਦਾ।੩।

(ਹੇ ਪ੍ਰਭੂ!) ਤੂੰ ਇਕੋ ਹੀ ਮਾਲਕ ਹੈਂ, ਹੋਰ (ਬਣਾਏ ਜੀਆਂ ਵਿੱਚੋਂ ਕੋਈ ਵੀ ਤੇਰਾ ਸਾਨੀ) ਨਹੀਂ ਹੈ। ਮੈਂ ਨਾਨਕ (ਤੈਂ ਸਾਹਿਬ ਅੱਗੇ) ਹੱਥ ਜੋੜ ਕੇ ਬੇਨਤੀ ਕਰਦਾ ਹਾਂ (ਕਿ ਜੀਆਂ ਨੂੰ ਜਨਮ ਮਰਨ ਦੇ ਚਕਰ ਤੋਂ ਬਚਾ ਲਵੋ।੪।੭।

## ਸਾਰੰਸ਼ ਅਤੇ ਸਿਧਾਂਤ

ਦੀਨ ਦਇਆਲ ਪ੍ਰਭੂ ਅਗੇ ਹਥ ਜੋੜ ਕੇ ਜੋਦੜੀ ਕੀਤੀ ਹੈ ਕਿ ਤੇਰੀ ਸ਼ਰਣ ਵਿੱਚ ਰਹਿਣ ਦਾ ਅਵਸਰ ਮਿਲੇ ਅਤੇ ਤੇਰਾ ਨਾਮ ਕਦੇ ਵੀ ਨਾ ਵਿਸਰੇ।

**ਵਡਹੰਸੁ ਮ: ੫ ॥ ਤੂ ਜਾਣਾਇਹਿ, ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥ ਤੂ ਅਚਰਜੁ, ਕੁਦਰਤਿ ਤੇਰੀ ਬਿਸਮਾ ॥੧॥ਰਹਾਉ॥ ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ, ਹੁਕਮੇ ਮਰਣਾ ॥੨॥ ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ, ਦਾਸੁ ਬਖਸੀਸ ਤੁਮਾਰੀ ॥੩॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਣਾਇਹਿੰ,

**ਪਦ ਅਰਥ** : ਜਾਣਾਇਹਿ-ਬੁਝਾਵੇਂ । ਅਚਰਜ-ਅਸਚਰਜ ਰੂਪ ਵਾਲਾ। ਕੁਦਰਤਿ-ਰਚਨਾ। ਬਿਸਮਾ-ਹੈਰਾਨੀ ਪੈਦਾ ਕਰਨ ਵਾਲੀ। ਕਾਰਣੁ-ਸਬਬ। ਕਰਣਾ-ਕਰਨ ਵਾਲਾ। ਆਧਾਰੀ-ਆਸਰਾ।

**ਅਰਥ** : (ਹੇ ਪ੍ਰਭੂ! ਜਦ) ਤੂੰ (ਕਿਸੇ ਨੂੰ ਆਪਣਾ ਆਪ) ਬੁਝਾਵੇਂ ਤਾਂ ਕੋਈ (ਤੇਰਾ ਰੂਪ) ਜਾਣਦਾ ਹੈ। (ਉਹੋ ਹੀ) ਤੇਰਾ ਬਖ਼ਸ਼ਿਆ ਹੋਇਆ ਨਾਮ ਉਚਾਰਦਾ ਹੈ।੧।

(ਹੇ ਪ੍ਰਭੂ!) ਤੂੰ ਆਪ ਅਸਚਰਜ (ਰੂਪ) ਹੈਂ (ਅਤੇ) ਤੇਰੀ ਕੁਦਰਤਿ (ਰਚਨਾ) ਹੈਰਾਨ ਕਰਨ ਵਾਲੀ ਹੈ।੧।ਰਹਾਉ।

(ਹੇ ਪ੍ਰਭੂ!) ਤੂੰ ਆਪ ਹੀ (ਹਰੇਕ ਗਲ ਦਾ) ਕਾਰਣ (ਸਬਬ) ਹੈਂ, ਆਪ ਹੀ (ਉਸ ਦੇ ਕਰਨ ਵਾਲਾ ਹੈਂ)। ਤੇਰੇ ਹੁਕਮ ਵਿੱਚ (ਜੀਵ ਦਾ) ਜੰਮਣਾ (ਅਤੇ) ਤੇਰੇ ਹੁਕਮ ਵਿੱਚ ਹੀ ਮਰਣਾ (ਹੁੰਦਾ ਹੈ)।੨।

(ਹੇ ਪ੍ਰਭੂ!) ਮੇਰੇ ਮਨ ਤੇ ਤਨ ਦਾ ਆਸਰਾ (ਤੇਰਾ) ਨਾਮ ਹੈ। ਨਾਨਕ (ਆਖਦਾ ਹੈ ਕਿ ਹੇ ਪ੍ਰਭੂ!) ਦਾਸ ਨੂੰ (ਇਹ ਨਾਮ) ਤੁਹਾਡੀ ਹੀ ਬਖ਼ਸ਼ਿਸ਼ ਹੈ।੩।੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਆਪ ਵਿਸਮਾਦ ਰੂਪ ਹੈ ਅਤੇ ਉਸਦੀ ਕੁਦਰਤਿ ਵੀ ਅਸਚਰਜ ਰੂਪ ਹੈ। ਇਸ ਸ਼ਬਦ ਵਿੱਚ 'ਕਰਨ ਕਰਾਵਨ ਆਪੇ ਆਪਿ' ਦਾ ਸਿਧਾਂਤ ਪ੍ਰਮੁੱਖ ਹੈ। ਨਾਮ ਦੀ ਟੇਕ ਤੇ ਨਾਮ ਦਾ ਆਸਰਾ

ਮਿਲਣਾ ਇਹ ਪਰਮਾਤਮਾ ਦੀ ਬਖ਼ਸ਼ਿਸ਼ ਦਾ ਪ੍ਰਤੀਕ ਹੈ। ਗੁਰੂ ਨਾਨਕ ਦੇਵ ਜੀ ਦਾ ਧਰਮ ਕਿਰਤੀਆਂ ਦਾ ਧਰਮ ਹੈ। ਨਾਮ ਜਪਣਾ, ਕਿਰਤ ਕਰਨੀ ਵੰਡ ਕੇ ਛਕਣਾ ਗੁਰੂ ਪਾਤਿਸ਼ਾਹ ਜੀ ਦੇ ਪਾਏ ਪੂਰਨਿਆਂ ਤੇ ਚਲਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ, ਵਿਹਲਾ ਨਹੀਂ ਬੈਠਣਾ ਚਾਹੀਦਾ।

## ਵਡਹੰਸੁ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ, ਹਉ ਕਿਉ ਪਾਈ ਗੁਰ ਪੂਰੇ ॥ ਜੇ ਸਉ ਖੇਲ ਖੇਲਾਈਐ ਬਾਲਕੁ, ਰਹਿ ਨ ਸਕੈ ਬਿਨੁ ਖੀਰੇ ॥ ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ, ਜੇ ਸਉ ਭੋਜਨ ਮੈ ਨੀਰੇ ॥ ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ, ਬਿਨੁ ਦਰਸਨ ਕਿਉ ਮਨੁ ਧੀਰੇ ॥੧॥ ਸੁਣਿ ਸਜਣ ਮੇਰੇ ਪ੍ਰੀਤਮ ਭਾਈ, ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥ ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ, ਨਿਤ ਸੁਣਾਵੈ ਹਰਿ ਕੀਆ ਬਾਤਾ॥ ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ, ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥ ਹਉ ਕਿਆ ਗੁਣ ਤੇਰੇ ਸਾਰਿ ਸਮਾਲੀ, ਮੈ ਨਿਰਗੁਣ ਕਉ ਰਖਿ ਲੇਤਾ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਕਿਉਂ, ਪਾਈਂ, ਕੀਆਂ, ਸਕਾਂ, ਜਿਉਂ, ਸਮਾਲੀਂ।

**ਪਦ ਅਰਥ** : ਲੋਚਾ-ਤਾਂਘ। ਕਿਉ-ਕਿਸ ਤਰ੍ਹਾਂ?। ਪਾਈ-ਮੈਂ ਪਾਵਾਂ। ਸਉ-ਸੌ (ਵਾਰੀ)। ਬਿਨੁ ਖੀਰੇ-ਦੁੱਧ ਤੋਂ ਬਿਨਾ। ਅੰਮਾਲੀ-ਹੇ ਪਿਆਰੀ ਸਖੀ, ਸਹੇਲੀ!। ਮੈ ਨੀਰੇ-ਮੇਰੇ ਲਈ ਪਰੋਸੇ ਜਾਣ। ਪਿਰੰਮ ਕਾ-ਪਿਆਰੇ ਦਾ। ਧੀਰੇ-ਧੀਰਜ, (ਸ਼ਾਂਤੀ) ਕਰੇ। ਬੇਦਨ-ਪੀੜ। ਬਾਤਾ-ਗਲਾਂ। ਚਾਤ੍ਰਿਕ-ਪਪੀਹਾ। ਬਿਲਲਾਤਾ-ਵਿਲਕਦਾ ਹੈ। ਸਮਾਲੀ-ਮੈਂ ਯਾਦ (ਚੇਤੇ) ਕਰਾਂ।

**ਅਰਥ** : ਹੇ ਪਿਆਰੇ! ਮੇਰੇ (ਮਨ) ਅੰਦਰ (ਪਰਮੇਸ਼ਰ) ਨੂੰ ਮਿਲਣ ਦੀ ਤਾਂਘ ਹੈ, ਮੈਂ ਕਿਸ ਤਰ੍ਹਾਂ ਪੂਰੇ ਗੁਰੂ ਨੂੰ ਪ੍ਰਾਪਤ ਕਰਾਂ? (ਜੋ ਪ੍ਰਭੂ ਨੂੰ ਮਿਲਾਉਣ ਵਾਲਾ ਹੈ)। ਜੇ ਬਾਲਕ ਨੂੰ ਸੌ (ਵਾਰੀ) ਖੇਡਾਂ ਨਾਲ ਖਿਡਾਇਆ (ਵਿਲਚਾਇਆ) ਜਾਵੇ (ਤਾਂ ਵੀ ਉਹ) ਦੁੱਧ ਤੋਂ ਬਿਨਾ ਨਹੀਂ ਰਹਿ ਸਕਦਾ। (ਇਸੇ ਤਰ੍ਹਾਂ) ਹੇ ਪਿਆਰੀ ਸਖੀ! ਜੇ ਮੇਰੇ ਲਈ ਸੌ (ਪ੍ਰਕਾਰ ਦੇ) ਭੋਜਨ ਪ੍ਰੋਸ ਕੇ ਰਖੇ ਜਾਣ (ਤਾਂ ਭੀ) ਮੇਰੇ ਅੰਦਰੋਂ (ਪਰਮੇਸ਼ਰ ਦੇ ਮਿਲਾਪ ਦੀ) ਭੁੱਖ ਦੂਰ ਨਹੀਂ ਹੋ ਸਕਦੀ। ਮੇਰੇ ਮਨ ਤੇ ਸਰੀਰ ਵਿੱਚ (ਪ੍ਰਭੂ) ਪਿਆਰੇ ਦਾ ਪ੍ਰੇਮ ਹੈ (ਉਸ ਦੇ) ਦਰਸ਼ਨ ਤੋਂ ਬਿਨਾ (ਮੇਰਾ) ਮਨ ਕਿਵੇਂ ਧੀਰਜ ਵਿੱਚ (ਰਹਿ ਸਕਦਾ ਹੈ? ਭਾਵ ਸ਼ਾਂਤ ਨਹੀਂ ਹੋ ਸਕਦਾ)।੧।

ਹੇ ਮੇਰੇ ਸਜਣ! ਹੇ ਮੇਰੇ ਪਿਆਰੇ ਵੀਰ! (ਮੇਰੀ ਬੇਨਤੀ) ਸੁਣ, ਮੈਨੂੰ (ਤੂੰ ਆਤਮਿਕ) ਸੁਖ ਦੇਣ ਵਾਲਾ ਮਿਤਰ (ਗੁਰੂ) ਮਿਲਾ ਦੇ। ਓਹ ਗੁਰੂ ਮੇਰੀ ਜਿੰਦ ਦੀ ਸਾਰੀ ਪੀੜਾ ਜਾਣਦਾ ਹੈ (ਅਤੇ) ਹਰ ਰੋਜ਼ (ਮੈਨੂੰ) ਹਰੀ ਦੀਆਂ (ਸਿਫਤ-ਸਾਲਾਹ ਵਾਲੀਆਂ) ਗੱਲਾਂ ਸੁਣਾਉਂਦਾ ਹੈ। ਹੇ (ਮੇਰੇ) ਵੀਰ! ਮੈਂ ਉਸ (ਪਰਮੇਸ਼ਰ) ਤੋਂ ਬਿਨਾ ਇਕ ਖਿਨ (ਜਿਤਨਾ ਸਮਾਂ ਭੀ) ਨਹੀਂ ਰਹਿ ਸਕਦਾ (ਜਿਵੇਂ ਕਿ ਪਪੀਹਾ ਸ੍ਵਾਂਤੀ

ਬੂੰਦ ਲਈ ਵਿਲਕਦਾ (ਤੜਫ਼ਦਾ) ਰਹਿੰਦਾ ਹੈ। (ਹੇ ਪ੍ਰਭੂ !) ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਯਾਦ ਕਰਾਂ, ਮੈਂ ਨਿਰਗੁਣਿਆਰੇ ਦਾ (ਤੂੰ ਹੀ ਇਕ) ਰਖਵਾਲਾ ਹੈਂ ।੨।

**ਹਉ ਭਈ ਉਡੀਣੀ ਕੰਤ ਕਉ ਅੰਮਾਲੀ, ਸੋ ਪਿਰੁ ਕਦਿ ਨੈਣੀ ਦੇਖਾ ॥ ਸਭਿ ਰਸ ਭੋਗਣ ਵਿਸਰੇ, ਬਿਨੁ ਪਿਰ ਕਿਤੈ ਨ ਲੇਖਾ ॥ ਇਹੁ ਕਾਪੜੁ ਤਨਿ ਨ ਸੁਖਾਵਈ, ਕਰਿ ਨ ਸਕਉ ਹਉ ਵੇਸਾ ॥ ਜਿਨੀ ਸਖੀ ਲਾਲੁ ਰਾਵਿਆ ਪਿਆਰਾ, ਤਿਨ ਆਗੈ ਹਮ ਆਦੇਸਾ ॥੩॥ ਮੈ ਸਭਿ ਸੀਗਾਰ ਬਣਾਇਆ ਅੰਮਾਲੀ, ਬਿਨੁ ਪਿਰ ਕਾਮਿ ਨ ਆਏ ॥ ਜਾ ਸਹਿ ਬਾਤ ਨ ਪੁਛੀਆ ਅੰਮਾਲੀ, ਤਾ ਬਿਰਥਾ ਜੋਬਨੁ ਸਭੁ ਜਾਏ ॥ ਧਨੁ ਧਨੁ ਤੇ ਸੋਹਾਗਣੀ ਅੰਮਾਲੀ, ਜਿਨ ਸਹੁ ਰਹਿਆ ਸਮਾਏ ॥ ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ, ਤਿਨ ਕੇ ਧੋਵਾ ਸਦ ਪਾਏ ॥੪॥ ਜਿਚਰੁ ਦੂਜਾ ਭਰਮੁ ਸਾ ਅੰਮਾਲੀ, ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥ ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ, ਤਾ ਆਸਾ ਮਨਸਾ ਸਭ ਪੂਰੇ ॥ ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ, ਪਿਰੁ ਸਰਬ ਰਹਿਆ ਭਰਪੂਰੇ ॥ ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ, ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਦੇਖਾਂ, ਸਕਉਂ, ਜਾਂ, ਤਾਂ, ਧੋਵਾਂ, ਪਾਏਂ। **ਬਿੰਦੀ ਰਹਿਤ** : ਸੁਖਾ ।

**ਪਦ ਅਰਥ** : ਉਡੀਣੀ-ਉਦਾਸ। ਅੰਮਾਲੀ-ਹੇ ਸਖੀ!। ਪਿਰੁ-ਪਤੀ। ਦੇਖਾ-ਮੈਂ ਵੇਖਾਂ। ਕਿਤੈ ਨ ਲੇਖਾ-ਕਿਸੇ ਲੇਖੇ (ਹਿਸਾਬ) ਵਿੱਚ ਨਹੀਂ । ਸੁਖਾਈ-ਸੁਖਾਉਂਦਾ, ਨਹੀਂ (ਚੰਗਾ) ਲਗਦਾ । ਕਰਿ ਨ ਸਕਉ-ਮੈਂ ਨਹੀਂ ਕਰ ਸਕਦੀ । ਵੇਸਾ-ਵੇਸ, (ਭਾਵ ਵੰਨ ਸੁਵੰਨੇ ਕਪੜੇ ਸਰੀਰ ਤੇ ਪਾਉਣੇ) । ਲਾਲ-ਪਿਆਰਾ (ਪਤੀ) । ਰਾਵਿਆ-ਭੋਗਿਆ, ਅਨੰਦ ਮਾਣਿਆ । ਆਦੇਸਾ-ਨਮਸਕਾਰ । ਕਾਮਿ-ਕੰਮ ਵਿੱਚ । ਸਹਿ-ਪਤੀ ਨੇ । ਪਾਏ-ਪੈਰ । ਜਿਚਰੁ-ਜਦੋਂ ਤੱਕ । ਜਾ-ਜਦੋਂ । ਤਾ-ਤਦੋਂ । ਆਸਾ ਮਨਸਾ-ਦਿਲ ਦੀ ਆਸਾ ਤੇ ਚਾਹਨਾ। ਸਰਬ ਸੁਖਾ ਸੁਖ-ਸਾਰੇ ਸੁਖ ਹੀ ਸੁਖ । ਭਰਪੂਰੇ-ਵਿਆਪਕ । ਲਗਿ ਪੈਰੇ-ਚਰਨੀਂ ਲਗ ਕੇ ।

**ਅਰਥ** : ਹੇ ਸਖੀ ! ਮੈਂ (ਆਪਣੇ) ਕੰਤ ਨੂੰ (ਮਿਲਣ ਲਈ) ਉਦਾਸ ਹੋ ਰਹੀ ਹਾਂ, ਉਸ ਪਤੀ ਨੂੰ ਕਦੋਂ ਮੈਂ (ਆਪਣੀਆਂ) ਅੱਖਾਂ ਨਾਲ ਵੇਖਾਂਗੀ। ਹੇ ਸਖੀ! (ਸਾਰੇ (ਪਦਾਰਥਾਂ ਦੇ) ਭੋਗ (ਤੇ ਉਨ੍ਹਾਂ ਦੇ) ਰੱਸ (ਮੈਨੂੰ) ਭੁਲ ਗਏ ਹਨ, ਪਤੀ ਤੋਂ ਬਿਨਾ (ਉਹ ਭੋਗ ਰੱਸ) ਕਿਸੇ ਲੇਖੇ ਵਿੱਚ ਨਹੀਂ ਹਨ। ਇਹ ਪੋਸ਼ਾਕ (ਜੋ) ਸਰੀਰ ਉਤੇ (ਪਾਈ ਹੋਈ ਹੈ) ਚੰਗੀ ਨਹੀਂ ਲਗਦੀ (ਅਤੇ ਕੋਈ ਹੋਰ) ਵੇਸ ਕਰਨ ਤੋਂ ਭੀ ਮੈਂ ਅਸਮਰਥ ਹਾਂ। ਜਿਨ੍ਹਾਂ ਸਖੀਆਂ ਨੇ ਪਿਆਰੇ ਲਾਲ ਨੂੰ ਮਾਣਿਆ ਹੈ, ਉਨ੍ਹਾਂ ਅੱਗੇ ਮੇਰੀ ਨਮਸਕਾਰ ਹੈ।੩।

ਹੇ ਸਖੀ ! (ਪਤੀ ਮਿਲਾਪ ਲਈ) ਮੈਂ ਸਭ ਤਰ੍ਹਾਂ ਦਾ ਸ਼ਿੰਗਾਰ ਬਣਾਇਆ (ਪਰ) ਪਤੀ ਤੋਂ ਬਿਨਾ (ਇਹ) ਕਿਸੇ ਕੰਮ ਵਿੱਚ ਨਹੀਂ ਆਉਂਦਾ । ਹੇ ਸਖੀ ! ਜਦੋਂ ਪਤੀ ਨੇ (ਕੋਈ) ਬਾਤ ਹੀ ਨਾ ਪੁੱਛੀ ਹੋਵੇ ਤਦੋਂ (ਸ਼ਿੰਗਾਰ ਇਕ ਪਾਸੇ ਰਿਹਾ ਮੇਰਾ) ਸਾਰਾ ਜੋਬਨ ਹੀ ਵਿਅਰਥ ਚਲਾ ਜਾਵੇਗਾ। ਹੇ ਸਖੀ! ਉਹ ਸੁਹਾਗਣਾਂ

ਧੰਨਤਾ ਯੋਗ ਹਨ ਜਿਨ੍ਹਾਂ ਦੇ (ਹਿਰਦੇ ਵਿੱਚ) ਪਤੀ ਸਮਾਅ ਰਿਹਾ ਹੈ। ਹੇ ਸਖੀ! ਮੈਂ ਉਹਨਾਂ ਸੁਹਾਗਣਾਂ ਤੋਂ ਵਾਰੀ (ਸਦਕੇ ਹਾਂ ਅਤੇ ਮੇਰਾ ਚਿਤ ਕਰਦਾ ਹੈ ਕਿ ਮੈਂ) ਸਦਾ ਉਨ੍ਹਾਂ ਦੇ ਪੈਰ ਧੋਂਦੀ ਰਹਾਂ।੪।

ਹੇ ਸਖੀ! ਜਦੋਂ ਤੱਕ (ਮੇਰੇ ਹਿਰਦੇ ਵਿੱਚ) ਭਰਮ (ਭੁਲੇਖਾ) ਸੀ ਓਦੋਂ ਤੱਕ ਮੈਂ (ਪਤੀ) ਨੂੰ (ਆਪਣੇ ਤੋਂ) ਦੂਰ (ਵਸਦਾ) ਜਾਣਦੀ ਰਹੀ। ਹੇ ਸਖੀ! ਜਦੋਂ (ਮੈਨੂੰ) ਪੂਰਾ ਸਤਿਗੁਰੂ ਮਿਲ ਪਿਆ ਤਾਂ ਮੇਰੇ ਦਿਲ ਦੀ ਆਸਾ ਚਾਹਨਾ ਸਭ ਪੂਰੀ ਹੋ ਗਈ। ਹੇ ਸਖੀ! ਜਦੋਂ ਮੈਂ ਸਾਰੇ ਸੁਖਾਂ ਨੂੰ ਪ੍ਰਾਪਤ ਕਰ ਲਿਆ (ਅਤੇ ਉਹ) ਪਤੀ (ਮੈਨੂੰ) ਸਾਰਿਆਂ ਵਿੱਚ ਵਿਆਪਕ ਹੋ ਰਿਹਾ (ਦਿਸ ਪਿਆ)। ਦਾਸ ਨਾਨਕ (ਆਖਦਾ ਹੈ ਕਿ) ਹੇ ਸਖੀ! ਮੈਂ ਗੁਰੂ ਦੀ ਚਰਨੀ ਲਗ ਕੇ ਹਰੀ ਦਾ ਪਿਆਰ ਮਾਣਿਆ ਹੈ।੫।੧।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਪਹਿਲੇ ਤੇ ਦੂਜੇ ਅੰਕ ਵਿੱਚ ਪੂਰੇ ਗੁਰੂ ਨੂੰ ਮਿਲਣ ਦੀ ਲੋਚਾ ਦਰਸਾਈ ਹੈ। ਅਸਲ ਵਿੱਚ ਹਿਰਦੇ ਦੀ ਪੀੜਾ ਨੂੰ ਗੁਰੂ ਹੀ ਸਮਝਦਾ ਹੈ। ਗੁਰੂ ਨੂੰ ਮਿਲਣ ਲਈ ਗੁਰਮੁਖ ਜਗਿਆਸੂ ਅੱਗੇ ਪੁਕਾਰ ਕੀਤੀ ਹੈ- ''ਹਉ ਕਿਉ ਪਾਈ ਗੁਰ ਪੂਰੇ''। ਤੀਜੇ ਤੇ ਚੌਥੇ ਅੰਕ ਵਿੱਚ ਵਿਛੋੜੇ ਦੀ ਹਾਲਤ ਨੂੰ ਵਰਣਨ ਕੀਤਾ ਹੈ। ਪ੍ਰੀਤਮ ਦੇ ਮਿਲਾਪ ਤੋਂ ਬਿਨਾ ਸੁੰਦਰ ਵਸਤਰ ਤੇ ਸ਼ਿੰਗਾਰ ਆਦਿ ਸਭ ਵਿਅਰਥ ਹਨ। ਪੰਜਵੇਂ ਅੰਕ ਵਿੱਚ ਸਪਸ਼ਟ ਕੀਤਾ ਹੈ ਕਿ ਭਰਮ ਤੇ ਦ੍ਵੈਤ ਕਾਰਨ ਪਰਮੇਸ਼ਰ ਦੂਰ ਦਿਸਦਾ ਸੀ, ਪਰ ਸਤਿਗੁਰੂ ਦੇ ਮਿਲਣ ਨਾਲ ਸਭ ਆਸਾ ਮਨਸਾ ਪੂਰੀਆਂ ਹੋ ਗਈਆਂ, ਭਾਵ ਹਰ ਪਾਸੇ ਹਰੀ ਪ੍ਰਭੂ ਦੇ ਦਰਸ਼ਨ ਹੋਣ ਲਗ ਪਏ।

## ਵਡਹੰਸੁ ਮਹਲਾ ੩ ਅਸਟਪਦੀਆ

**੧ੴ ਸਤਿਗੁਰ ਪ੍ਰਸਾਦਿ ॥ ਸਚੀ ਬਾਣੀ ਸਚੁ ਧੁਨਿ, ਸਚੁ ਸਬਦੁ ਵੀਚਾਰਾ ॥ ਅਨਦਿਨੁ ਸਚੁ ਸਲਾਹਣਾ, ਧਨੁ ਧਨੁ ਵਡਭਾਗ ਹਮਾਰਾ ॥੧॥ ਮਨ ਮੇਰੇ, ਸਾਚੇ ਨਾਮ ਵਿਟਹੁ ਬਲਿ ਜਾਉ ॥ ਦਾਸਨਿ ਦਾਸਾ ਹੋਇ ਰਹਹਿ, ਤਾ ਪਾਵਹਿ ਸਚਾ ਨਾਉ ॥੧॥ਰਹਾਉ॥ ਜਿਹਵਾ ਸਚੀ ਸਚਿ ਰਤੀ, ਤਨੁ ਮਨੁ ਸਚਾ ਹੋਇ ॥ ਬਿਨੁ ਸਾਚੇ ਹੋਰੁ ਸਾਲਾਹਣਾ, ਜਾਸਹਿ ਜਨਮੁ ਸਭੁ ਖੋਇ ॥੨॥ ਸਚੁ ਖੇਤੀ ਸਚੁ ਬੀਜਣਾ, ਸਾਚਾ ਵਾਪਾਰਾ ॥ ਅਨਦਿਨੁ ਲਾਹਾ ਸਚੁ ਨਾਮੁ ਧਨੁ, ਭਗਤਿ ਭਰੇ ਭੰਡਾਰਾ ॥੩॥ ਸਚੁ ਖਾਣਾ ਸਚੁ ਪੈਨਣਾ, ਸਚੁ ਟੇਕ ਹਰਿਨਾਉ ॥ ਜਿਸ ਨੋ ਬਖਸੇ ਤਿਸੁ ਮਿਲੈ, ਮਹਲੀ ਪਾਏ ਥਾਉ ॥੪॥ ਆਵਹਿ ਸਚੇ ਜਾਵਹਿ ਸਚੇ, ਫਿਰਿ ਜੂਨੀ ਮੂਲਿ ਨ ਪਾਹਿ ॥ ਗੁਰਮੁਖਿ ਦਰਿ ਸਾਚੈ ਸਚਿਆਰ ਹਹਿ, ਸਾਚੇ ਮਾਹਿ ਸਮਾਹਿ ॥੫॥ ਅੰਤਰੁ ਸਚਾ ਮਨੁ ਸਚਾ, ਸਚੀ ਸਿਫਤਿ ਸਨਾਇ ॥ ਸਚੈ ਥਾਨਿ ਸਚੁ ਸਾਲਾਹਣਾ, ਸਤਿਗੁਰ ਬਲਿਹਾਰੈ ਜਾਉ ॥੬॥ ਸਚੁ ਵੇਲਾ ਮੂਰਤੁ ਸਚੁ, ਜਿਤੁ ਸਚੇ ਨਾਲਿ ਪਿਆਰੁ॥ ਸਚੁ ਵੇਖਣਾ ਸਚੁ ਬੋਲਣਾ, ਸਚਾ ਸਭੁ ਆਕਾਰੁ॥੭॥ ਨਾਨਕ, ਸਚੈ ਮੇਲੇ ਤਾ ਮਿਲੇ, ਆਪੇ ਲਏ ਮਿਲਾਇ॥ ਜਿਉ ਭਾਵੈ ਤਿਉ ਰਖਸੀ, ਆਪੇ ਕਰੇ ਰਜਾਇ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਟਹੁੰ, ਰਹਹਿੰ, ਤਾਂ, ਪਾਵਹਿੰ, ਥਾਉਂ, ਨਾਉਂ, ਜਾਸਹਿੰ, ਕਾਉਂ, ਆਵਹਿੰ, ਜਾਵਹਿੰ, ਪਾਹਿੰ, ਹਹਿੰ, ਮਾਹਿੰ, ਸਮਾਹਿੰ, ਜਿਉਂ, ਤਿਉਂ ।

**ਪਦ ਅਰਥ** : ਧੁਨਿ-ਧੁਨੀ, ਆਵਾਜ। ਅਨਦਿਨੁ-ਦਿਨ ਰਾਤ, ਹਰ ਵੇਲੇ। ਬਲਿ ਜਾਉ-(ਤੂੰ) ਬਲਿਹਾਰੇ (ਸਦਕੇ) ਜਾ। ਜਾਸਹਿ-ਜਾਵੇਂਗਾ। ਖੋਇ-ਗੁਆ ਕੇ। ਮਹਲੀ-(ਪ੍ਰਭੂ ਦੇ) ਮਹਲ ਦਰਬਾਰ ਵਿੱਚ। ਨਾ ਪਾਹਿ-ਨਹੀਂ ਪੈਂਦੇ। ਹਹਿ-ਹਨ। ਸਮਾਹਿ-ਲੀਨ ਹੁੰਦੇ ਹਨ। ਅੰਤਰੁ-ਅੰਦਰਲਾ, ਹਿਰਦਾ। ਸਨਾਇ-ਸਿਫ਼ਤ, ਵਡਿਆਈ। ਸਚੈ ਥਾਇ-ਸੱਚੇ ਅਸਥਾਨ ਵਿੱਚ। ਮੂਰਤੁ-ਮੁਹੂਰਤ। ਆਕਾਰੁ-ਦ੍ਰਿਸ਼ਟਮਾਨ, ਸਥੂਲ ਰੂਪ। ਸਚੈ-ਸਚੇ (ਪ੍ਰਭੂ) ਨੇ। ਰਜਾਇ-ਰਜ਼ਾ ਅਨੁਸਾਰ।

**ਅਰਥ** : (ਗੁਰ-ਪਰਮੇਸ਼ਰ ਦੀ) ਬਾਣੀ ਸਦਾ ਥਿਰ ਰਹਿਣ ਵਾਲੀ ਹੈ, (ਉਸ ਦੀ) ਧੁਨੀ ਭੀ ਸਚ ਰੂਪ ਹੈ। (ਉਸ ਧੁਨੀ ਵਿੱਚ ਜੋ) ਸ਼ਬਦ (ਉਪਦੇਸ਼ ਹੈ, ਉਹ ਭੀ) ਸਦਾ ਥਿਰ ਰਹਿਣ ਵਾਲਾ ਹੈ, (ਉਸ ਦੀ) ਵੀਚਾਰ (ਕਰਨੀ ਭੀ ਸਚ ਰੂਪ ਹੈ)। ਦਿਨ ਰਾਤ (ਉਸ) ਸਚ ਰੂਪ (ਪ੍ਰਭੂ) ਨੂੰ ਸਲਾਹੁਣਾ (ਜੋ ਸਾਨੂੰ ਪ੍ਰਾਪਤ) ਹੋਇਆ ਹੈ, (ਇਹ ਮਾਨੋ) ਸਾਡੇ ਵੱਡੇ ਭਾਗ (ਜਾਗੇ ਹਨ)।੧।

ਹੇ ਮੇਰੇ ਮਨ! (ਤੂੰ) ਸੱਚੇ ਨਾਮ ਤੋਂ ਸਦਕੇ ਜਾ (ਜੇ ਤੂੰ ਪ੍ਰਭੂ ਦੇ) ਦਾਸਾਂ ਦਾ ਦਾਸ ਬਣ ਕੇ ਰਹੇਂਗਾ ਤਾਂ ਸਦਾ ਥਿਰ ਰਹਿਣ ਵਾਲਾ (ਪ੍ਰਭੂ ਦਾ) ਨਾਮ ਪਾ ਲਵੇਂਗਾ।੧।ਰਹਾਉ।

(ਜਿਹੜੀ) ਜੀਭ ਸੱਚ ਵਿੱਚ ਰਤੀ ਹੋਈ ਹੋਵੇ (ਉਹ) ਸਰੀਰ ਤੇ ਮਨ ਭੀ (ਸੁਤੇ ਹੀ) ਸੱਚਾ ਹੋ ਜਾਂਦਾ ਹੈ। (ਹੇ ਮਨ! ਤੂੰ) ਸੱਚੇ (ਵਾਹਿਗੁਰੂ ਤੋਂ ਬਿਨਾ ਜੇ (ਕਿਸੇ) ਹੋਰ ਨੂੰ ਸਲਾਹੇਂਗਾ (ਤਾਂ ਤੂੰ ਆਪਣਾ) ਸਾਰਾ ਜਨਮ (ਵਿਅਰਥ) ਗੁਆ ਲਵੇਂਗਾ।੨।

(ਜਿਹੜਾ ਮਨੁੱਖ) ਸਚ ਰੂਪ (ਨਾਮ ਦੀ) ਖੇਤੀ (ਆਪਣੇ ਹਿਰਦੇ ਵਿੱਚ) ਬੀਜਦਾ ਹੈ (ਅਤੇ ਨਾਮ ਦਾ) ਸੱਚਾ ਵਪਾਰ ਕਰਦਾ ਹੈ (ਉਸਨੂੰ ਇਸ ਖੇਤੀ ਦੇ ਵਾਪਾਰ ਤੋਂ) ਦਿਨ ਰਾਤ ਸੱਚ ਨਾਮ ਰੂਪੀ ਧਨ ਲਾਭ (ਪ੍ਰਾਪਤ ਹੁੰਦਾ ਹੈ ਅਤੇ ਉਸ) ਦੇ ਪਾਸ ਭਗਤੀ ਦੇ ਭੰਡਾਰੇ ਭਰੇ (ਰਹਿੰਦੇ ਹਨ ਭਾਵ ਉਹ ਅਖੁੱਟ ਧਨ ਜਮ੍ਹਾਂ ਕਰ ਲੈਂਦਾ ਹੈ)੩।

(ਅਜਿਹੇ ਵਾਪਾਰੀ ਦਾ) ਖਾਣਾ ਸੱਚ ਰੂਪ, ਪਹਿਨਣਾ ਸੱਚ ਰੂਪ (ਹੁੰਦਾ ਹੈ ਅਤੇ) ਹਰੀ ਨਾਮ ਰੂਪ ਸੱਚ ਟੇਕ (ਉਸ ਨੂੰ ਮਿਲ ਜਾਂਦੀ ਹੈ)। ਜਿਸ ਨੂੰ (ਪਰਮਾਤਮਾ) ਬਖ਼ਸ਼ਿਸ਼ ਕਰਦਾ ਹੈ (ਇਹ ਸੱਚ ਰੂਪ ਭੋਜਨ ਪੋਸ਼ਾਕ ਤੇ ਟੇਕ) ਉਸਨੂੰ ਮਿਲਦੀ ਹੈ (ਅਤੇ ਉਹ ਰਬੀ)ਮਹਿਲ ਵਿੱਚ ਥਾਂ ਪ੍ਰਾਪਤ ਕਰ ਲੈਂਦਾ ਹੈ।੪।

(ਅਜਿਹੇ ਮਨੁੱਖ ਜਦੋਂ ਜਗਤ ਵਿੱਚ) ਆਉਂਦੇ ਹਨ (ਓਦੋਂ ਵੀ) ਸੱਚੇ (ਨਾਮ ਵਿੱਚ ਲੀਨ ਹੁੰਦੇ ਹਨ ਅਤੇ ਜਦੋਂ ਸੰਸਾਰ ਤੋਂ) ਜਾਂਦੇ ਹਨ (ਓਦੋਂ ਵੀ) ਸੱਚੇ (ਨਾਮ ਵਿੱਚ ਜੁੜੇ ਹੋਏ ਹੁੰਦੇ ਹਨ, ਉਹ) ਮੁੜ ਕੇ ਕਿਸੇ ਜੂਨ ਵਿੱਚ ਬਿਲਕੁਲ ਨਹੀਂ ਪੈਂਦੇ। (ਉਹ) ਗੁਰਮੁਖ ਸੱਚੇ (ਪ੍ਰਭੂ ਦੇ) ਦਰ ਉਤੇ (ਸਦਾ) ਸਚਿਆਰ (ਹੁੰਦੇ) ਹਨ (ਅਤੇ) ਸੱਚੇ (ਪ੍ਰਭੂ ਵਿੱਚ) ਸਮਾਏ ਰਹਿੰਦੇ ਹਨ।੫।

(ਅਜਿਹੇ ਗੁਰਮੁਖਾਂ ਦਾ) ਹਿਰਦਾ ਸੱਚਾ, ਮਨ (ਅਤੇ ਉਹ) ਪ੍ਰਭੂ ਦੀ ਸੱਚੀ ਸਿਫ਼ਤ ਸਾਲਾਹ

ਵਿੱਚ (ਰੱਤੇ ਰਹਿੰਦੇ ਹਨ)। (ਉਹ) ਸੱਚੇ (ਪ੍ਰਭੂ ਦੇ) ਥਾਨ ਵਿੱਚ (ਭਾਵ ਸਤਿਸੰਗਤ ਵਿੱਚ ਬੈਠ ਕੇ) ਸੱਚ ਨੂੰ ਸਲਾਹੁੰਦੇ ਹਨ (ਅਤੇ ਆਪਣੇ) ਸਤਿਗੁਰੂ ਤੋਂ ਸਦਕੇ ਜਾਂਦੇ ਹਨ।੬।

(ਹੇ ਭਾਈ! ਉਹ) ਵੇਲਾ ਸਚ ਰੂਪ ਹੈ, ਮੁਹੂਰਤ ਸਚ ਰੂਪ ਹੈ ਜਿਸ (ਵੇਲੇ) ਸੱਚੇ (ਪ੍ਰਭੂ) ਨਾਲ ਪਿਆਰ (ਪੈ ਜਾਂਦਾ) ਹੈ। (ਅਜਿਹੀ ਅਵਸਥਾ ਦੀ ਪ੍ਰਾਪਤੀ ਵਾਲੇ ਮਨੁੱਖ) ਦਾ ਵੇਖਣਾ ਬੋਲਣਾ ਸਚ ਰੂਪ (ਹੋ ਜਾਂਦਾ ਹੈ, ਉਸ ਨੂੰ ਸਾਰਾ) ਦ੍ਰਿਸ਼ਟਮਾਨ ਪਸਾਰਾ ਸੱਚ (ਰੂਪ ਦਿਸਦਾ ਹੈ)।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਸਚੇ (ਪ੍ਰਭੂ) ਨੇ (ਗੁਰਮੁਖ ਆਪਣੇ ਨਾਲ) ਮੇਲੇ ਤਾਂ (ਓਹ ਮਿਲ) ਗਏ, (ਉਸ ਨੇ) ਆਪ ਹੀ (ਆਪਣੇ ਨਾਲ) ਮਿਲਾ ਲਏ। (ਸੋ) ਜਿਸ ਤਰ੍ਹਾਂ (ਉਸ ਪਰਮੇਸ਼ਰ ਨੂੰ) ਭਾਵੇਗਾ ਉਸੇ ਤਰ੍ਹਾਂ ਹੀ ਰਖੇਗਾ, (ਕਿਉਂਕਿ ਉਹ) ਆਪ (ਆਪਣੀ) ਰਜ਼ਾ ਅਨੁਸਾਰ (ਸਭ ਕੁਝ) ਕਰਦਾ ਹੈ।੮।੧।

## ਸਾਰੰਸ਼ ਅਤੇ ਸਿਧਾਂਤ

ਸਾਰਾ ਸ਼ਬਦ ਰਹਾਉ ਦੀਆਂ ਪੰਕਤੀਆਂ ਦੁਆਲੇ ਘੁੰਮਦਾ ਹੈ। ਨਾਮ ਦੀ ਪ੍ਰਾਪਤੀ ਦਾ ਮੂਲ ਕੀ ਹੈ? ''ਦਾਸਨਿਦਾਸਾ ਹੋਇ ਰਹਹਿ, ਤਾ ਪਾਵਹਿ ਸਚਾ ਨਾਉ'' । ਨਿਮਰਤਾ ਤੇ ਨਾਮ ਦਾ ਪਰਸਪਰ ਮੇਲ ਹੈ। ਜੇ ਇਹ ਨਾਮ ਹਿਰਦੇ ਵਿੱਚ ਵਸ ਜਾਵੇ ਤਾਂ ਸਭ ਪਾਸੇ ਸਚ ਹੀ ਨਦਰੀ ਆਉਣ ਲਗ ਪੈਂਦਾ ਹੈ । ਸਿਧਾਂਤ ਇਹ ਹੈ ਕਿ ਪਰਮੇਸ਼ਰ ਆਪ ਹੀ ਗੁਰੂ ਨਾਲ ਮਿਲਾਵੇ ਤਾਂ ਹੀ ਉਸ ਨੂੰ ਮਿਲਿਆ ਜਾ ਸਕੀਦਾ ਹੈ, ਆਪਣੀ ਮਰਜ਼ੀ ਨਾਲ ਕੁਝ ਨਹੀਂ ਹੋ ਸਕਦਾ ਪ੍ਰਭੂ ਦੀ ਰਜ਼ਾ ਵਿੱਚ ਟੁਰਨਾ ਹੀ ਸੱਚਾ ਤੇ ਸਹੀ ਮਾਰਗ ਹੈ ।

**ਵਡਹੰਸੁ ਮਹਲਾ ੩ ॥ ਮਨੂਆ ਦਹ ਦਿਸ ਧਾਵਦਾ, ਓਹੁ ਕੈਸੇ ਹਰਿ ਗੁਣ ਗਾਵੈ ॥ ਇੰਦ੍ਰੀ ਵਿਆਪਿ ਰਹੀ ਅਧਿਕਾਈ, ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥ ਵਾਹੁ ਵਾਹੁ, ਸਹਜੇ ਗੁਣ ਰਵੀਜੈ ॥ ਰਾਮਨਾਮੁ ਇਸੁ ਜੁਗ ਮਹਿ ਦੁਲਭੁ ਹੈ, ਗੁਰਮਤਿ ਹਰਿ ਰਸੁ ਪੀਜੈ ॥੧॥ਰਹਾਉ॥ ਸਬਦੁ ਚੀਨਿ ਮਨੁ ਨਿਰਮਲੁ ਹੋਵੈ, ਤਾ ਹਰਿ ਕੇ ਗੁਣ ਗਾਵੈ ॥ ਗੁਰਮਤੀ ਆਪੈ ਆਪੁ ਪਛਾਣੈ, ਤਾ ਨਿਜਘਰਿ ਵਾਸਾ ਪਾਵੈ ॥੨॥ ਏ ਮਨ ਮੇਰੇ ਸਦਾ ਰੰਗਿ ਰਾਤੇ, ਸਦਾ ਹਰਿ ਕੇ ਗੁਣ ਗਾਉ ॥ ਹਰਿ ਨਿਰਮਲੁ ਸਦਾ ਸੁਖਦਾਤਾ, ਮਨਿ ਚਿੰਦਿਆ ਫਲ ਪਾਉ ॥੩॥ ਹਮ ਨੀਚ ਸੇ ਊਤਮ ਭਏ, ਹਰਿ ਕੀ ਸਰਣਾਈ ॥ ਪਾਥਰੁ ਡੁਬਦਾ ਕਾਢਿ ਲੀਆ, ਸਾਚੀ ਵਡਿਆਈ ॥੪॥ ਬਿਖੁ ਸੇ ਅੰਮ੍ਰਿਤ ਭਏ, ਗੁਰਮਤਿ ਬੁਧਿ ਪਾਈ ॥ ਅਕਹੁ ਪਰਮਲ ਭਏ, ਅੰਤਰਿ ਵਾਸਨਾ ਵਸਾਈ ॥੫॥ ਮਾਣਸ ਜਨਮੁ ਦੁਲੰਭੁ ਹੈ, ਜਗ ਮਹਿ ਖਟਿਆ ਆਇ ॥ ਪੂਰੈ ਭਾਗਿ ਸਤਿਗੁਰੁ ਮਿਲੈ, ਹਰਿ ਨਾਮੁ ਧਿਆਇ ॥੬॥ ਮਨਮੁਖ ਭੂਲੇ ਬਿਖੁ ਲਗੈ, ਅਹਿਲਾ ਜਨਮੁ ਗਵਾਇਆ ॥ ਹਰਿ ਕਾ ਨਾਮੁ ਸਦਾ ਸੁਖ ਸਾਗਰੁ, ਸਾਚਾ ਸਬਦੁ ਨ ਭਾਇਆ ॥ ੭ ॥ ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥ ਨਾਨਕ,**

**ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ੍ ਪਾਇਆ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਧਾਂਵਦਾ, ਤਾਂ, ਅਕਹੁਂ, ਮੁਖਹੁਂ।

**ਪਦ ਅਰਥ :** ਮਨੂਆ-ਮਨ । ਦਹਦਿਸ-ਦਸਾਂ ਪਾਸੇ । ਧਾਵਦਾ-ਦੌੜਦਾ ਹੈ । ਇੰਦ੍ਰੀ-(ਵਿਸ਼ੇ ਭੋਗਣ ਵਾਲੀ) ਇੰਦ੍ਰੀ। ਵਿਆਪਿ ਰਹੀ-ਅਸਰ ਪਾ ਰਹੀ ਹੈ । ਅਧਿਕਾਈ-ਬਹੁਤ । ਸੰਤਾਵੈ-ਸਤਾਉਂਦਾ ਹੈ, ਦੁਖੀ ਕਰਦਾ ਹੈ । ਰਵੀਜੈ-ਰਵਣ, ਉਚਾਰਨੇ ਹਨ । ਦੁਲਭੁ-ਦੁਰਲਭ, ਔਖਾ ਲਭਣ ਵਾਲਾ । ਚੀਨਿ-ਪਛਾਣ ਕੇ। ਆਪੈ ਆਪੁ-ਆਪਣੇ ਆਪ ਨੂੰ । ਨਿਜਘਰਿ-ਆਪਣੇ (ਅਸਲੀ) ਘਰ ਵਿੱਚ । ਮਨਿ ਚਿੰਦਿਆ-ਮਨ ਵਿੱਚ ਚਿਤਵਿਆ ਹੋਇਆ। ਬਿਖੁ ਸੇ-(ਵਿਸ਼ੇ ਰੂਪੀ) ਜ਼ਹਿਰ ਤੋਂ । ਅਕਹੁ-ਅੱਕ ਤੋਂ। ਪਰਮਲ-ਚੰਦਨ। ਵਾਸਨਾ-ਖੁਸ਼ਬੋ। ਬਿਖੁ ਲਗੇ-(ਵਿਸ਼ੇ ਵਿਕਾਰ ਰੂਪੀ) ਜ਼ਹਿਰ ਨੂੰ ਲਗੇ ਹੋਏ ਹਨ। ਅਹਿਲਾ-ਸੁੰਦਰ। ਮੁਖਹੁ-ਮੂੰਹ ਤੋਂ । ਮੋਖ ਮੁਕਤਿ-ਪਰਮ ਮੁਕਤੀ ।

**ਅਰਥ :** (ਜਿਸ ਮਨੁੱਖ ਦਾ) ਮਨ ਦਸਾਂ ਪਾਸੇ ਦੌੜਦਾ ਹੈ, ਉਹ (ਮਨੁੱਖ) ਕਿਸ ਤਰ੍ਹਾਂ ਹਰੀ ਦੇ ਗੁਣ ਗਾ ਸਕਦਾ ਹੈ? (ਭਾਵ ਨਹੀਂ ਗਾ ਸਕਦਾ, ਕਿਉਂਕਿ ਉਸ ਉਤੇ ਵਿਸ਼ੇ ਭੋਗਣ ਵਾਲੀ) ਇੰਦ੍ਰੀ (ਆਪਣਾ) ਬਹੁਤ ਅਸਰ ਪਾ ਰਹੀ ਹੈ (ਜਿਸ ਕਾਰਨ ਉਸਨੂੰ) ਕਾਮ, ਕ੍ਰੋਧ ਹਰ ਰੋਜ਼ ਦੁੱਖੀ ਕਰਦਾ ਹੈ ।੧।

(ਹੇ ਭਾਈ!) ਵਾਹੁ ਵਾਹੁ (ਕਰਦਿਆਂ) ਸਹਿਜ ਨਾਲ (ਭਾਵ ਟਿਕ ਕੇ) ਹਰੀ ਦੇ (ਅਮੋਲਕ) ਗੁਣ ਉਚਾਰਨੇ ਚਾਹੀਦੇ ਹਨ। ਇਸ (ਕਲ)ਜੁਗ ਵਿੱਚ ਰਾਮ ਨਾਮ ਦਾ (ਉਚਾਰਨ ਕਰਨਾ) ਔਖਾ ਹੈ (ਇਸ ਲਈ) ਗੁਰੂ ਦੀ ਸਿਖਿਆ (ਲੈ ਕੇ) ਹਰੀ (ਨਾਮ) ਦਾ ਰਸ ਪੀਣਾ ਚਾਹੀਦਾ ਹੈ ।੧।ਰਹਾਉ।

(ਹੇ ਭਾਈ ! ਗੁਰੂ ਦੇ) ਸ਼ਬਦ ਨੂੰ ਪਛਾਣ ਕੇ (ਜਦੋਂ) ਮਨ ਮੈਲ ਤੋਂ ਰਹਿਤ ਹੋ ਜਾਂਦਾ ਹੈ ਤਾਂ (ਇਹ) ਹਰੀ ਦੇ ਗੁਣ ਗਾਉਂਦਾ ਹੈ। (ਜਦੋਂ) ਗੁਰੂ ਦੀ ਮਤਿ ਦੁਆਰਾ ਆਪਣੇ ਆਪ ਨੂੰ ਪਛਾਣਦਾ ਹੈ ਤਾਂ ਆਪਣੇ (ਅਸਲੀ) ਘਰ ਵਿੱਚ ਵਾਸਾ ਪਾ ਲੈਂਦਾ ਹੈ ।੨।

ਹੇ ਮੇਰੇ ਮਨ ! (ਤੂੰ) ਸਦਾ (ਨਾਮ ਦੇ) ਰੰਗ ਵਿੱਚ ਰੰਗੀਜ ਕੇ ਪਰਮਾਤਮਾ ਦੇ ਗੁਣ ਗਾਂਦਾ ਰਹੁ। (ਉਹ) ਪਰਮਾਤਮਾ ਪਵਿੱਤਰ ਹੈ, ਸਦੀਵ ਕਾਲ ਸੁਖ ਦਾਤਾ ਹੈ, (ਉਸ ਦੇ ਗੁਣ ਗਾ ਕੇ) ਮਨ ਵਿੱਚ ਚਿਤਵਿਆ ਫਲ ਪ੍ਰਾਪਤ ਕਰ ਲੈ ।੩।

(ਹੇ ਭਾਈ !) ਹਰੀ ਦੀ ਸ਼ਰਣ ਵਿੱਚ ਆ ਕੇ ਸਾਡੇ ਵਰਗੇ ਨੀਚ (ਮਨੁੱਖ) ਉਤਮ ਹੋ ਗਏ । (ਸੰਸਾਰ ਸਾਗਰ ਵਿੱਚ) ਡੁਬਦਾ ਹੋਇਆ ਪੱਥਰ (ਭਾਵ ਪਾਪੀ ਜੀਵ ਉਸ ਨੇ) ਕੱਢ ਲਿਆ ਹੈ ਇਹ (ਉਸ ਪ੍ਰਭੂ ਦੀ) ਸਚੀ ਵਡਿਆਈ ਹੈ।੪।

(ਸੱਚ ਜਾਣੋ ਜਦ ਤੋਂ) ਗੁਰੂ ਦੀ ਮਤਿ ਦੁਆਰਾ (ਸ੍ਰੇਸ਼ਟ) ਬੁਧੀ ਪਾਈ ਹੈ ਜ਼ਹਿਰ ਤੋਂ ਅੰਮ੍ਰਿਤ ਹੋ ਗਏ ਹਾਂ । (ਤੁਸੀਂ ਇਉਂ ਜਾਣੋ ਕਿ ਅਸੀਂ) ਅੱਕ ਤੋਂ ਚੰਦਨ ਹੋ ਗਏ ਹਾਂ, (ਸਾਡੇ) ਅੰਦਰ (ਪਰਮਾਤਮਾ ਨੇ ਜੀਵਨ ਦੀ) ਸੁਗੰਧੀ ਭਰ ਦਿੱਤੀ ਹੈ ।੫।

(ਹੇ ਭਾਈ !) ਮਨੁੱਖਾ ਜਨਮ (ਪ੍ਰਾਪਤ ਹੋਣਾ) ਬਹੁਤ ਔਖਾ ਹੈ, (ਜਿਸ ਨੇ ਇਸ) ਜਗਤ ਵਿੱਚ ਆ ਕੇ (ਇਹ ਜਨਮ) ਖੱਟ ਲਿਆ ਹੈ (ਭਾਵ ਸਫਲ ਕਰ ਲਿਆ ਹੈ, ਉਹ ਭਾਗਾਂ ਵਾਲਾ ਹੈ) ਪੂਰੇ ਭਾਗਾਂ ਨਾਲ ਹੀ ਸਤਿਗੁਰੂ ਮਿਲਦਾ ਹੈ (ਤਾਂ ਹੀ ਉਸ) ਹਰੀ ਦਾ ਨਾਮ ਸਿਮਰਿਆ ਜਾਂਦਾ ਹੈ ।੬।

(ਹੇ ਭਾਈ !) ਮਨਮੁਖ ਭੁਲੇ ਹੋਏ (ਹੋਣ ਕਰਕੇ ਵਿਸ਼ੇ ਵਿਕਾਰਾਂ ਦੀ) ਜ਼ਹਿਰ (ਵਿੱਚ) ਲਗ ਕੇ (ਉਹਨਾਂ ਆਪਣਾ) ਸੁੰਦਰ (ਮਨੁੱਖਾ ਜਨਮ) ਗੁਆ ਲਿਆ ਹੈ । ਹਰੀ ਦਾ ਨਾਮ (ਜੋ) ਸਦਾ ਸੁਖਾਂ ਦਾ ਸਮੁੰਦਰ (ਅਤੇ ਗੁਰੂ ਦਾ) ਸ਼ਬਦ (ਉਪਦੇਸ਼) ਜੋ ਸਦਾ ਥਿਰ ਰਹਿਣ ਵਾਲਾ ਹੈ, (ਉਨ੍ਹਾਂ ਨੂੰ) ਚੰਗਾ ਨਹੀਂ ਲੱਗਾ ।੭।

(ਹੇ ਭਾਈ !) ਮੂੰਹ ਤੋਂ (ਭਾਵ ਬਾਹਰਮੁਖੀ) ਹਰ ਕੋਈ ਹਰੀ ਹਰੀ ਆਖਦਾ ਹੈ (ਰਟਨ ਕਰਦਾ ਹੈ, ਪਰ ਕਿਸੇ) ਵਿਰਲੇ ਮਨੁੱਖ ਨੇ (ਹਰੀ ਦਾ ਨਾਮ ਆਪਣੇ) ਹਿਰਦੇ ਵਿੱਚ ਵਸਾਇਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿੱਚ (ਹਰੀ ਦਾ ਨਾਮ) ਵਸ ਗਿਆ, (ਸਹੀ ਅਰਥਾਂ ਵਿੱਚ) ਉਨ੍ਹਾਂ ਨੇ ਪਰਮ ਮੁਕਤੀ ਨੂੰ ਪ੍ਰਾਪਤ ਕਰ ਲਿਆ ।੮।੨।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਦੁਆਰਾ ਹੀ ਆਪਣੇ ਆਪ ਦੀ ਪਛਾਣ ਹੋ ਸਕਦੀ ਹੈ । ਹਰੀ ਦੇ ਗੁਣ ਗਾਇਆਂ ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਹੀ ਹਰੀ ਦਾ ਨਾਮ-ਰੱਸ ਪੀਂਦਾ ਹੈ । ਜਦੋਂ ਗੁਰਮਤਿ ਬੁੱਧੀ ਪ੍ਰਾਪਤ ਹੁੰਦੀ ਹੈ, ਨਾਮ ਦੀ ਸੁਗੰਧੀ ਨਾਲ ਹਿਰਦਾ ਮਹਿਕ ਉਠਦਾ ਹੈ । ਮੂੰਹ ਜ਼ਬਾਨੀ ਹਰ ਕੋਈ ਕਹਿੰਦਾ ਹੈ ਕਿ ਉਹ ਨਾਮ ਜਪਦਾ ਹੈ ਪਰ ਮਨਮੁਖਾਂ ਵਲ ਵੇਖਿਆਂ ਪਤਾ ਲਗਦਾ ਹੈ ਕਿ ਇਹ ਤੋਤਾ ਰਟਨੀ ਨਾਮ ਬਾਹਰਮੁਖੀ ਵਿਖਾਵਾ ਹੈ । ਇਸ ਤਰ੍ਹਾਂ ਉਨ੍ਹਾਂ ਨੇ ਆਪਣਾ ਸੁੰਦਰ ਜਨਮ ਵਿਅਰਥ ਗੁਆ ਲਿਆ ਹੈ । ਸਹੀ ਅਰਥਾਂ ਵਿੱਚ ਜਿਨ੍ਹਾਂ ਜਗਿਆਸੂਆਂ ਨੇ ਹਿਰਦੇ ਵਿੱਚ ਨਾਮ ਵਸਾਇਆ ਉਹਨਾਂ ਨੇ ਹੀ ਮੁਕਤੀ (ਅਥਵਾ ਪਰਮਗਤੀ) ਪ੍ਰਾਪਤ ਕੀਤੀ ।

## ਵਡਹੰਸੁ ਮਹਲਾ ੧ ਛੰਤ

**ੴ ਸਤਿਗੁਰ ਪ੍ਰਸਾਦਿ ॥ ਕਾਇਆ ਕੂੜਿ ਵਿਗਾੜਿ, ਕਾਹੇ ਨਾਈਐ ॥ ਨਾਤਾ ਸੋ ਪਰਵਾਣੁ, ਸਚੁ ਕਮਾਈਐ ॥ ਜਬ ਸਾਚੁ ਅੰਦਰਿ ਹੋਇ ਸਾਚਾ, ਤਾਮਿ ਸਾਚਾ ਪਾਈਐ ॥ ਲਿਖੇ ਬਾਝਹੁ ਸੁਰਤਿ ਨਾਹੀ, ਬੋਲਿ ਬੋਲਿ ਗਵਾਈਐ ॥ ਜਿਥੈ ਜਾਇ ਬਹੀਐ ਭਲਾ ਕਹੀਐ, ਸੁਰਤਿ ਸਬਦੁ ਲਿਖਾਈਐ ॥ ਕਾਇਆ ਕੂੜਿ ਵਿਗਾੜਿ, ਕਾਹੇ ਨਾਈਐ ॥੧॥ ਤਾ ਮੈ ਕਹਿਆ ਕਹਣੁ, ਜਾ ਤੁਝੈ ਕਹਾਇਆ ॥ ਅੰਮ੍ਰਿਤੁ ਹਰਿ ਕਾ ਨਾਮੁ, ਮੇਰੈ ਮਨਿ ਭਾਇਆ ॥ ਨਾਮੁ ਮੀਠਾ ਮਨਹਿ ਲਾਗਾ, ਦੂਖਿ ਡੇਰਾ ਢਾਹਿਆ ॥ ਸੂਖ ਮਨ ਮਹਿ ਆਇ ਵਸਿਆ, ਜਾਮਿ ਤੈ ਫੁਰਮਾਇਆ ॥ ਨਦਰਿ ਤੁਧੁ ਅਰਦਾਸਿ ਮੇਰੀ, ਜਿੰਨਿ ਆਪੁ ਉਪਾਇਆ ॥ ਤਾ ਮੈ ਕਹਿਆ ਕਹਣੁ, ਜਾ ਤੁਝੈ ਕਹਾਇਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਂਇਆ, ਬਾਝਹੁੰ, ਨਾਹੀਂ, ਤਾਂ, ਮੈਂ, ਜਾਂ, ਮਨਹਿੰ, ਮਹਿੰ, ਤੈਂ, ਨਹਂ।

**ਛੁਟਕਲ** : ਨ੍ਹਾਈਐ, ਨ੍ਹਾਤਾ। 'ਜਾਮਿ ਤੈ' ਨੂੰ 'ਜਾ ਮਿਤੈ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਕਾਇਆ-ਸਰੀਰ, ਦੇਹੀ। ਕੂੜਿ-ਕੂੜ ਵਿੱਚ। ਵਿਗਾੜਿ-ਮੈਲਾ ਕਰਕੇ (ਵਿਸ਼ੇ ਵਿਕਾਰਾਂ ਵਿੱਚ ਲਬੇੜ ਕੇ)। ਨਾਈਐ-ਇਸ਼ਨਾਨ ਕਰੀਏ। ਨਾਤਾ-ਨ੍ਹਾਤਾ, ਇਸ਼ਨਾਨ ਕੀਤਾ। ਤਾਮਿ-ਤਦ। ਬਾਝਹੁ-ਬਿਨਾ। ਸੁਰਤਿ-ਸੋਝੀ। ਸੁਰਤਿ-ਸੁਰਤ ਦੁਆਰਾ। ਸਬਦੁ-ਉਪਦੇਸ਼। ਜਾਮਿ-ਜਦੋਂ। ਤਾਂ-ਤਦੋਂ, ਓਦੋਂ। ਕਹਣੁ-ਵਖਿਆਨ ਯੋਗ। ਜਾ-ਜਦੋਂ। ਮਨਹਿ-ਮਨ ਵਿੱਚ। ਦੂਖਿ-ਦੁੱਖ ਨੇ। ਤੈ-ਤੂੰ। ਜਿੰਨਿ-ਜਿਸ (ਪ੍ਰਭੂ) ਨੇ। ਆਪੁ-ਆਪਣੇ ਆਪ ਨੂੰ।

**ਅਰਥ** : (ਹੇ ਭਾਈ !) ਸਰੀਰ ਨੂੰ ਕੂੜ ਵਿੱਚ ਮੈਲਾ ਕਰਕੇ ਕਾਹਦੇ ਲਈ (ਤੀਰਥਾਂ ਤੇ) ਨ੍ਹਾਈਏ (ਭਾਵ ਕੋਈ ਲਾਭ ਨਹੀਂ ਹੈ)। (ਅਸਲ ਵਿੱਚ) ਨ੍ਹਾਤਾ ਹੋਇਆ ਉਹ (ਮਨੁੱਖ ਹੀ) ਪਰਵਾਣ ਹੈ (ਜੋ) ਸੱਚ ਨੂੰ ਕਮਾਉਂਦਾ ਹੈ (ਭਾਵ ਨਾਮ ਸਿਮਰਦਾ ਹੈ)। ਜਦ (ਮਨੁੱਖ ਦੇ ਹਿਰਦੇ) ਅੰਦਰ ਸਚ (ਹੋਵੇ ਤਾਂ ਹੀ ਉਹ) ਸੱਚਾ ਹੁੰਦਾ ਹੈ (ਅਤੇ) ਓਦੋਂ ਸੱਚਾ (ਪਰਮੇਸ਼ਰ) ਪਾ ਲੈਂਦਾ ਹੈ। (ਧੁਰ ਤੋਂ ਭਾਵ ਪ੍ਰਭੂ ਦੇ) ਲਿਖੇ ਬਿਨਾ (ਮਨੁੱਖ ਨੂੰ) ਸੋਝੀ ਨਹੀਂ ਪੈਂਦੀ (ਅਤੇ ਸੋਝੀ ਤੋਂ ਬਿਨਾ) ਬੋਲ ਬੋਲ ਕੇ (ਐਂਵੇ ਜਨਮ-ਪਦਾਰਥ) ਗੁਆ ਲਈਦਾ ਹੈ। ਜਿਸ ਥਾਂ ਤੇ ਵੀ ਜਾ ਕੇ ਬੈਠੀਏ (ਸਦਾ) ਚੰਗੀਆਂ ਗੱਲਾਂ ਆਖੀਏ, ਸੁਰਤ ਵਿੱਚ ਸ਼ਬਦ (ਭਾਵ ਗੁਰ-ਉਪਦੇਸ਼ ਨੂੰ) ਲਿਖਾ ਲਈਏ। ਦੇਹੀ ਨੂੰ ਝੂਠ ਨਾਲ ਵਿਗਾੜ ਕੇ ਕਾਹਦੇ ਲਈ ਨਹਾਉਣਾ (ਹੋਇਆ ਭਾਵ ਅਜਿਹੇ ਇਸ਼ਨਾਨ ਦਾ ਕੋਈ ਲਾਭ ਨਹੀਂ ਹੁੰਦਾ)।੧।

(ਹੇ ਪ੍ਰਭੂ !) ਕਹਣ-ਯੋਗ (ਵਸਤੂ, ਨਾਮ) ਮੈਂ ਓਦੋਂ ਕਹਿਆ (ਭਾਵ ਸਿਮਰ ਸਕਿਆ), ਜਦ ਤੂੰ (ਮੇਰੇ ਪਾਸੋਂ) ਸਿਮਰਾਇਆ। (ਇਸ ਤਰ੍ਹਾਂ ਤੈਂ) ਹਰੀ ਦਾ ਅੰਮ੍ਰਿਤ ਨਾਮ ਮੇਰੇ ਮਨ ਨੂੰ ਚੰਗਾ ਲੱਗਾ। (ਜਦੋਂ ਤੇਰਾ) ਨਾਮ (ਮੇਰੇ) ਮਨ ਵਿੱਚ ਮਿੱਠਾ ਲੱਗਾ (ਤਾਂ) ਦੁੱਖ ਨੇ (ਆਪਣਾ) ਡੇਰਾ ਢਾਹ ਲਿਆ (ਭਾਵ ਦੁੱਖ ਉਥੋਂ ਚਲਾ ਗਿਆ)। (ਹੇ ਪ੍ਰਭੂ !) ਜਦੋਂ ਤੂੰ ਫੁਰਮਾਇਆ (ਭਾਵ ਹੁਕਮ ਕੀਤਾ ਤਾਂ) ਸੁਖ (ਮੇਰੇ ਮਨ ਵਿੱਚ) ਆ ਕੇ ਵਸ ਗਿਆ। ਮੇਰੀ ਤਾਂ (ਤੇਰੇ ਪਾਸ) ਅਰਦਾਸਿ ਹੈ, ਕਿਰਪਾ-ਦ੍ਰਿਸ਼ਟੀ ਤੇਰੀ ਹੈ, ਜਿਸ ਨੇ ਆਪਣੇ ਆਪ ਨੂੰ ਪੈਦਾ ਕੀਤਾ ਹੈ। ਤਾਂ ਮੈਂ ਕਹਣਯੋਗ (ਨਾਮ) ਜਪਿਆ ਜਦ ਤੂੰ (ਮੈਥੋਂ ਆਪਣਾ ਨਾਮ) ਜਪਾਇਆ।੨।

**ਵਾਰੀ ਖਸਮੁ ਕਢਾਏ, ਕਿਰਤੁ ਕਮਾਵਣਾ ॥ ਮੰਦਾ ਕਿਸੈ ਨ ਆਖਿ, ਝਗੜਾ ਪਾਵਣਾ ॥ ਨਹ ਪਾਇ ਝਗੜਾ ਸੁਆਮਿ ਸੇਤੀ, ਆਪਿ ਆਪੁ ਵਞਾਵਣਾ ॥ ਜਿਸੁ ਨਾਲਿ ਸੰਗਤਿ ਕਰਿ ਸਰੀਕੀ, ਜਾਇ ਕਿਆ ਰੂਆਵਣਾ ॥ ਜੋ ਦੇਇ ਸਹਣਾ ਮਨਹਿ ਕਹਣਾ, ਆਖਿ ਨਾਹੀ ਵਾਵਣਾ ॥ ਵਾਰੀ ਖਸਮੁ ਕਢਾਏ, ਕਿਰਤੁ ਕਮਾਵਣਾ ॥੩॥ ਸਭ ਉਪਾਈਅਨੁ ਆਪਿ, ਆਪੇ ਨਦਰਿ ਕਰੇ ॥ ਕਉੜਾ ਕੋਇ ਨ ਮਾਗੈ, ਮੀਠਾ ਸਭ**

**ਮਾਗੈ ॥ ਸਭੁ ਕੋਇ ਮੀਠਾ ਮੰਗਿ ਦੇਖੈ, ਖਸਮ ਭਾਵੈ ਸੋ ਕਰੇ ॥ ਕਿਛੁ ਪੁੰਨ ਦਾਨ ਅਨੇਕ ਕਰਣੀ, ਨਾਮ ਤੁਲਿ ਨ ਸਮਸਰੇ ॥ ਨਾਨਕਾ, ਜਿਨ ਨਾਮੁ ਮਿਲਿਆ, ਕਰਮ ਹੋਆ ਧੁਰਿ ਕਦੇ ॥ ਸਭ ਉਪਾਈਅਨੁ ਆਪਿ, ਆਪੇ ਨਦਰਿ ਕਰੇ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਮਾਂਗੈ ।

**ਪਦ ਅਰਥ** : ਵਾਰੀ-(ਮਨੁੱਖਾ ਜਨਮ ਦੀ) ਵਾਰੀ । ਖਸਮੁ-ਮਾਲਕ । ਕਢਾਏ-ਦਿੰਦਾ ਹੈ । ਕਿਰਤੁ-ਕਰਮ । ਸੁਆਮਿ ਸੇਤੀ-ਮਾਲਕ ਨਾਲ । ਵਞਾਵਣਾ-ਖੁਆਰ ਕਰਨਾ । ਸਰੀਕੀ-ਸ਼ਰੀਕਪੁਣਾ (ਬਰਾਬਰੀ)। ਰੂਆਵਣਾ-ਰੋਣਾ, ਗਿਲਾ ਕਰਨਾ । ਉਪਾਈਅਨੁ-ਉਸ ਨੇ ਪੈਦਾ ਕੀਤੀ ਹੈ । ਸਮਸਰੇ-ਬਰਾਬਰ । ਕਰਮੁ-ਬਖ਼ਸ਼ਿਸ਼ । ਧੁਰਿ ਕਦੇ-ਧੁਰ ਤੋਂ, ਕਦੋਂ ਦਾ ।

**ਅਰਥ** : (ਜਿਵੇਂ ਕਿਸੇ ਨੇ) ਕਰਮ ਕੀਤੇ ਹਨ (ਉਸ ਅਨੁਸਾਰ ਹੀ) ਮਾਲਕ (ਮਨੁੱਖਾ ਜਨਮ ਦੀ) ਵਾਰੀ ਦਿੰਦਾ ਹੈ । (ਇਸ ਲਈ) ਕਿਸੇ (ਮਨੁੱਖ) ਨੂੰ ਮੰਦਾ ਆਖ ਕੇ ਝਗੜਾ ਨਹੀਂ ਪਾਉਣਾ ਚਾਹੀਦਾ (ਕਿਉਂਕਿ ਇਸ ਤਰ੍ਹਾਂ ਵਾਰੀ ਦੇਣ ਵਾਲੇ ਨਾਲ ਹੀ ਝਗੜਾ ਕਰਨਾ ਅਤੇ) ਮਾਲਕ ਨਾਲ ਝਗੜਾ ਪਾ ਕੇ ਆਪਣੇ ਆਪ ਨੂੰ ਵੰਞਾਉਣ (ਬਰਬਾਦ ਕਰਨ ਦੇ) ਬਰਾਬਰ ਹੈ ।੨।

ਜਿਸ (ਮਾਲਕ ਦੀ) ਸੰਗਤ ਨਾਲ (ਆਪਣਾ ਜਨਮ ਸਵਰਦਾ ਹੈ, ਉਸ) ਨਾਲ ਸ਼ਰੀਕਪੁਣਾ (ਬਰਾਬਰੀ) ਕਰਕੇ (ਦੁਖੀ ਹੋਈਦਾ ਹੈ, ਫਿਰ ਉਸੇ ਮਾਲਕ ਅਗੇ) ਜਾ ਕੇ ਕੀ ਰੋਣਾ ਹੋਇਆ? (ਭਾਵ ਅਜਿਹੇ ਕੰਮ ਦਾ ਕੋਈ ਲਾਭ ਨਹੀਂ ਹੁੰਦਾ) । (ਮਾਲਕ) ਜੋ (ਦੁਖ ਸੁਖ) ਦੇਵੇ (ਉਹ ਖਿੜੇ ਮੱਥੇ) ਸਹਾਰਨਾ ਚਾਹੀਦਾ ਹੈ (ਅਤੇ) ਮਨ ਨੂੰ (ਇਉਂ) ਸਮਝਾਉਣਾ ਚਾਹੀਦਾ ਹੈ । (ਮਨੁੱਖਾ ਜਨਮ ਦੀ) ਵਾਰੀ, ਮਾਲਕ (ਮਨੁੱਖ ਦੇ) ਕੀਤੇ ਕਰਮਾਂ ਅਨੁਸਾਰ ਹੀ ਦਿੰਦਾ ਹੈ ।੩।

ਸਾਰੀ (ਸ੍ਰਿਸ਼ਟੀ) ਉਸ (ਪਰਮਾਤਮਾ ਨੇ) ਆਪ ਪੈਦਾ ਕੀਤੀ ਹੈ (ਅਤੇ) ਆਪ ਹੀ (ਹਰੇਕ ਉਤੇ) ਕਿਰਪਾ ਦ੍ਰਿਸ਼ਟੀ ਕਰਦਾ ਹੈ । (ਉਸ ਵਾਹਿਗੁਰੂ ਤੋਂ) ਕਉੜਾ (ਭਾਵ ਦੁੱਖ) ਕੋਈ ਨਹੀਂ ਮੰਗਦਾ, ਸਭ (ਕੋਈ) ਮਿੱਠਾ (ਭਾਵ ਸੁਖ ਹੀ) ਮੰਗਦਾ ਹੈ । (ਆਪਣੇ ਵਲੋਂ) ਸਭ ਕੋਈ ਮਿੱਠਾ (ਪਦਾਰਥ ਭਾਵ ਸੁਖ) ਮੰਗ ਕੇ ਵੇਖ ਲਵੇ, (ਪਰ ਤੱਤ ਇਹ ਹੈ ਕਿ ਜੋ) ਮਾਲਕ ਦੇ ਭਾਉਂਦਾ ਹੈ, ਓਹੀ ਕੁਝ ਕਰਦਾ ਹੈ । (ਮਿੱਠੇ ਪਦਾਰਥਾਂ ਦੀ ਪ੍ਰਾਪਤੀ ਖ਼ਾਤਰ ਮਨੁੱਖ ਬੇਸ਼ਕ) ਕੁਝ ਪੁੰਨ-ਦਾਨ (ਜਾਂ ਹੋਰ) ਅਨੇਕ ਕਰਨੀਆਂ (ਕਰਕੇ ਵੇਖ ਲਵੇ, ਪਰ) ਨਾਮ ਤੁਲ (ਅਥਵਾ ਨਾਮ ਦੀ) ਬਰਾਬਰੀ (ਹਰ ਕੋਈ ਪਦਾਰਥ) ਨਹੀਂ ਕਰ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਨੂੰ) ਨਾਮ ਪ੍ਰਾਪਤ ਹੋਇਆ ਹੈ, (ਉਹਨਾਂ ਨੂੰ) ਧੁਰ ਤੋਂ, (ਖਸਮ ਦੀ) ਬਖ਼ਸ਼ਿਸ਼ ਹੋਈ ਹੈ (ਭਾਵ ਆਪਣੇ ਜ਼ੋਰ ਨਾਲ ਨਾਮ ਨਹੀਂ ਮਿਲਿਆ)। (ਕਿਉਂਕਿ) ਸਾਰੀ ਸ੍ਰਿਸ਼ਟੀ ਪ੍ਰਭੂ ਨੇ) ਆਪ ਹੀ ਪੈਦਾ ਕੀਤੀ ਹੈ ਉਹ ਆਪ ਹੀ (ਆਪਣੀ ਇੱਛਾ ਅਨੁਸਾਰ ਹਰੇਕ ਉਤੇ) ਕਿਰਪਾ ਕਰਦਾ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਜਿਹਨਾਂ ਮਨੁੱਖਾਂ ਨੂੰ ਗੁਰਮਤਿ ਗਿਆਨ ਦੀ ਸੋਝੀ ਨਹੀਂ ਉਹਨਾਂ ਦਾ ਧਿਆਨ ਤੀਰਥ ਇਸ਼ਨਾਨ, ਪੁੰਨ-ਦਾਨ ਵਲ ਵਧੇਰੇ ਲਗਦਾ ਹੈ। ਪਰ ਸਚਾਈ ਇਹ ਹੈ ਕਿ ਸਰੀਰ ਨੂੰ ਕੂੜ ਨਾਲ ਮੈਲਾ ਕਰਕੇ ਨਹਾਉਣ ਦਾ ਕੋਈ ਲਾਭ ਨਹੀਂ ਹੈ। ਜੇ ਮਨੁੱਖ ਨੂੰ ਸੱਚ ਚੰਗਾ ਲਗ ਜਾਵੇ; ਉਸ ਦੇ ਹਿਰਦੇ ਵਿੱਚ ਸੱਚ ਵਸ ਜਾਏ, ਤਾਂ ਉਹ ਸਬਰ ਸ਼ੁਕਰ ਵਿੱਚ ਰਹਿ ਕੇ ਸਾਈਂ ਅੱਗੇ ਇਉਂ ਅਰਦਾਸਿ ਕਰਦਾ ਹੈ:-

**ਨਦਰਿ ਤੁਧੁ ਅਰਦਾਸਿ ਮੇਰੀ, ਜਿੰਨਿ ਆਪੁ ਉਪਾਇਆ ॥**

ਤੀਜੇ ਅੰਕ ਵਿੱਚ ਇਹ ਸਪਸ਼ਟ ਕੀਤਾ ਹੈ ਕਿ ਮਨੁੱਖਾ-ਜਨਮ ਦੀ ਵਾਰੀ ਪਿਛੇ ਕੀਤੀ ਕਿਰਤ ਅਨੁਸਾਰ ਹੀ ਮਿਲਦੀ ਹੈ। ਆਪਣੇ ਸੁਆਮੀ ਦਾ ਸਦਾ ਸਤਿਕਾਰ ਕਰਨਾ ਚਾਹੀਦਾ ਹੈ, ਝਗੜਾ ਨਹੀਂ ਕਰਨਾ ਚਾਹੀਦਾ। ਜਿਸ ਦੀ ਸੰਗਤ ਵਿੱਚ ਹਮੇਸ਼ਾਂ ਰਹਿਣਾ ਹੋਵੇ ਉਸ ਸਾਈਂ ਨਾਲ ਬਰਾਬਰੀ ਕਰਨੀ ਨਹੀਂ ਸੋਭਦੀ, ਉਸ ਨੂੰ ਤਾਂ ਬਾਰ ਬਾਰ ਨਮਸਕਾਰ ਕਰਨੀ ਚਾਹੀਦੀ ਹੈ।

ਇਸ ਵਿੱਚ ਸ਼ੱਕ ਨਹੀਂ ਕਿ ਸੰਸਾਰ ਦਾ ਹਰੇਕ ਮਨੁੱਖ ਸੁਖ ਮੰਗਦਾ ਹੈ ਪਰ ਇਹ ਸਾਈਂ ਦੀ ਮਰਜੀ ਤੇ ਨਿਰਭਰ ਕਰਦਾ ਹੈ, ਉਸ ਦਾ ਚਿਤ ਕਰੇ ਤਾਂ ਸਭ ਕੁਝ ਦੇ ਦੇਵੇ, ਨਾ ਚਾਹੇ ਤਾਂ ਕੁਝ ਵੀ ਨਾਹ ਦੇਵੇ। ਜਪ, ਤਪ, ਸੰਜਮ, ਪੁੰਨਦਾਨ ਅਨੇਕ ਪ੍ਰਕਾਰ ਦੀ ਕਿਰਿਆ ਲੋਕ ਕਰਦੇ ਹਨ ਪਰ ਅਜਿਹੀਆਂ ਕਿਰਿਆਵਾਂ ਨਾਮ ਦੀ ਬਰਾਬਰੀ ਨਹੀਂ ਕਰ ਸਕਦੀਆਂ :-

**ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ, ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ [ਪੰਨਾ ੨੬੫**

ਉਹ ਕਰਤਾ ਸਭ ਕੁਝ ਜਾਣਦਾ ਹੈ ਅਤੇ ਪੈਦਾ ਕੀਤੀ ਹੋਈ ਸ੍ਰਿਸ਼ਟੀ ਦੀ ਆਪ ਹੀ ਸਾਰ ਲੈਂਦਾ ਹੈ। ਸਿਧਾਂਤ ਇਹ ਹੈ ਕਿ ਗੁਰਮਤਿ ਵਿਧਾਨ ਵਿੱਚ ਕਿਸੇ ਗਿਲੇ ਸ਼ਿਕਵੇ ਦੀ ਗੁੰਜਾਇਸ਼ ਨਹੀਂ ਹੈ।

**ਵਡਹੰਸੁ ਮਹਲਾ ੧ ॥ ਕਰਹੁ ਦਇਆ, ਤੇਰਾ ਨਾਮੁ ਵਖਾਣਾ ॥ ਸਭ ਉਪਾਈਐ ਆਪਿ, ਆਪੇ ਸਰਬ ਸਮਾਣਾ ॥ ਸਰਬੇ ਸਮਾਣਾ ਆਪਿ ਤੂਹੈ, ਉਪਾਇ ਧੰਧੈ ਲਾਈਆ ॥ ਇਕਿ ਤੁਝ ਹੀ ਕੀਏ ਰਾਜੇ, ਇਕਨਾ ਭਿਖ ਭਵਾਈਆ ॥ ਲੋਭੁ ਮੋਹੁ ਤੁਝੁ ਕੀਆ ਮੀਠਾ, ਏਤੁ ਭਰਮਿ ਭੁਲਾਣਾ ॥ ਸਦਾ ਦਇਆ ਕਰਹੁ ਆਪਣੀ, ਤਾਮਿ ਨਾਮੁ ਵਖਾਣਾ ॥੧॥ ਨਾਮੁ ਤੇਰਾ ਹੈ ਸਾਚਾ, ਸਦਾ ਮੈ ਮਨਿ ਭਾਣਾ ॥ ਦੂਖੁ ਗਇਆ, ਸੁਖੁ ਆਇ ਸਮਾਣਾ ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥ ਸੁਰਿ ਨਰ ਸੁਘੜ ਸੁਜਾਣ ਗਾਵਹਿ, ਜੋ ਤੇਰੈ ਮਨਿ ਭਾਵਹੇ ॥ ਮਾਇਆ ਮੋਹੇ ਚੇਤਹਿ ਨਾਹੀ, ਅਹਿਲਾ ਜਨਮੁ ਗਵਾਵਹੇ ॥ ਇਕਿ ਮੂੜ ਮੁਗਧ ਨ ਚੇਤਹਿ ਮੂਲੇ, ਜੋ ਆਇਆ ਤਿਸੁ ਜਾਣਾ ॥ ਨਾਮੁ ਤੇਰਾ ਸਦਾ ਸਾਚਾ, ਸੋਇ ਮੈ ਮਨਿ ਭਾਣਾ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੂਹੈਂ, ਗਾਵਹਿਂ, ਚੇਤਹਿਂ, ਨਹੀਂ, ਗਵਾਵਹੇਂ।

**ਪਦ ਅਰਥ** : ਵਖਾਣਾ-ਉਚਾਰਨ ਕਰਾਂ । ਉਪਾਈਐ-(ਸ੍ਰਿਸ਼ਟੀ) ਪੈਦਾ ਕੀਤੀ ਹੈ । ਸਮਾਣਾ-ਸਮਾਅ ਰਿਹਾ ਹੈ । ਉਪਾਇ-ਪੈਦਾ ਕਰਕੇ । ਇਕਿ-ਕਈ । ਭਿਖ ਭਵਾਈਆ-ਭਿਖਿਆ ਲਈ ਭਵਾ ਰਿਹਾ ਹੈ । ਤਾਮਿ-ਤਾਂ, ਤਦੋਂ । ਮੂੜ ਮੁਗਧੁ-ਵੱਡਾ ਮੂਰਖ । ਮੂਲੇ-ਉਕਾ ਹੀ, ਬਿਲਕੁਲ ।

**ਅਰਥ** : (ਹੇ ਪ੍ਰਭੂ ! ਮੇਰੇ ਉਤੇ) ਦਇਆ ਕਰੋ (ਤਾਂ ਜੋ ਮੈਂ) ਤੇਰਾ ਨਾਮ ਉਚਾਰਨ ਕਰਾਂ । (ਤੂੰ) ਆਪ ਹੀ ਸਾਰੀ (ਸ੍ਰਿਸ਼ਟੀ)ਪੈਦਾ ਕੀਤੀ(ਅਤੇ)ਆਪ ਹੀ ਸਾਰਿਆਂ ਵਿੱਚ ਸਮਾਅ ਰਿਹਾ ਹੈਂ । ਤੂੰ ਆਪ ਹੀ ਸਭ (ਜੀਆਂ ਵਿੱਚ) ਸਮਾਅ ਰਿਹਾ ਹੈਂ (ਅਤੇ ਸ੍ਰਿਸ਼ਟੀ) ਪੈਦਾ ਕਰਕੇ (ਇਸ ਨੂੰ) ਧੰਧੇ ਵਿੱਚ ਲਾਇਆ ਹੋਇਆ ਹੈ । (ਹੇ ਪ੍ਰਭੂ!) ਤੂੰ ਆਪ ਹੀ ਕਈ ਰਾਜੇ ਬਣਾ ਦਿੱਤੇ ਹਨ, ਕਈਆਂ ਨੂੰ ਭਿਖਿਆ (ਮੰਗਣ ਲਈ ਦਰ ਦਰ) ਭਵਾ ਰਿਹਾ ਹੈਂ । ਤੁੱਧ (ਆਪ ਹੀ ਜੀਆਂ ਲਈ) ਲੋਭ ਮੋਹ ਮਿੱਠਾ ਬਣਾ ਦਿੱਤਾ ਹੈ (ਅਤੇ) ਇਸ ਭਰਮ ਵਿੱਚ (ਸਾਰਾ ਜਗਤ) ਭੁਲਾ ਹੋਇਆ ਹੈ । (ਇਸ ਲਈ) ਤੁਸੀਂ ਸਦਾ ਲਈ (ਮੇਰੇ ਉਪਰ) ਆਪਣੀ ਕਿਰਪਾ ਕਰੋ ਤਾਂ ਹੀ (ਮੈਂ ਤੇਰਾ) ਨਾਮ ਉਚਾਰਾਂ ।੧।

(ਹੇ ਪ੍ਰਭੂ !) ਤੇਰਾ ਨਾਮ ਸੱਚਾ ਹੈ (ਅਤੇ) ਸਦਾ ਹੀ ਮੇਰੇ ਮਨ ਵਿੱਚ ਪਿਆਰਾ ਲਗਾ ਹੈ । (ਨਾਮ ਦੀ ਬਰਕਤ ਨਾਲ ਹਉਮੈ ਰੂਪੀ) ਦੁਖ ਦੂਰ ਹੋ ਗਿਆ ਹੈ (ਅਤੇ) ਸੁਖ ਆ ਕੇ ਸਮਾਅ ਗਿਆ ਹੈ । (ਹੇ ਪ੍ਰਭੂ ! ਤੇਰੇ ਨਾਮ ਨੂੰ) ਸ਼ੁਭ (ਦੈਵੀ) ਗੁਣਾਂ ਵਾਲੇ, ਸੁਚੱਜੇ ਤੇ ਸਿਆਣੇ ਮਨੁੱਖ ਗਾਉਂਦੇ ਹਨ । (ਉਹੀ) ਸ੍ਰੇਸ਼ਟ ਜਨ, ਸੁਚੱਜੇ ਤੇ ਸਿਆਣੇ ਹਨ (ਜੋ ਤੇਰਾ ਜਸ ਗਾਉਂਦੇ ਹਨ, ਜਿਹੜੇ) ਤੇਰੇ ਮਨ ਵਿੱਚ ਪਿਆਰੇ ਲਗਦੇ ਹਨ । (ਜਿਹੜੇ ਮਨੁੱਖ) ਮਾਇਆ ਦੇ ਮੋਹ ਵਿੱਚ (ਫਸੇ ਹੋਏ ਤੈਨੂੰ) ਯਾਦ ਨਹੀਂ ਕਰਦੇ (ਉਹ ਆਪਣਾ) ਸੁੰਦਰ (ਮਨੁੱਖਾ) ਜਨਮ ਗਵਾ ਲੈਂਦੇ ਹਨ । ਕਈ (ਐਸੇ) ਮੂਰਖ ਹਨ (ਜੋ ਤੈਨੂੰ) ਬਿਲਕੁਲ ਹੀ ਯਾਦ ਨਹੀਂ ਕਰਦੇ (ਪਰ ਨਾਮ ਜਪਣ ਵਾਲੇ ਜੀਵ ਜਾਣਦੇ ਹਨ ਕਿ) ਜੋ (ਜੀਵ ਸੰਸਾਰ ਤੇ) ਆਇਆ ਹੈ, ਉਸ ਨੇ ਮਰ ਜਾਣਾ ਹੈ, ਉਸ ਨੇ (ਅਵੱਸ਼ ਇਥੋਂ ਜਾਣਾ ਹੈ ।)(ਇਸ ਲਈ ਹੇ ਪ੍ਰਭੂ !) ਤੇਰਾ ਨਾਮ ਸਦਾ ਥਿਰ ਰਹਿਣ ਵਾਲਾ ਸੱਚਾ ਹੈ, ਉਹ (ਨਾਮ) ਮੇਰੇ ਮਨ ਵਿੱਚ (ਪਿਆਰਾ) ਲਗ ਰਿਹਾ ਹੈ ।੨।

**ਤੇਰਾ ਵਖਤੁ ਸੁਹਾਵਾ, ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ, ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ, ਜਿਨੀ ਅੰਮ੍ਰਿਤੁ ਪਾਇਆ ॥ ਨਾਮਿ ਤੇਰੈ ਜੋਇ ਰਾਤੇ, ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ, ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ, ਅੰਮ੍ਰਿਤ ਤੇਰੀ ਬਾਣੀ ॥੩॥ ਹਉ ਬਲਿਹਾਰੀ ਸਾਚੇ ਨਾਵੈ ॥ ਰਾਜੁ ਤੇਰਾ ਕਬਹੁ ਨ ਜਾਵੈ ॥ ਰਾਜੋ ਤ ਤੇਰਾ ਸਦਾ ਨਿਹਚਲੁ, ਏਹੁ ਕਬਹੁ ਨ ਜਾਵਏ ॥ ਚਾਕਰੁ ਤ ਤੇਰਾ ਸੋਇ ਹੋਵੈ, ਜੋਇ ਸਹਜਿ ਸਮਾਵਏ॥ ਦੁਸਮਨੁ ਤ ਦੂਖੁ ਨ ਲਗੈ ਮੂਲੇ, ਪਾਪੁ ਨੇੜਿ ਨ ਆਵਏ ॥ ਹਉ ਬਲਿਹਾਰੀ ਸਦਾ ਹੋਵਾ, ਏਕ ਤੇਰੇ ਨਾਵਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿੰ, ਚੜਹਿੰ, ਹਉਂ, ਨਾਵੈਂ, ਹੋਵਾਂ, ਨਾਂਵਏ ।

**ਪਦ ਅਰਥ** : ਵਖਤੁ-ਵਕਤ, ਵੇਲਾ । ਸੁਹਾਵਾ-ਸੁੰਦਰ, ਸੁਹਾਵਣਾ । ਸੇਵਹਿ-ਸੇਵਾ ਕਰਦੇ ਹਨ । ਭਾਉ ਕਰਿ-ਪ੍ਰੇਮ ਕਰਕੇ । ਸਾਉ-ਸੁਆਦ । ਪ੍ਰਾਣੀ-ਪ੍ਰਾਣੀਆਂ ਨੂੰ । ਜੋਇ-ਜੋ ਵੀ । ਰਾਤੇ-ਰੱਤੇ ਗਏ । ਨਿਤ ਚੜਹਿ ਸਵਾਇਆ-ਨਿਤਾ-ਪ੍ਰਤਿ ਵਧਦੇ, ਫੁਲਦੇ ਹਨ । ਨਿਹਚਲੁ-ਪੱਕਾ, ਅਟੱਲ ।

**ਅਰਥ** : (ਹੇ ਪ੍ਰਭੂ ! ਉਹ) ਵੇਲਾ (ਅਤੀ) ਸੁੰਦਰ ਹੈ (ਜਦੋਂ ਮੇਰੀ ਸੁਰਤਿ) ਤੇਰੀ ਅੰਮ੍ਰਿਤ ਬਾਣੀ (ਗਾਉਂਦੀ ਤੇ ਸੁਣਦੀ ਹੈ) । (ਜਿਹਨਾਂ ਤੇਰੇ ਸੇਵਕਾਂ) ਪ੍ਰਾਣੀਆਂ ਨੂੰ (ਅੰਮ੍ਰਿਤ ਬਾਣੀ ਦਾ) ਸੁਆਦ ਆਇਆ ਹੈ (ਉਹ ਤੈਨੂੰ) ਪ੍ਰੇਮ ਕਰਕੇ ਸਿਮਰਦੇ ਹਨ । (ਅਸਲ ਵਿੱਚ) ਉਹਨਾਂ ਪ੍ਰਾਣੀਆਂ ਨੂੰ ਹੀ ਸੁਆਦ ਲਗਾ ਹੈ ਜਿਹਨਾਂ ਨੇ ਅੰਮ੍ਰਿਤ (ਨਾਮ ਰਸ) ਪ੍ਰਾਪਤ ਕੀਤਾ ਹੈ । ਜੋ (ਮਨੁੱਖ) ਤੇਰੇ ਨਾਮ ਵਿੱਚ ਰੰਗੇ ਗਏ ਹਨ (ਉਹ) ਨਿਤਾ-ਪ੍ਰਤਿ ਵਧਦੇ ਫੁਲਦੇ ਰਹਿੰਦੇ ਹਨ । ਜਦੋਂ ਤੱਕ (ਮਨੁੱਖ) ਅਕਾਲ ਪੁਰਖ ਨੂੰ ਪਛਾਣਨ ਵਾਲਾ ਨਹੀਂ ਬਣਦਾ (ਓਦੋਂ ਤੱਕ ਮਨੁੱਖ ਦਾ ਕੀਤਾ) ਇਕ ਕਰਮ ਧਰਮ ਸੰਜਮ (ਪੂਰਾ) ਨਹੀਂ ਹੁੰਦਾ (ਭਾਵ ਪਰਵਾਣ ਨਹੀਂ ਪੈਂਦਾ) । (ਹੇ ਪ੍ਰਭੂ !) ਮੈਂ (ਤੇਰੇ) ਸੱਚੇ ਨਾਮ ਤੋਂ ਸਦਕੇ ਜਾਂਦਾ ਹਾਂ । (ਹੇ ਪ੍ਰਭੂ !) ਤੇਰਾ ਰਾਜ ਕਦੇ ਭੀ ਨਾਸ਼ ਹੋਣ ਵਾਲਾ ਨਹੀਂ ਹੈ । ਤੇਰਾ ਰਾਜ ਸਦਾ ਅਟਲ ਹੈ, ਇਹ ਕਦੇ ਭੀ ਨਾਸ਼ ਨਹੀਂ ਹੋ ਸਕਦਾ । (ਅਸਲ ਵਿੱਚ) ਓਹੀ ਤੇਰਾ ਸੇਵਕ ਹੈ ਜੋ ਸਹਜ (ਅਵਸਥਾ) ਵਿੱਚ ਸਮਾਇਆ ਭਾਵ ਟਿਕਿਆ ਹੈ । ਕੋਈ ਦੁਸ਼ਮਨ ਅਤੇ ਦੁੱਖ (ਤੇਰੇ ਸੇਵਕ ਨੂੰ) ਬਿਲਕੁਲ ਨਹੀਂ ਲਗ ਸਕਦਾ, (ਕੋਈ) ਪਾਪ (ਉਸਦੇ) ਨੇੜੇ ਨਹੀਂ ਆ ਸਕਦਾ । (ਹੇ ਪ੍ਰਭੂ !) ਮੈਂ ਤੇਰੇ ਇਕ ਨਾਮ ਤੋਂ ਸਦਾ ਸਦਕੇ ਹੁੰਦਾ ਰਹਾਂ ।੪।

**ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥ ਜਪਹਿ ਤ ਸਾਚਾ ਏਕੁ ਮੁਰਾਰੇ ॥ ਸਾਚਾ ਮੁਰਾਰੇ ਤਾਮਿ ਜਾਪਹਿ, ਜਾਮਿ ਮੰਨਿ ਵਸਾਵਹੇ ॥ ਭਰਮੋ ਭੁਲਾਵਾ ਤੁਝਹਿ ਕੀਆ, ਜਾਮਿ ਏਹੁ ਚੁਕਾਵਹੇ ॥ ਗੁਰ ਪਰਸਾਦੀ ਕਰਹੁ ਕਿਰਪਾ, ਲੇਹੁ ਜਮਹੁ ਉਬਾਰੇ ॥ ਜੁਗਹ ਜੁਗੰਤਰਿ ਭਗਤ ਤੁਮਾਰੇ ॥੫॥ ਵਡੇ ਮੇਰੇ ਸਾਹਿਬਾ ਅਲਖ ਅਪਾਰਾ॥ ਕਿਉਕਰਿ ਕਰਉ ਬੇਨੰਤੀ, ਹਉ ਆਖਿ ਨ ਜਾਣਾ ॥ ਨਦਰਿ ਕਰਹਿ, ਤਾ ਸਾਚੁ ਪਛਾਣਾ ॥ ਸਾਚੋ ਪਛਾਣਾ ਤਾਮਿ ਤੇਰਾ, ਜਾਮਿ ਆਪਿ ਬੁਝਾਵਹੇ ॥ ਦੂਖ ਭੂਖ ਸੰਸਾਰਿ ਕੀਏ, ਸਹਸਾ ਏਹੁ ਚੁਕਾਵਹੇ ॥ ਬਿਨਵੰਤਿ ਨਾਨਕੁ ਜਾਇ ਸਹਸਾ, ਬੁਝੈ ਗੁਰ ਬੀਚਾਰਾ ॥ ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥੬॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਜਪਹਿਂ, ਜਾਪਹਿਂ, ਵਸਾਵਹੇਂ, ਚੁਕਾਵਹੇਂ, ਜਪਹੁਂ, ਕਿਉਂ, ਕਰਉਂ, ਹਉਂ, ਕਰਹਿਂ, ਤਾਂ, ਬੁਝਾਵਹੇਂ, ਚੁਕਾਵਹੇਂ ।

**ਪਦ ਅਰਥ** : ਜੁਗਹ ਜੁਗੰਤਰ-ਜੁਗ ਜੁਗ ਅੰਦਰ । ਕਰਹਿ-ਕਰਦੇ ਹਨ । ਜਪਹਿ-ਜਪਦੇ ਹਨ । ਤਾਮਿ-ਤਦੋਂ ਹੀ । ਜਾਮਿ-ਜਦੋਂ । ਮੰਨਿ-ਮਨ ਵਿੱਚ । ਵਸਾਵਹੇ-ਵਸਾਂਦਾ ਹੈਂ । ਚੁਕਾਵਹੇ-(ਤੂੰ) ਦੂਰ ਕਰਦਾ (ਭਾਵ ਮੁਕਾਉਂਦਾ ਹੈਂ)। ਜਮਹੁ-ਜਮ ਤੋਂ । ਲੇਹੁ ਉਬਾਰੇ-(ਤੁਸੀਂ) ਬਚਾਅ ਲੈਂਦੇ ਹੋ । ਅਲਖ-ਲਖਤਾ ਤੋਂ

ਰਹਿਤ । ਅਪਾਰਾ-ਪਾਰ ਤੋਂ ਰਹਿਤ । ਕਿਉ ਕਰਿ-ਕਿਵੇਂ, ਕਿਸ ਤਰ੍ਹਾਂ?। ਕਰਉ-ਮੈਂ ਕਰਾਂ । ਬੁਝਾਵਹੇ-ਤੂੰ ਸਮਝਾ ਦਿੰਦਾ ਹੈਂ ।

**ਅਰਥ** : (ਹੇ ਪ੍ਰਭੂ !) ਹਰੇਕ ਜੁਗ ਅੰਦਰ ਤੁਹਾਡੇ ਭਗਤ (ਹੋਏ ਹਨ) । ਹੇ ਸੁਆਮੀ ! (ਉਹ ਹੁਣ ਵੀ) ਤੇਰੇ ਦੁਆਰੇ ਉਤੇ (ਖੜੋ ਕੇ ਤੇਰੀ) ਕੀਰਤੀ (ਸਿਫਤ ਸਲਾਹ ਪਏ) ਕਰਦੇ ਹਨ । (ਉਹ) ਤਾਂ ਇਕ (ਤੈਂ) ਮੁਰ (ਰਾਖਸ਼ ਮਾਰਨ ਵਾਲੇ) ਪ੍ਰਭੂ ਨੂੰ ਜਪਦੇ ਹਨ । (ਉਹ ਤੈਂ) ਸਚੇ ਮੁਰਾਰੀ ਨੂੰ ਤਦੋਂ ਜਪਦੇ ਹਨ ਜਦੋਂ (ਤੂੰ ਉਹਨਾਂ ਦੇ) ਮਨ ਵਿੱਚ (ਆਪਣਾ ਨਾਮ) ਵਸਾ ਦਿੰਦਾ ਹੈਂ । (ਹੇ ਪ੍ਰਭੂ ! ਜੋ) ਤੁਧ (ਮਾਇਆ ਦਾ) ਭਰਮ ਭੁਲਾਵਾ ਪੈਦਾ ਕੀਤਾ ਹੋਇਆ ਹੈ, ਜਦੋਂ ਇਹ ਦੂਰ ਕਰਦਾ ਹੈਂ (ਤਾਂ ਹੀ ਉਹ ਤੇਰਾ ਨਾਮ ਜਪਦੇ ਹਨ) । (ਹੇ ਪ੍ਰਭੂ !) ਗੁਰੂ ਦੀ ਕਿਰਪਾ ਸਦਕਾ (ਜਦੋਂ ਤੁਸੀਂ ਭਗਤਾਂ ਉਤੇ ਆਪਣੀ) ਕਿਰਪਾ ਕਰਦੇ ਹੋ (ਉਹਨਾਂ ਨੂੰ) ਜਮਾਂ ਤੋਂ ਬਚਾ ਲੈਂਦੇ ਹੋ । (ਹੇ ਸੁਆਮੀ !) ਹਰੇਕ ਜੁਗ ਵਿੱਚ ਤੁਹਾਡੇ ਭਗਤ (ਹੋਏ ਹਨ) ।੫।

ਹੇ ਮੇਰੇ ਵੱਡੇ ਸਾਹਿਬ ! ਤੂੰ ਲਖਤਾ ਤੇ ਪਾਰ ਤੋਂ ਰਹਿਤ ਹੈਂ, ਮੈਂ (ਤੇਰੇ ਅਗੇ) ਕਿਸ ਤਰ੍ਹਾਂ ਬੇਨਤੀ ਕਰਾਂ, ਮੈਂ (ਬੇਨਤੀ) ਕਰਨ ਦੀ (ਜਾਚ) ਨਹੀਂ ਜਾਣਦਾ । (ਹਾਂ, ਜੇ ਤੂੰ ਆਪਣੀ) ਕਿਰਪਾ ਦ੍ਰਿਸ਼ਟੀ ਕਰੇ ਤਾਂ ਮੈਂ (ਤੈਨੂੰ) ਸਚ ਸਰੂਪ (ਪ੍ਰਭੂ) ਨੂੰ ਪਛਾਣਨ ਦੇ ਯੋਗ ਹੋ ਸਕਦਾ ਹਾਂ । (ਮੈਂ) ਤੇਰਾ ਸਚ (ਸਰੂਪ) ਤਦੋਂ ਹੀ ਪਛਾਣ ਸਕਦਾ ਹਾਂ ਜਦੋਂ (ਤੂੰ) ਆਪ (ਮੈਨੂੰ) ਸਮਝਾ ਦੇਵੇਂ । ਸੰਸਾਰ ਵਿੱਚ ਦੁਖ ਭੁਖ (ਆਦਿ ਜੋ ਕੁਝ ਤੇਰੇ) ਬਣਾਏ ਹੋਏ ਹਨ, ਇਹ ਸੰਸਾ (ਭਰਮ-ਭਟਕਣਾ ਆਦਿ ਜਦੋਂ ਵੀ ਤੂੰ) ਦੂਰ ਕਰ ਦੇਂਦਾ ਹੈਂ (ਤਾਂ ਕੋਈ ਤੈਨੂੰ ਪਛਾਣ ਸਕਦਾ ਹੈ) । ਨਾਨਕ (ਗੁਰੂ ਜੀ) ਆਖਦੇ ਹਨ (ਕਿ ਜਿਹੜਾ ਮਨੁੱਖ) ਗੁਰੂ ਦੀ ਵੀਚਾਰ ਨੂੰ ਸਮਝ ਲੈਂਦਾ ਹੈ (ਉਸ ਦਾ) ਸੰਸਾ ਦੂਰ ਹੋ ਜਾਂਦਾ ਹੈ (ਅਤੇ ਉਹ ਯਥਾਰਥ ਗਿਆਨ ਨੂੰ ਪਾ ਲੈਂਦਾ ਹੈ) । (ਪ੍ਰਭੂ) ਆਪ ਲਖਤਾ ਤੋਂ ਰਹਿਤ, ਬੇਅੰਤ (ਅਤੇ) ਵੱਡਾ ਸਾਹਿਬ ਹੈ ।੬।

**ਤੇਰੇ ਬੰਕੇ ਲੋਇਣ, ਦੰਤ ਰੀਸਾਲਾ ॥ ਸੋਹਣੇ ਨਕ, ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸਨ ਮਾਲਾ, ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ, ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥ ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ, ਤਰਲ ਜੁਆਣੀ ॥ ਤਰਲਾ ਜੁਆਣੀ ਆਪਿ ਭਾਣੀ, ਇਛ ਮਨ ਕੀ ਪੂਰੀਏ ॥ ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ, ਆਪਿ ਆਪੁ ਸੰਧੂਰਏ ॥ ਸ੍ਰੀਰੰਗ ਰਾਤੀ ਫਿਰੈ ਮਾਤੀ, ਉਦਕੁ ਗੰਗਾ ਵਾਣੀ ॥ ਬਿਨਵੰਤਿ ਨਾਨਕੁ ਦਾਸੁ ਹਰਿ ਕਾ, ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਇਆਂ, ਖੜੀਆਂ, ਜਿਉਂ ।

**ਪਦ ਅਰਥ** : ਬੰਕੇ ਲੋਇਣ-ਬਾਂਕੇ (ਸੁੰਦਰ) ਨੈਣ । ਦੰਤ-ਦੰਦ । ਰੀਸਾਲਾ-ਰਸ ਵਾਲੇ,ਰਸੀਲੇ । ਜਿਨ-ਜਿਨ੍ਹਾਂ ਦੇ । ਲੰਮੜੇ ਵਾਲਾ-ਲੰਮੇ ਕੇਸ । ਕੰਚਨ ਕਾਇਆ-ਸੋਨੇ ਵਰਗੀ ਸੁੰਦਰ ਦੇਹੀ । ਸੁਇਨੇ ਕੀ ਢਾਲਾ-ਢਲੇ ਹੋਏ ਸੋਨੇ ਦੀ । ਸੋਵੰਨ ਢਾਲਾ-ਸੋਨੇ ਦੀ ਢਲੀ ਹੋਈ । ਕ੍ਰਿਸਨ ਮਾਲਾ-ਉਹ ਮਾਲਾ ਜੋ ਕ੍ਰਿਸ਼ਨ ਜੀ ਪਾਇਆ ਕਰਦੇ ਸਨ । ਸਿਖ-ਸਿਖਿਆ । ਮਹੇਲੀ ਹੋ-ਹੇ ਇਸਤਰੀਓ! । ਹੰਸ ਹੰਸਾ-ਵੱਡੇ ਹੰਸ, ਅਤੀ ਨਿਰਮਲ ਮਨੁੱਖ । ਬਗ ਬਗਾ-ਵੱਡੇ ਬਗੱਲੇ, ਬਹੁਰੂਪੀਏ, ਠੱਗ । ਜਾਲਾ-(ਵਿਕਾਰਾਂ ਦੀ) ਮੈਲ । ਚਾਲ-ਟੋਰ । ਸੁਹਾਵੀ-ਸੁੰਦਰ । ਮਧੁਰਾੜੀ-ਮਿੱਠੀ । ਕੂਹਕਨਿ-ਕੂਕਦੀਆਂ ਹਨ । ਕੋਕਿਲਾ-ਕੋਇਲਾਂ । ਤਰਲ ਜੁਆਣੀ-ਚੜ੍ਹਦੀ ਜੁਆਨੀ ਵਾਲੀ । ਸਾਰੰਗ-ਹਾਥੀ । ਪਗ ਧਰੈ-ਪੈਰ ਧਰਦਾ, ਟੁਰਦਾ ਹੈ । ਠਿਮਿ ਠਿਮਿ-ਮਟਕ ਮਟਕ ਨਾਲ । ਆਪੁ-ਆਪਣੇ ਆਪ ਨੂੰ । ਸੰਧੂਰਏ-ਸੰਧੂਰਿਆ ਹੋਇਆ, ਮਸਤ ਕਰਦਾ ਹੈ । ਸ੍ਰੀ ਰੰਗ-ਲਛਮੀ ਦਾ ਪਤੀ ਪ੍ਰਭੂ । ਮਾਤੀ-ਮਸਤ ਹੋਈ । ਉਦਕੁ ਗੰਗਾ-ਗੰਗਾ ਦਾ ਪਾਣੀ । ਵਾਣੀ-ਬਾਣੀ ।

**ਅਰਥ** : (ਹੇ ਪ੍ਰਭੂ !) ਤੇਰੇ ਨੈਣ (ਬੜੇ) ਸੁੰਦਰ ਹਨ (ਅਤੇ) ਦੰਦ ਰਸੀਲੇ ਹਨ, ਜਿਨ੍ਹਾਂ ਦਾ (ਦੀਦਾਰ ਕੀਤਿਆਂ ਪਤਾ ਲਗਦਾ ਹੈ ਕਿ ਤੇਰੀ) ਕਾਇਆ ਸੋਨੇ ਦੀ ਹੈ (ਮਾਨੋ) ਢਲੇ ਹੋਏ ਸੋਨੇ ਦੀ (ਬਣੀ ਹੋਈ ਹੈ) । (ਹਾਂ) ਢਲੇ ਹੋਏ ਸੋਨੇ ਦੀ ਹੈ (ਅਤੇ ਗਲ ਵਿੱਚ) ਕ੍ਰਿਸ਼ਨ ਵਾਲੀ (ਵੇਜੰਤੀ) ਮਾਲਾ ਹੈ, ਹੇ ਸਹੇਲੀਓ ! (ਐਸੇ ਸੁੰਦਰ ਪ੍ਰਭੂ ਦਾ ਤੁਸੀਂ ਜਾਪ) ਜਪੋ । ਹੇ ਇਸਤ੍ਰੀਓ ! (ਇਸ ਦੇ ਫਲਸਰੂਪ ਤੁਸੀਂ) ਜਮ ਰਾਜ ਦੇ ਦੁਆਰੇ ਉਤੇ ਖੜੀਆਂ ਨਹੀਂ ਹੋਵੋਗੀਆਂ, (ਤੁਸੀਂ ਮੇਰੀ ਇਹ) ਸਿਖਿਆ ਸੁਣੋ । (ਅਜਿਹੇ ਸੁੰਦਰ ਦਰਸ਼ਨ ਕਰਨ ਨਾਲ) ਮਨ ਤੋਂ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ (ਅਤੇ ਨਾਮ ਜਪਣ ਦਾ ਸਦਕਾ ਜੋ) ਬਗਲੇ (ਪਾਖੰਡੀ) ਹਨ (ਉਹ) ਪਰਮ ਹੰਸ ਭਾਵ ਨਿਰਮਲ ਜੀਵਨ ਵਾਲੇ ਬਣ ਜਾਂਦੇ ਹਨ । (ਹੇ ਸਹੇਲੀਓ! ਉਸ ਪ੍ਰਭੂ ਦੇ) ਸੁੰਦਰ ਨੈਣ (ਅਤੇ) ਸੋਹਣੇ ਦੰਦ ਹਨ ।੭।

(ਹੇ ਪ੍ਰਭੂ !) ਤੇਰੀ ਟੋਰ (ਬਹੁਤ) ਸੋਹਣੀ ਹੈ (ਅਤੇ ਤੇਰੀ) ਬਾਣੀ ਮਿੱਠੀ ਹੈ । (ਇਸ ਤਰ੍ਹਾਂ ਮਿੱਠੀ ਹੈ ਜਿਵੇਂ) ਕੋਇਲਾਂ ਕੂਕਦੀਆਂ ਹਨ (ਅਤੇ ਚਾਲ ਇਸ ਤਰ੍ਹਾਂ ਮਟਕ ਵਾਲੀ ਤੇ ਮਨਮੋਹਣੀ ਹੈ ਜਿਵੇਂ) ਚੜ੍ਹਦੀ ਜੁਆਨੀ ਵਾਲੀ (ਇਸਤਰੀ ਦੀ ਹੁੰਦੀ ਹੈ) । ਚੜ੍ਹਦੀ ਜੁਆਨੀ ਵਾਲੀ (ਦਸ਼ਾ ਜੋ) ਆਪ ਨੂੰ ਚੰਗੀ ਲਗੀ ਹੈ (ਉਹ ਧਾਰਨ ਕੀਤੀ ਹੈ) ਅਤੇ ਮਨ ਦੀ ਇਛਾ ਪੂਰੀ ਕੀਤੀ ਹੈ । ਜਿਵੇਂ ਹਾਥੀ ਠੁਮਕ ਠੁਮਕ ਕੇ ਪੈਰ ਧਰਦਾ ਹੈ ਆਪਣੇ ਆਪ ਨੂੰ ਮਸਤ ਕਰਦਾ ਹੈ (ਜਿਵੇਂ) ਗੰਗਾ ਦਾ ਪਾਣੀ (ਆਪਣੀ ਮਸਤ ਚਾਲ ਚਲਦਾ ਹੈ ਤਿਵੇਂ ਜੀਵ ਇਸਤਰੀ) ਪ੍ਰਭੂ ਜੀ ਦੇ ਪ੍ਰੇਮ-ਰੰਗ ਵਿੱਚ ਮਸਤ ਹੋਈ ਫਿਰਦੀ ਹੈ । ਹਰੀ ਦਾ ਦਾਸ ਨਾਨਕ (ਇਹ) ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ !) ਤੇਰੀ ਚਾਲ ਸੁੰਦਰ ਹੈ (ਅਤੇ) ਬਾਣੀ ਮਿੱਠੀ ਹੈ (ਭਾਵ ਮਨ ਨੂੰ ਮੋਹਣ ਵਾਲੀ ਹੈ) ।੮।੨।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ੮ ਅੰਕ ਹਨ । ਪਹਿਲੇ ਅੰਕ ਵਿੱਚ ਨਾਮ ਸਿਮਰਨ ਲਈ ਪ੍ਰਭੂ ਦੀ ਮਿਹਰ ਮੰਗੀ ਹੈ । ਦੂਜੇ ਅੰਕ ਵਿੱਚ ਪ੍ਰਭੂ ਦੀ ਵਡਿਆਈ ਕੀਤੀ ਹੈ । ਪ੍ਰਭੂ ਦਾ ਨਾਮ ਉਹ ਸੁਘੜ ਤੇ ਸੁਜਾਨ ਪੁਰਸ਼ ਜਪਦੇ ਹਨ ਜੋ ਪ੍ਰਭੂ ਦੇ ਮਨ ਨੂੰ ਭਾਉਂਦੇ ਹਨ । ਤੀਜੇ ਅੰਕ ਵਿੱਚ ਨਾਮ-ਸਿਮਰਨ ਵਾਲੇ ਸੇਵਕ ਜੋ ਨਾਮ

ਵਿੱਚ ਰਤੇ ਹੋਏ ਹਨ, ਉਹਨਾਂ ਦੀ ਚੜ੍ਹਦੀ ਕਲਾ ਨੂੰ ਦਰਸਾਇਆ ਹੈ। ਚੌਥੇ ਅੰਕ ਵਿੱਚ ਸੱਚੇ ਰਾਜ ਤੇ ਸੱਚੇ ਚਾਕਰ ਦੀ ਗੱਲ ਕੀਤੀ ਹੈ ਜੋ ਨਾਮ ਤੋਂ ਸਦਕੇ ਤੇ ਕੁਰਬਾਣ ਜਾਂਦਾ ਹੈ। ਪੰਜਵੇਂ ਅੰਕ ਵਿੱਚ ਵੀ ਜਿਸ ਰੰਗ ਵਿੱਚ ਭਗਤ ਜਨ ਪ੍ਰਭੂ ਦੀ ਕੀਰਤੀ ਕਰਦੇ ਹਨ ਉਸ ਦਾ ਸੰਕੇਤ ਹੈ। ਛੇਵੇਂ ਅੰਕ ਵਿੱਚ ਵੱਡੇ ਸਾਹਿਬ ਅੱਗੇ ਆਪਣੀ ਅਸਮਰਥਾ ਇਉਂ ਪ੍ਰਗਟਾਈ ਹੈ :-

**... ਕਿਉ ਕਰਿ ਕਰਉ ਬੇਨੰਤੀ, ਹਉ ਆਖਿ ਨ ਜਾਣਾ ॥**

ਸਤਵੇਂ ਤੇ ਅੱਠਵੇਂ ਅੰਕ ਵਿੱਚ ਵਰਤੀ ਹੋਈ ਸ਼ਬਦਾਵਲੀ 'ਬੰਕੇ ਲੋਇਣ', 'ਦੰਤ ਰੀਸਾਲਾ', 'ਸੋਹਣੇ ਨੱਕ', 'ਲਮੜੇ ਵਾਲਾ' ਅਤੇ (ਤੇਰੀ ਚਾਲ ਸੁਹਾਵੀ ਮਧਰਾੜੀ ਬਾਣੀ' ਆਦਿ ਪਾਠਕਾਂ ਨੂੰ ਪ੍ਰਭੂ ਦੇ ਕਿਸੇ ਵਿਸ਼ੇਸ਼ ਰੂਪ ਵਲ ਲੈ ਜਾਂਦੀ ਹੈ। 'ਕਵਨ ਰੂਪ ਤੇਰਾ ਆਰਾਧਉ' ਅਤੇ 'ਸਹਸ ਤਵ ਨੈਨ ਨਨ ਨਨ ਹਹਿ ਤੋਹਿ ਕਉ' ਆਦਿ ਪੰਕਤੀਆਂ ਨੂੰ ਸਾਹਮਣੇ ਰਖੀਏ ਤਾਂ ਅਜਿਹਾ ਕਿਹੜਾ ਚਿਤੇਰਾ ਲਭਾਂਗੇ ਜੋ ਪਰਮੇਸ਼ਰ ਦੀ ਇਕ ਮੂਰਤ ਨੂੰ ਰੂਪਮਾਨ ਕਰ ਸਕੇਗਾ। ਅਸਲ ਵਿੱਚ ਵਾਹਿਗੁਰੂ ਨਿਰਗੁਣ ਸਰੂਪ ਹੈ ਅਤੇ ਸਰਬ ਵਿਆਪਕ ਹੈ। ਇਸ ਸ਼ਬਦ ਵਿੱਚ ਵਰਤੇ ਹੋਏ ਰੂਪਾਂ ਨੂੰ ਕੇਵਲ ਉਹੀ ਮਹਾਂ ਪੁਰਸ਼ ਜਾਣ ਸਕਦਾ ਹੈ ਜੋ ਗੁਰਪ੍ਰਸਾਦ ਨਾਲ ਵਰੋਸਾਇਆ ਹੋਵੇ।

ਸਿਧਾਂਤ ਇਹ ਹੈ ਕਿ ਨਾਮ ਸਿਮਰਨ ਲਈ ਤਰਲਾ ਲੈਣਾ ਹੈ, ਪ੍ਰਭੂ ਤੋਂ ਦਯਾ ਮੰਗਣੀ ਹੈ, ਇਸ ਤਰ੍ਹਾਂ ਦੀਆਂ ਜੋਦੜੀਆਂ ਦੇ ਫਲਸਰੂਪ ਜਦੋਂ ਪ੍ਰਭੂ ਜੀ ਤੁਠ ਪੈਣਗੇ ਤਾਂ ਉਹ ਆਪਣੇ ਤੱਤਵ ਸਰੂਪ ਦੀ ਲਖਤਾ ਕਰਾ ਦੇਣਗੇ।

## ਵਡਹੰਸੁ ਮਹਲਾ ੩ ਛੰਤ

**ੴ ਸਤਿਗੁਰ ਪ੍ਰਸਾਦਿ ॥ ਆਪਣੇ ਪਿਰ ਕੈ ਰੰਗਿ ਰਤੀ ਮੁਈਏ, ਸੋਭਾਵੰਤੀ ਨਾਰੇ ॥ ਸਚੈ ਸਬਦਿ ਮਿਲਿ ਰਹੀ ਮੁਈਏ, ਪਿਰੁ ਰਾਵੇ ਭਾਇ ਪਿਆਰੇ ॥ ਸਚੈ ਭਾਇ ਪਿਆਰੀ ਕੰਤਿ ਸਵਾਰੀ, ਹਰਿ ਹਰਿ ਸਿਉ ਨੇਹੁ ਰਚਾਇਆ ॥ ਆਪੁ ਗਵਾਇਆ ਤਾ ਪਿਰੁ ਪਾਇਆ, ਗੁਰ ਕੈ ਸਬਦਿ ਸਮਾਇਆ ॥ ਸਾਧਨ ਸਬਦਿ ਸੁਹਾਈ ਪ੍ਰੇਮ ਕਸਾਈ, ਅੰਤਰਿ ਪ੍ਰੀਤਿ ਪਿਆਰੀ ॥ ਨਾਨਕ, ਸਾਧਨ ਮੇਲਿ ਲਈ ਪਿਰਿ ਆਪੇ, ਸਾਚੈ ਸਾਹਿ ਸਵਾਰੀ ॥੧॥ ਨਿਰਗੁਣਵੰਤੜੀਏ, ਪਿਰੁ ਦੇਖਿ ਹਦੂਰੇ ਰਾਮ ॥ ਗੁਰਮੁਖਿ ਜਿਨੀ ਰਾਵਿਆ ਮੁਈਏ, ਪਿਰੁ ਰਵਿ ਰਹਿਆ ਭਰਪੂਰੇ ਰਾਮ ॥ ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ, ਜੁਗਿ ਜੁਗਿ ਏਕੋ ਜਾਤਾ ॥ ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ, ਮਿਲਿਆ ਕਰਮ ਬਿਧਾਤਾ ॥ ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ, ਹਰਿ ਸਰਿ ਰਹੀ ਭਰਪੂਰੇ ॥ ਨਾਨਕ, ਕਾਮਣਿ ਸਾ ਪਿਰ ਭਾਵੈ, ਸਬਦੇ ਰਹੈ ਹਦੂਰੇ ॥ ੨ ॥**

ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨੇਹੁੰ ਤਾਂ।

**ਪਦ ਅਰਥ** : ਰਤੀ-ਰੰਗੀ ਹੋਈ । ਮੁਈਏ-ਹੇ ਸੁੰਦਰ ਨਾਰੇ !। ਸੋਭਾਵੰਤੀ-ਸੋਭਾ ਵਾਲੀ । ਰਾਵੇ-ਮਾਣਦੀ ਹੈ । ਭਾਇ-ਪ੍ਰੇਮ ਕਰਕੇ । ਕੰਤਿ-ਕੰਤ ਨੇ । ਸਿਉ-ਨਾਲ । ਨੇਹੁ-ਪਿਆਰ । ਰਚਾਇਆ-ਪੈਦਾ ਕੀਤਾ ਹੈ । ਸਾਧਨ-ਜੀਵ ਇਸਤਰੀ । ਸੁਹਾਈ-ਸੋਹਣੀ ਲਗੀ । ਪ੍ਰੇਮ ਕਸਾਈ-ਪ੍ਰੇਮ ਦੀ ਖਿੱਚੀ ਹੋਈ । ਸਾਹਿ-ਸ਼ਾਹ ਨੇ । ਨਿਰਗੁਣ ਵੰਤੜੀਏ-ਹੇ ਗੁਣਾਂ ਤੋਂ ਖ਼ਾਲੀ ਜੀਵ ਇਸਤਰੀਏ!। ਹਦੂਰੇ-ਹਾਜ਼ਰ, ਅੰਗ ਸੰਗ । ਗੁਰਮੁਖਿ-ਗੁਰੂ ਦੀ ਰਾਹੀਂ । ਰਾਵਿਆ-ਸਿਮਰਿਆ । ਰਵਿ ਰਹਿਆ-ਵਿਆਪਕ ਹੋ ਰਿਹਾ ਹੈ । ਧਨ-ਜੀਵ ਇਸਤਰੀ । ਬਾਲੀ ਭੋਲੀ-ਬਾਲ ਸੁਭਾਵ ਵਾਲੀ । ਕਰਮ ਬਿਧਾਤਾ-ਕਰਮਾਂ ਦਾ ਫਲ ਪਰਦਾਤਾ । ਸੁਭਾਖਿਆ-ਚੰਗੀ ਤਰ੍ਹਾਂ ਉਚਾਰਿਆ । ਹਰਿ ਸਰਿ-ਹਰੀ ਸਰੋਵਰ ਵਿੱਚ । ਕਾਮਣਿ-ਜੀਵ ਇਸਤਰੀ । ਸਾ-ਉਹ । ਸਬਦੇ-ਸ਼ਬਦ ਦੁਆਰਾ । ਰਹੇ ਹਦੂਰੇ-ਹਜ਼ੂਰੀ ਵਿੱਚ ਰਹਿੰਦੀ ਹੈ ।

**ਅਰਥ** : ਹੇ ਮੁਈਏ ! (ਤੂੰ) ਆਪਣੇ ਪਤੀ ਦੇ ਪ੍ਰੇਮ ਵਿੱਚ ਰੰਗੀ ਗਈ ਹੈਂ (ਇਸ ਲਈ ਤੂੰ) ਸੋਭਾ ਵਾਲੀ ਇਸਤਰੀ ਹੈਂ । ਹੇ ਮੁਈਏ ! ਸੱਚੇ ਗੁਰ-ਉਪਦੇਸ਼ ਵਿੱਚ ਮਿਲ ਰਹੀ ਹੈ, ਪ੍ਰੇਮ ਕਰਕੇ (ਤੂੰ ਆਪਣੇ) ਪਤੀ ਦੇ ਆਨੰਦ ਨੂੰ ਮਾਣ ਰਹੀ ਹੈਂ । (ਜਿਹੜੀ ਇਸਤਰੀ) ਸੱਚੇ (ਪਤੀ) ਦੇ ਪ੍ਰੇਮ ਵਿੱਚ (ਰੰਗੀ ਗਈ ਹੈ ਉਹ ਪਤੀ ਨੂੰ) ਪਿਆਰੀ (ਲਗ) ਗਈ ਹੈ । (ਪ੍ਰਭੂ) ਪਤੀ ਨੇ (ਉਹ) ਸਵਾਰ ਦਿੱਤੀ ਹੈ (ਕਿਉਂਕਿ ਉਸ ਨੇ) ਹਰੀ ਨਾਲ ਸੱਚਾ ਨੇਹੁ ਲਾ ਲਿਆ ਹੈ । (ਉਸ ਨੇ) ਆਪਣਾ ਆਪ ਗਵਾ ਕੇ (ਹੰਕਾਰ) ਦੂਰ ਕੀਤਾ ਹੈ ਤਾਂ ਹੀ (ਉਸਨੇ) ਪਤੀ (ਪਰਮੇਸ਼ਰ) ਨੂੰ ਆਪਣੇ (ਹਿਰਦੇ ਅੰਦਰ) ਪਾ ਲਿਆ ਹੈ (ਅਤੇ) ਗੁਰੂ ਦੇ ਸ਼ਬਦ ਵਿੱਚ (ਉਸਦਾ ਮਨ) ਲੀਨ ਹੋਇਆ ਹੈ । ਜੀਵ ਇਸਤਰੀ ਨੂੰ (ਜਦੋਂ) ਸ਼ਬਦ ਦੁਆਰਾ ਪ੍ਰੇਮ ਦੀ ਖਿੱਚ ਪਈ (ਤਦੋਂ) ਸੋਹਣੀ (ਸੁਚੱਜੇ ਜੀਵਨ ਵਾਲੀ) ਬਣੀ (ਅਤੇ ਉਸਦੇ ਹਿਰਦੇ ਅੰਦਰ ਪਤੀ ਦੀ) ਪਿਆਰੀ ਪ੍ਰੀਤਿ (ਟਿਕ ਗਈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਤੀ (ਪਰਮੇਸ਼ਰ) ਨੇ ਆਪ ਹੀ ਜੀਵ-ਇਸਤਰੀ (ਆਪਣੇ ਨਾਲ ਮੇਲ ਲਈ ਹੈ, ਸਦਾ ਥਿਰ ਰਹਿਣ ਵਾਲੇ ਸ਼ਾਹ ਨੇ (ਆਪ ਹੀ) ਸਵਾਰ ਲਈ ਹੈ ।੧।

ਹੇ ਗੁਣਾਂ ਤੋਂ ਸਖਣੀ ਜੀਵ ਇਸਤਰੀਏ! ਪਤੀ (ਪਰਮੇਸ਼ਰ) ਨੂੰ ਹਾਜ਼ਰ-ਨਾਜ਼ਰ ਵੇਖ । ਹੇ ਮੁਈਏ! ਗੁਰੂ ਦੁਆਰਾ ਜਿਨ੍ਹਾਂ ਨੇ (ਪਤੀ ਪਰਮੇਸ਼ਰ ਨੂੰ) ਮਾਣਿਆ ਹੈ (ਉਨ੍ਹਾਂ ਨੂੰ) ਪਤੀ (ਸਭ ਪਾਸੇ) ਵਿਆਪਕ ਹੋ ਰਿਹਾ (ਦਿਸ ਪਿਆ) । ਹਰੇਕ ਜੁਗ ਵਿੱਚ ਇਕੋ (ਪਤੀ-ਪਰਮੇਸ਼ਰ) ਜਾਣਿਆ ਜਾਂਦਾ ਹੈ (ਤੂੰ ਵੀ ਉਸ) ਪਤੀ ਨੂੰ (ਜੋ) ਇਕ ਰਸ ਵਿਆਪਕ ਹੋ ਰਿਹਾ ਹੈ (ਆਪਣੇ ਆਤਮਿਕ ਨੈਣਾਂ ਨਾਲ) ਵੇਖ । ਜੋ ਜੀਵ-ਇਸਤਰੀ ਬਾਲੀ ਭੋਲੀ ਹੈ (ਭਾਵ ਚਤੁਰਾਈ ਵਾਲੀ ਨਹੀਂ, ਉਹ) ਪਤੀ ਨੂੰ ਸਹਜ (ਅਵਸਥਾ) ਵਿੱਚ (ਟਿੱਕ ਕੇ ਉਸ ਦਾ) ਆਨੰਦ ਮਾਣਦੀ ਰਹਿੰਦੀ ਹੈ (ਕਿਉਂਕਿ ਉਸ ਨੂੰ) ਕਰਮਾਂ ਦਾ ਫਲ ਪਰਦਾਤਾ ਮਿਲ ਪਿਆ ਹੈ । ਜਿਸ (ਜੀਵ-ਇਸਤਰੀ ਨੇ ਹਰੀ (ਪਤੀ ਦਾ) ਰੱਸ ਚਖਿਆ ਹੈ, ਸ਼ਬਦ ਦੁਆਰਾ (ਉਸ ਦਾ ਨਾਮ) ਉਚਾਰਨ ਕੀਤਾ ਹੈ (ਉਹ) ਹਰੀ (ਨਾਮ) ਸਰੋਵਰ ਵਿੱਚ (ਇਸ਼ਨਾਨ ਕਰਕੇ ਨਾਮ ਰਸ ਨਾਲ) ਭਰੀ ਰਹਿੰਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਇਸਤਰੀ ਪਤੀ ਨੂੰ ਚੰਗੀ ਲਗਦੀ ਹੈ (ਜੋ) ਸ਼ਬਦ ਦੁਆਰਾ (ਹਰ ਵੇਲੇ ਸਾਈਂ ਦੀ) ਹਜ਼ੂਰੀ ਵਿੱਚ ਰਹਿੰਦੀ ਹੈ ।੨।

**ਸੋਹਾਗਣੀ ਜਾਇ ਪੂਛਹੁ ਮੁਈਏ, ਜਿਨੀ ਵਿਚਹੁ ਆਪੁ ਗਵਾਇਆ ॥ ਪਿਰ ਕਾ ਹੁਕਮੁ ਨ ਪਾਇਓ ਮੁਈਏ, ਜਿਨ੍ਹੀ ਵਿਚਹੁ ਆਪੁ ਨ ਗਵਾਇਆ ॥ ਜਿਨੀ ਆਪੁ ਗਵਾਇਆ ਤਿਨ੍ਹੀ ਪਿਰੁ ਪਾਇਆ, ਰੰਗ ਸਿਉ ਰਲੀਆ ਮਾਣੈ ॥ ਸਦਾ ਰੰਗਿ ਰਾਤੀ ਸਹਜੇ ਮਾਤੀ, ਅਨਦਿਨੁ ਨਾਮੁ ਵਖਾਣੈ ॥ ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ, ਹਰਿ ਕਾ ਪ੍ਰੇਮੁ ਸੁਭਾਇਆ ॥ ਨਾਨਕ, ਕਾਮਣਿ ਸਹਜੇ ਰਾਤੀ, ਜਿਨਿ ਸਚੁ ਸੀਗਾਰੁ ਬਣਾਇਆ ॥੩॥ ਹਉਮੈ ਮਾਰਿ ਮੁਈਏ, ਤੂ ਚਲੁ ਗੁਰ ਕੈ ਭਾਏ ॥ ਹਰਿ ਵਰੁ ਰਾਵਹਿ ਸਦਾ ਮੁਈਏ, ਨਿਜਘਰਿ ਵਾਸਾ ਪਾਏ ॥ ਨਿਜਘਰਿ ਵਾਸਾ ਪਾਏ ਸਬਦੁ ਵਜਾਏ, ਸਦਾ ਸੁਹਾਗਣਿ ਨਾਰੀ ॥ ਪਿਰੁ ਰਲੀਆਲਾ ਜੋਬਨੁ ਬਾਲਾ, ਅਨਦਿਨੁ ਕੰਤਿ ਸਵਾਰੀ ॥ ਹਰਿ ਵਰੁ ਸੋਹਾਗੋ ਮਸਤਕਿ ਭਾਗੋ, ਸਚੈ ਸਬਦਿ ਸੁਹਾਏ ॥ ਨਾਨਕ, ਕਾਮਣਿ ਹਰਿ ਰੰਗਿ ਰਾਤੀ, ਜਾ ਚਲੈ ਸਤਿਗੁਰ ਭਾਏ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਚਹੁਂ, ਸਿਉਂ, ਰਲੀਆਂ, ਸੀਂਗਾਰ, ਰਾਵਹਿਂ।

**ਪਦ ਅਰਥ** : ਸੋਹਾਗਣੀ-ਸੋਹਾਗਣੀਆਂ ਤੋਂ । ਜਾਇ-ਜਾ ਕੇ । ਆਪੁ-ਆਪਾ ਭਾਵ, ਹੰਕਾਰ । ਰੰਗ ਸਿਉ-ਆਨੰਦ ਨਾਲ । ਰਲੀਆ-ਮੌਜਾਂ, ਖ਼ੁਸ਼ੀਆਂ । ਮਾਤੀ-ਮਸਤ ਹੋਈ । ਸੁਭਾਇਆ-ਬਹੁਤ ਚੰਗਾ ਲੱਗਾ ਹੈ । ਭਾਇ-ਪ੍ਰੇਮ ਵਿੱਚ । ਹਰਿ ਵਰੁ ਰਾਵਹਿ-ਹਰੀ ਪਤੀ ਨੂੰ ਮਿਲ ਕੇ ਆਨੰਦ ਮਾਣੇਗੀ । ਨਿਜਘਰਿ-ਆਪਣੇ (ਅਸਲੀ) ਘਰ (ਹਿਰਦੇ) ਵਿੱਚ । ਪਾਏ-ਪਾ ਕੇ । ਰਲੀਆਲਾ-ਆਨੰਦ ਦਾ ਘਰ, ਮੌਜਾਂ ਮਾਨਣ ਵਾਲਾ । ਜੋਬਨੁ ਬਾਲਾ-ਭਰ ਜੁਆਨ । ਕੰਤਿ-ਕੰਤ ਨੇ ।

**ਅਰਥ** : ਹੇ ਮੁਈਏ ! (ਉਨ੍ਹਾਂ) ਸੁਹਾਗਣ (ਇਸਤਰੀਆਂ) ਤੋਂ ਜਾ ਕੇ (ਪਤੀ ਨੂੰ ਰੀਝਾਉਣ ਦੀਆਂ ਗੱਲਾਂ) ਪੁੱਛੋ ਜਿਨ੍ਹਾਂ ਨੇ (ਆਪਣੇ ਮਨ ਵਿੱਚੋਂ) ਹੰਕਾਰ ਦੂਰ ਕਰ ਦਿੱਤਾ ਹੈ । ਹੇ ਮੁਈਏ ! ਜਿਨ੍ਹਾਂ ਨੇ (ਆਪਣੇ ਅੰਦਰੋਂ) ਹੰਕਾਰ ਦੂਰ ਨਹੀਂ ਕੀਤਾ (ਉਨ੍ਹਾਂ ਨੇ) ਪਤੀ ਦਾ ਹੁਕਮ ਨਹੀਂ ਪਛਾਣਿਆ । ਜਿਨ੍ਹਾਂ ਨੇ ਆਪਾ-ਭਾਵ ਦੂਰ ਕੀਤਾ ਹੈ ਉਨ੍ਹਾਂ ਨੇ ਹੀ ਪਤੀ (ਪਰਮੇਸ਼ਰ) ਨੂੰ ਪਾਇਆ ਹੈ, (ਉਹ ਹੀ) ਪ੍ਰੇਮ ਨਾਲ (ਪਤੀ ਦੇ ਮਿਲਾਪ ਦੀਆਂ) ਮੌਜਾਂ ਮਾਣਦੀਆਂ ਹਨ । (ਜੋ ਜੀਵ-ਇਸਤਰੀ) ਸਦਾ (ਪਤੀ ਦੇ) ਪ੍ਰੇਮ ਵਿੱਚ ਰਤੀ ਹੋਈ ਸਹਜ ਵਿੱਚ ਮਸਤ ਹੋਈ ਦਿਨ ਰਾਤ (ਹਰ ਵੇਲੇ ਪ੍ਰਭੂ ਦਾ) ਨਾਮ ਸਿਮਰਦੀ ਰਹਿੰਦੀ ਹੈ । (ਉਹ ਜੀਵ) ਇਸਤਰੀ ਵੱਡੇ ਭਾਗਾਂ ਵਾਲੀ ਹੈ (ਜਿਸ ਦੇ ਹਿਰਦੇ) ਅੰਦਰ (ਪਤੀ ਪ੍ਰੇਮ ਦੀ) ਲਿਵ ਲਗ ਗਈ ਹੈ (ਉਸ ਨੂੰ) ਪ੍ਰਭੂ ਦਾ ਪ੍ਰੇਮ ਚੰਗਾ ਲਗਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਸਤਰੀ ਸਹਿਜ (ਅਵਸਥਾ) ਵਿੱਚ ਰਤੀ ਰਹਿੰਦੀ ਹੈ (ਜਿਸ ਨੇ ਸੱਚ ਰੂਪ ਸ਼ੀਂਗਾਰ ਬਣਾ ਲਿਆ ਹੈ।੩।

ਹੇ ਮੁਈਏਂ ! (ਤੂੰ) ਹਉਮੈ ਨੂੰ ਮਾਰ ਕੇ ਗੁਰੂ ਦੇ ਭਾਣੇ ਵਿੱਚ ਚਲ। (ਫਿਰ ਤੂੰ) ਨਿਜ ਸਰੂਪ ਵਿੱਚ ਵਾਸਾ ਪਾ ਕੇ ਪ੍ਰਭੂ ਪਤੀ ਦਾ ਆਨੰਦ ਮਾਣਦੀ ਰਹੇਂਗੀ। (ਜਿਹੜੀ ਇਸਤਰੀ) ਨਿਜ ਸਰੂਪ ਵਿੱਚ ਵਾਸਾ ਪਾ ਕੇ ਸ਼ਬਦ ਨੂੰ ਵਜਾਉਂਦੀ ਹੈ (ਭਾਵ ਨਾਮ ਜਪਦੀ ਹੈ ਉਹ) ਇਸਤਰੀ ਸਦਾ ਸੁਹਾਗਣਿ (ਭਾਗਣ ਰਹਿੰਦੀ) ਹੈ। (ਉਹ) ਪਤੀ ਪਰਮੇਸ਼ਰ ਰਲੀਆਂ ਮਾਨਣ ਵਾਲਾ ਹੈ, (ਉਹ) ਜੋਬਨ ਬਾਲਾ (ਭਰ ਜੁਆਨ ਭਾਵ ਸਦਾ ਨਵਾਂ ਤੇ ਕਾਇਮ ਰਹਿਣ ਵਾਲਾ) ਹੈ, (ਉਸ) ਕੰਤ ਨੇ (ਉਹ ਇਸਤਰੀ) ਰਾਤ ਦਿਨ (ਭਾਵ ਸਦਾ ਲਈ) ਸਵਾਰ ਦਿੱਤੀ ਹੈ। ਜਿਸ (ਜੀਵ ਇਸਤਰੀ) ਦੇ ਮੱਥੇ ਤੇ ਭਾਗ ਹੋਣ (ਉਸ ਨੂੰ) ਹਰੀ ਪਤੀ ਰੂਪ ਸੋਹਾਗ (ਮਿਲਦਾ ਹੈ ਅਤੇ ਉਹ) ਸੱਚੇ ਸ਼ਬਦ ਦੁਆਰਾ ਸੋਭਾ ਵਾਲੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ) ਇਸਤਰੀ ਜਦ ਸਤਿਗੁਰੂ ਦੇ ਭਾਣੇ ਵਿੱਚ ਚਲਦੀ ਹੈ (ਤਾਂ) ਹਰੀ (ਪਤੀ ਦੇ) ਪ੍ਰੇਮ ਵਿੱਚ ਰੰਗੀ ਜਾਂਦੀ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ 'ਮੁਈਏ' ਪਦ ਦੀ ਬਹੁਤ ਵਰਤੋਂ ਹੈ। ਅਸਲ ਵਿੱਚ ਇਹ ਬਹੁਤ ਪਿਆਰ ਵਾਲਾ ਸ਼ਬਦ ਹੈ ਅਤੇ ਛੋਟੀਆਂ ਬਾਲੜੀਆਂ ਲਈ ਬੜੇ ਲਾਡ ਨਾਲ ਵਰਤਿਆ ਜਾਂਦਾ ਹੈ। ਨਿਰਗੁਣਵੰਤੜੀ ਦੇ ਮਿਲਾਪ ਲਈ ਇਹ ਉਪਦੇਸ਼ ਰੂਪ ਬਾਣੀ ਹੈ। ਜਿਵੇਂ :-

੧. **ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥**

੨. **ਸੋਹਾਗਣੀ ਜਾਇ ਪੁਛਹੁ ਮੁਈਏ... ॥**

੩. **ਹਉਮੈ ਮਾਰਿ ਮੁਈਏ, ਤੂ ਚਲੁ ਗੁਰ ਕੈ ਭਾਇ ॥**

ਅਸਲ ਵਿੱਚ ਜੀਵ-ਇਸਤਰੀ ਦੇ ਮਿਲਾਪ ਦਾ ਸਾਧਨ ਹਉਮੈ ਮਾਰ ਕੇ ਗੁਰੂ ਦੇ ਭਾਣੇ ਤੇ ਪ੍ਰੇਮ ਵਿੱਚ ਚਲਨਾ ਹੈ। ਮੋਹ ਮਾਇਆ ਦੀ ਦਲਦਲ ਵਿੱਚੋਂ ਨਿਕਲਣ ਦਾ ਢੰਗ ਸਦੀਵ ਕਾਲ ਸਾਈਂ ਦਾ ਸਿਮਰਨ ਕਰਨਾ ਅਤੇ ਸੋਹਾਗਣਾ ਵਾਂਗੂੰ ਸਦਾ ਸਾਈਂ ਨੂੰ ਹਾਜ਼ਰ-ਨਾਜ਼ਰ ਸਮਝਣਾ ਹੈ।

**ਵਡਹੰਸੁ ਮਹਲਾ ੩ ॥ ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ ॥ ਅਨਦਿਨੁ ਨਾਮੁ ਵਖਾਣੀਐ, ਲਾਹਾ ਹਰਿ ਰਸੁ ਪੀਜੈ ਰਾਮ ॥ ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ, ਅਨਦਿਨੁ ਨਾਮੁ ਵਖਾਣੈ ॥ ਗੁਣ ਸੰਗ੍ਰਹਿ ਅਵਗਣ ਵਿਕਣਹਿ, ਆਪੈ ਆਪੁ ਪਛਾਣੈ ॥ ਗੁਰਮਤਿ ਪਾਈ ਵਡੀ ਵਡਿਆਈ, ਸਚੈ ਸਬਦਿ ਰਸੁ ਪੀਜੈ ॥ ਨਾਨਕ, ਹਰਿ ਕੀ ਭਗਤਿ ਨਿਰਾਲੀ, ਗੁਰਮੁਖਿ ਵਿਰਲੈ ਕੀਜੈ ॥੧॥ ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ, ਹਰਿ ਲੀਜੈ ਸਰੀਰਿ ਜਮਾਏ ਰਾਮ ॥ ਆਪਣੇ ਘਰ ਅੰਦਰਿ ਰਸੁ ਭੁੰਚ ਤੂ, ਲਾਹਾ ਲੈ ਪਰਥਾਏ ਰਾਮ ॥ ਲਾਹਾ ਪਰਥਾਏ, ਹਰਿ ਮੰਨਿ ਵਸਾਏ, ਧਨੁ ਖੇਤੀ ਵਾਪਾਰਾ ॥ ਹਰਿਨਾਮੁ ਧਿਆਏ ਮੰਨਿ ਵਸਾਏ, ਬੂਝੈ ਗੁਰ ਬੀਚਾਰਾ ॥ ਮਨਮੁਖ**

**ਖੇਤੀ ਵਣਜੁ ਕਰਿ ਥਾਕੇ, ਤ੍ਰਿਸਨਾ ਭੁਖ ਨ ਜਾਏ ॥ ਨਾਨਕ, ਨਾਮੁ ਬੀਜਿ ਮਨ ਅੰਦਰਿ, ਸਚੈ ਸਬਦਿ ਸੁਭਾਏ ॥੨॥**

**ਪਦ ਅਰਥ** : ਗੁਰਮੁਖਿ-ਗੁਰੂ ਰਾਹੀਂ। ਸਹਜੇ-ਸਹਜ ਵਿੱਚ, ਆਤਮਿਕ ਅਡੋਲਤਾ ਵਿੱਚ। ਰਾਵੀਜੈ-ਮਾਣਦਾ ਹੈ। ਸੰਗ੍ਰਹਿ-ਇਕੱਠੇ ਕਰਕੇ। ਵਿਕਣਹ-ਵਿੱਕ ਜਾਂਦੇ ਹਨ। ਨਿਰਾਲੀ-ਅਸਚਰਜ, ਅਜੀਬ। ਰਸੁ ਭੁੰਚੁ-ਆਨੰਦ ਮਾਣ। ਲਾਹਾ-ਲਾਭ। ਪਰਥਾਏ-ਪਰਲੋਕ ਲਈ। ਸੁਭਾਏ-ਪ੍ਰੇਮ ਨਾਲ।

**ਅਰਥ** : (ਨਾਮ ਰੂਪੀ) ਸਾਰਾ ਵਾਪਾਰ ਗੁਰੂ ਰਾਹੀਂ ਕਰਨਾ ਚੰਗਾ ਹੈ, ਜੇ (ਉਹ) ਸਹਜ (ਆਤਮਿਕ ਅਡੋਲਤਾ) ਵਿੱਚ ਕੀਤਾ ਜਾਏ। ਦਿਨ ਰਾਤ ਨਾਮ ਜਪਣਾ ਚਾਹੀਦਾ ਹੈ (ਫਿਰ ਉਸ) ਲਾਭ ਦਾ (ਸਦਕਾ) ਹਰੀ (ਨਾਮ) ਰਸ ਪੀਤਾ ਜਾਂਦਾ ਹੈ। (ਜੋ ਜੀਵ) ਹਰੀ ਨੂੰ ਦਿਨ ਰਾਤ ਉਚਾਰਦਾ (ਸਿਮਰਦਾ) ਹੈ (ਉਹ) ਹਰੀ ਦਾ ਰਸ ਰੂਪੀ ਲਾਭ ਲੈਂਦਾ ਹੈ (ਅਤੇ) ਹਰੀ ਦਾ ਆਨੰਦ ਮਾਣਦਾ ਹੈ। (ਜਿਹੜਾ ਮਨੁੱਖ ਸ਼ੁਭ) ਗੁਣਾਂ ਦਾ ਸੰਗ੍ਰਹਿ ਕਰਕੇ ਆਪਣੇ ਆਪ ਨੂੰ ਪਛਾਣਦਾ ਹੈ (ਉਸ ਦੇ) ਅਵਗਣ ਵਿਕ ਜਾਂਦੇ ਹਨ (ਭਾਵ ਦੂਰ ਹੋ ਜਾਂਦੇ ਹਨ)। (ਜਿਸ ਨੇ) ਗੁਰੂ ਦੀ ਮਤਿ ਪ੍ਰਾਪਤ ਕਰ ਲਈ ਹੈ, ਉਸ ਨੂੰ ਵੱਡੀ ਇਜ਼ਤ ਮਿਲੀ ਹੈ (ਇਸ ਲਈ) ਸੱਚੇ ਸ਼ਬਦ ਦੁਆਰਾ (ਹਰੀ ਦਾ ਨਾਮ ਰਸ) ਪੀਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੀ ਭਗਤੀ (ਇਕ) ਅਸਚਰਜ (ਵਸਤੂ ਹੈ ਜੋ) ਗੁਰੂ ਦੁਆਰਾ (ਕਿਸੇ) ਵਿਰਲੇ (ਸਿੱਖ) ਤੋਂ ਕੀਤੀ ਜਾਂਦੀ ਹੈ।੧।

(ਹੇ ਭਾਈ!) ਗੁਰੂ ਰਾਹੀਂ ਹਰੀ ਦੀ (ਭਗਤੀ ਰੂਪੀ) ਖੇਤੀ (ਹਿਰਦੇ) ਅੰਦਰ ਬੀਜਣੀ ਚਾਹੀਦੀ ਹੈ (ਅਤੇ) ਹਰੀ (ਨਾਮ ਨੂੰ ਆਪਣੇ) ਸਰੀਰ ਵਿੱਚ ਜਮਾ ਕੇ (ਲਾਹਾ ਲੈਣਾ ਚਾਹੀਦਾ ਹੈ)। (ਹੇ ਭਾਈ!) ਤੂੰ ਆਪਣੇ (ਹਿਰਦੇ ਰੂਪੀ) ਘਰ ਵਿੱਚ ਹੀ (ਨਾਮ ਦਾ) ਰਸ ਭੋਗ (ਮਾਣ ਲੈ ਅਤੇ) ਪਰਲੋਕ ਲਈ ਭੀ ਲਾਭ (ਖੱਟ) ਲੈ। (ਜੋ) ਹਰੀ ਨੂੰ (ਆਪਣੇ) ਮਨ ਵਿੱਚ ਵਸਾਂਦਾ ਹੈ (ਉਹ) ਪਰਲੋਕ ਦਾ ਲਾਹਾ (ਖੱਟ) ਲੈਂਦਾ ਹੈ (ਅਜਿਹੀ) ਖੇਤੀ ਅਤੇ ਵਾਪਾਰ ਧੰਨਤਾ ਯੋਗ ਹਨ। (ਜਿਹੜਾ ਮਨੁੱਖ) ਹਰੀ ਨਾਮ ਨੂੰ ਧਿਆਉਂਦਾ ਹੈ (ਅਤੇ) ਮਨ ਵਿੱਚ ਵਸਾਉਂਦਾ ਹੈ (ਉਹ) ਗੁਰੂ ਦੀ ਵੀਚਾਰ (ਤੱਤ) ਦੁਆਰਾ ਸਮਝ ਲੈਂਦਾ ਹੈ। (ਹੇ ਭਾਈ!) ਮਨਮੁਖ (ਲੋਕ ਸੰਸਾਰਕ) ਖੇਤੀ ਤੇ ਵਾਪਾਰ ਕਰਕੇ ਥੱਕ ਗਏ ਹਨ (ਉਹਨਾਂ ਦੀ ਮਾਇਕ) ਤ੍ਰਿਸ਼ਨਾ ਤੇ ਭੁਖ ਦੂਰ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਨਾਮ ਰੂਪੀ (ਬੀਜ ਆਪਣੇ) ਮਨ ਦੇ ਅੰਦਰ ਬੀਜ ਕੇ, ਪ੍ਰੇਮ ਤੇ ਸੱਚੇ ਸ਼ਬਦ ਦੁਆਰਾ (ਉਸ ਤੋਂ ਲਾਭ ਖਟ ਲਈਦਾ ਹੈ)।੨।

**ਹਰਿ ਵਾਪਾਰਿ ਸੇ ਜਨ ਲਾਗੇ, ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥ ਗੁਰਮਤੀ ਮਨੁ ਨਿਜਘਰਿ ਵਸਿਆ, ਸਚੈ ਸਬਦਿ ਬੈਰਾਗੋ ਰਾਮ ॥ ਮੁਖਿ ਮਸਤਕਿ ਭਾਗੋ ਸਚਿ ਬੈਰਾਗੋ, ਸਾਚਿ ਰਤੇ ਵੀਚਾਰੀ ॥ ਨਾਮ ਬਿਨਾ ਸਭੁ ਜਗੁ ਬਉਰਾਨਾ, ਸਬਦੇ ਹਉਮੈ ਮਾਰੀ ॥ ਸਾਚੈ ਸਬਦਿ ਲਾਗਿ ਮਤਿ ਉਪਜੈ, ਗੁਰਮੁਖਿ ਨਾਮੁ ਸੋਹਾਗੋ**

॥ ਨਾਨਕ, ਸਬਦਿ ਮਿਲੈ ਭਉ ਭੰਜਨੁ, ਹਰਿ ਰਾਵੈ ਮਸਤਕਿ ਭਾਗੋ ॥੩॥ ਖੇਤੀ ਵਣਜੁ ਸਭੁ ਹੁਕਮੁ ਹੈ, ਹੁਕਮੇ ਮੰਨਿ ਵਡਿਆਈ ਰਾਮ ॥ ਗੁਰਮਤੀ ਹੁਕਮੁ ਬੂਝੀਐ, ਹੁਕਮੇ ਮੇਲਿ ਮਿਲਾਈ ਰਾਮ ॥ ਹੁਕਮਿ ਮਿਲਾਈ ਸਹਜਿ ਸਮਾਈ, ਗੁਰ ਕਾ ਸਬਦੁ ਅਪਾਰਾ ॥ ਸਚੀ ਵਡਿਆਈ ਗੁਰ ਤੇ ਪਾਈ, ਸਚੁ ਸਵਾਰਣ ਹਾਰਾ ॥ ਭਉ ਭੰਜਨੁ ਪਾਇਆ ਆਪੁ ਗਵਾਇਆ, ਗੁਰਮੁਖਿ ਮੇਲਿ ਮਿਲਾਈ ॥ ਕਹੁ ਨਾਨਕ, ਨਾਮੁ ਨਿਰੰਜਨੁ ਅਗਮੁ ਅਗੋਚਰੁ, ਹੁਕਮੇ ਰਹਿਆ ਸਮਾਈ ॥੪॥੨॥

## ਉਚਾਰਨ ਸੇਧ

**ਫੁਟਕਲ** : 'ਸੋੁਹਾਗੋ' ਦਾ ਉਚਾਰਨ 'ਸੁਹਾਗੋ' ਕਰਨਾ ਹੈ।

**ਪਦ ਅਰਥ** : ਵਾਪਾਰਿ-ਵਾਪਾਰ ਵਿੱਚ। ਮਸਤਕਿ ਮਣੀ-ਮੱਥੇ ਉਤੇ ਭਾਗਾਂ ਦੀ ਮਣੀ। ਨਿਜਘਰਿ-ਨਿਜ ਸਰੂਪ ਵਿੱਚ। ਬੈਰਾਗੋ-ਵੈਰਾਗ। ਬਉਰਾਨਾ-ਪਾਗਲ, ਕਮਲਾ। ਉਪਜੈ-ਪੈਦਾ ਹੁੰਦੀ ਹੈ। ਭਉ ਭੰਜਨੁ-ਡਰ ਨਾਸ਼ ਕਰਨ ਵਾਲਾ। ਹਰਿ ਰਾਵੈ-ਹਰੀ ਦਾ ਆਨੰਦ ਮਾਣਦਾ ਹੈ। ਹੁਕਮੇ ਮੰਨਿ-ਹੁਕਮ ਨੂੰ ਮੰਨ ਕੇ। ਹੁਕਮੇ-ਹੁਕਮ ਦੁਆਰਾ। ਅਪਾਰਾ-ਬੇਅੰਤ। ਅਗਮੁ-ਅਪਹੁੰਚ। ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ।

**ਅਰਥ** : (ਹੇ ਭਾਈ !) ਹਰੀ ਦੇ (ਨਾਮ) ਵਾਪਾਰ ਵਿੱਚ ਉਹ ਜਨ ਹੀ ਲਗੇ ਹਨ ਜਿਹਨਾਂ ਦੇ ਮੱਥੇ ਉਤੇ ਵੱਡੇ ਭਾਗਾਂ ਦੀ ਮਣੀ (ਹੈ)। ਗੁਰੂ ਦੀ ਮਤਿ ਦੁਆਰਾ ਉਹਨਾਂ ਦਾ ਮਨ (ਆਪਣੇ ਸਰੂਪ) ਵਿੱਚ ਟਿੱਕ ਗਿਆ ਹੈ (ਅਤੇ) ਸੱਚੇ (ਪ੍ਰਭੂ ਦੇ) ਸ਼ਬਦ ਦੁਆਰਾ (ਉਹਨਾਂ ਨੂੰ) ਵੈਰਾਗ (ਲਗ ਗਿਆ ਹੈ)। (ਜਿਹਨਾਂ ਦੇ) ਮੂੰਹ-ਮੱਥੇ ਉਤੇ ਭਾਗ (ਜਾਗ ਪੈਂਦਾ ਹੈ, ਉਹ) ਸੱਚ ਵਿੱਚ (ਲਗ ਜਾਂਦੇ ਹਨ)। (ਹੇ ਭਾਈ!) ਨਾਮ ਤੋਂ ਬਿਨਾ ਸਾਰਾ ਜਗ ਕਮਲਾ (ਹੋਇਆ ਫਿਰਦਾ ਹੈ ਪਰ) ਹਉਮੈ (ਜੋ ਸਭ ਨੂੰ ਲਗੀ ਹੋਈ ਹੈ, ਗੁਰੂ ਦੇ) ਸ਼ਬਦ ਦੁਆਰਾ ਮਾਰੀ (ਜਾਂਦੀ ਹੈ)। ਸੱਚੇ ਸ਼ਬਦ ਵਿੱਚ ਲਗ ਕੇ ਹੀ (ਨਿਰਮਲ) ਬੁਧੀ ਪੈਦਾ ਹੁੰਦੀ ਹੈ (ਅਤੇ) ਗੁਰੂ ਦੀ ਰਾਹੀਂ ਹੀ ਨਾਮ ਰੂਪੀ ਸੁਹਾਗ (ਮਿਲਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮੱਥੇ ਉਤੇ ਭਾਗ ਹੁੰਦਾ ਹੈ, ਉਸ ਨੂੰ) ਗੁਰੂ ਦੇ ਸ਼ਬਦ ਦੁਆਰਾ, ਡਰ ਨਾਸ਼ ਕਰਨ ਵਾਲਾ ਪਰਮਾਤਮਾ ਮਿਲ ਪੈਂਦਾ ਹੈ (ਅਤੇ ਉਹ) ਹਰੀ ਨੂੰ ਸਦਾ ਸਿਮਰਦਾ ਰਹਿੰਦਾ ਹੈ।੩।

(ਹੇ ਭਾਈ !) ਖੇਤੀ (ਅਤੇ) ਵਾਪਾਰ ਸਭ (ਕੁਝ ਪ੍ਰਭੂ ਦਾ) ਹੁਕਮ ਹੈ (ਅਤੇ) ਹੁਕਮ ਮੰਨ ਕੇ (ਹੀ ਅਸਲੀ) ਵਡਿਆਈ (ਪ੍ਰਾਪਤ ਹੁੰਦੀ ਹੈ)। ਗੁਰੂ ਦੀ ਸਿਖਿਆ ਦੁਆਰਾ ਹੀ (ਪ੍ਰਭੂ ਦਾ) ਹੁਕਮ ਬੁਝਿਆ ਜਾਂਦਾ ਹੈ (ਅਤੇ ਉਹ ਪ੍ਰਭੂ) ਹੁਕਮ ਵਿੱਚ ਮੇਲ ਕੇ (ਜੀਵ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। (ਜਿਹੜੀ ਜੀਵ ਇਸਤਰੀ ਪ੍ਰਭੂ ਨੇ) ਹੁਕਮ ਦੁਆਰਾ (ਆਪਣੇ ਨਾਲ) ਮਿਲਾਈ ਹੈ (ਉਹੀ) ਸਹਜੇ (ਚੌਥੇ ਪਦ) ਵਿੱਚ ਸਮਾਈ (ਰਹਿੰਦੀ ਹੈ ਕਿਉਂਕਿ ਉਸ ਨੂੰ) ਗੁਰੂ ਦਾ ਸ਼ਬਦ (ਜੋ) ਬੇਅੰਤ ਹੈ (ਪ੍ਰਾਪਤ ਹੋ ਚੁੱਕਾ ਹੁੰਦਾ ਹੈ)। (ਹੇ ਭਾਈ!) ਸੱਚੀ ਵਡਿਆਈ ਗੁਰੂ ਪਾਸੋਂ ਹੀ ਪ੍ਰਾਪਤ ਕੀਤੀ ਜਾਂਦੀ ਹੈ (ਅਤੇ ਉਹ) ਸੱਚ ਸਰੂਪ

ਵਾਹਿਗੁਰੂ (ਸਭ ਨੂੰ) ਸਵਾਰਨ ਵਾਲਾ ਹੈ। (ਜਿਸ ਮਨੁੱਖ ਨੇ) ਆਪਾ (ਹੰਕਾਰ) ਗੁਆ ਲਿਆ ਹੈ (ਉਸ ਨੇ) ਡਰ ਨਾਸ ਕਰਨ ਵਾਲਾ (ਪ੍ਰਭੂ) ਪਾ ਲਿਆ ਹੈ (ਅਤੇ) ਗੁਰੂ (ਹੀ ਆਪਣੇ ਨਾਲ) ਮੇਲ ਕੇ (ਜੀਵ ਦਾ ਪ੍ਰਭੂ ਨਾਲ) ਮੇਲ ਕਰਾਉਂਦਾ ਹੈ। ਨਾਨਕ (ਤੂੰ) ਆਖ (ਕਿ ਪ੍ਰਭੂ ਦਾ) ਨਾਮ ਮਾਇਆ ਤੋਂ ਰਹਿਤ, ਅਪਹੁੰਚ, (ਅਤੇ) ਇੰਦ੍ਰਿਆਂ ਤੋਂ ਪਰੇ ਹੈ, (ਉਹ ਆਪਣੇ) ਹੁਕਮ ਦੁਆਰਾ (ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਆਪਣੇ ਘਰ ਅੰਦਰਿ ਰਸੁ ਭੁੰਚੁ ਤੂੰ, ਲਾਹਾ ਲੈ ਪਰਥਾਏ ਰਾਮ ॥**

ਵੱਖ ਵੱਖ ਅਰਥ :

੧- ਆਪਣੇ ਘਰ ਅੰਦਰ ਬੈਠਾ ਹੀ (ਹਰਿ ਨਾਮ ਦਾ) ਰੱਸ ਛੱਕ (ਤਦ ਪ੍ਰਮਾਰਥ) ਦਾ ਲਾਹ (ਖੱਟ) ਲਏਂਗਾ। [ਪ੍ਰਿੰ. ਨਰੈਣ ਸਿੰਘ

੨- ਆਪਣੇ ਮਨ ਵਿੱਚ ਸੁਆਦ ਲੈ ਅਤੇ ਪਰਥਾਏ (ਸਭ ਥਾਵਾਂ ਤੋਂ ਪਰੇ, ਪਰਲੋਕ ਵਿੱਚ ਵੀ) ਲਾਭ ਲੈ ''ਲਾਹਾ ਲੈ ਪਰਥਾਇ'' (ਦੱਖਣੀ ਓਅੰਕਾਰ) ''ਕਿਉ ਰਹੀਐ ਚਲਣਾ ਪਰਥਾਏ'' (ਮਾਰੂ ਮ: ੧, ਪੰਨਾ ੧੦੨੨)। [ਸ਼ਬਦਾਰਥ

**ਨਿਰਣੈ :** ਗੁਰਬਾਣੀ ਵਿੱਚ 'ਪਰਥਾਏ' ਪਦ 'ਪ੍ਰਮਾਰਥ' ਦੇ ਅਰਥਾਂ ਵਿੱਚ ਕਿਤੇ ਨਹੀਂ ਆਇਆ। ਹਾਂ, ਇਹ ਪਦ 'ਪ੍ਰਥਾ' 'ਨਿਯਮ' ਜਾਂ ਪ੍ਰਤੀ ਦੇ ਅਰਥ ਜ਼ਰੂਰ ਦਿੰਦਾ ਹੈ, ਜਿਵੇਂ ਕਿ :-

**ਮਹਾ ਪੁਰਖਾ ਕਾ ਬੋਲਣਾ, ਹੋਵੈ ਕਿਤੈ ਪਰਥਾਇ ॥** [ਪੰਨਾ ੭੫੫

ਭਾਵ ਮਹਾਂ ਪੁਰਸ਼ਾਂ ਦਾ ਬਚਨ ਕਿਸੇ ਨਿਯਮ ਨੂੰ ਲੈ ਕੇ ਕਿਸੇ ਪ੍ਰਤੀ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਵਾਪਾਰ ਦਾ ਰੂਪਕ ਬੱਧਾ ਹੈ। ਸੰਸਾਰ ਵਿੱਚ ਵਾਪਾਰ ਅਨੇਕ ਪ੍ਰਕਾਰ ਦਾ ਹੈ ਪਰ ਅਧਿਆਤਮਿਕ ਖੇਤਰ ਵਿੱਚ ਨਾਮ ਦਾ ਵਾਪਾਰ ਹੀ ਨਫ਼ੇ ਵਾਲਾ ਦਸਿਆ ਹੈ। ਖੇਤੀ ਅਤੇ ਹੋਰ ਵਣਜ ਕਰਨ ਨਾਲ ਮਨ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ। ਸਗੋਂ ਮਾਇਆ ਦੇ ਲਾਹੇ ਨਾਲ ਮੋਹ ਤੇ ਹਉਮੈਂ ਵਿੱਚ ਵਾਧਾ ਹੁੰਦਾ ਹੈ। ਇਸ ਲਈ ਛੰਤ ਦੇ ਆਰੰਭ ਵਿੱਚ ਗੁਰਮਤਿ ਦਾ ਵਿਸ਼ੇਸ਼ ਨੁਕਤਾ, ਸਮਝਾ ਦਿੱਤਾ ਹੈ:-

**ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ ॥**

**ਅਨਦਿਨੁ ਨਾਮੁ ਵਖਾਣੀਐ, ਲਾਹਾ ਹਰਿ ਰਸੁ ਪੀਜੈ ਰਾਮ ॥**

ਨਾਮ ਤੋਂ ਬਿਨਾ ਸਾਰਾ ਜਗਤ ਹੀ ਜਿਥੇ ਨਿਰਧਨ ਹੈ ਉਥੇ ਹਉਮੈ ਵਿੱਚ ਪਾਗ਼ਲ ਵੀ ਹੈ। ਇਸਲਈ ਨਾਮ ਜਪ ਕੇ ਹੁਕਮ ਨੂੰ ਬੁਝਣ ਦੀ ਲੋੜ ਹੈ। ਜਿਉਂ ਜਿਉਂ ਮਨੁੱਖ ਨਾਮ ਸਿਮਰਨ ਕਰਦਾ ਹੈ, ਤਿਉਂ ਤਿਉਂ ਇਸ ਦੀ ਸੁਰਤਿ ਸਾਈਂ ਵਿੱਚ ਸਮਾਅ ਜਾਂਦੀ ਹੈ। ਹਾਂ, ਨਾਲ ਇਹ ਵੀ ਨਿਰਣਾ ਕਰ ਦਿੱਤਾ ਹੈ ਕਿ ਨਾਮ ਦੇ ਵਾਪਾਰ ਵਿੱਚ ਓਹੀ ਜਨ ਲਗਦੇ ਹਨ ਜਿਨ੍ਹਾਂ ਦੇ ਮੱਥੇ ਉਤੇ ਭਾਗਾਂ ਦੀ ਮਣੀ ਹੁੰਦੀ ਹੈ।

**ਵਡਹੰਸੁ ਮਹਲਾ ੩ ॥ ਮਨ ਮੇਰਿਆ, ਤੂ ਸਦਾ ਸਚੁ ਸਮਾਲਿ ਜੀਉ ॥ ਆਪਣੈ ਘਰਿ ਤੂ ਸੁਖਿ ਵਸਹਿ, ਪੋਹਿ ਨ ਸਕੈ ਜਮਕਾਲੁ ਜੀਉ ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੈ ਸਬਦਿ ਲਿਵ ਲਾਏ ॥ ਸਦਾ ਸਚਿ ਰਤਾ ਮਨੁ ਨਿਰਮਲੁ, ਆਵਣੁ ਜਾਣੁ ਰਹਾਏ ॥ ਦੂਜੈ ਭਾਇ ਭਰਮਿ ਵਿਗੁਤੀ, ਮਨਮੁਖਿ ਮੋਹੀ ਜਮਕਾਲਿ ॥ ਕਹੈ ਨਾਨਕੁ ਸੁਣਿ ਮਨ ਮੇਰੇ, ਤੂ ਸਦਾ ਸਚੁ ਸਮਾਲਿ ॥੧॥ ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ, ਬਾਹਰਿ ਵਸਤੁ ਨ ਭਾਲਿ ॥ ਜੋ ਭਾਵੈ ਸੋ ਭੁੰਚਿ ਤੂ, ਗੁਰਮੁਖਿ ਨਦਰਿ ਨਿਹਾਲਿ ॥ ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ, ਅੰਤਰਿ ਹਰਿਨਾਮੁ ਸਖਾਈ ॥ ਮਨਮੁਖ ਅੰਧੁਲੇ ਗਿਆਨੁ ਵਿਹੂਣੇ, ਦੂਜੈ ਭਾਇ ਖੁਆਈ ॥ ਬਿਨੁ ਨਾਵੈ ਕੋ ਛੂਟੈ ਨਾਹੀ, ਸਭ ਬਾਧੀ ਜਮਕਾਲਿ ॥ ਨਾਨਕ, ਅੰਤਰਿ ਤੇਰੈ ਨਿਧਾਨੁ ਹੈ, ਤੂ ਬਾਹਰਿ ਵਸਤੁ ਨ ਭਾਲਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਸਹਿਂ, ਨਾਵੈਂ, ਨਹੀਂ।

**ਪਦ ਅਰਥ** : ਸਚੁ-ਸਦਾ ਥਿਰ ਪ੍ਰਭੂ ਨੂੰ। ਸਮਾਲਿ-ਯਾਦ ਕਰ। ਜੋਹਿ ਨ ਸਕੈ-ਤੱਕ ਨਹੀਂ ਸਕਦਾ। ਜਮਕਾਲੁ-ਕਾਲ ਰੂਪੀ ਜਮ। ਕਾਲੁ-ਮੌਤ। ਰਹਾਏ-ਮੁੱਕ ਜਾਂਦਾ ਹੈ। ਵਿਗੁਤੀ-ਖੁਆਰ ਹੋ ਰਹੀ ਹੈ। ਜਮਕਾਲਿ-ਜਮ ਕਾਲ ਨੇ। ਨਿਧਾਨੁ-ਖਜ਼ਾਨਾ। ਨ ਭਾਲਿ-ਨਾ ਢੂੰਢ। ਭੁੰਚ-ਭੋਗ। ਨਿਹਾਲਿ-ਵੇਖ। ਸਖਾਈ-ਸਾਥੀ, ਮਿੱਤਰ। ਦੂਜੈ ਭਾਇ-ਦੂਜੇ ਦੇ ਪਿਆਰ ਵਿੱਚ। ਖੁਆਈ-ਖੁੰਝ ਗਈ ਹੈ।

**ਅਰਥ** : ਹੇ ਮੇਰੇ ਮਨ ਜੀਓ ! ਤੂੰ ਸਦਾ ਸਚ ਨੂੰ ਯਾਦ ਰਖ। (ਇਸ ਤਰ੍ਹਾਂ) ਤੂੰ ਆਪਣੇ ਸਰੂਪ ਵਿੱਚ ਸੁੱਖ ਨਾਲ ਵਸੇਂਗਾ, (ਅਤੇ ਤੇਰੇ ਉਤੇ) ਜਮ ਕਾਲ (ਆਪਣਾ) ਅਸਰ ਨਹੀਂ ਪਾ ਸਕੇਗਾ। (ਹੇ ਮਨ!) ਜਮ ਰੂਪੀ ਜਾਲ ਤੇ ਕਾਲ (ਉਸ ਵਲ) ਤੱਕ ਨਹੀਂ ਸਕਦਾ (ਜੋ) ਸਚੇ ਸ਼ਬਦ ਦੁਆਰਾ (ਪਰਮਾਤਮਾ ਨਾਲ) ਲਿਵ ਲਾਉਂਦਾ ਹੈ। (ਉਸ ਦਾ) ਮਨ ਸਦਾ ਸਚ ਵਿੱਚ ਰਹਿੰਦਾ ਹੈ, (ਉਸ ਦਾ) ਆਉਣਾ ਜਾਣਾ (ਭਾਵ ਜੰਮਣ ਮਰਣ ਦਾ ਗੇੜ) ਮੁੱਕ ਜਾਂਦਾ ਹੈ। (ਸਾਰੀ ਸ੍ਰਿਸ਼ਟੀ ਪ੍ਰਭੂ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿੱਚ ਖੁਆਰ ਹੋ ਰਹੀ ਹੈ, (ਮਨਮੁਖਤਾ ਵਾਲੀ ਸ੍ਰਿਸ਼ਟੀ) ਮੋਹ ਜਮਕਾਲ ਨੇ (ਲੁੱਟ) ਲਈ ਹੈ। ਨਾਨਕ ਆਖਦਾ ਹੈ ਕਿ ਹੇ ਮੇਰੇ ਮਨ ! ਤੂੰ ਸੁਣ, ਸਦਾ ਸੱਚ ਨੂੰ ਯਾਦ ਕਰ।੧।

ਹੇ ਮੇਰੇ ਮਨ ! ਤੇਰੇ (ਹਿਰਦੇ) ਅੰਦਰ (ਸਾਰੇ ਗੁਣਾਂ ਤੇ ਸੁਖਾਂ ਦਾ) ਖ਼ਜ਼ਾਨਾ ਹੈ। (ਇਸ ਲਈ ਤੂੰ) ਨਾਮ ਵਸਤੂ ਬਾਹਰ (ਭਾਵ ਜੰਗਲਾਂ ਬੇਲਿਆਂ ਜਾਂ ਤੀਰਥਾਂ ਉਤੇ) ਨਾ ਲਭਦਾ ਫਿਰ। (ਤੂੰ) ਗੁਰੂ ਦੁਆਰਾ (ਆਤਮਿਕ) ਦ੍ਰਿਸ਼ਟੀ ਨਾਲ (ਆਪਣੇ ਅੰਦਰ ਨਾਮ ਵਸਤੂ) ਵੇਖ ਕੇ (ਫਿਰ) ਜੋ (ਕੁਝ ਤੈਨੂੰ) ਭਾਉਂਦਾ ਹੈ ਤੂੰ ਉਹ (ਕੁਝ) ਖਾ ਲੈ। ਹੇ ਮੇਰੇ ਮਨ ! ਗੁਰੂ ਦੁਆਰਾ (ਤੂੰ) ਆਤਮਿਕ ਦ੍ਰਿਸ਼ਟੀ ਨਾਲ ਦਰਸ਼ਨ ਕਰ, ਹਰੀ ਦਾ ਨਾਮ (ਹੀ ਤੇਰਾ) ਮਿੱਤਰ ਹੈ। (ਇਸ ਲਈ ਗਿਆਨ ਤੋਂ ਸਖਣੇ ਮਨਮੁਖ) ਦੂਜੇ (ਭਾਵ ਮਾਇਆ ਦੇ) ਪਿਆਰ ਵਿੱਚ ਹੋਣ ਕਰਕੇ (ਪਰਮਾਤਮਾ ਤੋਂ) ਖੁੰਝੇ ਰਹਿੰਦੇ ਹਨ। ਨਾਮ ਤੋਂ ਬਿਨਾ ਕਿਸੇ ਦਾ ਛੁਟਕਾਰਾ

ਨਹੀਂ (ਸਾਰੀ ਸ੍ਰਿਸ਼ਟੀ) ਜਮਕਾਲ ਨੇ ਬਧੀ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮੇਰੇ ਮਨ !) ਤੇਰੇ ਅੰਦਰ ਹੀ (ਨਾਮ ਰੂਪੀ) ਖ਼ਜ਼ਾਨਾ ਹੈ, (ਨਾਮ ਰੂਪੀ) ਵਸਤੂ ਤੂੰ ਬਾਹਰ (ਜੰਗਲਾਂ, ਬੇਲਿਆਂ ਵਿੱਚ) ਨਾ ਢੂੰਢਦਾ ਫਿਰ ।੨।

**ਮਨ ਮੇਰਿਆ, ਜਨਮੁ ਪਦਾਰਥੁ ਪਾਇ ਕੈ, ਇਕਿ ਸਚਿ ਲਗੇ ਵਾਪਾਰਾ ॥ ਸਤਿਗੁਰੁ ਸੇਵਨਿ ਆਪਣਾ, ਅੰਤਰਿ ਸਬਦੁ ਅਪਾਰਾ ॥ ਅੰਤਰਿ ਸਬਦੁ ਅਪਾਰਾ ਹਰਿਨਾਮੁ ਪਿਆਰਾ, ਨਾਮੇ ਨਉਨਿਧਿ ਪਾਈ ॥ ਮਨਮੁਖ ਮਾਇਆ ਮੋਹ ਵਿਆਪੇ, ਦੂਖਿ ਸੰਤਾਪੇ, ਦੂਜੈ ਪਤਿ ਗਵਾਈ ॥ ਹਉਮੈ ਮਾਰਿ ਸਚਿ ਸਬਦਿ ਸਮਾਣੇ, ਸਚਿ ਰਤੇ ਅਧਿਕਾਈ ॥ ਨਾਨਕ, ਮਾਣਸ ਜਨਮੁ ਦੁਲੰਭੁ ਹੈ, ਸਤਿਗੁਰਿ ਬੂਝ ਬੁਝਾਈ ॥੩॥ ਮਨ ਮੇਰੇ, ਸਤਿਗੁਰੁ ਸੇਵਨਿ ਆਪਣਾ, ਸੇ ਜਨ ਵਡਭਾਗੀ ਰਾਮ ॥ ਜੋ ਮਨੁ ਮਾਰਹਿ ਆਪਣਾ, ਸੇ ਪੁਰਖ ਬੈਰਾਗੀ ਰਾਮ ॥ ਸੇ ਜਨ ਬੈਰਾਗੀ ਸਚਿ ਲਿਵ ਲਾਗੀ, ਆਪਣਾ ਆਪੁ ਪਛਾਣਿਆ ॥ ਮਤਿ ਨਿਹਚਲ ਅਤਿ ਗੂੜ੍ਹੀ, ਗੁਰਮੁਖਿ ਸਹਜੇ ਨਾਮੁ ਵਖਾਣਿਆ ॥ ਇਕਿ ਕਾਮਣਿ ਹਿਤਕਾਰੀ ਮਾਇਆ ਮੋਹ ਪਿਆਰੀ, ਮਨਮੁਖ ਸੋਇ ਰਹੇ ਅਭਾਗੇ ॥ ਨਾਨਕ, ਸਹਜੇ ਸੇਵਹਿ ਗੁਰੁ ਅਪਣਾ, ਸੇ ਪੂਰੇ ਵਡਭਾਗੇ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਰਹਿਂ, ਸੇਵਹਿਂ।

**ਪਦ ਅਰਥ** : ਇਕਿ-ਕਈ। ਸਬਦੁ ਅਪਾਰਾ-ਬੇਅੰਤ ਹਰੀ ਦਾ ਸ਼ਬਦ। ਨਾਮੇ-ਨਾਮ ਵਿੱਚ। ਨਉ ਨਿਧਿ-ਨੌਂ ਖ਼ਜ਼ਾਨੇ। ਦੂਖਿ ਸੰਤਾਪੇ-ਦੁੱਖ ਵਿੱਚ ਸੜੇ ਹੋਏ ਹਨ। ਅਧਿਕਾਈ-ਬਹੁਤ ਹੀ। ਦੁਲੰਭੁ-ਜੋ ਮਿਲਣਾ ਔਖਾ ਹੈ। ਸੇਵਨਿ-ਸੇਂਵਦੇ, ਸਿਮਰਦੇ ਹਨ। ਮਾਰਹਿ-ਮਾਰਦੇ ਹਨ। ਬੈਰਾਗੀ-ਰਾਗ ਦ੍ਵੈਖ ਤੋਂ ਰਹਿਤ। ਕਾਮਣਿ ਹਿਤਕਾਰੀ-ਇਸਤਰੀ ਨਾਲ (ਪਿਆਰ) ਕਰਨ ਵਾਲੇ। ਪਿਆਰੀ-ਪਿਆਰ ਕਰਨ ਵਾਲੀ।

**ਅਰਥ** : ਹੇ ਮੇਰੇ ਮਨ ! (ਮਨੁੱਖ) ਜਨਮ ਰੂਪੀ ਪਦਾਰਥ ਪਾ ਕੇ ਕਈ (ਜੀਵ) ਸੱਚ ਵਿੱਚ ਲਗ ਕੇ (ਨਾਮ ਦਾ) ਵਾਪਾਰ (ਕਰ ਰਹੇ ਹਨ)। (ਉਹ) ਆਪਣੇ ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ (ਉਨ੍ਹਾਂ ਦੇ ਹਿਰਦੇ) ਅੰਦਰ ਬੇਅੰਤ (ਪ੍ਰਭੂ) ਦਾ ਸ਼ਬਦ (ਟਿਕਿਆ ਹੁੰਦਾ ਹੈ)। (ਉਨ੍ਹਾਂ ਦੇ ਹਿਰਦੇ) ਅੰਦਰ ਬੇਅੰਤ (ਪ੍ਰਭੂ ਦਾ) ਸ਼ਬਦ ਹੈ (ਅਤੇ ਉਨ੍ਹਾਂ ਨੂੰ) ਹਰੀ ਦਾ ਨਾਮ ਪਿਆਰਾ (ਲਗਦਾ ਹੈ, ਅਤੇ ਉਨ੍ਹਾਂ ਨੇ) ਨਾਮ ਰੂਪੀ (ਵਸਤੂ) ਨੌਂ ਨਿਧਾਂ (ਵਜੋਂ) ਪਾ ਲਈ ਹੈ। ਮਨਮੁਖ (ਜੀਵ) ਮਾਇਆ ਦੇ ਮੋਹ ਵਿੱਚ ਪਏ ਰਹਿੰਦੇ ਹਨ, ਦੁੱਖ ਵਿੱਚ (ਫਸੇ ਹੋਏ, ਦੁੱਖ ਨਾਲ) ਸੜਦੇ ਹਨ, ਦੂਜੇ ਦੇ (ਪਿਆਰ) ਵਿੱਚ ਲਗਣ ਕਰਕੇ (ਉਨ੍ਹਾਂ ਨੇ) ਆਪਣੀ ਇਜ਼ਤ ਗੁਆ ਲਈ ਹੈ। (ਜਿਹੜੇ ਮਨੁੱਖ) ਹਉਮੈ ਨੂੰ ਮਾਰ ਕੇ ਸੱਚੇ (ਸ਼ਬਦ) ਵਿੱਚ ਲੀਨ ਹੋ ਗਏ ਹਨ, ਉਹ ਸੱਚ ਵਿੱਚ ਬਹੁਤ ਹੀ ਰੱਤੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ)

ਸਤਿਗੁਰੂ ਨੇ (ਉਨ੍ਹਾਂ ਨੂੰ ਇਹ) ਸੋਝੀ ਬਖ਼ਸ਼ੀ ਹੈ ਕਿ ਮਨੁੱਖਾ ਜਨਮ (ਮਿਲਣਾ) ਬਹੁਤ ਔਖਾ ਹੈ ।੩।

ਹੇ ਮੇਰੇ ਮਨ ! (ਜਿਹੜੇ ਮਨੁੱਖ) ਆਪਣਾ ਸਤਿਗੁਰੂ ਸੇਵਦੇ (ਸਿਮਰਦੇ) ਹਨ, ਓਹ ਸੇਵਕ ਵੱਡੇ ਭਾਗਾਂ ਵਾਲੇ ਹਨ । ਜੋ (ਪੁਰਖ) ਆਪਣਾ ਮਨ ਮਾਰਦੇ (ਭਾਵ ਵਸ ਵਿੱਚ ਕਰ ਲੈਂਦੇ) ਹਨ ਉਹ ਪੁਰਖ (ਸੱਚੇ) ਬੈਰਾਗ ਵਾਲੇ ਹਨ । (ਜਿਨ੍ਹਾਂ ਮਨੁੱਖਾਂ ਦੀ) ਸੱਚ ਵਿੱਚ ਲਿਵ ਲਗੀ ਹੈ (ਅਸਲ ਵਿੱਚ) ਉਹ ਸੇਵਕ ਵੈਰਾਗਵਾਨ ਹਨ (ਕਿਉਂਕਿ ਉਨ੍ਹਾਂ ਨੇ) ਆਪਣਾ ਆਪ (ਮੂਲ) ਪਛਾਣ ਲਿਆ ਹੈ (ਭਾਵ ਉਨ੍ਹਾਂ ਨੇ ਆਤਮ-ਲਖਤਾ ਕਰ ਲਈ ਹੈ) । ਗੁਰੂ ਦੁਆਰਾ (ਉਨ੍ਹਾਂ ਦੀ) ਮਤਿ ਸਥਿਰ ਅਤੇ ਬਹੁਤ ਗੁੜ੍ਹੀ (ਭਾਵ ਦ੍ਰਿੜ੍ਹਤਾ ਵਾਲੀ) ਹੁੰਦੀ ਹੈ (ਕਿਉਂਕਿ ਉਨ੍ਹਾਂ ਨੇ) ਸਹਜ ਵਿੱਚ (ਟਿੱਕ ਕੇ) ਨਾਮ ਜਪਿਆ ਹੁੰਦਾ ਹੈ । ਕਈ (ਐਸੇ ਲੋਕ ਹਨ ਜੋ) ਨਾਰੀ ਦੇ ਹਿਤਕਾਰੀ (ਅਤੇ) ਮਾਇਆ-ਮੋਹ ਵਿੱਚ ਪਿਆਰ ਕਰਨ ਵਾਲੀ (ਰੁਚੀ ਰਖਦੇ ਹਨ) । (ਓਹ) ਖੋਟੇ ਭਾਗਾਂ ਵਾਲੇ (ਮਨਮੁਖ ਹਨ ਜੋ ਮਾਇਆ-ਮੋਹ ਦੀ ਨੀਂਦ ਵਿੱਚ) ਸੌਂ ਰਹੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਸਹਿਜ (ਅਵਸਥਾ) ਵਿੱਚ (ਟਿੱਕ ਕੇ) ਆਪਣਾ ਗੁਰੂ ਸੇਵਦੇ ਹਨ, (ਸਹੀ ਅਰਥਾਂ ਵਿੱਚ) ਓਹ ਵੱਡੇ ਭਾਗਾਂ ਵਾਲੇ ਹਨ ।੪।੩।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਛੰਤ ਵਿੱਚ ਵੀ ਵਣਜ ਕਰਨ ਦਾ ਪ੍ਰਕਰਣ ਸੀ । ਹੁਣ ਵੀ ਗੁਰਦੇਵ ਉਸੇ ਤਰ੍ਹਾਂ ਦਾ ਉਪਦੇਸ਼ ਦੇ ਰਹੇ ਹਨ ਕਿ ਹੇ ਜੀਵ ! ਤੂੰ ਵਾਪਾਰ ਤਾਂ ਕਰਨਾ ਹੀ ਹੈ, ਪਰ ਕੌਡੀਆਂ ਨੂੰ ਛੱਡ, ਰਤਨਾਂ ਦਾ ਵਾਪਾਰ ਕਰ । ਰਤਨ ਤੋਂ ਭਾਵ ਨਾਮ ਹੈ । ਮਾਇਆ ਦਾ ਵਾਪਾਰ ਖੋਟਾ ਤੇ ਦੁਖਦਾਈ ਹੈ । ਕਿਉਂਕਿ ਉਸ ਵਿੱਚ ਕੂੜ ਬੋਲਣ ਦੀ ਵਾਦੀ ਪਈ ਰਹਿੰਦੀ ਹੈ, ਜਿਸ ਕਾਰਨ ਵਿਕਾਰਾਂ ਵਿੱਚ ਵਾਧਾ ਹੁੰਦਾ ਹੈ ।

ਇਹ ਭੁਲੇਖਾ ਦਿਲ ਵਿੱਚੋਂ ਕੱਢ ਦੇਣਾ ਚਾਹੀਦਾ ਹੈ ਕਿ ਪ੍ਰਭੂ ਦੇ ਦਰਬਾਰ ਵਿੱਚ ਖੋਟੇ ਤੇ ਖਰੇ ਦੀ ਪਰਖ ਨਹੀਂ ਹੋਣੀ । ਉਥੇ ਤਾਂ ਘੜੀ ਘੜੀ ਦੇ ਕੀਤੇ ਕਰਮਾਂ ਦਾ ਲੇਖਾ ਹੁੰਦਾ ਹੈ :-

**ਘੜੀ ਚਸੇ ਕਾ ਲੇਖਾ ਲੀਜੈ, ਬੁਰਾ ਭਲਾ ਸਹੁ ਜੀਆ ॥** [ਪੰਨਾ ੧੧੧੦

ਇਹ ਪ੍ਰਮਾਣ ਇਸ ਵਿਚਾਰ ਤੇ ਮੁਹਰ ਲਾਉਂਦਾ ਹੈ ਕਿ ਉਸ ਪ੍ਰਭੂ ਨੇ ਕਰਮਾਂ ਅਨੁਸਾਰ ਫਲ ਦੇਣਾ ਹੈ ।

ਅੰਤਲੇ ਪਦੇ ਵਿੱਚ ਜਿਥੇ ਜੀਵ ਦੀ ਅਸਮਰਥਾ ਦਰਸਾਈ ਹੈ ਉਥੇ ਅਹੰਕਾਰ ਗਵਾਉਣ ਦਾ ਆਦੇਸ਼ ਵੀ ਦਿੱਤਾ ਹੈ ਤਾਂ ਜੋ ਨਾਮ ਸਿਮਰਨ ਕਰਕੇ ਸੱਚੀ ਇਜ਼ਤ ਬਣੀ ਰਹੇ :-

**ਗੁਰਪਰਸਾਦੀ ਆਪੁ ਗਵਾਈਐ, ਨਾਨਕ ਨਾਮਿ ਪਤਿ ਪਾਈ ॥**

ਸੋ, ਹਰੇਕ ਜੀਵ ਨੂੰ ਉਸ ਪਰਮੇਸ਼ਰ ਅੱਗੇ ਅਰਦਾਸਿ ਕਰਨੀ ਚਾਹੀਦੀ ਹੈ, ਜੋ ਕਰਣ ਕਾਰਣ ਸਮਰਥ ਹੈ । ਸਿਧਾਂਤ ਇਹ ਹੈ ਕਿ ਸੱਚ ਵਿੱਚ ਲਿਵ ਲਾਉਣ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ।

**ਵਡਹੰਸੁ ਮਹਲਾ ੩ ॥ ਰਤਨ ਪਦਾਰਥ ਵਣਜੀਅਹਿ, ਸਤਿਗੁਰਿ ਦੀਆ ਬੁਝਾਈ ਰਾਮ ॥ ਲਾਹਾ ਲਾਭੁ ਹਰਿ ਭਗਤਿ ਹੈ, ਗੁਣ ਮਹਿ ਗੁਣੀ ਸਮਾਈ ਰਾਮ ॥ ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ, ਲਾਹਾ ਭਗਤਿ ਸੈਸਾਰੇ ॥ ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ, ਗੁਰਮਤਿ ਨਾਮੁ ਅਧਾਰੇ ॥ ਵਖਰੁ ਨਾਮੁ ਸਦਾ**

**ਲਾਭੁ ਹੈ, ਜਿਸ ਨੋ ਏਤੁ ਵਾਪਾਰਿ ਲਾਏ ॥ ਰਤਨ ਪਦਾਰਥ ਵਣਜੀਅਹਿ, ਜਾਂ ਸਤਿਗੁਰੁ ਦੇਇ ਬੁਝਾਏ ॥੧॥ ਮਾਇਆ ਮੋਹੁ ਸਭੁ ਦੁਖੁ ਹੈ, ਖੋਟਾ ਇਹੁ ਵਾਪਾਰਾ ਰਾਮ ॥ ਕੂੜੁ ਬੋਲਿ ਬਿਖੁ ਖਾਵਣੀ, ਬਹੁ ਵਧਹਿ ਵਿਕਾਰਾ ਰਾਮ ॥ ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ, ਬਿਨੁ ਨਾਵੈ ਪਤਿ ਖੋਈ ॥ ਪੜਿ ਪੜਿ ਪੰਡਿਤ ਵਾਦੁ ਵਖਾਣਹਿ, ਬਿਨੁ ਬੂਝੇ ਸੁਖੁ ਨ ਹੋਈ ॥ ਆਵਣ ਜਾਣਾ ਕਦੇ ਨ ਚੂਕੈ, ਮਾਇਆ ਮੋਹੁ ਪਿਆਰਾ ॥ ਮਾਇਆ ਮੋਹੁ ਸਭੁ ਦੁਖੁ ਹੈ, ਖੋਟਾ ਇਹੁ ਵਾਪਾਰਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਣਜੀਅਹਿੰ, ਵਧਹਿੰ, ਵਖਾਣਹਿੰ।

**ਪਦ ਅਰਥ** : ਰਤਨ ਪਦਾਰਥ-ਅਮੋਲਕ ਪਦਾਰਥ। ਵਣਜੀਅਹਿ-ਖ਼ਰੀਦੇ ਜਾਂਦੇ ਹਨ। ਸਤਿਗੁਰਿ-ਸਤਿਗੁਰੂ ਨੇ। ਬੁਝਾਈ-(ਗੱਲ) ਸਮਝਾਈ ਹੈ। ਲਾਹਾ ਲਾਭੁ-ਸਭ ਤੋਂ ਵੱਡਾ ਲਾਭ। ਗੁਣ ਮਹਿ-(ਪ੍ਰਭੂ ਦੇ) ਗੁਣਾਂ (ਸਿਫਤਾਂ) ਵਿੱਚ। ਗੁਣੀ-ਗੁਣਵਾਨ, ਸਿਫਤਾਂ ਕਰਨ ਵਾਲੇ। ਸਮਾਈ-ਲੀਨ ਹੋ ਜਾਂਦਾ ਹੈ। ਸੈਸਾਰੇ-ਸੰਸਾਰ ਵਿੱਚ। ਅਧਾਰੇ-ਆਸਰਾ। ਏਤੁ-ਇਸ। ਬਿਖੁ-ਜ਼ਹਿਰ। ਵਧਹਿ-ਵਧਦੇ ਹਨ। ਵਿਕਾਰਾ-ਵਿਸ਼ੇ ਵਿਕਾਰ। ਸਹਸਾ-ਸੰਸਾ, ਤੌਖਲਾ। ਪਤਿ-ਇਜ਼ਤ। ਵਾਦ-ਝਗੜਾ। ਵਖਾਣਹਿ-ਬਿਆਨ ਕਰਦੇ ਹਨ। ਨਾ ਚੂਕੇ-ਨਹੀਂ ਮੁੱਕਦਾ।

**ਅਰਥ** : (ਹੇ ਭਾਈ!) ਸਤਿਗੁਰੂ ਨੇ (ਇਹ ਗੱਲ) ਬੁਝਾ ਦਿੱਤੀ ਹੈ (ਕਿ ਮਨੁੱਖਾ ਜੀਵਨ ਵਿੱਚ) ਅਮੋਲਕ ਪਦਾਰਥ ਖ਼ਰੀਦੇ ਜਾਂਦੇ ਹਨ (ਭਾਵ ਗੁਣਾਂ ਦਾ ਵਾਪਾਰ ਕੀਤਾ ਜਾਂਦਾ ਹੈ)। (ਇਸ ਵਾਪਾਰ ਦਾ) ਸਭ ਤੋਂ ਵੱਡਾ ਲਾਭ ਹਰੀ ਦੀ ਭਗਤੀ ਹੈ, (ਅਤੇ) ਗੁਣੀ ਜਨ (ਉਸ) ਗੁਣਾਂ ਵਾਲੇ (ਪ੍ਰਭੂ) ਵਿੱਚ ਸਮਾਅ ਜਾਂਦੇ ਹਨ (ਭਾਵ ਲੀਨ ਹੋ ਜਾਂਦੇ ਹਨ)। ਜਿਸ ਨੂੰ (ਪ੍ਰਭੂ) ਆਪ ਸਮਝਾ ਦੇਵੇ ਕਿ ਸੰਸਾਰ ਵਿੱਚ ਭਗਤੀ ਦਾ ਲਾਭ ਹੈ (ਉਹ) ਗੁਣਵਾਨ (ਬਣ ਕੇ) ਗੁਣਾਂ ਵਿੱਚ ਸਮਾਉਂਦਾ ਹੈ। ਭਗਤੀ ਤੋਂ ਬਿਨਾ ਸੁਖ ਨਹੀਂ ਹੁੰਦਾ, ਦੂਜੇ ਭਾਵ ਵਿੱਚ ਲਗ ਕੇ ਇਜ਼ਤ ਗੁਆ ਲਈਦੀ ਹੈ (ਪਰ) ਗੁਰੂ ਦੀ ਮਤਿ ਉਤੇ (ਚਲਿਆਂ) ਨਾਮ (ਜੀਵ ਦਾ) ਆਸਰਾ (ਬਣ ਜਾਂਦਾ ਹੈ)। ਜਿਸ ਨੂੰ (ਵਾਹਿਗੁਰੂ) ਇਸ ਵਾਪਾਰ ਵਿੱਚ ਲਾ ਦੇਵੇ (ਉਹ ਨਾਮ ਰੂਪੀ) ਵਖਰੁ (ਸੌਦਾ ਖ਼ਰੀਦਦਾ ਹੈ ਜਿਸ ਵਿੱਚ ਉਸ ਨੂੰ) ਸਦਾ ਲਾਭ (ਹੁੰਦਾ ਹੈ)। (ਹੇ ਭਾਈ!) ਜਦੋਂ ਸਤਿਗੁਰੂ ਬੁਝਾ ਦੇਵੇ (ਤਾਂ ਹੀ ਨਾਮ ਰੂਪੀ) ਰਤਨ ਪਦਾਰਥ ਖ਼ਰੀਦੇ ਜਾਂਦੇ ਹਨ।੧।

ਮਾਇਆ ਦਾ ਮੋਹ ਸਭ ਦੁਖ ਰੂਪ ਹੈ (ਇਹ) ਵਾਪਾਰ ਖੋਟਾ (ਭਾਵ ਘਾਟੇ ਵਾਲਾ) ਹੈ। ਝੂਠ ਬੋਲ ਕੇ ਜ਼ਹਿਰ ਖਾਣ ਵਾਲੀ (ਗੱਲ ਹੀ ਹੈ, ਇਸ ਨਾਲ) ਵਿਕਾਰ ਬਹੁਤ ਵਧਦੇ ਜਾਂਦੇ ਹਨ। ਵਿਕਾਰ ਬਹੁਤ ਵੱਧਦੇ ਹਨ ਤੇ ਸੰਸਾਰ ਸੰਸਾ (ਹੀ ਪ੍ਰਤੀਤ ਹੁੰਦਾ ਹੈ)। (ਅਸਲ ਵਿੱਚ) ਨਾਮ ਤੋਂ ਬਿਨਾ (ਜੀਵ ਨੇ ਆਪਣੀ) ਇਜ਼ਤ ਗੁਆ ਲਈ ਹੈ। (ਹੇ ਭਾਈ!) ਪੰਡਿਤ (ਲੋਕ) ਪੜ੍ਹ ਪੜ੍ਹ ਕੇ ਝਗੜੇ ਨੂੰ ਬਿਆਨ ਕਰਦੇ ਹਨ (ਅਤੇ ਸੱਚ) ਬੁਝੇ ਬਿਨਾ ਸੱਚਾ ਸੁਖ (ਪ੍ਰਾਪਤ) ਨਹੀਂ ਹੁੰਦਾ। (ਜਿਸ ਨੂੰ) ਮਾਇਆ ਦਾ ਮੋਹ

ਸਭ ਦੁੱਖ ਰੂਪ ਹੈ (ਇਸ ਲਈ) ਇਹ ਖੋਟਾ ਵਾਪਾਰ ਹੈ ।੨।

**ਖੋਟੇ ਖਰੇ ਪਰਖੀਅਨਿ, ਤਿਤੁ ਸਚੇ ਕੈ ਦਰਬਾਰਾ ਰਾਮ ॥ ਖੋਟੇ ਦਰਗਹ ਸੁਟੀਅਨਿ, ਊਭੇ ਕਰਨਿ ਪੁਕਾਰਾ ਰਾਮ ॥ ਊਭੇ ਕਰਨਿ ਪੁਕਾਰਾ ਮੁਗਧ ਗਵਾਰਾ, ਮਨਮੁਖਿ ਜਨਮੁ ਗਵਾਇਆ ॥ ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ, ਸਾਚਾ ਨਾਮੁ ਨ ਭਾਇਆ ॥ ਮਨਮੁਖ ਸੰਤਾ ਨਾਲਿ ਵੈਰੁ ਕਰਿ, ਦੁਖੁ ਖਟੇ ਸੰਸਾਰਾ ॥ ਖੋਟੇ ਖਰੇ ਪਰਖੀਅਨਿ, ਤਿਤੁ ਸਚੈ ਦਰਵਾਰਾ ਰਾਮ ॥ ੩ ॥ ਆਪਿ ਕਰੇ ਕਿਸੁ ਆਖੀਐ, ਹੋਰੁ ਕਰਣਾ ਕਿਛੂ ਨ ਜਾਈ ਰਾਮ ॥ ਜਿਤੁ ਭਾਵੈ ਤਿਤੁ ਲਾਇਸੀ, ਜਿਉ ਤਿਸ ਦੀ ਵਡਿਆਈ ਰਾਮ ॥ ਜਿਉ ਤਿਸ ਦੀ ਵਡਿਆਈ ਆਪਿ ਕਰਾਈ, ਵਰੀਆਮੁ ਨ ਫੁਸੀ ਕੋਈ ॥ ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥ ਗੁਰ ਪਰਸਾਦੀ ਆਪੁ ਗਵਾਈਐ, ਨਾਨਕ ਨਾਮਿ ਪਤਿ ਪਾਈ ॥ ਆਪਿ ਕਰੇ ਕਿਸੁ ਆਖੀਐ, ਹੋਰੁ ਕਰਣਾ ਕਿਛੂ ਨ ਜਾਈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੰਤਾਂ, ਜਿਉਂ ।

**ਪਦ ਅਰਥ** : ਪਰਖੀਅਨਿ-(ਕਸਵੱਟੀ ਤੇ ਲਾ ਕੇ) ਪਰਖੇ ਜਾਂਦੇ ਹਨ । ਤਿਤੁ-ਉਸ । ਸੁਟੀਅਨਿ-(ਵਗਾ ਕੇ ਪਰੇ) ਸੁੱਟੇ ਜਾਂਦੇ ਹਨ । ਊਭੇ-ਖੜੇ । ਕਰਨਿ-ਕਰਦੇ ਹਨ । ਮੁਗਧ ਗਵਾਰਾ-ਮੂਰਖ, ਗਵਾਰ । ਬਿਖਿਆ ਮਾਇਆ-ਮਾਇਆ ਜ਼ਹਿਰ ਹੈ । ਜਿਨਿ-ਜਿਸ (ਮਾਇਆ) ਨੇ । ਨ ਭਾਇਆ-ਨਹੀਂ ਚੰਗਾ ਲਗਾ । ਦਰਵਾਰਾ-ਦਰਬਾਰ ਵਿੱਚ । ਹੋਰੁ-(ਪ੍ਰਭੂ ਦੇ ਹੁਕਮ ਤੋਂ ਬਿਨਾ ਕੋਈ) ਹੋਰ । ਜਿਤੁ-ਜਿਸ (ਕੰਮ) ਵਿੱਚ । ਤਿਤੁ-ਉਸ (ਕੰਮ ਵਿੱਚ) । ਲਾਇਸੀ-ਲਾਵੇਗਾ । ਵਰੀਆਮੁ-ਬਹਾਦਰ, ਸੂਰਮਾ । ਫੁਸੀ-ਕਾਇਰ, ਕਮਜ਼ੋਰ । ਕਰਮਿ ਬਿਧਾਤਾ-ਕਰਮਾਂ ਅਨੁਸਾਰ ਫਲ ਦੇਣ ਵਾਲਾ ਦਾਤਾ । ਬਿਧਾਤਾ-ਪੈਦਾ ਕਰਨ ਵਾਲਾ । ਗੁਰ ਪਰਸਾਦੀ-ਗੁਰੂ ਦੀ ਕਿਰਪਾ ਨਾਲ । ਆਪੁ-ਆਪਾ ਭਾਵ, ਹੰਕਾਰ । ਨਾਮਿ-ਨਾਮ ਦੁਆਰਾ ।

**ਅਰਥ** : (ਹੇ ਭਾਈ !) ਖੋਟੇ ਤੇ ਖਰੇ ਸਾਰੇ ਉਸ ਸੱਚੇ (ਪ੍ਰਭੂ) ਦੇ ਦਰਬਾਰ ਵਿੱਚ ਪਰਖੇ ਜਾਂਦੇ ਹਨ । ਖੋਟੇ (ਜੀਵ) ਦਰਗਾਹ ਵਿੱਚ ਸੁੱਟੇ ਜਾਂਦੇ ਹਨ (ਅਤੇ ਉਹ) ਖੜੇ ਹੋਏ ਪੁਕਾਰ ਕਰਦੇ (ਭਾਵ ਵਿਲਕਦੇ) ਹਨ । ਮੂਰਖ ਖੜੇ ਹੋ ਕੇ ਪੁਕਾਰ ਕਰਦੇ ਰਹਿੰਦੇ ਹਨ, ਮਨਮੁਖਾਂ ਨੇ (ਆਪਣਾ) ਜਨਮ ਹੀ ਗੁਆ ਲਿਆ ਹੈ । ਮਾਇਆ ਜ਼ਹਿਰ ਹੈ ਜਿਸ ਨੇ ਜਗਤ ਨੂੰ ਭੁਲੇਖੇ ਵਿੱਚ ਪਾਇਆ ਹੋਇਆ ਹੈ (ਇਸ ਕਰਕੇ ਮਨਮੁਖ ਨੂੰ) ਸੱਚਾ ਨਾਉ ਚੰਗਾ ਨਹੀਂ ਲਗਦਾ । ਮਨਮੁਖ (ਜੀਵ) ਸੰਤਾਂ ਨਾਲ ਵੈਰ ਕਰਕੇ ਸੰਸਾਰ ਵਿੱਚ ਦੁੱਖ ਖਟਦਾ ਹੈ। (ਹੇ ਭਾਈ!) ਉਸ ਸੱਚੇ (ਪ੍ਰਭੂ ਦੇ)ਦਰਬਾਰ ਵਿੱਚ ਖੋਟੇ ਤੇ ਖਰੇ ਪਰਖੇ ਜਾਂਦੇ ਹਨ।੩।

(ਵਾਹਿਗੁਰੂ) ਆਪ ਹੀ (ਸਭ ਕੁਝ) ਕਰਦਾ ਹੈ ਹੋਰ ਕਿਸੇ ਤੋਂ ਕੁਝ ਵੀ ਨਹੀਂ ਕੀਤਾ ਜਾ ਸਕਦਾ। ਜਿਸ ਪਾਸੇ (ਉਸ ਪ੍ਰਭੂ ਨੂੰ) ਭਾਵੇਗਾ ਉਸ ਪਾਸੇ ਹੀ (ਉਹ ਜੀਵ ਨੂੰ) ਲਾਏਗਾ, ਜਿਵੇਂ ਕਿ ਉਸਦੀ

ਵਡਿਆਈ (ਪ੍ਰਸਿਧ) ਹੈ । ਜਿਵੇਂ ਉਸ ਦੀ ਵਡਿਆਈ ਹੈ (ਉਹ ਉਸ ਨੇ) ਆਪ ਕਰਾਈ ਹੈ (ਆਪਣੇ ਆਪ) ਨਾ ਕੋਈ ਸੂਰਮਾ (ਨਾ) ਕਾਇਰ ਹੈ । (ਉਹ ਵਾਹਿਗੁਰੂ) ਜਗਤ ਨੂੰ ਜੀਵਨ ਦੇਣ ਵਾਲਾ ਕਰਮਾਂ ਅਨੁਸਾਰ ਫਲ ਪਰਦਾਤਾ ਹੈ, ਉਹ ਆਪ ਹੀ (ਸਭ ਨੂੰ) ਬਖ਼ਸ਼ਣ ਵਾਲਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਗੁਆ ਲਈਏ (ਤਾਂ) ਨਾਮ ਦੁਆਰਾ (ਦਰਗਾਹੀ) ਇਜ਼ਤ ਪਾਈ ਜਾ ਸਕਦੀ ਹੈ । (ਉਹ ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ (ਉਸ ਤੋਂ ਬਿਨਾ) ਕਿਸ ਨੂੰ ਆਖੀਏ ? (ਕਿਸੇ ਹੋਰ ਪਾਸੋਂ) ਕੁਝ ਵੀ ਨਹੀਂ ਕੀਤਾ ਜਾ ਸਕਦਾ ।੪।੪।

## ਅਰਥ ਭੇਦ ਅਤੇ ਨਿਰਣੈ

**ਜਿਉ ਤਿਸ ਦੀ ਵਡਿਆਈ ਆਪਿ ਕਰਾਈ, ਵਰੀਆਮੁ ਨ ਫੁਸੀ ਕੋਈ ॥**

ਇਸ ਪੰਕਤੀ ਵਿੱਚ ਸਮੂਹ ਟੀਕਾਕਾਰਾਂ ਨੇ ''ਵਰੀਆਮੁ ਨ ਫੁਸੀ ਕੋਈ'' ਪਾਠ ਪਦ ਛੇਦ ਕੀਤਾ ਹੈ ਪਰ ਮਹਾਨ ਕੋਸ਼ ਦੇ ਕਰਤਾ ਨੇ 'ਵਰਿਆਮੁ ਨਫੁਸੀ ਕੋਈ' ਪਾਠ ਅੰਕਿਤ ਕੀਤਾ ਹੈ ।

ਵੱਖ ਵੱਖ ਅਰਥ ਇਸ ਤਰ੍ਹਾਂ ਹਨ :-

੧- ਕੋਈ ਵੀਰਤ੍ਵ-ਵਾਨ (ਬਹਾਦਰ) ਅਤੇ ਕੋਈ ਨਪੁੰਸਕ ਹੈ । [ਮਹਾਨ ਕੋਸ਼

੨- ਮਨੁੱਖ ਸੂਰਮਾ ਯਾ ਬੁਜ਼ਦਿਲ (ਕਾਇਰ) ਕੋਈ ਨਹੀਂ । [ਸ਼ਬਦਾਰਥ, ਦਰਪਣ, ਸੰ.ਪੋ. ਆਦਿ

**ਨਿਰਣੈ** : ਭਾ. ਕਾਨ੍ਹ ਸਿੰਘ ਜੀ ਨੇ ਸੰਸਕ੍ਰਿਤ ਦੇ 'ਨਪੁੰਸਕ' ਪਦ ਤੋਂ ਨਫੁੰਸੀ, 'ਨਫੁਸੀ' ਨੂੰ ਪਹਿਲ ਦਿੱਤੀ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਅਨੁਸਾਰ ਇਹ ਪਦ ਪੁਰਾਤਨ ਪੰਜਾਬੀ ਦਾ ਹੈ ।

ਪੰਜਾਬੀ ਵਿੱਚ ਇਕ ਮੁਹਾਵਰਾ ਹੈ, ਫੋਸੀ ਢੱਗਾ ਉਹ ਬਲਦ ਜੋ ਭਾਰੇ ਕੰਮ ਦੇ ਪੈਣ ਨਾਲ ਛੇਤੀ ਛੇਤੀ (ਫੋਸੀ ਯਾ) ਗੋਹਾ ਕਰਨ ਲਗ ਜਾਵੇ । ਕਮਜ਼ੋਰਾਂ ਕਾਇਰਾਂ ਨੂੰ ਮੁਹਾਵਰੇ ਵਿੱਚ ਫੋਸੀ ਯਾ ਫੋਸੀ ਢੱਗਾ ਬੋਲਦੇ ਹਨ ।

ਸੰਸਕ੍ਰਿਤ-ਇੰਗਲਿਸ਼ ਅਤੇ ਭਾਸ਼ਾ ਵਿਭਾਗ, ਪਟਿਆਲਾ ਦੀ ਪੰਜਾਬੀ ਡਿਕਸ਼ਨਰੀ ਵਿੱਚ ਕੋਈ 'ਫੁਸੀ' ਪਦ ਦਰਜ ਨਹੀਂ ਹੈ । ਹਾਂ, 'ਫੋਸੀ' ਪਦ ਕਈ ਡਿਕਸ਼ਨਰੀਆਂ ਚੋਂ ਮਿਲਦਾ ਹੈ । ਭਾ. ਕਾਨ੍ਹ ਸਿੰਘ ਜੀ ਉਤੇ ਸੰਸਕ੍ਰਿਤ ਦਾ ਤਕੜਾ ਪ੍ਰਭਾਵ ਸੀ ਜਿਸ ਕਰਕੇ ਸੁਭਾਵਕ ਹੀ ਉਨ੍ਹਾਂ ਗੁਰਬਾਣੀ ਦੀ ਕਸਵੱਟੀ ਉਤੇ ਪਰਖਿਆ ਜੋ ਯਥਾਰਥ ਗੱਲ ਹੋਵੇ ਉਸ ਨੂੰ ਅਪਨਾਉਣਾ ਹੀ ਯੋਗ ਹੈ ।

ਇਸ ਵਿੱਚ ਸ਼ੱਕ ਨਹੀਂ ਕਿ 'ਵਰੀਆਮੁ ਨ ਫੁਸੀ ਕੋਈ' ਅਤੇ 'ਵਰੀਆਮੁ ਨਫੁਸੀ ਕੋਈ' ਦੇ ਅਰਥਾਂ ਵਿੱਚ ਕੋਈ ਖ਼ਾਸ ਅੰਤਰ ਨਹੀਂ ਪਰ ਸ਼ਬਦ ਰੂਪ ਬਦਲ ਜਾਂਦਾ ਹੈ । ਸੰਪ੍ਰਦਾਈ ਵਿਦਵਾਨਾਂ ਨੇ 'ਨ' ਦੇਹੁਰੀ ਦੀਪਕ ਮੰਨ ਕੇ ਅਰਥ ਕੀਤੇ ਹਨ 'ਨਾ ਕੋਈ ਬਹਾਦਰ ਹੈ ਨ ਕੋਈ ਗੀਦੀ (ਕਮਜ਼ੋਰ) ਹੈ।' ਅਜਿਹਾ ਪ੍ਰਭਾਵ ਸਾਨੂੰ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਚੋਂ ਵੀ ਮਿਲ ਜਾਂਦਾ ਹੈ ਜੋ ਪ੍ਰਚਲਤ ਪਾਠ ਅਤੇ ਅਰਥਾਂ ਦੀ ਪੁਸ਼ਟੀ ਵਿੱਚ ਸਹਾਇਕ ਹੈ :-

**ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥**

**ਜਿਤੁ ਕੋ ਲਾਇਆ ਤਿਤੁ ਹੀ ਲਾਗਾ॥ ਸੋ ਸੇਵਕੁ, ਨਾਨਕ ਜਿਸੁ ਭਾਗਾ॥[ਪੰਨਾ ੨੩੯**

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਇਹ ਗਿਆਨ ਦਿੱਤਾ ਹੈ ਕਿ ਤੇਰੇ ਅੰਦਰ ਹੀ ਨਾਮ-ਨਿਧਾਨ ਹੈ ਤੂੰ ਬਾਹਰ ਨਾ ਫਿਰ, ਆਪਣੀ ਬਿਰਤੀ ਅੰਤਰਮੁਖੀ ਬਣਾ। ਇਸ ਸਿਖਿਆ ਤੇ ਅਮਲ ਕਰਨ ਨਾਲ ਤੂੰ ਨਿਹਾਲ ਹੋ ਜਾਵੇਂਗਾ।

ਇਸ ਸ਼ਬਦ ਵਿੱਚ ਗੁਰਮੁਖਿ ਤੇ ਮਨਮੁਖ ਦੀ ਰਹਿਣੀ ਨੂੰ ਭੀ ਦਰਸਾਇਆ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਮਤਿ ਲੈ ਕੇ ਨਾਮ ਜਪਣਾ ਤੇ ਸੇਵਾ ਕਰਨੀ ਹੈ। ਇਸ ਤਰ੍ਹਾਂ ਮਨ ਨਿਰਮਲ ਹੋ ਜਾਂਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ ਬੈਰਾਗੀ ਬਣ ਕੇ ਵਸ ਵਿੱਚ ਆ ਜਾਂਦਾ ਹੈ। ਅੰਤਲੇ ਪਦੇ ਵਿੱਚ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨਮੁਖ ਇਸਤਰੀ ਦੇ ਪ੍ਰੇਮੀ ਹਨ, ਮੋਹ-ਮਾਇਆ ਵਿੱਚ ਫਸੇ ਹੋਏ ਹਨ, ਓਹ ਭਾਗਹੀਣ ਹਨ ਤੇ ਜੋ ਗੁਰੂ ਦੀ ਸੇਵਾ ਵਿੱਚ ਲਗੇ ਹੋਏ ਹਨ, ਉਹ ਵੱਡੇ ਭਾਗਾਂ ਵਾਲੇ ਹਨ।

**ਵਡਹੰਸੁ ਮਹਲਾ ੩ ॥ ਸਚਾ ਸਉਦਾ ਹਰਿਨਾਮੁ ਹੈ, ਸਚਾ ਵਾਪਾਰਾ ਰਾਮ ॥ ਗੁਰਮਤੀ ਹਰਿਨਾਮੁ ਵਣਜੀਐ, ਅਤਿ ਮੋਲੁ ਅਫਾਰਾ ਰਾਮ ॥ ਅਤਿ ਮੋਲੁ ਅਫਾਰਾ ਸਚ ਵਾਪਾਰਾ, ਸਚਿ ਵਾਪਾਰਿ ਲਗੇ ਵਡਭਾਗੀ ॥ ਅੰਤਰਿ ਬਾਹਰਿ ਭਗਤੀ ਰਾਤੇ, ਸਚਿ ਨਾਮਿ ਲਿਵ ਲਾਗੀ ॥ ਨਦਰਿ ਕਰੇ ਸੋਈ ਸਚੁ ਪਾਏ, ਗੁਰ ਕੈ ਸਬਦਿ ਵੀਚਾਰਾ ॥ ਨਾਨਕ, ਨਾਮਿ ਰਤੇ ਤਿਨ ਹੀ ਸੁਖੁ ਪਾਇਆ, ਸਾਚੈ ਕੇ ਵਾਪਾਰਾ ॥੧॥ ਹੰਉਮੈ ਮਾਇਆ ਮੈਲੁ ਹੈ, ਮਾਇਆ ਮੈਲੁ ਭਰੀਜੈ ਰਾਮ ॥ ਗੁਰਮਤੀ ਮਨੁ ਨਿਰਮਲਾ, ਰਸਨਾ ਹਰਿਰਸੁ ਪੀਜੈ ਰਾਮ ॥ ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ, ਸਾਚ ਸਬਦਿ ਬੀਚਾਰੀ ॥ ਅੰਤਰਿ ਖੂਹਟਾ ਅੰਮ੍ਰਿਤਿ ਭਰਿਆ, ਸਬਦੇ ਕਾਢਿ ਪੀਐ ਪਨਿਹਾਰੀ ॥ ਜਿਸੁ ਨਦਰਿ ਕਰੇ ਸੋਈ ਸਚਿ ਲਾਗੈ, ਰਸਨਾ ਰਾਮੁ ਰਵੀਜੈ ॥ ਨਾਨਕ, ਨਾਮਿ ਰਤੇ ਸੇ ਨਿਰਮਲ, ਹੋਰ ਹਉਮੈ ਮੈਲੁ ਭਰੀਜੈ ॥੨॥**

**ਪਦ ਅਰਥ :** ਅਫਾਰਾ-ਬਹੁਤ ਵੱਡਾ। ਅੰਤਰੁ-ਹਿਰਦਾ। ਭੀਜੈ-ਭਿੱਜ ਜਾਂਦਾ ਹੈ। ਖੂਹਟਾ-ਛੋਟਾ ਜਿਹਾ ਖੂਹ। ਕਾਢਿ-ਕੱਢ ਕੇ। ਪਨਿਹਾਰੀ-ਪਾਣੀ ਭਰਨ ਵਾਲੀ। ਰਵੀਜੈ-ਸਿਮਰਨਾ ਚਾਹੀਦਾ ਹੈ।

**ਅਰਥ :** (ਹੇ ਭਾਈ !) ਹਰੀ ਦਾ ਨਾਮ ਸੱਚਾ ਸੌਦਾ ਹੈ (ਅਤੇ) ਨਾਮ-ਸਿਮਰਨ ਹੀ ਸੱਚਾ ਵਾਪਾਰ ਹੈ। ਗੁਰੂ ਦੀ ਮਤਿ ਦੁਆਰਾ ਹਰੀ ਦਾ ਨਾਮ ਖ਼ਰੀਦਣਾ ਚਾਹੀਦਾ ਹੈ (ਇਹ) ਬਹੁਤ ਵੱਡ-ਮੁੱਲਾ ਹੈ। ਸੱਚੇ ਵਾਪਾਰ ਦਾ ਵੱਡਾ ਮੁੱਲ ਹੈ (ਜਿਹੜੇ ਮਨੁੱਖ) ਸੱਚੇ (ਨਾਮ) ਦੁਆਰਾ (ਇਸ) ਵਾਪਾਰ ਵਿੱਚ ਲਗੇ ਹਨ, (ਉਹ ਵੱਡੇਭਾਗਾਂ ਵਾਲੇ ਹਨ)। ਜਿਨ੍ਹਾਂ ਦੀ ਸੱਚੇ ਨਾਮ ਵਿੱਚ ਲਿਵ ਲਗੀ ਗਈ ਹੈ (ਉਹ) ਅੰਦਰ ਬਾਹਰ (ਪ੍ਰਭੂ) ਭਗਤੀ ਵਿੱਚ ਹੀ ਰੰਗੇ ਰਹਿੰਦੇ ਹਨ। (ਜਿਸ ਉਤੇ ਪ੍ਰਭੂ ਆਪਣੀ) ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਗੁਰੂ-ਸ਼ਬਦ ਦੀ ਵੀਚਾਰ ਦੁਆਰਾ ਸੱਚ ਨੂੰ ਪ੍ਰਾਪਤ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇ ਮਨ) ਨਾਮ ਵਿੱਚ ਰੰਗੇ ਗਏ ਹਨ ਉਹਨਾਂ ਨੇ ਸੱਚੇ (ਨਾਮ) ਦੇ ਵਾਪਾਰ ਵਿੱਚ (ਆਤਮਿਕ)

ਸੁਖ ਪ੍ਰਾਪਤ ਕੀਤਾ ਹੈ ।੧।

(ਹੇ ਭਾਈ !) ਹਉਮੈ ਮਾਇਆ ਦੀ ਮੈਲ ਹੈ, ਮਾਇਆ ਦੀ ਮੈਲ (ਅਜਿਹੀ ਹੈ ਜਿਸ ਨਾਲ ਮਨੁੱਖੀ) ਮਨ (ਪਾਪਾਂ ਨਾਲ) ਭਰਿਆ ਜਾਂਦਾ ਹੈ । ਗੁਰੂ ਦੀ ਮਤਿ ਲੈ ਕੇ ਰਸਨਾ ਦੁਆਰਾ ਹਰੀ (ਨਾਮ ਦਾ) ਰਸ ਪੀਵੀਏ (ਤਾਂ ਮੈਲਾ) ਮਨ ਪਵਿੱਤਰ ਹੋ ਜਾਂਦਾ ਹੈ । ਰਸਨਾ ਦੁਆਰਾ ਹਰੀ (ਨਾਮ) ਰਸ ਪੀਵੀਏ ਤਾਂ ਹਿਰਦਾ ਭਿੱਜ ਜਾਂਦਾ ਹੈ (ਅਤੇ) ਸੱਚੇ ਸ਼ਬਦ ਦੁਆਰਾ (ਮਨੁੱਖ) ਵੀਚਾਰਵਾਨ (ਬਣ ਜਾਂਦਾ ਹੈ) । (ਹੇ ਭਾਈ ! ਹਿਰਦੇ) ਅੰਦਰ (ਅੰਮ੍ਰਿਤ ਜਲ ਨਾਲ) ਭਰਿਆ ਹੋਇਆ (ਇਕ) ਛੋਟਾ ਜਿਹਾ ਖੂਹ ਹੈ, (ਉਸ ਖੂਹ ਵਿੱਚ) ਪਾਣੀ ਭਰਨ ਵਾਲੀ (ਸੁਰਤਿ ਗੁਰੂ ਦੇ) ਸ਼ਬਦ ਰਾਹੀਂ (ਨਾਮ ਜਲ) ਕੱਢ ਕੇ ਪੀਂਦੀ ਹੈ । ਜਿਸ ਉਤੇ (ਪ੍ਰਭੂ) ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹੀ ਸੱਚ ਵਿੱਚ ਲਗਦਾ ਹੈ (ਅਤੇ) ਰਸਨਾ ਦੁਆਰਾ (ਸਦਾ ਸੱਚਾ) ਨਾਮ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿੱਚ ਰੰਗੇ ਹੋਏ ਹਨ ਓਹੀ ਪਵਿੱਤਰ ਹਨ, ਹੋਰ (ਸਾਰੀ ਸ੍ਰਿਸ਼ਟੀ ਮਾਇਆ ਤੇ ਹਉਮੈ ਦੀ) ਮੈਲ ਨਾਲ ਭਰੀ ਹੋਈ ਹੈ ।੨।

**ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ, ਕਿਸੁ ਪਹਿ ਕਰਹਿ ਪੁਕਾਰਾ ਰਾਮ ॥ ਮਾਇਆ ਮੋਹੁ ਅੰਤਰਿ ਮਲੁ ਲਾਗੈ, ਮਾਇਆ ਕੇ ਵਾਪਾਰਾ ਰਾਮ ॥ ਮਾਇਆ ਕੇ ਵਾਪਾਰਾ ਜਗਤਿ ਪਿਆਰਾ, ਆਵਣਿ ਜਾਣਿ ਦੁਖੁ ਪਾਈ ॥ ਬਿਖੁ ਕਾ ਕੀੜਾ ਬਿਖੁ ਸਿਉ ਲਾਗਾ, ਬਿਸ੍ਟਾ ਮਾਹਿ ਸਮਾਈ ॥ ਜੋ ਧੁਰਿ ਲਿਖਿਆ ਸੋਇ ਕਮਾਵੈ, ਕੋਇ ਨ ਮੇਟਣਹਾਰਾ ॥ ਨਾਨਕ, ਨਾਮਿ ਰਤੇ ਤਿਨ ਸਦਾ ਸੁਖੁ ਪਾਇਆ, ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥ ਮਾਇਆ ਮੋਹਿ ਮਨੁ ਰੰਗਿਆ, ਮੋਹਿ ਸੁਧਿ ਨ ਕਾਈ ਰਾਮ ॥ ਗੁਰਮੁਖਿ ਇਹੁ ਮਨੁ ਰੰਗੀਐ, ਦੂਜਾ ਰੰਗੁ ਜਾਈ ਰਾਮ ॥ ਦੂਜਾ ਰੰਗੁ ਜਾਈ ਸਾਚਿ ਸਮਾਈ, ਸਚਿ ਭਰੇ ਭੰਡਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ, ਸਚਿ ਸਵਾਰਣਹਾਰਾ ॥ ਆਪੇ ਮੇਲੇ ਸੋ ਹਰਿ ਮਿਲੈ, ਹੋਰੁ ਕਹਣਾ ਕਿਛੂ ਨ ਜਾਏ ॥ ਨਾਨਕ, ਵਿਣੁ ਨਾਵੈ ਭਰਮਿ ਭੁਲਾਇਆ, ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਸਿਉਂ ।

**ਪਦ ਅਰਥ** : ਜੋਤਕੀ-ਜੋਤਸ਼ੀ, ਨਜੂਮੀਏ । ਪਹਿ-ਪਾਸ । ਬਿਖੁ-ਜ਼ਹਿਰ । ਬਿਸਟਾ ਮਾਹਿ-ਵਿਸ਼ਟਾ ਵਿੱਚ । ਮੋਹਿ-ਮੋਹ ਵਿੱਚ । ਸੁਧਿ-ਸੋਝੀ, ਹੋਸ਼ ।

**ਅਰਥ** : ਪੰਡਿਤ (ਅਤੇ) ਜੋਤਸ਼ੀ ਸਾਰੇ ਹੀ ਪੜ੍ਹ ਪੜ੍ਹ ਕੇ (ਉਚਾ) ਕੂਕਦੇ ਹਨ (ਭਾਵ ਹੋਰਨਾਂ ਨੂੰ ਉਪਦੇਸ਼ ਕਰਦੇ ਹਨ ਪਰ ਹੈਰਾਨੀ ਇਹ ਹੈ ਕਿ) ਕਿਸ ਪਾਸ (ਪੁਕਾਰ ਭਾਵ ਉਚਾ ਉਚਾ) ਉਪਦੇਸ਼ ਕਰ ਰਹੇ ਹਨ? (ਜਦੋਂ ਕਿ ਇਹਨਾਂ ਦੇ ਆਪਣੇ) ਅੰਦਰ ਮਾਇਆ ਦਾ ਮੋਹ (ਅਤੇ ਮਨ ਨੂੰ ਹਉਮੈ ਰੂਪੀ) ਮੈਲ

ਲਗੀ ਹੋਈ ਹੈ, (ਅਜਿਹਾ ਉਪਦੇਸ਼ ਇਕ ਪ੍ਰਕਾਰ) ਮਾਇਆ ਦੇ ਵਾਪਾਰ (ਵਾਂਗੂੰ ਹੀ ਹੈ)। ਜਗਤ ਵਿੱਚ ਮਾਇਆ ਦਾ ਵਾਪਾਰ ਤੇ ਪਿਆਰ ਕਰਨ ਵਾਲਾ ਆਵਣ ਜਾਣ (ਭਾਵ ਜੰਮਣ ਮਰਣ) ਵਿੱਚ ਦੁੱਖ ਪਾਂਦਾ ਰਹਿੰਦਾ ਹੈ। (ਜਿਵੇਂ) ਜ਼ਹਿਰ ਦਾ ਕੀੜਾ ਜ਼ਹਿਰ ਨਾਲ ਲਗਾ ਰਹਿੰਦਾ ਹੈ (ਇਸ ਤਰ੍ਹਾਂ ਉਹ) ਗੰਦ ਵਿੱਚ ਸਮਾਅ ਜਾਂਦਾ ਹੈ (ਭਾਵ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ)। ਜੋ ਧੁਰੋਂ (ਰਬੀ ਦਰਗਾਹ ਚੋਂ) ਲਿਖਿਆ ਹੋਇਆ ਹੁੰਦਾ ਹੈ (ਜੀਵ) ਉਹੀ ਕੁਝ ਕਮਾਉਂਦਾ ਹੈ, (ਕਿਉਂਕਿ ਉਸ ਦੇ ਮੱਥੇ ਉਤੇ ਲਿਖੇ ਲੇਖਾਂ ਨੂੰ) ਕੋਈ ਮਿਟਾਉਣ ਵਾਲਾ ਨਹੀਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਜੋ) ਨਾਮ ਵਿੱਚ ਰੰਗੇ ਹੋਏ ਹਨ ਉਹਨਾਂ ਨੇ ਸਦਾ ਹੀ (ਆਤਮਿਕ) ਸੁਖ ਪਾਇਆ ਹੈ, ਬਾਕੀ ਦੇ ਮੂਰਖ ਤੇ ਗਾਵਾਰ (ਲੋਕ) ਕੂਕ ਕੂਕ ਕੇ (ਭਾਵ ਹੋਰਨਾਂ ਨੂੰ ਉਪਦੇਸ਼ ਦੇ ਦੇ ਕੇ) ਮਰ ਗਏ ਹਨ।੩।

(ਹੇ ਭਾਈ! ਜਿਸ ਮਨੁੱਖ ਦਾ) ਮਨ ਮਾਇਆ ਦੇ ਮੋਹ ਵਿੱਚ ਰੰਗਿਆ ਹੋਇਆ ਹੈ (ਉਸ ਨੂੰ ਮਾਲਕ ਦਾ ਸਿਮਰਨ ਕਰਨ ਦੀ) ਕੋਈ ਹੋਸ਼ ਨਹੀਂ ਰਹਿੰਦੀ। (ਹਾਂ,) ਗੁਰੂ ਦੁਆਰਾ (ਜੇ) ਇਸ ਮਨ ਨੂੰ ਨਾਮ ਰੰਗ ਵਿੱਚ ਰੰਗ ਲਈਏ (ਤਾਂ) ਦੂਜਾ (ਭਾਵ ਮਾਇਆ ਦਾ) ਰੰਗ (ਉਤਰ) ਜਾਂਦਾ ਹੈ। (ਜਦੋਂ) ਦੂਜਾ (ਮਾਇਆ ਦਾ) ਰੰਗ (ਚਲਾ) ਜਾਂਦਾ ਹੈ (ਤਾਂ) ਸੱਚ ਵਿੱਚ ਸਮਾਈ ਹੁੰਦੀ ਹੈ (ਅਤੇ ਉਸ ਨੂੰ) ਸੱਚ ਨਾਲ ਭਰੇ ਹੋਏ ਭੰਡਾਰ ਮਿਲ (ਜਾਂਦੇ ਹਨ)। (ਜੋ) ਗੁਰੂ ਅਨੁਸਾਰੀ ਹੋਵੇ ਓਹੀ (ਇਸ ਭੇਦ ਨੂੰ) ਸਮਝਦਾ ਹੈ (ਅਤੇ ਉਹੀ) ਸੱਚ ਦੁਆਰਾ (ਸਭ ਨੂੰ) ਸਵਾਰਨ ਵਾਲਾ ਬਣਦਾ ਹੈ । (ਪ੍ਰਭੂ ਜਿਸ ਨੂੰ ਆਪਣੇ) ਨਾਲ ਮੇਲ ਲਵੇ ਓਹੀ (ਉਸ) ਪ੍ਰਭੂ ਨੂੰ ਮਿਲਦਾ ਹੈ, (ਇਸ ਤੋਂ ਬਿਨਾ) ਹੋਰ ਕੁਝ ਕਿਹਾ ਨਹੀਂ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਈ ਜੀਵ ਜੋ) ਨਾਮ ਤੋਂ ਬਿਨਾ (ਹਨ, ਉਨ੍ਹਾਂ ਨੂੰ ਪ੍ਰਭੂ ਨੇ) ਭਰਮ ਵਿੱਚ ਭੁਲਾਇਆ ਹੋਇਆ ਹੈ (ਪਰ) ਕਈ (ਅਜਿਹੇ ਹਨ ਜੋ) ਨਾਮ ਵਿੱਚ ਰੰਗੇ ਹੋਏ ਹਨ (ਉਹਨਾਂ ਨੂੰ ਪ੍ਰਭੂ ਨੇ ਆਪਣੇ ਨਾਮ ਦਾ) ਰੰਗ (ਪ੍ਰੇਮ) ਲਾਇਆ (ਹੋਇਆ ਹੈ)।੪।੫।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿੱਚ ਕਈ ਪ੍ਰਕਾਰ ਦਾ ਵਾਪਾਰ ਹੈ। ਪਰ ਮੁਖ ਰੂਪ ਵਿੱਚ ਇਕ ਨਾਮ ਦਾ ਅਤੇ ਦੂਜਾ ਮਾਇਆ ਦੇ ਵਾਪਾਰ ਪ੍ਰਸਿਧ ਹਨ। ਇਸ ਸ਼ਬਦ ਵਿੱਚ ਗੁਰਮਤਿ ਦੁਆਰਾ ਨਾਮ ਦਾ ਵਾਪਾਰ ਕਰਨ ਦੀ ਪ੍ਰੇਰਨਾ ਦਿੱਤੀ ਹੈ। ਮਾਇਆ ਦੇ ਮੋਹ ਵਿੱਚ ਫਸਿਆਂ, ਮਨ ਨੂੰ ਹਉਮੈ ਦੀ ਮੈਲ ਲਗਦੀ ਹੈ ਅਤੇ ਨਿਰਮਲ ਮਨ ਹੋਏ ਬਿਨਾ ਨਾਮ ਦਾ ਅੰਮ੍ਰਿਤ ਰਸ ਪੀਤਾ ਨਹੀਂ ਜਾ ਸਕਦਾ। ਜਦੋਂ ਮਾਇਆ ਦੇ ਰੰਗ ਦਾ ਪ੍ਰਭਾਵ ਮੁਕਦਾ ਹੈ ਤਾਂ ਸੱਚ ਵਿੱਚ ਸਮਾਈ ਹੁੰਦੀ ਹੈ। ਸਾਰੇ ਸ਼ਬਦ ਦਾ ਸਿਧਾਂਤ ਇਹ ਹੈ ਕਿ ਕਰਤਾਰ ਦੇ ਰੰਗਾਂ ਦਾ ਵਰਣਨ ਕਰਨਾ ਸੰਭਵ ਨਹੀਂ, ਕਿਉਂਕਿ ਕਈ ਮਨੁੱਖ ਨਾਮ ਦੇ ਰੰਗ ਵਿੱਚ ਰੰਗੇ ਪਏ ਹਨ ਉਹ ਸਦੀਵੀ ਸੁਖ ਪ੍ਰਾਪਤ ਕਰਦੇ ਹਨ, ਕਈ ਨਾਮ ਤੋਂ ਘੁਥੇ ਹੋਏ ਭੰਬਲ ਭੂਸਿਆਂ ਵਿੱਚ ਪਏ ਹੋਏ ਦੁੱਖੀ ਤੇ ਖ਼ੁਆਰ ਹੁੰਦੇ ਰਹਿੰਦੇ ਹਨ।

**ਵਡਹੰਸੁ ਮਹਲਾ ੩ ॥ ਏ ਮਨ ਮੇਰਿਆ, ਆਵਾਗਉਣੁ ਸੰਸਾਰੁ ਹੈ, ਅੰਤਿ ਸਚਿ ਨਿਬੇੜਾ ਰਾਮ ॥ ਆਪੇ ਸਚਾ ਬਖਸਿ ਲਏ, ਫਿਰਿ ਹੋਇ ਨ ਫੇਰਾ ਰਾਮ ॥ ਫਿਰਿ**

**ਹੋਇ ਨ ਫੇਰਾ ਅੰਤਿ ਸਚਿ ਨਿਬੇੜਾ, ਗੁਰਮੁਖਿ ਮਿਲੈ ਵਡਿਆਈ ॥ ਸਾਚੈ ਰੰਗਿ ਰਾਤੇ ਸਹਜੇ ਮਾਤੇ, ਸਹਜੇ ਰਹੇ ਸਮਾਈ ॥ ਸਚਾ ਮਨਿ ਭਾਇਆ ਸਚੁ ਵਸਾਇਆ, ਸਬਦਿ ਰਤੇ ਅੰਤਿ ਨਿਬੇਰਾ ॥ ਨਾਨਕ, ਨਾਮਿ ਰਤੇ ਸੇ ਸਚਿ ਸਮਾਣੇ, ਬਹੁਰਿ ਨ ਭਵਜਲਿ ਫੇਰਾ ॥੧॥ ਮਾਇਆ ਮੋਹੁ ਸਭੁ ਬਰਲੁ ਹੈ, ਦੂਜੈ ਭਾਇ ਖੁਆਈ ਰਾਮ ॥ ਮਾਤਾ ਪਿਤਾ ਸਭੁ ਹੇਤੁ ਹੈ, ਹੇਤੇ ਪਲਚਾਈ ਰਾਮ ॥ ਹੇਤੇ ਪਲਚਾਈ ਪੁਰਬਿ ਕਮਾਈ, ਮੇਟਿ ਨ ਸਕੈ ਕੋਈ ॥ ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ, ਤਿਸੁ ਜੇਵਡੁ ਅਵਰੁ ਨ ਕੋਈ ॥ ਮਨਮੁਖਿ ਅੰਧਾ ਤਪਿ ਤਪਿ ਖਪੈ, ਬਿਨੁ ਸਬਦੈ ਸਾਂਤਿ ਨ ਆਈ ॥ ਨਾਨਕ, ਬਿਨੁ ਨਾਵੈ ਸਭੁ ਕੋਈ ਭੁਲਾ, ਮਾਇਆ ਮੋਹਿ ਖੁਆਈ ॥੨॥**

**ਪਦ ਅਰਥ** : ਆਵਾਗਉਣੁ-ਆਉਣ ਜਾਣ (ਭਾਵ ਜੰਮਣ ਮਰਣ)। ਅੰਤਿ-ਆਖ਼ਰ। ਸਚਿ-ਸੱਚ ਦੁਆਰਾ। ਨਿਬੇੜਾ-ਫੈਸਲਾ, ਛੁਟਕਾਰਾ। ਫੇਰਾ-ਗੇੜਾ। ਮਾਤੇ-ਮਸਤ। ਭਵਜਲਿ-ਸੰਸਾਰ ਸਮੁੰਦਰ ਵਿੱਚ। ਬਰਲੁ-ਪਾਗ਼ਲਪਨ, ਝਲਪੁਣਾ। ਦੂਜੈ ਭਾਇ-ਦੂਜੇ (ਭਾਵ ਮਾਇਆ ਦੇ) ਪਿਆਰ ਵਿੱਚ। ਖੁਆਈ-ਕੁਰਾਹੇ ਪਾਈ ਹੋਈ ਹੈ। ਹੇਤ-ਮੋਹ। ਪਲਚਾਈ-ਪਰਚਾਈ ਰਾਜ਼ੀ ਖ਼ੁਸ਼ੀ। ਪੁਰਬਿ-ਪਹਿਲੇ ਜਨਮ ਵਿੱਚ।

**ਅਰਥ** : ਹੇ ਮੇਰੇ ਮਨ ! (ਇਹ) ਆਉਣ-ਜਾਣ (ਭਾਵ ਜੰਮਣ-ਮਰਣ ਹੀ) ਸੰਸਾਰ ਹੈ, (ਇਸ ਸੰਸਾਰ ਤੋਂ) ਆਖ਼ਰ ਸੱਚ ਦੁਆਰਾ ਹੀ ਛੁਟਕਾਰਾ ਹੋਣਾ ਹੈ। (ਹਾਂ, ਜਿਸ ਮਨੁੱਖ ਨੂੰ) ਸੱਚਾ (ਪਰਮਾਤਮਾ) ਆਪ ਹੀ ਬਖ਼ਸ਼ ਲਵੇ (ਉਸ ਦਾ ਸੰਸਾਰ ਵਿੱਚ) ਮੁੜ ਕੇ ਫੇਰਾ ਨਹੀਂ ਪੈਂਦਾ ਅਤੇ ਗੁਰੂ ਦੁਆਰਾ (ਉਸ ਨੂੰ ਨਾਮ ਦੀ ਸੱਚੀ) ਵਡਿਆਈ ਮਿਲਦੀ ਹੈ। (ਜੋ) ਸੱਚੇ (ਪ੍ਰਭੂ ਦੇ ਨਾਮ) ਵਿੱਚ ਰਤੇ ਹੋਏ ਹਨ (ਉਹ) ਸਹਜ (ਅਵਸਥਾ) ਵਿੱਚ ਮਸਤ ਰਹਿੰਦੇ ਹਨ (ਅਤੇ) ਸਹਜ (ਰਬੀ ਗਿਆਨ) ਵਿੱਚ ਹੀ ਸਮਾਅ ਰਹੇ ਹਨ। (ਜਿਨ੍ਹਾਂ ਨੂੰ) ਸੱਚਾ (ਪਰਮੇਸ਼ਰ) ਮਨ ਵਿੱਚ ਪਿਆਰਾ ਲਗਾ ਹੈ (ਉਹਨਾਂ) ਸੱਚ ਨੂੰ (ਆਪਣੇ ਮਨ ਵਿੱਚ) ਵਸਾਇਆ ਹੈ। ਸ਼ਬਦ ਵਿੱਚ ਰਤੇ (ਹੋਇਆਂ ਦਾ) ਆਖ਼ਰ (ਸੰਸਾਰ ਤੋਂ) ਛੁਟਕਾਰਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿੱਚ ਰੰਗੇ ਹੋਏ (ਮਨੁੱਖ ਹਨ) ਉਹ ਸੱਚ ਵਿੱਚ ਲੀਨ ਹੋ ਜਾਂਦੇ ਹਨ (ਅਤੇ ਉਨ੍ਹਾਂ ਨੂੰ) ਮੁੜ ਕੇ ਸੰਸਾਰ ਸਮੁੰਦਰ ਵਿਚ ਫੇਰਾ ਨਹੀਂ ਪਾਉਣਾ ਪੈਂਦਾ।੧।

ਮਾਇਆ ਦਾ ਮੋਹ (ਆਦਿਕ) ਸਭ ਪਾਗ਼ਲਪਨ ਹੈ (ਜੋ ਲੋਕਾਈ ਨੂੰ) ਮਾਇਆ ਦੇ ਪਿਆਰ ਵਿੱਚ (ਪਾ ਕੇ ਰਬੀ ਰਾਹ ਤੋਂ) ਕੁਰਾਹੇ ਪਾ ਦਿੰਦਾ ਹੈ। ਮਾਤਾ ਤੇ ਪਿਤਾ (ਇਹ) ਸਭ ਕੁਝ ਮੋਹ ਰੂਪ ਹੈ (ਇਸ) ਮੋਹ ਵਿੱਚ (ਹੀ ਦੁਨੀਆ) ਪਰਚਾਈ (ਰਾਜੀ ਖੁਸ਼ੀ ਰਹਿੰਦੀ) ਹੈ। ਪੂਰਬਲੇ (ਜਨਮਾਂ ਕਰਮਾਂ ਦੀ) ਕੀਤੀ ਕਮਾਈ ਅਨੁਸਾਰ ਹੀ (ਸਾਰੀ ਲੋਕਾਈ) ਮੋਹ ਵਿੱਚ ਫਸੀ ਰਹਿੰਦੀ ਹੈ (ਇਸ ਨੂੰ) ਕੋਈ (ਮਨੁੱਖ) ਨਹੀਂ ਮਿਟਾ ਸਕਦਾ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਬਣਾਈ ਹੈ ਉਹ (ਇਸ ਨੂੰ ਪੈਦਾ) ਕਰਕੇ ਵੇਖ ਰਿਹਾ ਹੈ, ਉਸ (ਪ੍ਰਭੂ) ਜੇਡਾ ਹੋਰ ਕੋਈ (ਸ਼ਕਤੀਸ਼ਾਲੀ) ਨਹੀਂ ਹੈ। ਮਨਮੁਖ ਮੋਹ ਵਿੱਚ ਅੰਨ੍ਹਾ ਹੋਇਆ (ਮੋਹ ਵਿੱਚ) ਸੜ ਸੜ ਖਪਦਾ (ਕ੍ਰਿੜਦਾ ਰਹਿੰਦਾ) ਹੈ, (ਗੁਰੂ ਦੇ) ਸ਼ਬਦ ਤੋਂ ਬਿਨਾ (ਇਸ ਨੂੰ) ਸ਼ਾਤੀ ਨਹੀਂ ਆਉਂਦੀ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ ਸਭ ਕੋਈ (ਸੱਚੇ ਰਾਹ ਤੋਂ) ਭੁਲਾ ਪਿਆ ਹੈ (ਅਤੇ) ਮਾਇਆ-ਮੋਹ ਨੇ (ਸਾਰੀ ਸ੍ਰਿਸ਼ਟੀ) ਕੁਰਾਹੇ ਪਾਈ ਹੋਈ ਹੈ ।੨।

**ਏਹੁ[1] ਜਗੁ ਜਲਤਾ ਦੇਖਿ ਕੈ, ਭਜਿ ਪਏ ਹਰਿ ਸਰਣਾਈ ਰਾਮ ॥ ਅਰਦਾਸਿ ਕਰੀ[2] ਗੁਰ ਪੂਰੇ ਆਗੈ, ਰਖਿ ਲੇਵਹੁ ਦੇਹੁ ਵਡਾਈ ਰਾਮ ॥ ਰਖਿ ਲੇਵਹੁ ਸਰਣਾਈ ਹਰਿਨਾਮੁ ਵਡਾਈ, ਤੁਧੁ ਜੇਵਡੁ ਅਵਰੁ ਨ ਦਾਤਾ ॥ ਸੇਵਾ ਲਾਗੇ ਸੇ ਵਡਭਾਗੇ, ਜੁਗਿ ਜੁਗਿ ਏਕੋ ਜਾਤਾ॥ ਜਤੁ ਸਤੁ ਸੰਜਮੁ ਕਰਮ ਕਮਾਵੈ, ਬਿਨੁ ਗੁਰ ਗਤਿ ਨਹੀ ਪਾਈ॥ ਨਾਨਕ, ਤਿਸ ਨੋ ਸਬਦੁ ਬੁਝਾਏ, ਜੋ ਜਾਇ ਪਵੈ ਹਰਿ ਸਰਣਾਈ ॥੩॥ ਜੋ ਹਰਿ ਮਤਿ ਦੇਇ ਸਾ ਊਪਜੈ, ਹੋਰ ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ ਏਕੁ ਤੂ, ਆਪੇ ਦੇਹਿ ਬੁਝਾਈ ਰਾਮ॥ ਆਪੇ ਦੇਹਿ ਬੁਝਾਈ ਅਵਰ ਨ ਭਾਈ, ਗੁਰਮੁਖਿ ਹਰਿ ਰਸੁ ਚਾਖਿਆ॥ ਦਰਿ ਸਾਚੈ ਸਦਾ ਹੈ ਸਾਚਾ, ਸਾਚੈ ਸਬਦਿ ਸੁਭਾਖਿਆ ॥ ਘਰ ਮਹਿ ਨਿਜ ਘਰੁ ਪਾਇਆ, ਸਤਿਗੁਰੁ ਦੇਇ ਵਡਾਈ ॥ ਨਾਨਕ, ਜੋ ਨਾਮਿ ਰਤੇ ਸੇਈ ਮਹਲੁ ਪਾਇਨਿ, ਮਤਿ ਪਰਵਾਣੁ ਸਚੁ ਸਾਈ ॥੪॥੬॥**

**ਪਾਠ ਭੇਦ** : (੧) ਹੱਥ ਲਿਖਤ ਸਰੂਪ ਸੰਮਤ ੧੯੪੪ ਵਿੱਚ 'ਏਹੁ' ਨਹੀਂ, 'ਇਹੁ' ਹੈ ਅਤੇ (੨) 'ਕਰੀਂ' ਦੀ ਥਾਂ 'ਕਰੀਂ' ਹੈ। ਇਸ ਛੰਤ ਵਿੱਚ ਅਨਪੁਰਖ ਪ੍ਰਧਾਨ ਹੋਣ ਕਾਰਨ 'ਕਰੀ' ਪਾਠ ਸ਼ੁੱਧ ਹੈ।

**ਪਦ ਅਰਥ** : ਕਰੀ-ਕੀਤੀ । ਵਡਾਈ-ਵਡਿਆਈ । ਜਤੁ-ਇਸਤਰੀ ਦਾ ਅਸੰਗ । ਸਤੁ-ਸਤਿਵਾਦੀ। ਸੰਜਮੁ-ਇੰਦ੍ਰਿਆਂ ਤੇ ਕਾਬੂ ਪਾਉਣਾ। ਗਤਿ-ਗਤੀ, ਮੁਕਤੀ। ਦੇਇ-ਦੇਵੇ, ਦਿੰਦਾ ਹੈ। ਦੇਹ-ਤੂੰ ਦਿੰਦਾ ਹੈਂ। ਸੁਭਾਖਿਆ-ਉਚਾਰਿਆ। ਘਰ ਮਹਿ-ਹਿਰਦੇ ਵਿੱਚ। ਨਿਜ ਘਰੁ-ਆਪਣਾ (ਅਸਲੀ) ਘਰ। ਮਹਲੁ-(ਪ੍ਰਭੂ ਦਾ) ਮਹਲ, ਸਰੂਪ। ਪਾਇਨਿ-ਪਾ ਲੈਂਦੇ ਹਨ। ਸਾਈ-ਓਹੀ।

**ਅਰਥ** : (ਮਾਇਆ ਦੇ ਮੋਹ ਵਿੱਚ) ਇਹ ਸੜਦਾ ਸੰਸਾਰ ਵੇਖ ਕੇ ਦੌੜ ਕੇ (ਹਰੀ ਦੀ) ਸ਼ਰਣ ਵਿੱਚ ਜਾ ਪਏ (ਉਹਨਾਂ ਨੇ) ਪੂਰੇ ਗੁਰੂ ਅੱਗੇ ਅਰਦਾਸਿ (ਬੇਨਤੀ) ਕੀਤੀ (ਹੇ ਗੁਰਦੇਵ ! ਸਾਨੂੰ ਸੰਸਾਰ ਦੀ ਗੁਝੀ ਅੱਗ ਤੋਂ) ਰਖ ਲਵੋ (ਅਤੇ ਨਾਮ ਦੀ) ਵਡਿਆਈ ਬਖ਼ਸ਼ਿਸ਼ ਕਰੋ। (ਗੁਰਦੇਵ ਜੀ ਤੁਸਾਂ ਆਪਣੀ) ਸ਼ਰਣ ਵਿੱਚ ਰਖ ਲਵੋ, ਹਰੀ ਨਾਮ ਰੂਪ ਵਡਿਆਈ (ਦਿਉ ਕਿਉਂਕਿ), ਤੁਹਾਡੇ ਜੇਡਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ। (ਜੋ) ਸੇਵਾ ਵਿੱਚ ਲੱਗ ਗਏ ਹਨ ਉਹ ਵਡੇਭਾਗਾਂ ਵਾਲੇ ਹੋ ਗਏ ਹਨ। (ਉਹਨਾਂ ਨੇ) ਹਰੇਕ ਜੁਗ ਵਿੱਚ ਇਕੋ ਇਕ ਨੂੰ ਜਾਣ ਲਿਆ ਹੈ। (ਹੇ ਭਾਈ ! ਬੇਸ਼ਕ ਕੋਈ) ਜਤ, ਸਤ, ਸੰਜਮ (ਆਦਿਕ) ਕਰਮ ਕਮਾਉਂਦਾ ਰਹੇ (ਪਰ) ਗੁਰੂ ਤੋਂ ਬਿਨਾ ਗਤੀ (ਮੁਕਤੀ) ਨਹੀਂ ਪਾਈ ਜਾ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ (ਮਨੁੱਖ) ਹਰੀ ਦੀ ਸ਼ਰਣ ਵਿੱਚ ਜਾ ਪੈਂਦਾ ਹੈ, ਉਸ ਨੂੰ (ਗੁਰੂ) ਸ਼ਬਦ (ਉਪਦੇਸ਼) ਦਿੰਦਾ ਹੈ (ਭਾਵ ਲਖਤਾ ਕਰਵਾ ਦਿੰਦਾ ਹੈ) ।੩।

(ਹੇ ਭਾਈ !) ਜੋ ਹਰੀ (ਪਰਮੇਸ਼ਰ ਜੀਵ ਨੂੰ) ਮਤਿ ਦਿੰਦਾ ਹੈ ਉਹ ਮਤਿ ਹੀ (ਜੀਵ ਦੇ ਅੰਦਰ) ਪੈਦਾ ਹੁੰਦੀ ਹੈ, (ਉਸ ਮਤਿ ਤੋਂ ਬਿਨਾ) ਹੋਰ ਕੋਈ ਮਤਿ (ਜੀਵ) ਪਾਸ ਨਹੀਂ ਹੁੰਦੀ। (ਹੇ ਪ੍ਰਭੂ ! ਜੀਆਂ ਦੇ) ਅੰਦਰ ਤੇ ਬਾਹਰ (ਸਾਰੇ ਪਸਾਰੇ ਵਿੱਚ) ਇਕੋ (ਤੂੰ) ਆਪ ਹੀ (ਇਹ ਭੇਤ ਜੀਵ ਨੂੰ) ਬੁਝਾ ਦਿੰਦਾ ਹੈਂ।

(ਹੇ ਪ੍ਰਭੂ ! ਜਦੋਂ ਤੂੰ) ਆਪੇ ਸਮਝਾ ਦਿੰਦਾ ਹੈਂ (ਤਾਂ ਉਸ ਨੂੰ) ਹੋਰ (ਕੋਈ ਮਤਿ) ਚੰਗੀ ਨਹੀਂ ਲਗਦੀ। (ਇਸ ਲਈ) ਗੁਰੂ ਅਨੁਸਾਰੀ (ਜੀਵ ਨੇ) ਹਰੀ ਦੇ (ਨਾਮ ਦਾ) ਰਸ ਚਖਿਆ ਹੈ। (ਉਹ) ਸੱਚੇ ਦਰ ਉਤੇ ਸਦਾ ਹੀ ਸੱਚਾ ਹੈ, ਸੱਚੇ ਸ਼ਬਦ ਦੁਆਰਾ (ਉਸ ਨੇ ਸੱਚੇ ਵਾਹਿਗੁਰੂ ਦਾ ਨਾਮ) ਉਚਾਰਿਆ ਹੈ। (ਜਿਸ ਨੂੰ) ਸਤਿਗੁਰੂ ਵਡਿਆਈ ਦੇਵੇ (ਉਸ ਨੇ ਜਾਣੋ) ਆਪਣੇ ਹਿਰਦੇ ਵਿੱਚ ਹੀ (ਪ੍ਰਭੂ ਦਾ) ਆਪਣਾ ਅਸਲੀ ਘਰ (ਸਰੂਪ) ਪਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ) ਨਾਮ ਵਿੱਚ ਰੰਗੇ ਗਏ ਹਨ ਓਹੀ (ਰੱਬੀ) ਮਹਲ (ਸਰੂਪ) ਪਾਉਂਦੇ ਹਨ (ਅਤੇ ਉਹਨਾਂ) ਦੀ (ਨਾਮ ਜਪਣ ਵਾਲੀ) ਮਤਿ ਪਰਵਾਣ ਹੈ, (ਕਿਉਂਕਿ) ਉਹ (ਮਤਿ) ਸੱਚ ਸਰੂਪ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਮਨ ਨੂੰ ਸੰਬੋਧਨ ਕਰਦੇ ਹੋਏ ਉਪਦੇਸ਼ ਦਿੱਤਾ ਹੈ ਕਿ ਅੰਤ ਨੂੰ ਆਵਾਗਉਣ ਤੋਂ ਛੁਟਕਾਰਾ ਸੱਚ ਦੁਆਰਾ ਹੀ ਹੋਣਾ ਹੈ ਇਸ ਲਈ ਸੱਚ ਨੂੰ ਮਨ ਵਿੱਚ ਵਸਾਉਣਾ ਚਾਹੀਦਾ ਹੈ। ਆਵਾਗਉਣ ਦਾ ਮੂਲ ਕਾਰਨ ਮਾਇਆ ਦਾ ਮੋਹ ਹੈ। ਮਾਇਆ-ਮੋਹ ਇਕ ਪ੍ਰਕਾਰ ਦਾ ਪਾਗ਼ਲਪੁਣਾ ਹੈ ਕਿਉਂਕਿ ਇਹ ਜੀਵ ਨੂੰ ਪਦਾਰਥਾਂ ਵਿੱਚ ਪਰਚਾਈ ਰਖਦਾ ਹੈ। ਤੀਜੇ ਅੰਕ ਵਿੱਚ ਮੋਹ ਤੋਂ ਬਚਣ ਦੀ ਜੁਗਤੀ ਸਤਿਗੁਰੂ ਦੀ ਸ਼ਰਣ ਅਤੇ ਅਰਦਾਸਿ ਦਰਸਾਈ ਹੈ। ਸਿਧਾਂਤ ਇਹ ਹੈ ਕਿ ਸੱਚੇ ਗੁਰੂ ਤੋਂ ਬਿਨਾ ਜੀਵਨ ਮੁਕਤੀ ਨਹੀਂ ਹੋ ਸਕਦੀ।

## ਵਡਹੰਸੁ ਮਹਲਾ ੪ ਛੰਤ

**ੴ ਸਤਿਗੁਰ ਪ੍ਰਸਾਦਿ ॥ ਮੇਰੈ ਮਨਿ, ਮੇਰੈ ਮਨਿ, ਸਤਿਗੁਰਿ ਪ੍ਰੀਤਿ ਲਗਾਈ ਰਾਮ ॥ ਹਰਿ ਹਰਿ, ਹਰਿ ਹਰਿ ਨਾਮੁ, ਮੇਰੈ ਮੰਨਿ ਵਸਾਈ ਰਾਮ ॥ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ, ਸਭਿ ਦੂਖ ਵਿਸਾਰਣਹਾਰਾ ॥ ਵਡਭਾਗੀ ਗੁਰਦਰਸਨੁ ਪਾਇਆ, ਧਨੁ ਧਨੁ ਸਤਿਗੁਰੂ ਹਮਾਰਾ ॥ ਊਠਤ ਬੈਠਤ ਸਤਿਗੁਰੁ ਸੇਵਹ, ਜਿਤੁ ਸੇਵਿਐ ਸਾਂਤਿ ਪਾਈ ॥ ਮੇਰੈ ਮਨਿ ਮੇਰੈ ਮਨਿ, ਸਤਿਗੁਰ ਪ੍ਰੀਤਿ ਲਗਾਈ ॥੧॥ ਹਉ ਜੀਵਾ ਹਉ ਜੀਵਾ, ਸਤਿਗੁਰ ਦੇਖਿ ਸਰਸੇ ਰਾਮ ॥ ਹਰਿਨਾਮੋ ਹਰਿਨਾਮੁ ਦ੍ਰਿੜਾਏ, ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥ ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ, ਹਰਿਨਾਮੁ ਨਵੰਨਿਧਿ ਪਾਈ ॥ ਹਉਮੈ ਰੋਗੁ ਗਇਆ ਦੁਖੁ ਲਾਥਾ, ਹਰਿ ਸਹਜਿ ਸਮਾਧਿ ਲਗਾਈ ॥ ਹਰਿਨਾਮੁ ਵਡਾਈ ਸਤਿਗੁਰ ਤੇ ਪਾਈ, ਸੁਖੁ ਸਤਿਗੁਰ ਦੇਵ ਮਨੁ ਪਰਸੇ ॥ ਹਉ ਜੀਵਾ ਹਉ ਜੀਵਾ, ਸਤਿਗੁਰ ਦੇਖਿ ਸਰਸੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜੀਵਾਂ, ਵਡਭਾਗੀਂ, ਸੇਵਹਂ।

**ਪਦ ਅਰਥ** : ਮੇਰੈ ਮਨਿ-ਮੇਰੇ ਮਨ ਵਿੱਚ । ਸੇਵਹ-ਅਸੀਂ ਸੇਵਦੇ ਹਾਂ । ਸਰਸੇ-ਰੱਸ ਸਹਿਤ । ਵਿਗਸੇ-ਖਿੜ ਜਾਂਦਾ ਹੈ । ਕਮਲ-(ਹਿਰਦੇ ਦਾ) ਕੋਲ ਫੁੱਲ । ਨਵੰਨਿਧਿ-ਨੌਂ ਨਿਧੀਆਂ ਭਾਵ ਸਾਰੇ ਦੁਨਿਆਵੀ ਖ਼ਜ਼ਾਨੇ । ਸਮਾਧਿ-ਸਮਾਧੀ, ਜੁੜੀ ਹੋਈ ਸੁਰਤਿ । ਪਰਸੇ-ਛੂਹ ਕੇ ।

**ਅਰਥ** : ਮੇਰੇ ਮਨ ਵਿੱਚ ਮੇਰੇ ਮਨ ਵਿੱਚ ਸਤਿਗੁਰੂ ਨੇ (ਪ੍ਰਭੂ ਦੀ) ਪ੍ਰੀਤ ਲਗਾਈ ਹੈ (ਸਤਿਗੁਰੂ ਨੇ) ਨਿਰੋਲ ਹਰੀ ਨਾਮ ਵਾਲੀ (ਪ੍ਰੀਤ) ਮੇਰੇ ਮਨ ਵਿੱਚ ਵਸਾ ਦਿੱਤੀ ਹੈ । ਹਰੀ ਦੀ ਨਾਮ (ਰੂਪੀ ਪ੍ਰੀਤ ਜੋ ਮੇਰੇ) ਮਨ ਵਿੱਚ ਵਸਾਈ ਹੈ, (ਇਹ ਨਾਮ) ਸਾਰੇ ਦੁੱਖਾਂ ਨੂੰ ਭੁਲਾਉਣ (ਭਾਵ ਦੂਰ ਕਰਨ) ਵਾਲਾ ਹੈ । ਵਡੇਭਾਗ ਨਾਲ (ਅਸਾਂ) ਗੁਰੂ ਦਾ ਦਰਸ਼ਨ ਪਾਇਆ, ਸਾਡਾ ਸਤਿਗੁਰੂ ਧੰਨਤਾ ਯੋਗ (ਬਹੁਤ ਹੀ) ਧੰਨਤਾ ਯੋਗ ਹੈ । ਅਸੀਂ ਉਠਦਿਆਂ ਬਹਿੰਦਿਆਂ ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਾਂ ਜਿਸ ਦੇ ਸਿਮਰਨ ਨਾਲ (ਅਸਾਂ) ਸ਼ਾਤੀ ਪ੍ਰਾਪਤ ਕਰ ਲਈ ਹੈ । (ਹੇ ਭਾਈ !) ਮੇਰੇ ਮਨ ਵਿੱਚ, ਮੇਰੇ ਮਨ ਵਿੱਚ ਸਤਿਗੁਰੂ ਨੇ (ਪ੍ਰਭੂ ਦੀ) ਪ੍ਰੀਤ ਲਗਾਈ ਹੈ ।੧।

(ਹੇ ਭਾਈ !) ਮੈਂ ਸਤਿਗੁਰੂ ਦਾ (ਦਰਸ਼ਨ) ਵੇਖ ਕੇ ਜੀਉਂਦਾ ਹਾਂ (ਅਤੇ ਦਰਸ਼ਨ ਕਰਕੇ) ਰਸ ਨਾਲ ਭਰ ਜਾਂਦਾ ਹਾਂ । (ਸਤਿਗੁਰੂ, ਮੈਨੂੰ) ਨਿਰੋਲ ਹਰੀ ਦਾ ਨਾਮ ਦ੍ਰਿੜ੍ਹ (ਕਰਾਉਂਦਾ ਹੈ ਅਤੇ ਉਸ) ਹਰੀ ਨਾਮ ਨੂੰ ਜਪ ਕੇ (ਮੈਂ) ਖਿੜ ਜਾਂਦਾ ਹਾਂ । ਹਰੀ ਹਰੀ ਨਾਮ ਨੂੰ (ਜਪ ਕੇ ਮੇਰੇ ਹਿਰਦੇ ਦਾ) ਕੌਲ ਫੁਲ ਖਿੜ ਜਾਂਦਾ ਹੈ (ਅਤੇ) ਹਰੀ ਨਾਮ ਤੋਂ ਹੀ (ਮੈਂ) ਨੌ ਨਿਧੀਆਂ (ਭਾਵ ਸਾਰੇ ਖ਼ਜ਼ਾਨਿਆਂ ਦੀ) ਪ੍ਰਾਪਤੀ ਕੀਤੀ ਹੈ । (ਇਸ ਦੇ ਫਲਸਰੂਪ ਮੇਰਾ) ਹਉਮੈ ਰੂਪੀ ਰੋਗ ਦੂਰ ਹੋਇਆ ਹੈ, (ਮੇਰਾ ਸਾਰਾ) ਦੁੱਖ ਲਹਿ ਗਿਆ ਹੈ (ਅਤੇ) ਹਰੀ (ਨਾਮ) ਨੇ ਸਹਜ ਅਵਸਥਾ ਵਿੱਚ (ਮੇਰੀ) ਸੁਰਤਿ ਜੋੜ ਦਿੱਤੀ ਹੈ । (ਉਸ) ਹਰੀ ਨਾਮ ਦੀ ਵਡਿਆਈ (ਮੈਂ) ਸਤਿਗੁਰੂ ਪਾਸੋਂ ਪ੍ਰਾਪਤ ਕੀਤੀ ਹੈ । ਪ੍ਰਕਾਸ਼ ਰੂਪ ਸਤਿਗੁਰੂ ਦੇ (ਚਰਨ) ਪਰਸ ਕੇ (ਮੈਨੂੰ ਆਤਮਿਕ) ਸੁਖ (ਪ੍ਰਾਪਤ ਹੋ ਗਿਆ ਹੈ) । (ਹੇ ਭਾਈ !) ਮੈਂ ਸਤਿਗੁਰੂ ਦਾ (ਦਰਸ਼ਨ) ਵੇਖ ਕੇ ਜੀਉਂਦਾ ਹਾਂ (ਅਤੇ ਦਰਸ਼ਨ ਕਰਕੇ ਮੇਰਾ ਮਨ ਅੰਮ੍ਰਿਤ) ਰਸ ਸਹਿਤ ਹੋ ਜਾਂਦਾ ਹੈ ।੨।

**ਕੋਈ ਆਨਿ ਕੋਈ ਆਨਿ ਮਿਲਾਵੈ, ਮੇਰਾ ਸਤਿਗੁਰੂ ਪੂਰਾ ਰਾਮ ॥ ਹਉ ਮਨੁ ਤਨੁ,ਹਉ ਮਨੁ ਤਨੁ ਦੇਵਾ, ਤਿਸੁ ਕਾਟਿ ਸਰੀਰਾ ਰਾਮ ॥ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ, ਜੋ ਸਤਿਗੁਰ ਬਚਨ ਸੁਣਾਏ ॥ ਮੇਰੈ ਮਨਿ ਬੈਰਾਗੁ ਭਇਆ ਬੈਰਾਗੀ, ਮਿਲਿ ਗੁਰ ਦਰਸਨਿ ਸੁਖੁ ਪਾਏ ॥ ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ, ਦੇਹੁ ਸਤਿਗੁਰ ਚਰਨ ਹਮ ਧੂਰਾ ॥ ਕੋਈ ਆਨਿ,ਕੋਈ ਆਨਿ ਮਿਲਾਵੈ, ਮੇਰਾ ਸਤਿਗੁਰੁ ਪੂਰਾ ॥੩॥ ਗੁਰ ਜੇਵਡੁ, ਗੁਰ ਜੇਵਡੁ ਦਾਤਾ, ਮੈ ਅਵਰੁ ਨ ਕੋਈ ਰਾਮ ॥ ਹਰਿ ਦਾਨੋ ਹਰਿ ਦਾਨੁ ਦੇਵੈ, ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ, ਤਿਨ ਕਾ ਦੁਖੁ ਭਰਮੁ ਭਉ ਭਾਗਾ ॥ ਸੇਵਕ ਭਾਇ ਮਿਲੇ ਵਡਭਾਗੀ, ਜਿਨ ਗੁਰ ਚਰਨੀ ਮਨੁ ਲਾਗਾ ॥ ਕਹੁ ਨਾਨਕ ਹਰਿ ਆਪਿ ਮਿਲਾਏ, ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ, ਮੈ ਅਵਰੁ ਨ ਕੋਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਦੇਵਾਂ, ਦੇਈਂ।

**ਪਦ ਅਰਥ** : ਆਨਿ-ਲਿਆ ਕੇ। ਦੇਵਾ-ਮੈਂ ਦਿਆਂ। ਕਾਟਿ-ਕਟ ਕੇ। ਦੇਈ-ਮੈਂ ਦਿਆਂ। ਜੇਵਡੁ-ਜੇਡਾ, ਬਰਾਬਰ ਦਾ। ਦਾਨੋ ਹਰਿ ਦਾਨੁ-ਨਿਰੋਲ ਹਰੀ (ਹਰੀ ਦਾ) ਦਾਨ। ਨਿਰੰਜਨੁ-ਮਾਇਆ ਤੋਂ ਰਹਿਤ। ਆਰਾਧਿਆ-ਸਿਮਰਿਆ। ਭਾਗਾ-ਦੂਰ ਹੋ ਗਿਆ। ਸੇਵਕ ਭਾਇ-ਸੇਵਕਾਂ ਵਾਲੀ ਭਾਵਨਾ ਨਾਲ।ਵਡਭਾਗੀ-ਵੱਡੇ ਭਾਗਾਂ ਵਾਲੇ। ਗੁਰ ਜੇਵਡੁ-ਗੁਰੂ ਜਿਤਨਾ ਵੱਡਾ।

**ਅਰਥ** : (ਹੇ ਭਾਈ ! ਜੇ ਮੈਨੂੰ) ਕੋਈ ਮੇਰਾ ਪੂਰਾ ਸਤਿਗੁਰੂ ਲਿਆ ਕੇ ਮਿਲਾ ਦੇਵੇ (ਤਾਂ) ਮੈਂ ਉਸ ਨੂੰ (ਆਪਣਾ) ਮਨ, ਤਨ, ਮੈਂ ਮਨ ਤਨ (ਅਤੇ ਆਪਣਾ) ਸਰੀਰ ਭੀ ਕੱਟ ਕੇ (ਭੇਟਾ) ਕਰ ਦਿਆਂ। ਮੈਂ ਉਸ ਨੂੰ (ਆਪਣਾ) ਮਨ ਤਨ ਕੱਟ ਕੱਟ ਕੇ ਦੇਵਾਂ, ਜੋ (ਮੈਨੂੰ) ਸਤਿਗੁਰੂ ਦੇ (ਅੰਮ੍ਰਿਤ) ਬਚਨ ਸੁਣਾਏ। ਮੇਰੇ ਮਨ ਵਿੱਚ (ਗੁਰੂ ਦਰਸ਼ਨ ਦਾ ਇਤਨਾ) ਵੈਰਾਗ ਹੈ (ਕਿ ਮਨ) ਬੈਰਾਗੀ ਬਣ ਗਿਆ ਹੈ। ਗੁਰੂ ਦੇ ਦਰਸ਼ਨ ਦੁਆਰਾ ਮਿਲ ਕੇ (ਇਹ ਦਰਸ਼ਨ ਦੁਆਰਾ ਮਿਲ ਕੇ (ਇਹ ਆਤਮਿਕ) ਸੁਖ ਪਾਉਂਦਾ ਹੈ। ਹੇ ਸੁਖਾਂ ਦੇ ਦਾਤੇ ਹਰੀ! ਕਿਰਪਾ ਕਰੋ, ਮੈਨੂੰ ਸਤਿਗੁਰੂ ਦੇ ਚਰਨਾਂ ਦੀ ਧੂੜ (ਬਖਸ਼) ਦਿਉ ਜੀ। ਮੇਰੇ ਮਨ ਵਿੱਚ ਤਾਂਘ ਹੈ ਕਿ) ਕੋਈ, (ਮਿੱਤਰ,ਸੱਜਣ ਮੈਨੂੰ ) ਮੇਰਾ ਪੂਰਾ ਸਤਿਗੁਰੂ ਲਿਆ ਕੇ ਮਿਲਾ ਦੇਵੇ।੩।

( ਹੇ ਭਾਈ!) ਗੁਰੂ ਜੇਡਾ ਵੱਡਾ, ਗੁਰੂ ਜੇਡਾ ਵੱਡਾ ਦਾਤਾ ਮੈਨੂੰ ਹੋਰ ਕੋਈ ਨਹੀਂ (ਦਿਸਦਾ)। (ਗੁਰੂ ਮੈਨੂੰ) ਹਰੀ (ਨਾਮ ਦਾ) ਦਾਨ, ਹਰੀ (ਨਾਮ ਦਾ) ਦਾਨ ਦਿੰਦਾ ਹੈ, ਉਹ (ਗੁਰੂ ਹੀ ਮੇਰਾ) ਹਰੀ ਪੁਰਖ ਨਿਰੰਜਨ ਹੈ। ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਹੈ , ਉਨ੍ਹਾਂ ਦਾ ਦੁਖ ਭਰਮ ਤੇ ਡਰ (ਸਭ ਕੁਝ) ਦੂਰ ਹੋ ਗਿਆ ਹੈ। ਸੇਵਕਾਂ ਵਾਲੀ ਭਾਵਨਾ ਨਾਲ (ਜੋ ਗੁਰੂ ਨੂੰ) ਮਿਲੇ ਹਨ, ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਦਾ ਗੁਰੂ ਦੇ ਚਰਨਾਂ ਵਿਚ ਮਨ ਲਗ ਗਿਆ ਹੈ। ਨਾਨਕ (ਤੂੰ) ਆਖ ਕੀ ਹਰੀ ਆਪ (ਗੁਰੂ ਦਾ ਮੇਲ) ਮਿਲਾਉਂਦਾ ਹੈ (ਅਤੇ) ਸਤਿਗੁਰੂ ਪੁਰਖ ਨੂੰ ਮਿਲ ਕੇ ਹੀ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ। ਗੁਰੂ ਜਿਤਨਾ ਵੱਡਾ, ਗੁਰੂ ਜਿਤਨਾ ਵੱਡਾ ਦਾਤਾ ਮੈਨੂੰ ਹੋਰ ਕੋਈ ਨਹੀਂ (ਦਿਸਦਾ)।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਗੁਰੂ ਦਰਸ਼ਨਾਂ ਲਈ ਰੱਸ-ਭਿੰਨਾਂ ਅਮਿਣਵਾ ਪਿਆਰ, ਤਰਲਾ, ਆਪਣਾ-ਆਪਾ ਗੁਰੂ ਤੋਂ ਨਿਛਾਵਰ ਕਰਨ ਦੀ ਕਾਮਨਾ ਆਦਿ ਨੂੰ ਜਿਸ ਸ਼ਬਦਾਵਲੀ ਵਿੱਚ ਰੂਪਮਾਨ ਕੀਤਾ ਹੈ ਉਹ ਅਤਿ-ਸੁੰਦਰ ਅਤੇ ਦਿਲ-ਖਿਚਵੀ ਹੈ। ਅਸਲੀਅਤ ਇਹ ਹੈ ਕਿ ਗੁਰੂ ਵਿਅਕਤੀ ਤੇ ਸ਼ਕਤੀ ਦੀ ਕਿਸੇ ਮਨੁੱਖ ਨਾਲ ਵੀ ਤੁਲਨਾ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਕਰਨੀ ਯੋਗ ਹੈ ਕਿਉਂਕਿ :-

**੧. ਗੁਰੁ ਸਮਰਥੁ ਅਪਾਰੁ ਗੁਰੁ,ਵਡਭਾਗੀ ਦਰਸਨੁ ਹੋਇ ॥**
**ਗੁਰੁ ਅਗੋਚਰੁ ਨਿਰਮਲਾ, ਗੁਰੁ ਜੇਵਡੁ ਅਵਰੁ ਨ ਕੋਇ ॥** [ਪੰਨਾ ੫੨

**੨. ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ ॥**

**ਨਾਮੁ ਨਿਧਾਨੁ ਸਤਿਗੁਰਿ ਦੀਆ, ਸੁਖੁ ਨਾਨਕ ਮਨ ਮਹਿ ਮੰਡੁ ॥** [ਪੰਨਾ ੫੦

**ਵਡਹੰਸੁ ਮਹਲਾ ੪ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ, ਖਰੀ ਨਿਮਾਣੀ ਰਾਮ ॥ ਜਗ ਜੀਵਨੁ ਜਗ ਜੀਵਨੁ ਦਾਤਾ, ਗੁਰ ਮੇਲਿ ਸਮਾਣੀ ਰਾਮ ॥ ਸਤਿਗੁਰੁ ਮੇਲਿ ਹਰਿਨਾਮਿ ਸਮਾਣੀ, ਜਪਿ ਹਰਿ ਹਰਿ ਨਾਮੁ ਧਿਆਇਆ ॥ ਜਿਸੁ ਕਾਰਣਿ ਹਉ ਢੂੰਢਿ ਢੂੰਢੇਦੀ, ਸੋ ਸਜਣੁ ਹਰਿ ਘਰਿ ਪਾਇਆ ॥ ਏਕ ਦ੍ਰਿਸ੍ਟਿ ਹਰਿ ਏਕੋ ਜਾਤਾ, ਹਰਿ ਆਤਮਰਾਮੁ ਪਛਾਣੀ ॥ ਹੰਉ ਗੁਰ ਬਿਨੁ ਹੰਉ ਗੁਰ ਬਿਨੁ, ਖਰੀ ਨਿਮਾਣੀ ॥੧ ॥ ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ, ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥ ਤਿਨ ਚਰਣ ਤਿਨ ਚਰਣ ਸਰੇਵਹ, ਹਮ ਲਾਗਹ ਤਿਨ ਕੈ ਪਾਏ ਰਾਮ ॥ ਹਰਿ ਹਰਿ ਚਰਣ ਸਰੇਵਹ ਤਿਨ ਕੇ, ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਯਾਇਆ ॥ ਤੂ ਵਡਦਾਤਾ ਅੰਤਰਜਾਮੀ, ਮੇਰੀ ਸਰਧਾ ਪੂਰਿ ਹਰਿ ਰਾਇਆ ॥ ਗੁਰਸਿਖ ਮੇਲਿ ਮੇਰੀ ਸਰਧਾ ਪੂਰੀ, ਅਨਦਿਨੁ ਰਾਮ ਗੁਣ ਗਾਏ ॥ ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ, ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਢੂੰਢੇਂਦੀ, ਸਰੇਵਹਂ, ਲਾਗਹਂ, ਪਾਏਂ।

**ਪਾਠ ਭੇਦ** : (੧) ਪੁਰਾਤਨ ਹੱਥ ਲਿਖਤ ਸਰੂਪਾਂ ਵਿੱਚ 'ਧਿਆਇਆ' ਅਤੇ 'ਦ੍ਰਿਸ਼ਟਿ' ਪਾਠ ਉਪਲਬਧ ਹੈ। ਵੇਖੋ ਪਾਠ ਭੇਦਾਂ ਦੀ ਸੂਚੀ (ਸ਼੍ਰੋ. ਗੁ. ਪ੍ਰ. ਕਮੇਟੀ)। (੨) 'ਧ੍ਯਾਇਆ' ਦਾ ਉਚਾਰਨ 'ਧਿਆਇਆ' ਕਰਨਾ ਹੈ।

**ਪਦ ਅਰਥ** : ਖਰੀ-ਬਹੁਤ। ਗੁਰ ਮੇਲਿ- ਗੁਰੂ ਦੇ ਮੇਲ ਨਾਲ। ਸਮਾਣੀ-ਸਮਾਣੀ, ਲੀਨ ਹੋਈ। ਢੂੰਢੇਦੀ-ਢੂੰਢਦੀ (ਲਭਦੀ) ਸਾਂ। ਦ੍ਰਿਸ੍ਟਿ-ਦ੍ਰਿਸ਼ਟੀ, ਨਜ਼ਰ ਦੁਆਰਾ। ਆਤਮਰਾਮੁ-ਸਰਬ ਵਿਆਪਕ ਪਰਮਾਤਮਾ। ਮੇਲਿ-ਮੇਲ ਕੇ,ਮੇਲ ਵਿੱਚ। ਸਰੇਵਹ-ਅਸੀਂ ਸੇਵਦੇ ਹਾਂ। ਲਾਗਹ-ਅਸੀਂ ਲਗਦੇ ਹਾਂ। ਪਾਏ-ਪੈਰੀਂ,ਚਰਨੀ। ਹਰਿ ਰਾਇਆ-ਹੇ ਹਰੀ ਰਾਜੇ!।

**ਅਰਥ** : ਮੈਂ ਗੁਰੂ ਤੋਂ ਬਿਨਾ, ਮੈਂ ਗੁਰੂ ਤੋਂ ਬਿਨਾ ਬਹੁਤ ਨਿਮਾਣੀ (ਨਿਤਾਣੀ) ਸਾਂ, (ਮੈਨੂੰ) ਜਗਤ ਦਾ ਜੀਵਨ ਰੂਪ ਦਾਤਾ ਪ੍ਰਭੂ ਮਿਲ ਪਿਆ, ਗੁਰੂ ਦੇ ਮਿਲਾਪ ਕਰਕੇ (ਮੈਂ ਪ੍ਰਭੂ ਵਿੱਚ) ਲੀਨ ਹੋ ਗਈ। ਸਤਿਗੁਰੂ ਨੂੰ ਮਿਲ ਕੇ (ਮੈਂ) ਹਰੀ ਨਾਮ ਵਿੱਚ ਸਮਾ ਗਈ (ਫਿਰ ਮੈਂ) ਹਰੀ ਹਰੀ ਦਾ ਨਾਮ (ਰਸਨਾ ਨਾਲ) ਜਪਿਆ (ਅਤੇ ਮਨ ਵਿੱਚ ਹਰੀ ਦਾ ਨਾਮ) ਧਿਆਇਆ (ਭਾਵ ਨਾਮ ਦੇ ਧਿਆਨ ਵਿੱਚ ਜੁੜ ਗਈ)। ਜਿਸ (ਹਰੀ ਨੂੰ ਮਿਲਣ) ਲਈ ਮੈਂ ਇਤਨੀ ਭਾਲ ਕਰ ਰਹੀ ਸਾਂ। (ਉਹ ਹਰੀ ਸਜਣ ਮੈਂ ਆਪਣੇ ਹਿਰਦੇ ਰੂਪੀ) ਘਰ ਵਿੱਚ ਹੀ ਪਾ ਲਿਆ। (ਮੈਂ) ਇਕ ਦ੍ਰਿਸ਼ਟੀ ਕਰਕੇ ਇਕੋ ਹਰੀ ਨੂੰ ਜਾਣਿਆ

(ਅਤੇ ਉਸ) ਆਤਮ ਰਾਮ ਹਰੀ ਨੂੰ ਪਛਾਣ ਲਿਆ। (ਇਸ ਤੋਂ ਪਹਿਲਾਂ) ਮੈਂ ਗੁਰੂ ਤੋਂ ਬਿਨਾ, ਮੈਂ ਗੁਰੂ ਤੋਂ ਬਿਨਾ ਬਹੁਤ ਨਿਮਾਣੀ (ਤੇ ਨਿਤਾਣੀ) ਸਾਂ ।੧।

(ਹੇ ਭਾਈ !) ਜਿਨ੍ਹਾਂ ਨੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਉਨ੍ਹਾਂ ਨੂੰ ਹਰੀ ਪ੍ਰਭੂ (ਪਹਿਲਾਂ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ। (ਅਸੀਂ) ਉਨ੍ਹਾਂ ਦੇ ਚਰਨ ਸੇਵਦੇ ਹਾਂ, ਉਨ੍ਹਾਂ ਦੇ ਚਰਨ ਸੇਵਦੇ (ਹਾਂ) ਅਸੀਂ ਉਨ੍ਹਾਂ ਦੇ ਪੈਰੀਂ ਲਗਦੇ ਹਾਂ। ਹੇ ਹਰੀ ! ਜਿਨ੍ਹਾਂ ਨੇ ਸਤਿਗੁਰੂ (ਸਤਿ) ਪੁਰਖ ਪ੍ਰਭੂ ਨੂੰ ਧਿਆਇਆ ਹੈ, ਅਸੀਂ ਉਨ੍ਹਾਂ ਦੇ ਚਰਨ ਸੇਵਦੇ ਰਹੀਏ। ਹੇ ਹਰੀ ਰਾਜੇ ! ਤੂੰ ਵੱਡਾ ਦਾਤਾ ਹੈਂ, ਅੰਤਰਜਾਮੀ ਹੈਂ, ਮੇਰੀ (ਇਹ) ਸ਼ਰਧਾ ਪੂਰੀ ਕਰ। (ਹੇ ਪ੍ਰਭੂ ! ਮੈਨੂੰ) ਗੁਰਸਿਖ ਮੇਲ ਕੇ ਮੇਰੀ ਸ਼ਰਧਾ ਪੂਰੀ (ਕਰੋ, ਤਾਂ ਜੋ ਮੇਰਾ ਮਨ) ਦਿਨ ਰਾਤ (ਆਪ) ਰਾਮ ਦੇ ਗੁਣ ਗਾਉਂਦਾ ਰਹੇ। (ਤੱਤ ਇਹ ਹੈ ਕਿ) ਜਿਨ੍ਹਾਂ ਨੇ ਸਤਿਗੁਰੂ ਨੂੰ, ਜਿਨ੍ਹਾਂ ਨੇ ਸਤਿਗੁਰੂ ਨੂੰ ਪਾ ਲਿਆ, ਉਨ੍ਹਾਂ ਨੂੰ ਹਰੀ ਪ੍ਰਭੂ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾਉਂਦਾ ਹੈ ।੨।

**ਹੰਉ ਵਾਰੀ ਹੰਉ ਵਾਰੀ, ਗੁਰਸਿਖ ਮੀਤ ਪਿਆਰੇ ਰਾਮ ॥ ਹਰਿਨਾਮੋ ਹਰਿਨਾਮੁ ਸੁਣਾਏ, ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥ ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ, ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥ ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ, ਗੁਰਮੁਖਿ ਅੰਮ੍ਰਿਤ ਪੀਵਾਂ ॥ ਹਰਿ ਆਪੇ ਸਰਧਾ ਲਾਇ ਮਿਲਾਏ, ਹਰਿ ਆਪੇ ਆਪਿ ਸਵਾਰੇ ॥ ਹੰਉ ਵਾਰੀ ਹੰਉ ਵਾਰੀ, ਗੁਰਸਿਖ ਮੀਤ ਪਿਆਰੇ ॥੩॥ ਹਰਿ ਆਪੇ ਹਰਿ ਆਪੇ, ਪੁਰਖੁ ਨਿਰੰਜਨੁ ਸੋਈ ਰਾਮ ॥ ਹਰਿ ਆਪੇ ਹਰਿ ਆਪੇ ਮੇਲੈ, ਕਰੈ ਸੋ ਹੋਈ ਰਾਮ ॥ ਜੋ ਹਰਿ ਪ੍ਰਭ ਭਾਵੈ ਸੋਈ ਹੋਵੈ, ਅਵਰੁ ਨ ਕਰਣਾ ਜਾਈ ॥ ਬਹੁਤੁ ਸਿਆਣਪ ਲਇਆ ਨ ਜਾਈ, ਕਰਿ ਥਾਕੇ ਸਭਿ ਚਤੁਰਾਈ ॥ ਗੁਰ ਪ੍ਰਸਾਦਿ ਜਨ ਨਾਨਕ ਦੇਖਿਆ, ਮੈ ਹਰਿ ਬਿਨੁ ਅਵਰੁ ਨ ਕੋਈ ॥ ਹਰਿ ਆਪੇ ਹਰਿ ਆਪੇ, ਪੁਰਖੁ ਨਿਰੰਜਨੁ ਸੋਈ ॥੪॥੨॥**

**ਪਦ ਅਰਥ** : ਹਰਿਨਾਮੋ ਹਰਿਨਾਮੁ-ਨਿਰੋਲ ਹਰਿ ਨਾਮ ਹੀ। ਪ੍ਰਾਨ ਸਖਾਈ-ਪ੍ਰਾਣਾਂ ਦਾ ਸਾਥੀ। ਘੜੀ-੨੪ ਮਿੰਟਾਂ ਦਾ ਸਮਾਂ, ੬੦ ਪਲ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਅਵਰੁ-ਹੋਰ।

**ਅਰਥ** : ਮੈਂ ਸਦਕੇ ਹਾਂ (ਉਸ ਪਿਆਰੇ) ਗੁਰਸਿੱਖ ਮਿੱਤਰ ਤੋਂ ਸਦਕੇ ਹਾਂ। (ਜੋ ਮੈਨੂੰ) ਹਰੀ ਦਾ ਨਾਮ, ਹਰੀ ਦਾ ਨਾਮ ਸੁਣਾਵੇ (ਕਿਉਂਕਿ ਉਹ ਨਾਮ) ਮੇਰਾ ਪ੍ਰੀਤਮ ਹੈ (ਮੇਰੇ ਪ੍ਰਾਣਾਂ ਦਾ) ਆਸਰਾ ਹੈ। ਹਰੀ ਹਰੀ ਨਾਮ ਮੇਰੇ ਪ੍ਰਾਣਾਂ ਦਾ ਮਿੱਤਰ ਹੈ, ਉਸ ਤੋਂ ਬਿਨਾ (ਮੈਂ ਇਕ) ਘੜੀ (ਤਾਂ ਕੀ) ਅੱਖ ਝਮਕਣ ਜਿਤਨੇ ਸਮੇਂ ਲਈ ਭੀ ਜ਼ਿੰਦਾ ਨਹੀਂ ਰਹਿ ਸਕਦਾ। ਹਾਂ, ਸੁੱਖਾਂ ਦਾ ਦਾਤਾ ਹਰੀ (ਜੇ) ਕਿਰਪਾ ਕਰੇ (ਤਾਂ ਮੈਂ) ਗੁਰੂ ਦੁਆਰਾ ਅੰਮ੍ਰਿਤ (ਨਾਮ) ਪੀ ਲਵਾਂ। ਹਰੀ ਆਪੇ ਸ਼ਰਧਾ ਲਾ ਕੇ (ਗੁਰੂ ਰਾਹੀਂ ਆਪਣੇ ਨਾਲ) ਮਿਲਾ ਲਵੇ, ਹਰੀ ਆਪਣੇ ਆਪ ਹੀ ਸਵਾਰ ਲਵੇ ਤਾਂ ਹੀ ਜੀਵਨ ਸਫਲ ਹੋ ਸਕਦਾ ਹੈ, (ਵਰਨਾ ਕੁਝ

ਨਹੀਂ ਹੋ ਸਕਦਾ) । ਮੈਂ (ਉਸ) ਪਿਆਰੇ ਗੁਰਸਿੱਖ ਮਿੱਤਰ ਤੋਂ ਸਦਕੇ ਹਾਂ (ਜੋ ਮੈਨੂੰ ਹਰੀ ਦਾ ਨਾਮ ਸੁਣਾਵੇ) ।੩।

(ਹੇ ਭਾਈ !) ਹਰੀ ਆਪ ਹੀ, ਹਰੀ ਆਪ ਹੀ ਉਹ ਪੁਰਖ ਹੈ (ਜੋ) ਮਾਇਆ ਤੋਂ ਰਹਿਤ ਹੈ। ਹਰੀ ਆਪ ਹੀ (ਸਤਿਗੁਰੂ) ਮੇਲਦਾ ਹੈ ਜੋ (ਕੁਝ ਉਹ) ਕਰਦਾ ਹੈ ਉਹੀ (ਕੁਝ) ਹੁੰਦਾ ਹੈ। ਜੋ ਹਰੀ ਪ੍ਰਭੂ ਦੇ (ਮਨ ਨੂੰ) ਭਾਉਂਦਾ ਹੈ ਓਹੀ ਹੁੰਦਾ ਹੈ, ਹੋਰ ਕੁਝ ਨਹੀਂ ਕੀਤਾ ਜਾ ਸਕਦਾ। ਬਹੁਤੀਆਂ ਸਿਆਣਪਾਂ ਨਾਲ (ਹਰੀ ਨੂੰ) ਪ੍ਰਾਪਤ ਨਹੀਂ ਕੀਤਾ ਜਾ ਸਕਦਾ ਸਾਰੇ (ਲੋਕ) ਚਤੁਰਾਈ ਕਰ ਕਰ ਕੇ ਥੱਕ ਗਏ ਹਨ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੀ ਕਿਰਪਾ ਨਾਲ ਮੈਂ ਵੇਖਿਆ ਹੈ ਕਿ ਹਰੀ ਤੋਂ ਬਿਨਾ (ਮੇਰਾ) ਹੋਰ ਕੋਈ (ਆਸਰਾ) ਨਹੀਂ ਹੈ। ਹਰੀ ਆਪ ਹੀ ਹਰੀ ਆਪ ਹੀ ਉਹ ਪੁਰਖ ਹੈ ਜੋ ਮਾਇਆ ਤੋਂ ਰਹਿਤ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਛੰਤ ਵਾਂਗੂੰ ਇਸ ਛੰਤ ਵਿੱਚ ਵੀ ਗੁਰੂ ਮਿਲਾਪ ਦੀ ਜੋ ਤਸਵੀਰ ਖਿੱਚੀ ਹੈ ਓਹ ਮਨਮੋਹਣੀ ਹੈ। ਗੁਰ-ਪਰਮੇਸ਼ਰ ਜੀ ਦੇ ਅਮੋਘ ਦਰਸ਼ਨ ਦੀ ਜੁਗਤੀ 'ਗੁਰ ਪ੍ਰਸਾਦਿ' ਹੈ। ਇਸ ਦੇ ਨਾਲ ਨਾਲ ਗੁਰੂ ਦੀ ਰਹਿਮਤ ਨਾਲ ਵਰੋਸਾਏ ਗੁਰਸਿੱਖਾਂ ਦੀ ਸੰਗਤ ਅਤੇ ਉਨ੍ਹਾਂ ਲਈ ਸਿਦਕ ਸ਼ਰਧਾ ਦੀ ਡਾਢੀ ਲੋੜ ਦਰਸਾਈ ਹੈ।

ਸਿਧਾਂਤ ਇਹ ਹੈ ਕਿ ਸਿਆਣਪਾਂ ਤੇ ਚਤੁਰਾਈਆਂ ਨਾਲ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ। ਨਾਮ ਦੀ ਪ੍ਰਾਪਤੀ ਲਈ ਨਿਮਰਤਾ, ਪ੍ਰੇਮ ਅਤੇ ਪ੍ਰਭੂ ਦੀ ਕਿਰਪਾ ਇਹ ਤਿੰਨ ਵੱਡੇ ਅੰਗ ਹਨ। ਜੇ ਇਹ ਪ੍ਰਾਪਤ ਹੋ ਜਾਣ ਤਾਂ ਦਰਸ਼ਨ ਮਾਰਗ ਸਫਲ ਹੋ ਜਾਂਦਾ ਹੈ।

**ਵਡਹੰਸੁ ਮਹਲਾ ੪ ॥ ਹਰਿ ਸਤਿਗੁਰ, ਹਰਿ ਸਤਿਗੁਰ ਮੇਲਿ, ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥ ਤਿਮਰ ਅਗਿਆਨੁ ਗਵਾਇਆ, ਗੁਰ ਗਿਆਨ ਅੰਜਨੁ ਗੁਰਿ ਪਾਇਆ ਰਾਮ ॥ ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ, ਅਗਿਆਨ ਅੰਧੇਰ ਬਿਨਾਸੇ ॥ ਸਤਿਗੁਰ ਸੇਵਿ ਪਰਮ ਪਦੁ ਪਾਇਆ, ਹਰਿ ਜਪਿਆ ਸਾਸ ਗਿਰਾਸੇ ॥ ਜਿਨ ਕੰਉ ਹਰਿਪ੍ਰਭਿ ਕਿਰਪਾ ਧਾਰੀ, ਤੇ ਸਤਿਗੁਰ ਸੇਵਾ ਲਾਇਆ ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ, ਹਰਿ ਸਤਿਗੁਰ ਚਰਣ ਹਮ ਭਾਇਆ ॥੧॥ ਮੇਰਾ ਸਤਿਗੁਰੁ, ਮੇਰਾ ਸਤਿਗੁਰੁ ਪਿਆਰਾ, ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥ ਹਰਿਨਾਮੋ ਹਰਿਨਾਮੁ ਦੇਵੈ, ਮੇਰਾ ਅੰਤਿ ਸਖਾਈ ਰਾਮ ॥ ਹਰਿ ਹਰਿ ਨਾਮੁ, ਮੇਰਾ ਅੰਤਿ ਸਖਾਈ, ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥ ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ, ਤਿਥੈ ਹਰਿ ਹਰਿ ਨਾਮਿ ਛਡਾਇਆ॥ ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ, ਜਿਤੁ ਮਿਲਿ ਹਰਿਨਾਮੁ ਧਿਆਈ ॥ ਮੇਰਾ ਸਤਿਗੁਰੁ, ਮੇਰਾ ਸਤਿਗੁਰੁ ਪਿਆਰਾ, ਮੈ ਗੁਰ ਬਿਨੁ ਰਹਣੁ ਨ ਜਾਈ ॥੨॥**

**ਪਦ ਅਰਥ** : ਹਰਿ-ਹੇ ਹਰੀ !। ਤਿਮਰ-ਹਨੇਰਾ। ਅਗਿਆਨੁ-ਅੰਧਕਾਰ, ਬੇਸਮਝੀ। ਅੰਜਨੁ-

ਸੁਰਮਾ। ਸੇਵਿ-ਸੇਵਾ ਕਰਕੇ। ਭਾਇਆ-ਚੰਗੇ ਲਗੇ ਹਨ। ਅੰਤਿ-ਅੰਤ ਸਮੇਂ। ਸਖਾਈ-ਮਿੱਤਰ। ਕਲਤ੍ਰ-ਇਸਤਰੀ। ਬੇਲੀ-ਸਾਥੀ, ਮਦਦਗਾਰ।

**ਅਰਥ** : ਹੇ ਹਰੀ ! (ਮੇਰਾ) ਸਤਿਗੁਰੂ, ਹੇ ਹਰੀ ! (ਮੇਰਾ) ਸਤਿਗੁਰੂ ਮੇਲ ਕੇ (ਮੈਨੂੰ ਗੁਰੂ ਚਰਨਾ ਵਿੱਚ ਰਖ ਕਿਉਂਕਿ) ਸਤਿਗੁਰੂ ਦੇ ਚਰਣ ਮੈਨੂੰ ਬਹੁਤ ਪਿਆਰੇ ਲਗੇ ਹਨ। (ਜਿਹਨਾਂ ਨੂੰ) ਗੁਰੂ ਨੇ ਗੁਰੂ ਦਾ ਗਿਆਨ ਰੂਪੀ ਸੁਰਮਾ ਪਾਇਆ ਹੈ, ਉਹਨਾਂ ਨੇ ਅਗਿਆਨੁ (ਬੇ ਸਮਝੀ ਦਾ ਹਨੇਰਾ) ਦੂਰ ਕਰ ਲਿਆ ਹੈ। (ਜਿਹਨਾਂ ਨੇ) ਸਤਿਗੁਰੂ ਪਾਸੋਂ ਗਿਆਨ ਰੂਪੀ ਸੁਰਮਾ ਪ੍ਰਾਪਤ ਕਰ ਲਿਆ ਹੈ (ਉਨ੍ਹਾਂ ਦੇ) ਅਗਿਆਨ ਦੇ ਹਨੇਰੇ ਨਾਸ਼ ਹੋ ਗਏ ਹਨ। (ਉਹਨਾਂ ਨੇ) ਸਤਿਗੁਰੂ ਦੀ ਸੇਵਾ ਕਰਕੇ, ਸਾਸ ਗਿਰਾਸ ਹਰਿ ਨਾਮ ਜਪ ਕੇ ਪਰਮ ਪਦ ਨੂੰ ਪ੍ਰਾਪਤ ਕਰ ਲਿਆ ਹੈ। ਜਿਹਨਾਂ ਉਤੇ ਹਰੀ ਪ੍ਰਭੂ ਨੇ ਕਿਰਪਾ ਕੀਤੀ ਹੈ ਉਹਨਾਂ ਨੂੰ ਸਤਿਗੁਰੂ ਦੀ ਸੇਵਾ ਵਿੱਚ ਲਾਇਆ ਹੈ। ਹੇ ਹਰੀ ! (ਮੈਨੂੰ ਸਤਿਗੁਰੂ ਦਾ) ਮੇਲ ਕਰਾਉ ਕਿਉਂਕਿ ਗੁਰੂ ਦੇ ਚਰਨ (ਮੈਨੂੰ) ਬਹੁਤ ਪਿਆਰੇ ਲਗੇ ਹਨ।੧।

(ਹੇ ਭਾਈ !) ਮੇਰਾ ਸਤਿਗੁਰੂ ਮੇਰਾ ਸਤਿਗੁਰੂ (ਮੈਨੂੰ ਬਹੁਤ) ਪਿਆਰਾ (ਲਗਦਾ ਹੈ), ਗੁਰੂ ਤੋਂ ਬਿਨਾਂ ਮੈਥੋਂ ਰਹਿਆ ਨਹੀਂ ਜਾ ਸਕਦਾ। (ਉਹ ਗੁਰੂ ਮੈਨੂੰ) ਨਿਰੋਲ ਹਰੀ ਦਾ ਨਾਮ ਦਿੰਦਾ ਹੈ (ਜਿਹੜਾ) ਅੰਤ ਸਮੇਂ ਮੇਰਾ ਸਾਥੀ (ਬਣੇਗਾ)। ਗੁਰੂ ਸਤਿਗੁਰੂ ਨੇ (ਮੈਨੂੰ ਇਹ) ਦ੍ਰਿੜ੍ਹ ਕਰਵਾ ਦਿੱਤਾ ਹੈ (ਕਿ ਇਹ) ਹਰੀ ਦਾ ਨਾਮ ਅੰਤ ਸਮੇਂ (ਮੇਰਾ) ਸਹਾਈ ਹੋਵੇਗਾ। ਜਿਥੇ ਪੁੱਤਰ, ਇਸਤਰੀ ਕੋਈ ਬੇਲੀ ਨਹੀਂ (ਬਣਦਾ) ਉਥੇ ਹਰੀ ਨਾਮ ਨੇ ਜੀਵ ਨੂੰ ਜਮਦੂਤਾਂ ਪਾਸੋਂ) ਛੁਡਾਉਣਾ ਹੈ। ਸਤਿਗੁਰੂ ਧੰਨ ਧੰਨ ਹੈ, (ਮੈਨੂੰ ਬਹੁਤ) ਪਿਆਰਾ (ਲਗਦਾ ਹੈ), ਗੁਰੂ ਤੋਂ ਬਿਨਾ ਮੈਥੋਂ ਰਹਿਆ ਨਹੀਂ ਜਾ ਸਕਦਾ।੨।

**ਜਿਨੀ ਦਰਸਨੁ, ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥ ਤਿਨ ਨਿਹਫਲੁ, ਤਿਨ ਨਿਹਫਲੁ ਜਨਮੁ, ਸਭੁ ਬ੍ਰਿਥਾ ਗਵਾਇਆ ਰਾਮ ॥ ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ, ਤੇ ਸਾਕਤ ਮੁਏ ਮਰਿ ਝੂਰੇ ॥ ਘਰਿ ਹੋਂਦੈ ਰਤਨਿ ਪਦਾਰਥਿ ਭੂਖੇ, ਭਾਗਹੀਣ ਹਰਿ ਦੂਰੇ ॥ ਹਰਿ ਹਰਿ! ਤਿਨ ਕਾ ਦਰਸੁ ਨ ਕਰੀਅਹੁ, ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥ ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥੩॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ, ਹਰਿ ਪਾਸਿ ਬੇਨੰਤੀ ਰਾਮ॥ ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ, ਹਮ ਸਤਿਗੁਰ ਕਰਹ ਭਗਤੀ ਰਾਮ ॥ ਹਰਿ ਹਰਿ ਸਤਿਗੁਰ ਕਰਹ ਭਗਤੀ, ਜਾ ਹਰਿਪ੍ਰਭੁ ਕਿਰਪਾ ਧਾਰੇ॥ ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ, ਗੁਰੁ ਸਤਿਗੁਰੁ ਪ੍ਰਾਣ ਹਮਾਰੇ॥ ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ, ਹਰਿ ਹਰਿ ਨਾਮੁ ਹਰਿ ਸਤੀ॥ ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ, ਹਰਿ ਪਾਸਿ ਬੇਨੰਤੀ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੋਂਦੈ, ਕਰਹਂ।

**ਪਦ ਅਰਥ :** ਨਿਹਫਲੁ—ਫਲ-ਰਹਿਤ, ਫ਼ਜ਼ੂਲ। ਬ੍ਰਿਥਾ-ਵਿਅਰਥ। ਨ ਕਰੀਅਹੁ-ਨਹੀਂ ਕਰਨਾ। ਚਾਤ੍ਰਿਕ-ਪਪੀਹੇ। ਦੀਨ-ਨਿਮਾਣੇ। ਕਰਹ-ਅਸੀਂ ਕਰੀਏ। ਸਤੀ-ਸਤਿ, ਸਦੀਵੀ ਹੋਂਦ ਵਾਲਾ।

**ਅਰਥ :** (ਹੇ ਭਾਈ !) ਜਿਹਨਾਂ (ਮਨੁੱਖਾਂ) ਨੇ ਦਰਸ਼ਨ (ਹਾਂ) ਜਿਹਨਾਂ (ਮਨੁੱਖਾਂ ਨੇ) ਸਤਿਗੁਰੂ (ਮਹਾਂ) ਪੁਰਖ ਦਾ ਦਰਸ਼ਨ ਨਹੀਂ ਪਾਇਆ, (ਜਾਣੋ) ਉਹਨਾਂ ਨੇ (ਆਪਣਾ) ਸਾਰਾ ਜਨਮ (ਪਦਾਰਥ) ਵਿਅਰਥ ਹੀ ਗੁਆ ਲਿਆ। ਉਨ੍ਹਾਂ ਨੇ (ਆਪਣਾ) ਜਨਮ ਵਿਅਰਥ ਗੁਆ ਲਿਆ (ਅਤੇ) ਓਹ ਸਾਕਤ ਝੂਰਦੇ ਹੋਏ ਪਛਤਾਉਂਦੇ ਹੋਏ ਮਰ (ਗਏ)। (ਹਿਰਦੇ ਰੂਪੀ) ਘਰ ਵਿੱਚ ਰਤਨਾਂ ਨਾਲੋਂ (ਕੀਮਤੀ ਨਾਮ) ਹੁੰਦਿਆਂ ਭੁਖੇ ਰਹੇ, (ਓਹ) ਭਾਗਹੀਣ ਹਰੀ ਤੋਂ ਦੂਰ ਹੀ ਰਹੇ। (ਹੇ ਭਾਈ !) ਜਿਹਨਾਂ ਨੇ ਹਰੀ ਦਾ ਨਾਮ ਨਹੀਂ ਸਿਮਰਿਆ, (ਤੁਸੀਂ ਉਨ੍ਹਾਂ ਦਾ) ਦਰਸ਼ਨ ਨਾ ਕਰਨਾ। ਜਿਹਨਾਂ ਨੇ ਦਰਸ਼ਨ (ਹਾਂ) ਜਿਹਨਾਂ ਨੇ ਸਤਿਗੁਰੂ ਪੁਰਖ ਦਾ ਦਰਸ਼ਨ ਪ੍ਰਾਪਤ ਨਹੀਂ ਕੀਤਾ(ਜਾਣੋ, ਉਹਨਾਂ ਨੇ ਆਪਣਾ ਜਨਮ ਅਕਾਰਥ ਗੁਆ ਲਿਆ ਹੈ)।੩।

(ਹੇ ਭਾਈ !) ਅਸੀਂ ਪਪੀਹੇ ਹਾਂ ਅਸੀਂ ਨਿਮਾਣੇ ਪਪੀਹੇ ਹਾਂ, (ਮੇਰੀ) ਹਰੀ ਪਾਸ (ਇਹ) ਬੇਨਤੀ ਹੈ। (ਹੇ ਹਰੀ ! ਮੈਨੂੰ) ਗੁਰੂ ਮਿਲੇ (ਮੈਨੂੰ ਗੁਰੂ ਮਿਲਾ ਦਿਓ, ਤਾਂ ਜੋ) ਅਸੀਂ ਸਤਿਗੁਰੂ ਦੀ ਭਗਤੀ (ਸੇਵਾ ਆਦਿ) ਕਰੀਏ। ਅਸੀਂ ਹਰੀ ਸਤਿਗੁਰੂ ਦੀ ਭਗਤੀ (ਓਦੋਂ ਹੀ) ਕਰ ਸਕਦੇ ਹਾਂ ਜਦੋਂ ਹਰੀ ਪ੍ਰਭੂ (ਸਾਡੇ ਉਤੇ ਆਪਣੀ) ਕਿਰਪਾ ਕਰੇ। ਗੁਰੂ ਤੋਂ ਬਿਨਾ ਮੇਰਾ ਹੋਰ ਕੋਈ ਬੇਲੀ (ਮਦਦਗਾਰ) ਨਹੀਂ ਹੈ। ਗੁਰੂ ਸਤਿਗੁਰੂ ਸਾਡੇ ਪ੍ਰਾਣ (ਅਧਾਰੇ) ਹਨ। ਨਾਨਕ ਆਖ ਕਿ ਗੁਰੂ ਨੇ (ਸਾਨੂੰ) ਨਾਮ ਦ੍ਰਿੜ੍ਹਾਇਆ ਹੈ, ਹਰੀ ਦਾ ਨਾਮ ਤੇ ਹਰੀ ਸਦੀਵੀ ਹੋਂਦ ਵਾਲੇ ਹਨ। ਅਸੀਂ ਪਪੀਹੇ, ਅਸੀਂ ਨਿਮਾਣੇ ਜਿਹੇ ਪਪੀਹੇ ਹਾਂ, ਹਰੀ ਦੇ ਪਾਸ (ਭਗਤੀ ਕਰਨ ਲਈ ਸਾਡੀ ਉਪਰੋਕਤ) ਬੇਨਤੀ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਦਰਸ਼ਨ ਲਈ ਲਿਲਕੜੀਆਂ ਲੈਣੀਆਂ ਹਰੇਕ ਨੂੰ ਨਹੀਂ ਆਉਂਦੀਆਂ। ਆਉਣ ਵੀ ਕਿਵੇਂ? ਇਹ ਬਾਹਰਮੁਖੀ ਗਲ ਨਹੀਂ, ਅੰਤਰ ਆਤਮੇ ਦੀ ਵਿਸਮਾਦੀ ਖੇਡ ਹੈ। ਜਿਸ ਦਰਸ਼ਨ-ਰਹੱਸ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਬਿਆਨ ਕੀਤਾ ਹੈ, ਇਹ ਉਹਨਾਂ ਨੂੰ ਹੀ ਬਣਿ ਆਉਂਦਾ ਹੈ। ਜਿਵੇਂ ਚਾਤ੍ਰਿਕ ਸੁਆਂਤੀ ਬੂੰਦ ਲਈ ਤਰਸਦਾ ਹੈ ਤਿਵੇਂ ਸਿੱਖ ਗੁਰ-ਦਰਸ਼ਨਾਂ ਲਈ ਤਰਲੇ ਲੈਂਦਾ ਹੈ। ਪੰਚਮ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ :-

**ਜਿਉ ਮੀਨਾ ਜਲ ਸਿਉ ਉਰਝਾਨੋ, ਰਾਮ ਨਾਮ ਸੰਗਿ ਲੀਵਨਿ ॥**

**ਨਾਨਕ, ਸੰਤ ਚਾਤ੍ਰਿਕ ਕੀ ਨਿਆਈ, ਹਰਿ ਬੂੰਦ ਪਾਨ ਸੁਖ ਥੀਵਨਿ॥[ਪੰਨਾ ੧੨੨੨**

ਹਰੇਕ ਗੁਰਸਿੱਖ ਨੇ ਦਰਸ਼ਨ-ਪ੍ਰਾਪਤੀ ਦੀ ਪ੍ਰੇਰਨਾ ਇਥੋਂ ਲੈਣੀ ਹੈ। ਇਸ ਸ਼ਬਦ ਵਿੱਚ ਇਕ ਸਿਧਾਂਤ ਇਹ ਵੀ ਨਿਰੂਪਣ ਕੀਤਾ ਹੈ ਕਿ ਦਰਸ ਵਿਹੂਣਿਆਂ ਦਾ ਜਨਮ ਕਿਸੇ ਲੇਖੇ ਨਹੀਂ। ਸੋ ਸਾਰੀ ਬਰਕਤ ਗੁਰੂ ਦੇ ਦਰਸ਼ਨਾਂ ਦੀ ਹੈ ਜਿਸ ਦਾ ਸਦਕਾ ਸਿੱਖ ਨੇ ਨਾਮ-ਕਮਾਈ ਕਰਕੇ ਆਤਮਿਕ ਜੀਵਨ ਵਿੱਚ ਸਦਾ ਵਿਸਮਾਦੀ ਰੰਗ ਮਾਣਨਾ ਹੈ।

**ਵਡਹੰਸੁ ਮਹਲਾ ੪ ॥ ਹਰਿ ਕਿਰਪਾ ਹਰਿ ਕਿਰਪਾ ਕਰਿ, ਸਤਿਗੁਰੁ ਮੇਲਿ ਸੁਖਦਾਤਾ ਰਾਮ ॥ ਹਮ ਪੂਛਹ ਹਮ ਪੂਛਹ, ਸਤਿਗੁਰ ਪਾਸਿ ਹਰਿ ਬਾਤਾ ਰਾਮ ॥ ਸਤਿਗੁਰ ਪਾਸਿ ਹਰਿ ਬਾਤ ਪੂਛਹ, ਜਿਨਿ ਨਾਮੁ ਪਦਾਰਥੁ ਪਾਇਆ ॥ ਪਾਇ ਲਗਹ ਨਿਤ ਕਰਹ ਬਿਨੰਤੀ, ਗੁਰਿ ਸਤਿਗੁਰਿ ਪੰਥੁ ਬਤਾਇਆ ॥ ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ, ਹਰਿ ਹਰਿ ਨਾਮਿ ਹਰਿ ਰਾਤਾ ॥ ਹਰਿ ਕਿਰਪਾ ਹਰਿ ਕਿਰਪਾ ਕਰਿ, ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥ ਸੁਣਿ ਗੁਰਮੁਖਿ, ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥ ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ, ਲਥਿਅੜੇ ਜਗਿ ਤਾਪਾ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ, ਤਿਨ ਕੇ ਦੁਖ ਪਾਪ ਨਿਵਾਰੇ ॥ ਸਤਿਗੁਰਿ ਗਿਆਨ ਖੜਗੁ ਹਥਿ ਦੀਨਾ, ਜਮ ਕੰਕਰ ਮਾਰਿ ਬਿਦਾਰੇ ॥ ਹਰਿਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ, ਦੁਖ ਲਾਥੇ ਪਾਪ ਸੰਤਾਪਾ ॥ ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ, ਸਭਿ ਬਿਨਸੇ ਹੰਉਮੈ ਪਾਪਾ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੂਛਹਂ, ਬਾਤਾਂ, ਪਾਇਂ, ਲਗਹਂ, ਕਰਹਂ।

**ਫੁਟਕਲ** : 'ਸਮਤੁ' ਦਾ ਉਚਾਰਨ 'ਸਮੱਤੁ' ਨਹੀਂ ਕਰਨਾ।

**ਪਦ ਅਰਥ** : ਹਮ ਪੂਛਹ-ਅਸੀਂ ਪੁਛੀਏ। ਬਾਤਾ-ਗੱਲਾਂ। ਪਾਇ ਲਗਹ-ਪੈਰੀਂ (ਚਰਨੀ) ਲਗੀਏ। ਪੰਥੁ-(ਹਰੀ ਦਾ) ਰਸਤਾ। ਸਮਤ-ਬਰਾਬਰ। ਪਾਪਾ-ਪਾਪ। ਲਥਿਅੜੇ-ਲਹਿ ਗਏ। ਜਗਿ-ਜਗਤ ਵਿੱਚ। ਨਿਵਾਰੇ-ਦੂਰ ਕਰ ਦਿੱਤੇ। ਖੜਗੁ-ਖੰਡਾ। ਹਥਿ-ਹੱਥ ਵਿੱਚ। ਜਮ ਕੰਕਰ-ਜਮ ਦੇ ਸੇਵਕ। ਮਾਰਿ-ਮਾਰ ਕੇ। ਬਿਦਾਰੇ-ਨਾਸ਼ ਕਰ ਦਿੱਤੇ।

**ਅਰਥ** : ਹੇ ਹਰੀ! ਕਿਰਪਾ ਕਰ (ਅਤੇ) ਕਿਰਪਾ ਕਰਕੇ ਸੁਖਦਾਤੇ ਸਤਿਗੁਰੂ ਨੂੰ ਮਿਲਾ ਦੇ। ਅਸੀਂ ਪੁਛੀਏ ਅਸੀਂ ਸਤਿਗੁਰੂ ਪਾਸੋਂ ਹਰੀ ਨਾਮ ਦੀਆਂ ਗਲਾਂ ਪੁਛੀਏ। ਸਤਿਗੁਰੂ ਦੇ ਪਾਸ (ਜਾ ਕੇ) ਹਰੀ ਦੀ ਗਲਬਾਤ ਪੁਛੀਏ ਜਿਸ (ਸਤਿਗੁਰੂ) ਨੇ ਨਾਮ ਰੂਪੀ ਪਦਾਰਥ ਪਾਇਆ ਹੈ। (ਉਸ ਗੁਰੂ ਦੀ) ਪੈਰੀ ਲਗੀਏ (ਅਤੇ) ਹਰ ਰੋਜ਼ (ਹਰੀ-ਮਿਲਾਪ ਲਈ) ਬੇਨਤੀ ਕਰੀਏ (ਜਿਸ) ਗੁਰੂ ਸਤਿਗੁਰੂ ਨੇ (ਜਗਤ ਨੂੰ ਧਰਮ ਦਾ)ਪੰਥ ਦਸਿਆ ਹੈ। ਅਸਲੀ ਓਹੀ ਭਗਤ ਹੈ (ਜਿਹੜਾ) ਦੁੱਖ ਸੁੱਖ ਨੂੰ ਇਕੋ ਜਿਹਾ (ਬਰਾਬਰ) ਜਾਣਦਾ ਹੈ (ਅਤੇ ਉਹ) ਹਰੀ ਦੇ ਨਾਮ ਵਿੱਚ ਰੰਗਿਆ ਰਹਿੰਦਾ ਹੈ। ਹੇ ਹਰੀ! ਕਿਰਪਾ ਕਰ, ਮਿਹਰ ਕਰ, (ਆਤਮਿਕ) ਸੁਖ ਦਾਤਾ ਗੁਰ-ਸਤਿਗੁਰੂ (ਸਾਨੂੰ) ਮਿਲਾ ਦੇ।੧।

(ਹੇ ਭਾਈ!) ਗੁਰੂ ਦੁਆਰਾ (ਪ੍ਰਭੂ ਦਾ ਨਾਮ) ਸੁਣ ਸੁਣ ਕੇ, ਨਾਮ ਦੁਆਰਾ ਸਾਰੇ ਪਾਪ (ਜਿਹੜੇ) ਹਉਮੈ ਕਰਕੇ ਪੈਦਾ ਹੋਏ ਸਨ ਓਹ ਨਾਸ਼ ਹੋ ਗਏ। ਹਰੀ ਹਰੀ (ਨਾਮ) ਜਪ ਕੇ, ਹਰੀ ਹਰੀ ਦਾ ਨਾਮ ਜਪ ਕੇ, ਜਗਤ ਵਿੱਚ (ਜਿਤਨੇ) ਤਾਪ ਸਨ (ਸਾਰੇ) ਲਹਿ ਗਏ। ਜਿਹਨਾਂ ਨੇ ਹਰੀ ਹਰੀ ਨਾਮ

ਅਰਾਧਿਆ ਉਹਨਾਂ ਦੇ ਦੁਖ ਪਾਪ (ਸਾਰੇ ਹੀ) ਨਾਮ-ਸਿਮਰਨ ਨੇ ਦੂਰ ਕਰ ਦਿੱਤੇ। (ਜਦੋਂ) ਸਤਿਗੁਰੂ ਨੇ ਗਿਆਨ ਖੰਡਾਂ ਹੱਥ ਵਿੱਚ (ਫੜਾ) ਦਿੱਤਾ, (ਉਸ ਸ਼ਕਤੀ ਨੇ) ਜਮਦੂਤ ਮਾਰ ਕੇ ਭਜਾ ਦਿੱਤੇ। ਸੁਖ ਦਾਤੇ ਹਰੀ ਪ੍ਰਭੂ ਨੇ ਕਿਰਪਾ ਕੀਤੀ। (ਸਾਰੇ ਦੁੱਖ, ਪਾਪ, ਸੰਤਾਪ) ਲਹਿ ਗਏ। ਗੁਰੂ ਦੁਆਰਾ (ਨਾਮ) ਸੁਣ ਕੇ, ਗੁਰੂ ਦੁਆਰਾ ਨਾਮ ਸੁਣ ਕੇ ਸਾਰੇ ਪਾਪ (ਜੋ) ਹਉਮੈ (ਤੋਂ ਪੈਦਾ ਹੋਏ ਸਨ) ਨਾਸ਼ ਹੋ ਗਏ।੨।

**ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ, ਮੇਰੈ ਮਨਿ ਭਾਇਆ ਰਾਮ ॥ ਮੁਖਿ ਗੁਰਮੁਖਿ, ਮੁਖਿ ਗੁਰਮੁਖਿ ਜਪਿ, ਸਭਿ ਰੋਗ ਗਵਾਇਆ ਰਾਮ ॥ ਗੁਰਮੁਖਿ ਜਪਿ ਸਭਿ ਰੋਗ ਗਵਾਇਆ, ਅਰੋਗਤ ਭਏ ਸਰੀਰਾ ॥ ਅਨਦਿਨੁ ਸਹਜ ਸਮਾਧਿ ਹਰਿ ਲਾਗੀ, ਹਰਿ ਜਪਿਆ ਗਹਿਰ ਗੰਭੀਰਾ ॥ ਜਾਤਿ ਅਜਾਤਿ ਨਾਮੁ ਜਿਨ ਧਿਆਇਆ, ਤਿਨ ਪਰਮ ਪਦਾਰਥੁ ਪਾਇਆ ॥ ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ, ਮੇਰੈ ਮਨਿ ਭਾਇਆ ॥੩॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ ਉਬਾਰੇ ਰਾਮ ॥ ਹਮ ਪਾਪੀ, ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਰਾਮ ॥ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ, ਹਰਿ ਦੈਆਲ ਸਰਣਾਇਆ ॥ ਤੂ ਦੁਖ ਭੰਜਨੁ ਸਰਬ ਸੁਖਦਾਤਾ, ਹਮ ਪਾਥਰ ਤਰੇ ਤਰਾਇਆ ॥ ਸਤਿਗੁਰ ਭੇਟਿ ਰਾਮ ਰਸੁ ਪਾਇਆ, ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ, ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥**

**ਪਾਠ ਭੇਦ** : ੧੨ ਹੱਥ ਲਿਖਤ ਸਰੂਪ ਵਿੱਚ 'ਦੈਆਲ' ਦੀ ਥਾਂ 'ਦਇਆਲ' ਸ਼ੁੱਧ ਸਰੂਪ ਉਪਲਬਧ ਹੈ।

**ਪਦ ਅਰਥ** : ਅਰੋਗਤ-ਰੋਗ ਤੋਂ ਰਹਿਤ ਭਾਵ ਨਰੋਏ। ਸਹਜ ਸਮਾਧਿ-ਅਡੋਲ ਸਮਾਧੀ। ਗਹਿਰ ਗੰਭੀਰ-ਡੂੰਘਾ ਤੇ ਗੰਭੀਰਤਾ ਵਾਲਾ। ਅਜਾਤਿ-ਜਾਤ ਤੋਂ ਬਿਨਾ। ਪਰਮ ਪਦਾਰਥ-ਵੱਡਾ ਪਦਾਰਥ ਭਾਵ ਨਾਮ। ਲੇਹੁ ਉਬਾਰੇ-ਬਚਾਅ ਲਵੋ। ਨਿਰਗੁਣ-ਗੁਣਾਂ ਤੋਂ ਖ਼ਾਲੀ। ਦੀਨ-ਨਿਮਾਣੇ, ਆਜਿਜ਼। ਹਰਿ ਦੈਆਲ-ਹੇ ਦਇਆ ਕਰਨ ਵਾਲੇ ਹਰੀ !। ਪਾਥਰ-ਪੱਥਰ, ਭਾਵ ਕਠੋਰ ਚਿਤ ਵਾਲੇ। ਤਰੇ-ਤਰ ਸਕਦੇ ਹਾਂ। ਤਰਾਇਆ-(ਤੇਰੇ) ਤਰਾਏ ਹੋਏ।

**ਅਰਥ** : ਹਰੀ ਹਰੀ ਜਪ ਕੇ ਹਰੀ ਹਰੀ ਨਾਮ ਜਪ ਕੇ (ਹਰੀ) ਮੇਰੇ ਮਨ ਵਿੱਚ ਪਿਆਰਾ (ਲਗਣ ਲਗ ਪਿਆ)। ਗੁਰੂਦੁਆਰਾ ਮੂੰਹ ਨਾਲ, ਗੁਰੂ ਦੁਆਰਾ ਮੂੰਹ ਨਾਲ (ਨਾਮ) ਜਪਿਆ (ਉਸ ਨੇ) ਸਾਰੇ ਰੋਗ ਦੂਰ ਕਰ ਦਿੱਤੇ (ਅਤੇ) ਸਰੀਰ ਰੋਗਾਂ ਤੋਂ ਰਹਿਤ ਹੋ ਗਿਆ। (ਜਦ) ਡੂੰਘੇ ਤੇ ਗੰਭੀਰਤਾ ਵਾਲੇ ਹਰੀ ਨੂੰ ਜਪਿਆ (ਤਾਂ) ਦਿਨ ਰਾਤ ਹਰੀ ਦੇ (ਨਾਮ ਵਿੱਚ) ਅਡੋਲ ਸਮਾਧੀ ਲਗ ਗਈ। (ਭਾਵੇਂ ਕੋਈ) ਜਾਤ ਵਾਲਾ ਹੈ (ਭਾਵੇਂ) ਜਾਤ ਤੋਂ ਬਿਨਾ ਹੈ, ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਸਿਮਰਿਆ ਹੈ ਉਹਨਾਂ ਨੇ

ਪਰਮ ਪਦਾਰਥ (ਪ੍ਰਭੂ ਦਾ ਨਾਮ) ਪਾ ਲਿਆ। ਹਰੀ ਹਰੀ ਜਪ ਕੇ, ਹਰੀ ਨਾਮ ਜਪ ਕੇ (ਨਾਮ) ਮੇਰੇ ਮਨ ਵਿੱਚ ਪਿਆਰਾ ਲਗਣ ਲਗ ਗਿਆ ਹੈ।੩।

ਹੇ ਹਰੀ ! (ਆਪਣੀ) ਕਿਰਪਾ ਕਰੋ, ਕਿਰਪਾ ਕਰਕੇ (ਸਾਨੂੰ ਵਿਕਾਰਾਂ ਤੋਂ) ਬਚਾ ਲਵੋ ਜੀ। ਅਸੀਂ ਪਾਪੀ ਹਾਂ, ਗੁਣਾਂ ਤੋਂ ਖ਼ਾਲੀ ਨਿਮਾਣੇ (ਆਜ਼ਿਜ਼) ਹਾਂ। ਹੇ ਦਇਆ ਕਰਨ ਵਾਲੇ ਹਰੀ ! (ਤੇਰੀ) ਸ਼ਰਣ ਵਿੱਚ ਆਏ ਹਾਂ ਤੂੰ ਦੁੱਖਾਂ ਦਾ ਨਾਸ਼ ਕਰਨ ਵਾਲਾ (ਅਤੇ) ਸਾਰੇ ਸੁੱਖਾਂ ਦਾ ਦਾਤਾ ਹੈਂ। ਅਸੀਂ ਪੱਥਰ (ਵਤ ਕਠੋਰ) ਹਾਂ (ਅਤੇ ਤੇਰੇ) ਤਰਾਏ ਹੀ (ਸੰਸਾਰ ਭਉਜਲ ਤੋਂ) ਤਰ ਸਕਦੇ ਹਾਂ।੪।੪।

## ਸਾਰੰਸ਼ ਅਤੇ ਸਿਧਾਂਤ

ਪਰਮਾਰਥ ਦੇ ਖੇਤਰ ਵਿੱਚ ਦੀਨ ਬਣ ਕੇ ਗੁਰੂ ਚਰਨਾਂ ਵਿੱਚ ਬੇਨਤੀ ਕਰਨੀ ਸੋਭਦੀ ਹੈ। ਨਿਮਾਣਪੁਣੇ ਨਾਲ ਨਾਮ ਦੀ ਦਾਤਿ ਸਤਿਗੁਰਾਂ ਤੋਂ ਪ੍ਰਾਪਤ ਹੁੰਦੀ ਹੈ। ਗੁਰੂ-ਮਿਲਾਪ ਲਈ ਤਰਲਾ ਗੁਰਸਿੱਖ ਦੇ ਜੀਵਨ ਦਾ ਲਕਸ਼ ਹੋਣਾ ਚਾਹੀਦਾ ਹੈ।

ਇਸ ਸ਼ਬਦ ਦੇ ਦਰਸ਼ਨ ਕੀਤਿਆਂ ਸਾਧਾਰਨ ਮਨੁੱਖ ਨੂੰ ਇਉਂ ਲਗਦਾ ਹੈ ਜਿਵੇਂ ਗੁਰੂ ਰਾਮਦਾਸ ਜੀ ਨੂੰ ਅਜੇ ਗੁਰੂ ਦੇ ਦਰਸ਼ਨ ਨਹੀਂ ਹੋਏ, ਇਸ ਲਈ ਐਨੇ ਤਰਲੇ ਲੈ ਰਹੇ ਹਨ। ਪਰ ਇਹ ਇਕ ਭੁਲੇਖਾ ਹੈ। ਜਦੋਂ ਆਪ ਜੀ ਦੇ ਹਿਰਦੇ ਵਿੱਚ 'ਨਾਨਕ ਜੋਤਿ' ਨੇ ਨਿਵਾਸ ਕਰ ਲਿਆ, ਫਿਰ ਕਿਹੜੇ ਗੁਰੂ ਦੇ ਦਰਸ਼ਨ ਬਾਕੀ ਰਹਿ ਗਏ ਸਨ? ਇਸ ਬਾਰੇ ਇਸ ਸਟੀਕ ਦੀ ਦੂਜੀ ਪੋਥੀ ਦੇ ਪੰਨਾ ੨੦ ਉਤੇ 'ਸਾਰੰਸ਼ ਅਤੇ ਸਿਧਾਂਤ' ਦੇ ਸਿਰਲੇਖ ਹੇਠ ਪਹਿਲਾਂ ਵੀ ਸਪਸ਼ਟੀਕਰਣ ਦਿੱਤਾ ਹੋਇਆ ਹੈ।

## ਵਡਹੰਸੁ ਮਹਲਾ ੪ ਘੋੜੀਆ*

**੧ਓ ਸਤਿਗੁਰ ਪ੍ਰਸਾਦਿ ॥ ਦੇਹ ਤੇਜਣਿ ਜੀ, ਰਾਮਿ ਉਪਾਈਆ ਰਾਮ ॥ ਧੰਨੁ**

---

*'ਘੋੜੀ' ਇਸਤਰੀ ਲਿੰਗ ਹੈ ਜਿਸ ਤੋਂ ਇਸ ਦਾ ਬਹੁ ਬਚਨ 'ਘੋੜੀਆਂ' ਬਣਿਆ ਹੈ। ਘੋੜੀਆਂ ਵਿਆਹ ਦੇ ਸੰਦਰਭ ਵਿੱਚ ਲੋਕ ਗੀਤਾਂ ਦਾ ਇਕ ਵਿਸ਼ੇਸ਼ ਅੰਗ ਹੈ। ਆਮ ਤੌਰ ਤੇ ਜਦੋਂ ਲਾੜਾ ਬਰਾਤ ਲੈ ਕੇ ਘੋੜੀ ਤੇ ਚੜ੍ਹ ਕੇ ਲਾੜੀ ਦੇ ਘਰ ਜਾਂਦਾ ਹੈ, ਉਸ ਵੇਲੇ ਭੈਣਾਂ ਤੇ ਹੋਰ ਮਹੱਲੇ ਦੀਆਂ ਬੀਬੀਆਂ ਮਾਤਾਵਾਂ ਅਸ਼ੀਰਵਾਦ ਵਜੋਂ ਜੋ ਗੀਤ ਗਾਂਦੀਆਂ ਹਨ ਉਹਨਾਂ ਨੂੰ 'ਘੋੜੀਆਂ' ਆਖਿਆ ਜਾਂਦਾ ਹੈ। ਪਰ ਵਿਆਹ ਤੋਂ ਪਹਿਲਾਂ ਵੀ ਘਰਾਂ ਵਿੱਚ ਢੋਲਕ ਵਜਾ ਕੇ ਰਾਤ ਨੂੰ ਗੰਦੇ ਗੀਤ ਅਤੇ ਘੋੜੀਆਂ ਵਾਲੇ ਗੀਤ ਵੀ ਗਾਏ ਜਾਂਦੇ ਹਨ। ਕਈ ਵਾਰੀ ਘੋੜੀ ਤੇ ਚੜ੍ਹ ਕੇ ਲਾੜਾ ਜੰਡੀ ਕੱਟਣ ਦੀ ਰਸਮ ਵੀ ਅਦਾਅ ਕਰਦਾ ਹੈ। ਓਦੋਂ ਵੀ ਅਜਿਹੇ ਲੋਕ ਗੀਤ ਗਾਏ ਜਾਂਦੇ ਹਨ। ਕੁਝ ਵੀ ਹੋਵੇ ਇਹ ਕੱਚੇ ਗੀਤ ਦੁਨਿਆਵੀ ਰੰਗ ਰੂਪ ਨਾਲ ਸੰਬੰਧਤ ਹਨ, ਇਹਨਾਂ ਦਾ ਧਾਰਮਿਕ ਰਹੁਰੀਤੀਆਂ ਨਾਲ ਕੋਈ ਵਾਸਤਾ ਨਹੀਂ।

ਵਰਤਮਾਨ ਸਮੇਂ ਵਿੱਚ ਪੁਰਾਣੀਆਂ ਲੋਕ ਰੀਤਾਂ ਤੇ ਰਿਵਾਜ ਦਿਨ-ਬ-ਦਿਨ ਘੱਟਦੇ ਜਾ ਰਹੇ ਹਨ। ਹੁਣ ਤਾਂ ਘਰ ਘਰ ਟੇਪ ਰੀਕਾਰਡਰ ਮੌਜੂਦ ਹਨ, ਉਹ ਮਨ ਮਰਜ਼ੀ ਦੇ ਗੀਤਾਂ ਦੀਆਂ ਟੇਪਾਂ ਜਾਂ ਵੀਡੀਓ ਕੈਸਟਾਂ ਲਾ ਕੇ ਇਸ ਮੌਕੇ ਨੂੰ ਰੌਚਕ ਬਣਾ ਲੈਂਦੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਇਹਨਾਂ ਗੰਦੇ ਗੀਤਾਂ ਵਾਲੀ ਕੁਰੀਤੀ ਨੂੰ ਹਟਾਉਣ ਲਈ 'ਘੋੜੀਆਂ' ਦੇ ਸਿਰਲੇਖ ਹੇਠ ਇਹ ਬਾਣੀ ਰਚੀ ਹੈ। ਇਸ ਵਿੱਚ ਦੇਹੀ ਨੂੰ ਸੁੰਦਰ ਸਜੀ ਹੋਈ ਘੋੜੀ ਦਾ ਰੂਪਕ ਬੰਨ੍ਹ ਕੇ ਇਸ ਦੀ ਸਫਲਤਾ ਦਾ ਸਾਧਨ (ਰਾਜ਼) ਪ੍ਰਭੂ ਦਾ ਮਿਲਾਪ ਦਸਿਆ ਹੈ।

**ਮਾਣਸ ਜਨਮੁ, ਪੁੰਨਿ ਪਾਈਆ ਰਾਮ ॥ ਮਾਣਸ ਜਨਮੁ ਵਡਪੁੰਨੇ ਪਾਇਆ, ਦੇਹ ਸੁ ਕੰਚਨ ਚੰਗੜੀਆ ॥ ਗੁਰਮੁਖਿ ਰੰਗੁ ਚਲੂਲਾ ਪਾਵੈ, ਹਰਿ ਹਰਿ ਹਰਿ ਨਵਰੰਗੜੀਆ॥ ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ, ਹਰਿ ਹਰਿ ਨਾਮਿ ਸੁਹਾਵੀਆ ॥ ਵਡਭਾਗੀ ਪਾਈ ਨਾਮੁ ਸਖਾਈ, ਜਨ ਨਾਨਕ ਰਾਮਿ ਉਪਾਈਆ ॥੧॥ ਦੇਹ ਪਾਵਉ ਜੀਨੁ, ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ, ਬਿਖਮੁ ਭੁਇਅੰਗਾ ਰਾਮ ॥ ਬਿਖਮੁ ਭੁਇਅੰਗਾ ਅਨਤ ਤਰੰਗਾ, ਗੁਰਮੁਖਿ ਪਾਰਿ ਲੰਘਾਏ ॥ ਹਰਿ ਬੋਹਥਿ ਵਡਭਾਗੀ ਲੰਘੈ, ਗੁਰੁ ਖੇਵਟੁ ਸਬਦਿ ਤਰਾਏ ॥ ਅਨਦਿਨੁ, ਹਰਿ ਰੰਗਿ ਹਰਿ ਗੁਣ ਗਾਵੈ, ਹਰਿ ਰੰਗੀ ਹਰਿ ਰੰਗਾ ॥ ਜਨ ਨਾਨਕ ਨਿਰਬਾਣ ਪਦੁ ਪਾਇਆ, ਹਰਿ ਉਤਮੁ ਹਰਿ ਪਦੁ ਚੰਗਾ ॥੨॥**

**ਪਦ ਅਰਥ** : ਦੇਹ-ਦੇਹੀ, ਕਾਇਆ । ਤੇਜਣਿ-ਘੋੜੀ । ਉਪਾਈਆ-ਪੈਦਾ ਕੀਤੀ ਹੈ । ਧੰਨੁ-ਧੰਨਤਾ ਯੋਗ । ਪੁੰਨਿ-ਸ਼ੁਭ ਕਰਮਾਂ ਕਰਕੇ । ਪਾਈਆ-ਪਾਈ ਹੈ । ਕੰਚਨ-ਸੋਨੇ (ਵਰਗੀ) । ਚੰਗੜੀਆ-ਚੰਗੀ । ਚਲੂਲਾ-ਗੂੜ੍ਹਾ ਲਾਲ । ਨਵ ਰੰਗੜੀਆ-ਨਵੇਂ ਰੰਗ ਨਾਲ ਰੰਗੀ ਹੋਈ । ਬਾਂਕੀ-ਸੋਹਣੀ । ਜਿਤੁ-ਜਿਸ ਕਰਕੇ । ਜਾਪੀ-ਜਪਿਆ ਜਾਂਦਾ ਹੈ । ਸੁਹਾਵੀਆ-ਸ਼ੋਭਨੀਕ । ਵਡਭਾਗੀ-ਵੱਡੇ ਭਾਗਾਂ ਨਾਲ। ਸਖਾਈ-ਸਾਥੀ ।

**ਅਰਥ** : (ਹੇ ਭਾਈ ! ਇਹ) ਦੇਹੀ ਘੋੜੀ (ਸਮਾਨ) ਹੈ ਜੋ ਹਰੀ ਨੇ ਪੈਦਾ ਕੀਤੀ ਹੈ । ਮਨੁੱਖਾ ਜਨਮ ਧੰਨਤਾ ਯੋਗ ਹੈ (ਜੋ) ਪੁੰਨ (ਸ਼ੁਭ ਕਰਮਾਂ) ਕਰਕੇ ਪਾਇਆ ਹੈ । ਮਨੁੱਖਾ ਜਨਮ ਵੱਡੇ ਪੁੰਨ (ਕਰਮਾਂ) ਕਰਕੇ ਪਾਇਆ, (ਸੋ ਇਹ) ਦੇਹੀ ਸੋਨੇ ਵਾਂਗ (ਸੁੰਦਰ ਅਤੇ) ਚੰਗੀ (ਕੀਮਤੀ) ਹੈ । (ਜੋ ਦੇਹੀ) ਗੁਰੂ ਦੁਆਰਾ (ਪ੍ਰੇਮ ਰੂਪੀ) ਗੂੜ੍ਹਾ ਰੰਗ ਪ੍ਰਾਪਤ ਕਰ ਲਵੇ, ਉਹ ਹਰੀ (ਦਾ ਨਾਮ ਜਪ ਕੇ) ਨਵੇਂ ਰੰਗ ਨਾਲ ਰੰਗੀ ਜਾਂਦੀ ਹੈ । ਇਹ ਦੇਹੀ (ਬਹੁਤ) ਸੋਹਣੀ ਹੈ ਜਿਸ ਕਰਕੇ ਹਰੀ ਜਪਿਆ ਜਾਂਦਾ ਹੈ (ਅਤੇ) ਹਰੀ ਦੇ ਨਾਮ ਨਾਲ (ਇਹ) ਸ਼ੋਭਨੀਕ (ਸੋਹਣੀ) ਬਣਦੀ ਹੈ । ਦਾਸ ਨਾਨਕ (ਆਖਦਾ ਹੈ ਕਿ) ਪਰਮਾਤਮਾ ਨੇ (ਕਾਇਆ ਬਣਾਈ ਹੈ ਅਤੇ) ਵੱਡੇ ਭਾਗਾਂ ਨਾਲ (ਮਨੁੱਖਾ ਦੇਹੀ) ਪਾਈਦੀ ਹੈ, (ਇਸ ਦੀ ਪ੍ਰਭੁਤਾ ਤਾਂ ਬਣਦੀ ਹੈ, ਜੇ ਇਹ) ਨਾਮ ਨੂੰ (ਆਪਣਾ) ਸਾਥੀ (ਬਣਾ ਲਵੇ) ।੧।

(ਹੇ ਭਾਈ ! ਹਰੀ ਨੂੰ) ਚੰਗਾ ਸਮਝ ਕੇ (ਦ੍ਰਿੜ੍ਹ ਕਰਨ ਵਾਲੀ ਸਿਖਿਆ ਮੈਂ) ਦੇਹ (ਰੂਪੀ ਘੋੜੀ ਉਤੇ) ਕਾਠੀ ਪਾਂਦਾ ਹਾਂ, (ਤਾਂ ਜੋ ਇਸ ਘੋੜੀ ਉਤੇ) ਚੜ੍ਹ ਕੇ (ਭਾਵ ਇਸ ਦੁਆਰਾ ਨਾਮ ਜਪ ਕੇ) ਔਖੇ ਤਰੇ ਜਾਣ ਵਾਲੇ ਸੰਸਾਰ ਸਾਗਰ ਤੋਂ ਪਾਰ ਲੰਘ ਜਾਵਾਂ । ਔਖੇ ਸੰਸਾਰ ਸਾਗਰ ਤੋਂ ਜਿਸ ਦੀਆਂ ਅਨੇਕਾਂ ਲਹਿਰਾਂ ਹਨ, ਤਰਨਾ ਔਖਾ ਹੈ, (ਪਰ) ਗੁਰੂ (ਭਵਜਲ ਸੰਸਾਰ ਤੋਂ) ਪਾਰ ਲੰਘਾ ਸਕਦਾ ਹੈ । (ਕੋਈ) ਵੱਡੇ ਭਾਗਾਂ ਵਾਲਾ (ਜੀਵ) ਹਰੀ (ਨਾਮ ਦੇ) ਜਹਾਜ਼ ਤੇ ਚੜ੍ਹ ਕੇ (ਸੰਸਾਰ ਸਾਗਰ ਤੋਂ ਪਾਰ) ਲੰਘਦਾ ਹੈ (ਅਤੇ) ਗੁਰੂ (ਰੂਪੀ) ਮਲਾਹ (ਉਸ ਨੂੰ ਆਪਣੇ) ਸ਼ਬਦ ਦੁਆਰਾ ਤਾਰਦਾ ਹੈ । (ਜੋ ਇਸ ਜਹਾਜ਼ ਤੇ

ਚੜ੍ਹਦਾ ਹੈ ਉਹ) ਦਿਨ ਰਾਤ ਹਰੀ ਦੇ (ਨਾਮ) ਰੰਗ ਵਿੱਚ (ਟਿੱਕ ਕੇ) ਹਰੀ ਦੇ ਗੁਣ ਗਾਉਂਦਾ ਹੈ (ਉਹ) ਹਰੀ ਦੇ (ਨਾਮ) ਰੰਗ ਵਿੱਚ (ਰੰਗਿਆ ਹੋਇਆ ਹਰੀ) ਦੇ ਰੰਗ ਵਾਲਾ (ਬਣ ਜਾਂਦਾ ਹੈ)। ਦਾਸ ਨਾਨਕ (ਆਖਦਾ ਹੈ ਕਿ ਅਜਿਹੀ ਦੇਹੀ ਨੇ) ਉਤਮ ਹਰੀ ਦਾ ਵਾਸ਼ਨਾ ਤੋਂ ਰਹਿਤ ਉਤਮ ਪਦ ਪਾਇਆ ਹੈ (ਜੋ ਸਭ ਤੋਂ) ਚੰਗਾ ਪਦ (ਦਰਜਾ) ਹੈ ।੨।

**ਕੜੀਆਲੁ ਮੁਖੇ, ਗੁਰਿ ਗਿਆਨੁ ਦ੍ਰਿੜਾਇਆ ਰਾਮ ॥ ਤਨਿ ਪ੍ਰੇਮੁ, ਹਰਿ ਚਾਬਕੁ ਲਾਇਆ ਰਾਮ ॥ ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ, ਮਨੁ ਜਿਣੈ ਗੁਰਮੁਖਿ ਜੀਤਿਆ ॥ ਅਘੜੋ ਘੜਾਵੈ ਸਬਦੁ ਪਾਵੈ, ਅਪਿਉ ਹਰਿ ਰਸੁ ਪੀਤਿਆ ॥ ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ, ਹਰਿ ਰੰਗੁ ਤੁਰੀ ਚੜਾਇਆ ॥ ਮਹਾ ਮਾਰਗੁ ਪੰਥੁ ਬਿਖੜਾ, ਜਨ ਨਾਨਕ ਪਾਰਿ ਲੰਘਾਇਆ ॥੩॥ ਘੋੜੀ ਤੇਜਣਿ ਦੇਹ, ਰਾਮਿ ਉਪਾਈਆ ਰਾਮੁ ॥ ਜਿਤੁ ਹਰਿਪ੍ਰਭੁ ਜਾਪੈ, ਸਾ ਧਨੁ ਧੰਨੁ ਤੁਖਾਈਆ ਰਾਮ ॥ ਜਿਤੁ ਹਰਿਪ੍ਰਭੁ ਜਾਪੈ ਸਾ ਧੰਨੁ ਸਾਬਾਸੈ, ਧੁਰਿ ਪਾਇਆ ਕਿਰਤੁ ਜੁੜੰਦਾ ॥ ਚੜਿ ਦੇਹੜਿ ਘੋੜੀ ਬਿਖਮੁ ਲਘਾਏ, ਮਿਲੁ ਗੁਰਮੁਖਿ ਪਰਮਾਨੰਦਾ ॥ ਹਰਿ ਹਰਿ ਕਾਜੁ ਰਚਾਇਆ ਪੂਰੈ, ਮਿਲਿ ਸੰਤ ਜਨਾ ਜੰਞ ਆਈ ॥ ਜਨ ਨਾਨਕ, ਹਰਿ ਵਰੁ ਪਾਇਆ ਮੰਗਲੁ, ਮਿਲਿ ਸੰਤ ਜਨਾ ਵਾਧਾਈ ॥੪॥੧॥੫॥**

**ਪਦ ਅਰਥ** : ਕੜੀਆਲੁ-ਲਗ਼ਾਮ । ਮੁਖੇ-ਮੂੰਹ ਵਿੱਚ । ਤਨਿ ਪ੍ਰੇਮੁ-ਸਰੀਰ (ਭਾਵ ਹਿਰਦੇ) ਵਿੱਚ ਪ੍ਰੇਮ ਹੈ । ਚਾਬਕੁ-ਘੋੜੇ ਨੂੰ ਮਾਰਨ ਵਾਲੀ ਛੜੀ । ਅਘੜੋ-ਅਨ ਘੜਿਆ (ਅੜੀਅਲ) । ਘੜਾਵੈ-ਘੜਾਉਂਦਾ ਹੈ ਭਾਵ ਵਸ ਵਿੱਚ ਕਰਦਾ ਹੈ । ਅਮਿਉ-ਅੰਮ੍ਰਿਤ । ਤੁਰੀ-ਘੋੜੀ । ਪੰਥੁ-ਰਸਤਾ । ਬਿਖੜਾ-ਔਖਾ । ਜਿਤੁ-ਜਿਸ (ਕਾਇਆ ਦੀ) ਰਾਹੀਂ । ਜਾਪੈ-ਜਪਦਾ ਹੈ । ਸਾ-ਉਹ (ਵਾਹਿਗੁਰੂ) । ਸਾ-ਉਹ । ਧਨੁ ਧੰਨੁ-ਧੰਨਤਾ ਯੋਗ, ਭਾਗਾਂ ਵਾਲੀ । ਤੁਖਾਈਆ-ਘੋੜੀ । ਧੁਰਿ-ਧੁਰ (ਦਰਗਾਹ) ਤੋਂ । ਕਿਰਤੁ-ਪਿਛਲੇ ਜਨਮਾਂ ਦੇ ਸੰਸਕਾਰ । ਜੁੜੰਦਾ-ਜੁੜਦਾ, ਇਕਠਾ ਹੁੰਦਾ ਹੈ। ਦੇਹੜਿ-ਸੋਹਣੀ ਦੇਹੀ । ਬਿਖਮੁ-ਔਖਾ । ਕਾਜੁ-ਵਿਆਹ ਦਾ ਕੰਮ । ਵਰੁ-ਪਤੀ । ਮੰਗਲੁ-ਖੁਸ਼ੀ ।

**ਅਰਥ** : (ਹੇ ਭਾਈ ! ਜਿਸ ਮਨੁੱਖ ਨੂੰ) ਗੁਰੂ ਨੇ ਰਬੀ ਗਿਆਨ ਦ੍ਰਿੜ੍ਹ ਕਰਵਾ ਦਿੱਤਾ ਹੈ (ਉਸ ਨੇ ਕਾਇਆ ਰੂਪੀ ਘੋੜੀ ਦੇ) ਮੂੰਹ ਵਿੱਚ ਲਗ਼ਾਮ ਦੇ ਦਿੱਤੀ ਹੈ । (ਗੁਰੂ ਗਿਆਨ ਨੇ) ਹਿਰਦੇ ਵਿੱਚ (ਜੋ) ਪ੍ਰੇਮ (ਪੈਦਾ ਕੀਤਾ ਹੈ ਮਾਨੋ ਉਸ ਨੇ) ਨਾਮ ਦੀ ਚਾਬਕ ਲਾ ਕੇ (ਆਪਣਾ) ਮਨ ਜਿਤ ਲਿਆ ਹੈ, (ਅਤੇ) ਗੁਰਮੁਖ ਬਣ ਕੇ (ਇਹ ਜੀਵਨ) ਜਿਤਿਆ ਹੈ । (ਗੁਰਮੁਖ ਜੀਵ) ਨਾ ਘੜੇ ਜਾਣ ਵਾਲੇ (ਮਨ ਨੂੰ) ਘੜ (ਸੋਧ) ਲੈਂਦਾ ਹੈ, (ਮਨ ਨੂੰ ਸੁੰਦਰ ਬਣਾ ਲੈਂਦਾ ਹੈ) ਗੁਰੂ ਦਾ ਸ਼ਬਦ ਪ੍ਰਾਪਤ ਕਰ ਲੈਂਦਾ ਹੈ, (ਫਿਰ) ਹਰੀ ਦਾ ਅੰਮ੍ਰਿਤ (ਨਾਮ) ਰਸ ਪੀਂਦਾ ਰਹਿੰਦਾ ਹੈ । (ਜੋ) ਬਾਣੀ ਗੁਰੂ ਨੇ ਉਚਾਰੀ ਹੈ (ਉਹ) ਸੁਣ ਕੇ, ਹਰੀ ਦਾ (ਨਾਮ) ਰੰਗ (ਮਾਨੋ ਉਸ ਨੇ ਦੇਹ ਰੂਪੀ) ਘੋੜੀ ਉਤੇ ਚੜ੍ਹਾ ਲਿਆ ਹੈ, (ਭਾਵ ਕਾਇਆ ਨੂੰ ਕਾਬੂ ਕਰ

ਲਿਆ ਹੈ) । ਦਾਸ ਨਾਨਕ (ਆਖਦਾ ਹੈ ਕਿ ਮਨੁੱਖੀ ਜੀਵਨ ਦਾ) ਬਹੁਤ ਔਖਾ ਤੇ (ਲੰਮਾ) ਪੈਂਡਾ ਸੀ (ਪਰ ਗੁਰੂ ਨੇ ਕਿਰਪਾ ਕਰਕੇ ਸੰਸਾਰ ਦੀ ਔਖੀ ਘਾਟੀ ਤੋਂ) ਪਾਰ ਲੰਘਾ ਦਿੱਤਾ ਹੈ ।੩।

(ਹੇ ਭਾਈ ! ਇਹ) ਦੇਹੀ ਸੋਹਣੀ ਘੋੜੀ ਹੈ । (ਇਹ) ਪਰਮਾਤਮਾ ਨੇ ਪੈਦਾ ਕੀਤੀ ਹੈ । ਜਿਸ (ਕਾਇਆ ਘੋੜੀ) ਰਾਹੀਂ (ਮਨੁੱਖ ਹਰੀ ਦਾ ਨਾਮ) ਜਪਦਾ ਹੈ ਉਹ ਘੋੜੀ (ਕਾਇਆ) ਧੰਨਤਾ ਯੋਗ (ਭਾਗਾਂ ਵਾਲੀ) ਹੈ । ਜਿਸ (ਕਾਇਆ ਰੂਪ) ਘੋੜੀ ਰਾਹੀਂ ਹਰੀ ਪਰਮਾਤਮਾ ਜਾਣਿਆ ਜਾਂਦਾ ਹੈ ਉਹ ਧੰਨ ਹੈ, (ਉਸ ਨੂੰ) ਸਾਬਾਸ਼ ਹੈ, (ਉਸ ਨੇ ਇਹ ਫਲ) ਪਿਛਲੇ ਜਨਮ ਦੇ ਇਕੱਠੇ ਹੋਏ ਕਰਮਾਂ ਕਰਕੇ ਧੁਰ (ਦਰਗਾਹ) ਤੋਂ (ਲਿਖਿਆ ਹੋਇਆ) ਪ੍ਰਾਪਤ ਕੀਤਾ ਹੈ । (ਹੇ ਭਾਈ ! ਗੁਰੂ) ਦੇਹ ਰੂਪੀ ਘੋੜੀ ਉਤੇ ਚੜ੍ਹਾ ਕੇ ਔਖੇ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਹੈ, (ਤੂੰ ਉਸ) ਗੁਰੂ ਰਾਹੀਂ ਪਰਮ ਆਨੰਦ (ਦੇਣ ਵਾਲੇ ਪਰਮੇਸ਼ਰ ਨੂੰ) ਮਿਲ । ਪੂਰੇ (ਗੁਰੂ) ਨੇ (ਇਸ ਕਾਇਆ ਰੂਪ ਜੀਵ-ਇਸਤਰੀ ਦਾ) ਹਰੀ ਨਾਲ (ਵਿਆਹ) ਰਚਾ ਦਿੱਤਾ ਹੈ (ਅਤੇ) ਸੰਤ ਜਨਾ ਨਾਲ ਮਿਲ ਕੇ ਜੰਞ ਆ ਗਈ ਹੈ । ਦਾਸ ਨਾਨਕ (ਆਖਦਾ ਹੈ ਕਿ ਜੀਵ-ਇਸਤਰੀ ਨੇ) ਹਰੀ ਪਤੀ ਪਾ ਲਿਆ ਹੈ (ਜਿਸ ਕਰਕੇ) ਮੰਗਲਾਚਰਣ (ਹੋ ਰਿਹਾ ਹੈ, ਹਰੀ ਨੂੰ) ਮਿਲਣ ਕਰਕੇ ਸੰਤ ਜਨਾਂ ਦੀ ਵਧਾਈ (ਮਿਲ ਰਹੀ ਹੈ) ।੪।੧।੫।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਅਨੁਸਾਰ ਲਾੜੇ ਦੇ ਘੋੜੀ ਚੜ੍ਹਨ ਸਮੇਂ ਇਹ ਗੀਤ ਗਾਇਆ ਜਾਂਦਾ ਹੈ । ਇਸ ਸ਼ਬਦ ਦੀ ਧਾਰਨਾ ਉਤੇ ਹੀ ਇਹ ਦੋ ਸ਼ਬਦ ਰਚੇ ਗਏ ਹਨ । ਇਨ੍ਹਾਂ ਵਿੱਚ ਦੇਹ ਰੂਪੀ ਘੋੜੀ ਉਤੇ ਚੜ੍ਹ ਕੇ, ਸਾਧ-ਸੰਗਤ ਦੀ ਜੰਞ ਲੈ ਕੇ, ਸੰਸਾਰ ਦਾ ਬਿਖੜਾ ਰਸਤਾ ਕੱਟਣਾ ਅਤੇ ਅੰਤ ਹਰੀ ਨਾਲ ਮਿਲਾਪ ਹੋਣਾ ਦਸਿਆ ਹੈ । ਦੋਹਾਂ ਸ਼ਬਦਾਂ ਵਿੱਚ ਪਹਿਲਾਂ ਸੋਹਣੀ ਸਜੀ ਹੋਈ ਘੋੜੀ ਦੇਹੀ ਦਾ ਅਲੰਕਾਰ ਬੰਨ੍ਹਿਆ ਹੈ । ਫਿਰ ਗੁਰ-ਸ਼ਬਦ ਜਾਂ ਨਾਮ ਦੇ ਵਸੀਲੇ ਨੂੰ 'ਜੀਨੁ' ਬਣਾਇਆ । ਫਿਰ ਮਨ ਦੇ ਕਾਬੂ ਕਰਨ ਦੇ ਸਾਧਨਾਂ ਨੂੰ ਲਗਾਮ ਅਤੇ ਚਾਬਕ ਦਸ ਕੇ ਐਸੀ ਸਵਾਰੀ ਨੂੰ ਧੰਨ ਕਿਹਾ ਹੈ ਜਿਸ ਨਾਲ ਪਿਆਰੇ ਨਾਲ ਮੇਲ ਹੁੰਦਾ ਹੈ ।

ਸਿਧਾਂਤ ਇਹ ਹੈ ਕਿ ਹਰੀ ਦਾ ਨਾਮ ਜਪ ਕੇ ਦੇਹੀ ਆਪਣੇ ਵਸ ਵਿੱਚ ਆ ਜਾਂਦੀ ਹੈ। ਕਾਠੀ ਤੇ ਲਗਾਮ ਆਦਿ ਦੇਹੀ ਨੂੰ ਕਾਬੂ ਕਰਨ ਲਈ ਦ੍ਰਿਸ਼ਟਾਂਤ ਵਜੋਂ ਵਰਤੇ ਹਨ, ਅਮਲੀ ਜੀਵਨ ਦੀ ਲੋੜ ਹੈ।

**ਵਡਹੰਸੁ ਮਹਲਾ ੪ ॥ ਦੇਹ ਤੇਜਨੜੀ, ਹਰਿ ਨਵਰੰਗੀਆ ਰਾਮ ॥ ਗੁਰਗਿਆਨੁ ਗੁਰੂ ਹਰਿ ਮੰਗੀਆ ਰਾਮ ॥ ਗਿਆਨ ਮੰਗੀ ਹਰਿਕਥਾ ਚੰਗੀ, ਹਰਿਨਾਮੁ ਗਤਿ ਮਿਤਿ ਜਾਣੀਆ ॥ ਸਭੁ ਜਨਮੁ ਸਫਲਿਓ ਕੀਆ ਕਰਤੈ, ਹਰਿ ਰਾਮ ਨਾਮਿ ਵਖਾਣੀਆ ॥ ਹਰਿ ਰਾਮ ਨਾਮੁ ਸਲਾਹਿ ਹਰਿਪ੍ਰਭ, ਹਰਿ ਭਗਤਿ ਹਰਿ ਜਨ ਮੰਗੀਆ ॥ ਜਨੁ ਕਹੈ ਨਾਨਕੁ ਸੁਣਹੁ ਸੰਤਹੁ, ਹਰਿ ਭਗਤਿ ਗੋਵਿੰਦ ਚੰਗੀਆ ॥੧॥ ਦੇਹ ਕੰਚਨ ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥ ਜੜਿ ਨਾਮ**

**ਰਤਨੁ ਗੋਵਿੰਦ ਪਾਇਆ, ਹਰਿ ਮਿਲੇ ਹਰਿ ਗੁਣ ਸੁਖ ਘਣੇ ॥ ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ, ਵਡਭਾਗੀ ਹਰਿ ਰੰਗ ਹਰਿ ਬਣੇ ॥ ਹਰਿ ਮਿਲੇ ਸੁਆਮੀ ਅੰਤਰਜਾਮੀ, ਹਰਿ ਨਵਤਨ ਹਰਿ ਨਵਰੰਗੀਆ ॥ ਨਾਨਕ ਵਖਾਣੈ ਨਾਮੁ ਜਾਣੈ, ਹਰਿਨਾਮੁ ਹਰਿਪ੍ਰਭੁ ਮੰਗੀਆ ॥੨॥**

**ਪਦ ਅਰਥ** : ਤੇਜਨੜੀ-ਸੋਹਣੀ ਘੋੜੀ । ਨਵਰੰਗੀਆ-ਨਵੇਂ ਰੰਗ ਵਾਲੀ । ਮੰਗੀਆ-ਮੰਗਦੀ ਹੈ। ਗਤਿ ਮਿਤਿ-ਗਤੀ (ਮੁਕਤੀ) ਦੀ ਮਿਤਿ (ਮਰਯਾਦਾ) । ਕਰਤੈ-ਕਰਤਾ (ਪੁਰਖ) ਨੇ । ਰਾਮ ਨਾਮਿ-ਰਾਮ ਨਾਮ ਦੁਆਰਾ । ਵਖਾਣੀਆ-ਉਚਾਰਦੀ ਹੈ । ਸਲਾਹਿ-ਸਲਾਹ ਕੇ । ਜੀਨੁ-ਕਾਠੀ । ਸੁਵਿਨਾ-ਸੋਨੇ ਦੀ । ਜੜਿ-ਜੜ੍ਹ ਕੇ । ਰਤੰਨਾ-ਰਤਨ । ਘਣੇ-ਬਹੁਤ । ਵਡਭਾਗੀ-(ਪੜਨਾਂਵ) ਵੱਡੇ ਭਾਗਾਂ ਵਾਲਾ ।

**ਅਰਥ** : (ਹੇ ਭਾਈ ! ਇਹ) ਦੇਹ ਰੂਪੀ ਸੋਹਣੀ ਘੋੜੀ ਹੈ (ਜੋ) ਹਰੀ ਦੇ (ਪ੍ਰੇਮ ਕਰਕੇ) ਨਵੇਂ (ਰੰਗ ਵਿੱਚ) ਰੰਗੀ ਰਹਿੰਦੀ ਹੈ । (ਇਹ) ਗੁਰੂ ਪਾਸੋਂ ਹਰੀ ਦਾ ਗਿਆਨ ਮੰਗਦੀ ਹੈ । (ਇਸ ਨੇ ਗੁਰੂ ਪਾਸੋਂ) ਗਿਆਨ ਦੀ (ਮੰਗ), ਹਰੀ ਦੀ ਕਥਾ (ਜੋ) ਚੰਗੀ ਹੈ (ਉਹ ਮੰਗੀ ਹੈ) । (ਇਸ ਲਈ ਹੁਣ ਇਹ) ਹਰੀ ਦਾ ਨਾਮ (ਜਪਦੀ ਹੈ, ਕਿਉਂਕਿ ਇਸ ਨੇ) ਮੁਕਤੀ ਦੀ ਮਰਯਾਦਾ ਜਾਣ ਲਈ ਹੈ । ਕਰਤਾ (ਪੁਰਖ) ਨੇ (ਇਸ ਦਾ) ਸਾਰਾ ਜਨਮ ਸਫਲਾ ਕਰ ਦਿੱਤਾ (ਅਤੇ ਹੁਣ ਇਹ) ਹਰੀ ਦੇ ਰਾਮ ਨਾਮ ਦੁਆਰਾ (ਪ੍ਰਭੂ ਦੀ ਸਿਫਤਿ) ਉਚਾਰਦੀ ਰਹਿੰਦੀ ਹੈ । ਹਰੀ ਦਾ ਰਾਮ-ਨਾਮ ਸਲਾਹ ਕੇ, ਹਰੀ ਪ੍ਰਭੂ ਦੀ (ਸਿਫਤਿ ਕਰਕੇ) ਹਰੀ ਦਾ (ਜੋ) ਜਨ ਹੈ (ਉਸ ਨੇ) ਹਰੀ ਦੀ ਭਗਤੀ ਮੰਗੀ ਹੈ । ਦਾਸ ਨਾਨਕ ਆਖਦਾ ਹੈ ਕਿ ਹੇ ਸੰਤੋ ! ਸੁਣੋ ਹਰੀ ਗੋਵਿੰਦ ਦੀ ਭਗਤੀ (ਕਰੋ ਜੋ ਦੇਹ ਰੂਪੀ ਘੋੜੀ ਲਈ ਸਭ ਤੋਂ) ਚੰਗੀ (ਵਸਤੂ ਹੈ) ।੧।

(ਇਹ) ਦੇਹ ਰੂਪੀ (ਘੋੜੀ ਮਾਨੋ) ਸੋਨੇ (ਸਮਾਨ ਕੀਮਤੀ ਹੈ, ਇਸ ਉਤੇ) ਸੋਨੇ ਦੀ ਕਾਠੀ (ਪਾਈ ਹੋਈ ਹੈ ਜਿਸ ਤੇ) ਹਰੀ ਨਾਮ ਰੂਪੀ ਰਤਨ ਜੜ੍ਹ ਕੇ (ਸੁੰਦਰ ਬਣਾਈ ਹੋਈ ਹੈ) । (ਜਿਸ ਨੇ) ਪਰਮਾਤਮਾ ਦਾ ਨਾਮ ਰੂਪੀ ਰਤਨ ਜੜ੍ਹ ਕੇ ਪਾ ਲਿਆ ਹੈ (ਉਸ ਨੂੰ ਮਾਨੋ) ਪਰਮਾਤਮਾ ਮਿਲ ਪਏ, ਹਰੀ ਦੇ ਗੁਣ (ਮਿਲਣ ਕਰਕੇ ਉਸ ਨੂੰ) ਬਹੁਤ ਸੁਖ (ਮਿਲ ਗਏ) । (ਜਿਸ ਨੇ) ਗੁਰੂ ਦਾ ਸ਼ਬਦ ਪਾ ਲਿਆ (ਉਸ ਨੇ) ਹਰੀ ਦਾ ਨਾਮ ਸਿਮਰਨ ਕੀਤਾ, ਵਡਭਾਗੀ (ਉਹ ਮਨੁੱਖ ਹਨ ਜਿਨ੍ਹਾਂ ਨੂੰ ਹਰੀ ਦਾ) ਪ੍ਰੇਮ (ਪ੍ਰਾਪਤ ਹੋ ਗਿਆ ਅਤੇ ਉਹ) ਹਰੀ ਦੇ ਬਣ ਗਏ । (ਉਨ੍ਹਾਂ ਨੂੰ) ਮਾਲਕ ਹਰੀ, ਅੰਤਰਜਾਮੀ (ਜੋ) ਸਦਾ ਨਵੇਂ ਤੋਂ ਨਵੇਂ ਰੰਗ ਵਾਲੇ ਹਨ, ਮਿਲ ਪਏ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ (ਜੋ) ਨਾਮ ਨੂੰ ਜਾਣ ਲੈਂਦਾ ਹੈ, (ਭਾਵ ਨਾਮ ਨਾਲ) ਸਾਂਝ ਪਾ ਲੈਂਦਾ ਹੈ, ਉਹ ਹਰੀ ਪ੍ਰਭੂ ਤੋਂ ਹਰੀ ਦਾ ਨਾਮ ਹੀ ਮੰਗਦਾ ਹੈ ।੨।

**ਕੜੀਆਲੁ ਮੁਖੇ, ਗੁਰਿ ਅੰਕਸੁ ਪਾਇਆ ਰਾਮ ॥ ਮਨੁ ਮੈਗਲੁ, ਗੁਰ ਸਬਦਿ ਵਸਿ ਆਇਆ ਰਾਮ ॥ ਮਨੁ ਵਸਗਤਿ ਆਇਆ ਪਰਮ ਪਦੁ ਪਾਇਆ, ਸਾਧਨ ਕੰਤਿ ਪਿਆਰੀ ॥ ਅੰਤਰਿ ਪ੍ਰੇਮੁ ਲਗਾ ਹਰਿ ਸੇਤੀ, ਘਰਿ ਸੋਹੈ ਹਰਿ ਪ੍ਰਭ ਨਾਰੀ ॥ ਹਰਿ ਰੰਗਿ ਰਾਤੀ ਸਹਜੇ ਮਾਤੀ, ਹਰਿ ਪ੍ਰਭੁ ਹਰਿ ਹਰਿ ਪਾਇਆ ॥ ਨਾਨਕ ਜਨੁ ਹਰਿ**

**ਦਾਸੁ ਕਹਤ ਹੈ, ਵਡਭਾਗੀ ਹਰਿ ਹਰਿ ਧਿਆਇਆ ॥੩॥ ਦੇਹ ਘੋੜੀ ਜੀ, ਜਿਤੁ ਹਰਿ ਪਾਇਆ ਰਾਮ ॥ ਮਿਲਿ ਸਤਿਗੁਰ ਜੀ, ਮੰਗਲੁ ਗਾਇਆ ਰਾਮ ॥ ਹਰਿ ਗਾਇ ਮੰਗਲੁ ਰਾਮਨਾਮਾ, ਹਰਿ ਸੇਵ ਸੇਵਕ ਸੇਵਕੀ ॥ ਪ੍ਰਭ ਜਾਇ ਪਾਵੈ ਰੰਗ ਮਹਲੀ, ਹਰਿ ਰੰਗੁ ਮਾਣੈ ਰੰਗਕੀ ॥ ਗੁਣ ਰਾਮ ਗਾਏ ਮਨਿ ਸੁਭਾਏ, ਹਰਿ ਗੁਰਮਤੀ ਮਨਿ ਧਿਆਇਆ ॥ ਜਨ ਨਾਨਕ ਹਰਿ ਕਿਰਪਾ ਧਾਰੀ, ਦੇਹ ਘੋੜੀ ਚੜਿ, ਹਰਿ ਪਾਇਆ ॥੪॥੨॥੬॥**

## ਉਚਾਰਨ ਸੇਧ

**ਫੁਟਕਲ :** 'ਸੇਵਕੀ' ਤੇ 'ਰੰਗਕੀ' ਜੁੜਤ ਪਦ ਹਨ 'ਸੇਵ ਕੀ' ਤੇ 'ਰੰਗ ਕੀ' ਪਦ ਛੇਦ ਨਹੀਂ ਕਰਨੇ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿੱਚ ਪਦ ਛੇਦ ਕੀਤੇ ਗਏ ਹਨ ।

**ਪਦ ਅਰਥ :** ਕੜੀਆਲੁ-ਲਗਾਮੁ । ਮੁਖੇ-ਮੂੰਹ ਵਿੱਚ । ਗੁਰਿ-ਗੁਰੂ ਨੇ । ਅੰਕਸੁ-ਲੋਹੇ ਦਾ ਕੁੰਡਾ । ਮੈਗਲੁ-ਹਾਥੀ । ਗੁਰਸਬਦਿ-ਗੁਰੂ ਦੇ ਸ਼ਬਦ ਰਾਹੀਂ । ਵਸਿ-ਵਸ ਵਿੱਚ । ਸਾਧਨ-ਜੀਵ ਇਸਤਰੀ । ਕੰਤਿ-ਕੰਤ (ਪਤੀ ਪਰਮੇਸ਼ਰ) ਨੇ । ਹਰਿ ਸੇਤੀ-ਹਰੀ ਦੇ ਨਾਲ। ਸੋਹੈ-ਸੋਹਣੀ ਲਗਦੀ ਹੈ । ਸੇਵਕੀ-ਸੇਵਕ ਭਾਵਨਾ ਨਾਲ । ਜਾਇ-ਜਾ ਕੇ । ਰੰਗ ਮਹਲੀ-ਆਨੰਦ ਭਰੇ ਮਹਿਲ ਵਿੱਚ । ਰੰਗਕੀ-ਰੰਗੀਲੀ । ਸੁਭਾਇ-ਪ੍ਰੇਮ ਨਾਲ ।

**ਅਰਥ :** (ਹੇ ਭਾਈ !) ਗੁਰੂ ਨੇ (ਮਨੁੱਖ ਦੀ ਦੇਹ ਰੂਪੀ ਘੋੜੀ ਦੇ ਮੂੰਹ ਵਿੱਚ) ਕੜੀਆਲ (ਲਗਾਮ) ਪਾਈ ਹੈ (ਅਤੇ ਸਿਰ ਉਤੇ) ਕੁੰਡਾ ਰਖਿਆ ਹੈ । ਮਨ (ਜੋ) ਹਾਥੀ (ਵਰਗਾ) ਸੀ, ਗੁਰੂ ਦੇ ਸ਼ਬਦ ਰਾਹੀਂ ਵਸ ਵਿੱਚ ਆਇਆ । ਮਨ ਜਦੋਂ ਵਸ ਦੀ ਹਾਲਤ ਵਿੱਚ ਆਇਆ (ਤਾਂ) ਪਰਮ ਪਦ ਪ੍ਰਾਪਤ ਕਰ ਲਿਆ, (ਇਸ ਤਰ੍ਹਾਂ) ਕੰਤ ਵਾਲੀ (ਜੀਵ) ਇਸਤਰੀ (ਕੰਤ ਨੂੰ) ਪਿਆਰੀ (ਲਗ ਗਈ) । (ਉਸ ਦੇ ਹਿਰਦੇ) ਅੰਦਰ ਹਰੀ ਨਾਲ ਪ੍ਰੇਮ ਲਗ ਗਿਆ (ਹੁਣ ਉਹ) ਇਸਤਰੀ ਹਰੀ ਪ੍ਰਭੂ ਦੇ ਘਰ (ਦਰਬਾਰ) ਵਿੱਚ ਸੋਹਣੀ ਲਗਦੀ ਹੈ । ਹਰੀ ਦੇ ਪ੍ਰੇਮ ਵਿੱਚ ਰੰਗੀ ਹੋਈ, ਸਹਜ (ਅਵਸਥਾ) ਵਿੱਚ ਮਸਤ (ਆਤਮਾ) ਹੋਈ ਨੇ ਹਰੀ ਹਰੀ (ਜਪ ਕੇ) ਹਰੀ ਪ੍ਰਭੂ ਨੂੰ ਪਾ ਲਿਆ ਹੈ । ਹਰੀ ਦਾ ਦਾਸ ਜਨ (ਇਹ) ਆਖਦਾ ਹੈ ਕਿ ਵਡੇਭਾਗਾਂ ਵਾਲੇ (ਜੀਵ ਨੇ) ਹਰੀ ਦਾ (ਨਾਮ ਸਿਮਰਿਆ ਹੈ) ।੩।

(ਹੇ ਭਾਈ !) ਦੇਹ (ਮਾਨੋ ਇਕ) ਘੋੜੀ ਹੈ ਜਿਸ ਰਾਹੀਂ ਪਰਮਾਤਮਾ ਨੂੰ ਪਾਇਆ ਜਾਂਦਾ ਹੈ । ਸਤਿਗੁਰੂ ਨੂੰ ਮਿਲ ਕੇ (ਪ੍ਰਭੂ ਦਾ) ਮੰਗਲ (ਆਤਮਿਕ ਖੁਸ਼ੀਆਂ ਵਾਲਾ ਗੀਤ) ਗਾਇਆ ਜਾਂਦਾ ਹੈ । (ਜਿਹੜਾ) ਸੇਵਕ ਸੇਵਕ-ਭਾਵਨਾ ਨਾਲ ਹਰੀ ਦੀ ਸੇਵਾ ਕਰਦਾ ਹੈ, ਹਰੀ ਦੇ ਰਾਮ ਨਾਮ ਦੀ (ਸਿਫ਼ਤ ਵਾਲਾ) ਮੰਗਲ ਗਾਉਂਦਾ ਹੈ (ਉਹ) ਪ੍ਰਭੂ ਦੇ ਆਨੰਦ ਭਰੇ ਮਹਿਲ ਵਿੱਚ ਜਾ ਪਹੁੰਚਦਾ ਹੈ (ਅਤੇ ਇਹ) ਰੰਗੀਲੀ ਦੇਹੀ ਹਰੀ ਦਾ ਪ੍ਰੇਮ ਮਾਣਦੀ ਹੈ । (ਹੇ ਭਾਈ ! ਜਗਿਆਸੂ ਨੇ) ਗੁਰੂ ਤੋਂ ਮਤਿ ਲੈ ਕੇ ਮਨ ਵਿੱਚ ਹਰੀ ਨੂੰ ਸਿਮਰਿਆ (ਉਸ ਨੇ) ਪ੍ਰੇਮ ਨਾਲ (ਆਪਣੇ) ਮਨ ਵਿੱਚ ਪਰਮਾਤਮਾ ਦੇ ਗੁਣ ਗਾਇਨ ਕੀਤੇ ।

ਦਾਸ ਨਾਨਕ(ਆਖਦਾ ਹੈ ਕਿ ਜਿਸ ਉਤੇ) ਹਰੀ ਨੇ ਕਿਰਪਾ ਕੀਤੀ (ਉਸ ਨੇ ਆਪਣੀ) ਦੇਹ ਰੂਪੀ ਘੋੜੀ ਉਤੇ ਚੜ੍ਹ ਕੇ ਪਰਮਾਤਮਾ ਨੂੰ ਪਾ ਲਿਆ ।੪।੨।੬।

## ਸਾਰੰਸ਼ ਅਤੇ ਸਿਧਾਂਤ

ਦੇਹ ਰੂਪੀ ਘੋੜੀ ਉਤੇ ਜਦੋਂ ਪ੍ਰਭੂ ਦਾ ਨਵਾ ਰੰਗ ਚੜ੍ਹ ਜਾਵੇ ਤਾਂ ਇਹ ਗੁਰੂ ਦਾ ਗਿਆਨ ਰੂਪੀ ਪਦਾਰਥ ਮੰਗਦੀ ਹੈ ਅਤੇ ਹਰੀ ਦੇ ਗੁਣ ਗਾਉਂਦੀ ਹੈ । ਦੂਜੇ ਛੰਤ ਵਿੱਚ ਦੇਹ ਨੂੰ ਸੋਨੇ ਵਰਗੀ ''ਦੇਹ ਕੰਚਨ ਵੇ ਵੰਨੀਆ'' ਦਸ ਕੇ ਜਗਿਆਸੂ ਨੂੰ ਨਾਮ ਜਪਣ ਲਈ ਚੇਤੰਨ ਕੀਤਾ ਹੈ । ਅਸਲ ਵਿੱਚ ਘੋੜੀ ਨੂੰ ਕੇਵਲ ਬਾਹਰਲੇ ਹਾਰ-ਸ਼ਿੰਗਾਰ ਨਾਲ ਨਹੀਂ ਸੰਵਾਰਨਾ ਸਗੋਂ ਇਸ ਨੂੰ ਸ਼ੁਭ ਗੁਣਾਂ ਦੀ ਪ੍ਰੇਰਨਾ ਦੇਣੀ ਹੈ ਤਾਂ ਜੋ ਇਹ ਮਨੁੱਖਾ ਜੀਵਨ ਦੇ ਟੀਚੇ ਨੂੰ ਸਫਲ ਬਣਾਉਣ ਵਿੱਚ ਸਹਾਇਕ ਹੋ ਸਕੇ ।

ਚੌਥੇ ਅੰਕ ਵਿੱਚ ਦਸਿਆ ਹੈ ਕਿ ਜਿਸ ਕੰਚਨਵੰਨੀ ਦੇਹੀ ਨੇ ਹਰੀ ਪਾ ਲਿਆ ਹੈ, ਉਸ ਨੇ ਸਤਿਗੁਰੂ ਨਾਲ ਮਿਲ ਕੇ ਹਰੀ ਦਾ ਮੰਗਲ ਗਾਇਨ ਕੀਤਾ ਹੈ । ਮਨ ਤਾਂ ਹਰ ਵੇਲੇ ਬੁਰਿਆਈਆਂ ਲੋਚਦਾ ਹੈ, ਇਸ ਲਈ ਇਸ ਦੇ ਆਖੇ ਲਗ ਕੇ ਦੇਹੀ ਨੂੰ ਅਖਾਜ ਪਦਾਰਥਕ ਭੋਗਾਂ ਵਿੱਚ ਖਚਿਤ ਨਹੀਂ ਕਰਨਾ ਚਾਹੀਦਾ । ਜਿਸ ਮਨੁੱਖ ਨੇ ਗੁਰੂ ਦੀ ਸਿੱਖਿਆ ਲੈ ਕੇ ਹਰੀ ਦਾ ਸਿਮਰਨ ਕੀਤਾ ਹੈ, ਉਸ ਤੇ ਮਾਨੋ ਪਰਮੇਸ਼ਰ ਦੀ ਕਿਰਪਾ ਹੋ ਗਈ ਹੈ ਅਤੇ ਉਸ ਨੇ ਦੇਹੀ ਨੂੰ ਵਿਸ਼ੇ ਭੋਗਾਂ ਤੋਂ ਬਚਾਅ ਕੇ ਨਾਮ ਸਿਮਰਨ ਵਿੱਚ ਲਾ ਕੇ ਪਵਿੱਤਰ ਤੇ ਸਫਲ ਕਰ ਲਿਆ ਹੈ ।

## ਰਾਗੁ ਵਡਹੰਸੁ ਮਹਲਾ ੫ ਛੰਤੁ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਗੁਰ ਮਿਲਿ ਲਧਾ ਜੀ, ਰਾਮੁ ਪਿਆਰਾ ਰਾਮ ॥ ਇਹੁ ਤਨੁ ਮਨੁ ਦਿਤੜਾ, ਵਾਰੋ ਵਾਰਾ ਰਾਮ ॥ ਤਨੁ ਮਨੁ ਦਿਤਾ ਭਵਜਲੁ ਜਿਤਾ, ਚੂਕੀ ਕਾਂਣਿ ਜਮਾਣੀ ॥ ਅਸਥਿਰੁ ਥੀਆ ਅੰਮ੍ਰਿਤੁ ਪੀਆ, ਰਹਿਆ ਆਵਣ ਜਾਣੀ ॥ ਸੋ ਘਰੁ ਲਧਾ ਸਹਜਿ ਸਮਧਾ[1], ਹਰਿ ਕਾ ਨਾਮੁ ਅਧਾਰਾ ॥ ਕਹੁ ਨਾਨਕ ਸੁਖਿ ਮਾਣੇ ਰਲੀਆਂ, ਗੁਰ ਪੂਰੇ ਕੰਉ ਨਮਸਕਾਰਾ ॥੧॥ ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ, ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥ ਸਚੁ ਸਬਦੁ ਧਿਆਇਆ ਮੰਗਲੁ ਗਾਇਆ, ਚੂਕੇ ਮਨਹੁ ਅਦੇਸਾ[2] ॥ ਸੋ ਪ੍ਰਭੁ ਪਾਇਆ ਕਤਹਿ ਨ ਜਾਇਆ, ਸਦਾ ਸਦਾ ਸੰਗਿ ਬੈਸਾ ॥ ਪ੍ਰਭ ਜੀ ਭਾਣਾ ਸਚਾ ਮਾਣਾ, ਪ੍ਰਭਿ ਹਰਿ ਧਨੁ ਸਹਜੇ ਦੀਤਾ ॥ ਕਹੁ ਨਾਨਕ ਤਿਸੁ ਜਨ ਬਲਿਹਾਰੀ, ਤੇਰਾ ਦਾਨੁ ਸਭਨੀ ਹੈ ਲੀਤਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂਡੜੇ, ਮਨਹੁਂ ।

**ਫੁਟਕਲ** : ੧- ਪਾਠ ਚਾਲ ਦੇ ਸੁਮੇਲ ਲਈ 'ਲੱਧਾ' ਦੇ ਨਾਲ 'ਸਮੱਧਾ' ਉਚਾਰਨਾ ਠੀਕ ਹੈ । ੨- 'ਅਦੇਸਾ' ਦਾ ਸ਼ੁੱਧ ਉਚਾਰਨ 'ਅੰਦੇਸਾ' ਕਰਨਾ ਹੀ ਉਚਿਤ ਹੈ ।

**ਪਦ ਅਰਥ** : ਵਾਰੋ ਵਾਰਾ-ਸਦਕੇ । ਚੂਕੀ-ਮੁਕ ਗਈ । ਕਾਂਣਿ-ਮੁਹਤਾਜੀ । ਜਮਾਨੀ-ਜਮਾਂ ਦੀ । ਅਸਥਿਰ-ਪੱਕਾ, ਅਡੋਲ । ਸੁਮਧਾ-ਲੀਨ ਹੋ ਗਿਆ । ਰਲੀਆ-ਖ਼ੁਸ਼ੀਆਂ । ਮੈਡੜੇ-ਮੇਰੇ । ਗੁਰਿ-ਗੁਰੂ ਨੇ । ਮੰਗਲੁ-ਜਸ । ਚੂਕੇ-ਦੂਰ ਹੋ ਗਏ । ਮਨਹੁ-ਮਨ ਤੋਂ । ਅਦੇਸਾ-ਅੰਦੇਸਾ, ਚਿੰਤਾ, ਫ਼ਿਕਰ । ਕਤਹਿ-ਕਿਤੇ ਭੀ । ਬੈਸਾ-ਬੈਠਾ ਹੋਇਆ । ਭਾਣਾ-ਪਿਆਰਾ । ਮਾਣਾ-ਮਾਣ, ਆਸਰਾ । ਸਹਜੇ-ਸਹਿਜ ਸੁਭਾਵਕ ਹੀ । (ਨੋਟ- ਇਥੇ ਸਹਜ ਦਾ ਅਰਥ ਸਹਜ ਅਵਸਥਾ ਵਿੱਚ ਕਰਨਾ ਠੀਕ ਨਹੀਂ ਹੈ)। ਸਭਨੀ-ਸਭ (ਜੀਆਂ) ਨੇ।

**ਅਰਥ** : (ਹੇ ਵੀਰ ਜੀ!) ਗੁਰੂ ਨੂੰ ਮਿਲ ਕੇ (ਮੈਨੂੰ) ਪਿਆਰਾ ਰਾਮ ਲਭ ਗਿਆ ਹੈ । (ਮੈਂ ਆਪਣਾ) ਇਹ ਤਨ, ਮਨ (ਗੁਰੂ ਤੋਂ) ਸਦਕੇ ਕਰ ਦਿੱਤਾ ਹੈ । ਤਨ ਮਨ ਦਿੱਤਾ (ਤਾਂ) ਭਉਜਲ (ਜਗਤ) ਨੂੰ ਜਿਤ ਲਿਆ (ਅਤੇ) ਜਮਾਂ ਦੀ ਮੁਹਤਾਜੀ ਮੁਕ ਗਈ । (ਮੈਂ ਪ੍ਰਭੂ ਦਾ) ਅੰਮ੍ਰਿਤ (ਨਾਮ) ਪੀਤਾ (ਮਨ) ਅਡੋਲ ਹੋ ਗਿਆ, ਆਉਣਾ ਜਾਣਾ (ਜਨਮ ਮਰਨ ਦਾ ਗੇੜ) ਖ਼ਤਮ ਹੋ ਗਿਆ । (ਪ੍ਰਭੂ) ਦਾ ਦਰ (ਘਰ) ਲੱਭ ਪਿਆ (ਤੇ) ਸਹਜ (ਅਵਸਥਾ) ਵਿੱਚ ਲੀਨ ਹੋ ਗਿਆ, ਹਰੀ ਦਾ ਨਾਮ (ਮੇਰਾ ਜੀਵਨ) ਆਧਾਰ (ਬਣ ਗਿਆ) । ਨਾਨਕ ਆਖਦਾ ਹੈ (ਕਿ ਮੇਰਾ ਮਨ ਆਤਮਿਕ) ਸੁਖ ਵਿੱਚ ਖ਼ੁਸ਼ੀਆਂ ਮਾਣ ਰਿਹਾ ਹੈ (ਇਸ ਲਈ) ਪੂਰੇ ਗੁਰੂ ਨੂੰ (ਮੇਰੀ ਸਦਾ) ਨਮਸਕਾਰ ਹੈ ।੧।

ਹੇ ਮੇਰੇ ਸੱਜਣ ਮਿੱਤਰ ਜੀ! (ਤੂੰ) ਸੁਣ, ਗੁਰੂ ਨੇ ਮੈਨੂੰ ਸੱਚ ਸ਼ਬਦ ਰੂਪ ਮੰਤਰ (ਬਖ਼ਸ਼) ਦਿੱਤਾ । (ਮੈਂ ਉਸ) ਸੱਚ ਰੂਪ ਸ਼ਬਦ ਨੂੰ ਸਿਮਰਿਆ (ਤੇ ਪ੍ਰਭੂ ਦਾ) ਜਸ ਗਾਇਨ ਕੀਤਾ । (ਮੇਰੇ ਮਨ ਵਿੱਚੋਂ (ਸਾਰੇ) ਅੰਦੇਸੇ (ਫ਼ਿਕਰ) ਦੂਰ ਹੋ ਗਏ । ਉਹ ਪ੍ਰਭੂ (ਮੈਂ) ਪਾ ਲਿਆ (ਜੋ ਮੈਨੂੰ ਛੱਡ ਕੇ) ਕਿਤੇ ਨਹੀਂ ਜਾਂਦਾ, ਸਦਾ ਹੀ (ਮੇਰੇ ਪਾਸ) ਬੈਠਾ ਹੋਇਆ ਹੈ । (ਜੋ) ਪ੍ਰਭੂ ਜੀ ਨੂੰ ਪਿਆਰਾ ਲਗ ਗਿਆ (ਉਸ ਨੂੰ) ਸੱਚਾ ਮਾਣ (ਪ੍ਰਾਪਤ ਹੋ ਗਿਆ ਅਤੇ) ਪ੍ਰਭੂ ਨੇ ਸਹਜ ਸੁਭਾਵਿਕ ਹੀ (ਉਸਨੂੰ) ਹਰੀ ਦਾ (ਨਾਮ) ਦਿੱਤਾ। ਨਾਨਕ ਆਖ (ਮੈਂ) ਉਸ ਸੇਵਕ ਤੋਂ ਸਦਕੇ ਹਾਂ (ਜਿਸ ਤੋਂ) ਤੇਰਾ (ਨਾਮ ਰੂਪੀ) ਦਾਨ ਸਭ (ਜੀਆਂ) ਨੇ ਲਿਤਾ ਹੈ ।੨।

**ਤਉ ਭਾਣਾ, ਤਾਂ ਤ੍ਰਿਪਤਿ ਅਘਾਏ ਰਾਮ ॥ ਮਨੁ ਥੀਆ ਠੰਢਾ, ਸਭ ਤ੍ਰਿਸਨ ਬੁਝਾਏ ਰਾਮ ॥ ਮਨੁ ਥੀਆ ਠੰਢਾ ਚੂਕੀ ਡੰਝਾ, ਪਾਇਆ ਬਹੁਤੁ ਖਜਾਨਾ ॥ ਸਿਖ ਸੇਵਕ ਸਭਿ ਭੁੰਚਣ ਲਗੇ, ਹੰਉ ਸਤਗੁਰ ਕੈ ਕੁਰਬਾਨਾ ॥ ਨਿਰਭਉ ਭਏ ਖਸਮ ਰੰਗਿ ਰਾਤੇ, ਜਮ ਕੀ ਤ੍ਰਾਸ ਬੁਝਾਏ ॥ ਨਾਨਕ ਦਾਸੁ ਸਦਾ ਸੰਗਿ ਸੇਵਕੁ, ਤੇਰੀ ਭਗਤਿ ਕਰੰਉ ਲਿਵ ਲਾਏ ॥ ੩ ॥ ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ, ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ, ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ, ਬਖਸਿ ਲੀਆ ਖਿਨ ਮਾਹੀ ॥ ਨਉ ਨਿਧਿ ਪਾਈ ਵਜੀ ਵਾਧਾਈ, ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ ਘਰਿ ਪਾਇਆ, ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਕਰਉਂ, ਸਾਲਾਹੀਂ, ਮਾਹੀਂ ।

**ਪਦ ਅਰਥ** : ਤਉ ਭਾਣਾ-ਤੈਨੂੰ ਚੰਗਾ ਲਗਾ । ਤ੍ਰਿਪਤਿ ਅਘਾਏ-ਪੂਰੀ ਤਰ੍ਹਾਂ ਰਜ ਗਏ । ਚੂਕੀ-ਦੂਰੀ ਹੋ ਗਈ । ਡੰਝਾ-ਨਾ ਮੁੱਕਣ ਵਾਲੀ ਪਿਆਸ । ਭੁੰਚਣ ਲਾਗੇ-ਖਾਣ ਲਗ ਪਏ । ਤ੍ਰਾਸ-ਡਰ । ਬੁਝਾਏ-ਮਿਟਾ ਦਿੱਤੇ । ਕਰੰਉ-ਮੈਂ ਕਰਾਂ । ਲਿਵ ਲਾਏ-ਲਿਵ ਲਾ ਕੇ, ਸੁਰਤਿ ਜੋੜ ਕੇ ।੩। ਮਨਸਾ-ਮਨ ਦੀ ਖ਼ਾਹਿਸ਼ । ਕਿਤੁ ਮੁਖਿ-ਕਿਸ ਮੂੰਹ ਨਾਲ । ਸਾਲਾਹੀ-ਮੈਂ ਸਲਾਹਵਾਂ, ਸਿਫਤ ਕਰਾਂ । ਖਿਨ ਮਾਹੀ-ਛਿਨ ਵਿੱਚ । ਵਾਜੇ-ਵਜ ਪਏ । ਅਨਹਦ ਤੂਰੇ-ਬਿਨ ਵਜਾਇਆਂ ਵਜਣ ਵਾਲੇ ਆਤਮਿਕ ਖੁਸ਼ੀ ਦੇ ਵਾਜੇ । ਲਾਥੇ-ਲਹਿ ਗਏ, ਦੂਰ ਹੋ ਗਏ । ਵਿਸੂਰੇ-ਝੋਰੇ ।

**ਅਰਥ** : (ਹੇ ਪ੍ਰਭੂ !) ਤੈਨੂੰ ਚੰਗਾ ਲਗਾ ਤਾਂ (ਅਸੀਂ) ਪੂਰੀ ਤਰ੍ਹਾਂ ਰਜ ਗਏ । ਮਨ ਠੰਢਾ (ਸ਼ਾਂਤ) ਹੋ ਗਿਆ, ਸਾਰੀ ਤ੍ਰਿਸ਼ਨਾ ਬੁਝ ਗਈ । ਮਨ (ਜਦੋਂ) ਸ਼ਾਂਤ ਹੋ ਗਿਆ, (ਤ੍ਰਿਸ਼ਨਾ ਰੂਪੀ) ਤ੍ਰੇਹ ਦੂਰ ਹੋ ਗਈ ਅਤੇ ਨਾਮ ਰੂਪੀ) ਬਹੁਤ (ਵੱਡਾ) ਖ਼ਜ਼ਾਨਾ ਪਾ ਲਿਆ । ਸਾਰੇ ਸੇਵਕ (ਰਜ ਰਜ ਕੇ) ਖਾਣ ਲਗ ਪਏ, ਮੈਂ (ਆਪਣੇ) ਸਤਿਗੁਰੂ ਤੋਂ ਸਦਕੇ ਹਾਂ (ਜਿਸ ਦੀ ਬਖ਼ਸ਼ਿਸ਼ ਨਾਲ ਮੈਨੂੰ ਇਹ ਖ਼ਜ਼ਾਨਾ ਮਿਲਿਆ) । (ਅਸੀਂ) ਖਸਮ ਦੇ (ਨਾਮ) ਰੰਗ ਵਿੱਚ ਰਤੇ ਹੋਏ ਨਿਰਭਉ ਹੋ ਗਏ (ਅਤੇ) ਜਮ ਦਾ ਡਰ (ਆਦਿ) ਮਿਟਾਅ ਦਿੱਤੇ । (ਮੈਂ) ਦਾਸ ਨਾਨਕ (ਦੀ ਇਹ ਇੱਛਾ ਹੈ ਕਿ) ਸਦਾ (ਗੁਰੂ ਦੇ) ਸੰਗ ਵਿੱਚ (ਟਿੱਕਿਆ ਰਹਾਂ, ਤੇਰਾ) ਸੇਵਕ (ਬਣਿਆ ਰਹਾਂ ਅਤੇ) ਲਿਵ ਲਾ ਕੇ ਤੇਰੀ ਭਗਤੀ ਕਰਦਾ ਰਹਾਂ ।੩।

ਹੇ ਮੇਰੇ ਪ੍ਰਭੂ ਜੀ ! (ਮੇਰੀ) ਆਸਾ ਤੇ ਮਨਸਾ (ਕਾਮਨਾ ਸਭ) ਪੂਰੀ ਹੋ ਗਈ ਹੈ । (ਹੇ ਪ੍ਰਭੂ) ਜੀਉ ! ਮੈਂ ਗੁਣਾਂ ਤੋਂ ਹੀਣਾ ਸਾਂ (ਹੁਣ) ਸਾਰੇ ਗੁਣ ਤੇਰੇ (ਬਖ਼ਸ਼ੇ ਹੋਏ ਹੀ ਮੈਨੂੰ ਮਿਲੇ ਹਨ)। ਹੇ ਮੇਰੇ ਠਾਕੁਰ ! ਸਾਰੇ ਗੁਣ ਤੇਰੇ ਹਨ (ਮੈਂ) ਕਿਸ ਮੂੰਹ ਨਾਲ ਤੈਨੂੰ ਸਲਾਹਵਾਂ । (ਤੁਸਾਂ) ਮੇਰਾ ਗੁਣ (ਜਾਂ) ਅਵਗੁਣ ਕੁਝ ਵੀ ਨਹੀਂ ਵਿਚਾਰਿਆ, (ਸਗੋਂ) ਇਕ ਖਿਨ ਵਿੱਚ ਬਖ਼ਸ਼ ਲਿਆ । (ਮੈਂ ਨਾਮ ਰੂਪ) ਨਉਨਿਧੀ ਪਾ ਲਈ (ਮੈਨੂੰ ਸਤਿਸੰਗੀਆਂ ਤੋਂ) ਵਧਾਈ ਮਿਲਣ ਲਗ ਗਈ (ਅਤੇ) ਬਿਨਾ ਵਜਾਇਆਂ ਵਜਣ ਵਾਲੇ (ਆਤਮਿਕ ਖ਼ੁਸ਼ੀ ਦੇ) ਵਾਜੇ ਵਜ ਪਏ । ਨਾਨਕ ਆਖ ਕਿ ਮੈਂ (ਹਿਰਦੇ ਰੂਪੀ) ਘਰ ਵਿੱਚ ਹੀ ਪਤੀ (ਪਰਮੇਸ਼ਰ ਨੂੰ) ਨੂੰ ਪਾ ਲਿਆ (ਅਤੇ) ਮੇਰੇ ਸਾਰੇ ਝੋਰੇ ਦੂਰ ਹੋ ਗਏ ਜੀ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿੱਚ ਗੁਰ-ਮਹਿਮਾ ਅਤੇ ਨਾਮ-ਪ੍ਰਾਪਤੀ ਤੋਂ ਖੁਸ਼ੀਆਂ ਤੇ ਖੇੜਾ ਮਾਣਨ ਵਾਲੀ ਨਿਜੀ-ਅਵਸਥਾ ਦਾ ਵਰਣਨ ਹੈ ।

ਦੂਜੇ ਅੰਕ ਵਿੱਚ ਗੁਰ-ਮੰਤ੍ਰ ਦੇ ਅਭਿਆਸ ਨਾਲ ਪ੍ਰਾਪਤ ਹੋਈ ਸਹਜ-ਅਵਸਥਾ ਨੂੰ ਨਿਰੂਪਣ ਕੀਤਾ ਹੈ । ਤੀਜੇ ਅੰਕ ਵਿੱਚ ਨਾਮ ਦੀ ਬਰਕਤ ਨਾਲ ਤ੍ਰਿਸ਼ਨਾ ਦੀ ਤ੍ਰਿਪਤੀ ਹੋਣੀ ਦਰਸਾਈ ਹੈ ।

ਅੰਤਲੇ ਅੰਕ ਵਿੱਚ "ਸਭਿ ਗੁਣ ਤੇਰੇ ਠਾਕੁਰ ਮੇਰੇ, ਕਿਤੁ ਮੁਖਿ ਤੁਧੁ ਸਾਲਾਹੀ" ਪੰਕਤੀ ਦੁਆਰਾ ਪ੍ਰਭੂ ਦਾ ਹਾਰਦਿਕ ਧੰਨਵਾਦ ਕੀਤਾ ਹੈ ਕਿਉਂਕਿ ਨਾਮ-ਰੂਪੀ ਨਉਨਿਧਾਂ ਪ੍ਰਾਪਤ ਹੋਣ ਨਾਲ ਆਤਮਿਕ ਮੰਡਲ ਵਿੱਚ ਅਨਹਦ ਸ਼ਬਦ ਦੇ ਵਾਜੇ ਵਜ ਪਏ ਅਤੇ "ਮੇਰੇ ਲਾਥੇ ਜੀ ਸਗਲ ਵਿਸੂਰੇ" ਨਾਲ ਛੰਤ ਦੀ ਸਮਾਪਤੀ ਕੀਤੀ ਹੈ । ਇਹ ਅਵਸਥਾ ਸਾਧਾਰਨ ਸਿਖਿਆਰਥੀਆਂ ਨੂੰ ਨਹੀਂ, ਕਿਸੇ ਵਿਰਲੇ

ਗੁਰਮੁਖਿ ਨੂੰ ਪ੍ਰਾਪਤ ਹੁੰਦੀ ਹੈ ।

**ਸਲੋਕੁ ॥ ਕਿਆ ਸੁਣੇਦੋ ਕੂੜੁ, ਵੰਞਨਿ ਪਵਣ ਝੁਲਾਰਿਆ ॥ ਨਾਨਕ, ਸੁਣੀਅਰ ਤੇ ਪਰਵਾਣੁ, ਜੋ ਸੁਣੇਦੇ ਸਚੁ ਧਣੀ ॥੧॥ ਛੰਤੁ ॥ ਤਿਨ ਘੋਲਿ ਘੁਮਾਈ, ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ ਸੇ ਸਹਜਿ ਸੁਹੇਲੇ, ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥ ਸੇ ਸਹਜਿ ਸੁਹੇਲੇ ਗੁਣਹ ਅਮੋਲੇ, ਜਗਤ ਉਧਾਰਣ ਆਏ ॥ ਭੈ* ਬੋਹਿਥ ਸਾਗਰ ਪ੍ਰਭ ਚਰਣਾ, ਕੇਤੇ ਪਾਰਿ ਲੰਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ, ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸੁ ਘੋਲਿ ਘੁਮਾਈ, ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥**

**ਪਦ ਅਰਥ :** ਕਿਆ ਸੁਣੇਦੋ-(ਤੂੰ) ਕੀ ਸੁਣਦਾ ਹੈਂ?। ਕੂੜੁ-ਝੂਠ । ਵੰਞਨਿ-ਚਲੇ ਜਾਂਦੇ ਹਨ ।੧। ਛੰਤੁ ॥ ਘੋਲਿ ਘੁਮਾਈ-ਸਦਕੇ ਹਾਂ । ਸ੍ਰਵਣੀ-ਕੰਨਾਂ ਨਾਲ । ਸਹਜਿ-ਸਹਜ (ਅਡੋਲ ਅਵਸਥਾ) ਵਿੱਚ । ਸੁਹੇਲੇ-ਸੁਖੀ । ਰਸਨਾ-ਜੀਭ ਨਾਲ । ਭਣਿਆ-ਉਚਾਰਨ ਕੀਤਾ ਹੈ । ਗੁਣਹ ਅਮੋਲੇ-ਅਮੋਲਕ ਗੁਣਾਂ ਵਾਲੇ । ਉਧਾਰਣ-ਤਾਰਣ ਲਈ । ਭੈ ਬੋਹਿਥ ਸਾਗਰ-ਡਰਾਉਣਾ (ਸਮੁੰਦਰ) । ਬੋਹਿਥ-ਜਹਾਜ਼ । ਕਰੀ-ਕੀਤੀ । ਗਣਿਆ-ਗਿਣਿਆ ।

**ਅਰਥ : ਸਲੋਕੁ** - (ਹੇ ਮਨ ! ਜੋ ਪਦਾਰਥ) ਝੂਠ ਰੂਪ ਹਨ (ਇਨ੍ਹਾਂ ਬਾਰੇ ਤੂੰ ਆਪਣੇ ਕੰਨਾਂ ਨਾਲ) ਕੀ (ਗੱਲਾਂ) ਸੁਣਦਾ ਹੈਂ ? (ਇਹ ਪਦਾਰਥ) ਹਵਾ ਦੇ ਝੋਲਿਆਂ ਵਾਂਗ ਚਲੇ ਜਾਂਦੇ ਹਨ (ਭਾਵ ਨਾਸ਼ਵੰਤ ਹਨ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹੀ ਕੰਨ (ਰਬੀ ਦਰਗਾਹ ਵਿੱਚ) ਪਰਵਾਣ (ਹੁੰਦੇ ਹਨ) ਜਿਹੜੇ ਸੱਚੇ ਮਾਲਕ ਦੀ (ਸਿਫਤ ਸਾਲਾਹ) ਸੁਣਦੇ ਹਨ ।੧।

**ਛੰਤੁ** - (ਮੈਂ) ਉਹਨਾਂ (ਮਨੁੱਖਾਂ ਤੋਂ) ਸਦਕੇ ਹਾਂ ਜਿਹਨਾਂ ਨੇ (ਆਪਣੇ) ਕੰਨਾਂ ਨਾਲ ਪ੍ਰਭੂ ਦਾ (ਜਸ) ਸੁਣਿਆ ਹੈ । ਓਹ (ਮਨੁੱਖ) ਅਡੋਲ ਅਵਸਥਾ ਵਿੱਚ ਸੁਖੀ ਹੋ ਗਏ ਹਨ (ਜਿਨ੍ਹਾਂ) ਨੇ (ਆਪਣੀ)

---

*'ਭੈ-ਸਾਗਰ', 'ਬੋਹਿਥ ਪ੍ਰਭ ਚਰਣਾ' ਅਤੇ 'ਸਤਿਗੁਰ ਭੈ ਕਾ ਬੋਹਿਥਾ' ਆਦਿ ਕਈ ਸੰਕੇਤ ਗੁਰਬਾਣੀ ਵਿੱਚੋਂ ਮਿਲਦੇ ਹਨ ਪਰ 'ਭੈ ਬੋਹਿਥ, ਸਾਗਰ ਪ੍ਰਭ ਚਰਣਾ' ਵਾਲਾ ਸਰੂਪ ਕਿਸੇ ਪੰਕਤੀ ਵਿੱਚ ਉਪਲਬਧ ਨਹੀਂ ਹੈ । ਇਕ ਹੱਥ ਲਿਖਤੀ ਸਰੂਪ (ਸੰਮਤ ੧੮੪੪) ਵਿੱਚ ਇਹ ਪੰਕਤੀ ''ਭੈ ਬੋਹਿਥਾ ਸਾਧੂ ਪ੍ਰਭ ਚਰਣਾ, ਕੇਤੇ ਪਾਰਿ ਲੰਘਾਏ'' ਕਟ ਕੇ ਲਿਖੀ ਹੋਈ ਹੈ । ਸੋ ਅਜਿਹੀ ਪੰਕਤੀ ਦੇ ਅਨਵੈ ਰੂਪ ਵਿੱਚ ਅਰਥ ਕਰਨੇ ਹੀ ਯੋਗ ਹਨ ।

ਛੰਤ ਦੀ ਚਾਲ ਨੂੰ ਮੁਖ ਰਖ ਕੇ ਕਵਿਤਾ ਵਿੱਚ ਕਈ ਵਾਰੀ ਸ਼ਬਦ ਅੱਗੇ ਪਿੱਛੇ ਵੀ ਹੋ ਜਾਂਦੇ ਹਨ ਪਰ ਇਸ ਪੰਕਤੀ ਵਿੱਚ ਅਜਿਹੀ ਕੋਈ ਰੁਕਾਵਟ ਨਹੀ ਹੈ । ਜੇ ਪਾਠ 'ਭੈ ਸਾਗਰ ਬੋਹਿਥ ਪ੍ਰਭ ਚਰਣਾ' ਹੁੰਦਾ ਤਾਂ ਕੋਈ ਸ਼ੰਕਾ ਨਹੀਂ ਉਠਣੀ ਸੀ । ਹੱਥ ਲਿਖਤੀ ਪਾਵਨ ਸਰੂਪ ਤੋਂ ਉਤਾਰਾ ਕਰਨ ਸਮੇਂ ਲਿਖਾਰੀਆਂ ਤੋਂ ਕਈ ਉਕਾਈਆਂ ਹੋਈਆਂ ਹਨ ਜਿਵੇਂ ਅੱਜ ਕਲ ਛਾਪੇਖ਼ਾਨੇ ਵਾਲੇ ਸਰੂਪਾਂ ਵਿੱਚ ਕਈ ਅਸ਼ੁੱਧ ਪਾਠ ਛਪੇ ਹੋਏ ਹਨ, ਪਰ ਸ਼੍ਰੋ. ਗੁ. ਪ੍ਰ. ਕਮੇਟੀ ਇਸ ਪਾਸੇ ਕੋਈ ਵਿਸ਼ੇਸ਼ ਧਿਆਨ ਨਹੀਂ ਦੇ ਰਹੀ।

ਜੀਭ ਨਾਲ ਹਰੀ ਹਰੀ (ਨਾਮ) ਉਚਾਰਨ ਕੀਤਾ ਹੈ । ਉਹ ਸਹਜ (ਅਵਸਥਾ) ਵਿੱਚ ਸੁਖੀ ਹਨ, (ਉਹ) ਅਮੋਲਕ ਗੁਣਾਂ ਵਾਲੇ ਹਨ (ਅਤੇ) ਜਗਤ ਦਾ ਉਧਾਰ ਕਰਨ ਲਈ (ਸੰਸਾਰ ਤੇ) ਆਏ ਹਨ । ਪ੍ਰਭੂ ਦੇ ਚਰਣ ਰੂਪੀ ਜਹਾਜ਼ ਤੇ (ਚੜ੍ਹਾ) ਕੇ ਇਸ ਡਰਾਉਣੇ ਸਮੁੰਦਰ ਤੋਂ ਕਿਤਨੇ ਹੀ (ਜੀਵ ਭਾਵ ਅਨਗਿਣਤ ਲੋਕ) ਪਾਰ ਲੰਘਾ ਦਿੱਤੇ । (ਹੇ ਭਾਈ !) ਜਿਹਨਾਂ ਉਤੇ ਮੇਰੇ ਮਾਲਕ ਨੇ ਕਿਰਪਾ ਕੀਤੀ, ਉਹਨਾਂ ਦਾ (ਕਰਮਾਂ ਰੂਪੀ) ਲੇਖਾ (ਉਸਨੇ) ਨਹੀਂ ਗਿਣਿਆ । ਨਾਨਕ ਆਖ (ਕਿ ਮੈਂ) ਉਸ (ਮਨੁੱਖ) ਤੋਂ ਸਦਕੇ ਹਾਂ ਜਿਸ ਨੇ (ਆਪਣੇ) ਕੰਨਾਂ ਨਾਲ ਪ੍ਰਭੂ (ਨਾਮ ਨੂੰ) ਸੁਣਿਆ ।੧।

**ਸਲੋਕੁ ॥ ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥ ਨਾਨਕ, ਸੇ ਅਖੜੀਆਂ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥੧॥ ਛੰਤੁ ॥ ਜਿਨ੍ਹੀ ਹਰਿ ਪ੍ਰਭੁ ਡਿਠਾ, ਤਿਨ ਕੁਰਬਾਣੇ ਰਾਮ ॥ ਸੇ ਸਾਚੀ ਦਰਗਹ ਭਾਣੇ ਰਾਮ ॥ ਠਾਕੁਰਿ ਮਾਨੇ ਸੇ ਪਰਧਾਨੇ, ਹਰਿ ਸੇਤੀ ਰੰਗਿ ਰਾਤੇ ॥ ਹਰਿ ਰਸਹਿ ਅਘਾਏ ਸਹਜਿ ਸਮਾਏ, ਘਟਿ ਘਟਿ ਰਮਈਆ ਜਾਤੇ ॥ ਸੇਈ ਸਜਣ ਸੰਤ ਸੇ ਸੁਖੀਏ, ਠਾਕੁਰ ਅਪਣੇ ਭਾਣੇ ॥ ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ, ਤਿਨ ਕੈ ਸਦ ਕੁਰਬਾਣੇ ॥੨॥**

**ਪਦ ਅਰਥ** : ਲੋਇਣ-ਅੱਖਾਂ ਨਾਲ । ਲੋਈ-ਲੋਕਾਈ, (ਸ੍ਰਿਸ਼ਟੀ) । ਮੂ-ਮੈਨੂੰ । ਘਣੀ-ਬਹੁਤ । ਬਿਅੰਨਿ-ਹੋਰ । ਜਿਨੀ-ਜਿਹਨਾਂ (ਅੱਖਾਂ) ਨਾਲ । ਡਿਸੰਦੋ-ਦਿਸਦਾ ਹੈ । ਮਾ ਪਿਰੀ-ਮੇਰਾ ਪਿਆਰਾ ।੧। ਛੰਤੁ। ਪਾਣੇ-ਪਸੰਦ ਆਏ । ਠਾਕੁਰਿ-ਮਾਲਕ ਨੇ । ਮਾਨੇ-ਮੰਨੇ । ਰਸਹਿ-ਰਸ ਨਾਲ । ਅਘਾਏ-ਰਜ ਗਏ । ਜਾਤੇ-ਜਾਣੇ, ਦਰਸ਼ਨ ਕੀਤੇ ।੨।

**ਅਰਥ** : (ਮੈਂ ਆਪਣੀਆਂ) ਅੱਖਾਂ ਨਾਲ (ਸਾਰੀ) ਲੋਕਾਈ (ਇਸ ਰੰਗ ਬਰੰਗੀ ਸ੍ਰਿਸ਼ਟੀ) ਨੂੰ ਵੇਖਿਆ ਹੈ (ਪਰ) ਮੇਰੀ ਪਿਆਸ ਨਹੀਂ ਬੁਝਦੀ (ਸਗੋਂ ਹੋਰ) ਵੱਧ ਰਹੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਅੱਖਾਂ ਹੋਰ ਹਨ ਜਿਨ੍ਹਾਂ (ਅੱਖਾਂ) ਨਾਲ ਮੇਰਾ ਪਿਆਰਾ (ਪ੍ਰਭੂ) ਦਿਸਦਾ ਹੈ ।੧।

**ਛੰਤੁ** - (ਮੈਂ) ਉਹਨਾਂ (ਮਨੁੱਖਾਂ) ਤੋਂ ਸਦਕੇ ਹਾਂ ਜਿਹਨਾਂ ਨੇ (ਬਿਅੰਨ ਅੱਖਾਂ ਨਾਲ ਮੇਰੇ) ਪ੍ਰਭੂ ਨੂੰ ਵੇਖਿਆ ਹੈ, ਉਹ (ਮਨੁੱਖ) ਸੱਚੀ (ਰਬੀ) ਦਰਗਾਹ ਵਿੱਚ ਪਸੰਦ ਕੀਤੇ ਗਏ ਹਨ । ਮਾਲਕ ਨੇ (ਜਿਹੜੇ ਸੇਵਕ) ਮੰਨ ਲਏ (ਭਾਵ ਪਰਵਾਣ ਕਰ ਲਏ) ਓਹ ਮੁਖੀਏ (ਬਣ ਗਏ ਅਤੇ) ਹਰੀ ਦੇ ਨਾਲ (ਹਰੀ ਦੇ) ਪ੍ਰੇਮ ਵਿੱਚ ਰੰਗੇ ਗਏ । (ਉਹ) ਹਰੀ (ਨਾਮ ਦੇ) ਰਸ ਵਿੱਚ ਰਜ ਗਏ, ਸਹਜ (ਅਵਸਥਾ) ਵਿੱਚ ਲੀਨ ਹੋ ਗਏ, (ਉਹਨਾਂ ਨੇ) ਹਰੇਕ ਹਿਰਦੇ ਵਿੱਚ (ਸੁੰਦਰ) ਰਮਈਆ ਜੀ ਦੇ ਦਰਸ਼ਨ ਕੀਤੇ । (ਹੇ ਭਾਈ !) ਓਹੀ (ਮਨੁੱਖ) ਸੰਤ ਤੇ ਸਜਣ ਹਨ, ਓਹੀ ਸੁਖੀ ਹਨ (ਜਿਹੜੇ) ਆਪਣੇ ਮਾਲਕ ਨੂੰ ਚੰਗੇ ਲਗ ਗਏ । ਨਾਨਕ ਆਖ ਜਿਹਨਾਂ (ਮਨੁੱਖਾਂ) ਨੇ ਹਰੀ ਪਰਮਾਤਮਾ ਨੂੰ ਵੇਖਿਆ ਹੈ (ਮੈਂ) ਉਹਨਾਂ ਦੇ ਸਦਾ ਸਦਕੇ(ਜਾਂਦਾ)ਹਾਂ।੨।

**ਸਲੋਕੁ ॥ ਦੇਹ ਅੰਧਾਰੀ ਅੰਧ, ਸੁੰਞੀ ਨਾਮ ਵਿਹੂਣੀਆ ॥ ਨਾਨਕ, ਸਫਲ ਜਨੰਮੁ, ਜੈ ਘਟਿ ਵੁਠਾ ਸਚੁ ਧਣੀ ॥੧॥ ਛੰਤੁ ॥ ਤਿਨ ਖੰਨੀਐ ਵੰਞਾਂ, ਜਿਨ ਮੇਰਾ**

**ਹਰਿ ਪ੍ਰਭੁ ਡੀਠਾ ਰਾਮ ॥ ਜਨ ਚਾਖਿ ਅਘਾਣੇ, ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ ਪ੍ਰਭੂ ਤੂਠਾ, ਅਮਿਉ ਵੂਠਾ ਸੁਖ ਭਏ ॥ ਦੁਖ ਨਾਸ ਭਰਮ ਬਿਨਾਸ ਤਨ ਤੇ, ਜਪਿ ਜਗਦੀਸ ਈਸਹ ਜੈ ਜਏ ॥ ਮੋਹ ਰਹਤ ਬਿਕਾਰ ਥਾਕੇ, ਪੰਚ ਤੇ ਸੰਗੁ ਤੂਟਾ ॥ ਕਹੁ ਨਾਨਕ ਤਿਨ ਖੰਨੀਐ ਵੰਞਾਂ, ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥**

**ਪਦ ਅਰਥ** : ਦੇਹ-ਦੇਹੀ । ਅੰਧਾਰੀ-ਅੰਧਕਾਰ ਵਾਲੀ । ਅੰਧ-ਅੰਨ੍ਹੀ । ਸੁੰਞੀ-ਖ਼ਾਲੀ, ਬੇ-ਰੌਣਕੀ । ਨਾਮ ਵਿਹੂਣੀਆ-ਨਾਮ ਤੋਂ ਸਖਣੀ । ਜੈ ਘਟਿ-ਜਿਸ ਦੇ ਹਿਰਦੇ ਵਿੱਚ । ਵੁਠਾ-ਵਸ ਗਿਆ ਹੈ । ਸਚੁ ਧਣੀ-ਸਚਾ ਮਾਲਕ।੧।ਛੰਤੁ। ਖੰਨੀਐ ਵੰਞਾ-ਟੋਟੇ ਟੋਟੇ ਹੋ ਜਾਵਾਂ, ਸਦਕੇ ਜਾਵਾਂ । ਚਾਖਿ-ਚਖ ਕੇ । ਮਨਹਿ-ਮਨ ਵਿੱਚ । ਤੂਠਾ-ਪ੍ਰਸੰਨ ਹੋਇਆ । ਅਮਿਉ-ਅੰਮ੍ਰਿਤ । ਵੂਠਾ-ਵਸਿਆ । ਜਗਦੀਸ-ਜਗਤ ਦਾ ਮਾਲਕ । ਈਸਹ ਜੈ ਜਏ-ਮਾਲਕ ਦੀ ਜੈ ਜੈ ਕਾਰ ਹੋਈ । ਮੋਹ ਰਹਤ-(ਮਾਇਆ) ਮੋਹ ਤੋਂ ਰਹਿਤ ਹੋ ਗਏ । ਬਿਕਾਰ ਥਾਕੇ-(ਵਿਸ਼ੇ) ਵਿਕਾਰ ਥਕ ਗਏ (ਭਾਵ ਰਹਿ ਗਏ) । ਪੰਚ ਤੇ-ਪੰਜ (ਕਾਮ, ਕ੍ਰੋਧ ਆਦਿ) ਤੋਂ ।

**ਅਰਥ** : (ਹੇ ਭਾਈ ! ਉਹ) ਦੇਹੀ ਅੰਧਕਾਰ ਵਾਲੀ, ਵਿਚਾਰਹੀਣ ਹੈ (ਜੋ) ਨਾਮ ਤੋਂ ਸਖਣੀ (ਹੋਣ ਕਰਕੇ) ਸੁੰਞੀ ਹੈ । ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ ਮਨੁੱਖ ਦਾ) ਜਨਮ ਸਫਲ ਹੈ ਜਿਸ ਦੇ ਹਿਰਦੇ ਵਿੱਚ ਸਦਾ ਥਿਰ ਰਹਿਣ ਵਾਲਾ ਮਾਲਕ ਵਸ ਗਿਆ ਹੈ ।੧।

**ਛੰਤੁ** - (ਮੈਂ) ਉਹਨਾਂ (ਮਨੁੱਖਾਂ) ਤੋਂ ਸਦਕੇ ਜਾਵਾਂ ਜਿਹਨਾਂ ਨੇ ਹਰੀ ਪ੍ਰਭੂ ਵੇਖਿਆ ਹੈ । (ਹਰੀ ਦੇ ਸੇਵਕ) ਜਨ ਹਰੀ ਦਾ ਅੰਮ੍ਰਿਤ (ਨਾਮ ਜੋ) ਮਿੱਠਾ ਹੈ, ਚਖ ਕੇ ਰਜ ਗਏ ਹਨ । (ਜਿਹਨਾਂ ਦੇ) ਮਨ ਵਿੱਚ ਹਰੀ ਮਿੱਠਾ ਲਗ ਗਿਆ (ਜਾਣੋ) ਪ੍ਰਭੂ (ਉਹਨਾਂ ਤੇ) ਤੁਠ ਪਿਆ, (ਉਹਨਾਂ ਦੇ ਹਿਰਦੇ ਵਿੱਚ) ਅੰਮ੍ਰਿਤ ਵਸ ਗਿਆ (ਅਤੇ ਉਹਨਾਂ ਨੂੰ ਸਾਰੇ ਆਤਮਿਕ) ਸੁਖ (ਪ੍ਰਾਪਤ) ਹੋ ਗਏ । ਜਗਤ ਦੇ ਈਸ਼ਵਰ ਦਾ (ਨਾਮ) ਜਪ ਕੇ ਮਾਲਕ ਦੀ ਜੈ ਜੈ ਕਾਰ (ਆਖ ਕੇ ਉਹਨਾਂ ਦੇ ਮਨ ਤੋਂ ਸਾਰੇ) ਦੁਖ ਦੂਰ ਹੋ ਗਏ, ਸਰੀਰ ਤੋਂ ਭਰਮ ਨਾਸ਼ ਹੋ ਗਏ । (ਉਹ) ਮੋਹ ਤੋਂ ਰਹਿਤ ਹੋ ਗਏ, (ਉਹਨਾਂ ਦੇ) ਵਿਕਾਰ ਮੁੱਕ ਗਏ, ਪੰਜ (ਕਾਮ, ਕ੍ਰੋਧ ਆਦਿ) ਤੋਂ ਸੰਗ ਟੁੱਟ ਗਿਆ । ਨਾਨਕ ਆਖ (ਕਿ ਮੈਂ) ਉਹਨਾਂ ਤੋਂ ਸਦਕੇ ਜਾਵਾਂ ਜਿਹਨਾਂ ਦੇ ਹਿਰਦੇ ਵਿੱਚ ਮੇਰਾ ਪ੍ਰਭੂ ਵਸ ਗਿਆ ਹੈ ।੨।

**ਸਲੋਕੁ ॥ ਜੋ ਲੋੜੀਦੇ ਰਾਮ, ਸੇਵਕ ਸੇਈ ਕਾਂਢਿਆ ॥ ਨਾਨਕ, ਜਾਣੇ ਸਤਿ, ਸਾਂਈ ਸੰਤ ਨ ਬਾਹਰਾ ॥੧॥ ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ, ਜੋਤਿ ਮਿਲਾਨਾ ਰਾਮ ॥ ਸੰਮਾਇ ਪੂਰਨ ਪੁਰਖ ਕਰਤੇ, ਆਪਿ ਆਪਹਿ ਜਾਣੀਐ ॥ ਤਹ ਸੁੰਨਿ ਸਹਜਿ ਸਮਾਧਿ ਲਾਗੀ, ਏਕੁ ਏਕੁ ਵਖਾਣੀਐ ॥ ਆਪਿ ਗੁਪਤਾ ਆਪਿ ਮੁਕਤਾ, ਆਪਿ ਆਪੁ ਵਖਾਨਾ ॥ ਨਾਨਕ, ਭ੍ਰਮ ਭੈ ਗੁਣ ਬਿਨਾਸੇ, ਮਿਲਿ ਜਲੁ ਜਲਹਿ ਖਟਾਨਾ ॥੪॥੨॥**

**ਪਦ ਅਰਥ** : ਜੋ ਲੋੜੀਦੇ ਰਾਮ-ਜੋ ਰਾਮ ਨੂੰ ਲੋੜਦੇ (ਚਾਹੁੰਦੇ) ਹਨ । (ਨੋਟ- ਇਸ ਪੰਕਤੀ ਵਿੱਚ

'ਰਾਮ' ਪਦ ਦਾ 'ਮ' ਮੁਕਤਾ ਹੋਣ ਕਾਰਨ ਦੋਹਾਂ ਪਾਸੇ ਲਗਦਾ ਹੈ)। ਰਾਮ ਸੇਵਕ ਕਾਂਢਿਆ-ਰਾਮ ਦੇ ਸੇਵਕ ਆਖੇ ਜਾਂਦੇ ਹਨ। ਜਾਣੇ ਸਤਿ-ਸਤਿ ਕਰਕੇ ਸਮਝੇ। ਬਾਹਰਾ-ਵਖਰਾ। ਜਲਹਿ-ਜਲ (ਪਾਣੀ) ਵਿੱਚ। ਖਟਾਨਾ-ਮਿਲ ਜਾਂਦਾ ਹੈ, ਇਕ ਰੂਪ ਹੋ ਜਾਂਦਾ ਹੈ। ਜੋਤੀ-(ਸੰਤਾਂ ਦੀ) ਜੋਤਿ। ਜੋਤਿ-ਪਰਮ ਜੋਤੀ ਵਿੱਚ। ਆਪਹਿ-ਆਪ ਹੀ। ਵਖਾਣੀਐ-ਉਚਾਰਿਆ ਜਾਂਦਾ ਹੈ। ਗੁਪਤਾ-ਲੁਕਿਆ ਹੋਇਆ। ਮੁਕਤਾ-ਨਿਰਲੇਪ। ਵਖਾਨਾ-ਵਰਣਨ ਕੀਤਾ। ਬਿਨਾਸੇ-ਨਾਸ਼ ਹੋ ਗਏ।

**ਅਰਥ** : (ਹੇ ਭਾਈ !) ਜੋ ਰਾਮ ਨੂੰ ਲੋੜਦੇ ਹਨ, ਓਹੀ ਰਾਮ ਦੇ ਸੇਵਕ ਆਖੇ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰਮੁਖ ਇਹ ਗੱਲ) ਸੱਚ ਕਰਕੇ ਜਾਣਦੇ ਹਨ ਕਿ ਮਾਲਕ ਸੰਤਾਂ ਤੋਂ ਵੱਖਰਾ ਨਹੀਂ ਹੈ।੧।

**ਛੰਤੁ** - (ਜਿਵੇਂ) ਪਾਣੀ, ਪਾਣੀ ਵਿੱਚ ਮਿਲ ਕੇ ਇਕ ਰੂਪ ਹੋ ਜਾਂਦਾ ਹੈ (ਤਿਵੇਂ ਸੰਤਾਂ ਦੀ) ਜੋਤਿ (ਪਰਮਾਤਮਾ ਦੀ) ਜੋਤਿ ਵਿੱਚ ਮਿਲ ਜਾਂਦੀ ਹੈ (ਭਾਵ ਇਕਮਿਕ ਹੋ ਜਾਂਦੀ ਹੈ)। (ਜਿਹੜੇ) ਪੂਰਨ ਪੁਰਖ ਕਰਤੇ ਵਿੱਚ ਸਮਾਏ ਹੋਏ ਹਨ, ਉਹ ਆਪ ਹੀ ਆਪਣੇ ਆਪ ਨੂੰ (ਪ੍ਰਭੂ ਵਿੱਚ ਤਦਰੂਪ ਹੋਇਆ) ਜਾਣ ਲੈਂਦੇ ਹਨ। ਉਥੇ (ਉਹਨਾਂ ਦੀ) ਸਹਜ (ਅਵਸਥਾ) ਵਿੱਚ ਸਮਾਧੀ ਲਗੀ ਰਹਿੰਦੀ ਹੈ। (ਉਥੇ ਕੇਵਲ) ਇਕੋ ਇਕ ਹੀ ਉਚਾਰਿਆ ਜਾਂਦਾ ਹੈ। (ਪ੍ਰਭੂ) ਆਪ ਹੀ ਲੁਕਿਆ ਹੋਇਆ ਹੈ (ਅਤੇ ਆਪ ਮਾਇਆ ਮੋਹ ਤੋਂ) ਨਿਰਲੇਪ ਹੈ (ਅਤੇ ਉਹ) ਆਪ ਹੀ ਆਪਣੇ ਆਪ ਨੂੰ ਵਰਣਨ ਕਰ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਮਨੁੱਖਾਂ ਦੇ ਅੰਦਰੋਂ) ਭਰਮ, ਡਰ (ਅਤੇ ਰਜੋ, ਤਮੋ, ਸਤੋ ਤਿੰਨ) ਗੁਣ ਨਾਸ਼ ਹੋ ਜਾਂਦੇ ਹਨ (ਉਹ ਪਰਮਾਤਮਾ ਨਾਲ ਇਸ ਤਰ੍ਹਾਂ ਅਭੇਦ ਹੋ ਜਾਂਦੇ ਹਨ ਜਿਵੇਂ) ਪਾਣੀ ਨਾਲ ਪਾਣੀ ਮਿਲ ਕੇ ਇਕ ਰੂਪ ਹੋ ਜਾਂਦਾ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਪਿਛੇ ਨਿਰੇ ਛੰਤ ਸਨ, ਹੁਣ ਇਕ ਸਲੋਕ ਦੇ ਨਾਲ ਇਕ ਛੰਤ ਦਰਜ ਹੈ। ਕੇਂਦਰੀ ਭਾਵ ਜੋ ਸਲੋਕ ਵਿੱਚ ਹੈ ਉਸ ਦੀ ਵਿਆਖਿਆ ਛੰਤ ਦੁਆਰਾ ਕੀਤੀ ਹੈ। ਇਥੇ ਵਿਸ਼ਾ ਸੁਣਨ ਦਾ ਹੈ। ਇਕ ਸੁਣਨਾ ਪਦਾਰਥ-ਵਾਦੀ ਹੈ ਜਿਸ ਨੂੰ (ਪਵਨ ਝੁਲਾਰਿਆ) ਹਵਾ ਦੇ ਝੋਂਕਿਆਂ ਨਾਲ ਤਸ਼ਬੀਹ ਦਿੱਤੀ ਹੈ ਅਤੇ ਦੂਜਾ ਸੁਣਨਾ 'ਸਚੁ ਧਣੀ' ਦਾ ਹੈ ਜੋ 'ਸਦਾ ਵਿਗਾਸ' ਦਾ ਪ੍ਰਤੀਕ ਹੈ।

ਰੈਣ ਸਬਾਈ ਕੀਰਤਨ ਦੀ ਸਮਾਪਤੀ ਵੇਲੇ ਭਾ. ਸ. ਰਣਧੀਰ ਸਿੰਘ ਜੀ ਨਾਰੰਗਵਾਲ ਵਾਲੇ ਆਤਮਿਕ ਚਾਉ ਤੇ ਹੁਲਾਰਿਆਂ ਨਾਲ ਇਸ ਛੰਤ ਦਾ ਕੀਰਤਨ ਸੰਗਤੀ ਰੂਪ ਵਿੱਚ ਕਰਿਆ ਕਰਦੇ ਸਨ ਜਿਸ ਦੀਆਂ ਗੂੰਜਾਂ ਨਾਮ ਅਭਿਆਸੀ ਸਜਣਾਂ ਨੂੰ ਅਜ ਤਕ ਸੁਣਾਈ ਦਿੰਦੀਆਂ ਹਨ।

ਰਸਨਾ ਦੁਆਰਾ ਹਰ ਕੋਈ ਨਾਮ ਉਚਾਰਦਾ ਹੈ ਪਰ 'ਗੁਰਮੁਖਿ ਭੇਦ ਵਿਰਲਾ ਕੋ ਲਹੈ' ਵਾਲਾ ਤੱਤ 'ਸਹਜ ਸੁਹੇਲੇ' ਵਾਲੀ ਅਵਸਥਾ ਦਾ ਸੂਚਕ ਹੈ। ਮਕੈਨੀਕਲ ਰਟਨ ਅਤੇ ਸ੍ਰਵਣ ਦੀ ਕੋਈ ਕੀਮਤ ਨਹੀਂ। ਝੂਠੇ ਪਦਾਰਥਾਂ ਦੇ ਰੱਸਾਂ ਤੋਂ ਉਪਰ ਉਠੇ ਹੋਏ ਪ੍ਰਭੂ-ਪਿਆਰੇ ਹੀ ਇਸ ਰਸ-ਭਿੰਨੇ ਜਾਪ ਤੇ ਸ੍ਰਵਣ ਦਾ ਆਨੰਦ ਮਾਣਦੇ ਹਨ। ਜਿਸ ਜਗਿਆਸੂ ਨੇ ਪ੍ਰੇਮ ਨਾਲ ਨਾਮ ਸਿਮਰਿਆ ਤੇ ਸੁਣਿਆ ਹੈ ਪੰਚਮ

ਗੁਰਦੇਵ ਉਸ ਤੋਂ ਵਾਰਨੇ ਤੇ ਬਲਿਹਾਰਨੇ ਜਾਂਦੇ ਹਨ।

ਦੂਜੇ ਤੇ ਤੀਜੇ ਛੰਤ ਵਿੱਚ ਵੇਖਣ ਦਾ ਵਿਸ਼ਾ ਇਹ ਹੈ ਕਿ ਹਡ ਚਮ ਵਾਲੀਆਂ ਸਥੂਲ ਅੱਖਾਂ ਪਦਾਰਥਾਂ ਨੂੰ ਵੇਖ ਸਕਦੀਆਂ ਹਨ, ਪਰ ਇਹ ਸੂਖਮ ਤੇ ਅਰੂਪ ਨਾਮ-ਪਦਾਰਥ ਨੂੰ ਵੇਖਣ ਤੋਂ ਅਸਮਰਥ ਹਨ। ਜਿਹਨਾਂ ਨਾਮ ਭਣਿਆ ਤੇ ਸੁਣਿਆ ਹੈ, ਉਹਨਾਂ ਨੂੰ ਸਾਈਂ ਪਾਸੋਂ ਬਿਅੰਨ ਅੱਖਾਂ ਮਿਲੀਆਂ ਹਨ। ਉਹ ਮਾਨਨੀਕ ਪੁਰਸ਼ ਸਾਈਂ ਦੇ ਰੰਗ ਵਿੱਚ ਰੱਤੇ ਰਹਿੰਦੇ ਹਨ। ਆਪਣੇ ਮਾਲਕ ਨੂੰ ਭਾਉਣ ਵਾਲੇ ਜਿਹਨਾਂ ਜਗਿਆਸੂਆਂ ਦੇ ਹਿਰਦੇ ਵਿੱਚ ਪ੍ਰਭੂ ਵਸ ਰਿਹਾ ਹੈ, ਗੁਰਦੇਵ ਉਹਨਾਂ ਤੋਂ ਕੁਰਬਾਨ ਜਾਂਦੇ ਹਨ।

ਚੌਥੇ ਸਲੋਕ ਵਿੱਚ ਰਾਮ ਦੇ ਸੇਵਕ ਦਾ ਵਰਣਨ ਕੀਤਾ ਹੈ। ਜਿਵੇਂ ਜਲ, ਜਲ ਵਿੱਚ ਮਿਲ ਜਾਵੇ ਤਾਂ ਉਸਦਾ ਵੱਖਰਾਪਨ ਮੁੱਕ ਜਾਂਦਾ ਹੈ ਇਸੇ ਤਰ੍ਹਾਂ ''ਸੰਤ ਰਾਮੁ ਹੈ ਏਕੋ'' ਦਾ ਸਿਧਾਂਤ ਹੈ। ਇਥੇ ਜਿਸ ਸੁੰਨ ਦਾ ਜ਼ਿਕਰ ਹੈ ਉਹ ਜੋਗੀਆਂ ਜਾਂ ਸੰਨਿਆਸੀਆਂ ਵਾਲੀ ਸੁੰਨ ਨਹੀਂ, ''ਸਹਜ ਸਮਾਧ'' ਦੀ ਪ੍ਰਤੀਕ ਹੈ। ਸੁੰਨ ਬਾਰੇ ਅੱਗੇ ਸਿਧਿ ਗੋਸਟਿ ਅਤੇ ਮਾਰੂ ਸੋਲਹੇ ਵਿੱਚ ਸਤਿਗੁਰਾਂ ਨੇ ਖੁਲ੍ਹ ਕੇ ਚਾਨਣ ਪਾਇਆ ਹੈ। ਹਾਂ, ਇਹ ਚੇਤੇ ਰਖੋ ਕਿ ਸੁੰਨ ਤੋਂ ਭਾਵ 'ਸ਼ੂੰਨ' ਜਾਂ 'ਸਿਫ਼ਰ' ਨਹੀਂ ਹੈ, ਉਹ ਨਿਰਗੁਣ ਸਰੂਪ ਪਰਮਾਤਮਾ ਆਪ ਹੈ। ਜੋਗੀਆਂ ਸੰਨਿਆਸੀਆਂ ਦੀ ਸੁੰਨ ਤੋਂ ਵਿਲਖਣ ਇਕ 'ਅਨਹਦ ਸੁੰਨ' ਹੈ ਜਿਸ ਦਾ ਵਰਣਨ ਗੁਰਬਾਣੀ ਵਿੱਚ ਇਉਂ ਕੀਤਾ ਹੋਇਆ ਮਿਲਦਾ ਹੈ :-

**ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥**

**ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸਹੀ ਜੈਸੇ ॥** [ਪੰਨਾ ੯੪੩

**ਵਡਹੰਸੁ ਮਹਲਾ ੫ ॥ ਪ੍ਰਭ ਕਰਣ ਕਾਰਣ ਸਮਰਥਾ ਰਾਮ ॥ ਰਖੁ ਜਗਤੁ ਸਗਲ, ਦੇ ਹਥਾ ਰਾਮ ॥ ਸਮਰਥ ਸਰਣਾ ਜੋਗੁ ਸੁਆਮੀ, ਕ੍ਰਿਪਾ ਨਿਧਿ ਸੁਖ ਦਾਤਾ ॥ ਹੰਉ ਕੁਰਬਾਣੀ ਦਾਸ ਤੇਰੇ, ਜਿਨੀ ਏਕੁ ਪਛਾਤਾ ॥ ਵਰਨੁ ਚਿਹਨੁ ਨ ਜਾਇ ਲਖਿਆ, ਕਥਨ ਤੇ ਅਕਥਾ ॥ ਬਿਨਵੰਤਿ ਨਾਨਕ ਸੁਣਹੁ ਬਿਨਤੀ, ਪ੍ਰਭ ਕਰਣ ਕਾਰਣ ਸਮਰਥਾ ॥੧॥ ਏਹਿ ਜੀਅ ਤੇਰੇ, ਤੂ ਕਰਤਾ ਰਾਮ ॥ ਪ੍ਰਭ ਦੂਖ ਦਰਦ ਭ੍ਰਮ ਰਹਤਾ* ਰਾਮ ॥ ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ, ਰਖਿ ਲੇਹੁ ਦੀਨ ਦੈਆਲਾ ॥ ਮਾਤ ਪਿਤਾ ਸੁਆਮਿ ਸਜਣੁ, ਸਭੁ ਜਗਤੁ ਬਾਲ ਗੋਪਾਲਾ ॥ ਜੋ ਸਰਣਿ ਆਵੈ ਗੁਣ ਨਿਧਾਨ ਪਾਵੈ, ਸੋ ਬਹੁੜਿ ਜਨਮਿ ਨ ਮਰਤਾ ॥ ਬਿਨਵੰਤਿ ਨਾਨਕ ਦਾਸੁ ਤੇਰਾ, ਸਭਿ ਜੀਅ ਤੇਰੇ ਤੂ ਕਰਤਾ ॥੨॥**

***ਨੋਟ** - ਕਈ ਹੱਥ ਲਿਖਤ ਸਰੂਪਾਂ ਵਿੱਚ 'ਭ੍ਰਮ ਹਰਤਾ' ਪਾਠ ਹੈ (ਵੇਖੋ ਪਾਠ ਭੇਦਾਂ ਦੀ ਸੂਚੀ ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ)।

**ਪਦ ਅਰਥ** : ਸਮਰਥਾ-ਸ਼ਕਤੀਵਾਨ। ਦੇ ਹਥਾ-ਹੱਥ ਦੇ ਕੇ। ਕ੍ਰਿਪਾਨਿਧਿ-ਕਿਰਪਾ ਦਾ ਖ਼ਜ਼ਾਨਾ। ਵਰਨੁ-ਰੰਗ। ਚਿਹਨੁ-ਨਿਸ਼ਾਨ। ਲਖਿਆ-ਜਾਣਿਆ। ਏਹਿ ਜੀਅ-ਇਹ (ਸਾਰੇ) ਜੀਵ। ਰਹਤਾ-ਰਹਤ

ਕਰਨ ਵਾਲਾ, ਰਖਣ ਵਾਲਾ । ਸੁਆਮਿ-ਹੇ ਸੁਆਮੀ!। ਗੋਪਾਲਾ-ਹੇ ਗੋਪਾਲ ! (ਪ੍ਰਿਥਵੀ ਦੇ ਮਾਲਕ)। ਬਹੁੜਿ-ਮੁੜ ਕੇ । ਦੀਨ ਦੈਆਲਾ-ਗਰੀਬਾਂ ਤੇ ਦਇਆ ਕਰਨ ਵਾਲਾ । (ਨੋਟ- ਪੁਰਾਤਨ ਹਥ ਲਿਖਤੀ ਸਰੂਪ ਵਿੱਚ 'ਦੀਨ ਦਇਆਲਾ' ਪਾਠ ਉਪਲਬਧ ਹੈ । ਵੇਖੋ ਪਾਠ ਭੇਦਾਂ ਦੀ ਸੂਚੀ ਪ੍ਰਕਾਸ਼ਕ - ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ।

**ਅਰਥ** : ਹੇ ਕਾਰਣਾਂ ਦੇ ਕਰਨ ਵਾਲੇ ਸ਼ਕਤੀਵਾਨ ਪ੍ਰਭੂ ! (ਸਾਰੇ ਜਗਤ ਨੂੰ ਆਪਣਾ) ਹੱਥ ਦੇ ਕੇ ਰਖ ਲੈ । ਹੇ ਸ਼ਰਣ ਦੇਣ ਦੇ ਯੋਗ ਤੇ ਸਮਰਥ ਸੁਆਮੀ ! ਹੇ ਕਿਰਪਾ ਦੇ ਖ਼ਜ਼ਾਨੇ ! ਹੇ ਸੁੱਖਾਂ ਦੇ ਦਾਤੇ ! ਮੈਂ (ਉਨ੍ਹਾਂ) ਤੇਰੇ ਦਾਸਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ (ਤੈਂ) ਇਕ ਨੂੰ ਪਛਾਣ ਲਿਆ ਹੈ । (ਹੇ ਪ੍ਰਭੂ ! ਤੇਰਾ ਕੋਈ) ਰੰਗ (ਤੇ) ਨਿਸ਼ਾਨ ਨਹੀਂ ਲਖਿਆ ਜਾ ਸਕਦਾ (ਤੇਰਾ ਸਰੂਪ) ਕਥਨ ਤੋਂ ਰਹਿਤ ਹੈ । ਹੇ ਕਾਰਣ ਕਰਣ ਸਮਰਥ ਪ੍ਰਭੂ ! ਨਾਨਕ (ਦਾਸ) ਬੇਨਤੀ ਕਰਦਾ ਹੈ (ਤੁਸੀਂ) ਸੁਣੋ ਜੀ ।੧।

(ਹੇ ਪ੍ਰਭੂ !) ਇਹ (ਸਾਰੇ) ਜੀਵ ਤੇਰੇ ਹਨ ਤੂੰ (ਹੀ, ਇਨ੍ਹਾਂ ਨੂੰ ਪੈਦਾ) ਕਰਨ ਵਾਲਾ ਹੈਂ । ਹੇ ਪ੍ਰਭੂ ! (ਤੂੰ) ਦੁੱਖ ਕਲੇਸ਼ ਭਰਮ ਦੂਰ ਕਰਨ ਵਾਲਾ ਹੈਂ । ਹੇ ਗਰੀਬਾਂ ਉਤੇ ਦਇਆ ਕਰਨ ਵਾਲੇ ! (ਤੂੰ ਸਾਰੇ ਜੀਆਂ ਦੇ) ਦੁਖ ਕਲੇਸ਼ ਭਰਮ ਇਕ ਛਿਨ ਵਿੱਚ ਦੂਰ ਕਰਕੇ ਬਚਾਅ ਲੈਂਦਾ ਹੈਂ । ਹੇ ਪ੍ਰਿਥਵੀ ਦੇ ਮਾਲਕ ! (ਤੂੰ ਸਭ ਦਾ) ਮਾਤਾ ਪਿਤਾ, ਮਾਲਕ ਤੇ ਸਜਣ ਹੈਂ, ਸਾਰਾ ਜਗਤ ਤੇਰਾ ਬਾਲ (ਬੱਚਾ) ਹੈ । (ਹੇ ਪ੍ਰਭੂ !) ਜੋ (ਮਨੁੱਖ ਤੇਰੀ) ਸ਼ਰਣ ਵਿੱਚ ਆਉਂਦਾ ਹੈ (ਉਹ) ਗੁਣਾਂ ਦਾ ਖ਼ਜ਼ਾਨਾ (ਨਾਮ, ਪਾ ਲੈਂਦਾ ਹੈ), ਉਹ ਮੁੜ ਕੇ ਨਾ ਜਨਮ ਵਿੱਚ ਆਉਂਦਾ ਹੈ (ਤੇ) ਨਾਹ ਮਰਦਾ ਹੈ । (ਹੇ ਪ੍ਰਭੂ !) ਤੇਰਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ (ਜਗਤ ਦੇ ਸਾਰੇ ਜੀਵ) ਤੇਰੇ ਹਨ (ਤੇ) ਤੂੰ (ਸਭ ਨੂੰ ਪੈਦਾ) ਕਰਨ ਵਾਲਾ ਹੈਂ ।੨।

**ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛਿਅੜਾ ਫਲੁ ਪਾਈਐ ਰਾਮ ॥ ਮਨ ਇਛ ਪਾਈਐ ਪ੍ਰਭੁ ਧਿਆਈਐ, ਮਿਟਹਿ ਜਮ ਕੇ ਤ੍ਰਾਸਾ ॥ ਗੋਬਿੰਦੁ ਗਾਇਆ ਸਾਧ ਸੰਗਾਇਆ, ਭਈ ਪੂਰਨ ਆਸਾ ॥ ਤਜਿ ਮਾਨੁ ਮੋਹੁ ਵਿਕਾਰ ਸਗਲੇ, ਪ੍ਰਭੂ ਕੈ ਮਨਿ ਭਾਈਐ ॥ ਬਿਨਵੰਤਿ ਨਾਨਕ ਦਿਨਸੁ ਰੈਣੀ, ਸਦਾ ਹਰਿ ਹਰਿ ਧਿਆਈਐ ॥ ੩ ॥ ਦਰਿ ਵਾਜਹਿ ਅਨਹਤ ਵਾਜੇ ਰਾਮ ॥ ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥ ਗੋਵਿੰਦ ਗਾਜੇ ਸਦਾ ਬਿਰਾਜੇ, ਅਗਮ ਅਗੋਚਰੁ ਊਚਾ ॥ ਗੁਣ ਬੇਅੰਤ ਕਿਛੁ ਕਹਣੁ ਨ ਜਾਈ, ਕੋਇ ਨ ਸਕੈ ਪਹੂਚਾ ॥ ਆਪਿ ਉਪਾਏ ਆਪਿ ਪ੍ਰਤਿਪਾਲੇ, ਜੀਅ ਜੰਤ ਸਭਿ ਸਾਜੇ ॥ ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ, ਦਰਿ ਵਜਹਿ ਅਨਹਤ ਵਾਜੇ ॥੪॥੩॥**

**ਪਦ ਅਰਥ** : ਮਨ ਇਛਿਅੜਾ-ਮਨ ਵਿੱਚ ਚਿਤਿਵਿਆ । ਮਿਟਹਿ-ਮਿੱਟ ਜਾਂਦੇ ਹਨ । ਤ੍ਰਾਸਾ-ਡਰ । ਸਾਧ ਸੰਗਾਇਆ-ਸਾਧ ਸੰਗਤ ਵਿੱਚ । ਤਜਿ-ਤਿਆਗ ਕੇ । ਭਾਈਐ-ਪਿਆਰਾ ਲਗ ਜਾਈਦਾ ਹੈ । ਦਰਿ-ਦਰ ਉਤੇ । ਵਾਜਹਿ-ਵਜਦੇ ਹਨ । ਵਾਜੇ-(ਅਨਹਦ ਸ਼ਬਦ ਦੇ) ਵਾਜੇ । ਗਾਜੇ-ਗਜਦੇ ਹਨ ।

ਪ੍ਰਗਟ-ਹੋ ਰਿਹਾ ਹੈ। ਬਿਰਾਜੇ-ਬਿਰਾਜਮਾਨ। ਅਗਮੁ-ਪਹੁੰਚ ਤੋਂ ਪਰੇ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਪਹੂਚਾ-ਪਹੁੰਚ। ਉਪਾਏ-ਪੈਦਾ ਕਰਦਾ ਹੈ। ਪ੍ਰਤਿਪਾਲੇ-ਪਾਲਨਾ ਕਰ ਰਿਹਾ ਹੈ। ਸਾਜੇ-ਬਣਾਏ ਹਨ। ਨਾਮਿ-ਨਾਮ ਵਿੱਚ। ਵਜਹਿ-ਵਜਦੇ ਹਨ।

**ਅਰਥ** : (ਹੇ ਭਾਈ !) ਅਠੇ ਪਹਿਰ ਹਰੀ ਨੂੰ ਧਿਆਉਣਾ ਚਾਹੀਦਾ ਹੈ। (ਫਿਰ ਨਿਰਸੰਦੇਹ) ਮਨ ਵਿੱਚ ਚਿਤਵਿਆ ਫਲ ਪਾ ਲਈਦਾ ਹੈ (ਅਤੇ) ਜਮ ਦੇ ਡਰ ਮਿਟ ਜਾਂਦੇ ਹਨ (ਭਾਵ ਦੂਰ ਹੋ ਜਾਂਦੇ ਹਨ)। (ਜਿਸ ਨੇ) ਸਾਧੂ ਦੀ ਸੰਗਤ ਵਿੱਚ ਪਰਮਾਤਮਾ (ਦੇ ਨਾਮ ਰਸ) ਨੂੰ ਮਾਣਿਆ ਹੈ (ਉਸ ਦੀ ਹਰੇਕ ਆਸ ਪੂਰੀ ਹੋ ਗਈ ਹੈ। (ਹੇ ਭਾਈ !) ਮੋਹ, ਮਾਨ (ਤੇ) ਵਿਕਾਰ ਤਿਆਗ ਕੇ ਪ੍ਰਭੂ ਦੇ ਮਨ ਵਿੱਚ ਪਿਆਰਾ ਲਗ ਜਾਈਦਾ ਹੈ। (ਇਸ ਲਈ) ਨਾਨਕ (ਦਾਸ) ਬੇਨਤੀ ਕਰਦਾ ਹੈ ਕਿ ਦਿਨ ਰਾਤ ਸਦਾ ਹੀ ਹਰੀ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ।੩।

(ਹੇ ਭਾਈ ! ਉਸ ਪ੍ਰਭੂ ਦੇ) ਦਰ ਉਤੇ ਅਨਹਦ (ਸ਼ਬਦ ਦੇ) ਵਾਜੇ ਵਜਦੇ ਹਨ। (ਉਹ) ਹਰੀ ਗੋਬਿੰਦ ਹਰੇਕ ਹਿਰਦੇ ਵਿੱਚ ਪ੍ਰਗਟ ਹੋ ਰਿਹਾ ਹੈ। (ਉਹ) ਗੋਬਿੰਦ (ਹਰੇਕ) ਹਿਰਦੇ ਵਿੱਚ ਗਜ-ਵਜ ਰਿਹਾ ਹੈ (ਅਤੇ ਹਰੇਕ ਹਿਰਦੇ ਵਿੱਚ) ਬਿਰਾਜਮਾਨ ਹੋ ਰਿਹਾ ਹੈ, (ਉਹ) ਪਹੁੰਚ ਤੋਂ ਪਰੇ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਅਤੇ) ਸਭ ਤੋਂ ਉਚਾ ਹੈ। (ਉਸ ਪ੍ਰਭੂ) ਦੇ ਅਨਗਿਣਤ ਗੁਣ ਹਨ (ਉਸ ਦੇ ਸਰੂਪ ਬਾਰੇ ਕੁਝ ਨਹੀਂ ਆਖਿਆ ਜਾ ਸਕਦਾ, (ਉਸ ਦੀ ਬੇਅੰਤਤਾ ਤੱਕ) ਕੋਈ ਨਹੀਂ ਪਹੁੰਚ ਸਕਦਾ। (ਉਸ ਪ੍ਰਭੂ ਨੇ ਸਾਰੇ ਜੀਵ) ਆਪ ਪੈਦਾ ਕੀਤੇ ਹਨ, ਆਪ ਹੀ (ਉਨ੍ਹਾਂ ਦੀ) ਪਾਲਨਾ ਕਰ ਰਿਹਾ ਹੈ, ਸਾਰੇ ਜੀਵ ਜੰਤੂ (ਉਸ ਦੇ ਆਪਣੇ ਹੀ) ਸਾਜੇ (ਸਵਾਰੇ ਹੋਏ ਹਨ)। ਨਾਨਕ (ਦਾਸ) ਬੇਨਤੀ ਕਰਦਾ ਹੈ (ਕਿ ਪ੍ਰਭੂ ਦੇ ਨਾਮ ਸਿਮਰਨ) ਦੁਆਰਾ (ਹਰੀ ਦੀ) ਭਗਤੀ ਵਿੱਚ (ਸਦੀਵੀ ਆਤਮਿਕ) ਸੁਖ ਹੈ (ਅਤੇ ਉਸ ਦੇ) ਦਰ ਉਤੇ (ਸਦਾ) ਅਨਹਦ (ਸ਼ਬਦ ਦੇ) ਵਾਜੇ ਵਜਦੇ ਹਨ।੪।੩।

## ਅਰਥ ਭੇਦ ਅਤੇ ਨਿਰਣੈ

**ਦਰਿ ਵਾਜਹਿ ਅਨਹਤ ਵਾਜੇ ਰਾਮ ॥**

**ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥**

ਵੱਖ ਵੱਖ ਅਰਥ :

੧- ਵਾਹਿਗੁਰੂ ਦੇ ਦਰਵਾਜੇ ਤੇ ਅਨੰਦ ਦੇ ਵਾਜੇ ਵਜਦੇ ਹਨ। [ਸ਼ਬਦਾਰਥ ਤੇ ਬਾਕੀ ਸਟੀਕ

੨- (ਹੇ ਭਾਈ ! ਜਿਸ ਮਨੁੱਖ ਦੇ) ਹਿਰਦੇ ਵਿੱਚ ਪਰਮਾਤਮਾ ਦੀ ਸਿਫਤਿ ਸਾਲਾਹ ਦੇ ਵਾਜੇ ਸਦਾ ਵਜਦੇ ਹਨ। [ਦਰਪਣ

**ਨਿਰਣੈ** : 'ਦਰਿ' ਦੇ ਅਰਥ 'ਹਿਰਦਾ' ਕਰਨੇ ਠੀਕ ਨਹੀਂ। 'ਦਰਪਣ' ਦੇ ਕਰਤਾ ਜਿਵੇਂ 'ਦਸਮ ਦੁਆਰ' ਨਹੀਂ ਮੰਨਦੇ, ਉਹ 'ਦਸਮ ਦੁਆਰ' ਨੂੰ 'ਦਿਮਾਗੁ' ਹੀ ਲਿਖਦੇ ਹਨ, ਉਸੇ ਤਰ੍ਹਾਂ ਇਥੇ ਵੀ 'ਦਰਿ' ਦੇ ਅਰਥ 'ਘਰਿ' ਅਤੇ 'ਘਰ' ਦੇ ਅਰਥ 'ਹਿਰਦਾ' ਕੀਤੇ ਹਨ। ਬਾਕੀ ਸਮੂਹ ਟੀਕਾਕਾਰਾਂ ਨੇ 'ਦਰਿ' ਦੇ ਅਰਥ ਵਾਹਿਗੁਰੂ ਦੇ ਦਰ (ਦਰਵਾਜ਼ੇ) ਉਤੇ ਕੀਤੇ ਹਨ। ਕੀ ਕੇਵਲ ਹਿਰਦਾ ਹੀ ਵਾਹਿਗੁਰੂ

ਦਾ ਘਰ ਹੈ? ਹੋਰ ਕਿਸੇ ਥਾਂ ਤੇ ਉਸ ਦਾ ਘਰ ਨਹੀਂ ਹੋ ਸਕਦਾ? ਅਨੁਭਵੀ ਪੁਰਸ਼ ਅਜਿਹੇ ਮਨੋਕਲਪਿਤ ਅਰਥਾਂ ਨੂੰ ਨਹੀਂ ਮੰਨਦੇ । ਭਾ.ਸ. ਗੁਰਦਾਸ ਜੀ ਨੇ ਅਨਹਦ ਸ਼ਬਦ ਦੀ ਵਿਆਖਿਆ ਆਪਣੇ ਰਚਿਤ ਕਬਿਤ ਨੰਬਰ ੧੦ ਵਿੱਚ ਬੜੇ ਬਚਿੱਤਰ ਢੰਗ ਨਾਲ ਕੀਤੀ ਹੈ :-

**ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹੌਂ,**
**ਗੁਰਮੁਖਿ ਪਾਵੈ ਸੁ ਤਉ, ਅਨਤ ਨ ਪਾਵਈ ॥**
**ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ,**
**ਦਇਆ ਕੈ ਦਿਖਾਵੈ ਜਾਹੀ, ਤਾਹੀ ਬਨਿ ਆਵਈ ॥**
**ਅਨਹਦ ਨਾਦ ਸਮਸਰਿ ਨਾਦ ਬਾਦ ਕਉਨ,**
**ਸ੍ਰੀ ਗੁਰੂ ਸੁਨਾਵੈ ਜਾਹਿ, ਸੋਈ ਲਿਵ ਲਾਵਈ ॥**
**ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ,**
**ਅਪਿਉ ਪੀਆਵੈ ਜਾਹਿ, ਤਾਹੀ ਮੈ ਸਮਾਵਈ ॥੧੦॥**

ਵਧੇਰੇ ਵਿਸਥਾਰ ਲਈ ਇਸੇ ਕਲਮ ਤੋਂ ਲਿਖੀ ਪੁਸਤਕ ਪੜ੍ਹੋ 'ਨਾਮ ਦਰਸ਼ਨ' ਵਿੱਚ 'ਅਨਹਤ ਸ਼ਬਦ ਦਸਮ ਦੁਆਰ' ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਪਹਿਲੇ ਅੰਕ ਵਿੱਚ ਕਰਣ ਕਾਰਣ ਸਮਰਥ ਪ੍ਰਭੂ ਨੂੰ ਆਪਣੇ ਮਨ ਵਿੱਚ 'ਦੁਖ ਹਰਨ ਕਿਰਪਾ ਕਰਨ ਮੋਹਨ ਸਗਲਮੈ ਨਿਰੰਜਨਾ' ਦਾ ਰੂਪ ਜਾਣ ਕੇ ਅਤੇ ਜਗਤ ਦੇ ਜੀਵ ਜੰਤੂਆਂ ਨੂੰ ਬਾਲਕ ਰੂਪ ਸਮਝ ਕੇ, ਇਹਨਾਂ ਦੇ ਦੁੱਖਾਂ ਕਲੇਸ਼ਾਂ ਨੂੰ ਦੂਰ ਕਰਕੇ ਆਪਣੀ ਸ਼ਰਨ ਵਿੱਚ ਰੱਖਣ ਲਈ ਅਰਦਾਸਿ ਕੀਤੀ ਹੈ । ਗੁਰਬਾਣੀ ਵਿੱਚ 'ਦੁਖ ਰਹਤਾ' ਸ਼ਬਦਾਵਲੀ ਕਿਤੇ ਨਜ਼ਰੀਂ ਨਹੀਂ ਪਈ ਪਰ 'ਦੁਖ ਹਰਤਾ' ਬਾਰੇ ਕਈ ਪ੍ਰਮਾਣ ਮਿਲਦੇ ਹਨ :-

**੧. ਦੂਖਹਰਣ ਦੀਨਸਰਣ ਸ੍ਰੀਧਰ...** [ਪੰਨਾ ੨੪੮
**੨. ਦੁਖ ਹਰਤਾ ਇਹ ਬਿਧਿ ਕੋ ਸੁਆਮੀ...** [ਪੰਨਾ ੬੩੨
**੩. ਦੁਖ ਹਰਤਾ ਹਰਿ ਨਾਮੁ ਪਛਾਨੋ ॥** [ਪੰਨਾ ੮੩੦
**੪. ਦੁਖ ਹਰਤ ਕਰਤਾ ਸੁਖਹ ਸੁਆਮੀ... ॥** [ਪੰਨਾ ੬੯੧

'ਰਹਤ' ਤੇ 'ਹਰਤਾ' ਵਾਲਾ ਪਾਠ ਭੇਦ ਲਿਖਾਰੀਆਂ ਵਲੋਂ ਉਤਾਰਾ ਕਰਨ ਸਮੇਂ ਅਣਗਹਿਲੀ ਕਰਕੇ ਹੋਂਦ ਵਿੱਚ ਆਇਆ ਜਾਪਦਾ ਹੈ । ਹੱਥ ਲਿਖਤੀ ਸਰੂਪ ਵਿੱਚ 'ਹਰਤਾ' ਪਾਠ ਉਪਲਬਧ ਹੈ । ਸ਼ਬਦਾਰਥੀ ਵਿਦਵਾਨਾਂ ਨੇ ਵੀ 'ਰਹਤਾ' ਦੇ ਅਰਥ 'ਰਹਤ' ਕਰਨ ਵਾਲਾ, ਬਚਾਣ ਵਾਲਾ ਕੀਤੇ ਹਨ । ਤੀਜੇ ਤੇ ਚੌਥੇ ਅੰਕ ਵਿੱਚ ਨਾਮ ਧਿਆਉਣ ਤੇ ਉਸ ਦੇ ਗੁਣ ਗਾਉਣ ਨਾਲ ਮਨ ਬਾਂਛਤ ਫਲ ਦੀ ਪ੍ਰਾਪਤੀ ਦਸੀ ਹੈ ।

ਸਿਧਾਂਤ ਇਹ ਹੈ ਕਿ ਉਹ ਪ੍ਰਭੂ ਘਟ ਘਟ ਵਾਸੀ, ਅਪਹੁੰਚ, ਊਚਾ,ਜੀਆਂ ਨੂੰ ਸਿਰਜਣਹਾਰਾ ਤੇ ਪਾਲਣਹਾਰਾ ਹੈ। ਪ੍ਰਭੂ ਦੀ ਪ੍ਰੇਮਾ ਭਗਤੀ ਤੇ ਨਾਮ-ਸਿਮਰਨ ਨਾਲ ਅਬਿਨਾਸੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਰਾਗੁ ਵਡਹੰਸੁ* ਮਹਲਾ ੧ ਘਰੁ ੫ ਅਲਾਹਣੀਆ**

**ੴ ਸਤਿਗੁਰ ਪ੍ਰਸਾਦਿ ॥ ਧੰਨ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ॥ ਮੁਹਲਤਿ ਪੁਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ ॥ ਜਾਨੀ ਘਤਿ ਲਿਖਿਆ ਆਇਆ, ਰੁੰਨੇ ਵੀਰ ਸਬਾਏ ॥ ਕਾਂਇਆ ਹੰਸ ਥੀਆ ਵੇਛੋੜਾ, ਜਾਂ ਦਿਨ ਪੁੰਨੇ ਮੇਰੀ ਮਾਏ ॥ ਜੇਹਾ ਲਿਖਿਆ ਤੇਹਾ ਪਾਇਆ, ਜੇਹਾ ਪੁਰਬਿ ਕਮਾਇਆ ॥ ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ॥੧॥ ਸਾਹਿਬੁ ਸਿਮਰਹੁ ਮੇਰੇ ਭਾਈ ਹੋ, ਸਭਨਾ ਏਹੁ ਪਇਆਣਾ ॥ ਏਥੈ ਧੰਧਾ ਕੂੜਾ ਚਾਰਿ ਦਿਹਾ, ਆਗੈ ਸਰਪਰ ਜਾਣਾ ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ ॥ ਆਗੈ ਹੁਕਮੁ ਨ ਚਲੈ ਮੂਲੇ, ਸਿਰਿ ਸਿਰਿ ਕਿਆ ਵਿਹਾਣਾ ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ ॥੨॥**

**ਪਦ ਅਰਥ** : ਧੰਨੁ-ਧੰਨਤਾ ਯੋਗ । ਸਿਰੰਦਾ-ਸਿਰਜਨ (ਪੈਦਾ ਕਰਨ) ਵਾਲਾ । ਜਿਨਿ-ਜਿਸ (ਵਾਹਿਗੁਰੂ) ਨੇ । ਧੰਧੈ-ਆਹਰ (ਕੰਮ ਕਾਜ) ਵਿੱਚ । ਮੁਹਲਤਿ-(ਜਗਤ ਵਿੱਚ ਰਹਿਣ ਲਈ ਮਿਲੀ)

---

*ਰਾਗੁ ਦਾ ਨਾਂ ਵਡਹੰਸੁ ਹੈ ਪਰ ਅਜਿਹਾ ਭੇਦ ਹੋਰ ਸ਼ਬਦਾਂ ਵਿੱਚ ਭੀ ਹੈ ਜਿਵੇਂ 'ਦਰਬਾਰ' ਦੀ ਥਾਂ 'ਦਰਵਾਰ', 'ਬੇਦ' ਦੀ ਥਾਂ 'ਵੇਦ', 'ਵਿਕਾਰੋ' ਦੀ ਥਾਂ 'ਬਿਕਾਰੋ' ਆਦਿ ਆਦਿ ।

**'ਅਲਾਹਣੀ' ਇਕ ਸ਼ੋਕਮਈ ਗੀਤ ਦਾ ਨਾਂ ਹੈ ਜਿਸ ਦਾ ਮੂਲ 'ਅਲਾਪਨ' ਕ੍ਰਿਆ ਤੋਂ ਬਣਿਆ ਜਾਪਦਾ ਹੈ । 'ਅਲਾਹਣੀ' ਤੋਂ ਅਲਾਹਣੀਆਂ ਬਹੁਬਚਨੀ ਰੂਪ ਹੈ । ਇਹ ਮਰੇ ਹੋਏ ਪ੍ਰਾਣੀ ਦੀ ਯਾਦ ਵਿੱਚ ਉਸ ਦੀ ਸਲਾਹੁਤਾ ਭਰੇ ਗੀਤ ਅੱਗੇ ਅੱਗੇ ਨਾਇਣ ਗਾਉਂਦੀ ਹੈ ਅਤੇ ਉਸ ਦੇ ਪਿਛੇ ਉਸੇ ਧਾਰਨਾ ਉਤੇ ਹੋਰ ਇਸਤਰੀਆਂ ਭਰਵੀਂ ਸੁਰ ਨਾਲ ਕੀਰਨੇ ਪਾਉਂਦੀਆਂ ਹਨ । ਇਹ ਵੈਣ ਅਜਿਹੇ ਦਿਲ ਚੀਰਵੇਂ ਹੁੰਦੇ ਹਨ ਜੋ ਦੂਜਿਆਂ ਨੂੰ ਵੀ ਮਲੋ ਮੱਲੀ ਰੁਆ ਦਿੰਦੇ ਹਨ । ਪਿੰਡਾਂ ਵਿੱਚ ਹੁਣ ਤੱਕ ਅਲਾਹਣੀਆਂ ਵਾਲਾ ਪੁਰਾਤਨ ਰਿਵਾਜ ਕਾਇਮ ਹੈ ਪਰ ਸ਼ਹਿਰਾਂ ਵਿੱਚ ਅਲਾਹਣੀਆਂ ਵਾਲੀ ਚਾਲ ਬਹੁਤ ਧੀਮੀ ਪੈ ਗਈ ਹੈ ਕਿਉਂਕਿ ਪੜ੍ਹੀਆਂ ਲਿਖੀਆਂ ਬੀਬੀਆਂ ਦੇ ਜੀਵਨ ਵਿੱਚ ਪਰਿਵਰਤਨ ਆ ਗਿਆ ਹੈ ।

ਕਈ ਘਰਾਂ ਵਿੱਚ ਜੁਆਨ ਜਾਂ ਬੱਚੇ ਦੀ ਮੌਤ ਵੇਲੇ ਵੇਖੀਦਾ ਹੈ ਕਿ ਅਤਿ-ਸਨੇਹੀ ਇਸਤਰੀਆਂ ਵੈਣ ਪਾ ਪਾ ਕੇ, ਪਿੱਟ ਪਿੱਟ ਕੇ ਆਪਣਾ ਹੁਲੀਆ ਹੀ ਵਿਗਾੜ ਲੈਂਦੀਆਂ ਹਨ । ਪਤੀ ਦੇ ਵਿਛੋੜੇ ਵਿੱਚ ''ਲਟ ਛਿਟਕਾਏ ਤ੍ਰੀਆ ਰੋਵੈ'' ਵਾਲੀ ਡਰਾਉਣੀ ਸ਼ਕਲ ਨਾ-ਸ਼ੁਕਰੀ ਵਾਲੇ ਵਾਤਾਵਰਣ ਨੂੰ ਪ੍ਰਗਟ ਕਰ ਰਹੀ ਹੁੰਦੀ ਹੈ ।

ਗੁਰੂ ਬਾਬਾ ਜੀ ਨੇ ਜਦੋਂ ਲੋਕਾਂ ਦਾ ਰਬੀ-ਭਾਣੇ ਦੇ ਵਿਰੁੱਧ ਇਹ ਸਾਂਗ ਵੇਖਿਆ ਤਾਂ ਆਪ ਜੀ ਨੇ ਸਮਾਜ-ਸੁਧਾਰ ਲਈ ''ਵਾਲੇਵੇ ਕਾਰਣਿ ਬਾਬਾ ਰੋਈਐ, ਰੋਵਣੁ ਸਗਲ ਬਿਕਾਰੋ'' ਦਾ ਉਪਦੇਸ਼ ਦਿੱਤਾ । ਇਸ ਤਰ੍ਹਾਂ ਗ਼ਮ ਅਤੇ ਗਿਲੇ ਦੀ ਥਾਂ 'ਧੰਨ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ' ਗਾਇਨ ਕਰਕੇ ਲੋਕਾਂ ਨੂੰ ਸਿਰਜਣਹਾਰ ਨਾਲ ਜੋੜਨ ਦਾ ਪਰਉਪਕਾਰ ਕੀਤਾ ਹੈ । ਸਚੀ ਮੌਤ ਮਰਨ ਵਾਲੀ ਜੁਗਤੀ ਨੂੰ ਨਿਰੂਪਣ ਕੀਤਾ ਹੈ ।

ਮਿਆਦ । ਪੁਨੀ-ਪੁਗੀ, ਪੂਰੀ ਹੋਈ । ਪਾਈ-ਉਹ ਪਨਘੜੀ ਦੀ ਪਿਆਲੀ ਜਿਸ ਦੇ ਥੱਲੇ ਛੇਕ ਹੁੰਦਾ ਹੈ, ਜਿਸ ਵਿੱਚੋਂ ਪਾਣੀ ਪਿਆਲੀ ਵਿੱਚ ਭਰਦਾ ਰਹਿੰਦਾ ਹੈ ਅਤੇ ਜਦ ਪਿਆਲੀ ਭਰ ਜਾਂਦੀ ਹੈ ਤਾਂ ਡੁੱਬ ਜਾਂਦੀ ਹੈ । ਜਾਨੀਅੜਾ-ਜਾਨੀ, ਪਿਆਰੇ (ਜੀਵਾਤਮਾ) ਨੂੰ । ਘਤਿ-ਫੜ ਕੇ, ਅੱਗੇ ਲਾ ਕੇ । ਰੁੰਨੇ-ਰੋਏ । ਵੀਰ ਸਬਾਏ-ਸਾਰੇ ਵੀਰ (ਮਿੱਤਰ ਸੰਬੰਧੀ) । ਹੰਸ-ਜੀਵਾਤਮਾ । ਥੀਆ-ਹੋ ਗਿਆ । ਪੁੰਨੇ-ਪੁਗ ਗਏ, ਮੁੱਕ ਗਏ । ਪੁਰਬਿ-ਪਹਿਲੇ ਜਨਮ ਵਿੱਚ । ਪਇਆਣਾ-ਪਿਆਨਾ, ਚਲਾ ਜਾਣਾ ਹੈ । ਦਿਹਾ-ਦਿਨਾਂ ਦਾ । ਸਰਪਰ-ਜ਼ਰੂਰ । ਮਿਹਮਾਣਾ-ਮਹਿਮਾਨ, ਪ੍ਰਾਹੁਣਾ । ਗਾਰਬ-ਹੰਕਾਰ । ਸਿਰਿ ਸਿਰਿ-ਹਰੇਕ ਦੇ ਸਿਰ ਉਤੇ । ਕਿਆ ਵਿਹਾਣਾ-ਕੀ ਵਾਪਰਨਾ ਹੈ? ।

**ਅਰਥ** : ਜਿਸ (ਪਰਮੇਸ਼ਰ) ਨੇ (ਸਾਰੇ) ਜਗਤ ਨੂੰ ਧੰਧੇ (ਕਾਰ-ਵਿਹਾਰ) ਵਿੱਚ ਲਾਇਆ ਹੋਇਆ ਹੈ (ਉਹ) ਸਿਰਜਣਹਾਰ, ਸੱਚਾ ਪਾਤਿਸ਼ਾਹ ਧੰਨਤਾ ਯੋਗ ਹੈ । ਜਦੋਂ (ਜੀਵ ਨੂੰ ਜਗਤ ਵਿੱਚ ਰਹਿਣ ਲਈ) ਮਿਲੀ ਮਿਆਦ ਪੂਰੀ ਹੋ ਗਈ, (ਜਦੋਂ ਉਮਰ ਦੀ) ਪਿਆਲੀ ਭਰੀ ਗਈ, (ਜਮਾਂ ਨੇ) ਪਿਆਰੇ (ਜੀਵਾਤਮਾ ਨੂੰ) ਫੜ ਕੇ ਅੱਗੇ ਲਾ ਲਿਆ । ਪਿਆਰੇ (ਜੀਵਾਤਮਾ ਨੂੰ ਓਦੋਂ) ਫੜ ਕੇ ਅਗੇ ਲਾ ਕੇ ਇਸ ਦੇ) ਸਾਰੇ ਵੀਰ (ਸੰਬੰਧੀ) ਰੋਣ ਲਗ ਪਏ । ਜਦੋਂ (ਲਿਖੇ ਅਨੁਸਾਰ) ਦਿਨ ਪੂਰੇ ਹੋ ਗਏ (ਤਾਂ) ਸਰੀਰ ਤੇ ਜੀਵਾਤਮਾ ਦਾ (ਸਦਾ ਲਈ) ਵਿਛੋੜਾ ਹੋ ਗਿਆ । (ਇਸ ਜਨਮ ਤੋਂ) ਪਹਿਲੇ (ਜਨਮ) ਵਿੰਚ (ਜੋ ਕੁਝ) ਕਮਾਇਆ ਸੀ (ਉਹ ਪੜਤਾਲਿਆ ਗਿਆ ਅਤੇ ਜੀਵ ਨੇ ਉਸ ਅਨੁਸਾਰ) ਲਿਖਿਆ ਹੋਇਆ ਪਾਇਆ । ਜਿਸ (ਪਰਮੇਸ਼ਰ) ਨੇ ਜਗਤ ਨੂੰ ਧੰਧੇ ਵਿੱਚ ਲਾਇਆ ਹੈ (ਉਹ) ਸਿਰਜਣਹਾਰ ਸੱਚਾ ਪਾਤਿਸ਼ਾਹ ਧੰਨਤਾਯੋਗ ਹੈ ।੧।

ਹੇ ਮੇਰੇ ਭਰਾਵੋ ! (ਤੁਸੀਂ ਸੱਚੇ) ਸਾਹਿਬ ਨੂੰ ਸਿਮਰੋ (ਕਿਉਂਕਿ) ਸਭ ਨੇ (ਇਥੋਂ) ਪਿਆਨਾ (ਕੂਚ) ਕਰ ਜਾਣਾ ਹੈ । ਇਥੇ (ਭਾਵ ਇਸ ਸੰਸਾਰ ਵਿੱਚ ਮਾਇਆ ਦਾ) ਝੂਠਾ ਧੰਧਾ ਚਾਰ ਦਿਨਾਂ ਲਈ ਹੈ (ਜਿਸ ਨੂੰ ਮੁਕਾ ਕੇ, ਇਥੋਂ) ਹਰ ਹਾਲਤ ਵਿੱਚ ਅੱਗੇ (ਪਰਲੋਕ ਵਿੱਚ ਚਲਾ) ਜਾਣਾ ਹੈ । ਜਿਵੇਂ (ਪ੍ਰਾਹੁਣਾ ਜਾਂ ਮੁਸਾਫ਼ਰ ਰਾਤ ਕਟ ਕੇ ਟੁਰ ਪੈਂਦਾ ਹੈ, ਤਿਵੇਂ ਜੀਵ ਨੇ ਇਥੋਂ) ਅਗੇ ਜ਼ਰੂਰ ਜਾਣਾ ਹੈ (ਇਸ ਲਈ ਧਨ, ਜੋਬਨ ਆਦਿ) ਦਾ ਕਾਹਦੇ ਲਈ ਹੰਕਾਰ ਕਰਨਾ ਹੋਇਆ (ਭਾਵ ਹੰਕਾਰ ਨਹੀਂ ਕਰਨਾ ਚਾਹੀਦਾ) । (ਹਾਂ) ਜਿਸ (ਵਾਹਿਗੁਰੂ ਦੇ) ਸੇਵਣ (ਸਿਮਰਨ) ਨਾਲ (ਰਬੀ) ਦਰਗਾਹ ਵਿੱਚ ਸੁਖ ਪਾਈਦਾ ਹੈ, ਉਸ (ਪਰਮੇਸ਼ਰ ਦਾ) ਨਾਮ ਸਿਮਰਨਾ ਚਾਹੀਦਾ ਹੈ । (ਹੇ ਭਾਈ !) ਅੱਗੇ (ਪਰਲੋਕ ਵਿੱਚ ਕਿਸੇ ਦਾ) ਹੁਕਮ ਬਿਲਕੁਲ ਨਹੀਂ ਚਲਦਾ (ਪਤਾ ਨਹੀਂ) ਹਰੇਕ (ਜੀਵ) ਦੇ ਸਿਰ ਤੇ ਕੀ ਕੀ ਬੀਤਣਾ (ਵਾਪਰਨਾ) ਹੈ? ਹੇ ਮੇਰੇ ਭਾਈਓ! (ਤੁਸੀਂ) ਸਾਰੇ (ਸੱਚੇ) ਸਾਹਿਬ ਨੂੰ ਸਿਮਰੋ (ਕਿਉਂਕਿ ਸਭ ਨੇ ਸੰਸਾਰ ਤੋਂ) ਇਹ ਚਲਾਣਾ (ਕਰਨਾ ਹੈ) ।੨।

**ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ ॥ ਜਲਿ ਥਲਿ ਮਹੀਅਲਿ ਰਵਿ ਰਹਿਆ, ਸਾਚੜਾ ਸਿਰਜਣਹਾਰੋ ॥ ਸਾਚਾ ਸਿਰਜਣਹਾਰੋ ਅਲਖ ਅਪਾਰੋ, ਤਾ ਕਾ ਅੰਤੁ ਨ ਪਾਇਆ ॥ ਆਇਆ ਤਿਨ ਕਾ ਸਫਲੁ ਭਇਆ ਹੈ, ਇਕ**

**ਮਨਿ ਜਿਨੀ ਧਿਆਇਆ ॥ ਢਾਹੇ ਢਾਹਿ ਉਸਾਰੇ ਆਪੇ, ਹੁਕਮਿ ਸਵਾਰਣਹਾਰੋ ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ ॥੩॥ ਨਾਨਕ, ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥ ਵਾਲੇਵੇ ਕਾਰਣਿ ਬਾਬਾ ਰੋਈਐ, ਰੋਵਣੁ ਸਗਲ ਬਿਕਾਰੋ ॥ ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ, ਮਾਇਆ ਕਾਰਣਿ ਰੋਵੈ ॥ ਚੰਗਾ ਮੰਦਾ ਕਿਛੁ ਸੂਝੈ ਨਾਹੀ, ਇਹੁ ਤਨੁ ਏਵੈ ਖੋਵੈ ॥ ਐਥੈ ਆਇਆ ਸਭੁ ਕੋ ਜਾਸੀ, ਕੂੜਿ ਕਰਹੁ ਅਹੰਕਾਰੋ ॥ ਨਾਨਕ, ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥੪॥੧॥**

**ਪਦ ਅਰਥ :** ਸੰਮ੍ਰਥ-ਸ਼ਕਤੀਮਾਨ । ਹੀਲੜਾ-ਹੀਲਾ, ਬਹਾਨਾ । ਇਕ ਮਨਿ-ਇਕ ਮਨ ਹੋ ਕੇ । ਢਾਹੇ-ਢਾਹੁੰਦਾ ਹੈ । ਢਾਹਿ ਉਸਾਰੇ-ਢਾਹ ਕੇ ਉਸਾਰਦਾ (ਬਣਾਉਂਦਾ) ਹੈ । ਹੁਕਮਿ-ਹੁਕਮ ਨਾਲ । ਬਾਬਾ-ਹੇ ਭਾਈ !। ਰੁੰਨਾ-ਰੋਇਆ । ਵਾਲੇਵੇ ਕਾਰਣਿ-ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਖ਼ਾਤਰ । ਬਿਕਾਰੋ-ਬੇਕਾਰ, ਫ਼ਜ਼ੂਲ । ਖੋਵੈ-ਨਾਸ਼ ਕਰਦਾ ਹੈ ।

**ਅਰਥ :** (ਹੇ ਭਾਈਓ!) ਇਹ ਸੰਸਾਰ (ਜਾਣੋ ਸ੍ਰੇਸ਼ਟ ਕਰਮ ਕਰਕੇ ਮੁਕਤੀ ਪ੍ਰਾਪਤ ਕਰਨ ਦਾ ਇਕ) ਹੀਲਾ (ਬਹਾਨਾ) ਹੈ (ਪਰ) ਹੁੰਦਾ ਓਹੋ ਕੁਝ ਹੈ ਜੋ ਉਸ ਸ਼ਕਤੀਮਾਨ (ਸਿਰਜਣਹਾਰ) ਨੂੰ ਭਾਉਂਦਾ ਹੈ । (ਉਹ) ਸੱਚਾ ਸਿਰਜਣਹਾਰ ਪਾਣੀ ਵਿੱਚ, ਧਰਤੀ ਵਿੱਚ, ਪੋਲਾੜ ਵਿੱਚ (ਹਰ ਥਾਂ) ਵਿਆਪਕ ਹੋ ਰਿਹਾ ਹੈ । (ਉਹ) ਸੱਚਾ ਸਿਰਜਣਹਾਰ ਲਖਤਾ ਤੋਂ ਰਹਿਤ ਹੈ, ਪਾਰ ਤੋਂ ਰਹਿਤ ਹੈ, ਉਸ ਦਾ ਅੰਤ (ਕਿਸੇ ਨੇ) ਨਹੀਂ ਪਾਇਆ । (ਹਾਂ, ਇਸ ਸੰਸਾਰ ਤੇ) ਉਨ੍ਹਾਂ (ਜੀਆਂ) ਦਾ ਆਉਣਾ ਸਫਲ ਹੋਇਆ ਹੈ ਜਿਨ੍ਹਾਂ ਨੇ ਇਕ ਮਨ ਹੋ ਕੇ (ਉਸ ਸਿਰਜਣਹਾਰ ਨੂੰ) ਸਿਮਰਿਆ ਹੈ । (ਉਹ ਪ੍ਰਭੂ) ਆਪ ਹੀ (ਆਪਣੀ ਰਚਨਾ ਨੂੰ) ਢਾਹੁੰਦਾ ਹੈ, ਢਾਹ ਕੇ (ਫਿਰ) ਉਸਾਰ ਦਿੰਦਾ ਹੈ, (ਉਹ ਆਪਣੇ) ਹੁਕਮ ਨਾਲ ਸਭ ਕੁਝ ਸਵਾਰਣ ਵਾਲਾ ਹੈ । (ਅਸਲ ਵਿੱਚ) ਜੋ ਉਸ (ਸਰਬ) ਸ਼ਕਤੀਮਾਨ (ਪ੍ਰਭੂ ਨੂੰ) ਭਾਉਂਦਾ ਹੈ ਓਹੀ ਕੁਝ ਹੋ ਕੇ ਰਹਿੰਦਾ ਹੈ, ਇਹ ਸੰਸਾਰ ਮੁਕਤੀ (ਪ੍ਰਾਪਤ) ਕਰਨ ਲਈ ਇਕ ਹੀਲਾ (ਬਹਾਨਾ) ਹੈ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ ! (ਉਸ ਮਨੁੱਖ ਨੂੰ ਸਹੀ ਅਰਥਾਂ ਵਿੱਚ) ਰੋਂਦਾ ਜਾਣੋ ਜੇ (ਉਹ ਸੱਚਾ) ਪਿਆਰ ਲਾ ਕੇ ਰੋ ਰਿਹਾ ਹੋਵੇ । ਹੇ ਭਾਈ ! (ਜੋ) ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਖ਼ਾਤਰ ਰੋਈਦਾ ਹੈ ਉਹ ਸਾਰਾ ਰੋਣਾ ਨਿਰਾਰਥਕ (ਫਜ਼ੂਲ) ਹੈ । (ਇਹ) ਸੰਸਾਰ (ਜੋ ਪਰਮਾਤਮਾ ਵਲੋਂ) ਗਾਫ਼ਲ ਹੈ (ਇਸ ਦਾ) ਸਾਰਾ ਰੋਣਾ ਵਿਅਰਥ ਹੈ (ਕਿਉਂਕਿ ਇਹ ਕੇਵਲ) ਮਾਇਆ ਦੀ ਖ਼ਾਤਰ ਰੋਂਦਾ ਹੈ । (ਰੋਣ ਵਾਲੇ ਮਨੁੱਖ ਨੂੰ) ਚੰਗਾ ਮੰਦਾ ਕੁਝ ਨਹੀਂ ਸੁਝਦਾ (ਭਾਵ ਪਰਖ ਵਾਲੀ ਬੁਧੀ ਰਖਦਾ ਹੋਇਆ ਭੀ ਆਪਣਾ) ਇਹ ਸਰੀਰ ਵਿਅਰਥ ਹੀ ਗੁਆ ਲੈਂਦਾ ਹੈ । (ਹੇ ਭਾਈਓ !) ਇਸ (ਸੰਸਾਰ) ਵਿੱਚ ਆਇਆ ਹਰੇਕ (ਮਨੁੱਖ ਆਪਣੇ ਜੀਵਨ ਦੀ ਮਿਆਦ ਮੁਕਣ ਤੋਂ ਬਾਅਦ) ਚਲਾ ਜਾਵੇਗਾ, (ਪਰ ਤੁਸੀਂ) ਕੂੜ ਵਿੱਚ (ਫਸ ਕੇ ਕੂੜਾ) ਹੰਕਾਰ ਕਰਦੇ ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! (ਸਹੀ ਅਰਥਾਂ ਵਿੱਚ ਉਸ ਮਨੁੱਖ ਦਾ) ਰੋਇਆ (ਠੀਕ) ਜਾਣੋ ਜਿਹੜਾ (ਪਰਮੇਸ਼ਰ ਨਾਲ) ਪਿਆਰ ਲਾ

ਕੇ (ਉਸ ਦੇ ਵਿਛੋੜੇ ਵਿੱਚ ਸੱਚਾ ਰੋਣਾ) ਰੋਂਦਾ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਸ੍ਰਿਸ਼ਟੀ ਦੇ ਸਿਰਜਨਹਾਰ ਦਾ ਲੋਕਾਂ ਨੂੰ ਧੰਧਿਆਂ ਵਿੱਚ ਲਾਉਣਾ ਭੀ ਉਸ ਦੀ ਲੀਲਾ ਹੈ। ਜਗਤ ਵਿੱਚ ਕੁਝ ਸਮਾਂ ਰਹਿਣ ਲਈ ਪ੍ਰਾਣੀ ਕਰਤਾ ਪੁਰਖ ਪਾਸੋਂ ਮੁਹਲਤ ਲੈ ਕੇ ਆਉਂਦਾ ਹੈ, ਉਸ ਦੇ ਮੁਕਣ ਤੇ ਅਵੱਸ਼ ਇਸ ਨੂੰ ਜਾਣਾ ਪੈਂਦਾ। ਇਸ ਲਈ ਪਹਿਲੇ ਤੇ ਦੂਜੇ ਅੰਕ ਦੁਆਰਾ ਝੂਠੇ ਧੰਧਿਆਂ ਵਿੱਚ ਨਾ ਫਸਣ ਦੀ ਪ੍ਰੇਰਣਾ ਦਿੱਤੀ ਗਈ ਹੈ।

ਤੀਜੇ ਤੇ ਚੌਥੇ ਅੰਕ ਵਿੱਚ ਪ੍ਰਭੂ ਨੂੰ ਜੋ ''ਤਿਸੁ ਭਾਵੈ ਸੋਈ ਕਰਸੀ'' ਵਾਲੀ ਸ਼ਕਤੀ ਦਾ ਰੂਪ ਦਸਿਆ ਹੈ ਜਿਸ ਵਿੱਚ ਕੋਈ ਜੀਵ ਦਖ਼ਲ ਅੰਦਾਜ਼ੀ ਨਹੀਂ ਕਰ ਸਕਦਾ।

ਮੋਏ ਪ੍ਰਾਣੀ ਮਗਰੋਂ ਰੋਣ ਵਾਲੀ ਪ੍ਰਥਾ ਨੂੰ ਵਿਕਾਰੋ (ਵਿਅਰਥ) ਦਸਿਆ ਹੈ। ਮਨੁੱਖੀ ਸਮਾਜ ਵਿੱਚ ਜੀਵ ਮਾਇਆ ਤੇ ਪਦਾਰਥਾਂ ਦੀ ਖ਼ਾਤਰ ਰੋਂਦੇ ਹਨ ਜਿਸ ਰੋਣ ਦਾ ਪਰਮਾਰਥਕ ਖੇਤਰ ਵਿੱਚ ਕੋਈ ਮੁੱਲ ਨਹੀਂ ਹੈ। 'ਇਹੁ ਤਨੁ ਏਵੈ ਖੋਵੈ' ਵਾਲੀ ਗੱਲ ਹੈ। ਗੁਰੂ ਬਾਬਾ ਜੀ ਨੇ ਤਤੁ ਵਾਲੀ ਗੱਲ ਖੋਲ੍ਹ ਦਿੱਤੀ ਹੈ। 'ਰੋਵੈ ਲਾਇ ਪਿਆਰੋ' ਵਾਲਾ ਸਿਧਾਂਤਕ ਨੁਕਤਾ ਚੇਤੇ ਰਖਣ ਦੀ ਲੋੜ ਹੈ।

**ਵਡਹੰਸੁ ਮਹਲਾ ੧ ॥ ਆਵਹੁ ਮਿਲਹੁ ਸਹੇਲੀਹੋ, ਸਚੜਾ ਨਾਮੁ ਲਏ ਹਾਂ ॥ ਰੋਵਹ ਬਿਰਹਾ ਤਨ ਕਾ, ਆਪਣਾ ਸਾਹਿਬੁ ਸੰਮ੍ਹਾਲੇ ਹਾਂ ॥ ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ, ਅਸਾ ਭਿ ਓਥੈ ਜਾਣਾ ॥ ਜਿਸ ਕਾ ਕੀਆ ਤਿਨ ਹੀ ਲੀਆ, ਹੋਆ ਤਿਸੈ ਕਾ ਭਾਣਾ ॥ ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ, ਅਸੀ ਕਿ ਹੁਕਮੁ ਕਰੇਹਾ ॥ ਆਵਹੁ ਮਿਲਹੁ ਸਹੇਲੀਹੋ, ਸਚੜਾ ਨਾਮੁ ਲਏ ਹਾ ॥੧॥ ਮਰਣੁ ਨ ਮੰਦਾ ਲੋਕਾ ਆਖੀਐ, ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ, ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ, ਆਗੈ ਮਿਲੈ ਵਡਾਈ ॥ ਭੇਟੈ ਸਿਉ ਜਾਵਹੁ ਸਚਿ ਸਮਾਵਹੁ, ਤਾਂ ਪਤਿ ਲੇਖੈ ਪਾਈ ॥ ਮਹਲੀ ਜਾਇ ਪਾਵਹੁ ਖਸਮੈ ਭਾਵਹੁ, ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ, ਜੇ ਕੋਈ ਮਰਿ ਜਾਣੈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਰੋਵਹਂ, ਸਮਾਲਿਹਂ, ਨਿਹਾਲਿਹਂ, ਅਸਾਂ, ਅਸੀਂ, ਕਰੇਹਾਂ, ਲਏਹਾਂ, ਸਿਉਂ, ਰਲੀਆਂ। ਨੋਟ : 'ਲੋਕਾ' ਦਾ ਉਚਾਰਨ 'ਲੋਕਾਂ' ਨਹੀਂ ਕਰਨਾ ਜਿਵੇਂ ਕਿ ਕਈ ਪ੍ਰੇਮੀ ਕਰਦੇ ਹਨ।

**ਪਦ ਅਰਥ** : ਲਏ ਹਾ-(ਅਸੀਂ) ਲਈਏ। ਰੋਵਹ-(ਅਸੀਂ) ਰੋਵੀਏ। ਬਿਰਹਾ-ਵਿਛੋੜਾ। ਸਮਾਲਿ-(ਅਸੀਂ) ਯਾਦ ਕਰੀਏ। ਨਿਹਾਲਿਹ-(ਅਸੀਂ) ਵੇਖੀਏ। ਅਸਾ-ਅਸਾਂ ਨੇ। ਤਿਨਿ-ਉਸ (ਮਰਣ

ਵਾਲੇ ਜੀਵ) ਨੇ। ਕਰੇਹਾ-ਕਰੀਏ। ਲੋਕਾ-ਹੇ ਲੋਕੋ! । ਸੰਮ੍ਰਥ-ਸ਼ਕਤੀਵਾਨ। ਭੇਟੇ ਸਿਉ-ਭੇਟਾ ਸਹਿਤ। ਮਹਲੀ-ਮਹਲ (ਸਰੂਪ) ਵਿੱਚ।

**ਅਰਥ** : ਹੇ (ਗੁਰਮੁਖ) ਸਹੇਲੀਓ ! ਆਓ ਮਿਲੋ (ਅਤੇ ਮਿਲ ਕੇ ਪਰਮੇਸ਼ਰ ਦਾ) ਸੱਚਾ ਨਾਮ ਸਿਮਰੀਏ। ਆਪਣੇ ਸਰੀਰ ਦਾ (ਸਾਈਂ ਨਾਲੋਂ ਜੋ) ਵਿਛੋੜਾ ਹੋਇਆ ਹੈ (ਉਸ ਨੂੰ) ਰੋਈਏ (ਭਾਵ ਯਾਦ ਕਰੀਏ)। ਮਾਲਕ ਨੂੰ ਸਿਮਰੀਏ ਮਾਲਕ ਨੂੰ (ਹਿਰਦੇ ਵਿੱਚ) ਯਾਦ ਕਰੀਏ (ਅਤੇ ਪਰਲੋਕ ਦਾ) ਰਸਤਾ ਵੇਖੀਏ (ਭਾਵ ਅਵੇਸਲੇ ਨਾ ਹੋਈਏ ਕਿਉਂਕਿ) ਅਸਾਂ ਭੀ (ਇਕ ਦਿਨ) ਉਸ ਥਾਂ ਤੇ ਪਹੁੰਚਣਾ ਹੈ। (ਮਰ ਗਏ ਪ੍ਰਾਣੀ ਤੇ ਦੁੱਖੀ ਹੋ ਕੇ ਨਾ ਰੋਈਏ ਸਗੋਂ ਇਹ ਸਮਝੀਏ ਕਿ) ਜਿਸ (ਪਰਮੇਸ਼ਰ ਦਾ ਪੈਦਾ) ਕੀਤਾ ਹੋਇਆ (ਜੀਵ ਸੀ) ਉਸ (ਪਰਮੇਸ਼ਰ ਨੇ) ਹੀ (ਉਸ ਨੂੰ ਵਾਪਸ ਬੁਲਾ) ਲਿਆ ਹੈ, (ਇਹ ਸਾਰਾ) ਉਸ (ਪਰਮੇਸ਼ਰ) ਦਾ ਭਾਣਾ ਵਰਤਿਆ ਹੈ। ਉਸ (ਮਰਣ ਵਾਲੇ ਜੀਵ) ਨੇ (ਇਸ ਜਗਤ ਵਿੱਚ ਕਰਮ) ਕਰਕੇ ਜੋ (ਕੁਝ) ਪ੍ਰਾਪਤ ਕੀਤਾ ਸੀ ਉਹ (ਪਰਲੋਕ ਵਿੱਚ ਉਸ ਦੇ) ਅੱਗੇ ਆਇਆ, ਅਸੀਂ (ਹੁਣ ਇਸ ਬਾਰੇ) ਕੀ ਹੁਕਮ ਕਰੀਏ? (ਭਾਵ ਸਾਡੇ ਵਸ ਤੋਂ ਬਾਹਰ ਦੀ ਗਲ ਹੈ, ਇਸ ਲਈ) ਆਓ ਸਹੇਲੀਓ! ਮਿਲੋ (ਆਪਸ ਵਿੱਚ ਮਿਲ ਬੈਠ ਕੇ) ਉਸ ਪਰਮੇਸ਼ਰ ਦਾ ਸੱਚਾ ਨਾਮ ਸਿਮਰੀਏ।੧।

ਹੇ ਲੋਕੋ ! ਮਰਨ ਨੂੰ ਮਾੜਾ ਮਾੜਾ ਨਹੀਂ ਆਖਣਾ ਚਾਹੀਦਾ (ਮੌਤ ਚੰਗੀ ਹੈ ਪਰ) ਜੇ ਕੋਈ (ਮਨੁੱਖ) ਇਹੋ ਜਿਹਾ ਮਰਨਾ ਜਾਣਦਾ ਹੋਵੇ (ਕਿਹੋ ਜਿਹਾ? ਉਹ ਅਗਲੀ ਪੰਕਤੀ ਵਿੱਚ ਦਸਿਆ ਹੈ)। ਆਪਣੇ ਸਰਬ ਸ਼ਕਤੀਵਾਨ ਸਾਹਿਬ ਨੂੰ ਸਿਮਰੋ (ਤਾਂ ਜੋ) ਅੱਗੇ (ਆਉਣ ਵਾਲਾ ਔਖਾ) ਰਸਤਾ ਸੌਖਾ ਹੋ ਜਾਏ। (ਜੇ) ਸਿਮਰਨ ਵਾਲੇ (ਸੌਖੇ ਰਸਤੇ ਤੇ ਤੁਰੋਗੇ ਤਾਂ (ਇਸ ਦਾ) ਸ੍ਰੇਸ਼ਟ ਫਲ ਪਾਉਗੇ, ਅੱਗੇ (ਰਬੀ ਦਰਗਾਹ ਵਿੱਚ ਤੁਹਾਨੂੰ) ਵਡਿਆਈ ਪ੍ਰਾਪਤ ਹੋਵੇਗੀ। (ਨਾਮ ਸਿਮਰਨ ਦੀ) ਭੇਟਾ ਸਹਿਤ ਜਾਉਗੇ, ਸੱਚ ਵਿੱਚ ਸਮਾਉਗੇ ਤਾਂ (ਉਹ ਪ੍ਰਭੂ ਤੁਹਾਡੀ) ਇਜ਼ਤ ਲੇਖੇ ਵਿੱਚ ਪਾਏਗਾ। ਇਸ ਤਰ੍ਹਾਂ ਮਾਲਕ ਨੂੰ ਚੰਗੇ ਲਗੋਗੇ, (ਪ੍ਰਭੂ ਦੇ) ਮਹਲ ਵਿੱਚ ਜਾ ਪਹੁੰਚੋਗੇ (ਅਤੇ) ਪ੍ਰੇਮ ਨਾਲ (ਉਸ ਪ੍ਰਭੂ ਦੀਆਂ) ਖੁਸ਼ੀਆਂ ਮਾਣਦੇ ਰਹੋਗੇ। (ਇਸ ਲਈ) ਹੇ ਲੋਕੋ ! ਮਰਣ ਨੂੰ ਮਾੜਾ ਨਹੀਂ ਆਖਣਾ ਚਾਹੀਦਾ। (ਮੌਤ ਚੰਗੀ ਹੈ, ਪਰ) ਜੇ ਕੋਈ (ਮਨੁੱਖ ਇਹੋ ਜਿਹਾ ਜੀਵਨ ਬਿਤਾ ਕੇ) ਮਰਨਾ ਜਾਣਦਾ ਹੋਵੇ।੨।

**ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ ॥ ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ, ਆਗੈ ਦੂਖੁ ਨ ਲਾਗੈ ॥ ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ, ਜਿਤੁ ਸੇਵਿਐ ਭਉ ਭਾਗੈ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ, ਆਪੇ ਜਾਣੈ ਜਾਣੋ ॥ ਮਰਣੁ ਮੁਣਸਾਂ ਸੂਰਿਆ ਹਕੁ ਹੈ, ਜੇ ਹੋਇ ਮਰਹਿ ਪਰਵਾਣੋ ॥੩॥ ਨਾਨਕ, ਕਿਸਨੋ ਬਾਬਾ ਰੋਈਐ, ਬਾਜੀ ਹੈ ਇਹੁ ਸੰਸਾਰੋ ॥ ਕੀਤਾ ਵੇਖੈ ਸਾਹਿਬੁ ਆਪਣਾ, ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ ਧਾਰਣ ਧਾਰੇ, ਜਿਨਿ ਕੀਆ ਸੋ ਜਾਣੈ ॥ ਆਪੇ ਵੇਖੈ ਆਪੇ ਬੂਝੈ, ਆਪੇ ਹੁਕਮੁ**

**ਪਛਾਣੈ ॥ ਜਿਨਿ ਕਿਛੁ ਕੀਆ ਸੋਈ ਜਾਣੈ, ਤਾ ਕਾ ਰੂਪੁ ਅਪਾਰੋ ॥ ਨਾਨਕ, ਕਿਸ ਨੋ ਬਾਬਾ ਰੋਈਐ, ਬਾਜੀ ਹੈ ਇਹੁ ਸੰਸਾਰੋ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੁਣਸਾਂ, ਸੂਰਿਆਂ, ਆਖੀਅਹਿਂ, ਪਾਵਹਿਂ, ਜਾਵਹਿਂ, ਧਿਆਵਹਿਂ, ਮਰਹਿਂ।

**ਪਦ ਅਰਥ** : ਪਰਵਾਣੋ-ਪਰਵਾਣ, ਕਬੂਲ। ਬਾਬਾ-ਹੇ ਭਾਈ !। ਬਾਜੀ-ਖੇਡ। ਧਾਰਣ ਧਾਰੇ-ਆਸਰਾ ਦੇਂਦਾ ਹੈ। ਸੰਸਾਰੋ-ਸੰਸਾਰ।

**ਅਰਥ** : (ਹੇ ਲੋਕੋ !) ਬਹਾਦਰ ਮਰਦਾਂ ਦਾ ਮਰਣਾ ਹੱਕ (ਸੱਚੀ ਅਪਣਤ ਵਾਲਾ) ਹੈ ਜੋ ਪਰਵਾਣ ਹੋ ਕੇ ਮਰਦੇ ਹਨ। ਅੱਗੇ (ਰੱਬੀ ਦਰਗਾਹ ਵਿੱਚ) ਸੂਰਮੇ ਓਹੀ ਆਖਦੇ ਜਾਂਦੇ ਹਨ (ਜੋ) ਸੱਚੀ ਦਰਗਾਹ ਵਿੱਚ (ਸੱਚਾ) ਮਾਣ ਪਾਉਂਦੇ ਹਨ। (ਉਹ ਇਸ ਸੰਸਾਰ ਵਿੱਚੋਂ) ਭੀ ਇਜ਼ਤ ਨਾਲ ਜਾਂਦੇ ਹਨ (ਅਤੇ) ਸੱਚੀ ਦਰਗਾਹ ਵਿੱਚ ਭੀ (ਸੱਚਾ) ਆਦਰ ਪਾਉਂਦੇ ਹਨ, ਅੱਗੇ (ਪਰਲੋਕ ਵਿੱਚ) ਉਨ੍ਹਾਂ ਦੇ ਨੇੜੇ ਕੋਈ ਦੁੱਖ ਨਹੀਂ ਲਗਦਾ। (ਉਹ ਪ੍ਰਭੂ ਨੂੰ) ਇਕ (ਮਨ) ਕਰਕੇ ਧਿਆਉਂਦੇ ਹਨ (ਤਾਂ ਪ੍ਰਭੂ ਸਿਮਰਨ ਦਾ) ਫਲ ਪ੍ਰਾਪਤ ਕਰਦੇ ਹਨ ਜਿਸ (ਪ੍ਰਭੂ) ਨੂੰ ਸਿਮਰਨ ਨਾਲ (ਹਰ ਪ੍ਰਕਾਰ ਦਾ) ਡਰ ਦੂਰ ਹੋ ਜਾਂਦਾ ਹੈ। (ਹੇ ਲੋਕੋ ! ਉਨ੍ਹਾਂ ਸੂਰਮਿਆਂ ਦਾ ਇਹ) ਕਰਤਵ ਹੁੰਦਾ ਹੈ ਕਿ ਜੀਵਨ ਵਿੱਚ ਆਈਆਂ ਔਕੜਾਂ ਨੂੰ (ਮੁੱਖ ਰੱਖ ਕੇ) ਉਚਾ ਨਹੀਂ ਕਹਿਣਾ (ਭਾਵ ਪ੍ਰਭੂ ਅਗੇ ਗਿਲਾ ਨਹੀਂ ਕਰਨਾ ਸਗੋਂ) ਮਨ ਵਿੱਚ ਰਹਿਣਾ ਹੈ (ਭਾਵ ਦੁੱਖ ਨੂੰ ਜਰਨਾ ਹੈ ਕਿਉਂਕਿ ਉਹ) ਅੰਤਰਜਾਮੀ (ਪ੍ਰਭੂ) ਆਪ ਹੀ (ਹਰੇਕ ਦੀ ਵੇਦਨਾ ਨੂੰ) ਜਾਣਦਾ ਹੈ। (ਸੋ ਉਨ੍ਹਾਂ) ਸੂਰਮਿਆਂ ਦਾ ਮਰਣਾ ਹੱਕ (ਭਾਵ ਸੱਚੀ ਅਪਣੱਤ ਵਾਲਾ) ਹੈ ਜੋ ਪਰਵਾਣ ਹੋ ਕੇ ਮਰਦੇ ਹਨ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ ! ਕਿਸ (ਕਿਸ) ਨੂੰ ਰੋਈਏ? ਇਹ ਸੰਸਾਰ (ਤਾਂ ਕਰਤਾ ਪੁਰਖ ਦੀ) ਖੇਡ ਹੈ। (ਸੱਚਾ) ਸਾਹਿਬ ਆਪਣਾ (ਪੈਦਾ) ਕੀਤਾ ਹੋਇਆ (ਸੰਸਾਰ) ਵੇਖ ਰਿਹਾ ਹੈ (ਅਤੇ) ਇਸ ਨੂੰ ਆਸਰਾ ਦੇ ਰਿਹਾ ਹੈ, ਜਿਸ (ਪ੍ਰਭੂ ਨੇ ਇਸ ਸੰਸਾਰ ਨੂੰ) ਰਚਿਆ ਹੈ, ਉਹ ਅੰਤਰਜਾਮੀ (ਇਸ ਬਾਰੇ ਸਭ ਕੁਝ) ਜਾਣਦਾ ਹੈ। (ਪ੍ਰਭੂ) ਆਪ ਹੀ (ਜੀਆਂ ਨੂੰ) ਵੇਖਦਾ ਹੈ ਆਪ ਹੀ (ਉਨ੍ਹਾਂ ਦੀਆਂ ਲੋੜਾਂ ਨੂੰ) ਸਮਝਦਾ ਹੈ (ਅਤੇ) ਆਪ ਹੀ (ਆਪਣੇ) ਹੁਕਮ ਨੂੰ ਪਛਾਣਦਾ ਹੈ। (ਹੇ ਭਾਈ !) ਜਿਸ (ਪ੍ਰਭੂ) ਨੇ (ਇਹ ਜੋ) ਕਿਛ ਕੀਤਾ ਹੈ, ਓਹੀ ਜਾਣਦਾ ਹੈ, ਉਸ (ਪ੍ਰਭੂ ਦਾ) ਰੂਪ ਪਾਰ ਤੋਂ ਰਹਿਤ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ ! ਕਿਸ (ਕਿਸ ਮੋਏ ਹੋਏ ਜੀਵ ਨੂੰ) ਰੋਈਏ, (ਭਾਵ ਰੋਣਾ ਵਿਅਰਥ ਹੈ) ਇਹ ਸੰਸਾਰ (ਤਾਂ) ਕਰਤਾ ਪੁਰਖ ਦੀ (ਇਕ) ਖੇਡ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਇਹ ਗਲ ਯਥਾਰਥ ਹੈ ਕਿ ਹਰੇਕ ਪ੍ਰਾਣੀ ਨੇ ਇਸ ਸੰਸਾਰ ਚੋਂ ਇਕ ਦਿਨ ਕੂਚ ਕਰਨਾ ਹੈ।

ਜਿਸ ਰਸਤੇ ਤੇ ਜਾਣਾ ਹੈ ਉਸ ਬਾਰੇ ਜਾਣਕਾਰੀ ਹੋਣੀ ਜ਼ਰੂਰੀ ਹੈ। ਮਰੇ ਪ੍ਰਾਣੀ ਮਗਰੋਂ ਝੂਰਨ ਦੀ ਲੋੜ ਨਹੀਂ ਕਿਉਂਕਿ ਜਿਸਦਾ ਉਹ ਪੈਦਾ ਕੀਤਾ ਹੋਇਆ ਸੀ ਉਹ ਲੈ ਗਿਆ। ਗੁਰਬਾਣੀ ਵਿੱਚ ਫੁਰਮਾਨ ਹੈ:-

**ਜਿਸ ਕੀ ਵਸਤੁ ਸੋਈ ਲੈ ਜਾਇਗਾ, ਰੋਸੁ ਕਿਸੈ ਸਿਉ ਕੀਜੈ ॥** [ਪੰਨਾ ੧੨੪੬

ਲੋੜ ਤਾਂ ਇਹ ਹੈ ਕਿ ਮ੍ਰਿਤਕ ਪ੍ਰਾਣੀ ਦੇ ਸਾਰੇ ਸੰਬੰਧੀ ਸੰਗਤ ਰੂਪ ਵਿੱਚ ਬੈਠ ਕੇ ਪ੍ਰਭੂ ਦਾ ਸਿਮਰਨ ਕਰਨ।

ਦੂਜੇ ਅੰਕ ਵਿੱਚ ਸਮਝਾ ਰਹੇ ਹਨ ਕਿ ਰੋਣਾ ਮਾੜਾ ਨਹੀਂ ਪਰ ਮਨੁੱਖ ਪਹਿਲਾਂ ਮਰਨ ਦੀ ਜਾਚ ਤੋਂ ਜਾਣੂ ਹੋਵੇ। ਜਦੋਂ ਤੱਕ ਗੁਰਮਤਿ ਅਨੁਸਾਰ ਜੀਵਨ ਜਾਚ ਨਹੀਂ ਆਉਂਦੀ, ਓਦੋਂ ਤੱਕ ਮਰਨ ਦਾ ਤੱਤ-ਗਿਆਨ ਭੀ ਪ੍ਰਾਪਤ ਨਹੀਂ ਹੋ ਸਕਦਾ। ਸਰਬ ਸ਼ਕਤੀਮਾਨ ਦਾ ਨਾਮ ਸਿਮਰਨ ਇਕ ਅਲੌਕਿਕ ਵਸਤੂ ਹੈ ਜੋ ਪ੍ਰਭੂ ਦੇ ਦਰਬਾਰ ਵਿੱਚ ਪ੍ਰਵਾਨ ਹੁੰਦੀ ਹੈ ਬਾਕੀ ਕਰਮ ਇਥੇ ਹੀ ਰਹਿ ਜਾਂਦੇ ਹਨ।

ਤੀਜੇ ਅੰਕ ਵਿੱਚ ਬਹਾਦਰ ਮਨੁੱਖਾਂ ਦਾ ਮਰਨਾ ਸੱਚਾ ਦਸਿਆ ਹੈ ਕਿਉਂਕਿ ਉਹ ਧਰਮ ਦੀ ਖ਼ਾਤਰ ਸ਼ਹੀਦੀਆਂ ਪਾਉਂਦੇ ਹਨ ਜੋ ਮਾਣ ਵਾਲੀ ਗੱਲ ਹੈ। ਰਾਜ-ਕੁਰਸੀ ਜਾਂ ਕਿਸੇ ਦੁਨਿਆਵੀ ਪਦਵੀ ਪ੍ਰਾਪਤੀ ਲਈ ਮਰਨ ਵਾਲਾ ਸਾਈਂ ਦੀ ਦਰਗਾਹ ਵਿੱਚ ਪਰਵਾਨ ਨਹੀਂ ਹੁੰਦਾ, ਉਥੇ ਤਾਂ ਕੇਵਲ ਨਾਮ-ਸਿਮਰਨ ਤੇ ਸੇਵਾ ਵਾਲੇ ਨੂੰ ਹੀ ਆਦਰ ਮਿਲਦਾ ਹੈ :-

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** [ਪੰਨਾ ੨੫੨

ਚੌਥੇ ਅੰਕ ਵਿੱਚ "ਜਗ ਸੁਪਨਾ ਬਾਜੀ ਬਨੀ, ਖਿਨ ਮਹਿ ਖੇਲੁ ਖੇਲਾਇ ॥ ਸੰਜੋਗੀ ਮਿਲਿ ਏਕਸੇ, ਵਿਜੋਗੀ ਉਠਿ ਜਾਇ" ਵਾਲੀ ਕੁਦਰਤੀ ਖੇਡ ਨੂੰ ਜਗਤ ਦੇ ਸਾਹਮਣੇ ਰਖਿਆ ਹੈ। ਅੰਤ ਵਿੱਚ "ਜੰਮਣ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ" ਵਾਲੇ ਤੱਤ ਨੂੰ ਪ੍ਰਗਟਾ ਕੇ ਪ੍ਰਾਣੀ ਨੂੰ ਧੀਰਜ ਦਿੱਤਾ ਹੈ। ਸੰਸਾਰ ਵਿੱਚ ਕਿਤਨੇ ਆਏ ਕਿਤਨੇ ਮਰ ਗਏ, ਕਿਸ ਕਿਸ ਨੂੰ ਰੋਵੋਗੇ। ਸਿਧਾਂਤ ਇਹ ਹੈ ਕਿ ਜੇ ਬਾਜ਼ੀਗਰ ਵਾਂਗੂੰ ਨਿਰਲੇਪ ਰਹੋਗੇ ਤਾਂ ਰੋਣ ਤੋਂ ਬਚੇ ਰਹੋਗੇ ਜੇ ਖੇਲ ਵਿੱਚ ਖਚਿਤ ਹੋ ਗਏ ਤਾਂ ਖ਼ਾਨਾ ਖ਼ਰਾਬ ਵਾਲੀ ਹਾਲਤ ਬਣ ਜਾਵੇਗੀ।

**ਵਡਹੰਸੁ ਮਹਲਾ ੧ ਦਖਣੀ ॥ ਸਚੁ ਸਿਰੰਦਾ ਸਚਾ ਜਾਣੀਐ, ਸਚੜਾ ਪਰਵਦਗਾਰੋ ॥ ਜਿਨਿ ਆਪੀਨੈ ਆਪੁ ਸਾਜਿਆ, ਸਚੜਾ ਅਲਖ ਅਪਾਰੋ ॥ ਦੁਇ ਪੁੜ ਜੋੜਿ ਵਿਛੋੜਿਅਨੁ, ਗੁਰ ਬਿਨੁ ਘੋਰੁ ਅੰਧਾਰੋ ॥ ਸੂਰਜੁ ਚੰਦੁ ਸਿਰਜਿਅਨੁ, ਅਹਿਨਿਸਿ ਚਲਤੁ ਵੀਚਾਰੋ ॥੧॥ ਸਚੜਾ ਸਾਹਿਬੁ ਸਚੁ ਤੂ, ਸਚੜਾ ਦੇਹਿ ਪਿਆਰੋ ॥ਰਹਾਉ॥ ਤੁਧੁ ਸਿਰਜੀ ਮੇਦਨੀ, ਦੁਖੁ ਸੁਖੁ ਦੇਵਣਹਾਰੋ ॥ ਨਾਰੀ ਪੁਰਖ ਸਿਰਜਿਐ, ਬਿਖੁ ਮਾਇਆ ਮੋਹੁ ਪਿਆਰੋ ॥ ਖਾਣੀ ਬਾਣੀ ਤੇਰੀਆ, ਦੇਹਿ ਜੀਆ ਆਧਾਰੋ ॥ ਕੁਦਰਤਿ ਤਖਤੁ ਰਚਾਇਆ, ਸਚਿ ਨਿਬੇੜਣਹਾਰੋ ॥੨॥**

**ਪਦ ਅਰਥ :** ਦਖਣੀ-ਦੱਖਣੀ ਤਰਜ਼ ਦਾ (ਰਾਗ ਵਡਹੰਸ ਜਿਸ ਦਾ ਸੰਬੰਧ ਦੱਖਣ ਦਿਸ਼ਾ ਅਤੇ

ਦੇਸ਼ ਨਾਲ ਹੈ । ਇਸ ਨਾਲ ਰਲਾ ਕੇ ਇਹ ਰਾਗ ਗਾਉਣਾ ਹੈ) । ਸਿਰੰਦਾ-ਸਿਰਜਣ ਵਾਲਾ । ਪਰਵਦਗਾਰੋ-ਪਾਲਣਹਾਰਾ । ਅਲਖ-ਲਖਤਾ ਤੋਂ ਰਹਿਤ । ਅਪਾਰ-ਪਾਰ ਤੋਂ ਰਹਿਤ, ਬੇਅੰਤ । ਦੁਇ ਪੁੜ-ਦੋ ਪੁੜ (ਧਰਤੀ ਤੇ ਆਕਾਸ਼) । ਜੋੜਿ-ਜੋੜ ਕੇ । ਵਿਛੋੜਿਅਨੁ-ਉਸ ਨੇ ਵਿਛੋੜ ਦਿੱਤੇ ਹਨ । ਘੋਰੁ ਅੰਧਾਰੋ-ਘੁੱਪ ਹਨੇਰਾ । ਸਿਰਜਿਅਨੁ-ਉਸ ਨੇ ਬਣਾਏ ਹਨ । ਅਹਿਨਿਸਿ-ਦਿਨ ਰਾਤ । ਚਲਤ-ਤਮਾਸ਼ਾ । ਦੇਹਿ-ਦੇਂਦਾ ਹੈ । ਸਿਰਜੀ-ਬਣਾਈ । ਮੇਦਨੀ-ਧਰਤੀ (ਭਾਵ ਸ੍ਰਿਸ਼ਟੀ) । ਸਿਰਜਿਐ-ਪੈਦਾ ਕਰਨ ਨਾਲ । ਬਿਖੁ-ਜ਼ਹਿਰ । ਖਾਣੀ-(ਚਾਰ) ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) । ਬਾਣੀ-(ਚਾਰ) ਬਾਣੀਆਂ (ਬੈਖ਼ਰੀ, ਪਰਾ, ਪਸੰਤੀ, ਮਧਮਾ) । ਨਿਬੇੜਹਾਰੋ-ਫੈਸਲਾ ਕਰਨ ਵਾਲਾ ।

ਅਰਥ : (ਹੇ ਭਾਈ !) ਸਦਾ ਥਿਰ ਰਹਿਣ ਵਾਲੇ ਸਿਰਜਣਹਾਰ ਨੂੰ ਸੱਚਾ ਜਾਣਨਾ ਚਾਹੀਦਾ ਹੈ (ਉਹ) ਸੱਚਾ (ਸਭ ਨੂੰ) ਪਾਲਣ ਵਾਲਾ ਹੈ । ਜਿਸ (ਪ੍ਰਭੂ ਨੇ ਧਰਤੀ ਤੇ ਆਕਾਸ਼) ਦੋ ਪੁੜ ਜੋੜ ਕੇ (ਭਾਵ ਸ੍ਰਿਸ਼ਟੀ ਬਣਾ ਕੇ ਜੀਵ ਆਪਣੇ ਨਾਲੋਂ) ਵਿਛੋੜੇ ਹਨ (ਇਹ ਉਸ ਦੀ ਇੱਛਾ ਹੈ, ਅਸਲ ਵਿੱਚ) ਗੁਰੂ ਤੋਂ ਬਿਨਾ ਘੁੱਪ ਹਨੇਰਾ ਹੈ । ਉਸ (ਪ੍ਰਭੂ) ਨੇ ਹੀ ਸੂਰਜ ਤੇ ਚੰਨ ਬਣਾਏ ਹਨ, ਦਿਨ ਰਾਤ (ਬਣਾਏ ਹਨ ਇਸ ਨੂੰ) ਵੀਚਾਰੋ (ਇਹ ਸਭ ਰਚਨਾ ਉਸ ਦਾ ਇਕ) ਤਮਾਸ਼ਾ ਹੈ ।੧।

ਹੇ ਪ੍ਰਭੂ ! ਤੂੰ ਸੱਚਾ ਮਾਲਕ ਸਦਾ ਥਿਰ ਰਹਿਣ ਵਾਲਾ ਹੈਂ (ਅਤੇ ਜਗਤ ਦੇ ਜੀਆਂ ਨੂੰ) ਸੱਚਾ ਪਿਆਰ ਦੇਂਦਾ ਹੈ ।ਰਹਾਉ।

(ਹੇ ਪ੍ਰਭੂ !) ਤੂੰ (ਆਪ ਹੀ ਸਾਰੀ) ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ ਆਪ ਹੀ) ਦੁਖ ਸੁਖ ਦੇਣ ਵਾਲਾ ਹੈਂ । (ਤੂੰ ਸ੍ਰਿਸ਼ਟੀ ਵਿੱਚ) ਇਸਤਰੀਆਂ ਤੇ ਮਰਦ ਪੈਦਾ ਕੀਤੇ ਹਨ, ਜ਼ਹਿਰ ਰੂਪ ਮੋਹ ਤੇ ਪਿਆਰ (ਭੀ ਤੂੰ ਹੀ) ਬਣਾਇਆ ਹੈ । (ਚਾਰ) ਖਾਣੀਆਂ (ਚਾਰ) ਬਾਣੀਆਂ ਤੇਰੀਆਂ ਹੀ (ਰਚੀਆਂ ਹੋਈਆਂ ਹਨ ਅਤੇ ਸਾਰੇ) ਜੀਆਂ ਨੂੰ ਤੂੰ ਹੀ ਆਸਰਾ ਦੇਂਦਾ ਹੈਂ । (ਤੂੰ) ਕੁਦਰਤਿ (ਨੂੰ ਵੇਖਣ ਅਤੇ ਆਪਣੇ ਬੈਠਣ ਲਈ ਗੁਪਤ) ਤਖ਼ਤ ਬਣਾਇਆ ਹੈ, ਸੱਚ ਦੁਆਰਾ (ਤੂੰ ਹੀ ਸਭ ਝਗੜਿਆਂ ਦਾ) ਫੈਸਲਾ ਕਰਨ ਵਾਲਾ ਹੈਂ।੨।

**ਆਵਾਗਵਣੁ ਸਿਰਜਿਆ, ਤੂ ਥਿਰੁ ਕਰਣੈਹਾਰੋ ॥ ਜੰਮਣੁ ਮਰਣਾ ਆਇ ਗਇਆ, ਬਧਿਕੁ ਜੀਉ ਬਿਕਾਰੋ ॥ ਭੂਡੜੈ ਨਾਮੁ ਵਿਸਾਰਿਆ, ਬੂਡੜੈ ਕਿਆ ਤਿਸੁ ਚਾਰੋ ॥ ਗੁਣ ਛੋਡਿ ਬਿਖੁ ਲਦਿਆ, ਅਵਗੁਣ ਕਾ ਵਣਜਾਰੋ ॥੩॥ ਸਦੜੇ ਆਏ ਤਿਨਾ ਜਾਨੀਆ, ਹੁਕਮਿ ਸਚੇ ਕਰਤਾਰੋ ॥ ਨਾਰੀ ਪੁਰਖ ਵਿਛੁੰਨਿਆ, ਵਿਛੁੜਿਆ ਮੇਲਣਹਾਰੋ ॥ ਰੂਪੁ ਨ ਜਾਣੈ ਸੋਹਣੀਐ, ਹੁਕਮਿ ਬਧੀ ਸਿਰਿ ਕਾਰੋ ॥ ਬਾਲਕ ਬਿਰਧਿ ਨ ਜਾਣਨੀ, ਤੋੜਨਿ ਹੇਤੁ ਪਿਆਰੋ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਭੂੰਡੜੈ, ਜਾਨੀਆਂ, ਵਿਛੁੰਨਿਆਂ, ਵਿਛੁੜਿਆਂ ।

**ਪਦ ਅਰਥ :** ਆਵਾਗਵਣੁ-ਜੰਮਣ ਮਰਣ ਦਾ ਗੇੜ । ਥਿਰੁ-ਪੱਕਾ ਹੋਣ ਵਾਲਾ । ਬਧਿਕੁ-ਬਧਾ

ਹੋਇਆ। ਜੀਉ-ਜੀਵਾਤਮਾ। ਭੂਡੜੈ-ਮਲੀਨ ਮਤ ਵਾਲੇ (ਮਨੁੱਖ) ਨੇ। ਬੂਡੜੈ-ਡੁੱਬੇ ਹੋਏ। ਚਾਰੋ-ਚਾਰਾ, ਜ਼ੋਰ, ਵਸ। ਵਣਜਾਰੋ-ਵਾਪਾਰੀ। ਜਾਨੀਆ-ਪਿਆਰਿਆਂ। ਹੁਕਮਿ-ਹੁਕਮ ਅਨੁਸਾਰ। ਵਿਛੁੰਨਿਆ-ਵਿਛੁੜਿਆਂ। ਸੋਹਣੀਐ-ਸੋਹਣੀ (ਸੁੰਦਰ)। ਸਿਰਿ-ਸਿਰ ਉਤੇ। ਕਾਰੋ-ਕਾਰ। ਤੋੜਨਿ-ਤੋੜ ਦੇਂਦੇ ਹਨ।

**ਅਰਥ** : (ਹੇ ਪ੍ਰਭੂ! ਇਹ) ਜੰਮਣ ਮਰਣ ਵਾਲਾ ਚੱਕਰ ਵੀ ਤੂੰ ਹੀ ਬਣਾਇਆ ਹੈ (ਪਰ) ਤੂੰ (ਆਪ ਸਭ ਕੁਝ) ਕਰਨ ਵਾਲਾ (ਸਦਾ) ਕਾਇਮ ਹੈਂ। ਜੀਵਾਤਮਾ ਲਈ ਵਿਕਾਰ ਬੰਧਨ ਰੂਪ ਹਨ (ਭਾਵ ਕੈਦ ਹੈ, ਜਿਸ ਕਰਕੇ ਇਸ ਦਾ) ਜੰਮਣ ਮਰਣਾ (ਇਕ ਜੂਨੀ ਵਿੱਚ) ਆਇਆ ਦੂਜੀ ਜੂਨੀ ਵਿੱਚ ਚਲਾ ਗਿਆ (ਬਣਿਆ ਰਹਿੰਦਾ ਹੈ)। ਮਲੀਨ ਮਤਿ ਵਾਲੇ (ਮਨੁੱਖ) ਨੇ ਨਾਮ ਨੂੰ ਵਿਸਾਰ ਦਿੱਤਾ ਹੈ (ਵਿਕਾਰਾਂ ਵਿੱਚ) ਡੁੱਬੇ ਦਾ (ਹੁਣ) ਕੀ ਚਾਰਾ (ਜ਼ੋਰ) ਚਲ ਸਕਦਾ ਹੈ? (ਭਾਵ ਬੇਵੱਸ ਹੈ)। ਗੁਣਾਂ ਨੂੰ ਛੋੜ ਕੇ (ਇਸ ਨੇ) ਜ਼ਹਿਰ ਨੂੰ ਲਦ ਲਿਆ ਹੈ (ਇਸ ਲਈ ਇਹ ਹੁਣ) ਅਉਗਣਾਂ ਦਾ ਵਾਪਾਰੀ (ਬਣ ਗਿਆ ਹੈ)।੩।

(ਹੇ ਭਾਈ!) ਸੱਚੇ ਕਰਤਾਰ ਦੇ ਹੁਕਮ ਨਾਲ ਉਨ੍ਹਾਂ ਪਿਆਰਿਆਂ ਨੂੰ (ਮੌਤ ਦੇ) ਸੱਦੇ ਆ ਗਏ। (ਉਸ ਦੇ ਅਨੁਸਾਰ) ਇਸਤ੍ਰੀਆਂ ਤੇ ਪੁਰਸ਼ਾਂ ਦੇ ਵਿਛੋੜੇ ਹੋ ਗਏ, (ਇਹ) ਵਿਛੁੜਿਆਂ ਨੂੰ ਮੇਲਣ ਵਾਲੇ (ਸੱਚੇ ਕਰਤਾਰ ਵਲੋਂ ਹੋਏ ਹਨ)। (ਮੌਤ ਦਾ ਜਮ ਕਿਸੇ ਦਾ) ਰੂਪ ਨਹੀਂ ਵੇਖਦਾ (ਇਹ ਜਿੰਦ) ਸੋਹਣੀ ਹੈ (ਜਾਂ ਕੋਹਝੀ ਹੈ, ਰੱਬੀ) ਹੁਕਮ ਵਿੱਚ (ਜੀਆਂ ਨੂੰ ਮਾਰਨ ਵਾਲੀ) ਕਿਰਿਆ (ਉਸ ਦੇ) ਸਿਰ ਉਤੇ ਬੱਧੀ ਹੋਈ ਹੈ। (ਉਹ ਜਮ) ਬਾਲ ਜਾਂ ਬਿਰਧ (ਅਵਸਥਾ ਨੂੰ) ਨਹੀਂ ਵੇਖਦੇ (ਹੁਕਮ ਦੀ ਪਾਲਨਾ ਕਰਦੇ ਹੋਏ ਸਭ ਦਾ ਬਣਿਆ) ਮੋਹ ਪਿਆਰ ਤੋੜ ਦੇਂਦੇ ਹਨ।੪।

**ਨਉ ਦਰ ਠਾਕੇ ਹੁਕਮਿ ਸਚੈ, ਹੰਸੁ ਗਇਆ ਗੈਣਾਰੇ ॥ ਸਾਧਨ ਛੁਟੀ ਮੁਠੀ ਝੂਠਿ ਵਿਧਣੀਆ, ਮਿਰਤਕੜਾ ਅੰਙਨੜੇ ਬਾਰੇ ॥ ਸੁਰਤਿ ਮੁਈ ਮਰੁ ਮਾਈਏ, ਮਹਲ ਰੁੰਨੀ ਦਰ ਬਾਰੇ ॥ ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥੫॥ ਜਲਿ ਮਲਿ ਜਾਨੀ ਨਾਵਾਲਿਆ, ਕਪੜਿ ਪਟਿ ਅੰਬਾਰੇ ॥ ਵਾਜੇ ਵਜੇ ਸਚੀ ਬਾਣੀਆ, ਪੰਚ ਮੁਏ ਮਨੁ ਮਾਰੇ ॥ ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ, ਧ੍ਰਿਗੁ ਜੀਵਣੁ ਸੰਸਾਰੇ ॥ ਜੀਵਤੁ ਮਰੈ ਸੁ ਜਾਣੀਐ, ਪਿਰ ਸਚੜੈ ਹੇਤਿ ਪਿਆਰੇ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਉਂ। **ਫੁਟਕਲ** : ਵਿ-ਧਣੀਆ ਦਾ ਉਚਾਰਨ ਸਾਵਧਾਨੀ ਨਾਲ ਕਰੋ। 'ਵਿਧਣੀਆਂ' ਨਹੀਂ ਕਰਨਾ ਅਤੇ ਨਾ ਹੀ ਇਸ ਦੇ ਅਰਥ ਦੁੱਖੀ ਹਨ।

**ਪਦ ਅਰਥ** : ਨਉ ਦਰ-ਨੌਂ ਦਰਵਾਜ਼ੇ ਭਾਵ ਗੋਲਕਾਂ ਮੂੰਹ, ਕੰਨ, ਨਾਸਾਂ, ਅੱਖਾਂ, ਗੁੱਦਾ ਤੇ ਲਿੰਗ। ਠਾਕੇ-ਬੰਦ ਹੋ ਗਏ। ਹੁਕਮਿ-ਸੱਚੇ (ਪ੍ਰਭੂ ਦੇ) ਹੁਕਮ ਨਾਲ। ਹੰਸੁ-ਜੀਵਾਤਮਾ। ਗਇਆ-ਚਲਾ ਗਿਆ। ਗੈਣਾਰੇ-ਆਸਮਾਨ ਤੇ। ਸਾਧਨ-ਜੀਵ ਇਸਤਰੀ। ਮੁਠੀ-ਲੁਟੀ ਗਈ। ਝੂਠਿ-ਝੂਠ ਨੇ। ਵਿਧਣੀਆ-ਬਿਨਾ ਧਣੀ ਦੇ, ਭਾਵ ਪਤੀ-ਵਿਹੂਣੀ, ਵਿਧਵਾ। ਮਿਰਤਕੜਾ-ਮੁਰਦਾ। ਅੰਙਨੜੇ-ਵਿਹੜੇ ਵਿੱਚ। ਬਾਰੇ-ਬੂਹੇ

(ਅੰਦਰ)। ਮਾਈਏ-ਹੇ ਮਾਏ!। ਮਰੁ-ਮੌਤ। ਮਹਲ-ਇਸਤਰੀ। ਰੁੰਨੀ-ਰੋਈ। ਸੁਰਤਿ ਮੁਈ-ਸੋਝੀ ਮਰ ਗਈ। ਦਰ ਬਾਰੇ-ਦਰਵਾਜੇ ਦੀ ਦਹਲੀਜ ਉਤੇ। ਕੰਤ ਮਹੇਲੀਓ-ਕੰਤ ਦੀਆਂ ਇਸਤਰੀਓ!। ਸਾਰੇ-ਸੰਭਾਲ ਯਾਦ ਕਰਕੇ। ਜਲਿ-ਪਾਨੀ ਨਾਲ। ਮਲਿ-ਮਲ ਕੇ। ਜਾਨੀ-ਪਿਆਰੇ ਨੂੰ। ਨਵਾਲਿਆ-ਇਸ਼ਨਾਨ ਕਰਵਾਇਆ। ਕਪੜਿ-ਕਪੜੇ ਪਾ ਕੇ। ਪਟਿ-ਰੇਸ਼ਮ ਨਾਲ। ਅੰਬਾਰੇ-ਕਪੜੇ ਨਾਲ। ਪੰਚ ਮੁਏ-ਮਾਂ, ਪਿਉ, ਇਸਤਰੀ, ਪੁਤਰ, ਭਾਈ। ਜਾਨੀ-ਪਿਆਰੇ ਜੀਵ।

**ਅਰਥ** : (ਹੇ ਭਾਈ! ਜਦੋਂ ਮੌਤ ਦਾ ਸਦਾ ਆ ਗਿਆ ਤਾਂ) ਸੱਚੇ (ਪ੍ਰਭੂ ਦੇ) ਹੁਕਮ ਅਨੁਸਾਰ (ਸਰੀਰ ਦੇ) ਨੌ ਦਰਵਾਜੇ ਬੰਦ ਹੋ ਗਏ (ਅਤੇ) ਜੀਵਾਤਮਾ (ਸਰੀਰ ਚੋਂ ਨਿਕਲ ਕੇ) ਆਕਾਸ਼ ਵਿੱਚ ਪਹੁੰਚ ਗਿਆ। (ਜਿਸ ਇਸਤ੍ਰੀ ਦਾ ਪਤੀ ਮਰਿਆ ਉਹ ਇਸਤਰੀ ਪਿਛੇ) ਇਕੱਲੀ ਰਹਿ ਗਈ, ਝੂਠ ਵਿੱਚ ਮੁੱਠੀ ਹੋਈ ਪਤੀ ਤੋਂ ਬਿਨਾ (ਭਾਵ ਵਿਧਵਾ) ਹੋ ਗਈ (ਅਤੇ ਉਸ ਦੇ ਪਤੀ ਦੀ) ਮੁਰਦਾ ਦੇਹੀ ਵਿਹੜੇ ਵਿੱਚ ਦਰਵਾਜ਼ੇ ਦੇ ਅੰਦਰ ਪਈ (ਰਹਿ ਗਈ)। ਹੇ ਮਾਏ! (ਇਸ ਮੌਤ ਨੂੰ ਵੇਖ ਕੇ ਮੇਰੀ) ਸੁਰਤਿ (ਸੋਝੀ ਭੀ) ਮਰ ਗਈ ਹੈ (ਭਾਵ ਹੋਸ਼ ਟਿਕਾਣੇ ਨਹੀਂ ਰਹੀ) ਇਸਤਰੀ ਦਹਲੀਜ ਉਤੇ (ਬੈਠ ਕੇ) ਰੋਈ (ਭਾਵ ਉਸ ਨੇ ਵੈਣ ਪਾਏ)। ਹੇ ਪ੍ਰਭੂ ਕੰਤ ਦੀ ਇਸਤ੍ਰੀਓ! ਸੱਚੇ (ਪਰਮਾਤਮਾ) ਦੇ ਗੁਣ ਸੰਭਾਲ ਕੇ (ਵੈਰਾਗ ਸਹਿਤ ਉਸ ਅੱਗੇ) ਰੋਵੋ (ਭਾਵ ਕੀਰਨੇ ਪਾਓ)।੫।

ਪਿਆਰੇ (ਸੰਬੰਧੀ ਨੂੰ ਜੋ ਮਰ ਚੁੱਕਾ ਸੀ ਉਸ ਨੂੰ) ਪਾਣੀ ਨਾਲ ਮਲ ਕੇ ਨਵ੍ਹਾਇਆ (ਇਸ਼ਨਾਨ) ਕਰਾਇਆ ਗਿਆ। (ਫਿਰ ਉਸ ਦਾ ਸਰੀਰ) ਰੇਸ਼ਮੀ (ਤੇ) ਸੂਤੀ ਕਪੜਿਆਂ ਵਿੱਚ (ਲਪੇਟਿਆ ਗਿਆ)। (ਜਦੋਂ ਨੜੋਏ ਤੇ ਰੱਖ ਕੇ ਟੁਰ ਪਏ ਤਾਂ) ਸੱਚੀ ਬਾਣੀ ਦੀ ਧੁਨੀ ਦੇ ਵਾਜੇ ਵਜਣ ਲਗੇ "ਰਾਮ ਨਾਮ ਸਤਿ ਹੈ" ਪੰਚ (ਪੰਜ-ਮਾਂ, ਪਿਉ, ਭਰਾ, ਪੁਤਰ, ਇਸਤਰੀ ਇਤਾਦਿ ਸੰਬੰਧੀ ਢਾਹਾਂ ਮਾਰ ਕੇ (ਆਖਣ ਲਗ ਪਏ), ਮਾਰੇ ਗਏ, (ਹਾਲ ਓਏ) ਮਾਰੇ ਗਏ । (ਪਤੀ ਦੀ ਮੌਤ ਮਗਰੋਂ ਇਸਤਰੀ ਆਖਦੀ ਹੈ ਮੇਰੇ) ਪਿਆਰੇ (ਪਤੀ) ਮੇਰੇ (ਨਾਲੋਂ) ਵਿਛੜ ਗਏ ਹਨ (ਇਹ ਜਾਣੋ) ਮੇਰਾ ਮਰਨ ਹੋ ਗਿਆ ਹੈ (ਭਾਵ ਮੁਰਦੇ ਵਰਗੀ ਹੋ ਗਈ ਹਾਂ ਅਤੇ ਹੁਣ) ਸੰਸਾਰ ਵਿੱਚ ਮੇਰੇ ਜੀਊਣ ਨੂੰ ਧ੍ਰਿਗਾਕਾਰ (ਲਾਹਨਤ) ਹੈ। (ਹਾਂ, ਜੇ ਕੋਈ) ਸੱਚੇ ਪਤੀ (ਪਰਮਾਤਮਾ) ਦੇ ਪਿਆਰ ਵਿੱਚ ਜੀਵਤ ਭਾਵ ਤੋਂ ਮਰਦਾ ਹੈ (ਵੈਰਾਗ ਕਰਦਾ ਹੈ, (ਤਾਂ) ਉਹ (ਰਬੀ ਦਰਗਾਹ ਵਿੱਚ) ਜਾਣਿਆ ਜਾਂਦਾ ਹੈ (ਭਾਵ ਆਦਰ ਪਾਉਂਦਾ ਹੈ) ।੬।

**ਤੁਸੀ ਰੋਵਹੁ ਰੋਵਣ ਆਈਹੋ, ਝੂਠਿ ਮੁਠੀ ਸੰਸਾਰੇ ॥ ਹਉ ਮੁਠੜੀ ਧੰਧੈ ਧਾਵਣੀਆ, ਪਿਰਿ ਛੋਡਿਅੜੀ ਵਿਧਣਕਾਰੇ ॥ ਘਰਿ ਘਰਿ ਕੰਤੁ ਮਹੇਲੀਆ, ਰੂੜੈ ਹੇਤਿ ਪਿਆਰੇ ॥ ਮੈ ਪਿਰੁ ਸਚੁ ਸਾਲਾਹਣਾ, ਹਉ ਰਹਸਿਅੜੀ ਨਾਮਿ ਭਤਾਰੇ ॥੭॥ ਗੁਰਿ ਮਿਲਿਐ ਵੇਸੁ ਪਲਟਿਆ, ਸਾਧਨ ਸਚੁ ਸੀਗਾਰੋ ॥ ਆਵਹੁ ਮਿਲਹੁ ਸਹੇਲੀਹੋ, ਸਿਮਰਹੁ ਸਿਰਜਣਹਾਰੋ ॥ ਬਈਅਰਿ ਨਾਮਿ ਸੋੁਹਾਗਣੀ, ਸਚੁ ਸਵਾਰਣਹਾਰੋ ॥ ਗਾਵਹੁ ਗੀਤੁ ਨ ਬਿਰਹੜਾ, ਨਾਨਕ ਬ੍ਰਹਮ ਬੀਚਾਰੋ ॥੮॥੩॥**

**ਪਦ ਅਰਥ** : ਧੰਧੈ ਧਾਵਣੀਆ-ਧੰਧੇ ਦੀ ਦੌੜ ਭੱਜ ਵਿੱਚ। ਵਿਧਣਕਾਰੇ-ਪਤੀ ਤੋਂ ਬਿਨਾ, ਨਿ-ਖਸਮੀ। ਕਾਰ-ਕਰਨ ਵਾਲੀ। ਮਹੇਲੀਆ-ਜੀਵ ਇਸਤਰੀਆਂ। ਰਹਸਿਅੜੀ-ਖਿੜੀ ਹੋਈ, ਪ੍ਰਸੰਨ। ਨਾਮਿ-ਨਾਮ ਵਿੱਚ। ਭਤਾਰੇ-ਪਤੀ।੭। ਵੇਸੁ-(ਕਾਇਆ ਦਾ) ਰੂਪ। ਨਾਮਿ-ਨਾਮ ਵਿੱਚ। ਬਈਅਰਿ-ਇਸਤਰੀ। ਬਿਰਹੜਾ-ਵਿਛੋੜਾ।੮।

**ਅਰਥ** : ਹੇ ਰੋਣ ਲਈ ਆਈਓ ਇਸਤਰੀਓ! ਤੁਸੀਂ (ਬੇਸ਼ਕ) ਰੋਵੋ (ਪਰ ਸੰਸਾਰ ਵਿੱਚ ਤੁਹਾਨੂੰ) ਝੂਠ ਨੇ ਠੱਗਿਆ ਹੋਇਆ ਹੈ (ਇਸ ਲਈ ਤੁਸੀਂ ਰੋ ਰਹੀਆਂ ਹੋ)।

ਮੈਂ (ਮਾਇਆ ਵਿੱਚ) ਠਗੀ ਗਈ, ਧੰਧਿਆਂ ਵਿੱਚ ਧਾ ਰਹੀ ਹਾਂ (ਅਤੇ) ਨਿਖਸਮੀਆਂ ਵਾਲੀ ਕਾਰ (ਦੇ ਫਲ ਸਰੂਪ) ਪਤੀ ਨੇ (ਮੈਨੂੰ) ਛੱਡ ਦਿੱਤਾ ਹੈ। ਘਰ ਘਰ (ਭਾਵ ਸਭ) ਜੀਵ ਇਸਤਰੀਆਂ ਦੇ ਹਿਰਦੇ ਵਿੱਚ ਪਤੀ (ਪਰਮਾਤਮਾ ਵਿਆਪਕ ਹੈ ਪਰ ਜੋ) ਪਿਆਰੇ (ਪਤੀ ਦੇ ਹਿਤ) ਵਿੱਚ ਹੈ (ਅਸਲ ਵਿੱਚ ਉਹ) ਸੁੰਦਰਤਾ ਵਾਲੀ ਹੈ। ਮੈਂ (ਤਾਂ) ਸੱਚੇ ਪਤੀ ਨੂੰ ਸਲਾਹ ਰਹੀ ਹਾਂ। (ਇਸ ਲਈ) ਮੈਂ ਪਤੀ (ਪਰਮੇਸ਼ਰ ਦੇ) ਨਾਮ ਵਿੱਚ ਖਿੜੀ ਹੋਈ (ਪ੍ਰਸੰਨ) ਹਾਂ।੭।

ਗੁਰੂ ਨੂੰ ਮਿਲਨ ਨਾਲ ਜੀਵ-ਇਸਤਰੀ ਦਾ (ਕਾਇਆ ਰੂਪ) ਵੇਸ ਪਲਟ ਗਿਆ ਹੈ, (ਉਸ ਦਾ) ਸਚ ਰੂਪ ਸ਼ੀਂਗਾਰ ਬਣ ਗਿਆ ਹੈ। ਹੇ ਸਹੇਲੀਓ! ਆਓ ਮਿਲੋ (ਅਤੇ ਮਿਲ ਕੇ) ਸਿਰਜਣਹਾਰ ਨੂੰ ਸਿਮਰੋ। (ਜੋ) ਇਸਤਰੀ (ਪਤੀ-ਪਰਮੇਸ਼ਰ ਦੇ) ਨਾਮ ਵਿੱਚ (ਜੁੜਦੀ ਹੈ ਸਹੀ ਅਰਥਾਂ ਵਿੱਚ ਓਹੀ) ਸੁਹਾਗਣਿ ਹੈ (ਅਤੇ) ਸੱਚ (ਸਰੂਪ ਵਾਹਿਗੁਰੂ ਉਸ ਇਸਤਰੀ ਨੂੰ) ਸਵਾਰਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਹੇਲੀਓ! ਤੁਸੀਂ ਪਤੀ ਪਰਮੇਸ਼ਰ ਦੀ ਸਿਫਤਿ ਸਾਲਾਹ ਵਾਲੇ) ਗੀਤ ਗਾਓ (ਫਿਰ ਤੁਹਾਡਾ ਪਤੀ ਨਾਲੋਂ ਕਦੇ ਭੀ) ਵਿਛੋੜਾ ਨਹੀਂ ਹੋਵੇਗਾ, (ਇਸ) ਬ੍ਰਹਮ ਵੀਚਾਰ ਨੂੰ (ਮਨ ਵਿੱਚ ਧਾਰਨ ਕਰੋ)।੮।੩।

## ਅਰਥ ਭੇਦ ਅਤੇ ਨਿਰਣੈ

### (ੳ) ਸੂਰਜੁ ਚੰਦੁ ਸਿਰਜਿਅਨੁ, ਅਹਿਨਿਸਿ ਚਲਤੁ ਵੀਚਾਰੋ ॥

ਵੱਖ ਵੱਖ ਅਰਥ :

੧- ਸੂਰਜ ਅਰ ਚੰਦ੍ਰਮਾ ਤੁਝ ਨੇ ਉਤਪੰਨ ਕੀਤੇ ਹੈ ਜੋ ਰਾਤ ਦਿਨ ਚਲਤੇ ਹੀ ਰਹਿਤੇ ਹੈਂ। [ਫ. ਸ.

੨- ਸੂਰਜ ਚੰਨ ਪੈਦਾ ਕੀਤੇ, ਦਿਨ ਰਾਤ ਹਰੀ ਉਹਨਾਂ ਦੀ ਚਾਲ ਨੂੰ ਵਿਚਾਰਦਾ ਹੈ, ਨਿਗਰਾਨੀ ਕਰਦਾ ਹੈ। [ਸ਼ਬਦਾਰਥ, ਸੰ. ਪੋ.

੩- ਸੂਰਜ ਤੇ ਚੰਦ੍ਰਮਾਂ (ਦੋ ਦੀਵੇ) ਬਣਾਏ ਹਨ, (ਜਿਨ੍ਹਾਂ ਦੀ ਚਲਣ) ਚਾਲ ਤੋਂ ਰਾਤ ਦਿਨ ਦਾ ਵੀਚਾਰ ਹੁੰਦਾ ਹੈ। [ਪ੍ਰਿੰ. ਨਰੈਣ ਸਿੰਘ

੪- ਉਸ ਪਰਮਾਤਮਾ ਨੇ ਹੀ ਸੂਰਜ ਤੇ ਚੰਦ੍ਰਮਾ ਬਣਾਏ ਹਨ (ਸੂਰਜ) ਦਿਨ ਵੇਲੇ (ਚੰਦਰਮਾ) ਰਾਤ ਵੇਲੇ (ਚਾਨਣ ਦੇਂਦਾ ਹੈ)। (ਹੇ ਭਾਈ!) ਚੇਤੇ ਰੱਖੋ ਕਿ ਪ੍ਰਭੂ ਦਾ ਬਣਾਇਆ ਇਹ ਜਗਤ-ਤਮਾਸ਼ਾ ਹੈ।੧। [ਦਰਪਣ

**ਨਿਰਣੈ :** 'ਚਲਤ' ਤੋਂ ਭਾਵ ਚਲਣ ਵਾਲਾ, ਨਾਸ਼ਵੰਤ ਹੈ ਅਤੇ 'ਚਲਤੁ' ਨਾਵ ਤੋਂ ਭਾਵ ਹੈ ਤਮਾਸ਼ਾ, ਖ਼ੇਲ। ਹਾਂ, ਜਿਥੇ 'ਚਲਤ' ਤੋਂ ਭਾਵ ਚਰਿਤਰ ਹਨ ਉਥੇ ਇਸ ਪਦ ਦਾ ਤਤਾ ਮੁਕਤਾ ਹੁੰਦਾ ਹੈ। ਇਹਨਾਂ ਤਿੰਨਾਂ ਭਾਵਾਂ ਦੇ ਦਰਸ਼ਨ ਹੇਠ ਲਿਖੀਆਂ ਪੰਕਤੀਆਂ ਚੋਂ ਹੁੰਦੇ ਹਨ:-

੧- **ਤਨੁ ਧਨੁ ਜੋਬਨੁ ਚਲਤ ਗਇਆ ॥** [ਪੰਨਾ ੮੨੬

੨- **ਪਰਵਦਗਾਰੁ ਸਾਲਾਹੀਐ, ਜਿਸ ਦੇ ਚਲਤ ਅਨੇਕ ॥ (ਬਹੁ ਬਚਨ)** [ਪੰਨਾ ੪੯

੩- **ਕਾਲਬੂਤ ਕੀ ਹਸਤਨੀ ਮਨ ਬਉਰਾ ਰੇ, ਚਲਤੁ ਰਚਿਓ ਜਗਦੀਸ ॥** [ਪੰਨਾ ੩੩੬

੪- **ਹਉ ਬਲਿਹਾਰੀ ਸਤਿਗੁਰ ਅਪੁਨੇ, ਜਿਨਿ ਇਹੁ ਚਲਤੁ ਦਿਖਾਇਆ॥**[ਪੰਨਾ ੬੭੩

ਸੋ, ਇਥੇ 'ਚਲਤੁ' ਪਦ ਦੇ ਭਾਵ-ਅਰਥ 'ਖੇਲ ਤਮਾਸ਼ਾ' ਹੀ ਪ੍ਰਸੰਗਕ ਹਨ।

## (ਅ) ਸੁਰਤਿ ਮੁਈ ਮਰੁ ਮਾਈਏ, ਮਹਲ ਰੁੰਨੀ, ਦਰ ਬਾਰੇ ॥

ਵੱਖ ਵੱਖ ਅਰਥ :

੧- ਹੇ (ਮਾਈਏ) ਸਖੀਏ ਇਸ ਦੇ ਮਰਨ ਕਰ ਮੇਰੀ ਗਯਾਤ ਮਰ ਗਈ ਹੈ ਭਾਵ ਮੇਰੀ ਅਕਲ ਟਿਕਾਣੇ ਨਹੀਂ ਰਹੀ। ਇਸ ਰੀਤ ਕਰ (ਮਹਲ) ਇਸਤਰੀ (ਦਰਬਾਰੇ) ਬੂਹੇ ਦੇ ਅੰਦਰ ਵਾ ਦਰਵਾਜੇ ਦੇ ਬਾਹਰ ਬੂਹੇ ਪਰ ਰੋਤੀ ਭਈ ਹੈ। [ਫ. ਸ.

੨- ਹੇ ਮਾਈ! ਇਸ ਦੇ ਮਰਨ ਨਾਲ ਮਤ ਮਾਰੀ ਗਈ, ਇਸਤਰੀ ਹਰੀ ਦੀ ਦਰਗਾਹ ਵਿੱਚ ਪੁਕਾਰ ਕਰਦੀ ਹੈ। [ਸ਼ਬਦਾਰਥ

੩- ਉਹ ਇਸਤਰੀ ਦਲੀਜਾਂ ਵਿੱਚ ਬੈਠੀ ਰੋਂਦੀ ਹੈ (ਤੇ ਆਖਦੀ ਹੈ) ਹੇ ਮਾਏ! ਇਸ ਮੋਹ (ਨੂੰ ਵੇਖ ਕੇ) ਮੇਰੀ ਅਕਲ ਟਿਕਾਣੇ ਨਹੀਂ ਰਹਿ ਗਈ। [ਦਰਪਣ

੪- (ਹਾਂ) ਸੁਰਤ ਮੋਈ ਹੈ, (ਕਿਹੜੀ?) ਮਾਇਆ ਵਾਲੀ.(ਸੁਰਤ) ਮਰੀ ਪਈ ਹੈ ਤੇ ਇਸਤਰੀਆਂ ਦਰ ਦੇ ਬੂਹੇ ਅੱਗੇ (ਬੈਠੀਆਂ) ਰੋ ਰਹੀਆਂ ਹਨ। [ਸੰ. ਪੋ.

**ਨਿਰਣੈ :** ਪਹਿਲੀ ਪੰਕਤੀ 'ਸਾਧਨ ਛੁਟੀ, ਮੁਠੀ ਝੂਠਿ ਵਿਧਣੀਆ, ਮਿਰਤਕੜਾ ਅੰਙਨੜੇ ਬਾਰੇ' ਵਿੱਚ 'ਬਾਰੇ' ਪਦ ਨਾਲ 'ਦਰ ਬਾਰੇ' ਦਾ ਸੁਮੇਲ ਫਬ ਸਕਦਾ ਹੈ। ਇਥੇ ਪ੍ਰਭੂ ਦੇ ਦਰਬਾਰ ਦੀ ਗਲ ਨਹੀਂ ਢੁੱਕਦੀ। ਕਿਉਂਕਿ 'ਸਰੀਰ' ਜੋ ਪਿਛੇ ਰਹਿ ਗਿਆ ਹੈ ਉਸ ਦੀ ਗਲ ਚਲ ਰਹੀ ਹੈ। ਸਿਵਾਏ ਸ਼ਬਦਾਰਥ ਦੇ ਬਾਕੀ ਟੀਕਾਕਾਰਾਂ ਨੇ 'ਦਰ ਬਾਰੇ' ਪਦ ਵਾਲੇ ਅਰਥ ਕੀਤੇ ਹਨ। ਗੁਰਬਾਣੀ ਵਿੱਚ ''ਭਉਕਤ ਫਿਰੈ ਦਰ ਬਾਰੁ'' ਪੰਕਤੀ ਵਾਲੇ ਅਰਥ ਵੀ ਉਪਰੋਕਤ ਪਦ-ਅਰਥ ਦੀ ਪੁਸ਼ਟੀ ਕਰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਅਲਾਹਣੀ ਦੇ ਪਹਿਲੇ ਅਤੇ ਦੂਜੇ ਅੰਕ ਵਿੱਚ ਸੱਚੇ ਸਾਹਿਬ ਦੀਆਂ ਵਡਿਆਈਆਂ ਅਤੇ ਉਸ ਨਾਲ ਪਿਆਰ ਭਰੀ ਵਾਰਤਾਲਾਪ ਕਰਕੇ ਅਰਦਾਸਿ ਕੀਤੀ ਹੈ:-

**ਸਚੜਾ ਸਾਹਿਬੁ ਸਚੁ, ਤੂ ਸੁਚੜਾ ਦੇਹਿ ਪਿਆਰੋ ॥** [ਪੰਨਾ ੫੮੦

ਚੌਥੇ, ਪੰਜਵੇਂ ਅਤੇ ਛੇਵੇਂ ਅੰਕ ਵਿੱਚ ਜਾਨੀਆਂ (ਪਿਆਰਿਆਂ ਮਿੱਤਰਾਂ) ਦੇ ਮਰਨ ਉਤੇ ਵਿਛੋੜੇ ਨੂੰ

ਸਾਹਮਣੇ ਰਖ ਕੇ ਇਉਂ ਧੀਰਜ ਦਿੱਤਾ ਹੈ ਕਿ ਸਾਰੇ ਜੀਵ 'ਸੰਜੋਗੁ ਵਿਜੋਗੁ, ਦੁਇ ਕਾਰ ਚਲਾਵਹਿ' ਅਨੁਸਾਰ ਹੀ ਮਿਲਦੇ ਤੇ ਵਿਛੜਦੇ ਹਨ। ਉਹ ਪ੍ਰਭੂ ਉਮਰ ਦਾ ਲਿਹਾਜ਼ ਨਹੀਂ ਕਰਦਾ:-

**ਹਰੀ ਨਾਹੀ ਨਹ ਡਡੁਰੀ, ਪਕੀ ਵਢਣਹਾਰ ॥** [ਪੰਨਾ ੪੩

ਜਦੋਂ ਜੀਵ ਮਰ ਜਾਂਦਾ ਹੈ, ਸਰੀਰ ਦੇ ਨੌਂ ਦਰਵਾਜੇ ਬੰਦ ਹੋ ਜਾਂਦੇ ਹਨ, ਜੀਵ-ਪੰਛੀ, ਉਡ ਜਾਂਦਾ ਹੈ। ਪਿਛੋਂ ਮੁਰਦੇ ਨੂੰ ਵੇਖ ਕੇ ਇਸਤਰੀਆਂ ਰੋਂਦੀਆਂ ਹਨ ਅਤੇ ਸੰਬੰਧੀ ਢਾਹਵਾਂ ਮਾਰਦੇ ਹਨ। ਗੁਰਦੇਵ ਪਿਤਾ ਜੀ ਉਪਦੇਸ਼ ਦਿੰਦੇ ਹਨ ਕਿ ਇਸ ਤਰ੍ਹਾਂ ਦੇ ਰੋਣ ਦਾ ਕੋਈ ਲਾਭ ਨਹੀਂ ਹੈ। ਜੇ ਰੋਣਾ ਹੈ ਤਾਂ ਸੱਚੇ ਪ੍ਰਭੂ ਦੇ ਗੁਣ ਯਾਦ ਕਰੋ। ਜਦੋਂ ਮੁਰਦੇ ਨੂੰ ਮਲ ਕੇ ਨਵ੍ਹਾਉਂਦੇ ਹਨ, ਨਵੇਂ ਕਪੜੇ ਪਵਾਉਂਦੇ ਹਨ, ਰਾਮ ਨਾਮ ਸਤਿ ਹੈ, ਦੇ ਵਾਜੇ ਵਜਾਂਦੇ ਹਨ ਅਤੇ ਸਨੇਹੀ ਇਹ ਅਵਾਜ਼ਾਂ ਕਢਦੇ ਹਨ:-

**ਜਾਨੀ ਵਿਛੁੰਨੜੇ ਮੇਰਾ ਮਰਣ ਭਇਆ, ਧ੍ਰਿਗੁ ਜੀਵਣੁ ਸੰਸਾਰੇ ॥**

ਸੋ, ਸੱਚੇ ਪ੍ਰੇਮ ਵਿੱਚ ਜੀਵਤ-ਭਾਵ ਤੋਂ ਮਰਨ ਦੀ ਲੋੜ ਹੈ।

ਸਤਵੇਂ ਤੇ ਅਠਵੇਂ ਅੰਕ ਵਿੱਚ ਜੀਵਤ-ਭਾਵ ਤੋਂ ਮਰਨ ਦੀ ਜਾਚ ਸਿਖਾਈ ਹੈ। ਹੇ ਜੀਵ ਇਸਤਰੀਓ! ਓਹ ਪਤੀ ਤਾਂ ਹਰੇਕ ਹਿਰਦੇ ਵਿੱਚ ਹੈ, ਉਸ ਨਾਲ ਪਿਆਰ ਪਾਓ, ਉਸ ਨੂੰ ਸਲਾਹੋ, ਐਵੇਂ ਝੂਠੇ ਧੰਧਿਆਂ ਵਿੱਚ ਨਾ ਫਸੋ, ਵਿਛੋੜੇ ਵਿੱਚ ਰੋਣ ਵਾਲਾ ਗੀਤ ਨ ਗਾਉ। ਬ੍ਰਹਮ-ਬੀਚਾਰ ਨੂੰ ਹਿਰਦੇ ਵਿੱਚ ਧਾਰਨ ਕਰੋ। ਇਸ ਤਰ੍ਹਾਂ ਆਪਣੇ ਜਨਮ ਨੂੰ ਸਫਲਾ ਕਰਨ ਦਾ ਉਦਮ ਕਰੋ।

**ਵਡਹੰਸੁ ਮਹਲਾ ੧ ॥ ਜਿਨਿ ਜਗੁ ਸਿਰਜਿ ਸਮਾਇਆ, ਸੋ ਸਾਹਿਬੁ ਕੁਦਰਤਿ ਜਾਣੋਵਾ ॥ ਸਚੜਾ ਦੂਰਿ ਨ ਭਾਲੀਐ, ਘਟਿ ਘਟਿ ਸਬਦੁ ਪਛਾਣੋਵਾ ॥ ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ, ਜਿਨਿ ਏਹ ਰਚਨਾ ਰਾਚੀ ॥ ਨਾਮੁ ਧਿਆਏ ਤਾ ਸੁਖੁ ਪਾਏ, ਬਿਨੁ ਨਾਵੈ ਪਿੜ ਕਾਚੀ ॥ ਜਿਨਿ ਥਾਪੀ ਬਿਧਿ ਜਾਣੈ ਸੋਈ, ਕਿਆ ਕੋ ਕਹੈ ਵਖਾਣੋ ॥ ਜਿਨਿ ਜਗੁ ਥਾਪਿ ਵਤਾਇਆ ਜਾਲੋੁ, ਸੋ ਸਾਹਿਬੁ ਪਰਵਾਣੋ ॥੧॥ ਬਾਬਾ ਆਇਆ ਹੈ ਉਠਿ ਚਲਣਾ, ਅਧ ਪੰਧੈ ਹੈ ਸੰਸਾਰੋਵਾ ॥ ਸਿਰਿ ਸਿਰਿ ਸਚੜੈ ਲਿਖਿਆ, ਦੁਖੁ ਸੁਖੁ ਪੁਰਬਿ ਵੀਚਾਰੋਵਾ ॥ ਦੁਖੁ ਸੁਖੁ ਦੀਆ ਜੇਹਾ ਕੀਆ, ਸੋ ਨਿਬਹੈ ਜੀਅ ਨਾਲੇ ॥ ਜੇਹੇ ਕਰਮ ਕਰਾਏ ਕਰਤਾ, ਦੂਜੀ ਕਾਰ ਨ ਭਾਲੇ ॥ ਆਪਿ ਨਿਰਾਲਮੁ ਧੰਧੈ ਬਾਧੀ, ਕਰਿ ਹੁਕਮੁ ਛਡਾਵਣਹਾਰੋ ॥ ਅਜੁ ਕਲਿ ਕਰਦਿਆ ਕਾਲੁ ਬਿਆਪੈ, ਦੂਜੈ ਭਾਇ ਵਿਕਾਰੋ ॥੨॥**

## ਉਚਾਰਨ ਸੇਧ

**ਨੋਟ-** 'ਜਾਲੋੁ' ਪਦ ਉਚਾਰਨ ਵੇਲੇ ਹੋੜੇ ਦੀ ਧੁਨੀ ਬੋਲਣੀ ਹੈ। 'ਜਾਲੁ' ਮੂਲ ਸਰੂਪ ਹੈ।

**ਪਦ ਅਰਥ :** ਜਿਨਿ-ਜਿਸ (ਪਰਮਾਤਮਾ) ਨੇ। ਸਿਰਜਿ-ਪੈਦਾ ਕਰਕੇ। ਸਮਾਇਆ-ਲੀਨ ਕੀਤਾ ਹੈ। **ਕੁਦਰਤਿ**-ਕੁਦਰਤ ਵਿੱਚ। ਨ ਭਾਲੀਐ-ਨਾ ਲਭੀਏ। ਘਟਿ ਘਟਿ ਘਟਿ-ਹਰੇਕ ਹਿਰਦੇ ਵਿੱਚ। ਰਾਚੀ-

ਰੱਚੀ, ਬਣਾਈ। ਪਿੜ ਕਾਚੀ-ਕੱਚੀ ਖੇਡ। ਥਾਪੀ-ਬਣਾਈ ਹੈ। ਬਿਧਿ-ਤਰੀਕਾ, ਪ੍ਰਕਾਰ। ਵਖਾਣੋ-ਵਖਿਆਨ। ਵਤਾਇਆ-ਵਿਛਾਇਆ। ਜਾਲੁ-ਜਾਲ। ਪਰਵਾਣੋ-ਪਰਵਾਣ, ਪ੍ਰਮਾਣੀਕ। ਅਧ ਪੰਧੈ-ਅਧ ਵਾਟੇ, ਰਸਤੇ ਦੇ ਅਧਕੜੇ ਵਿਚਕਾਰ। ਸਿਰਿ ਸਿਰਿ-(ਹਰੇਕ ਜੀਵ ਦੇ) ਸਿਰ ਉਤੇ। ਪੁਰਬਿ-ਪੂਰਬਲੇ ਕਰਮਾਂ ਅਨੁਸਾਰ। ਨਿਬਹੈ-ਨਿੱਭਦਾ ਹੈ। ਕਾਰ-ਕਿਰਿਆ। ਨਿਰਾਲਮੁ-ਨਿਰਲੇਪ। ਬਾਧੀ-ਬੱਧੀ ਹੋਈ ਹੈ। ਵਿਕਾਰੋ-ਵਿਕਾਰੁ।

**ਅਰਥ** : (ਹੇ ਭਾਈ!) ਜਿਸ (ਪਰਮਾਤਮਾ) ਨੇ ਜਗਤ ਪੈਦਾ ਕਰਕੇ (ਆਪਾ ਵਿੱਚ) ਲੀਨ ਕੀਤਾ ਹੋਇਆ ਹੈ, ਉਸ ਸਾਹਿਬ ਨੂੰ ਕੁਦਰਤ ਵਿੱਚ (ਵਸਦਾ) ਜਾਣੋ। (ਉਸ) ਸੱਚੇ (ਪਰਮਾਤਮਾ) ਨੂੰ (ਕੁਦਰਤਿ ਤੋਂ ਬਾਹਰ ਕਿਤੇ) ਦੂਰ ਨਹੀਂ ਲਭਣਾ ਚਾਹੀਦਾ, ਹਰੇਕ ਹਿਰਦੇ ਵਿੱਚ ਉਸ (ਸਚੇ ਦੀ) ਸ਼ਬਦ (ਰੂਪੀ ਜੋਤਿ) ਪਛਾਣੋ (ਭਾਵ ਅਨੁਭਵ ਕਰੋ)। ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ (ਉਸ ਦੇ) ਸੱਚ ਰੂਪ ਸ਼ਬਦ ਨੂੰ ਪਛਾਣੋ (ਅਤੇ ਉਸ ਨੂੰ ਕਿਤੇ) ਦੂਰ (ਵਸਦਾ) ਨਾ ਸਮਝੋ। (ਮਨੁੱਖ ਜਦੋਂ ਉਸ ਪ੍ਰਭੂ ਦਾ) ਨਾਮ ਸਿਮਰੇਗਾ ਤਾਂ (ਆਤਮਿਕ) ਸੁਖ ਪਾਵੇਗਾ, ਨਾਮ ਤੋਂ ਬਿਨਾ (ਮਨੁੱਖਾ ਜਨਮ ਦੀ) ਖੇਡ ਕੱਚੀ (ਹੀ ਰਹਿ ਜਾਂਦੀ ਹੈ)। ਜਿਸ (ਪ੍ਰਭੂ) ਨੇ (ਇਹ ਸ੍ਰਿਸ਼ਟੀ) ਬਣਾਈ ਹੈ, ਓਹੀ (ਇਸ ਨੂੰ ਬਚਾਉਣ ਦੀ) ਬਿਧੀ ਜਾਣਦਾ ਹੈ, (ਹੋਰ) ਕੋਈ ਕੀ (ਵਖਿਆਨ ਕਰ ਸਕਦਾ ਹੈ? ਭਾਵ ਅਸਮਰਥ ਹੈ)। ਜਿਸ (ਪ੍ਰਭੂ) ਨੇ ਜਗਤ ਨੂੰ ਬਣਾ ਕੇ (ਮਾਇਆ ਮੋਹ ਦਾ) ਜਾਲ ਵਿਛਾਇਆ ਹੈ, (ਕੇਵਲ) ਉਹ ਪ੍ਰਮਾਣੀਕ ਸਾਹਿਬ ਹੈ।੨।

ਹੇ ਭਾਈ! (ਇਸ ਸੰਸਾਰ ਵਿੱਚ ਜੋ ਭੀ) ਆਇਆ (ਜੰਮਿਆ) ਹੈ (ਉਸ ਨੇ) ਉਠ ਕੇ (ਇਥੋਂ) ਚਲੇ ਜਾਣਾ ਹੈ (ਭਾਵ ਮਰ ਜਾਣਾ ਹੈ)। (ਸੋ ਇਹ) ਸੰਸਾਰ ਅੱਧਕੜੇ ਵਿਚਕਾਰ ਹੈ (ਇਹ) ਵੀਚਾਰ (ਪਲੇ ਬੰਨ ਲਵੋ)। ਹਰੇਕ ਦੇ ਸਿਰ ਉਤੇ (ਪਰਮਾਤਮਾ ਨੇ) ਪੂਰਬਲੇ ਕਰਮਾਂ ਅਨੁਸਾਰ ਦੁਖ ਸੁਖ ਰੂਪੀ (ਲੇਖ) ਲਿਖਿਆ ਹੋਇਆ ਹੈ। ਜਿਹੋ ਜਿਹਾ (ਕਰਮ ਕਿਸੇ ਨੇ ਪਿਛਲੇ ਜਨਮਾਂ ਵਿੱਚ) ਕੀਤਾ (ਪਰਮਾਤਮਾ ਨੇ ਉਸ ਅਨੁਸਾਰ ਹੀ) ਦੁਖ ਸੁਖ ਲਿਖ ਦਿਤਾ ਹੈ (ਉਹ ਲਿਖਿਆ ਹੋਇਆ ਲੇਖ) ਜੀਵ ਦੇ ਨਾਲ ਨਿਭਦਾ ਹੈ। ਕਰਤਾ (ਪੁਰਖ) ਜਿਹੋ ਜਿਹੇ ਕਰਮ (ਜੀਵ ਪਾਸੋਂ) ਕਰਾਏ (ਉਹ ਉਹੋ ਜਿਹੇ) ਕਰੇ, (ਉਸ ਤੋਂ ਇਲਾਵਾ) ਦੂਜੀ ਕਾਰ ਨਾ ਲਭੇ (ਭਾਵ ਰਜ਼ਾ ਵਿੱਚ ਰਾਜ਼ੀ ਰਹੇ)। (ਪ੍ਰਭੂ) ਆਪ (ਕੁਦਰਤਿ ਵਿੱਚ ਵਸਦਾ ਹੋਇਆ ਵੀ) ਨਿਰਲੇਪ ਹੈ (ਬਾਕੀ ਸਾਰੀ ਸ੍ਰਿਸ਼ਟੀ ਮਾਇਆ ਦੇ) ਮੋਹ ਧੰਧੇ ਵਿੱਚ ਬੱਧੀ ਹੋਈ ਹੈ (ਪਰ ਉਸ ਦਾ) ਹੁਕਮ (ਜੀਵ ਨੂੰ ਧੰਧਿਆਂ ਤੋਂ) ਛਡਾਉਣ ਵਾਲਾ ਹੈ। ਅਜ ਕਲ (ਭਾਵ ਟਾਲ ਮਟੋਲਾ) ਕਰਦਿਆਂ ਮੌਤ ਆ ਵਿਆਪਦੀ ਹੈ, (ਪਰ ਜੀਵ ਨਾਮ ਨਹੀਂ ਜਪਦਾ) ਸਗੋਂ ਦ੍ਵੈਤ ਵਿੱਚ (ਫਸਿਆ ਹੋਇਆ) ਵਿਕਾਰ (ਪਾਪ ਹੀ ਕਮਾਉਂਦਾ ਰਹਿੰਦਾ ਹੈ)।੨।

**ਜਮ ਮਾਰਗ ਪੰਥੁ ਨ ਸੁਝਈ, ਉਝੜੁ ਅੰਧ ਗੁਬਾਰੋਵਾ ॥ ਨਾ ਜਲੁ ਲੇਫ ਤੁਲਾਈਆ, ਨਾ ਭੋਜਨ ਪਰਕਾਰੋਵਾ ॥ ਭੋਜਨ ਭਾਉ ਨ ਠੰਢਾ ਪਾਣੀ, ਨਾ ਕਾਪੜੁ ਸੀਗਾਰੋ ॥ ਗਲਿ ਸੰਗਲੁ ਸਿਰਿ ਮਾਰੇ ਊਭੌ, ਨਾ ਦੀਸੈ ਘਰ ਬਾਰੋ ॥ ਇਬ ਕੇ ਰਾਹੇ, ਜੰਮਨਿ ਨਾਹੀ, ਪਛੁਤਾਣੇ ਸਿਰਿ ਭਾਰੋ ॥ ਬਿਨੁ ਸਾਚੇ ਕੋ ਬੇਲੀ ਨਾਹੀ, ਸਾਚਾ ਏਹੁ ਬੀਚਾਰੋ ॥ ੩ ॥ ਬਾਬਾ! ਰੋਵਹਿ ਰਵਹਿ ਸੁ ਜਾਣੀਅਹਿ, ਮਿਲਿ ਰੋਵੈ ਗੁਣ ਸਾਰੇਵਾ ॥ ਰੋਵੈ ਮਾਇਆ ਮੁਠੜੀ,**

**ਧੰਧੜਾ ਰੋਵਣਹਾਰੇਵਾ ॥ ਧੰਧਾ ਰੋਵੈ ਮੈਲੁ ਨ ਧੋਵੈ, ਸੁਪਨੰਤਰੁ ਸੰਸਾਰੋ ॥ ਜਿਉ ਬਾਜੀਗਰੁ ਭਰਮੈ ਭੂਲੈ, ਝੂਠਿ ਮੁਠੀ ਅਹੰਕਾਰੋ ॥ ਆਪੇ ਮਾਰਗਿ ਪਾਵਣਹਾਰਾ, ਆਪੇ ਕਰਮ ਕਮਾਏ ॥ ਨਾਮਿ ਰਤੇ ਗੁਰਿ ਪੂਰੈ ਰਾਖੇ, ਨਾਨਕ ਸਹਜਿ ਸੁਭਾਏ ॥੪॥੪॥**

**ਪਦ ਅਰਥ** : ਪੰਥੁ-ਰਸਤਾ। ਉਝੜੁ-ਉਜਾੜ। ਅੰਧੁ ਗੁਬਾਰੋ-ਘੁੱਪ ਹਨੇਰਾ। ਪਰਕਾਰੋ-ਭਾਂਤ ਭਾਂਤ (ਕਈ ਕਿਸਮ) ਦਾ। ਭੋਜਨੁ ਭਾਉ-ਪ੍ਰੀਤੀ ਭੋਜਨ। ਗਲਿ-ਗਲ ਵਿੱਚ। ਸਿਰਿ ਮਾਰੇ-ਸਿਰ ਉਤੇ ਮਾਰਦਾ ਹੈ। ਊਭੋ-ਖੜਾ ਹੋਇਆ। ਘਰ ਬਾਰੋ-ਘਰ ਘਾਟ। ਇਬ ਕੈ ਰਾਹੇ-ਹੁਣ ਦੇ ਬੀਜੇ ਹੋਏ। ਜੰਮਨਿ ਨਾਹੀ-ਜੰਮਦੇ (ਉਗਦੇ) ਨਹੀਂ। ਸਿਰਿ ਭਾਰੋ-ਸਿਰ ਉਤੇ (ਪਾਪਾਂ ਦੇ) ਭਾਰ (ਬੋਝ)।੩। ਰੋਵਹਿ-ਜੋ ਬੈਰਾਗ ਵਿੱਚ ਆ ਕੇ ਰੋਂਦੇ ਹਨ। ਰਵਹਿ-(ਜੋ ਨਾਮ) ਸਿਮਰਦੇ ਹਨ। ਜਾਣੀਅਹਿ-ਜਾਣੇ ਜਾਂਦੇ ਹਨ। ਸਾਰੇ-ਸੰਭਾਲਦਾ ਹੈ। ਮਾਇਆ ਮੁਠੜੀ-ਮਾਇਆ ਦੀ ਮੁਠੀ (ਲੁਟੀ) ਹੋਈ। ਧੰਧੜਾ-ਧੰਧਾ। ਰੋਵਣਹਾਰੇ-ਰੋਣ ਵਾਲੇ ਦਾ। ਸੁਪਨੰਤਰੁ ਸੰਸਾਰੋ-ਸੰਸਾਰ ਸੁਪਨੇ ਵਾਂਗੂ ਹੈ। ਭਰਮੈ ਭੂਲੈ-ਭਰਮ ਵਿੱਚ ਭੁਲਦਾ ਹੈ।

**ਅਰਥ** : (ਹੇ ਭਾਈ!) ਜਮ ਮਾਰਗ ਦਾ (ਮਰੇ ਪ੍ਰਾਣੀ ਨੂੰ ਕੋਈ) ਰਸਤਾ ਦਿਖਾਈ ਨਹੀਂ ਦਿੰਦਾ (ਕਿਉਂਕਿ ਉਥੇ) ਉਜਾੜ (ਅਤੇ) ਘੁੱਪ ਹਨੇਰਾ ਹੈ। ਉਥੇ ਨਾ ਪੀਣ ਲਈ ਪਾਣੀ (ਨਾ ਸਰਦੀ ਤੋਂ ਬਚਣ ਲਈ) ਲੇਫ਼ (ਨਾ ਹੇਠਾਂ ਵਿਛੌਣ ਲਈ) ਤੁਲਾਈਆਂ (ਗਦੇਲੇ ਅਤੇ) ਨਾਹ ਭਾਂਤ ਭਾਂਤ ਦਾ ਭੋਜਨ (ਮਿਲਦਾ ਹੈ)। ਨਾ ਪ੍ਰੀਤੀ ਭੋਜਨ, ਨਾ ਸੀਤਲ ਜਲ, ਨਾ (ਸੋਹਣੇ) ਕਪੜੇ, ਨਾ ਸੀਂਗਾਰ (ਪ੍ਰਾਪਤ ਹੁੰਦਾ ਹੈ)। (ਉਥੇ ਤਾਂ) ਗਲ ਵਿੱਚ ਸੰਗਲ (ਪਾਏ ਹੋਏ) ਸਿਰ ਉਤੇ ਖਲੋਤਾ (ਜਮ) ਮਾਰ ਰਿਹਾ ਹੁੰਦਾ ਹੈ (ਅਤੇ ਮਾਰ ਤੋਂ ਸਿਰ ਲੁਕਾਉਣ ਲਈ ਕੋਈ) ਘਰ ਟਿਕਾਣਾ ਨਹੀਂ ਦਿਸਦਾ। (ਜਦੋਂ ਜੀਵ ਦੇ) ਸਿਰ ਉਤੇ (ਪਾਪਾਂ ਦਾ) ਭਾਰ ਪਿਆ ਹੁੰਦਾ ਹੈ ਤਾਂ ਦੁਖੀ ਹੋ ਕੇ) ਪਛਤਾਉਂਦਾ ਹੈ (ਪਰ ਉਸ ਵੇਲੇ ਪਛਤਾਵੇ ਦਾ ਕੋਈ ਫ਼ਾਇਦਾ ਨਹੀਂ ਕਿਉਂਕਿ ਨਾਮ ਬੀਜਣ ਦਾ ਸਮਾਂ ਐਵੇਂ ਲੰਘ ਗਿਆ) ਹੁਣ ਦੇ ਬੀਜੇ ਹੋਏ (ਨਾਮ ਸਿਮਰਨ ਦੇ ਬੀਜ) ਉਗ ਨਹੀਂ ਸਕਦੇ । (ਸੋ) ਇਹ ਸਚਾ ਵੀਚਾਰ ਹੈ (ਕਿ ਜਮ ਦੇ ਮਾਰਗ ਉਤੇ) ਨਾਮ ਤੋਂ ਬਿਨਾ ਕੋਈ ਸਾਥੀ (ਸਹਾਇਕ) ਨਹੀਂ ਬਣਦਾ ।੩।

ਹੇ ਭਾਈ! (ਅਸਲੀ) ਰੋਣਾ ਉਹ ਲੋਕ ਰੋਂਦੇ ਹਨ (ਜੋ ਪ੍ਰਭੂ ਦੇ ਗੁਣ) ਉਚਾਰਦੇ ਹਨ (ਵੈਰਾਗ ਵਿੱਚ ਆ ਕੇ ਨਾਮ ਸਿਮਰਨ ਕਰਦੇ ਹਨ ਅਤੇ ਰਬੀ ਦਰਗਾਹ ਵਿੱਚ ਵੀ) ਓਹ ਜਾਣੇ-ਪਛਾਣੇ ਜਾਂਦੇ ਹਨ (ਭਾਵ ਸਨਮਾਨ ਪਾਉਂਦੇ ਹਨ)। (ਉਨ੍ਹਾਂ ਨਾਲ) ਮਿਲ ਕੇ (ਜੋ ਜੀਵ ਪ੍ਰਭੂ ਦੇ) ਗੁਣ ਸੰਭਾਲ ਕੇ ਰੋਂਦਾ ਹੈ (ਉਹ ਸਫਲ ਰੋਣਾ ਹੈ)। (ਜੋ) ਜੀਵ ਇਸਤਰੀ ਮਾਇਆ ਦੀ ਮੁਠੀ ਹੋਈ ਰੋਂਦੀ ਹੈ, (ਉਹ ਵੀ ਆਦਰ ਪਾਉਂਦਾ ਹੈ)। (ਜਿਹੜੀ ਜੀਵ ਇਸਤਰੀ) ਮਾਇਆ ਦੀ ਠੱਗੀ ਹੋਈ ਰੋਂਦੀ ਹੈ (ਉਹ ਰੋਵਣ ਵਾਲੀ ਜਗਤ ਰੂਪ) ਧੰਧੇ ਨੂੰ (ਸੱਚਾ ਸਮਝਦੀ ਹੈ) । (ਜੋ) ਧੰਧੇ ਨੂੰ ਰੋਂਦੀ ਹੈ (ਉਹ ਅੰਤਸ਼ਕਰਨ ਦੀ) ਮੈਲ ਕਦੇ ਨਹੀਂ ਧੋਂਦੀ, ਸੰਸਾਰ ਰੂਪ ਸੁਪਨੇ ਅੰਦਰ (ਫੱਸੀ ਰਹਿੰਦੀ ਹੈ)। ਜਿਵੇਂ ਬਾਜ਼ੀਗਰ (ਤਮਾਸ਼ਾ ਵਿਖਾਉਂਦੇ ਹਨ ਅਤੇ ਵੇਖਣ ਵਾਲਾ ਜੀਵ ਉਸ) ਭਰਮ (ਜਾਲ) ਵਿੱਚ (ਪੈ ਕੇ) ਭੁਲ ਜਾਂਦਾ ਹੈ (ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ) ਅਹੰਕਾਰ (ਅਤੇ) ਝੂਠ ਵਿੱਚ ਠੱਗੀ ਗਈ ਹੈ। (ਹੇ ਭਾਈ! ਪ੍ਰਭੂ) ਆਪ ਹੀ (ਸ਼ੁਭ) ਰਸਤੇ ਤੇ ਪਾਉਣ

ਵਾਲਾ (ਅਤੇ ਆਪ ਹੀ ਸਭ ਜੀਆਂ ਵਿੱਚ ਵਿਆਪਕ ਹੋ ਕੇ) ਕਰਮ ਕਮਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਪ੍ਰਭੂ ਦੇ) ਨਾਮ ਵਿੱਚ ਰਤੇ ਹੋਏ ਹਨ (ਉਹ ਮਨੁੱਖ) ਪੂਰੇ ਗੁਰੂ ਨੇ ਸਹਜ ਸੁਭਾਵਕ ਹੀ (ਝੂਠੇ ਰੋਣੇ ਤੇ ਜਮ ਮਾਰਗ ਦੇ ਦੁੱਖਾਂ ਤੋਂ) ਰਖ ਲਏ ਹਨ ।੪।੪।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਪ੍ਰਕਰਣ ਵਾਲਾ ਸੰਦੇਸ਼ ਜਾਰੀ ਹੈ। ਸੱਚੇ ਸਿਰਜਣਹਾਰ ਨੂੰ ਪਛਾਣੋ ਜੋ ਸ਼ਬਦ ਰੂਪ ਹੈ। ਉਹ 'ਸਦਾ ਅੰਗ ਸੰਗੇ, ਅਭੰਗੀ ਬਿਭੂਤੇ' (ਜਾਪੁ) ਹੈ:-

**ਸਦ ਹੀ ਨੇੜੈ ਦੂਰਿ ਨ ਜਾਣਹੁ॥ ਗੁਰ ਕੈ ਸਬਦਿ ਨਜੀਕਿ ਪਛਾਣਹੁ॥** [ਪੰ. ੪੮੯

ਜਿਸ ਨੇ ਇਹ ਸੰਸਾਰ ਰਚਿਆ ਹੈ, ਮੋਹ ਦਾ ਜਾਲ ਵਿਛਾਇਆ ਹੈ ਉਸ ਨੂੰ ਸੱਚਾ ਸਾਹਿਬ ਸਮਝੋ।

ਦੂਜੇ ਅੰਕ ਵਿੱਚ ਨਾਮ ਜਪਣ ਵਿੱਚ ਢਿਲ ਨਾ ਕਰਨ ਦਾ ਆਦੇਸ਼ ਦਿੱਤਾ ਹੈ ਕਿਉਂਕਿ ਜੀਵ ਆਪਣੇ ਮਨ ਵਿੱਚ ਇਹ ਧਾਰਨਾ ਬਣਾਈ ਰਖਦਾ ਹੈ ਕਿ ਅਜ ਨਾਮ ਜਪਾਂਗਾ ਕਲ ਜਪਾਂਗਾ, ਇਸ ਤਰ੍ਹਾਂ ਉਮਰ ਬਤੀਤ ਹੋ ਜਾਂਦੀ ਹੈ। ਇਸ ਲਈ ਗੁਰਬਾਣੀ ਦਾ ਫੁਰਮਾਨ ਹੈ:-

੧- **ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ !**
**ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ ॥** [ਪੰਨਾ ੫੪੦

੨- **ਅਜੁ ਕਲਿ ਕਰਦਿਆ ਕਾਲੁ ਬਿਆਪੈ, ਦੂਜੈ ਭਾਇ ਵਿਕਾਰੋ ॥** [ਪੰਨਾ ੫੮੧

ਤੀਜੇ ਅੰਕ ਵਿੱਚ ਜਮ-ਮਾਰਗ ਦਾ ਡਰਾਉਣਾ ਨਕਸ਼ਾ ਬੱਧਾ ਹੈ ਅਤੇ ਨਾਮ ਦੇ ਜਾਪ ਲਈ ਚੇਤੰਨ ਕੀਤਾ ਹੈ ਕਿਉਂਕਿ ਪਿਛੋਂ ਪਛਤਾਵੇ ਦਾ ਕੋਈ ਲਾਭ ਨਹੀਂ ਹੁੰਦਾ। ਇਸ ਲਈ ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ ॥** [ਪੰਨਾ ੧੩੭੧

ਅੱਗੇ ਰਬੀ ਦਰਗਾਹ ਵਿੱਚ ਨਾਮ ਤੋਂ ਬਿਨਾ ਕੋਈ ਬੇਲੀ ਨਹੀਂ ਬਣਦਾ।

ਅੰਤ ਵਿੱਚ ਦੁਨਿਆਵੀ ਪਦਾਰਥਾਂ ਲਈ ਰੋਣ ਅਤੇ ਪ੍ਰਭੂ ਮਿਲਾਪ ਲਈ ਰੋਣ ਵਿੱਚ ਫ਼ਰਕ ਦਸਦੇ ਹਨ। ਮਾਇਕ ਪਦਾਰਥਾਂ ਲਈ ਰੋਣਾ ਇਕ ਧੰਧਾ ਹੈ ਇਸ ਨਾਲ ਮਨ ਨੂੰ ਮੋਹ ਦੀ ਲਗੀ ਹੋਈ ਮੈਲ ਧੋਈ ਨਹੀਂ ਜਾ ਸਕਦੀ। ਹਾਂ, ਪ੍ਰਭੂ ਮਿਲਾਪ ਲਈ ਪਿਆਰ ਨਾਲ ਰੋਣਾ ਸਫਲ ਜੀਵਨ ਦੀ ਨਿਸ਼ਾਨੀ ਹੈ। ਅੰਤ ਵਿੱਚ ਗੁਰਦੇਵ ਪਿਤਾ ਸਾਈਂ ਨਾਲ ਜੁੜੇ ਹੋਏ ਆਖਦੇ ਹਨ ਕਿ ਪ੍ਰਭੂ ਆਪ ਹੀ ਸਹੀ ਮਾਰਗ ਤੇ ਪਾਉਣ ਵਾਲਾ ਅਤੇ ਆਪ ਹੀ ਕਰਮ ਕਮਾਉਣ ਵਾਲਾ ਹੈ। ਅੰਤਲਾ ਸਿੱਟਾ ਇਹ ਕੱਢਿਆ ਹੈ ਕਿ ਜੋ ਜੀਵ ਨਾਮ ਵਿੱਚ ਰਤੇ ਜਾਂਦੇ ਹਨ, ਪੂਰੇ ਗੁਰੂ ਦੀ ਕਿਰਪਾ ਨਾਲ ਉਹ ਜਮ ਮਾਰਗ ਦੇ ਦੁੱਖਾਂ ਤੋਂ ਬਚਾਅ ਲਏ ਹਨ।

**ਵਡਹੰਸੁ ਮਹਲਾ ੧ ॥ ਬਾਬਾ! ਆਇਆ ਹੈ ਉਠਿ ਚਲਣਾ, ਇਹੁ ਜਗੁ ਝੂਠੁ ਪਸਾਰੋਵਾ ॥ ਸਚਾ ਘਰੁ ਸਚੜੈ ਸੇਵੀਐ, ਸਚੁ ਖਰਾ ਸਚਿਆਰੋਵਾ ॥ ਕੂੜਿ ਲਬਿ ਜਾਂ**

(ਭਾਵ ਸਤਿਸੰਗ) ਤੋਂ ਭੁਲੇ ਹੋਏ ਹਨ (ਉਨ੍ਹਾਂ ਨੂੰ ਕਹੋ ਕਿ) ਗੁਰੂ ਦੇ ਸ਼ਬਦ ਦੁਆਰਾ ਹੀ ਇਹ ਸੱਚ ਰੂਪ ਖੇਡ (ਖੇਡੀ ਜਾ ਸਕਦੀ ਹੈ)। (ਜਿਹੜੇ) ਜੁਗ ਜੁਗ ਵਿੱਚ (ਇਕੋ) ਸੱਚੇ ਵੇਸ ਵਾਲੇ (ਵਾਹਿਗੁਰੂ ਜੀ ਨਾਲ ਜੁੜੇ ਹੋਏ ਹਨ, ਉਨ੍ਹਾਂ ਨੇ) ਜਮ ਦੇ ਰਸਤੇ ਨਹੀਂ ਜਾਣਾ (ਉਨ੍ਹਾਂ ਨੇ ਸੱਚੇ) ਸ਼ਬਦ ਵਿੱਚ ਹੀ ਲੀਨ ਹੋਣਾ ਹੈ। (ਇਸ ਲਈ) ਹੇ (ਪਿਆਰੇ) ਸਜਣ ਸਾਥੀ ਜੀ ! (ਤੁਸੀਂ) ਸੰਜੋਗੀ (ਨੇਮਾਂ) ਅਨੁਸਾਰ (ਉਨ੍ਹਾਂ ਗੁਰੂ ਪਿਆਰਿਆਂ ਨੂੰ ਜਾ) ਮਿਲੋ (ਜਿਨ੍ਹਾਂ ਨੇ) ਗੁਰੂ ਨਾਲ ਮਿਲ ਕੇ (ਮਾਇਆ, ਤੇ ਜਮ ਦੇ) ਫਾਹੇ ਖੋਲ੍ਹ ਦਿੱਤੇ ਹਨ।੨।

**ਬਾਬਾ! ਨਾਂਗੜਾ ਆਇਆ ਜਗ ਮਹਿ, ਦੁਖੁ ਸੁਖੁ ਲੇਖੁ ਲਿਖਾਇਆ ॥ ਲਿਖਿਅੜਾ ਸਾਹਾ ਨਾ ਟਲੈ, ਜੇਹੜਾ ਪੁਰਬਿ ਕਮਾਇਆ ॥ ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ, ਜਿਤੁ ਲਾਇਆ ਤਿਤੁ ਲਾਗਾ ॥ ਕਾਮਣਿਆਰੀ ਕਾਮਣ ਪਾਏ, ਬਹੁਰੰਗੀ ਗਲਿ ਤਾਗਾ ॥ ਹੋਛੀ ਮਤਿ ਭਇਆ ਮਨੁ ਹੋਛਾ, ਗੁੜੁ ਸਾ ਮਖੀ ਖਾਇਆ ॥ ਨਾਮਰਜਾਦੁ ਆਇਆ ਕਲਿ ਭੀਤਰਿ, ਨਾਂਗੋ ਬੰਧਿ ਚਲਾਇਆ ॥੩॥ ਬਾਬਾ! ਰੋਵਹੁ ਜੇ ਕਿਸੈ ਰੋਵਣਾ, ਜਾਨੀਅੜਾ ਬੰਧਿ ਪਠਾਇਆ ਹੈ ॥ ਲਿਖਿਅੜਾ ਲੇਖੁ ਨ ਮੇਟੀਐ, ਦਰਿ ਹਾਕਾਰੜਾ ਆਇਆ ਹੈ॥ ਹਾਕਾਰਾ ਆਇਆ ਜਾ ਤਿਸੁ ਭਾਇਆ, ਰੁੰਨੇ ਰੋਵਣਹਾਰੇ ॥ ਪੁਤ ਭਾਈ ਭਾਤੀਜੇ ਰੋਵਹਿ, ਪ੍ਰੀਤਮ ਅਤਿ ਪਿਆਰੇ ॥ ਭੈ ਰੋਵੈ ਗੁਣ ਸਾਰਿ ਸਮਾਲੇ, ਕੋ ਮਰੈ ਨ ਮੁਇਆ ਨਾਲੇ ॥ ਨਾਨਕ, ਜੁਗਿ ਜੁਗਿ ਜਾਣ ਸਿ ਜਾਣਾ, ਰੋਵਹਿ ਸਚੁ ਸਮਾਲੇ ॥੪॥੫॥**

**ਪਦ ਅਰਥ** : ਨਾਂਗੜਾ-ਨੰਗਾ। ਸਾਹਾ-ਮੌਤ ਦਾ ਨਿਸ਼ਚਿਤ ਸਮਾਂ। ਪੁਰਬਿ ਕਮਾਇਆ-ਪੂਰਬਲੇ ਕਮਾਏ (ਕਰਮ) ਅਨੁਸਾਰ। ਬਹਿ-ਬੈਠ ਕੇ (ਆਰਾਮ ਨਾਲ)। ਅੰਮ੍ਰਿਤ-ਅੰਮ੍ਰਿਤ (ਨਾਮ)। ਬਿਖਿਆ-ਜ਼ਹਿਰ (ਮਾਇਆ ਦਾ)। ਕਾਮਣਿਆਰੀ-ਜਾਦੂਗਰਨੀ, ਟੂਣੇ ਕਰਨ ਵਾਲੀ। ਕਾਮਣ-ਜਾਦੂ, ਟੂਣੇ। ਬਹੁ ਰੰਗੀ-ਕਈ ਰੰਗਾਂ ਦਾ। ਗਲਿ-ਗਲ ਵਿੱਚ। ਤਾਗਾ-ਧਾਗਾ। ਹੋਛੀ ਮਤਿ-ਨਿਕੰਮੀ ਅਕਲ। ਸਾ-ਵਾਂਗੂ। ਨਾ ਮਰਜਾਦੁ--ਬੇ-ਮਰਯਾਦਾ। ਕਲਿ-ਕਲਜੁਗ ਵਿੱਚ। ਬੰਧਿ-ਬੰਨ੍ਹ ਕੇ। ਜਾਨੀਅੜਾ-ਪਿਆਰਾ (ਸੰਬੰਧੀ)। ਪਠਾਇਆ-ਭੇਜ ਦਿੱਤਾ ਹੈ। ਦਰਿ-(ਰਬੀ) ਦਰਗਾਹ ਤੋਂ। ਹਾਕਾਰੜਾ-ਸੱਦਾ। ਰੋਵਣਹਾਰੇ-ਰੋਵਣ ਵਾਲੇ। ਰੋਵਹਿ-ਰੋਂਦੇ ਹਨ। ਅਤਿ ਪਿਆਰੇ-ਬਹੁਤ ਪਿਆਰੇ। ਸਾਰਿ ਸਮਾਲੇ-ਚੇਤੇ (ਯਾਦ) ਕਰਕੇ। ਸਿ-ਉਹ। ਜਾਣਾ-ਬਹੁਤ ਸਿਆਣੇ, ਗਿਆਨੀ। (ਨੋਟ- ਕਈ ਟੀਕਾਕਾਰਾਂ ਨੇ 'ਸਿਜਾਣਾ' ਪਾਠ ਇਕੱਠਾ ਦਿੱਤਾ ਹੈ ਪਰ 'ਸਿ ਜਾਣਾ' ਪਦ ਛੇਦ ਕਰਕੇ ਪਾਠ ਕਰਨਾ ਹੀ ਠੀਕ ਹੈ ਕਈ ਹਥ ਲਿਖਤੀ ਸਰੂਪਾਂ ਵਿੱਚ 'ਸਿਵਾਣਾ' ਪਾਠ ਹੈ)।

**ਅਰਥ** : ਹੇ ਭਾਈ! (ਜੀਵ ਇਸ) ਜਗਤ ਵਿੱਚ ਨੰਗਾ ਆਇਆ ਹੈ (ਇਸ ਨੇ) ਦੁਖ ਸੁਖ ਰੂਪੀ ਲੇਖ (ਆਪਣੇ ਨਾਲ ਆਪਣੇ ਮੱਥੇ ਤੇ ਧੁਰੋਂ ਹੀ) ਲਿਖਾਇਆ ਹੋਇਆ ਹੈ। ਜਿਹੜਾ ਪੂਰਬਲੇ ਕਰਮਾਂ ਕਰਕੇ (ਦੁਖ ਸੁਖ) ਕਮਾਇਆ ਹੈ (ਉਹ) ਲਿਖਿਆ ਹੋਇਆ ਸਾਹ (ਮੌਤ ਦਾ ਨਿਸ਼ਚਿਤ ਸਮਾਂ) ਟਲ ਨਹੀਂ ਸਕਦਾ (ਭਾਵ ਜੀਵ ਨੇ ਹਰ ਹਾਲਤ ਮਰਣਾ ਹੈ)। (ਹੇ ਭਾਈ!) ਸੱਚੇ ਵਾਹਿਗੁਰੂ ਨੇ (ਆਪਣੇ ਦਰਬਾਰ ਵਿੱਚ) ਬੈਠ ਕੇ (ਜੋ ਦੁਖ ਸੁਖ) ਲਿਖਿਆ ਹੈ (ਭਾਵੇਂ ਉਹ) ਅੰਮ੍ਰਿਤ (ਖਟਣਾ) ਹੈ (ਜਾਂ) ਜ਼ਹਿਰ

(ਵਿਹਾਝਣੀ ਹੈ), ਜਿਸ ਪਾਸੇ (ਜੀਵ ਨੂੰ) ਲਾਇਆ ਹੈ ਉਸ ਪਾਸੇ (ਜੀਵ) ਲੱਗਾ ਹੋਇਆ ਹੈ। ਜਾਦੂਗਰਨੀ (ਮਾਇਆ) ਨੇ ਜੀਵ ਉਤੇ (ਕਈ ਤਰ੍ਹਾਂ ਦੇ ਜਾਦੂ ਟੂਣੇ ਪਾਏ ਹੋਏ ਹਨ, (ਜੀਵ ਦੇ) ਗਲ ਵਿਚ ਬਹੁਤੇ ਰੰਗਾਂ ਦਾ (ਜਾਦੂ ਟੂਣੇ ਵਾਲਾ) ਧਾਗਾ (ਪਿਆ ਹੋਇਆ ਹੈ)। (ਮਾਇਆ ਮੋਹ ਦੇ ਪ੍ਰਭਾਵ ਕਰਕੇ ਜੀਵ ਦੀ) ਬੁੱਧੀ ਹੋਛੀ ਹੈ (ਅਤੇ ਹੋਛੀ ਬੁਧੀ ਕਰਕੇ) ਮਨ ਭੀ ਹੋਛਾ ਹੋ ਗਿਆ ਹੈ। ਜਿਵੇਂ ਮੱਖੀ ਨੇ ਗੁੜ ਨੂੰ ਖਾ ਲਿਆ ਹੈ (ਤਿਵੇਂ ਮਾਇਕੀ ਰਸਾਂ ਨੇ ਜੀਵ ਨੂੰ ਖਾ ਲਿਆ ਹੈ)। (ਸੋ ਇਹ ਜੀਵ) ਕਲਜੁਗ ਵਿੱਚ ਬੇ-ਮਰਯਾਦਾ ਆਇਆ (ਅਤੇ ਅੰਤ ਸਮੇਂ ਇਸ ਨੂੰ) ਨੰਗਾ ਹੀ ਬੰਨ੍ਹ ਕੇ (ਅਗੇ ਪਰੋਲਕ ਵਿੱਚ) ਟੋਰ ਦਿੱਤਾ ਗਿਆ।੩।

ਹੇ ਭਾਈ! (ਅਕਾਲ ਪੁਰਖ ਦੇ ਨੇਮਾਂ ਨੂੰ ਸਮਝਣ ਤੋਂ ਬਾਅਦ ਵੀ) ਜੇ ਕਿਸੇ ਨੇ ਰੋਣਾ ਹੈ (ਤਾਂ ਬੇਸ਼ਕ) ਰੋ ਲਵੋ, (ਤੁਹਾਡਾ) ਪਿਆਰਾ (ਸੰਬੰਧੀ) ਬੰਨ੍ਹ ਕੇ (ਅਗੇ) ਟੋਰ ਦਿੱਤਾ ਗਿਆ ਹੈ। (ਪ੍ਰਭੂ ਦੀ ਦਰਗਾਹ ਤੋਂ ਲਿਖਿਆ ਹੋਇਆ (ਮੌਤ ਰੂਪੀ) ਲੇਖ (ਕਿਸੇ ਤੋਂ) ਮੇਟਿਆ ਨਹੀਂ ਜਾ ਸਕਦਾ (ਕਿਉਂਕਿ ਇਹ) ਸੱਦਾ (ਰੱਬੀ) ਦਰਗਾਹ ਚੋਂ ਆਇਆ ਹੈ। ਜਦੋਂ ਉਸ (ਪ੍ਰਭੂ ਨੂੰ) ਚੰਗਾ ਲਗਾ (ਤਾਂ ਹੀ ਮੌਤ ਦਾ) ਸੱਦਾ ਆਇਆ (ਪਰ ਵਿਛੋੜੇ ਵਿੱਚ) ਰੋਣ ਵਾਲੇ (ਸੰਬੰਧੀ ਜ਼ਾਰੋ ਜ਼ਾਰ) ਰੋ ਪਏ। ਪੁਤਰ, ਭਰਾ, ਭਤੀਜੇ ਅਤੇ ਪਿਆਰੇ ਮਿੱਤਰ (ਸਾਰੇ ਹੀ) ਰੋਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਰੇ ਹੋਇਆਂ ਨਾਲ ਕੋਈ ਨਹੀਂ ਮਰਦਾ (ਸਭ ਰੋ ਕੇ ਚੁਪ ਕਰ ਜਾਂਦੇ ਹਨ, ਅਸਲ ਵਿੱਚ ਉਹ ਰੋਂਦਾ ਹੈ ਜੋ) ਪਰਮੇਸ਼ਰ ਦੇ ਡਰ ਵਿੱਚ ਉਸ ਦੇ ਗੁਣਾਂ ਨੂੰ ਯਾਦ ਕਰਕੇ ਰੋਂਦਾ ਹੈ। ਹਰੇਕ ਜੁਗ ਵਿੱਚ ਓਹ ਮਨੁੱਖ ਮਹਾਨ ਸਿਆਣੇ ਹਨ (ਜੋ) ਸਦਾ ਥਿਰ ਪ੍ਰਭੂ ਨੂੰ ਯਾਦ ਕਰਕੇ (ਵੈਰਾਗ ਵਿੱਚ ਆ ਕੇ) ਰੋਂਦੇ ਹਨ।੪।੫।

## ਅਰਥ ਭੇਦ ਅਤੇ ਨਿਰਣੈ

### (ੳ) ਲਬਿ ਧੰਧੈ ਮਾਇਆ ਜਗਤੁ ਭੁਲਾਇਆ, ਕਾਲੁ ਖੜਾ ਰੂਆਏ ॥

ਵੱਖ ਵੱਖ ਅਰਥ:

੧- ਮਾਇਆ ਦੇ ਧੰਧਿਆਂ ਅਤੇ ਲੋਭ ਵਿੱਚ ਸਾਰਾ ਸੰਸਾਰ ਭੁਲਾ ਹੋਇਆ ਹੈ, ਕਾਲ ਖੜਾ ਸਾਰੇ ਜਗਤ ਨੂੰ ਰੁਆਂਦਾ ਹੈ। [ਸ਼ਬਦਾਰਥ ਅਤੇ ਹੋਰ ਟੀਕਾਕਾਰ

੨- ਖੜਾਰੂ-ਵਿ. ਖੜਨ (ਲੈ ਜਾਣ) ਵਾਲਾ ਕਾਲ ਖੜਾਰੂ ਆਏ (ਵਡ ਮ: ੧ ਅਲਾਹਣੀਆ) ਯਮ ਦੇ ਦੂਤ, ਲੈ ਜਾਣ ਵਾਲੇ ਆਏ। ਇਸ ਤੁਕ ਦਾ ''ਕਾਲ ਖੜਾ ਰੂਆਏ'' ਪਾਠ ਅਸ਼ੁੱਧ ਹੈ। [ਮਹਾਨ ਕੋਸ਼

**ਨਿਰਣੈ :** ਗੁਰਬਾਣੀ ਵਿੱਚ 'ਖੜਾਰੂ' ਸ਼ਬਦ ਕਿਤੇ ਨਹੀਂ ਵਰਤਿਆ ਗਿਆ। ਪ੍ਰਚਲਤ ਅਰਥ 'ਕਾਲੁ ਖੜਾ ਜਗਤ ਨੂੰ ਰੁਆਂਦਾ ਹੈ' ਠੀਕ ਹਨ ਕਿਉਂਕਿ ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਦੁਆਰਾ ਇਸ ਭਾਵ ਦੀ ਪੁਸ਼ਟੀ ਹੋ ਜਾਂਦੀ ਹੈ:-

**ਮਨਮੁਖ ਅੰਧੁ ਨ ਚੇਤੈ ਮੂੜਾ, ਸਿਰਿ ਊਪਰਿ ਕਾਲੁ ਰੂਆਇਦਾ॥[ਪੰਨਾ ੧੦੬੧**

### (ਅ) ਨਾਮਰਜਾਦੁ ਆਇਆ ਕਲਿ ਭੀਤਰਿ, ਨਾਗੋ ਬੰਧਿ ਚਲਾਇਆ ॥

ਇਸ ਪੰਕਤੀ ਵਿੱਚ 'ਨਾਮਰਜਾਦੁ' ਨੂੰ ਕੁਝ ਵੀਰ 'ਨਾਮ ਰਜਾਦੁ' ਪਦ ਛੇਦ ਕਰਕੇ ਇਉਂ ਅਰਥ ਕਰਦੇ ਹਨ ਕਿ ਜੀਵ ਪ੍ਰਭੂ ਦੇ ਨਾਮ ਅਤੇ ਰਜ਼ਾ ਵਿੱਚ ਹੀ ਕਲਜੁਗ ਵਿੱਚ ਆਇਆ ਅਤੇ ਅੰਤ ਸਮੇਂ ਨੰਗਾ ਹੀ ਬੰਨ੍ਹ ਕੇ ਭੇਜਿਆ ਗਿਆ। ਇਹ ਅਰਥ ਮਨੋਕਲਪਿਤ ਹਨ। ਨਾਲ ਹੀ ਓਹ ਇਹ ਦਲੀਲ ਦਿੰਦੇ ਹਨ, ਜਦੋਂ ਚੰਨ ਸੂਰਜ, ਧਰਤੀ ਅਤੇ ਹੋਰ ਜਿਤਨਾ ਦਿਸਦਾ ਅਣਦਿਸਦਾ ਪਸਾਰਾ ਸਭ ਪਰਮੇਸ਼ਰ ਦੀ ਮਰਯਾਦਾ (ਨਿਯਮ) ਵਿੱਚ ਆਉਂਦਾ ਜਾਂਦਾ ਹੈ ਤਾਂ ਜੀਵ ਸੰਸਾਰ ਵਿੱਚ ਬੇ-ਮਰਯਾਦਾ ਕਿਵੇਂ ਆ ਗਿਆ? 'ਨਾਗੇ ਆਵਨ ਨਾਗੇ ਜਾਨਾ' ਇਹ ਮਰਯਾਦਾ ਹੈ, ਨਾ ਕਿ ਬੇ-ਮਰਯਾਦਾ?।

'ਮਰਜਾਦੁ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ- ਨਿਯਮ, ਸੀਮਾ, ਹਦ ਅਤੇ 'ਨਾ' ਵਿਅੰਜਨ ਲਗ ਕੇ ਨਿਖੇਧ ਬੋਧ ਅਰਥ 'ਮਰਯਾਦਾ ਰਹਿਤ' ਬਣ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖ਼ਾ. ਟ੍ਰੈ. ਸੁਸਾਇਟੀ, ਅੰਮ੍ਰਿਤਸਰ) ਵਿੱਚ 'ਨਾਮਰਜਾਦੁ' ਦੇ ਹੇਠ ਲਿਖੇ ਅਰਥ ਇਸ ਤਰ੍ਹਾਂ ਅੰਕਿਤ ਹਨ- ਮਰਜਾਦਾ ਤੋਂ ਰਹਿਤ, ਦਸਤੂਰ ਤੋਂ ਉਲਟ, ਜਗਤ ਦੀ ਮਰਯਾਦਾ ਕਪੜੇ ਪਹਿਨਣੇ, ਨੰਗੇ ਨਾ ਹੋਣਾ, ਨਾ-ਮਰਜਾਦਾ ਹੈ=ਨੰਗ-ਮੁਨੰਗਾ।

ਮਹਾਨ ਕੋਸ਼ ਦੇ ਕਰਤਾ ਨੇ 'ਨਾ-ਮਰਜਾਦੁ' ਸ਼ਬਦ ਕੋਸ਼ ਵਿੱਚ ਨਹੀਂ ਦਿੱਤਾ, 'ਮਰਜਾਦੁ' ਦਿੱਤਾ ਹੈ ਜਿਸਦੇ ਅਰਥ ਹਨ 'ਸਮਾਜ ਅਥਵਾ ਰਾਜ ਵਲੋਂ ਥਾਪਿਆ ਨਿਯਮ'।

ਸ਼ਬਦ ਦਾ ਸਿਰਲੇਖ 'ਅਲਾਹਣੀਆ' ਹੈ। ਮਨੁੱਖ ਜਦੋਂ ਮਰਦਾ ਹੈ ਭਾਵੇਂ ਉਸ ਵੇਲੇ ਕਪੜੇ ਪਾਏ ਜਾਂਦੇ ਹਨ ਪਰ ਉਹ ਇਥੇ ਹੀ ਅਗਨ ਦੀ ਭੇਟ ਹੋ ਜਾਂਦੇ ਹਨ, ਜੀਵ ਤਾਂ ਨੰਗ ਮੁਨੰਗਾ ਹੀ ਜਾਂਦਾ ਹੈ। ਪ੍ਰਭੂ ਨੇ ਇਹ ਮਰਯਾਦਾ ਬਣਾਈ ਹੋਈ ਹੈ:-

**ਨਾਂਗੇ ਆਵਣਾ ਨਾਂਗੇ ਜਾਣਾ, ਹਰਿ ਹੁਕਮੁ ਪਾਇਆ ਕਿਆ ਕੀਜੈ ॥**
**ਜਿਸਕੀ ਵਸਤੁ ਸੋਈ ਲੈ ਜਾਇਗਾ, ਰੋਸੁ ਕਿਸੈ ਸਿਉ ਕੀਜੈ ॥** [ਪੰਨਾ ੧੨੪੬

ਪ੍ਰਭੂ ਦੇ ਦਰਬਾਰ ਵਿੱਚ ਬੇ-ਮਰਯਾਦਗੀ ਲਈ ਕੋਈ ਥਾਂ ਨਹੀਂ। ਹਾਂ, ਜਦੋਂ ਮਨੁੱਖ ਸੰਸਾਰ ਵਿੱਚ ਆ ਕੇ ਕਪੜੇ ਪਾਂਦਾ ਹੈ, ਵਿਕਾਰ ਕਮਾਉਂਦਾ ਹੈ, ਨਾ-ਮਰਯਾਦ ਬਣ ਜਾਂਦਾ ਹੈ। ਜਦੋਂ ਮਾਂ ਦੇ ਗਰਭ ਵਿੱਚ ਹੁੰਦਾ ਹੈ ਉਥੇ ਮਰਜਾਦਾ ਸਹਿਤ ਹੁੰਦਾ ਹੈ। ਉਥੇ ਮਰਜਾਦਾ ਵਿਚ ਰਹਿ ਕੇ ਅਰਦਾਸਿ ਕਰਦਾ, ਸੁਆਸ ਸੁਆਸ ਪਰਮੇਸ਼ਰ ਦਾ ਨਾਮ ਜਪਦਾ ਹੈ। ਸਿਰੀ ਰਾਗ ਦੇ ਪਹਿਰਿਆਂ ਵਿੱਚ ਅੰਕਿਤ ਹੈ:-

**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵਲਾਗਾ ॥**
**ਨਾ ਮਰਜਾਦੁ ਆਇਆ ਕਲਿ ਭੀਤਰਿ, ਬਹੁੜਿ ਜਾਸੀ ਨਾਗਾ ॥** [ਪੰਨਾ ੭੪

ਗੁਰਬਾਣੀ ਵਿਆਕਰਣ ਅਨੁਸਾਰ 'ਨਾ-ਮਰਜਾਦੁ' ਇਕ ਵਚਨ ਪੁਲਿੰਗ ਜਾਤੀ ਵਾਚਕ ਨਾਉ ਨਾਲ ਸੰਬੰਧਤ ਹੈ। ਕਈ ਵੀਰ ਪਾਰਸੀਆਂ ਵਾਲਾ ਸੰਕਲਪ ਕਿ ਜੀਵ ਰਬੀ ਹੁਕਮ ਦੀ ਉਲੰਘਣਾ ਕਾਰਨ ਇਸ ਦੁਨੀਆ ਵਿੱਚ ਨੰਗਾ ਆਉਂਦਾ ਹੈ, ਇਹ ਠੀਕ ਨਹੀਂ ਹਨ। ਚਾਹੇ ਕੋਈ ਪਾਪੀ ਹੈ, ਸੰਤ ਹੈ, ਪੀਰ ਪੈਗੰਬਰ ਹੈ ਸਭ ਇਕੋ ਨੇਮ ਅਧੀਨ ਸਰੀਰ ਧਾਰ ਕੇ ਨੰਗੇ ਹੀ ਆਉਂਦੇ ਹਨ ਤੇ ਪ੍ਰਭੂ ਦੇ ਭਾਣੇ ਅਨੁਸਾਰ ਉਮਰ ਭੋਗ ਕੇ ਚਲੇ ਜਾਂਦੇ ਹਨ। ਇਸ ਦੁਨੀਆਂ ਵਿੱਚ ਮਨੁੱਖ ਆ ਕੇ 'ਬੇ-ਮਰਜਾਦੁ' ਹੋ ਸਕਦਾ ਹੈ, ਉਥੋਂ

ਨਾ ਮਰਜਾਦ ਨਹੀਂ ਆ ਸਕਦਾ। 'ਮਰਜਾਦਾ' ਦਾ ਅਰਥ 'ਚਿੰਨ' ਹਨ, ਆਣ ਜਾਣ ਨਾਲ ਕਿਸੇ ਚਿੰਨ ਦਾ ਸੰਬੰਧ ਨਹੀਂ ਹੋ ਸਕਦਾ। ਫਿਰ ਦੁਨੀਆ ਵਿੱਚ ਲੱਖਾਂ ਲੋਕ ਕਪੜੇ ਪਾਉਣ ਵਾਲੇ, ਲੱਖਾਂ ਹੀ ਕਪੜਿਆਂ ਤੋਂ ਬਗ਼ੈਰ 'ਨੰਗੇ' ਫਿਰਦੇ ਹਨ, ਸੋ ਪ੍ਰਚਲਤ ਅਰਥ ਠੀਕ ਨਹੀਂ ਜਾਪਦੇ। ਪ੍ਰਭੂ ਤੋਂ ਬੇਮੁਖ ਹੋਣ ਨਾਲੋਂ ਵੱਡੀ ਕੋਈ ਬੇ-ਮਰਯਾਦਗੀ ਨਹੀਂ ਹੋ ਸਕਦੀ:-

**੧. ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥**
**ਆਵੈ ਜਾਇ ਭਵਾਈਐ ਜੋਨੀ, ਰਹਣੁ ਨ ਕਿਤ ਹੀ ਥਾਇ ਭਇਆ॥**[ਪੰਨਾ ੧੦੦੭

**੨. ਜੋਨਿ ਛਾਡਿ ਜਉ ਜਗ ਮਹਿ ਆਇਓ ॥**
**ਲਾਗਤ ਪਵਨ ਖਸਮੁ ਬਿਸਰਾਇਓ ॥** [ਪੰਨਾ ੩੩੭

ਗੁਰਬਾਣੀ ਅਗਾਧ ਬੋਧ ਹੈ:-

**ਸਭ ਤੇ ਊਚ ਊਚ ਤੇ ਊਚੋ, ਅੰਤੁ ਨਹੀ ਮਰਜਾਦ ॥** [ਪੰਨਾ ੧੨੧੯

ਜੇ ਕਿਸੇ ਭਾਸ਼ਾ ਵਿੱਚ 'ਨਾ' ਦੇ ਅਰਥ='ਨਾਲ' ਮਿਲ ਜਾਂਦੇ ਤਾਂ 'ਮਰਯਾਦਾ ਨਾਲ' ਅਰਥ ਬੜੇ ਢੁਕਵੇਂ ਬਣਨੇ ਸਨ ਪਰ 'ਨਾ' ਨਿਖੇਧ ਰੂਪ ਵਿੱਚ ਹੀ ਵਰਤਿਆ ਜਾਂਦਾ ਹੈ ਜਿਵੇਂ ਫ਼ਾਰਸੀ ਵਿੱਚ ਨਾ-ਲਾਇਕ, ਨਾ-ਪਾਕ, ਨਾ-ਮਾਲੂਮ ਆਦਿ ਸ਼ਬਦ ਹਨ। ਇਹ ਹੋ ਸਕਦਾ ਹੈ ਕਿ ਗੁਰੂ ਬਾਬਾ ਜੀ ਨੇ ਨਾ-ਮਰਜਾਦੁ ਸ਼ਬਦ ਵਿਅੰਗ ਰੂਪ ਵਿੱਚ ਵਰਤਿਆ ਹੋਵੇ 'ਹੇ ਭਾਈ! ਤੂੰ ਸੰਸਾਰੀ ਕਪੜੇ ਪਾ ਕੇ ਆਪਣੇ ਆਪ ਨੂੰ ਬੜੀ ਮਰਯਾਦਾ (ਸਭਿਅਤਾ ਵਾਲਾ) ਸਮਝਣ ਲਗ ਪਿਆ ਹੈਂ, ਪਰ ਪ੍ਰਭੂ ਤੋਂ ਬੇਮੁੱਖ ਹੋਣ ਕਰਕੇ ਤੂੰ 'ਨਾਮਰਜਾਦੁ' ਹੈਂ। ਤੂੰ ਨੰਗਾ ਆਇਆ ਹੈਂ ਅਤੇ ਅੰਤ ਸਮੇਂ ਤੈਨੂੰ ਨੰਗਾ ਹੀ ਪਰਲੋਕ ਵਿੱਚ ਭੇਜਿਆ ਜਾਵੇਗਾ'।

ਸੋ, 'ਨਾਮਰਜਾਦੁ' ਪਦ ਦੇ ਅਰਥ 'ਬੇ-ਮਰਯਾਦਾ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਪੰਜਵੀਂ ਆਖ਼ਰੀ ਅਲਾਹਣੀ ਹੈ। ਇਹ ਜਗਤ ਜੋ ਦਿਸ ਰਿਹਾ ਹੈ, ਸਭ ਚਲਣਹਾਰ ਹੈ। ਇਸ ਦਾ ਵਰਤਾਵਾ ਇਸ ਤਰ੍ਹਾਂ ਹੈ:-

**ਦਾਮਨੀ ਚਮਤਕਾਰ, ਤਿਉ ਵਰਤਾਰਾ ਜਗ ਖੇ ॥**
**ਵਥੁ ਸੁਹਾਵੀ ਸਾਇ, ਨਾਨਕ ਨਾਉ ਜਪੰਦੋ ਤਿਸੁ ਧਣੀ ॥** [ਪੰਨਾ ੩੧੯

ਜੰਮਣ ਤੇ ਮਰਣ ਦੇ ਵਿਛੋੜੇ ਦਾ ਸਲ ਬੜਾ ਦੁਖਦਾਈ ਹੈ ਪਰ ਗੁਰੂ ਬਾਬਾ ਜੀ ਸਾਡੇ ਉਤੇ ਤਰਸ ਖਾ ਕੇ ਸਾਨੂੰ ਗਲੇ ਨਾਲ ਲਾ ਕੇ ਸਮਝਾ ਰਹੇ ਹਨ। ਹੇ ਭਾਈ! ਆਓ, ਗੁਰਬਾਣੀ ਦੇ ਪ੍ਰੇਮੀਆਂ ਨਾਲ ਰਲ ਮਿਲ ਕੇ ਹਰੀ ਦੇ ਗੁਣ ਗਾਓ ਇਕ ਦੂਜੇ ਨੂੰ ਪ੍ਰਭੂ ਮਿਲਾਪ ਦੀਆਂ ਅਸੀਸਾਂ ਦਿਓ। ਜਿਹੜੇ ਭੁਲੇ ਹੋਏ ਹਨ ਉਨ੍ਹਾਂ ਨੂੰ ਵੀ ਭਗਤੀ ਵਿੱਚ ਲਾਓ। ਅਸਲ ਵਿੱਚ ਉਹ ਸੰਤ ਸੰਜੋਗੀ ਹਨ ਜਿਨ੍ਹਾਂ ਨੇ ਗੁਰੂ ਨਾਲ ਮਿਲ ਕੇ ਮੋਹ ਮਾਇਆ ਦੇ ਬੰਧਨ ਕਟ ਲਏ ਹਨ।

ਤੀਜੇ ਅੰਕ ਵਿੱਚ ਦੱਸਿਆ ਹੈ ਕਿ ਜਿਵੇਂ 'ਸਾਹਾ ਅਰਥਾਤ ਵਿਆਹ ਦਾ ਨਿਸ਼ਚਿਤ ਸਮਾਂ ਟਲ

ਨਹੀਂ ਸਕਦਾ ਤਿਵੇਂ ਜੀਵ ਜੋ ਜਗਤ ਵਿੱਚ ਆਇਆ ਹੈ ਪੂਰਬਲੇ ਕਰਮਾਂ ਅਨੁਸਾਰ ਅਵੱਸ਼ ਹੀ ਇਸ ਨੂੰ ਦੁਖ ਸੁਖ ਭੋਗਣਾ ਪੈਂਦਾ ਹੈ। ਮਾਇਆ ਮੋਹ ਦੇ ਅਸਰ ਕਾਰਨ ਹੋਛਾ ਮਨ ਪ੍ਰਭੂ ਤੋਂ ਬੇਮੁਖ (ਨਾ ਮਰਜਾਦੂ) ਹੋ ਜਾਂਦਾ ਹੈ ਜਿਸ ਦੇ ਫਲਸਰੂਪ ਇਹ ਨੰਗਾ ਹੀ ਨਰਕਾਂ ਵਿੱਚ ਭੇਜ ਦਿੱਤਾ ਜਾਂਦਾ ਹੈ। ਗੁਰਵਾਕ ਹਨ:-

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥** [ਪੰਨਾ ੪੭੦

ਬਾਬਾ ਜੀ ਫਿਰ ਸਿਧਾਂਤ ਦੀ ਗਲ ਸਮਝਾ ਰਹੇ ਹਨ ਕਿ ਪ੍ਰਭੂ ਦਾ ਹੁਕਮ ਅਟਲ ਹੈ, ਦਰਗਾਹੀ ਲਿਖਤ ਨੂੰ ਕੋਈ ਨਹੀਂ ਮੇਟ ਸਕਦਾ। ਇਸ ਦੇ ਬਾਵਜੂਦ ਭੀ ਹੇ ਸੰਬੰਧੀਓ! ਜੇ ਤੁਸਾਂ ਰੋਣਾ ਹੈ ਤਾਂ ਰੋਈ ਜਾਵੋ ਪਰ ਅਜਿਹਾ ਰੋਣਾ ਵਿਅਰਥ ਹੈ। ਅੰਤ ਵਿੱਚ ਤੱਤ ਗਿਆਨ ਦੀ ਗਲ ਕਰਕੇ ਇਸ ਵਿਸ਼ੇ ਨੂੰ ਇਉਂ ਸਮਾਪਤ ਕਰਦੇ ਹਨ:-

**ਭੈ ਰੋਵੈ ਗੁਣ ਸਾਰਿ ਸਮਾਲੇ, ਕੋ ਮਰੈ ਨ ਮੁਇਆ ਨਾਲੇ ॥**
**ਨਾਨਕ, ਜੁਗਿ ਜੁਗਿ ਜਾਣ ਸਿ ਜਾਣਾ ਰੋਵਹਿ ਸਚੁ ਸਮਾਲੇ ॥**

ਅਜੋਕੇ ਵਾਤਾਵਰਨ ਵਿੱਚ ਲੋਕਾਂ ਦੇ ਮਨ ਵਿੱਚ ਰਬੀ ਭੈ ਦਾ ਨਾਮੋ ਨਿਸ਼ਾਨ ਨਹੀਂ ਹੈ। ਓਹ ਮਰਨ ਤੇ ਵੀ ਸ਼ਰਾਬ ਪੀਣੀ ਤੇ ਬਦਫ਼ੈਲੀਆਂ ਕਰਨੋ ਨਹੀਂ ਰੁਕਦੇ । ਨੱਕ ਰਖਣ ਲਈ ਵੱਡਾ ਮਰਨਾ ਤੇ ਹੋਰ ਕਈ ਅਡੰਬਰ ਰਚਾਉਂਦੇ ਹਨ। ਸੋ, ਅਜਿਹੇ ਮਨੁੱਖ ਵੱਡੇ ਅਗਿਆਨੀ ਹਨ 'ਜਾਣ ਸਿ ਜਾਣਾ' ਨਹੀਂ ਹਨ।

## ਵਡਹੰਸੁ ਮਹਲਾ ੩ ਮਹਲਾ ਤੀਜਾ

**ੴ ਸਤਿਗੁਰ ਪ੍ਰਸਾਦਿ ॥ ਪ੍ਰਭੁ ਸਚੜਾ ਹਰਿ ਸਾਲਾਹੀਐ, ਕਾਰਜੁ ਸਭੁ ਕਿਛੁ ਕਰਣੈ ਜੋਗੁ ॥ ਸਾਧਨ ਰੰਡ ਨ ਕਬਹੂ ਬੈਸਈ, ਨਾ ਕਦੇ ਹੋਵੈ ਸੋਗੁ ॥ ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ, ਸਾਧਨ ਮਹਲਿ ਸਮਾਣੀ ॥ ਜਿਨਿ ਪ੍ਰਿਉ ਜਾਤਾ ਕਰਮਬਿਧਾਤਾ, ਬੋਲੇ ਅੰਮ੍ਰਿਤ ਬਾਣੀ ॥ ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ, ਨਾ ਕਦੇ ਲਗੈ ਵਿਜੋਗੋ ॥ ਸਚੜਾ ਪਿਰੁ ਸਾਲਾਹੀਐ, ਸਭੁ ਕਿਛੁ ਕਰਣੈ ਜੋਗੋ ॥੧॥ ਸਚੜਾ ਸਾਹਿਬੁ ਸਬਦਿ ਪਛਾਣੀਐ, ਆਪੇ ਲਏ ਮਿਲਾਏ ॥ ਸਾਧਨ ਪ੍ਰਿਅ ਕੈ ਰੰਗਿ ਰਤੀ, ਵਿਚਹੁ ਆਪੁ ਗਵਾਏ ॥ ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ, ਗੁਰਮੁਖਿ ਏਕੋ ਜਾਤਾ ॥ ਕਾਮਣਿ ਇਛ ਪੁੰਨੀ ਅੰਤਰਿ ਭਿੰਨੀ, ਮਿਲਿਆ ਜਗਜੀਵਨੁ ਦਾਤਾ ॥ ਸਬਦ ਰੰਗਿ ਰਾਤੀ ਜੋਬਨਿ ਮਾਤੀ, ਪਿਰ ਕੈ ਅੰਕਿ ਸਮਾਏ ॥ ਸਚੜਾ ਸਾਹਿਬੁ ਸਬਦਿ ਪਛਾਣੀਐ, ਆਪੇ ਲਏ ਮਿਲਾਏ ॥੨॥**

**ਪਦ ਅਰਥ:** ਕਾਰਜੁ-ਕੰਮ। ਕਰਣੈ ਜੋਗੁ-ਕਰਨ ਦੇ ਸਮਰਥ। ਸਾਧਨ-ਜੀਵ ਇਸਤਰੀ। ਰੰਡ-ਰੰਡੀ, ਵਿਧਵਾ । ਸੋਗੁ-ਸ਼ੋਕ, ਗ਼ਮ। ਮਹਲਿ-ਸਰੂਪ ਵਿੱਚ। ਸਾਰਹਿ-ਸੰਭਾਲਦੀਆਂ ਹਨ। ਸਮਾਲਹਿ-ਯਾਦ ਕਰਦੀਆਂ ਹਨ। ਵਿਜੋਗੋ-ਵਿਜੋਗ, ਵਿਛੋੜਾ। ਜੋਗੋ-ਜੋਗ, ਯੋਗ ਭਾਵ ਸਮਰਥ। ਆਪੁ-ਆਪਾ-ਭਾਵ, ਹੰਕਾਰ । ਭਿੰਨੀ-ਭਿਜ ਗਈ, ਪਸੀਜ ਗਈ । ਜੋਬਨਿ ਮਾਤੀ-ਜੁਆਨੀ ਵਿੱਚ ਮਸਤ ਹੋਈ । ਅੰਕਿ-ਅੰਗ

ਨਾਲ (ਭਾਵ ਗੋਦੀ ਵਿੱਚ)।

**ਅਰਥ** : (ਹੇ ਭਾਈ!) ਸੱਚੇ ਹਰੀ ਪ੍ਰਭੂ ਨੂੰ ਸਲਾਹੁਣਾ ਚਾਹੀਦਾ ਹੈ (ਜੋ) ਹਰੇਕ ਕੰਮ (ਸੰਪੂਰਨ) ਕਰਨ ਦੇ ਸਮਰਥ ਹੈ। (ਉਹ) ਜੀਵ-ਇਸਤਰੀ ਕਦੇ ਵੀ ਵਿਧਵਾ (ਹੋ ਕੇ) ਨਹੀਂ ਬੈਠਦੀ (ਅਤੇ) ਨਾ ਹੀ (ਉਸ ਨੂੰ) ਕਦੇ ਕੋਈ ਗ਼ਮ ਹੁੰਦਾ ਹੈ। (ਉਸ ਨੂੰ) ਕਦੇ ਭੀ ਗ਼ਮ ਨਹੀਂ ਵਿਆਪਦਾ (ਕਿਉਂਕਿ ਉਹ) ਦਿਨ ਰਾਤ (ਹਰੀ ਪਰਮਾਤਮਾ ਦੇ ਨਾਮ ਦਾ) ਰਸ ਭੋਗਦੀ (ਮਾਣਦੀ ਰਹਿੰਦੀ ਹੈ ਅਤੇ ਜੀਵ) ਇਸਤਰੀ (ਪ੍ਰਭੂ ਦੇ) ਸਰੂਪ ਵਿੱਚ ਲੀਨ ਹੋਈ ਰਹਿੰਦੀ ਹੈ। ਜਿਸ (ਇਸਤਰੀ) ਨੇ (ਆਪਣੇ) ਬਿਧਾਤੇ (ਕਰਮਾਂ ਦੇ ਫਲ ਪਰਦਾਤੇ ਪਤੀ) ਨੂੰ ਪਛਾਣ ਲਿਆ ਹੈ (ਉਹ ਹਮੇਸ਼ਾਂ) ਅੰਮ੍ਰਿਤ ਬਾਣੀ ਬੋਲਦੀ ਹੈ। (ਅਜਿਹੀਆਂ ਗੁਰਮੁਖ) ਗੁਣਵੰਤੀਆਂ (ਪਰਮਾਤਮਾ ਦੇ) ਗੁਣ ਸੰਭਾਲਦੀਆਂ (ਚੇਤੇ ਕਰਦੀਆਂ) ਰਹਿੰਦੀਆਂ ਹਨ, ਆਪਣੇ ਕੰਤ ਨੂੰ (ਹਿਰਦੇ ਵਿੱਚ) ਸੰਭਾਲਦੀਆਂ (ਯਾਦ ਰਖਦੀਆਂ)ਹਨ (ਉਨ੍ਹਾਂ ਦਾ ਪਤੀ ਨਾਲ)ਕਦੇ ਵਿਛੋੜਾ ਨਹੀਂ ਹੁੰਦਾ। (ਹੇ ਭਾਈ!) ਸੱਚੇ ਪਤੀ (ਪਰਮੇਸ਼ਰ) ਨੂੰ ਸਲਾਹੁਣਾ ਚਾਹੀਦਾ ਹੈ (ਜੋ) ਸਭ ਕੁਝ ਕਰਣ ਦੇ ਸਮਰਥ ਹੈ।੧।

(ਹੇ ਭਾਈ!) ਸੱਚਾ ਸਾਹਿਬ (ਗੁਰੂ ਦੇ) ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ (ਫਿਰ ਉਹ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। ਜੀਵ-ਇਸਤਰੀ ਪਤੀ ਦੇ ਪ੍ਰੇਮ ਵਿੱਚ ਰੰਗੀ ਹੋਈ (ਆਪਣੇ ਮਨ ਚੋਂ) ਆਪਾ-ਭਾਵ (ਹੰਕਾਰ) ਦੂਰ ਕਰ ਲੈਂਦੀ ਹੈ। (ਜਦੋਂ ਉਹ ਆਪਣੇ ਮਨ) ਵਿੱਚ ਹੰਕਾਰ ਦੂਰ ਕਰ ਲੈਂਦੀ ਹੈ, ਫਿਰ (ਉਸ ਨੂੰ) ਕਾਲ ਨਹੀਂ ਖਾਂਦਾ (ਕਿਉਂਕਿ ਉਸਨੇ) ਗੁਰੂ ਦੁਆਰਾ ਇਕ (ਪਰਮੇਸ਼ਰ ਨੂੰ) ਜਾਣ ਲਿਆ ਹੁੰਦਾ ਹੈ। (ਜਦੋਂ) ਜੀਵ-ਇਸਤਰੀ ਦੀ (ਪਤੀ ਮਿਲਾਪ ਵਾਲੀ) ਇਛਾ ਪੂਰੀ ਹੋ ਜਾਂਦੀ ਹੈ (ਤਾਂ ਉਹ ਆਪਣੇ) ਅੰਦਰ ਪ੍ਰੇਮ ਨਾਲ ਭਿੱਜ ਜਾਂਦੀ ਹੈ (ਕਿਉਂਕਿ ਉਸ ਨੂੰ) ਜਗਤ ਦੇ ਜੀਵਨ ਦੇਣ ਵਾਲਾ ਦਾਤਾ ਮਿਲ ਪਿਆ ਹੁੰਦਾ ਹੈ। (ਜਿਹੜੀ ਜੀਵ-ਇਸਤਰੀ ਗੁਰ) ਸ਼ਬਦ ਦੇ ਰੰਗ ਵਿੱਚ ਰੰਗੀ ਜਾਂਦੀ ਹੈ (ਉਹ) ਜੁਆਨੀ ਵਿੱਚ ਮਸਤ ਹੋਈ, ਪਤੀ (ਪਰਮੇਸ਼ਰ) ਦੇ ਅੰਕ (ਗੋਦ) ਵਿੱਚ ਜਾ ਸਮਾਂਦੀ ਹੈ। (ਸੋ), ਸੱਚਾ ਸਾਹਿਬ (ਗੁਰੂ ਦੇ) ਸ਼ਬਦ ਦੁਆਰਾ ਹੀ ਪਛਾਣਿਆ ਜਾਂਦਾ ਹੈ (ਅਤੇ ਪ੍ਰਭੂ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨।

**ਜਿਨੀ ਆਪਨਾ ਕੰਤੁ ਪਛਾਣਿਆ, ਹਉ ਤਿਨ ਪੂਛਉ ਸੰਤਾ ਜਾਏ ॥ ਆਪੁ ਛੋਡਿ ਸੇਵਾ ਕਰੀ, ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥ ਪਿਰੁ ਸਚਾ ਮਿਲੈ ਆਏ ਸਾਚੁ ਕਮਾਏ, ਸਾਚਿ ਸਬਦਿ ਧਨ ਰਾਤੀ ॥ ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜਿ ਸਮਾਧੀ ॥ ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ, ਰੰਗੁ ਮਾਣੇ ਸਹਜਿ ਸੁਭਾਏ ॥ ਜਿਨੀ ਆਪਨਾ ਕੰਤੁ ਪਛਾਣਿਆ, ਹਉ ਤਿਨ ਪੂਛਉ ਸੰਤਾ ਜਾਏ ॥੩॥ ਪਿਰਹੁ ਵਿਛੁੰਨੀਆ ਭੀ ਮਿਲਹ, ਜੇ ਸਤਿਗੁਰ ਲਾਗਹ ਸਾਚੇ ਪਾਏ ॥ ਸਤਿਗੁਰੁ ਸਦਾ ਦਇਆਲੁ ਹੈ, ਅਵਗੁਣ ਸਬਦਿ ਜਲਾਏ ॥ ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ, ਸਚੇ ਹੀ ਸਚਿ ਰਾਤੀ ॥ ਸਚੈ ਸਬਦਿ ਸਦਾ ਸੁਖੁ ਪਾਇਆ, ਹਉਮੈ ਗਈ**

**ਭਰਾਤੀ ॥ ਪਿਰੁ ਨਿਰਮਾਇਲੁ ਸਦਾ ਸੁਖ ਦਾਤਾ, ਨਾਨਕ ਸਬਦਿ ਮਿਲਾਏ ॥ ਪਿਰਹੁ ਵਿਛੁੰਨੀਆ ਭੀ ਮਿਲਹ, ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥**

**ਪਦ ਅਰਥ** : ਪੂਛਉ-ਪੁੱਛਾਂ। ਜਾਏ-ਜਾ ਕੇ। ਸੇਵਾ ਕਰੀ-ਮੈਂ ਸੇਵਾ ਕਰਾਂ। ਧਨ-ਜੀਵ ਇਸਤਰੀ। ਰਾਤੀ-ਰੱਤੀ, ਰੰਗੀ ਹੋਈ। ਰਾਂਡ-ਰੰਡੀ, ਵਿਧਵਾ। ਪਿਰਹੁ-ਪਿਰ ਤੋਂ। ਵਿਛੁੰਨੀਆ-ਵਿਛੜੀਆਂ ਹੋਈਆਂ। ਭੀ-ਮੁੜ ਕੇ। ਮਿਲਹ-ਮਿਲ ਸਕਦੀਆਂ ਹਨ । ਲਾਗਹ-ਲਗਣ । ਪਾਏ-ਪੈਰੀਂ। ਜਲਾਏ-ਸਾੜ ਦੇਂਦਾ ਹੈ। ਦੂਜਾ ਭਉ-ਮਾਇਆ ਦਾ ਪਿਆਰ। ਭਰਾਤੀ-ਭਟਕਣਾ। ਨਿਰਮਾਇਲੁ-ਨਿਰਮਲ, ਪਵਿੱਤਰ।

**ਅਰਥ** : ਜਿਨ੍ਹਾਂ ਨੇ ਆਪਣਾ ਕੰਤ (ਪਤੀ ਪਰਮੇਸ਼ਰ) ਪਛਾਣ ਲਿਆ ਹੈ ਮੈਂ ਉਨ੍ਹਾਂ ਸੰਤਾਂ ਪਾਸ ਜਾ ਕੇ (ਮਿਲਾਪ ਦੀ ਜੁਗਤੀ) ਪੁੱਛਾਂ। (ਉਨ੍ਹਾਂ ਮੈਨੂੰ ਦਸਿਆ ਕਿ ਮੈਂ ਆਪਣਾ) ਆਪ (ਹੰਕਾਰ) ਛੱਡ ਕੇ ਸੇਵਾ ਕਰ (ਫਿਰ) ਸੱਚਾ ਸਾਹਿਬ ਸਹਜ ਸੁਭਾਵਕ ਹੀ ਆ ਮਿਲਦਾ ਹੈ । ਸੱਚਾ (ਸ਼ਬਦ) ਕਮਾਇਆਂ ਸੱਚਾ ਪਤੀ (ਪਰਮੇਸ਼ਰ) ਆ ਮਿਲਦਾ ਹੈ (ਫਿਰ) ਜੀਵ ਇਸਤਰੀ ਸੱਚ ਦੁਆਰਾ ਸ਼ਬਦ ਵਿੱਚ (ਸਮਾਈ) ਰਹਿੰਦੀ ਹੈ। (ਉਹ) ਕਦੇ ਵਿਧਵਾ ਨਹੀਂ ਹੁੰਦੀ, ਸਦਾ ਸੋਹਾਗਣ (ਬਣੀ ਰਹਿੰਦੀ ਹੈ, ਉਸ ਦੇ ਹਿਰਦੇ) ਅੰਦਰ ਸਹਜ (ਅਵਸਥਾ) ਵਾਲੀ ਸਮਾਧੀ (ਲਗੀ ਰਹਿੰਦੀ ਹੈ)। (ਹੇ ਸਖੀ! ਉਹ) ਪਤੀ (ਪਰਮੇਸ਼ਰ ਹਰ ਥਾਂ) ਵਿਆਪਕ ਹੈ (ਤੂੰ ਉਸ ਨੂੰ) ਹਾਜ਼ਰ-ਨਾਜ਼ਰ ਵੇਖ, (ਜੋ ਜੀਵ ਇਸਤਰੀ ਵੇਖਦੀ ਹੈ ਉਹ) ਸਹਜ ਸੁਭਾਵਿਕ ਹੀ (ਪਤੀ ਮਿਲਾਪ ਦਾ) ਆਨੰਦ ਮਾਣਦੀ ਹੈ। ਜਿਨ੍ਹਾਂ ਨੇ ਆਪਣਾ ਪਤੀ (ਪਰਮੇਸ਼ਰ) ਪਛਾਣ ਲਿਆ ਹੈ ਮੈਂ ਉਨ੍ਹਾਂ ਸੰਤਾਂ ਪਾਸ ਜਾ ਕੇ (ਪਤੀ-ਮਿਲਾਪ ਦਾ ਢੰਗ) ਪੁੱਛਾਂ ।੩।

(ਹੇ ਸਖੀ! ਪਤੀ) ਪਰਮੇਸ਼ਰ ਤੋਂ ਵਿਛੜੀਆਂ ਹੋਈਆਂ (ਜੀਵ ਇਸਤਰੀਆਂ) ਭੀ ਮਿਲ ਸਕਦੀਆਂ ਹਨ ਜੇ (ਓਹ) ਸੱਚੇ ਸਤਿਗੁਰੂ ਦੀ ਪੈਰੀਂ ਆ ਲਗਣ। ਸਤਿਗੁਰੂ (ਤਾਂ) ਸਦਾ ਦਇਆਲੂ ਹੈ (ਉਹ) ਔਗੁਣਾਂ ਨੂੰ (ਆਪਣੇ) ਸ਼ਬਦ ਦੁਆਰਾ ਸਾੜ ਦੇਂਦਾ ਹੈ। (ਉਹ) ਔਗੁਣਾਂ ਨੂੰ ਸ਼ਬਦ ਦੁਆਰਾ ਸਾੜ ਦੇਂਦਾ ਹੈ (ਨਾਲ ਹੀ) ਦੂਜਾ ਭਾਉ (ਅਰਥਾਤ ਮਾਇਆ ਦਾ ਪ੍ਰੇਮ ਭੀ) ਦੂਰ ਕਰ ਦੇਂਦਾ ਹੈ (ਅਤੇ ਜੀਵ ਇਸਤਰੀ) ਨਿਰੋਲ ਸੱਚ ਵਿੱਚ ਰਤੀ ਰਹਿੰਦੀ ਹੈ। ਸੱਚੇ ਸ਼ਬਦ ਦੁਆਰਾ (ਜਿਸ ਨੇ) ਸਦਾ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ (ਉਸ ਦੀ) ਹਉਮੈ ਵਾਲੀ (ਭਰਮ) ਭਟਕਣਾ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਤੀ (ਪਰਮੇਸ਼ਰ) ਪਵਿੱਤਰ ਕਰਨ ਵਾਲਾ ਹੈ, ਸਦਾ ਸੁੱਖਾਂ ਦਾ ਦਾਤਾ ਹੈ, (ਸਤਿਗੁਰੂ ਆਪਣੇ) ਸ਼ਬਦ ਰਾਹੀਂ (ਅਜਿਹੇ ਪਰਮੇਸ਼ਰ ਨਾਲ ਮਿਲਾ) ਦੇਂਦਾ ਹੈ। (ਪਤੀ ਪਰਮੇਸ਼ਰ) ਤੋਂ ਵਿਛੜੀਆਂ ਹੋਈਆਂ (ਜੀਵ ਇਸਤਰੀਆਂ) ਭੀ ਪਤੀ ਨੂੰ ਮਿਲ ਸਕਦੀਆਂ ਹਨ ਜੇ (ਉਹ) ਸੱਚੇ ਸਤਿਗੁਰੂ ਦੀ ਪੈਰੀਂ ਆ ਲਗਣ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਪਹਿਲੇ ਅਤੇ ਦੂਜੇ ਅੰਕ ਵਿੱਚ ਗੁਣਵੰਤੀਆਂ ਦੇ ਲੱਛਣ ਵਰਣਨ ਕੀਤੇ ਸਨ ਕਿ ਉਹ ਸਦਾ ਆਪਣੇ ਪਤੀ-ਪਰਮੇਸ਼ਰ ਦੀ ਯਾਦ ਵਿਚ ਲੀਨ ਰਹਿੰਦੀਆਂ ਹਨ ਅਤੇ ਉਨ੍ਹਾਂ ਨੂੰ ਕਦੇ ਵੀ ਵਿਛੋੜੇ ਦਾ ਦੁਖ ਨਹੀਂ ਸਹਾਰਨਾ ਪੈਂਦਾ।

ਤੀਜੇ ਅੰਕ ਵਿੱਚ ਪਤੀ-ਮਿਲਾਪ ਦੇ ਆਧਾਰ ਨੂੰ ਇਉਂ ਵਿਅਕਤ ਕੀਤਾ ਹੈ:-

**ਆਪੁ ਛੋਡਿ ਸੇਵਾ ਕਰੀ, ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥**

ਚੌਥੇ ਅੰਕ ਵਿੱਚ ਪਤੀ ਤੋਂ ਵਿਛੜੀਆਂ ਹੋਈਆਂ ਨੇ ਮਿਲਾਪ ਦਾ ਇਹ ਸਾਧਨ ਦਸਿਆ ਹੈ ਕਿ ਓਹ ਸਤਿਗੁਰੂ ਦੀ ਚਰਨੀ ਲਗ ਜਾਣ :-

**ਸਤਿਗੁਰ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ ॥** [ਪੰਨਾ ੬੪੬

ਸਤਿਗੁਰੂ ਦਇਆਲੂ ਪਿਤਾ ਹੈ। ਆਪਣੀ ਕਿਰਪਾ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਪਿਛਲੇ ਅਉਗੁਣ ਬਖਸ਼ ਕੇ, ਦੂਜਾ ਭਾਉ ਮਿਟਾ ਦੇਂਦਾ ਹੈ। ਓਹ ਜਿਥੇ ਨਿਰਗੁਣਵੰਤਿਆਂ ਨੂੰ ਗੁਣਾਂ ਦੀ ਦਾਤ ਬਖਸ਼ਿਸ਼ ਕਰਦਾ ਹੈ ਉਥੇ ਗੁਣਵੰਤਿਆਂ ਦੀਆਂ ਝੋਲੀਆਂ ਵੀ ਹੋਰ ਗੁਣਾਂ ਨਾਲ ਭਰ ਦਿੰਦਾ ਹੈ।

**ਵਡਹੰਸੁ ਮਹਲਾ ੩ ॥ ਸੁਣਿਅਹੁ ਕੰਤ ਮਹੇਲੀਹੋ, ਪਿਰੁ ਸੇਵਿਹੁ ਸਬਦਿ ਵੀਚਾਰਿ ॥ ਅਵਗਣਵੰਤੀ ਪਿਰੁ ਨ ਜਾਣਈ, ਮੁਠੀ ਰੋਵੈ ਕੰਤ ਵਿਸਾਰਿ ॥ ਰੋਵੈ ਕੰਤ ਸੰਮਾਲਿ, ਸਦਾ ਗੁਣ ਸਾਰਿ, ਨਾ ਪਿਰੁ ਮਰੈ ਨ ਜਾਏ ॥ ਗੁਰਮੁਖਿ ਜਾਤਾ ਸਬਦਿ ਪਛਾਤਾ, ਸਾਚੈ ਪ੍ਰੇਮਿ ਸਮਾਏ ॥ ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ, ਕੂੜਿ ਮੁਠੀ ਕੂੜਿਆਰੇ॥ ਸੁਣਿਅਹੁ ਕੰਤ ਮਹੇਲੀਹੋ, ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥ ਸਭੁ ਜਗੁ ਆਪਿ ਉਪਾਇਓਨੁ, ਆਵਣੁ ਜਾਣੁ ਸੰਸਾਰਾ ॥ ਮਾਇਆ ਮੋਹੁ ਖੁਆਇਅਨੁ, ਮਰਿ ਜੰਮੈ ਵਾਰੋ ਵਾਰਾ ॥ ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ, ਗਿਆਨ ਵਿਹੂਣੀ ਮੂਠੀ ॥ ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ, ਰੋਵੈ ਅਵਗੁਣਿਆਰੀ ਝੂਠੀ ॥ ਪਿਰੁ ਜਗ ਜੀਵਨੁ ਕਿਸ ਨੋ ਰੋਈਐ, ਰੋਵੈ ਕੰਤੁ ਵਿਸਾਰੇ ॥ ਸਭੁ ਜਗੁ ਆਪਿ ਉਪਾਇਓਨੁ, ਆਵਣੁ ਜਾਣੁ ਸੰਸਾਰੇ ॥੨॥**

**ਪਦ ਅਰਥ** : ਮਹੇਲੀਹੋ-ਹੇ ਜੀਵ ਇਸਤਰੀਓ ! । ਮੁਠੀ-ਠੱਗੀ ਹੋਈ । ਵਿਸਾਰਿ-ਵਿਸਾਰ ਕੇ । ਸੰਮਾਲਿ-ਯਾਦ ਕਰਕੇ। ਸਾਰਿ-ਸੰਭਾਲ ਕੇ। ਪ੍ਰੇਮਿ-ਪ੍ਰੇਮ ਵਿੱਚ। ਕਰਮ ਬਿਧਾਤਾ-ਕਰਮਾਂ ਦਾ ਫਲ ਪ੍ਰਦਾਤਾ। ਓਪਾਇਓਨੁ-ਉਸ (ਵਾਹਿਗੁਰੂ) ਨੇ ਪੈਦਾ ਕੀਤਾ ਹੈ। ਖੁਆਇਅਨੁ-ਉਸ (ਪੁਰਖ) ਨੇ ਕੁਰਾਹੇ ਪਾ ਦਿੱਤਾ ਹੈ।

**ਅਰਥ** : ਹੇ ਪ੍ਰਭੂ ਪਤੀ ਦੀ ਜੀਵ ਇਸਤਰੀਓ! (ਤੁਸੀਂ ਮੇਰੀ ਗਲ) ਸੁਣੋ, (ਗੁਰੂ ਦੇ) ਸ਼ਬਦ (ਸਿਮਰਨ) ਦੁਆਰਾ (ਅਤੇ) ਵੀਚਾਰ ਦੁਆਰਾ (ਆਪਣੇ) ਪਤੀ ਨੂੰ ਸੇਵੋ। (ਹੇ ਭਾਈ!) ਅਵਗੁਣਾਂ ਵਾਲੀ (ਇਸਤਰੀ) ਪਤੀ ਨੂੰ ਨਹੀਂ ਜਾਣਦੀ (ਓਹ) ਪਤੀ ਨੂੰ ਵਿਸਾਰ ਕੇ (ਮਾਇਆ ਵਿੱਚ) ਠੱਗੀ ਹੋਈ ਰੋਂਦੀ ਹੈ। (ਪਰ ਗੁਰਮੁਖ ਜੀਵ ਇਸਤਰੀ ਆਪਣੇ) ਪਤੀ ਨੂੰ ਯਾਦ ਕਰਕੇ (ਸਦਾ ਉਸਦੇ) ਗੁਣਾਂ ਨੂੰ ਸੰਭਾਲ ਕੇ ਰੋਂਦੀ ਹੈ, (ਉਸ ਨੂੰ ਭਰੋਸਾ ਹੈ ਕਿ ਉਸ ਦਾ) ਪਤੀ ਨਾ ਮਰਦਾ ਹੈ, ਨਾ (ਵਿਛੁੜ ਕੇ ਕਿਤੇ) ਜਾਂਦਾ ਹੈ। ਗੁਰੂ ਦੁਆਰਾ (ਉਸ ਨੇ ਪਤੀ ਨੂੰ) ਜਾਣ ਲਿਆ ਹੈ, ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣ ਲਿਆ ਹੈ, (ਅਤੇ ਉਹ) ਸੱਚੇ (ਵਾਹਿਗੁਰੂ ਦੇ) ਪ੍ਰੇਮ ਵਿੱਚ ਸਮਾਈ ਰਹਿੰਦੀ ਹੈ। ਜਿਸ (ਜੀਵ ਇਸਤਰੀ) ਨੇ ਆਪਣੇ ਪਤੀ ਨੂੰ (ਜੋ)

ਕਰਮਾਂ ਦਾ ਫਲ ਪ੍ਰਦਾਤਾ ਹੈ, ਨਹੀਂ ਪਛਾਣਿਆ, ਕੂੜ ਵਿੱਚ ਠੱਗੀ ਹੋਈ ਕੂੜ ਵਾਲੀ (ਜੀਵ ਇਸਤਰੀ) ਹੈ। ਹੇ ਕੰਤ ਦੀ ਜੀਵ ਇਸਤਰੀਓ! (ਤੁਸੀਂ ਮੇਰੀ ਗਲ) ਸੁਣੋ, (ਗੁਰੂ ਦੇ) ਸ਼ਬਦ ਦੁਆਰਾ ਵੀਚਾਰ ਕੇ ਪਤੀ (ਪਰਮੇਸ਼ਰ) ਨੂੰ ਸੇਵੋ (ਭਾਵ ਉਸ ਦਾ ਸਿਮਰਨ ਕਰੋ) ।੧।

(ਹੇ ਭਾਈ!) ਸਾਰਾ ਜਗਤ ਉਸ (ਪ੍ਰਭੂ ਨੇ) ਆਪ ਹੀ ਪੈਦਾ ਕੀਤਾ ਹੈ (ਅਤੇ) ਸੰਸਾਰ ਵਿਚ ਜੰਮਣ ਮਰਣ (ਭੀ ਆਪ ਹੀ ਬਣਾਇਆ ਹੈ)। ਮਾਇਆ ਦਾ ਮੋਹ (ਪੈਦਾ ਕਰਕੇ ਜਗਤ ਨੂੰ) ਉਸ ਨੇ ਆਪ ਹੀ ਕੁਰਾਹੇ ਪਾਇਆ ਹੈ, (ਜਿਸ ਕਰਕੇ ਸੰਸਾਰ) ਮੁੜ ਮੁੜ ਕੇ ਮਰਦਾ ਤੇ ਜੰਮਦਾ ਰਹਿੰਦਾ ਹੈ। (ਜੀਵ) ਮੁੜ ਮੁੜ ਕੇ ਮਰਦਾ ਜੰਮਦਾ (ਰਹਿੰਦਾ ਹੈ, ਇਸ ਨਾਲ ਇਸ ਦੇ ਹੋਰ) ਵਿਕਾਰ ਵਧਦੇ ਰਹਿੰਦੇ ਹਨ, (ਅਤੇ) ਗਿਆਨ ਤੋਂ ਸਖਣੀ (ਸ੍ਰਿਸ਼ਟੀ) ਠੱਗੀ (ਜਾਂਦੀ ਹੈ)। (ਗੁਰੂ ਦੇ) ਸ਼ਬਦ ਤੋਂ ਬਿਨਾ (ਜੀਵ ਇਸਤਰੀ ਨੇ) ਪਤੀ (ਪਰਮੇਸ਼ਰ) ਨਹੀਂ ਪਾਇਆ, (ਇਸ ਕਰਕੇ) ਅਵਗੁਣਾਂ ਵਾਲੀ ਝੂਠੀ (ਇਸਤਰੀ) ਰੋਂਦੀ ਰਹਿੰਦੀ ਹੈ। ਪਤੀ (ਪਰਮੇਸ਼ਰ) ਆਪ ਜਗਤ ਨੂੰ ਜੀਵਨ ਦਾਨ ਦੇਣ ਵਾਲਾ ਹੈ, (ਉਸ ਨੂੰ ਛੱਡ ਕੇ) ਕਿਸ ਕਿਸ (ਮਰੇ ਹੋਏ) ਨੂੰ ਰੋਈਏ? (ਅਸਲ ਵਿੱਚ) ਪਤੀ (ਪਰਮੇਸ਼ਰ) ਨੂੰ ਭੁਲਾ ਕੇ (ਕੇ ਜੀਵ-ਇਸਤਰੀ) ਰੋਂਦੀ ਹੈ। ਸਾਰਾ ਜਗਤ ਉਸ (ਪ੍ਰਭੂ ਨੇ) ਆਪ ਹੀ ਪੈਦਾ ਕੀਤਾ ਹੈ (ਅਤੇ) ਸੰਸਾਰ ਵਿੱਚ ਜੰਮਣ ਮਰਣ ਭੀ (ਉਸ ਨੇ ਆਪ ਹੀ ਬਣਾਇਆ ਹੈ)।੨।

**ਸੋ ਪਿਰੁ ਸਚਾ ਸਦ ਹੀ ਸਾਚਾ ਹੈ, ਨਾ ਓਹੁ ਮਰੈ ਨ ਜਾਏ ॥ ਭੂਲੀ ਫਿਰੈ ਧਨ ਇਆਣੀਆ, ਰੰਡ ਬੈਠੀ ਦੂਜੈ ਭਾਏ ॥ ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ, ਆਵ ਘਟੈ ਤਨੁ ਛੀਜੈ ॥ ਜੋ ਕਿਛੁ ਆਇਆ ਸਭੁ ਕਿਛੁ ਜਾਸੀ, ਦੁਖੁ ਲਾਗਾ ਭਾਇ ਦੂਜੈ ॥ ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ, ਲਬਿ ਲੋਭਿ ਚਿਤੁ ਲਾਏ ॥ ਸੋ ਪਿਰੁ ਸਾਚਾ ਸਦ ਹੀ ਸਾਚਾ, ਨਾ ਓਹੁ ਮਰੈ ਨ ਜਾਏ ॥੩॥ ਇਕਿ ਰੋਵਹਿ ਪਿਰਹਿ ਵਿਛੁੰਨੀਆ, ਅੰਧੀ ਨਾ ਜਾਣੈ ਪਿਰੁ ਨਾਲੇ ॥ ਗੁਰ ਪਰਸਾਦੀ ਸਾਚਾ ਪਿਰੁ ਮਿਲੈ, ਅੰਤਰਿ ਸਦਾ ਸਮਾਲੇ ॥ ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ, ਮਨਮੁਖਿ ਜਾਤਾ ਦੂਰੇ ॥ ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ, ਜਿਨਿ ਖਸਮੁ ਨ ਜਾਤਾ ਹਦੂਰੇ ॥ ਨਾਨਕ, ਸਾਧਨ ਮਿਲੈ ਮਿਲਾਈ, ਪਿਰੁ ਅੰਤਰਿ ਸਦਾ ਸਮਾਲੇ ॥ ਇਕਿ ਰੋਵਹਿ ਪਿਰਹਿ ਵਿਛੁੰਨੀਆ, ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥**

**ਪਦ ਅਰਥ** : ਨਾ ਜਾਏ-ਨਹੀਂ ਜੰਮਦਾ ਹੈ। ਰੰਡ-ਵਿਧਵਾ। ਦੂਜੈ ਭਾਏ-ਦੂਜੈ (ਭਾਵ ਮਾਇਆ ਦੇ) ਪਿਆਰ ਵਿੱਚ। ਆਵ-ਉਮਰ। ਛੀਜੈ-ਕਮਜ਼ੋਰ ਹੁੰਦਾ ਹੈ। ਲੂਝੈ-ਝਗੜਦਾ ਹੈ। ਲਬਿ ਲੋਭਿ-ਮਾਇਆ ਦੀ ਖਾਹਿਸ਼ ਤੇ ਲਾਲਚ ਵਿੱਚ। ਇਕਿ-ਕਈ। ਰੋਵਹਿ-ਰੋਂਦੀਆਂ ਹਨ। ਪਿਰਹਿ ਵਿਛੁੰਨੀਆ-ਪਤੀ ਤੋਂ ਵਿਛੜੀਆਂ ਹੋਈਆਂ। ਅੰਧੀ-(ਮਾਇਆ ਦੇ ਮੋਹ ਵਿੱਚ) ਅੰਨ੍ਹੀ ਹੋਈ, ਅਗਿਆਨਤਾ ਵਾਲੀ। ਕਾਮਿ-ਕੰਮ ਵਿੱਚ। ਹਦੂਰੇ-ਹਾਜ਼ਰ, ਨੇੜੇ। ਸਾਧਨ-ਇਸਤਰੀ।

**ਅਰਥ** : ਉਹ ਪਤੀ ਸੱਚਾ, ਸਦਾ ਹੀ ਸੱਚਾ ਹੈ, ਨਾ ਉਹ ਮਰਦਾ ਹੈ, ਨਾ ਉਹ ਜੰਮਦਾ ਹੈ। ਅੰਜਾਣੀ ਜੀਵ ਇਸਤਰੀ (ਐਵੇਂ) ਭੁਲੀ ਫਿਰਦੀ ਹੈ, ਦੂਜੇ ਭਾਇ ਵਿੱਚ ਲਗਣ ਕਰਕੇ (ਜੀਵ ਇਸਤਰੀ) ਵਿਧਵਾ ਹੋਈ ਬੈਠੀ ਹੈ (ਅਤੇ) ਮਾਇਆ ਦੇ ਮੋਹ ਵਿੱਚ (ਫਸੀ ਹੋਣ ਕਰਕੇ) ਦੁਖ ਪਾ ਰਹੀ ਹੈ, (ਇਸ ਦੀ) ਉਮਰ ਘਟਦੀ ਜਾ ਰਹੀ ਹੈ, (ਸਰੀਰ) ਕਮਜ਼ੋਰ ਹੁੰਦਾ ਜਾ ਰਿਹਾ ਹੈ। ਜੋ ਕੁਝ (ਸੰਸਾਰ ਤੇ) ਆਇਆ ਹੈ, ਸਭ ਕੁਝ ਨਾਸ਼ ਹੋ ਜਾਵੇਗਾ, ਦੂਜੇ ਭਾਵ ਵਿੱਚ (ਫਸੇ ਹੋਣ ਕਰਕੇ ਸਭ ਨੂੰ) ਦੁਖ ਲਗਾ ਹੋਇਆ ਹੈ। (ਇਉਂ ਜਗਤ ਮਾਇਆ ਦੀ ਖਾਹਿਸ਼ ਤੇ ਲਾਲਚ ਵਿੱਚ ਚਿਤ ਲਾਉਂਦਾ ਹੈ (ਅਤੇ ਇਕ ਦੂਜੇ ਨਾਲ ਝਗੜਦਾ ਰਹਿੰਦਾ ਹੈ, ਇਸ ਨੂੰ) ਜਮ ਕਾਲ (ਖੜਾ) ਨਹੀਂ ਦਿਸਦਾ। ਉਹ ਪਤੀ (ਪਰਮੇਸ਼ਰ) ਸੱਚਾ ਹੈ, ਸਦਾ ਹੀ ਸੱਚਾ ਹੈ, ਨਾ ਉਹ (ਕਦੇ) ਮਰਦਾ ਹੈ (ਤੇ) ਨਾ ਜੰਮਦਾ ਹੈ।੩।

ਕਈ ਪਤੀ ਤੋਂ ਵਿਛੁੜੀਆਂ ਹੋਈਆਂ (ਜੀਵ-ਇਸਤਰੀਆਂ) ਰੋਂਦੀਆਂ ਹਨ, ਅੰਨ੍ਹੀ ਹੋਈ (ਸ੍ਰਿਸ਼ਟੀ ਇਹ) ਨਹੀਂ ਜਾਣਦੀ ਕਿ ਪਤੀ (ਸਦਾ) ਨਾਲ (ਵਸਦਾ) ਹੈ। (ਜਿਹੜੀ ਇਸਤਰੀ ਪਤੀ ਨੂੰ ਹਿਰਦੇ) ਅੰਦਰ ਸਦਾ ਸਿਮਰਦੀ ਰਹਿੰਦੀ ਹੈ (ਉਸ ਨੂੰ) ਗੁਰੂ ਦੀ ਕਿਰਪਾ ਨਾਲ ਸੱਚਾ ਪਤੀ ਮਿਲ ਪੈਂਦਾ ਹੈ। (ਜੋ) ਪਤੀ ਨੂੰ (ਹਿਰਦੇ) ਅੰਦਣ ਯਾਦ ਰਖਦੀ ਹੈ (ਓਹੀ ਉਸ ਨੂੰ) ਸਦਾ (ਆਪਣੇ) ਨਾਲ (ਵਸਦਾ ਜਾਣਦੀ ਹੈ, ਪਰ) ਮਨਮੁਖ (ਜੀਵ-ਇਸਤਰੀ) ਨੇ (ਉਸ ਪਤੀ ਨੂੰ) ਦੂਰ ਜਾਣਿਆ ਹੈ। ਜਿਸ (ਜੀਵ ਇਸਤਰੀ) ਨੇ ਮਾਲਕ ਨੂੰ ਹਾਜ਼ਰ-ਨਾਜ਼ਰ ਨਹੀਂ ਜਾਣਿਆ, (ਉਸ ਦਾ) ਇਹ ਸਰੀਰ (ਵਿਕਾਰਾਂ ਵਿੱਚ) ਰੁਲਾਇਆ ਰੁਲਦਾ ਹੀ ਰਿਹਾ (ਕਿਸੇ) ਕੰਮ ਵਿੱਚ ਨਾ ਆਇਆ (ਭਾਵ ਖੁਆਰ ਹੁੰਦਾ ਰਿਹਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਜੀਵ-ਇਸਤਰੀ (ਗੁਰੂ ਦੀ) ਮਿਲਾਈ ਹੋਈ (ਪਤੀ-ਪਰਮੇਸ਼ਰ ਨੂੰ) ਮਿਲਦੀ ਹੈ (ਜਿਹੜੀ ਆਪਣੇ ਹਿਰਦੇ) ਅੰਦਰ (ਪਤੀ ਨੂੰ) ਸਦਾ ਸਿਮਰਦੀ ਹੈ। ਕਈ (ਜੀਵ ਇਸਤਰੀਆਂ ਜੋ) ਪਤੀ ਤੋਂ ਵਿਛੁੜੀਆਂ ਹੋਈਆਂ ਹਨਂ (ਉਹ) ਰੋਂਦੀਆਂ ਰਹਿੰਦੀਆਂ ਹਨ (ਪਰ) ਅਗਿਆਨਤਾ ਵਾਲੀ (ਜੀਵ ਇਸਤਰੀ) ਇਹ ਨਹੀਂ ਜਾਣਦੀ ਕਿ ਪਤੀ (ਪਰਮੇਸ਼ਰ ਸਦਾ ਉਸ ਦੇ) ਨਾਲ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਵਗੁਣਵੰਤੀ ਦੇ ਦੁਖੜਿਆਂ ਦਾ ਵਰਣਨ ਹੈ ਪਰ ਸੰਬੋਧਨ ਉਨ੍ਹਾਂ ਜੀਵ ਇਸਤਰੀਆਂ ਨੂੰ ਕੀਤਾ ਹੈ ਜਿਨ੍ਹਾਂ ਅੰਦਰ ਪਤੀ-ਮਿਲਾਪ ਦੀ ਚਾਹਨਾ ਹੈ। ਅਵਗੁਣਿਆਰੀ ਜੀਵ-ਇਸਤਰੀ ਕੂੜ ਵਿੱਚ ਠੱਗੀ ਗਈ ਹੈ। ਹੇ ਜੀਵ ਇਸਤ੍ਰੀਓ! ਤੁਸੀਂ ਗੁਰ-ਸ਼ਬਦ ਵੀਚਾਰ ਦੁਆਰਾ ਪਤੀ-ਪਰਮੇਸ਼ਰ ਦੀ ਸੇਵਾ ਕਰਨ ਦੀ ਲੋੜ ਹੈ । ਸ਼ਬਦ ਤੋਂ ਸਖਣੀ ਜੀਵ-ਇਸਤਰੀ ਪਤੀ ਪਰਮੇਸ਼ਰ ਨੂੰ ਨਹੀਂ ਪਾ ਸਕਦੀ, ਜੋ ਜੀਵ-ਇਸਤਰੀ ਦ੍ਵੈਤ ਵਿੱਚ ਫਸੀ ਹੋਈ ਹੈ ਉਸ ਹਉਮੈ ਦੇ ਪੜ੍ਹਦੇ ਕਾਰਨ ਪਤੀ ਤੋਂ ਵਿਛੁੜੀ ਹੋਈ ਨੂੰ ਪਤੀ ਆਪਣੇ ਨਾਲ ਵਸਦਾ ਦਿਸਦਾ ਹੀ ਨਹੀਂ। ਸਿਧਾਂਤ ਇਹ ਹੈ ਕਿ ਜਿਹੜੀ ਜੀਵ-ਇਸਤਰੀ ਖਸਮ ਦੀ ਪਛਾਣ ਨਹੀਂ ਕਰ ਸਕੀ ਉਹ ਸੰਸਾਰ ਤੇ ਜਿਹੀ ਆਈ ਜਿਹੀ ਨਾ ਆਈ।

ਅੰਤ ਵਿੱਚ ਗੁਰਦੇਵ ਪਿਤਾ ਜੀ ਨੇ ਫਿਰ ਵੀ ਧਰਵਾਸ ਦਿੱਤੀ ਹੈ, ਨਿਰਾਸ ਹੋਣ ਦੀ ਲੋੜ ਨਹੀਂ । ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਵਿਛੁੜੀ ਹੋਈ ਜੀਵ-ਇਸਤਰੀ ਪਤੀ ਪਰਮੇਸ਼ਰ ਨੂੰ ਮਿਲ ਸਕਦੀ ਹੈ ।

**ਵਡਹੰਸੁ ਮ: ੩ ॥ ਰੋਵਹਿ ਪਿਰਹਿ ਵਿਛੁੰਨੀਆ, ਮੈ ਪਿਰੁ ਸਚੜਾ ਹੈ ਸਦਾ ਨਾਲੇ ॥ ਜਿਨੀ ਚਲਣੁ ਸਹੀ ਜਾਣਿਆ, ਸਤਿਗੁਰੁ ਸੇਵਹਿ ਨਾਮੁ ਸਮਾਲੇ ॥ ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ, ਸਤਿਗੁਰੁ ਸੇਵਿ ਸੁਖੁ ਪਾਇਆ ॥ ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ, ਫਿਰਿ ਆਵਣ ਜਾਣੁ ਨ ਹੋਇਆ ॥ ਸਚਾ ਸਾਹਿਬੁ ਸਚੀ ਨਾਈ, ਵੇਖੈ ਨਦਰਿ ਨਿਹਾਲੇ ॥ ਰੋਵਹਿ ਪਿਰਹੁ ਵਿਛੁੰਨੀਆ, ਮੈ ਪਿਰੁ ਸਚੜਾ ਹੈ ਸਦਾ ਨਾਲੇ ॥੧॥ ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ, ਕਿਵ ਮਿਲਾਂ ਪ੍ਰੀਤਮ ਪਿਆਰੇ ॥ ਸਤਿਗੁਰਿ ਮੇਲੀ ਤਾਂ ਸਹਜਿ ਮਿਲੀ, ਪਿਰੁ ਰਾਖਿਆ ਉਰਧਾਰੇ ॥ ਸਦਾ ਉਰਧਾਰੇ ਨੇਹੁ ਨਾਲਿ ਪਿਆਰੇ, ਸਤਿਗੁਰ ਤੇ ਪਿਰੁ ਦਿਸੈ ॥ ਮਾਇਆ ਮੋਹ ਕਾ ਕਚਾ ਚੋਲਾ, ਤਿਤੁ ਪੈਧੈ ਪਗੁ ਖਿਸੈ ॥ ਪਿਰ ਰੰਗਿ ਰਾਤਾ ਸੋ ਸਚਾ ਚੋਲਾ, ਤਿਤੁ ਪੈਧੈ ਤਿਖਾ ਨਿਵਾਰੇ ॥ ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ, ਕਿਉ ਮਿਲਾ ਪ੍ਰੀਤਮ ਪਿਆਰੇ ॥੨॥**

**ਪਦ ਅਰਥ** : ਰੋਵਹਿ-ਰੋਂਦੀਆਂ ਹਨ । ਪਿਰਹਿ ਵਿਛੁੰਨੀਆ-ਪਤੀ ਤੋਂ ਵਿਛੜੀਆਂ ਹੋਈਆਂ । ਚਲਣੁ-ਮੌਤ ਨੂੰ । ਸਹੀ-ਠੀਕ । ਸੇਵਹਿ-ਸੇਵਦੀਆਂ ਹਨ । ਮਾਰਿ-ਮਾਰ ਕੇ । ਉਰਿ-ਹਿਰਦੇ ਵਿੱਚ । ਧਾਰਿ-ਰੱਖ ਕੇ । ਨਾਈ-ਵਡਿਆਈ । ਨਦਰਿ-ਕਿਰਪਾ ਦ੍ਰਿਸ਼ਟੀ ਨਾਲ । ਨਿਹਾਲੇ-ਵੇਖਦਾ ਹੈ । ਸਭਦੂ-ਸਭਨਾਂ ਤੋਂ । ਕਿਵ-ਕਿਸ ਤਰ੍ਹਾਂ?। ਉਰਧਾਰੇ-ਹਿਰਦੇ ਵਿੱਚ। ਨੇਹੁ-ਪਿਆਰ । ਕਚਾ ਚੋਲਾ-ਨਾਸ਼ਵੰਤ ਸਰੀਰ । ਤਿਤੁ ਪੈਧੈ-ਉਸ ਦੇ ਪਹਿਨਣ ਨਾਲ । ਖਿਸੈ-ਖਿਸਕਦਾ, ਡੋਲਦਾ ਹੈ। ਤਿਖਾ-(ਮਾਇਆ ਦੀ) ਪਿਆਸ । ਨਿਵਾਰੇ-ਦੂਰ ਕਰਦਾ ਹੈ ।

**ਅਰਥ** : (ਪ੍ਰਭੂ) ਪਤੀ ਤੋਂ ਵਿਛੜੀਆਂ ਹੋਈਆਂ (ਜੀਵ ਇਸਤ੍ਰੀਆਂ) ਰੋਂਦੀਆਂ ਰਹਿੰਦੀਆਂ ਹਨ (ਪਰ) ਮੇਰਾ ਸੱਚਾ ਪਤੀ, ਸਦਾ ਹੀ (ਮੇਰੇ) ਨਾਲ (ਵਸਦਾ ਹੈ)। ਜਿਨ੍ਹਾਂ ਨੇ (ਇਸ ਦੁਨੀਆਂ ਤੇ) ਮੌਤ ਨੂੰ ਠੀਕ (ਸੱਚਾ) ਜਾਣਿਆ ਹੈ (ਉਹ) ਨਾਮ ਸਿਮਰ ਕੇ ਸਤਿਗੁਰੂ ਨੂੰ ਸੇਂਵਦੀਆਂ ਹਨ । (ਉਹ) ਸਦਾ ਨਾਮ ਸਿਮਰ ਕੇ (ਇਸ ਨਿਸਚੇ ਨਾਲ ਕਿ) ਸਤਿਗੁਰੂ (ਸਾਡੇ) ਅੰਗ ਸੰਗ ਹੈ, ਸਤਿਗੁਰੂ ਨੂੰ ਸੇਵ ਕੇ (ਉਨ੍ਹਾਂ) ਨੇ (ਆਤਮਿਕ) ਸੁਖ ਪਾਇਆ ਹੈ । ਸੱਚ ਨੂੰ ਹਿਰਦੇ ਵਿੱਚ ਰਖ ਕੇ (ਗੁਰੂ ਦੇ) ਸ਼ਬਦ ਦੁਆਰਾ (ਜਿਨ੍ਹਾਂ ਨੇ) ਕਾਲ ਨੂੰ ਮਾਰ ਲਿਆ ਹੈ, (ਉਨ੍ਹਾਂ ਦਾ) ਫਿਰ (ਸੰਸਾਰ ਤੇ) ਆਉਣਾ ਜਾਣਾ (ਭਾਵ ਜੰਮਣਾ ਮਰਣਾ) ਨਹੀਂ ਹੋਇਆ। (ਉਹ) ਸੱਚਾ ਸਾਹਿਬ ਹੈ (ਉਸ ਦੀ) ਸੱਚੀ ਵਡਿਆਈ ਹੈ (ਅਤੇ ਉਹ) ਕਿਰਪਾ ਦ੍ਰਿਸ਼ਟੀ ਕਰਕੇ ਵੇਖਦਾ ਹੈ । (ਜੋ) ਇਸਤ੍ਰੀਆਂ ਪਤੀ ਤੋਂ ਵਿਛੜੀਆਂ ਹੋਈਆਂ ਹਨ (ਉਹ) ਰੋਂਦੀਆਂ ਹਨ (ਪਰ) ਮੇਰਾ ਸੱਚਾ ਪਤੀ ਸਦਾ ਹੀ (ਮੇਰੇ) ਨਾਲ (ਵੱਸਦਾ ਹੈ)।੧।

(ਹੇ ਭਾਈ !) ਮੇਰਾ ਮਾਲਕ ਪ੍ਰਭੂ ਸਭ ਤੋਂ ਉਚਾ ਹੈ (ਮੈਂ ਨੀਵੀਂ) ਪਿਆਰੇ ਪ੍ਰੀਤਮ ਨੂੰ ਕਿਸ ਤਰ੍ਹਾਂ ਮਿਲਾਂ? (ਹਾਂ, ਜਦੋਂ) ਸਤਿਗੁਰੂ ਨੇ ਮੇਲੀ ਤਾਂ ਸਹਜ (ਅਵਸਥਾ) ਵਿੱਚ (ਟਿਕ ਕੇ) ਮਿਲ ਪਈ (ਅਤੇ ਪ੍ਰਭੂ) ਪਤੀ ਨੂੰ ਹਿਰਦੇ ਵਿਚ ਧਾਰਨ ਕਰ ਲਿਆ । (ਜੋ ਜੀਵ-ਇਸਤ੍ਰੀ ! ਪਤੀ ਨੂੰ) ਸਦਾ ਹਿਰਦੇ ਵਿੱਚ ਧਾਰਨ ਕਰੀ ਰਖਦੀ ਹੈ (ਅਤੇ) ਪਿਆਰੇ (ਪਤੀ) ਨਾਲ ਪਿਆਰ (ਬਣਾਈ ਰਖਦੀ ਹੈ, ਉਸ ਨੂੰ) ਸਤਿਗੁਰ ਤੋਂ ਹੀ (ਪਤੀ ਪ੍ਰਮਾਤਮਾ ਦਾ ਦਰਸ਼ਨ) ਦਿਖਾਈ ਦੇਂਦਾ ਹੈ । (ਹੇ ਭਾਈ !) ਮਾਇਆ ਦੇ ਮੋਹ ਦਾ ਕੱਚਾ (ਨਾਸ਼ਵੰਤ) ਚੋਲਾ ਹੈ ਉਸ ਦੇ ਪਹਿਨਣ ਨਾਲ ਪੈਰ ਡੋਲਦਾ ਰਹਿੰਦਾ ਹੈ (ਭਾਵ ਟਿਕਾਉ ਨਹੀਂ ਹੁੰਦਾ)। ਪਤੀ ਦੇ (ਪ੍ਰੇਮ) ਰੰਗ ਵਿਚ ਜੋ ਚੋਲਾ ਰੰਗਿਆ ਗਿਆ ਹੈ ਉਹ ਸੱਚਾ (ਚੋਲਾ) ਹੈ, ਉਸ ਦੇ ਪਹਿਨਣ ਨਾਲ (ਮਾਇਆ ਦੀ) ਪਿਆਸ ਦੂਰ ਹੋ ਜਾਂਦੀ ਹੈ । ਮੇਰਾ ਮਾਲਕ ਪ੍ਰਭੂ ਸਭਨਾਂ ਨਾਲੋਂ ਉਚਾ ਹੈ, (ਮੈਂ ਨੀਵੀਂ ਹਾਂ ਉਸ) ਪਿਆਰੇ ਪ੍ਰੀਤਮ ਨੂੰ ਕਿਸ ਤਰ੍ਹਾਂ ਮਿਲਾਂ?।੨।

**ਮੈ ਪ੍ਰਭੁ ਸਚੁ ਪਛਾਣਿਆ, ਹੋਰ ਭੂਲੀ ਅਵਗਣਿਆਰੇ ॥ ਮੈ ਸਦਾ ਰਾਵੇ ਪਿਰੁ ਆਪਣਾ, ਸਚੜੈ ਸਬਦਿ ਵੀਚਾਰੇ ॥ ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ, ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥ ਅੰਤਰਿ ਰੰਗਿ ਰਾਤੀ ਸਹਜੇ ਮਾਤੀ, ਗਇਆ ਦੁਸਮਨੁ ਦੂਖੁ ਸਬਾਇਆ ॥ ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ, ਤ੍ਰਿਸਨਾ ਦੂਖ**

**ਨਿਵਾਰੇ ॥ ਮੈ ਪਿਰੁ ਸਚੁ ਪਛਾਣਿਆ, ਹੋਰ ਭੂਲੀ ਅਵਗਣਿਆਰੇ ॥੩॥ ਸਚੜੈ ਆਪਿ ਜਗਤੁ ਉਪਾਇਆ, ਗੁਰ ਬਿਨੁ ਘੋਰ ਅੰਧਾਰੋ ॥ ਆਪਿ ਮਿਲਾਏ ਆਪਿ ਮਿਲੈ, ਆਪੇ ਦੇਇ ਪਿਆਰੋ ॥ ਆਪੇ ਦੇਇ ਪਿਆਰੋ ਸਹਜਿ ਵਾਪਾਰੋ, ਗੁਰਮੁਖਿ ਜਨਮੁ ਸਵਾਰੇ ॥ ਧਨੁ ਜਗ ਮਹਿ ਆਇਆ ਆਪੁ ਗਵਾਇਆ, ਦਰਿ ਸਾਚੈ ਸਚਿਆਰੋ ॥ ਗਿਆਨਿ ਰਤਨਿ ਘਟਿ ਚਾਨਣੁ ਹੋਆ, ਨਾਨਕ ਨਾਮ ਪਿਆਰੋ ॥ ਸਚੜੈ ਆਪਿ ਜਗਤੁ ਉਪਾਇਆ, ਗੁਰ ਬਿਨੁ ਘੋਰ ਅੰਧਾਰੋ ॥ ੪ ॥ ੩ ॥**

**ਪਦ ਅਰਥ** : ਮੈ-ਮੈਨੂੰ । ਰਾਵੇ-ਭੋਗਦਾ, ਪ੍ਰੇਮ ਕਰਦਾ ਹੈ । ਨਾਰੇ-ਇਸਤਰੀ । ਸਬਾਇਆ-ਸਾਰਾ । ਭੀਜੈ-ਭਿੱਜਦਾ, ਪ੍ਰਸੰਨ ਹੁੰਦਾ ਹੈ । ਘੋਰ ਅੰਧਾਰੋ-ਘੁੱਪ ਹਨੇਰਾ। ਧਨੁ-ਧੰਨਤਾ ਯੋਗ । ਗਿਆਨਿ ਰਤਨਿ-ਗਿਆਨ ਵਾਲੇ ਰਤਨ ਦੁਆਰਾ ।.

**ਅਰਥ** : (ਗੁਰਮੁਖ ਜਗਿਆਸੂ ਇਸਤਰੀ ਆਖਦੀ ਹੈ ਕਿ) ਮੈਂ (ਆਪਣੇ) ਸੱਚ ਸਰੂਪ ਪ੍ਰਭੂ ਨੂੰ ਪਛਾਣ ਲਿਆ ਹੈ, ਹੋਰ ਔਗੁਣਾਂ ਵਾਲੀ (ਜੀਵ ਇਸਤਰੀ) ਭੁਲੀ ਫਿਰਦੀ ਹੈ । ਸੱਚੇ ਸ਼ਬਦ ਦੀ ਵੀਚਾਰ ਕਰਕੇ ਮੈਨੂੰ ਆਪਣਾ ਪਤੀ ਸਦਾ ਪ੍ਰੇਮ ਕਰਦਾ ਹੈ । ਸੱਚੇ ਸ਼ਬਦ ਦੇ ਵੀਚਾਰ ਦੁਆਰਾ (ਜੀਵ) ਇਸਤਰੀ (ਪਤੀ ਦੇ) ਪ੍ਰੇਮ ਵਿੱਚ ਰੱਤੀ ਹੋਈ ਹੈ । ਸਤਿਗੁਰ ਨੂੰ ਮਿਲ ਕੇ (ਉਸ ਨੇ ਆਪਣਾ) ਪ੍ਰੀਤਮ ਪਾਇਆ ਹੈ । (ਉਹ ਹਿਰਦੇ) ਅੰਦਰ (ਪ੍ਰਭੂ ਦੇ) ਪ੍ਰੇਮ ਵਿੱਚ ਰੰਗੀ ਰਹਿੰਦੀ ਹੈ (ਅਤੇ ਉਹ) ਸਹਜ (ਅਡੋਲ ਅਵਸਥਾ) ਵਿੱਚ ਮਸਤ ਰਹਿੰਦੀ ਹੈ । (ਉਸ ਦਾ) ਦੁਸ਼ਮਨ ਤੇ ਦੁਖ ਸਾਰਾ ਦੂਰ ਹੋ ਗਿਆ ਹੈ । (ਹੇ ਭਾਈ !) ਤਨ ਮਨ (ਸਭ) ਆਪਣਾ ਗੁਰੂ ਦੇ (ਹਵਾਲੇ) ਕਰ ਦੇਣਾ ਚਾਹੀਦਾ ਹੈ ਤਾਂ ਹੀ ਮਨ (ਪ੍ਰਭੂ ਦੇ ਪ੍ਰੇਮ ਰਸ ਨਾਲ) ਭਿੱਜਦਾ ਹੈ (ਅਤੇ ਗੁਰੂ ਉਸ ਮਨ ਦੀ) ਤ੍ਰਿਸ਼ਨਾ ਆਦਿ ਦੁਖ (ਸਭ) ਦੂਰ ਕਰ ਦੇਂਦਾ ਹੈ । (ਜੋ) ਮੈਂ ਸੱਚ ਸਰੂਪ ਪਤੀ ਨੂੰ ਪਛਾਣ ਲਿਆ ਹੈ (ਭਾਵ ਉਸ ਨਾਲ ਸਾਂਝ ਪਾ ਲਈ ਹੈ) ਹੋਰ ਔਗੁਣਾਂ ਵਾਲੀ (ਇਸਤਰੀ) ਭੁਲੀ ਫਿਰਦੀ ਹੈ ।੩।

(ਹੇ ਭਾਈ !) ਸੱਚੇ (ਪ੍ਰਭੂ) ਨੇ ਆਪ ਹੀ ਜਗਤ ਪੈਦਾ ਕੀਤਾ ਹੈ (ਪਰ) ਗੁਰੂ ਤੋਂ ਬਿਨਾ ਜੀਵ ਦੇ ਮਨ (ਅੰਦਰ) ਘੁੱਪ ਹਨੇਰਾ (ਛਾਇਆ ਰਹਿੰਦਾ ਹੈ) । (ਪਰਮਾਤਮਾ) ਆਪ ਹੀ (ਗੁਰੂ ਨੂੰ) ਮਿਲਾਉਂਦਾ ਹੈ (ਅਤੇ) ਆਪ ਹੀ (ਗੁਰੂ ਦੁਆਰਾ) ਮਿਲਦਾ ਹੈ ਆਪ ਹੀ (ਆਪਣਾ) ਪਿਆਰ ਦਿੰਦਾ ਹੈ । (ਉਹ) ਆਪ ਹੀ (ਆਪਣਾ) ਪਿਆਰ ਦਿੰਦਾ ਹੈ (ਆਪ) ਸਹਜ (ਅਵਸਥਾ) ਵਿੱਚ (ਟਿਕਾਅ ਕੇ ਨਾਮ ਦਾ) ਵਪਾਰ (ਕਰਾਉਂਦਾ ਹੈ ਅਤੇ) ਗੁਰੂ ਦੁਆਰਾ (ਜੀਵ ਦਾ ਅਮੋਲਕ) ਜਨਮ ਸਵਾਰ-ਦੇਂਦਾ ਹੈ । (ਉਸ ਮਨੁੱਖ ਦਾ) ਜਗਤ ਵਿਚ ਆਇਆ ਧੰਨਤਾ ਯੋਗ ਹੈ (ਜਿਸ ਨੇ ਆਪਣੇ ਅੰਦਰੋਂ) ਹੰਕਾਰ ਦੂਰ ਕਰ ਦਿਤਾ (ਅਤੇ ਉਹ) ਸੱਚੇ (ਪ੍ਰਭੂ ਦੇ) ਦਰ ਉਤੇ ਸਚਿਆਰ ਰੂਪ (ਵਿਚ ਪਹੁੰਚ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੇ ਹਿਰਦੇ ਵਿੱਚ) ਗਿਆਨ ਵਾਲੇ (ਨਾਮ ਰੂਪੀ) ਰਤਨ ਨਾਲ ਪ੍ਰਕਾਸ਼ ਹੋਇਆ ਹੈ (ਕਿਉਂਕਿ ਉਸ ਦੇ ਅੰਦਰ) ਨਾਮ ਦਾ ਪਿਆਰ (ਭਰਿਆ ਗਿਆ ਹੈ)। (ਤੱਤ ਇਹ ਹੈ ਕਿ) ਸੱਚੇ (ਪ੍ਰਭੂ) ਨੇ ਆਪ ਹੀ ਜਗਤ ਪੈਦਾ ਕੀਤਾ ਹੈ (ਪਰ) ਗੁਰੂ ਤੋਂ ਬਿਨਾਂ (ਜੀਵ ਦੇ ਮਨ ਅੰਦਰ) ਘੁੱਪ ਹਨੇਰਾ (ਛਾਇਆ ਰਹਿੰਦਾ ਹੈ) ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਿਲੀ ਹੋਈ ਜੀਵ-ਇਸਤਰੀ ਤੇ ਵਿਛੁੜੀ ਹੋਈ ਜੀਵ ਇਸਤਰੀ ਦੋਹਾਂ ਦੀ ਪਰਸਪਰ ਵਾਰਤਾਲਾਪ ਹੈ। ਸ਼ਬਦਾਵਲੀ ਸੌਖੀ ਹੈ । ਸਿਧਾਂਤ ਇਹ ਹੈ ਕਿ ਪ੍ਰਭੂ ਸਭ ਤੋਂ ਉਚਾ ਹੈ ਜਿਸ ਨੇ ਜਗਤ ਪੈਦਾ ਕੀਤਾ ਹੈ ਪਰ ਗੁਰੂ ਤੋਂ ਬਿਨਾ ਘੁੱਪ-ਹਨੇਰਾ ਹੈ । ਸੋ, ਲੋੜ ਹੈ ਗੁਰੂ ਵਾਲੇ ਬਣ ਕੇ ਗੁਣਵੰਤੀਆਂ ਵਾਂਗੂੰ ਆਪਣਾ ਜਨਮ ਸਵਾਰਿਆ ਜਾਏ ।

**ਵਡਹੰਸੁ ਮਹਲਾ ੩ ॥ ਇਹੁ ਸਰੀਰੁ ਜਜਰੀ ਹੈ, ਇਸ ਨੋ ਜਰੁ ਪਹੁਚੈ ਆਏ ॥ ਗੁਰਿ ਰਾਖੇ ਸੇ ਉਬਰੇ, ਹੋਰੁ ਮਰਿ ਜੰਮੈ ਆਵੈ ਜਾਏ ॥ ਹੋਰਿ ਮਰਿ ਜੰਮਹਿ ਆਵਹਿ**

ਜਾਵਹਿ, ਅੰਤਿ ਗਏ ਪਛੁਤਾਵਹਿ, ਬਿਨੁ ਨਾਵੈ ਸੁਖੁ ਨ ਹੋਈ ॥ ਐਥੈ ਕਮਾਵੈ ਸੋ ਫਲੁ ਪਾਵੈ, ਮਨਮੁਖਿ ਹੈ ਪਤਿ ਖੋਈ ॥ ਜਮਪੁਰਿ ਘੋਰ ਅੰਧਾਰੁ ਮਹਾ ਗੁਬਾਰੁ, ਨਾ ਤਿਥੈ ਭੈਣ ਨ ਭਾਈ ॥ ਇਹੁ ਸਰੀਰੁ ਜਜਰੀ ਹੈ, ਇਸ ਨੋ ਜਰੁ ਪਹੁਚੈ ਆਈ ॥੧॥ ਕਾਇਆ ਕੰਚਨੁ ਤਾਂ ਥੀਐ, ਜਾਂ ਸਤਿਗੁਰੁ ਲਏ ਮਿਲਾਏ ॥ ਭ੍ਰਮੁ ਮਾਇਆ ਵਿਚਹੁ ਕਟੀਐ, ਸਚੜੈ ਨਾਮਿ ਸਮਾਏ ॥ ਸਚੈ ਨਾਮਿ ਸਮਾਏ ਹਰਿ ਗੁਣ ਗਾਏ, ਮਿਲਿ ਪ੍ਰੀਤਮ ਸੁਖੁ ਪਾਏ ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਵਿਚਹੁ ਹੰਉਮੈ ਜਾਏ ॥ ਜਿਨੀ ਪੁਰਖੀ ਹਰਿਨਾਮਿ ਚਿਤੁ ਲਾਇਆ, ਤਿਨ ਕੈ ਹੰਉ ਲਾਗਉ ਪਾਏ ॥ ਕਾਂਇਆ ਕੰਚਨੁ ਤਾਂ ਥੀਐ, ਜਾ ਸਤਿਗੁਰੁ ਲਏ ਮਿਲਾਏ ॥੨॥

## ਉਚਾਰਨ ਸੇਧ

**ਬਿੰਦੀ ਸਹਿਤ :** ਪਹੁਚੈ, ਆਵਹਿ, ਜਾਵਹਿ, ਪਛੁਤਾਵਹਿ, ਨਾਵੈਂ, ਵਿਚਹੁਂ, ਪੁਰਖੀਂ, ਲਾਗਉਂ, ਪਾਏਂ।

**ਪਦ ਅਰਥ :** ਜਜਰੀ-ਜਰਜਰਾ, ਕੱਚਾ, ਟੁੱਟਣ ਵਾਲਾ। ਜਰੁ-ਬੁਢੇਪਾ। ਪਹੁਚੈ ਆਇ-ਆ ਪਹੁੰਚਦਾ (ਅਪੜਦਾ) ਹੈ। ਉਬਰੇ-ਬਚ ਗਏ। ਘੋਰ ਅੰਧਾਰੁ-ਘੁੱਪ ਹਨੇਰਾ। ਕੰਚਨੁ-ਸੋਨਾ। ਅਨੰਦਿ-ਅਨੰਦ ਵਿੱਚ। ਪੁਰਖੀ-ਪੁਰਸ਼ਾਂ ਨੇ। ਲਾਗਉ ਪਾਏ-ਪੈਰੀਂ (ਚਰਨੀ) ਲੱਗਾਂ।

**ਅਰਥ :** (ਹੇ ਭਾਈ!) ਇਹ ਸਰੀਰ ਜਰਜਰਾ ਹੈ (ਜਦੋਂ ਪੁਰਾਣਾ ਹੋ ਜਾਏ ਤਾਂ) ਏਸ ਨੂੰ ਬੁਢੇਪਾ ਆ ਪਹੁੰਚਦਾ ਹੈ। (ਜਿਹੜੇ ਸਰੀਰ) ਗੁਰੂ ਨੇ ਬਚਾਅ ਲਏ ਓਹ ਬਚ ਗਏ, (ਇਸ ਤੋਂ ਇਲਾਵਾ) ਹੋਰ (ਜੋ ਕੋਈ) ਆਉਂਦੇ ਜਾਂਦੇ ਹਨ, ਅੰਤ ਸਮੇਂ ਪਛਤਾਉਂਦੇ ਜਾਂਦੇ ਹਨ, (ਕਿਉਂਕਿ ਪਰਮੇਸ਼ਰ ਦੇ) ਨਾਮ (ਸਿਮਰਨ) ਤੋਂ ਬਿਨਾਂ (ਕਦੇ ਆਤਮਿਕ) ਸੁਖ (ਪ੍ਰਾਪਤ) ਨਹੀਂ ਹੁੰਦਾ। ਇਸ ਸੰਸਾਰ ਵਿੱਚ (ਜਿਹੋ ਜਿਹਾ ਕੋਈ ਕਰਮ) ਕਮਾਉਂਦਾ ਹੈ, ਓਹ (ਉਹੋ ਜਿਹਾ) ਫਲ ਭੋਗਦਾ ਹੈ, ਮਨਮੁਖ (ਜੀਵ ਨੇ ਇਸ ਸੰਸਾਰ ਵਿੱਚ) ਆਪਣੀ ਇਜ਼ਤ ਗੁਆ ਲਈ ਹੈ। ਜਮਪੁਰੀ ਵਿੱਚ ਘੁੱਪ ਹਨੇਰਾ ਹੈ, ਬਹੁਤ ਧੁੰਦ ਹੈ, ਨਾ ਓਥੇ (ਕੋਈ) ਭੈਣ ਹੈ ਨਾ ਭਾਈ (ਭਾਵ ਕੋਈ ਸੰਬੰਧੀ ਭੀ ਨਹੀਂ ਹੁੰਦਾ, ਜੀਵ ਇਕਲਾ ਹੀ ਹੁੰਦਾ ਹੈ)। (ਹੇ ਭਾਈ!) ਇਹ ਸਰੀਰ ਜਰਜਰਾ (ਕੱਚਾ) ਹੈ, ਇਸ ਨੂੰ ਬੁਢੇਪਾ (ਜ਼ਰੂਰ) ਆ ਅਪੜਦਾ ਹੈ।੧।

(ਹੇ ਭਾਈ!) ਜਦ ਸਤਿਗੁਰੂ (ਜੀਵ ਨੂੰ ਆਪਣੇ ਨਾਲ) ਮਿਲਾ ਲਏ ਤਾਂ (ਇਹ) ਸਰੀਰ ਸੋਨੇ (ਵਾਂਗ ਸ਼ੁੱਧ) ਹੋ ਜਾਂਦਾ ਹੈ। (ਜੀਵ ਦੇ) ਅੰਦਰੋਂ ਮਾਇਆ ਦੀ ਭਟਕਣਾ ਦੂਰ ਹੋ ਜਾਂਦੀ ਹੈ, (ਅਤੇ ਇਹ) ਸੱਚੇ (ਹਰੀ ਦੇ) ਨਾਮ ਵਿੱਚ ਲੀਨ ਹੋ ਜਾਂਦਾ ਹੈ। (ਹਰੀ ਦੇ) ਸੱਚੇ ਨਾਮ ਵਿੱਚ ਸਮਾਅ ਜਾਂਦਾ ਹੈ, ਹਰੀ ਦੇ ਗੁਣ ਗਾਂਦਾ ਰਹਿੰਦਾ ਹੈ, ਪ੍ਰੀਤਮ (ਪਿਆਰੇ ਪ੍ਰਭੂ) ਨੂੰ ਮਿਲ ਕੇ (ਆਤਮਿਕ) ਸੁਖ ਪਾਉਂਦਾ ਹੈ। (ਇਸ) ਆਨੰਦ ਵਿੱਚ (ਉਹ) ਦਿਨ ਰਾਤ (ਭਾਵ) ਸਦਾ ਹੀ (ਟਿਕਿਆ) ਰਹਿੰਦਾ ਹੈ (ਕਿਉਂਕਿ ਇਸ ਦੇ) ਅੰਦਰ ਹਉਮੈ ਦੂਰ ਹੋ ਜਾਂਦੀ ਹੈ। (ਹੇ ਭਾਈ!) ਜਿਨ੍ਹਾਂ ਪੁਰਸ਼ਾਂ ਨੇ ਹਰੀ ਦੇ ਨਾਮ ਵਿੱਚ (ਆਪਣਾ) ਚਿਤ ਜੋੜ ਲਿਆ ਹੈ, ਮੈਂ ਉਹਨਾਂ ਦੀ ਚਰਨੀ ਲੱਗਾ (ਰਹਾਂ)। (ਇਹ) ਸਰੀਰ ਸੋਨੇ ਵਰਗਾ ਤਾਂ ਸ਼ੁੱਧ ਹੁੰਦਾ ਹੈ ਜਦ ਸਤਿਗੁਰੂ (ਇਸ ਨੂੰ ਆਪਣੇ ਨਾਲ) ਮਿਲਾ ਲਏ।੨।

ਸੋ ਸਚਾ ਸਚੁ ਸਲਾਹੀਐ, ਜੇ ਸਤਿਗੁਰੁ ਦੇਇ ਬੁਝਾਏ ॥ ਬਿਨੁ ਸਤਿਗੁਰ ਭਰਮਿ ਭੁਲਾਣੀਆ, ਕਿਆ ਮੁਹੁ ਦੇਸਨਿ ਆਗੈ ਜਾਏ ॥ ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ, ਦੂਖੋ ਦੁਖੁ ਕਮਾਏ ॥ ਨਾਮਿ ਰਤੀਆ ਸੇ ਰੰਗਿ ਚਲੂਲਾ, ਪਿਰ ਕੈ ਅੰਕਿ ਸਮਾਏ ॥ ਤਿਸੁ ਜੇਵਡੁ ਅਵਰੁ ਨ ਸੂਝਈ, ਕਿਸੁ ਅਗੈ ਕਹੀਐ ਜਾਏ ॥ ਸੋ ਸਚਾ ਸਚੁ ਸਲਾਹੀਐ, ਜੇ ਸਤਿਗੁਰੁ ਦੇਇ ਬੁਝਾਏ ॥ ੩ ॥ ਜਿਨੀ ਸਚੜਾ ਸਚੁ ਸਲਾਹਿਆ, ਹੰਉ ਤਿਨ ਲਾਗਉ ਪਾਏ ॥ ਸੇ ਜਨ ਸਚੇ ਨਿਰਮਲੇ, ਤਿਨ ਮਿਲਿਆ ਮਲੁ ਸਭ ਜਾਏ ॥ ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ, ਸਚੈ ਸਹਜਿ

**ਸੁਭਾਏ ॥ ਨਾਮੁ ਨਿਰੰਜਨੁ ਅਗਮੁ ਅਗੋਚਰੁ, ਸਤਿਗੁਰਿ ਦੀਆ ਬੁਝਾਏ ॥ ਅਨਦਿਨੁ ਭਗਤਿ ਕਰਹਿ ਰੰਗਿ ਰਾਤੇ, ਨਾਨਕ ਸਚਿ ਸਮਾਏ ॥ ਜਿਨੀ ਸਚੜਾ ਸਚੁ ਧਿਆਇਆ, ਹੰਉ ਤਿਨ ਕੈ ਲਾਗਉ ਪਾਏ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੁਹੁਂ, ਰਤੀਆਂ, ਲਾਗਉਂ, ਪਾਏਂ, ਮਿਲਿਆਂ, ਕਰਹਿਂ।

**ਪਦ ਅਰਥ** : ਮੁਹੁ-ਮੂੰਹ। ਆਗੈ-ਅਗੇ (ਪਰਲੋਕ ਵਿੱਚ)। ਰਤੀਆ-ਰੰਗੀਆਂ ਹੋਈਆਂ। ਸੇ-ਓਹ। ਚਲੂਲਾ-ਲਾਲੋ ਲਾਲ, ਗੂੜ੍ਹਾ ਸੁਰਖ਼। ਅੰਕਿ-ਅੰਗ (ਸਰੂਪ) ਵਿੱਚ। ਮਲੁ-ਮੈਲ। ਸਚੈ ਸਰਿ-ਸੱਚੇ (ਹਰੀ) ਦੇ ਸਰੋਵਰ (ਸਤਿਸੰਗ) ਵਿੱਚ। ਨਾਏ-(ਇਸ ਦਾ ਉਚਾਰਨ ਨ੍ਹਾਏ ਕਰਨਾ ਹੈ) ਨਹਾ ਕੇ। ਨਿਰੰਜਨੁ-ਮਾਇਆ ਤੋਂ ਰਹਿਤ। ਅਗਮੁ-ਅਪਹੁੰਚ। ਅਗੋਚਰੁ-ਮਨ ਬਾਣੀ ਤੋਂ ਪਰੇ। ਅਨਦਿਨੁ-ਹਰ ਰੋਜ਼। ਰੰਗਿ ਰਾਤੇ-ਪ੍ਰੇਮ ਵਿੱਚ ਰੰਗੇ (ਮਸਤ) ਹੋਏ। ਲਾਗਉ ਪਾਏ-ਪੈਰੀਂ (ਚਰਨੀ) ਲੱਗਾਂ।

**ਅਰਥ** : (ਹੇ ਭਾਈ !) ਜੇ ਸਤਿਗੁਰੂ ਸੋਝੀ (ਬਖ਼ਸ਼) ਦੇਵੇ (ਤਾਂ) ਉਸ ਨਿਰੋਲ ਸੱਚ ਪ੍ਰਭੂ ਨੂੰ ਸਲਾਹੁਣਾ ਚਾਹੀਦਾ ਹੈ। ਸਤਿਗੁਰ ਦੀ (ਸੋਝੀ ਤੋਂ) ਬਿਨਾਂ (ਜੋ ਜੀਵ ਇਸਤਰੀਆਂ) ਭਰਮ ਵਿੱਚ ਭੁੱਲੀਆਂ ਹੋਈਆਂ ਹਨ, (ਉਹ) ਅਗੇ (ਵਾਹਿਗੁਰੂ ਜੀ ਦੇ ਦਰਬਾਰ ਵਿੱਚ) ਜਾ ਕੇ ਕੀ ਮੂੰਹ ਦੇਣਗੀਆਂ? (ਭਾਵ ਸ਼ਰਮਿੰਦੀਆਂ ਹੋਣਗੀਆਂ)। ਅਗੇ ਜਾ ਕੇ ਕੀ ਮੂੰਹ ਦੇਣਗੀਆਂ, (ਭਾਵ ਓਹ ਆਪਣੇ ਕੀਤੇ) ਅਵਗੁਣਾਂ ਕਰਕੇ ਪਛਤਾਉਣਗੀਆਂ (ਅਤੇ) ਦੁੱਖ ਹੀ ਦੁੱਖ ਪਾਉਣਗੀਆਂ। (ਪਰ ਜੋ ਜੀਵ-ਇਸਤਰੀਆਂ) ਨਾਮ ਵਿੱਚ ਰੰਗੀਆਂ ਹੋਈਆਂ ਹਨ ਓਹ (ਪਤੀ ਦੇ ਪ੍ਰੇਮ ਰੂਪ) ਰੰਗ ਵਿੱਚ ਲਾਲੋ-ਲਾਲ ਹੋਣਗੀਆਂ (ਅਤੇ) ਪਤੀ ਦੇ ਸਰੂਪ ਵਿੱਚ ਸਮਾਅ ਜਾਣਗੀਆਂ। (ਹੇ ਭਾਈ ! ਮੈਨੂੰ) ਉਸ (ਸੱਚੇ ਪ੍ਰਭੂ) ਜੇਡਾ ਵੱਡਾ ਹੋਰ (ਕੋਈ) ਨਹੀਂ ਸੁਝਦਾ, (ਉਸ ਤੋਂ ਬਿਨਾਂ) ਕਿਸ ਅਗੇ ਜਾ ਕੇ (ਕੁਝ) ਕਹੀਏ? (ਇਸ ਲਈ ਇਹੋ ਆਖਣਾ ਠੀਕ ਹੈ) ਜੇ ਸਤਿਗੁਰੂ ਸੋਝੀ ਦੇਣ (ਤਾਂ) ਉਸ ਨਿਰੋਲ ਸੱਚ (ਪ੍ਰਭੂ) ਨੂੰ ਹੀ ਸਲਾਹੁਣਾ ਚਾਹੀਦਾ ਹੈ।੩।

(ਹੇ ਭਾਈ !) ਜਿਨ੍ਹਾਂ ਨੇ ਨਿਰੋਲ ਸੱਚ ਨੂੰ ਸਲਾਹਿਆ ਹੈ ਮੈਂ ਉਨ੍ਹਾਂ ਦੀ ਚਰਨੀ ਲਗਦਾ ਹਾਂ। ਓਹ (ਹਰੀ) ਜਨ ਸੱਚੇ ਤੇ ਪਵਿੱਤਰ ਹਨ, ਉਨ੍ਹਾਂ ਦੇ ਮਿਲਿਆਂ (ਪਾਪਾਂ ਵਿਕਾਰਾਂ) ਦੀ ਸਾਰੀ ਮੈਲ (ਲਥ) ਜਾਂਦੀ ਹੈ। ਉਨ੍ਹਾਂ ਦੇ ਮਿਲਿਆਂ ਸਾਰੀ ਮੈਲ (ਦੂਰ ਹੋ) ਜਾਂਦੀ ਹੈ। ਸੱਚੇ (ਹਰੀ ਦੇ ਸਤਿਸੰਗ ਰੂਪੀ) ਸਰੋਵਰ ਵਿੱਚ ਨਹਾ ਕੇ ਸੱਚੇ ਦੇ ਸ਼ਾਂਤ ਸੁਭਾਅ ਵਾਲਾ (ਹੋ ਜਾਈਦਾ ਹੈ)। (ਉਹ) ਨਾਮ (ਜੋ) ਮਾਇਆ ਦੇ ਪ੍ਰਭਾਵ ਤੋਂ ਰਹਿਤ, ਅਪਹੁੰਚ ਅਤੇ ਮਨ ਬਾਣੀ ਤੋਂ ਪਰੇ ਹੈ, ਸਤਿਗੁਰੂ ਨੇ (ਉਨ੍ਹਾਂ ਨਾਮ-ਰੱਤਿਆਂ ਨੂੰ) ਬੁਝਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦੇ ਪਿਆਰੇ) ਪ੍ਰੇਮ ਵਿੱਚ ਰਤੇ ਹੋਏ (ਨਾਮ ਦੁਆਰਾ) ਭਗਤੀ ਕਰਦੇ ਹਨ (ਅਤੇ) ਸੱਚ ਵਿਚ ਸਮਾਅ ਜਾਂਦੇ ਹਨ। (ਸੋ,) ਜਿਨ੍ਹਾਂ ਨੇ ਸਚੜਾ ਸਚੁ (ਭਾਵ ਨਿਰੋਲ ਸੱਚ ਪ੍ਰਭੂ) ਨੂੰ ਸਿਮਰਿਆ ਹੈ, ਮੈਂ ਉਨ੍ਹਾਂ ਦੇ ਪੈਰੀਂ (ਚਰਨੀਂ) ਲਗਦਾ ਹਾਂ।੪।੪।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਮਿੱਟੀ ਦੇ ਜਜਰੇ ਘੜੇ ਨੂੰ ਜਰਾ ਕੁ ਠੋਕਰ ਲਗੇ ਤਾਂ ਉਹ ਟੁੱਟ ਜਾਂਦਾ ਹੈ, ਇਸੇ ਤਰ੍ਹਾਂ ਇਸ ਸਰੀਰ ਰੂਪੀ ਭਾਂਡੇ ਦਾ ਵੀ ਕੀ ਭਰੋਸਾ ਹੈ, ਕਿਸ ਵੇਲੇ ਟੁੱਟ ਜਾਵੇ :-

**ਕਹਾ ਬਿਸਾਸਾ ਇਸ ਭਾਂਡੇ ਕਾ, ਇਤਨਕੁ ਲਾਗੈ ਠਨਕਾ ॥** [ਪੰਨਾ ੧੨੫੩

ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭੀ ਅੰਮ੍ਰਿਤ ਬਚਨ ਹਨ-''ਜਾ ਭਜੈ ਤਾ ਠੀਕਰੁ ਹੋਵੈ, ਘਾੜਤ ਘੜੀ ਨ ਜਾਇ'' (ਪੰਨਾ ੧੩੮)। ਨਾਮ ਤੋਂ ਬਿਨਾ ਮਨੁੱਖ ਜੰਮਦਾ ਮਰਦਾ ਰਹਿੰਦਾ ਹੈ। ਇਹ ਸਰੀਰ ਸੋਨੇ ਵਾਂਗ ਤਾਂ ਸ਼ੁੱਧ ਹੋ ਸਕਦਾ ਹੈ ਜੇ ਸਤਿਗੁਰੂ ਇਸ ਨੂੰ ਆਪਣੇ ਨਾਲ ਮਿਲਾ ਲਏ। ਸੱਚ ਨੂੰ ਸਲਾਹੁਣ ਵਾਲੀਆਂ ਜੀਵ ਆਤਮਾਵਾਂ ਸੱਚੇ ਪਰਮੇਸ਼ਰ ਵਿੱਚ ਸਮਾਅ ਜਾਂਦੀਆਂ ਹਨ ਪਰ ਨਾਮ ਵਿਹੂਣੀਆਂ ਜਿੰਦਾਂ ਸਦਾ ਵਿਲਕਦੀਆਂ ਤੇ ਦੁੱਖ ਪਾਂਦੀਆਂ ਰਹਿੰਦੀਆਂ ਹਨ। ਇਸ ਸ਼ਬਦ ਦੇ ਅੰਤ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਨੇ ਜੋ ਦਿਲੀ ਭਾਵਨਾ ਪ੍ਰਗਟਾਈ ਹੈ, ਉਹ ਪੂਰਨ ਤੌਰ ਤੇ ਨਿਮਰਤਾ ਦੀ ਪ੍ਰਤੀਕ ਹੈ :-

**ਜਿਨ੍ਹੀ ਸਚੜਾ ਸਚੁ ਧਿਆਇਆ, ਹੰਉ ਤਿਨ ਕੈ ਲਾਗਉ ਪਾਏ ॥**



# ਵਡਹੰਸ ਕੀ ਵਾਰ ਮਹਲਾ ੪

ਇਹ ਵਾਰ ਸ੍ਰੀ ਗੁਰੂ ਰਾਮਦਾਸ ਜੀ ਦੀ ਕ੍ਰਿਤ ੨੧ ਪਉੜੀਆਂ ਉਤੇ ਆਧਾਰਤ ਹੈ। ਹਰੇਕ ਪਉੜੀ ਵਿੱਚ ਪੰਜ ਪੰਜ ਤੁਕਾਂ ਹਨ। ਪਹਿਲੀ ਪਉੜੀ ਨਾਲ ਤਿੰਨ ਸਲੋਕ, ਬਾਕੀ ਨਾਲ ਦੋ ਦੋ ਕੁਲ ੪੩ ਸਲੋਕ ਹਨ। ਇਹਨਾਂ ਵਿੱਚ ੩ ਸਲੋਕ ਪਹਿਲੀ ਪਾਤਿਸ਼ਾਹੀ ਦੇ ਅਤੇ ਬਾਕੀ ੪੦ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਰਚਿਤ ਹਨ। ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਵਾਰ ਵਿੱਚ ਕੋਈ ਸਲੋਕ ਦਰਜ ਨਾ ਹੋਣਾ ਇਸ ਗੱਲ ਦਾ ਪ੍ਰਤੀਕ ਹੈ ਕਿ ਇਹ ਵਾਰ ਪਹਿਲਾਂ ਕੇਵਲ ਪਉੜੀਆਂ ਵਿੱਚ ਸੀ, ਸਲੋਕ ਪਿਛੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਾਏ। ਸਲੋਕਾਂ ਵਿੱਚ ਫ਼ਕੀਰੀ ਦੇ ਭੇਖ ਨਾਲੋਂ ਗ੍ਰਿਹਸਤੀ ਜੀਵਨ ਨੂੰ ਵਿਸ਼ੇਸ਼ਤਾ ਦਿੱਤੀ ਹੈ:- **ਇਸੁ ਭੇਖੈ ਥਾਵਹੁ ਗਿਰਹੋ ਭਲਾ, ਜਿਥਹੁ ਕੋ ਵਰਸਾਇ ॥**

ਇਸ ਤੋਂ ਇਲਾਵਾ ਮਨਮੁਖ ਨੂੰ ਕਾਇਰ ਕਰੂਪ ਅਤੇ ਗੁਰਮੁਖ ਨੂੰ ਸੋਹਣਾ ਤੇ ਸ਼ਾਂਤੀ ਦਾ ਪ੍ਰਤੀਕ ਦਸਿਆ ਹੈ। ਹਉਮੈ ਵੱਡਾ ਰੋਗ ਹੈ ਅਤੇ ਇਸ ਵਿੱਚ ਫਸ ਕੇ ਹੀ ਜੀਵ ਜੰਮਦਾ ਮਰਦਾ ਰਹਿੰਦਾ ਹੈ।

## ਲਲਾ ਬਹਲੀਮਾ ਕੀ ਧੁਨਿ ਗਾਵਣੀ

ਲਲਾ ਤੇ ਬਹਲੀਮਾ ਇਹ ਦੋਵੇਂ ਕਾਂਗੜਾ ਦੇਸ਼ ਦੇ ਰਾਜਪੂਤ ਜ਼ਿਮੀਦਾਰ ਸਰਦਾਰ ਸਨ। ਇਕ ਵਾਰੀ ਪਾਣੀ ਦਾ ਅਜਿਹਾ ਸੋਕਾ ਪਿਆ ਕਿ ਲਲਾ ਦੇ ਖੇਤ ਸੁਕਣ ਲੱਗੇ। ਬਹਲੀਮਾ ਆਪਣੇ ਖੇਤਾਂ ਵਿੱਚ ਕੂਲਾਂ ਰਾਹੀਂ ਜ਼ਮੀਨਾਂ ਨੂੰ ਪਾਣੀ ਦੇ ਦਿੰਦਾ ਸੀ। ਲਲਾ ਨੇ ਬਹਲੀਮਾ ਪਾਸੋਂ ਪਾਣੀ ਮੰਗਿਆ ਅਤੇ ਉਸਨੇ ਇਸ ਸ਼ਰਤ ਤੇ ਦੇਣਾ ਪਰਵਾਨ ਕੀਤਾ ਕਿ ਲਲਾ ਪੈਦਾਵਾਰ ਦਾ ਛੇਵਾਂ ਹਿਸਾ ਪਾਣੀ ਦੇ ਮਾਮਲੇ ਵਜੋਂ ਉਸ ਨੂੰ ਦੇਵੇਗਾ। ਇਸ ਇਕਰਾਰਨਾਮੇ ਦੇ ਅਧੀਨ ਬਹਿਲੀਮਾ ਨੇ ਪਾਣੀ ਦੇ ਦਿੱਤਾ ਅਤੇ ਲਲਾ ਦੇ ਖੇਤ ਸੋਕੇ ਤੋਂ ਬੱਚ ਗਏ। ਫਸਲ ਚੰਗੀ ਹੋ ਗਈ ਪਰ ਲਲਾ ਨੇ ਇਕਰਾਰ ਮੁਤਾਬਕ, ਫਸਲ ਦਾ ਛੇਵਾਂ ਹਿੱਸਾ ਬਹਲੀਮਾ ਨੂੰ ਨਾ ਦਿੱਤਾ । ਇਸ ਕਾਰਨ ਦੋਹਾਂ ਵਿੱਚ ਵਾਦ-ਵਿਵਾਦ ਵੱਧ ਗਿਆ ਤੇ ਮੂੰਹ ਤੋੜਵੀਂ ਲੜਾਈ ਹੋਈ। ਲਲਾ ਹਾਰ ਗਿਆ ਤੇ ਬਹਲੀਮਾ ਨੇ ਜ਼ਿੰਦਾ ਫੜ ਕੇ ਕੁਝ ਚਿਰ ਆਪਣੇ ਪਾਸ ਰਖਿਆ। ਆਪਣਾ ਮਾਮਲਾ ਲੈਣ ਮਗਰੋਂ ਉਸ ਨੂੰ ਛੱਡ ਦਿੱਤਾ, ਅਤੇ ਉਸ ਦੀ ਜ਼ਮੀਨ ਵੀ ਉਸ ਨੂੰ ਮੋੜ ਦਿੱਤੀ। ਇਹਨਾਂ ਦੀ ਬਹਾਦਰੀ ਉਤੇ ਢਾਢੀਆਂ ਨੇ ਵਾਰ ਬਣਾਈ ਜਿਸ ਨੂੰ ਪੰਚਮ ਗੁਰਦੇਵ ਜੀ ਨੇ ''ਲਲਾ ਬਹਲੀਮਾ ਕੀ ਧੁਨਿ ਉਪਰਿ ਗਾਵਣੀ'' ਦਾ ਆਦੇਸ਼ ਦਿੱਤਾ। ਵਾਰ ਦਾ ਨਮੂਨਾ 'ਬਾਣੀ ਬਿਉਰਾ' ਵਿੱਚ ਡਾ. ਚਰਨ ਸਿੰਘ ਜੀ ਨੇ ਇਉਂ ਦਿੱਤਾ ਹੈ:-

ਕਾਲ ਲਲਾ ਦੇ ਦੇਸ ਦਾ ਖੋਹਿਆ ਬਹਲੀਮਾ ॥
ਹਿੱਸਾ ਛਟਾ ਮਨਾਇਕੇ ਜਲ ਨਹਿਰੋ ਦੀਮਾ ॥
ਫਿਰਾਊਨ ਹੋਇ ਲਲਾ ਨੇ ਰਣ ਮੰਡਿਆ ਧੀਮਾ ॥
ਭੇੜ ਦੂਹੂੰ ਵਿਚ ਮੱਚਿਆ ਸੱਟ ਪਈ ਅਜੀਮਾ ॥
ਸਿਰ ਧੜ ਡਿਗੇ ਖੇਤ ਵਿਚ ਜਿਉ ਵਾਹਣ ਢੀਮਾਂ ॥
ਦੇਖ ਮਾਰੇ ਲਲਾ ਬਹਲੀਮ ਨੇ ਰਣ ਮਹਿ ਧਰ ਸੀਮਾ॥

# ਵਡਹੰਸ ਕੀ ਵਾਰ ਮਹਲਾ ੪

# ਲਲਾਂ ਬਹਲੀਮਾ ਕੀ ਧੁਨਿ ਗਾਵਣੀ

**੧ਓ ਸਤਿਗੁਰ ਪ੍ਰਸਾਦਿ ॥ ਸਲੋਕ ਮ: ੩ ॥ ਸਬਦਿ ਰਤੇ ਵਡਹੰਸ ਹੈ, ਸਚੁ ਨਾਮੁ ਉਰਿਧਾਰਿ ॥ ਸਚੁ ਸੰਗ੍ਰਹਹਿ ਸਦ ਸਚਿ ਰਹਹਿ, ਸਚੈ ਨਾਮਿ ਪਿਆਰਿ ॥ ਸਦਾ ਨਿਰਮਲ ਮੈਲੁ ਨ ਲਗਈ, ਨਦਰਿ ਕੀਤੀ ਕਰਤਾਰਿ ॥ ਨਾਨਕ, ਹਉ ਤਿਨ ਕੈ ਬਲਿਹਾਰਣੈ, ਜੋ ਅਨਦਿਨੁ ਜਪਹਿ ਮੁਰਾਰਿ ॥੧॥ ਮ: ੩ ॥ ਮੈ ਜਾਨਿਆ ਵਡਹੰਸੁ ਹੈ, ਤਾ ਮੈ ਕੀਆ ਸੰਗੁ ॥ ਜੇ ਜਾਣਾ ਬਗੁ ਬਪੁੜਾ, ਤ ਜਨਮਿ ਨ ਦੇਦੀ ਅੰਗੁ ॥੨॥ ਮ: ੩ ॥ ਹੰਸਾ ਵੇਖਿ ਤਰੰਦਿਆ, ਬਗਾਂ ਭਿ ਆਯਾ ਚਾਉ ॥ ਡੁਬਿ ਮੁਏ ਬਗ ਬਪੁੜੇ, ਸਿਰੁ ਤਲਿ ਉਪਰਿ ਪਾਉ ॥੩॥ ਪਉੜੀ ॥ ਤੂ ਆਪੇ ਹੀ ਆਪਿ ਆਪਿ ਹੈ, ਆਪਿ ਕਾਰਣੁ ਕੀਆ ॥ ਤੂ ਆਪੇ ਆਪਿ ਨਿਰੰਕਾਰੁ ਹੈ, ਕੋ ਅਵਰੁ ਨ ਬੀਆ ॥ ਤੂ ਕਰਣ ਕਾਰਣ ਸਮਰਥੁ ਹੈ, ਤੂ ਕਰਹਿ ਸੁ ਥੀਆ ॥ ਤੂ ਅਣਮੰਗਿਆ ਦਾਨੁ ਦੇਵਣਾ, ਸਭਨਾਹਾ ਜੀਆ ॥ ਸਭਿ ਆਖਹੁ ਸਤਿਗੁਰੁ ਵਾਹੁ ਵਾਹੁ, ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਸੰਗ੍ਰਹਹਿਂ, ਰਹਹਿਂ, ਜਪਹਿਂ, ਜਾਨਿਆਂ, ਤਾਂ, ਮੈਂ, ਦੇਂਦੀ, ਹੰਸਾਂ, ਤਰੰਦਿਆਂ, ਪਾਉਂ, ਕਰਹਿਂ, ਸਭਨਾਹਾਂ, ਜੀਆਂ। **ਬਿੰਦੀ ਰਹਿਤ :** ਅਣਮੰਗਿਆ।

**ਪਦ ਅਰਥ :** ਵਡਹੰਸ-ਵੱਡੇ ਹੰਸ, ਮਹਾਂ ਤੱਤ ਬੇਤੇ । ਤਾ-ਇਸ ਲਈ। ਉਰਿ-ਹਿਰਦੇ ਵਿੱਚ । ਧਾਰਿ-ਧਾਰ ਕੇ, ਟਿਕਾ ਕੇ। ਸੰਗ੍ਰਹਹਿ-ਇਕਠਾ ਕਰਦੇ ਹਨ । ਰਹਹਿ-ਰਹਿੰਦੇ ਹਨ । ਮੁਰਾਰਿ-ਮੁਰਾਰੀ, ਭਾਵ ਪਰਮਾਤਮਾ । ਬਗੁ-ਬਗਲਾ, ਭਾਵ ਪਖੰਡੀ ਸੰਤ । ਬਪੁੜਾ-ਵਿਚਾਰਾ, ਭਾਵ ਅਸੱਭਯ, ਗਾਵਾਰ । ਜਨਮਿ-ਜਨਮ ਤੋਂ ਹੀ । ਨ ਦੇਦੀ ਅੰਗੁ-ਸਾਥ ਨ ਦੇਂਦੀ, ਸੰਗ ਨਾ ਕਰਦੀ । ਤਰੰਦਿਆ-ਤਰਦਿਆਂ ਨੂੰ । ਸਿਰ ਤਲਿ-ਸਿਰ ਤਲੇ, ਹੇਠਾਂ ਵੱਲ । ਉਪਰਿ ਪਾਉ-ਪੈਰ ਉਪਰ ਵਲ ਨੂੰ । ਬੀਆ-ਦੂਜਾ । ਥੀਆ-ਹੁੰਦਾ ਹੈ । ਅਣਮੰਗਿਆ-ਮੰਗਣ ਤੋਂ ਬਿਨਾ ਹੀ । ਵਾਹੁ ਵਾਹੁ-ਧੰਨ ਧੰਨ । ਮੁਖਿ-ਮੂੰਹ ਵਿੱਚ ।

**ਅਰਥ :** (ਹੇ ਭਾਈ ! ਜੋ ਮਨੁੱਖ) ਸੱਚ ਨਾਮ ਨੂੰ ਹਿਰਦੇ ਵਿੱਚ ਧਾਰ ਕੇ ਸ਼ਬਦ ਵਿੱਚ ਰਤੇ ਹੋਏ ਹਨ ਉਹ ਮਹਾਂ ਤੱਤ ਬੇਤੇ (ਹਰੀ ਦੇ ਨਿਰਮਲ ਸੰਤ) ਹਨ। ਸੱਚੇ (ਗੁਰੂ ਦੇ) ਨਾਮ ਵਿੱਚ ਪਿਆਰ ਹੋਣ ਕਰਕੇ (ਉਹ) ਸੱਚ ਨੂੰ ਇਕਠਾ ਕਰਦੇ ਹਨ, ਸਦਾ ਸੱਚ ਵਿੱਚ ਹੀ ਰਹਿੰਦੇ (ਵਸਦੇ) ਹਨ। (ਉਨ੍ਹਾਂ ਤੇ) ਕਰਤਾਰ ਨੇ (ਮਿਹਰ ਦੀ) ਨਜ਼ਰ ਕੀਤੀ ਹੈ। (ਇਸ ਲਈ ਉਨ੍ਹਾਂ ਨੂੰ ਹਉਮੈ ਤੇ ਵਿਕਾਰਾਂ) ਦੀ ਮੈਲ ਨਹੀਂ ਲਗਦੀ (ਓਹ) ਸਦਾ ਹੀ ਨਿਰਮਲ (ਪਵਿੱਤਰ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਨ੍ਹਾਂ ਤੋਂ ਸਦਕੇ ਹਾਂ ਜੋ (ਮਨੁੱਖ) ਦਿਨ ਰਾਤ ਪ੍ਰਭੂ ਨੂੰ ਜਪਦੇ (ਸਿਮਰਦੇ) ਹਨ।੧।

**ਮ: ੩॥-** (ਹੇ ਭਾਈ!) ਮੈਂ ਸਮਝਿਆ ਸੀ (ਕਿ ਇਹ ਕੋਈ) ਮਹਾਨ ਤਤ ਬੇਤਾ (ਨਿਰਮਲ ਸੰਤ)

ਹੈ ਇਸ ਲਈ ਮੈਂ (ਇਸ ਨਾਲ) ਸੰਗ ਕੀਤਾ ਸੀ। ਜੇ ਮੈਨੂੰ ਪਤਾ ਹੁੰਦਾ ਕਿ (ਅਸੱਭਯ, ਪਾਖੰਡੀ) ਹੈ ਤਾਂ ਮੈਂ ਜਨਮ ਤੋਂ ਹੀ (ਭਾਵ ਆਰੰਭ ਤੋਂ ਹੀ ਇਸ ਦਾ) ਸਾਥ ਨਾ ਦੇਂਦੀ (ਭਾਵ ਇਸ ਬਗ਼ਲੇ ਦਾ ਸੰਗ ਕਰਕੇ ਇਸ ਦਾ ਪਖ ਨਾ ਪੂਰਦੀ)।੨।

**ਮ:੩॥-** ਹੰਸਾਂ (ਸੰਤਾਂ) ਨੂੰ (ਸੰਸਾਰ ਰੂਪੀ ਨਦੀ ਤੋਂ) ਤਰਦਿਆਂ ਵੇਖ ਕੇ ਬਗਲਿਆਂ (ਪਾਖੰਡੀ ਸੰਤਾਂ) ਨੂੰ ਭੀ (ਤਰਨ ਦਾ) ਚਾਉ ਆਇਆ। (ਪਰ) ਬਗਲੇ ਵਿਚਾਰੇ ਸਿਰ ਹੇਠਾਂ ਤੇ ਪੈਰ ਉਪਰ ਵਲ ਨੂੰ (ਸਿਰ ਪਰਨੇ ਹੀ ਨਦੀ ਵਿੱਚ) ਡੁੱਬ ਕੇ ਮਰ ਗਏ।੩।

**ਪਉੜੀ॥-** (ਹੇ ਪ੍ਰਭੂ!) ਤੂੰ ਆਪ ਹੀ ਆਪਿ ਆਪਿ ਹੈਂ (ਭਾਵ ਅਦੁੱਤੀ ਹੈਂ ਕਿਉਂਕਿ ਤੂੰ) ਆਪ ਹੀ (ਸੰਸਾਰ ਦਾ) ਕਾਰਣ ਕੀਤਾ ਹੈ। ਤੂੰ (ਕੇਵਲ) ਆਪ ਹੀ ਨਿਰੰਕਾਰ ਹੈਂ (ਤੇਰੇ ਤੋਂ ਬਿਨਾ) ਹੋਰ ਦੂਜਾ ਕੋਈ (ਨਿਰੰਕਾਰ ਨਹੀਂ ਹੈ)। ਤੂੰ ਕਾਰਣਾਂ ਦੇ ਕਰਨ ਨੂੰ ਸਮਰਥ (ਪੂਰਨ ਸ਼ਕਤੀਵਾਨ) ਹੈਂ, (ਜੋ) ਤੂੰ ਕਰਦਾ ਹੈਂ ਉਹ ਹੀ ਹੁੰਦਾ ਹੈ। ਤੂੰ ਮੰਗੇ ਤੋਂ ਬਿਨਾ ਹੀ ਸਭ ਜੀਆਂ ਨੂੰ (ਲੋੜੀਂਦਾ) ਦਾਨ ਦੇਂਦਾ ਹੈਂ। (ਇਸ ਲਈ) ਸਾਰੇ (ਰਲ ਕੇ) ਸਤਿਗੁਰੂ ਨੂੰ ਵਾਹੁ ਵਾਹੁ (ਧੰਨ ਧੰਨ) ਆਖੋ ਜਿਸ (ਸਤਿਗੁਰੂ) ਨੇ ਹਰਿਨਾਮ ਰੂਪੀ ਦਾਨ (ਸਾਡੇ) ਮੂੰਹ ਵਿੱਚ ਦਿੱਤਾ ਹੈ।੧।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਜੋ ਉਤਮ ਜੀਵਨ ਤੇ ਉਜਲ ਦੀਦਾਰ ਵਾਲੇ ਬ੍ਰਹਮ ਬੇਤੇ ਹਨ ਉਹਨਾਂ ਦੇ ਗੁਣਾਂ ਦੀ ਤਸਵੀਰ ਖਿੱਚੀ ਹੈ। ਦੂਜੇ ਸਲੋਕ ਵਿੱਚ ਚਿਟ ਕਪੜੀਏ, ਭੇਖੀ ਸੰਤ ਜੋ ਮਲੀਨ ਬੁਧੀ ਵਾਲੇ ਹਨ, ਉਹਨਾਂ ਤੋਂ ਬਚਣ ਦੀ ਪ੍ਰੇਰਨਾ ਮਿਲਦੀ ਹੈ। ਤੀਜੇ ਸਲੋਕ ਵਿਚ ਭੇਖੀ ਸੰਤ ਜੋ ਸਤਿਪੁਰਖਾਂ ਦੀ ਨਕਲ ਕਰਕੇ ਆਪਣੀ ਪੂਜਾ ਕਰਾਉਂਦੇ ਹਨ ਉਹਨਾਂ ਦੇ ਹਸ਼ਰ ਦਾ ਚਿਤਰ ''ਸਿਰੁ ਤਲਿ ਉਪਰ ਪਾਉ'' ਵਾਲਾ ਅਥਵਾ ''ਬਹੁਤ ਪਏ ਅਸਗਾਹ, ਗੋਤੇ ਖਾਹਿ ਨ ਨਿਕਲਹਿ'' (ਪੰਨਾ ੪੫੧) ਵਾਲਾ. ਦ੍ਰਿਸ਼ ਦਰਸਾਇਆ ਹੈ।

ਪਉੜੀ ਵਿੱਚ ਨਿਰਆਕਾਰ ਪਰਮੇਸ਼ਰ ਜਿਸ ਨੇ ਸ੍ਰਿਸ਼ਟੀ ਦਾ ਪਸਾਰਾ ਕੀਤਾ ਹੈ, ਦੀ ਵਡਿਆਈ ਕੀਤੀ ਹੈ ਅਤੇ ਸਤਿਗੁਰੂ ਜਿਸ ਨੇ ਨਾਮ ਰੂਪੀ ਦਾਤਿ ਬਖਸ਼ੀ ਹੈ ਉਸ ਨੂੰ ਸਲਾਹੁਣ (ਧੰਨ ਧੰਨ ਆਖਣ) ਦਾ ਆਦੇਸ਼ ਦਿੱਤਾ ਹੈ।

**ਸਲੋਕੁ ਮ: ੩ ॥ ਭੈ ਵਿਚਿ ਸਭੁ ਆਕਾਰੁ ਹੈ, ਨਿਰਭਉ ਹਰਿ ਜੀਉ ਸੋਇ ॥ ਸਤਿਗੁਰਿ ਸੇਵਿਐ ਹਰਿ ਮਨਿ ਵਸੈ, ਤਿਥੈ ਭਉ ਕਦੇ ਨ ਹੋਇ ॥ ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ, ਪੋਹਿ ਨ ਸਕੈ ਕੋਇ ॥ ਗੁਰਮੁਖਿ ਮਨਿ ਵੀਚਾਰਿਆ, ਜੋ ਤਿਸੁ ਭਾਵੈ ਸੁ ਹੋਇ ॥ ਨਾਨਕ, ਆਪੇ ਹੀ ਪਤਿ ਰਖਸੀ, ਕਾਰਜ ਸਵਾਰੇ ਸੋਇ ॥੧॥ ਮ: ੩ ॥ ਇਕਿ ਸਜਣ ਚਲੇ ਇਕਿ ਚਲਿ ਗਏ, ਰਹਦੇ ਭੀ ਫੁਨਿ ਜਾਹਿ ॥ ਜਿਨੀ ਸਤਿਗੁਰੁ ਨ ਸੇਵਿਓ, ਸੇ ਆਇ ਗਏ ਪਛੁਤਾਹਿ ॥ ਨਾਨਕ, ਸਚਿ ਰਤੇ ਸੇ ਨ ਵਿਛੁੜਹਿ,**

**ਸਤਿਗੁਰੁ ਸੇਵਿ ਸਮਾਹਿ ॥੨॥ ਪਉੜੀ ॥ ਤਿਸੁ ਮਿਲੀਐ ਸਤਿਗੁਰ ਸਜਣੈ, ਜਿਸੁ ਅੰਤਰਿ ਹਰਿ ਗੁਣਕਾਰੀ ॥ ਤਿਸੁ ਮਿਲੀਐ ਸਤਿਗੁਰ ਪ੍ਰੀਤਮੈ, ਜਿਨਿ ਹੰਉਮੈ ਵਿਚਹੁ ਮਾਰੀ ॥ ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ, ਜਿਨਿ ਹਰਿ ਉਪਦੇਸੁ ਦੇ, ਸਭ ਸ੍ਰਿਸ੍ਟਿ ਸਵਾਰੀ ॥ ਨਿਤ ਜਪਿਅਹੁ ਸੰਤਹੁ ਰਾਮਨਾਮੁ, ਭਉਜਲ ਬਿਖੁ ਤਾਰੀ ॥ ਗੁਰਿ ਪੂਰੈ ਹਰਿ ਉਪਦੇਸਿਆ, ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਹੰਦੇ, ਜਾਹਿੰ, ਪਛੁਤਾਹਿੰ, ਵਿਛੁੜਹਿੰ, ਸਮਾਹਿੰ, ਵਿਚਹੁੰ, ਵਿਟੜਿਅਹੁੰ ।

**ਪਦ ਅਰਥ** : ਆਕਾਰੁ-ਵਜੂਦ, (ਭਾਵ ਦਿਸਦਾ ਸੰਸਾਰ)। ਪੋਹਿ ਨ ਸਕੈ-ਨਹੀਂ ਵਿਆਪ ਸਕਦਾ। ਰਹਦੇ-(ਜੋ ਬਾਕੀ) ਰਹਿੰਦੇ ਹਨ। ਫੁਨਿ-ਫਿਰ। ਪਛੁਤਾਹਿ-ਪਛਤਾਂਦੇ ਹਨ। ਸਮਾਹਿ-ਸਮਾਅ ਜਾਂਦੇ ਹਨ। ਸਜਣੈ-ਸਜਣ ਨੂੰ। ਗੁਣਕਾਰੀ-ਗੁਣਾਂ ਦਾ ਕਰਤਾ। ਭਉਜਲ ਬਿਖੁ-ਜ਼ਹਿਰੀਲਾ ਸੰਸਾਰ। ਤਾਰੀ-ਤਾਰਦਾ ਹੈ।

**ਅਰਥ** : (ਹੇ ਭਾਈ!) ਸਾਰਾ ਆਕਾਰ (ਦਿਸਦਾ ਸੰਸਾਰ, ਰਬੀ) ਡਰ ਵਿੱਚ ਹੈ (ਕੇਵਲ) ਉਹ ਹਰੀ ਜੀਉ ਡਰ ਤੋਂ ਰਹਿਤ ਹਨ। ਸਤਿਗੁਰ ਦੇ ਸੇਵਣ ਨਾਲ ਹਰੀ ਮਨ ਵਿੱਚ (ਆ ਕੇ) ਵਸਦਾ ਹੈ (ਜਿਥੇ ਉਹ ਵਸਦਾ ਹੈ ਫਿਰ) ਉਥੇ ਕਦੇ ਭੀ ਡਰ ਨਹੀਂ ਹੁੰਦਾ। ਉਸ (ਮਨੁੱਖ) ਨੂੰ (ਕੋਈ) ਦੁੱਖ ਨਹੀਂ ਲਗ ਸਕਦਾ (ਨਾ ਹੀ ਕੋਈ) ਦੁਸ਼ਮਨ (ਉਸਦੇ) ਨੇੜੇ ਢੁਕ ਸਕਦਾ ਹੈ, (ਉਥੇ ਕੋਈ ਡਰ ਵੀ) ਨਹੀਂ ਵਿਆਪ ਸਕਦਾ। ਗੁਰੂ ਅਨੁਸਾਰੀ ਜੀਵ ਨੇ (ਆਪਣੇ) ਮਨ ਵਿੱਚ ਇਹ (ਪੱਕੀ ਤਰ੍ਹਾਂ) ਵੀਚਾਰ ਲਿਆ ਹੈ (ਕਿ) ਜੋ ਉਸ (ਪ੍ਰਭੂ ਨੂੰ) ਚੰਗਾ ਲਗਦਾ ਹੈ ਉਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਆਪ ਹੀ (ਆਪਣੇ ਪਿਆਰਿਆਂ ਦੀ) ਪਤਿ ਰਖੇਗਾ (ਅਤੇ) ਉਹ (ਆਪ ਹੀ ਉਨ੍ਹਾਂ ਦੇ ਸਾਰੇ) ਕਾਰਜ ਸਵਾਰੇਗਾ ।੧।

**ਮ: ੩ ॥-** (ਹੇ ਭਾਈ!) ਕਈ ਸਜਣ (ਹੁਣ) ਜਾ ਰਹੇ ਹਨ, ਕਈ (ਪਹਿਲਾਂ) ਚਲੇ ਗਏ ਹਨ (ਜੋ ਬਾਕੀ) ਰਹਿੰਦੇ ਹਨ ਫਿਰ (ਉਹ) ਭੀ ਚਲੇ ਜਾਣਗੇ। (ਭਾਵ ਜਗਤ ਵਿੱਚ ਕੋਈ ਥਿਰ ਰਹਿਣ ਵਾਲਾ ਨਹੀਂ ਹੈ)। ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਸੇਵਿਆ (ਸਿਮਰਿਆ) ਨਹੀਂ, ਓਹ (ਸੰਸਾਰ ਵਿੱਚ) ਆਏ, ਬਿਨਾ ਸਿਮਰਨ ਤੋਂ (ਚਲੇ) ਗਏ, (ਅਜੇਹੇ ਮਨੁੱਖ ਹਮੇਸ਼ਾਂ) ਪਛਤਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਸੱਚ ਵਿੱਚ ਰੰਗੇ ਹੋਏ ਹਨ ਓਹ (ਸਤਿਗੁਰੂ ਨਾਲੋਂ ਕਦੀ) ਨਹੀਂ ਵਿਛੁੜਦੇ, (ਉਹ) ਸਤਿਗੁਰੂ ਨੂੰ ਸੇਵ ਕੇ (ਵਾਹਿਗੁਰੂ ਵਿੱਚ) ਸਮਾਅ ਜਾਂਦੇ ਹਨ।੨।

**ਪਉੜੀ ॥-** ਉਸ ਸਤਿਗੁਰੂ ਸਜਣ (ਮਿੱਤਰ) ਨੂੰ ਮਿਲਣਾ ਚਾਹੀਦਾ ਹੈ ਜਿਸ ਦੇ (ਹਿਰਦੇ) ਅੰਦਰ ਗੁਣਾਂ ਦਾ ਕਰਤਾ ਹਰੀ (ਵੱਸ ਰਿਹਾ ਹੈ)। ਉਸ ਪਿਆਰੇ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ ਜਿਸ ਨੇ (ਹਿਰਦੇ) ਵਿਚੋਂ ਹਉਮੈਂ ਨੂੰ ਮਾਰ ਦਿੱਤਾ ਹੈ। ਉਹ ਪੂਰਾ ਸਤਿਗੁਰ ਧੰਨਤਾ ਯੋਗ ਹੈ ਜਿਸ ਨੇ ਹਰੀ ਦਾ ਉਪਦੇਸ਼ ਦੇ ਕੇ ਸਾਰੀ ਸ੍ਰਿਸ਼ਟੀ ਸਵਾਰ (ਸੁਧਾਰ) ਦਿੱਤੀ ਹੈ। ਹੇ ਸੰਤ ਜਨੋ! ਰਾਮ ਦਾ ਨਾਮ ਨਿਤ ਜਪਣਾ

ਕਰੋ (ਇਹ) ਜ਼ਹਰ ਰੂਪੀ ਸਮੁੰਦਰ ਤੋਂ ਤਾਰਨ ਵਾਲਾ ਹੈ। ਪੂਰੇ ਗੁਰੂ ਨੇ (ਮੈਨੂੰ) ਹਰੀ (ਨਾਮ ਸਿਮਰਨ ਦਾ) ਉਪਦੇਸ਼ ਦਿੱਤਾ ਹੈ (ਇਸ ਲਈ) ਮੈਂ (ਆਪਣੇ) ਗੁਰ ਤੋਂ ਸਦਾ ਸਦਕੇ ਜਾਂਦਾ ਹਾਂ।੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਪਰਮੇਸ਼ਰ ਦਾ ਨਿਰਮਲ ਭਉ ਮਨ ਵਿੱਚ ਵਸਾਉਣ ਦੀ ਜੁਗਤੀ ਅਤੇ ਸਤਿਗੁਰ ਦੀ ਸੇਵਾ ਕਰਨੀ ਦੱਸੀ ਹੈ। ਦੂਜੇ ਸਲੋਕ ਵਿੱਚ ਇਹ ਸੰਕੇਤ ਦਿੱਤਾ ਹੈ ਕਿ ਇਸ ਸੰਸਾਰ ਵਿੱਚ ਸਥਿਰ ਕੋਈ ਨਹੀਂ ਹੈ। ਸੱਚ ਵਿੱਚ ਲੀਨ ਹੋਣ ਲਈ ਸਤਿਗੁਰ ਦੀ ਸੇਵਾ ਕਰੋ। ਪਉੜੀ ਵਿੱਚ ਸਤਿਗੁਰ ਨੂੰ ਮਿਲ ਕੇ ਨਾਮ-ਸਿਮਰਨ ਦੀ ਤਾਕੀਦ ਕੀਤੀ ਹੈ ਜਿਸਦੇ ਫਲ ਸਰੂਪ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ।

**ਸਲੋਕੁ ਮ: ੩ ॥ ਸਤਿਗੁਰ ਕੀ ਸੇਵਾ ਚਾਕਰੀ, ਸੁਖੀ ਹੂੰ ਸੁਖ ਸਾਰੁ ॥ ਐਥੈ ਮਿਲਨਿ ਵਡਿਆਈਆ, ਦਰਗਹ ਮੋਖਦੁਆਰੁ ॥ ਸਚੀ ਕਾਰ ਕਮਾਵਣੀ, ਸਚੁ ਪੈਨਣੁ,ਸਚੁ ਨਾਮੁ ਅਧਾਰੁ ॥ ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ ॥ ਸਚੈ ਸਬਦਿ ਹਰਖੁ ਸਦਾ, ਦਰਿ ਸਚੈ ਸਚਿਆਰੁ ॥ ਨਾਨਕ, ਸਤਿਗੁਰ ਕੀ ਸੇਵਾ ਸੋ ਕਰੈ, ਜਿਸ ਨੋ ਨਦਰਿ ਕਰੈ ਕਰਤਾਰੁ ॥੧॥ ਮ: ੩ ॥ ਹੋਰ ਵਿਡਾਣੀ ਚਾਕਰੀ, ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥ ਅੰਮ੍ਰਿਤੁ ਛੋਡਿ ਬਿਖੁ ਲਗੇ, ਬਿਖੁ ਖਟਣਾ ਬਿਖੁ ਰਾਸਿ ॥ ਬਿਖੁ ਖਾਣਾ ਬਿਖੁ ਪੈਨਣਾ, ਬਿਖੁ ਕੇ ਮੁਖਿ ਗਿਰਾਸ ॥ ਐਥੈ ਦੁਖੋ ਦੁਖੁ ਕਮਾਵਣਾ, ਮੁਇਆ ਨਰਕਿ ਨਿਵਾਸੁ ॥ ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ, ਕਾਮ ਕਰੋਧਿ ਵਿਣਾਸੁ॥ ਸਤਿਗੁਰ ਕਾ ਭਉ ਛੋਡਿਆ, ਮਨਹਠਿ ਕੰਮੁ ਨ ਆਵੈ ਰਾਸਿ ॥ ਜਮਪੁਰਿ ਬਧੇ ਮਾਰੀਅਹਿ, ਕੋ ਨ ਸੁਣੈ ਅਰਦਾਸਿ ॥ ਨਾਨਕ, ਪੂਰਬਿ ਲਿਖਿਆ ਕਮਾਵਣਾ, ਗੁਰਮੁਖਿ ਨਾਮਿ ਨਿਵਾਸੁ ॥੨॥ਪਉੜੀ॥ ਸੋ ਸਤਿਗੁਰੁ ਸੇਵਿਹੁ ਸਾਧ ਜਨੁ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥ ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥ ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ, ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥ ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥ ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ, ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਡਿਆਈਆਂ, ਨਾਇਂ, ਮੁਇਆਂ, ਮੁਹਿਂ, ਮਾਰੀਅਹਿਂ ।

**ਪਦ ਅਰਥ** : ਸਾਰੁ-ਸ੍ਰੇਸ਼ਟ । ਹਰਖੁ-ਖੁਸ਼ੀ । ਵਿਡਾਣੀ-ਬਿਗਾਨੀ । ਬਿਖੁ-ਜ਼ਹਿਰ । ਗਿਰਾਸ-ਗਿਰਾਹੀਆਂ । ਮਨ ਹਠਿ-ਮਨ ਦੇ ਹੱਠ ਕਰਕੇ । ਮਾਰੀਅਹਿ-ਮਾਰ ਖਾਂਦੇ ਹਨ । ਅਰਦਾਸਿ-ਅਰਜ਼ੋਈ, ਪੁਕਾਰ ।

**ਅਰਥ** : ਸਤਿਗੁਰੂ ਦੀ ਸੇਵਾ ਚਾਕਰੀ (ਨੌਕਰੀ) ਸੁਖਾਂ ਵਿਚੋਂ ਸ੍ਰੇਸ਼ਟ ਸੁਖ (ਦਾਤੀ) ਹੈ। (ਉਸ

ਸੇਵਾ ਦਾ ਫਲ) ਇਸ ਲੋਕ ਵਿੱਚ ਵਡਿਆਈਆਂ (ਮਿਲਦੀਆਂ ਹਨ ਅਤੇ ਰੱਬੀ) ਦਰਗਾਹ ਵਿੱਚ ਮੁਕਤੀ ਦਾ ਦਰਵਾਜ਼ਾ (ਮਿਲਦਾ ਹੈ)। ਸੱਚੀ ਕਾਰ (ਸੇਵਾ) ਕਮਾਉਣੀ (ਚਾਹੀਦੀ) ਹੈ ਕਿਉਂਕਿ ਇਸ ਦੀ ਬਰਕਤ ਨਾਲ) ਸੱਚ ਰੂਪ ਪੋਸ਼ਾਕ, ਸੱਚ ਨਾਮ ਰੂਪੀ ਆਧਾਰ (ਭਾਵ ਭੋਜਨ) ਮਿਲਦਾ ਹੈ। ਸੱਚੀ ਸੰਗਤ ਦੁਆਰਾ ਸੱਚ (ਪਰਮੇਸ਼ਰ) ਨਾਲ ਮਿਲ ਸਕੀਦਾ ਹੈ (ਅਤੇ) ਸੱਚੇ (ਵਾਹਿਗੁਰੂ ਦੇ) ਨਾਮ ਨਾਲ ਪਿਆਰ (ਪੈ ਜਾਂਦਾ ਹੈ)। ਸੱਚੇ ਵਾਹਿਗੁਰੂ ਦੇ) ਸ਼ਬਦ ਦੁਆਰਾ ਸਦਾ ਖੁਸ਼ੀ (ਖੇੜਾ ਪ੍ਰਾਪਤ ਹੁੰਦਾ ਹੈ ਅਤੇ) ਸੱਚੇ (ਪ੍ਰਭੂ ਦੇ) ਦਰ ਉਤੇ ਸਚਿਆਰ (ਹੋਈਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੀ ਸੇਵਾ ਉਹ (ਮਨੁੱਖ) ਕਰਦਾ ਹੈ ਜਿਸ ਉਤੇ ਕਰਤਾਰ ਕਿਰਪਾ ਦ੍ਰਿਸ਼ਟੀ ਕਰਦਾ ਹੈ।੧।

**ਮ:੩ ॥**- (ਸਤਿਗੁਰੂ ਨੂੰ ਛੱਡ ਕੇ) ਹੋਰ ਬਿਗਾਨੀ ਨੌਕਰੀ (ਸੇਵਾ ਆਦਿ ਕਰਨ ਵਾਲਿਆਂ ਦਾ) ਜੀਵਨ ਫਿਟਕਾਰ ਜੋਗ (ਅਤੇ ਜਗਤ ਵਿੱਚ) ਵਾਸਾ ਵੀ ਧਿਰਕਾਰ ਜੋਗ ਹੈ। (ਅਜਿਹੇ ਲੋਕ) ਅੰਮ੍ਰਿਤ (ਨਾਮ) ਨੂੰ ਛੱਡ ਕੇ (ਮਾਇਆ ਰੂਪੀ) ਜ਼ਹਿਰ ਖੱਟ (ਰਹੇ ਹਨ ਅਤੇ ਉਨ੍ਹਾਂ ਪਾਸ ਸਾਰੀ) ਜ਼ਹਿਰ ਰੂਪੀ ਪੂੰਜੀ ਹੈ। (ਉਨ੍ਹਾਂ ਦਾ) ਖਾਣਾ (ਭੀ) ਜ਼ਹਿਰ, ਪਹਿਨਣਾ (ਭੀ ਜ਼ਹਿਰ ਅਤੇ) ਮੂੰਹ ਵਿੱਚ ਜ਼ਹਿਰ ਦੇ ਹੀ ਗਿਰਾਸ ਹਨ। (ਅਜਿਹੇ ਮਨੁੱਖਾਂ ਨੇ) ਇਸ (ਜਗਤ ਵਿੱਚ) ਨਿਰਾ ਦੁਖ ਹੀ ਦੁਖ ਕਮਾਇਆ ਹੈ (ਅਤੇ) ਮੋਇਆਂ (ਇਨ੍ਹਾਂ ਦਾ) ਵਾਸਾ ਨਰਕ ਵਿੱਚ (ਹੀ ਹੁੰਦਾ ਹੈ)। ਮਨਮੁਖਾਂ ਦੇ ਮੂੰਹ ਮੈਲੇ ਹੋਣ ਕਰਕੇ ਸ਼ਬਦ ਨੂੰ ਨਹੀਂ ਪਛਾਣਦੇ (ਇਸ ਕਰਕੇ) ਕਾਮ, ਕ੍ਰੋਧ ਵਿੱਚ (ਰਹਿੰਦਿਆਂ, ਉਨ੍ਹਾਂ ਦਾ) ਵਿਨਾਸ਼ (ਹੋ ਜਾਂਦਾ ਹੈ)। (ਉਨ੍ਹਾਂ ਨੇ) ਸਤਿਗੁਰੂ ਦਾ ਡਰ (ਅਦਬ) ਛੱਡ ਦਿੱਤਾ ਹੈ (ਅਤੇ) ਮਨ ਦੇ ਹੱਠ ਕਰਕੇ (ਉਨ੍ਹਾਂ ਦਾ ਕੋਈ) ਕੰਮ ਵੀ ਰਾਸ ਨਹੀਂ ਆਉਂਦਾ (ਭਾਵ ਸਿਰੇ ਨਹੀਂ ਚੜ੍ਹਦਾ)। (ਉਹ) ਜਮਪੁਰੀ ਵਿੱਚ ਬੱਧੇ ਹੋਏ ਮਾਰ ਖਾਂਦੇ ਹਨ (ਅਤੇ ਉਨ੍ਹਾਂ ਦੀ) ਕੋਈ ਅਰਜ਼ੋਈ (ਚੀਖ਼ ਪੁਕਾਰ) ਨਹੀਂ ਸੁਣਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰਬ ਲਿਖੇ ਕਰਮਾਂ ਅਨੁਸਾਰ ਹੀ ਮਨਮੁਖਾਂ ਨੂੰ ਕਰਮ ਕਮਾਉਣਾ ਪੈਂਦਾ ਹੈ (ਪਰ) ਗੁਰਮੁਖ (ਜੀਊੜਿਆਂ ਦਾ) ਨਾਮ ਵਿੱਚ ਨਿਵਾਸ ਹੁੰਦਾ ਹੈ (ਕਿਉਂਕਿ ਉਹ ਸਤਿਗੁਰੂ ਦੀ ਸੇਵਾ ਕਰਦੇ ਹਨ)।੨।

**ਪਉੜੀ॥**-(ਹੇ ਭਾਈ!) ਜਿਸ ਨੇ ਹਰੀ ਦਾ ਨਾਮ ਦ੍ਰਿੜ੍ਹ ਕਰਾਇਆ ਹੈ ਉਸ ਸਾਧੂ ਜਨ ਸਤਿਗੁਰੂ ਦੀ ਸੇਵਾ ਕਰੋ। ਜਿਸ ਨੇ ਜਗਤ ਦੇ ਨਾਥ, ਜਗਤ ਦੇ ਈਸ਼ਵਰ(ਮਾਲਕ)ਨੂੰ ਜਪਾਇਆ ਹੈ ਉਸ ਸਤਿਗੁਰੂ ਨੂੰ ਦਿਨ ਰਾਤ ਪੂਜੋ। ਜਿਸ ਨੇ ਹਰੀ ਪਰਮਾਤਮਾ (ਦੇ ਮਿਲਣ) ਦਾ ਰਸਤਾ ਦੱਸਿਆ ਹੈ, ਉਸ ਸਤਿਗੁਰੂ ਨੂੰ ਖਿਨ ਖਿਨ (ਮਗਰੋਂ) ਦੇਖੋ (ਭਾਵ ਲਗਾਤਾਰ ਦਰਸ਼ਨ ਕਰੋ)। ਜਿਸ ਨੇ (ਮਾਇਆ) ਮੋਹ ਦਾ ਹਨੇਰਾ ਦੂਰ ਕਰ ਦਿੱਤਾ ਹੈ, ਸਾਰੇ ਉਸ ਸਤਿਗੁਰੂ ਦੀ ਪੈਰੀਂ ਪੈ ਜਾਓ (ਚਰਨੀ ਲਗ ਜਾਓ)। ਜਿਸ ਨੇ ਪਰਮੇਸ਼ਰ ਦੀ ਭਗਤੀ ਦਾ ਭੰਡਾਰਾ (ਉਪਲਬਧ ਕਰਾਇਆ ਹੈ ਉਸ ਸਤਿਗੁਰੂ ਨੂੰ) ਸਾਰੇ ਧੰਨ ਧੰਨ ਆਖੋ ।੩।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਸਤਿਗੁਰੂ ਦੀ ਚਾਕਰੀ ਕਰਨ ਦਾ ਫਲ ਤੇ ਵਡਿਆਈਆਂ ਨੂੰ ਨਿਰੂਪਣ ਕੀਤਾ ਹੈ । ਨਾਲ ਹੀ ਇਹ ਸਪਸ਼ਟ ਕੀਤਾ ਹੈ ਕਿ ਸਤਿਗੁਰੂ ਦੀ ਸੇਵਾ ਹਰੇਕ ਮਨੁੱਖ ਨਹੀਂ ਕਰ ਸਕਦਾ ਕੇਵਲ ਓਹੀ ਕਰ ਸਕਦਾ ਹੈ ਜਿਸ ਉਤੇ ਕਰਤਾ ਪੁਰਖ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ।

ਦੂਜੇ ਸਲੋਕ ਵਿੱਚ ਸਤਿਗੁਰੂ ਦੀ ਸੇਵਾ ਤੋਂ ਬਿਨਾ ਹੋਰ ਨੌਕਰੀ ਨੂੰ ਬਿਗਾਨੀ ਚਾਕਰੀ ਕਿਹਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹਠ ਜਿਸ ਜੀਵਨ ਦਾ ਭਾਗ ਹੋਣ ਓਹ ਖਿਖਵਾਤੀ-ਜੀਵਨ ਹੁੰਦਾ ਹੈ। ਅਜਿਹਾ ਜੀਵਨ ਜੀਉਣ ਵਾਲੇ ਮਨਮੁਖਾਂ ਦਾ ਤਾਂ ਅੰਤ ਸਮੇਂ 'ਜਮਪੁਰਿ ਬਧੇ ਮਾਰੀਅਹਿ ਕੋ ਨ ਸੁਣੈ ਅਰਦਾਸਿ' ਵਾਲਾ ਹਸ਼ਰ ਹੁੰਦਾ ਹੈ।

ਪਉੜੀ ਵਿੱਚ ਸਤਿਗੁਰੂ ਜੋ ਨਾਮ ਦਾਤਾ ਹੈ, ਉਸ ਨੂੰ ਪੂਜਣ ਤੇ ਸੇਵਣ ਦਾ ਉਪਦੇਸ਼ ਹੈ ਕਿਉਂਕਿ ਸਤਿਗੁਰੂ ਹੀ ਭਗਤੀ ਦਾ ਭੰਡਾਰ ਲਭਾਉਣ ਵਾਲਾ ਹੈ। ਇਸ ਲਈ ਗੁਰੂ ਦੀ ਚਰਨੀ ਲਗਣ ਦਾ ਆਦੇਸ਼ ਦਿੱਤਾ ਹੈ:-

**ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ॥**

**ਸਲੋਕੁ ਮ: ੩ ॥ ਸਤਿਗੁਰਿ ਮਿਲਿਐ ਭੁਖ ਗਈ, ਭੇਖੀ ਭੁਖ ਨ ਜਾਇ ॥ ਦੁਖਿ ਲਗੈ ਘਰਿ ਘਰਿ ਫਿਰੈ, ਅਗੈ ਦੂਣੀ ਮਿਲੈ ਸਜਾਇ ॥ ਅੰਦਰਿ ਸਹਜੁ ਨ ਆਇਓ, ਸਹਜੇ ਹੀ ਲੈ ਖਾਇ ॥ ਮਨਹਠਿ ਜਿਸ ਤੇ ਮੰਗਣਾ, ਲੈਣਾ ਦੁਖੁ ਮਨਾਇ ॥ ਇਸੁ ਭੇਖੈ ਥਾਵਹੁ ਗਿਰਹੋ ਭਲਾ, ਜਿਥਹੁ ਕੋ ਵਰਸਾਇ ॥ ਸਬਦਿ ਰਤੇ ਤਿਨ੍ਾ ਸੋਝੀ ਪਈ, ਦੂਜੈ ਭਰਮਿ ਭੁਲਾਇ॥ ਪਇਐ ਕਿਰਤਿ ਕਮਾਵਣਾ, ਕਹਣਾ ਕਛੂ ਨ ਜਾਇ॥ ਨਾਨਕ, ਜੋ ਤਿਸੁ ਭਾਵਹਿ ਸੇ ਭਲੇ, ਜਿਨ੍ ਕੀ ਪਤਿ ਪਾਵਹਿ ਥਾਇ ॥੧॥ ਮ: ੩ ॥ ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ॥ ਚਿੰਤਾ ਮੂਲਿ ਨ ਹੋਵਈ, ਅਚਿੰਤੁ ਵਸੈ ਮਨਿ ਆਇ॥ ਅੰਤਰਿ ਤੀਰਥੁ ਗਿਆਨੁ ਹੈ, ਸਤਿਗੁਰਿ ਦੀਆ ਬੁਝਾਇ ॥ ਮੈਲੁ ਗਈ ਮਨੁ ਨਿਰਮਲੁ ਹੋਆ, ਅੰਮ੍ਰਿਤਸਰਿ ਤੀਰਥਿ ਨਾਇ ॥ ਸਜਣ ਮਿਲੇ ਸਜਣਾ, ਸਚੈ ਸਬਦਿ ਸੁਭਾਇ ॥ ਘਰ ਹੀ ਪਰਚਾ ਪਾਇਆ, ਜੋਤੀ ਜੋਤਿ ਮਿਲਾਇ ॥ ਪਾਖੰਡਿ ਜਮਕਾਲੁ ਨ ਛੋਡਈ, ਲੈ ਜਾਸੀ ਪਤਿ ਗਵਾਇ ॥ ਨਾਨਕ, ਨਾਮਿ ਰਤੇ ਸੇ ਉਬਰੇ, ਸਚੇ ਸਿਉ ਲਿਵ ਲਾਇ ॥੨॥ਪਉੜੀ॥ ਤਿਤੁ ਜਾਇ ਬਹਹੁ ਸਤ ਸੰਗਤੀ, ਜਿਥੈ ਹਰਿ ਕਾ ਹਰਿਨਾਮੁ ਬਿਲੋਈਐ ॥ ਸਹਜੇ ਹੀ ਹਰਿਨਾਮੁ ਲੇਹੁ, ਹਰਿ ਤਤੁ ਨ ਖੋਈਐ ॥ ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ, ਹਰਿ ਦਰਗਹ ਢੋਈਐ ॥ ਸੋ ਪਾਏ ਪੂਰਾ ਸਤਿਗੁਰੂ, ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥ ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ, ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਥਾਵਹੁਂ, ਜਿਥਹੁਂ, ਭਵਹਿਂ, ਪਾਵਹਿਂ, ਥਾਇਂ, ਸਿਉਂ ।

**ਪਦ ਅਰਥ** : ਭੇਖੀ-ਭੇਖ ਧਾਰਨ ਨਾਲ । ਸਜਾਇ-ਸਜ਼ਾ। ਸਹਜੁ-ਟਿਕਾਉ, ਸ਼ਾਂਤੀ। ਦੁਖੁ ਮਨਾਇ-ਦੁਖ ਮਨਾ ਕੇ। ਥਾਵਹੁ-ਨਾਲੋਂ। ਗਿਰਹੋ-ਗ੍ਰਿਹਸਤੀ ਪੁਣਾ। ਜਿਥਹੁ-ਜਿਥੋਂ। ਵਰਸਾਇ-ਵਰੋਸਾਇਆ ਜਾਂਦਾ ਹੈ, ਪਲੇ ਪੈਂਦਾ ਹੈ। ਪਇਐ ਕਿਰਤਿ-ਪਈ ਹੋਈ ਕਿਰਤ ਦੇ ਅਨੁਸਾਰ। ਪਾਵਹਿ-ਤੂੰ ਪਾਉਂਦਾ ਹੈਂ। ਨਾਇ-

ਰਿੜਕਿਆ (ਵਿਚਾਰਿਆ) ਜਾਂਦਾ ਹੈ। ਸਹਜ ਨਾਲ (ਟਿੱਕ ਕੇ) ਹਰੀ ਦਾ ਨਾਮ ਲਵੋ (ਤਾਂ ਜੋ) ਹਰੀ ਦਾ (ਨਾਮ ਜੋ) ਤਤ (ਮੱਖਣ ਦੀ ਨਿਆਈਂ ਹੈ ਉਹ) ਖੋਹਿਆ ਨਾ ਜਾਵੇ (ਭਾਵ ਜ਼ਾਇਆ ਨਾ ਜਾਏ)। ਹਰ ਰੋਜ਼ ਦਿਨ ਰਾਤ ਹਰੀ ਦਾ (ਨਾਮ) ਜਪਦੇ ਰਹਿਣਾ (ਤਾਂ ਜੋ) ਹਰੀ ਦੀ ਦਰਗਾਹ ਵਿੱਚ ਢੋਈ (ਮਿਲ ਜਾਏ)। ਉਹ (ਮਨੁੱਖ) ਪੂਰੇ ਸਤਿਗੁਰੂ ਨੂੰ ਪਾਉਂਦਾ ਹੈ ਜਿਸ ਦੇ ਮੱਥੇ ਉਤੇ ਧੁਰੋਂ ਹੀ (ਗੁਰੂ-ਮਿਲਾਪ ਦਾ ਲੇਖ) ਲਿਖਿਆ ਹੁੰਦਾ ਹੈ। (ਹੇ ਭਾਈ!) ਜਿਸ (ਗੁਰੂ) ਨੇ (ਆਪਣੇ ਪਵਿਤਰ ਮੁਖਾਰਬਿੰਦ ਤੋਂ) ਨਿਰੋਲ ਹਰੀ ਦੀ ਗਲ ਆਖੀ ਹੈ (ਨਾਮ ਜਪਣ ਦੀ ਜੁਗਤੀ ਦਸੀ ਹੈ) ਉਸ ਸਤਿਗੁਰੂ ਨੂੰ ਸਾਰੇ ਨਮਸਕਾਰ ਕਰੋ (ਮੱਥਾ ਟੇਕੋ) ।੪।

## ਅਰਥ ਭੇਦ ਅਤੇ ਨਿਰਣੈ

**ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ, ਹਰਿ ਦਰਗਹ ਢੋਈਐ ॥**

ਇਸ ਪੰਕਤੀ ਵਿੱਚ 'ਢੋਈਐ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧- ਢੋਈ ਮਿਲੇਗੀ, ਪਨਾਹ ਮਿਲੇਗੀ। [ਸ਼ਬਦਾਰਥ

੨- (ਸਤਸੰਗ ਵਿੱਚ) ਸਦਾ ਦਿਨ ਰਾਤ ਹਰੀ ਦਾ ਨਾਮ ਜਪੋ ਇਹ ਨਾਮ-ਰੂਪ ਢੋਆ ਲੈ ਕੇ ਹੀ ਪ੍ਰਭੂ ਦੀ ਹਜ਼ੂਰੀ ਵਿੱਚ ਅਪੜੀਂਦਾ ਹੈ। [ਦਰਪਣ

੩- (ਫੇਰ) ਦਿਨ ਰਾਤ (ਗੱਲ ਕੀਹ) ਨਿਤ ਹਰਿ ਹਰਿ (ਨਾਮ) ਜਪਦੇ ਰਹਿਣਾ (ਤਾਂ ਜੋ) ਹਰੀ ਦੀ ਦਰਗਾਹ ਵਿੱਚ ਢੋਈ ਮਿਲੇ। [ਸੰ.ਪੋ.

**ਨਿਰਣੈ** : 'ਢੋਈ' ਤੇ 'ਢੋਆ' ਦੋਹਾਂ ਪਦਾਂ ਦੇ ਅਰਥਾਂ ਵਿੱਚ ਬਹੁਤ ਫ਼ਰਕ ਹੈ। 'ਢੋਈ' ਪੰਜਾਬੀ ਬੋਲੀ ਦਾ ਪ੍ਰਸਿਧ ਸ਼ਬਦ ਹੈ ''ਜਾ ਕਉ ਮੁਸਕਲ ਅਤਿ ਬਣੈ, ਢੋਈ ਕੋਇ ਨ ਦੇਇ'' ਜਦੋਂ ਕਿ ਢੋਆ ਤੋਂ ਭਾਵ ਹੈ 'ਢੁਕਾਉ' ਮੇਲ-ਮਿਲਾਪ:-

**ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ, ਕਰਿ ਗਏ ਗੋਸਟਿ ਢੋਆ॥** [ਪੰਨਾ ੧੧੧੬

**ਦੂਣੀ ਚਉਣੀ ਕਰਾਮਾਤਿ, ਸਚੇ ਕਾ ਸਚਾ ਢੋਆ ॥** (ਭੇਟਾ) [ਪੰਨਾ ੯੬੮

ਸੋ, ਭਾਵਕ ਅਰਥ ਭਾਵੇਂ ਠੀਕ ਹੋਣ ਪਰ 'ਢੋਈਐ' ਪਦ ਦੇ ਪ੍ਰਚਲਤ ਅਰਥ 'ਢੋਈ' ਹੀ ਅਪਨਾਉਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਭੇਖੀਆਂ ਦੇ ਟੇਟੇ ਚੜ੍ਹਨ ਤੋਂ ਬਚਾਇਆ ਹੈ ਕਿਉਂਕਿ ਉਹ ਆਪ ਅਸ਼ਾਂਤ ਹਨ, ਘਰ ਘਰ ਮੰਗਦੇ ਫਿਰਦੇ ਹਨ। ਜੇ ਕਿਥੋਂ ਭਿੱਛਿਆ ਨਾ ਮਿਲੇ, ਹੱਠ ਕਰਕੇ ਧਰਨਾ ਮਾਰ ਲੈਂਦੇ ਹਨ। ਪਰ ਇਹਨਾਂ ਦੀ ਧੁਰੋਂ ਕਿਰਤ ਹੀ ਇਹੋ ਜਿਹੀ ਪਈ ਹੋਈ ਹੈ:-

**ਓਇ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥** [ਪੰਨਾ ੩੦੯

ਦੂਜੇ ਸਲੋਕ ਵਿੱਚ ਸਤਿਗੁਰੂ ਦੀ ਸੇਵਾ ਕਰਨ ਨਾਲ ਗਿਆਨ ਰੂਪੀ ਤੀਰਥ ਦੀ ਸਮਝ ਆ ਜਾਂਦੀ ਹੈ। ਜਿਥੇ ਨਾਮ ਜਪ ਕੇ ਅਚਿੰਤ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ, ਉਥੇ ਪਾਖੰਡੀ ਇਸ ਲੋਕ ਵਿਚੋਂ

ਇਜ਼ਤ ਗੁਆ ਕੇ ਜਮਾਂ ਦੀ ਮਾਰ ਖਾਂਦੇ ਹਨ।

ਪਉੜੀ ਵਿੱਚ ਸਤਿਸੰਗਤ ਰਾਹੀਂ ਨਾਮ ਜਪਣ ਦੀ ਸੇਧ ਦਿੱਤੀ ਹੈ। ਸਤਿਸੰਗਤ ਦੀ ਨਿਸ਼ਾਨੀ ਕਿਹੜੀ ਹੈ? ''ਸਤ ਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ'' ਨਾਮ ਸਹਜ ਵਿੱਚ ਜਪਣਾ ਹੈ, ਹੱਠ ਤੇ ਜੋਰ ਨਾਲ ਨਹੀਂ ਜਪਣਾ। ਭਗਤ ਕਬੀਰ ਜੀ ਨੇ ਭੀ ਇਸ ਤਰ੍ਹਾਂ ਕਈ ਮਿਸਾਲਾਂ ਦੇ ਕੇ ਸਮਝਾਇਆ ਹੈ:-

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥**
**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** [ਪੰਨਾ ੪੭੮

ਸਿਮਰਨ ਬਾਰੇ ਸੂਹੀ ਰਾਗ ਦੇ ਪਹਿਲੇ ਸ਼ਬਦ ''ਭਾਂਡਾ ਧੋਇ ਬੈਸਿ ਧੂਪ ਦੇਵਹੁ'' ਚੋਂ ਜੋ ਸੇਧ ਮਿਲਦੀ ਹੈ ਉਹ ਨਾਮ ਜਪਣ ਦੀ ਪ੍ਰਮਾਣੀਕ ਜੁਗਤੀ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਆਪ ਸਿਖਾਈ ਹੈ। ਇਸ ਲਈ ਸਭ ਪ੍ਰੇਮੀਆਂ ਨੂੰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਨਮਸਕਾਰ ਕਰਨੀ ਹੀ ਸੋਭਦੀ ਹੈ।

**ਸਲੋਕ ਮ: ੩ ॥ ਸਜਣ ਮਿਲੇ ਸਜਣਾ, ਜਿਨ ਸਤਗੁਰ ਨਾਲਿ ਪਿਆਰੁ ॥ ਮਿਲਿ ਪ੍ਰੀਤਮ ਤਿਨੀ ਧਿਆਇਆ, ਸਚੈ ਪ੍ਰੇਮਿ ਪਿਆਰੁ ॥ ਮਨ ਹੀ ਤੇ ਮਨੁ ਮਾਨਿਆ, ਗੁਰ ਕੈ ਸਬਦਿ ਅਪਾਰਿ ॥ ਏਹਿ ਸਜਣ ਮਿਲੇ ਨ ਵਿਛੁੜਹਿ, ਜਿ ਆਪਿ ਮੇਲੇ ਕਰਤਾਰਿ ॥ ਇਕਨਾ ਦਰਸਨ ਕੀ ਪਰਤੀਤਿ ਨ ਆਈਆ, ਸਬਦਿ ਨ ਕਰਹਿ ਵੀਚਾਰੁ ॥ ਵਿਛੁੜਿਆ ਕਾ ਕਿਆ ਵਿਛੁੜੈ, ਜਿਨਾ ਦੂਜੈ ਭਾਇ ਪਿਆਰੁ ॥ ਮਨਮੁਖ ਸੇਤੀ ਦੋਸਤੀ, ਥੋੜੜਿਆ ਦਿਨ ਚਾਰਿ ॥ ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ, ਇਤੁ ਦੋਸਤੀ ਚਲਨਿ ਵਿਕਾਰ ॥ ਜਿਨਾ ਅੰਦਰਿ ਸਚੇ ਕਾ ਭਉ ਨਾਹੀ, ਨਾਮਿ ਨ ਕਰਹਿ ਪਿਆਰੁ ॥ ਨਾਨਕ, ਤਿਨ ਸਿਉ ਕਿਆ ਕੀਚੈ ਦੋਸਤੀ, ਜਿ ਆਪਿ ਭੁਲਾਏ ਕਰਤਾਰਿ ॥ ੧ ॥ ਮ: ੩ ॥ ਇਕਿ ਸਦਾ ਇਕਤੈ ਰੰਗਿ ਰਹਹਿ, ਤਿਨ ਕੈ ਹਉ ਸਦ ਬਲਿਹਾਰੈ ਜਾਉ ॥ ਤਨੁ ਮਨੁ ਧਨੁ ਅਰਪੀ ਤਿਨ ਕਉ, ਨਿਵਿ ਨਿਵਿ ਲਾਗਉ ਪਾਇ ॥ ਤਿਨ ਮਿਲਿਆ ਮਨੁ ਸੰਤੋਖੀਐ, ਤ੍ਰਿਸਨਾ ਭੁਖ ਸਭ ਜਾਇ ॥ ਨਾਨਕ, ਨਾਮਿ ਰਤੇ ਸੁਖੀਏ ਸਦਾ, ਸਚੇ ਸਿਉ ਲਿਵ ਲਾਇ ॥ ੨ ॥ ਪਉੜੀ ॥ ਤਿਸੁ ਗੁਰ ਕਉ ਹਉ ਵਾਰਿਆ, ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਤਿਸੁ ਗੁਰ ਕਉ ਸਦ ਬਲਿਹਾਰਣੈ, ਜਿਨਿ ਹਰਿ ਸੇਵਾ ਬਣਤ ਬਣਾਈ ॥ ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ, ਜਿਥੈ ਕਿਥੈ ਮੈਨੋ ਲਏ ਛਡਾਈ ॥ ਤਿਸੁ ਗੁਰ ਕਉ ਸਾਬਾਸਿ ਹੈ, ਜਿਨਿ ਹਰਿ ਸੋਝੀ ਪਾਈ ॥ ਨਾਨਕੁ, ਗੁਰ ਵਿਟਹੁ ਵਾਰਿਆ, ਜਿਨਿ ਹਰਿਨਾਮੁ ਦੀਆ, ਮੇਰੇ ਮਨ ਕੀ ਆਸ ਪੁਰਾਈ ॥੫॥**

ਉਚਾਰਨ ਸੇਧ

**ਬਿੰਦੀ ਸਹਿਤ :** ਵਿਛੁੜਹਿਂ, ਕਰਹਿਂ, ਵਿਛੁੜਿਆਂ, ਥੋੜੜਿਆਂ, ਰਹਹਿਂ, ਅਰਪੀਂ, ਲਾਗਉਂ,

ਪਾਇਂ, ਮਿਲਿਆਂ, ਸਿਉਂ ।

**ਪਦ ਅਰਥ** : ਅਪਾਰਿ-ਪਾਰ ਤੋਂ ਰਹਿਤ ਵਾਲੇ। ਪ੍ਰਤੀਤ-ਭਰੋਸਾ। ਦੂਜੈ ਭਾਇ-(ਪ੍ਰਭੂ ਤੋਂ ਬਿਨਾ) ਦੂਜੇ ਦੇ ਪਿਆਰ ਵਿੱਚ। ਥੋੜੜਿਆ-ਥੋੜਿਆਂ। ਦਿਨ ਚਾਰਿ-ਚਾਰ ਦਿਨ (ਭਾਵ ਚੰਦ ਦਿਨ)। ਵਿਲਮੁ-ਦੇਰੀ। ਭਉ-ਡਰ। ਕਰਤਾਰਿ-ਕਰਤਾਰ ਨੇ। ਮ: ੩ ॥- ਇਕਿ-ਕਈ। ਇਕਤੈ ਰੰਗਿ-ਇਕੋ ਰੰਗ ਵਿੱਚ। ਰਹਹਿ-ਰਹਿੰਦੇ ਹਨ। ਪਾਇ-ਪੈਰੀਂ, ਚਰਨੀਂ। ਬਣਤ-ਰਹੁਰੀਤੀ, ਮਰਯਾਦਾ। ਪੁਰਾਈ-ਪੂਰੀ ਕਰ ਦਿੱਤੀ।

**ਅਰਥ** : ਜਿਨ੍ਹਾਂ ਦਾ ਸਤਿਗੁਰ ਦੇ ਨਾਲ ਪਿਆਰ (ਹੁੰਦਾ ਹੈ, ਉਹੀ) ਸਜਣ (ਸਤਿਸੰਗੀ) ਸਜਣਾਂ ਨੂੰ ਮਿਲੇ ਹਨ)। ਉਨ੍ਹਾਂ (ਸਤਿਸੰਗੀਆਂ ਨੇ) ਮਿਲ ਕੇ ਪ੍ਰੀਤਮ ਨੂੰ ਧਿਆਇਆ ਹੈ (ਕਿਉਂਕਿ ਉਨ੍ਹਾਂ ਦਾ) ਸੱਚੇ ਵਾਹਿਗੁਰੂ ਦੇ ਪ੍ਰੇਮ ਕਰਕੇ ਪਿਆਰ (ਪਿਆ ਹੋਇਆ ਹੈ)। ਗੁਰੂ ਦੇ ਪਾਰ ਤੋਂ ਰਹਿਤ ਵਾਲੇ ਸ਼ਬਦ ਦੁਆਰਾ (ਉਨ੍ਹਾਂ ਦਾ) ਮਨ (ਆਪਣੇ) ਮਨ ਤੋਂ ਹੀ ਪਤੀਜ ਗਿਆ ਹੈ। ਕਰਤਾਰ ਨੇ ਜਿਹੜੇ (ਸੱਜਣ) ਆਪ ਮੇਲੇ ਹਨ, ਇਹੋ ਜਿਹੇ ਮਿਲੇ ਹੋਏ ਸੱਜਣ (ਮੁੜ ਕੇ) ਨਹੀਂ ਵਿਛੁੜਦੇ ਹਨ। ਕਈ (ਵਿਛੁੜਿਆਂ ਹੋਇਆਂ ਨੂੰ) ਗੁਰੂ ਦੇ ਦਰਸ਼ਨ ਦੀ ਪਰਤੀਤ ਨਹੀਂ ਆਈ (ਭਾਵ ਯਕੀਨ ਨਹੀਂ ਬੱਝਾ ਕਿਉਂਕਿ) ਓਹ (ਗੁਰੂ) ਸ਼ਬਦ ਦੁਆਰਾ ਵੀਚਾਰ ਨਹੀਂ ਕਰਦੇ। (ਹੇ ਭਾਈ!) ਜਿਨ੍ਹਾਂ ਦਾ (ਪ੍ਰਭੂ ਤੋਂ ਬਿਨਾ ਹੋਰ) ਦੂਜੇ ਵਿੱਚ ਪਿਆਰ ਹੈ, (ਉਨ੍ਹਾਂ) ਵਿਛੁੜਿਆਂ ਹੋਇਆਂ ਦਾ ਕੀ ਵਿਛੁੜਨਾ ਹੈ? (ਭਾਵ ਉਹ ਪਹਿਲਾਂ ਹੀ ਵਿਛੜੇ ਹੋਏ ਹਨ)। ਮਨਮੁਖਾਂ ਨਾਲ (ਕ੍ਰੀਤੀ) ਦੋਸਤੀ ਚਾਰ ਦਿਨਾਂ ਦੀ (ਭਾਵ) ਥੋੜੇ (ਦਿਨਾਂ ਦੀ ਹੁੰਦੀ ਹੈ)। (ਇਕ ਤਾਂ) ਇਸ (ਦੋਸਤੀ ਵਾਲੀ) ਪ੍ਰੀਤੀ ਤੁਟਦਿਆਂ ਦੇਰੀ ਨਹੀਂ ਲਗਦੀ (ਦੂਜਾ) ਇਸ ਦੋਸਤੀ ਨਾਲ ਵਿਕਾਰ ਪੈਦਾ ਹੁੰਦੇ ਹਨ। ਜਿਨ੍ਹਾਂ ਦੇ ਅੰਦਰ ਸੱਚੇ (ਪਰਮੇਸ਼ਰ ਦਾ) ਡਰ ਨਹੀਂ (ਅਤੇ ਜੋ) ਨਾਮ ਵਿੱਚ ਪਿਆਰ ਨਹੀਂ ਕਰਦੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਕਰਤਾਰ ਨੇ ਆਪ ਭੁਲਾਏ ਹੋਏ ਹਨ, ਉਨ੍ਹਾਂ (ਅਜਿਹੇ ਬੇਮੁਖਾਂ) ਨਾਲ ਕੀ ਦੋਸਤੀ ਕਰੀਏ (ਭਾਵ ਕੋਈ ਲੋੜ ਨਹੀਂ) ।੧।

**ਮ: ੩ ॥-** ਕਈ (ਸੱਜਣ) ਪੁਰਖ ਸਦਾ ਇਕੋ (ਵਾਹਿਗੁਰੂ ਜੀ) ਦੇ ਪ੍ਰੇਮ ਵਿੱਚ (ਮਸਤ) ਰਹਿੰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਸਦਕੇ ਜਾਂਦਾ ਹਾਂ। (ਮੈਂ ਆਪਣਾ) ਤਨ, ਮਨ, ਧਨ ਉਨ੍ਹਾਂ ਨੂੰ ਭੇਟਾ ਕਰਦਾ ਹਾਂ, ਨਿਵ ਨਿਵ ਕੇ (ਉਨ੍ਹਾਂ ਦੀ) ਚਰਨੀ ਲਗਦਾ ਹਾਂ। ਉਨ੍ਹਾਂ (ਸੱਜਣਾਂ ਦੇ) ਮਿਲਿਆਂ ਮਨ ਨੂੰ ਸੰਤੋਖ ਆ ਜਾਂਦਾ ਹੈ, ਸਾਰੀ ਤ੍ਰਿਸ਼ਨਾ ਤੇ ਭੁੱਖ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿੱਚ ਰਤੇ ਹੋਏ (ਮਨੁੱਖ) ਸੱਚੇ (ਸਾਈਂ) ਨਾਲ ਸੁਰਤਿ ਜੋੜ ਕੇ (ਸਦਾ) ਸੁਖੀ ਰਹਿੰਦੇ ਹਨ ।੨।

**ਪਉੜੀ ॥-** ਮੈਂ ਉਸ ਗੁਰੂ ਤੋਂ ਵਾਰਨੇ ਜਾਂਦਾ ਹਾਂ ਜਿਸ ਨੇ (ਮੈਨੂੰ) ਹਰੀ ਦੀ ਹਰਿ ਹਰਿ (ਨਾਮ ਵਾਲੀ ਕਥਾ ਸੁਣਾਈ ਹੈ। ਮੈਂ ਉਸ ਗੁਰੂ ਤੋਂ ਸਦਾ ਬਲਿਹਾਰੇ ਜਾਂਦਾ ਹਾਂ ਜਿਸ ਨੇ ਹਰੀ ਸੇਵਾ ਦੀ ਮਰਯਾਦਾ ਕਾਇਮ ਕੀਤੀ ਹੈ। ਉਹ ਪਿਆਰਾ ਸਤਿਗੁਰੂ ਮੇਰੇ ਨਾਲ (ਅੰਗ ਸੰਗ) ਹੈ ਜਿਥੇ ਕਿਥੇ (ਭਾਵ ਹਰ ਥਾਂ ਤੇ ਜਿਥੇ ਲੋੜ ਹੋਵੇ) ਮੈਨੂੰ ਛੁਡਾ ਲੈਂਦਾ ਹੈ। ਉਸ ਗੁਰੂ ਨੂੰ ਸ਼ਾਬਾਸ ਹੈ ਜਿਸ ਨੇ (ਮੈਨੂੰ) ਹਰੀ ਦੀ ਸੋਝੀ ਪਾ ਦਿੱਤੀ ਹੈ। ਨਾਨਕ (ਮੈਂ) ਉਸ (ਗੁਰੂ) ਤੋਂ ਵਾਰਨੇ ਜਾਂਦਾ ਹੈ ਜਿਸ ਨੇ (ਮੈਨੂੰ) ਹਰੀ ਦਾ ਨਾਮ ਦਿੱਤਾ ਹੈ (ਅਤੇ) ਮੇਰੇ ਮਨ ਦੀ ਆਸ ਪੂਰੀ ਕਰ ਦਿੱਤੀ ਹੈ ।੫।

## ਸਾਰੰਸ਼ ਅਤੇ ਸਿਧਾਂਤ

ਇਹਨਾਂ ਦੋਹਾਂ ਸਲੋਕਾਂ ਵਿੱਚ ਗੁਰਮੁਖ ਮਿਤਰਾਂ ਦਾ ਪਰਸਪਰ ਮੇਲ ਅਤੇ ਮਨਮੁਖਾਂ ਦੇ ਮੇਲ ਨੂੰ ਮੂਰਤੀਮਾਨ ਕੀਤਾ ਹੈ। ਸਤਿਗੁਰੂ ਦੇ ਦਰਸ਼ਨ ਨਾਲ ਪਿਆਰ ਕਰਨ ਵਾਲੇ ਸਜਣ ਇਕ ਦੂਜੇ ਨਾਲੋਂ ਕਦੇ ਵੱਖ ਨਹੀਂ ਹੁੰਦੇ ਕਿਉਂਕਿ ਉਹਨਾਂ ਵਿੱਚ ਪ੍ਰੀਤ ਤੇ ਪ੍ਰਤੀਤ ਦਾ ਪੱਕਾ ਅੰਸ਼ ਹੁੰਦਾ ਹੈ। ਪਰ ਦੂਜੇ ਪਾਸੇ ਮਨਮੁਖਾਂ ਨਾਲ ਮਿਤਰਤਾ ਦੀ ਇਹ ਦਸ਼ਾ ਹੈ ਕਿ ਉਹਨਾਂ ਅੰਦਰ ਪਰਮੇਸ਼ਰ ਦਾ ਭਉ ਤੇ ਪਿਆਰ ਨਹੀਂ ਹੁੰਦਾ। ਉਹਨਾਂ ਦਾ ਪਿਆਰ ਓਦੋਂ ਤੱਕ ਹੁੰਦਾ ਹੈ ਜਿਚਰ ਤੱਕ ਓਹ ਮਾਇਆ ਤੇ ਪਦਾਰਥ ਲੈ ਲੈ ਕੇ ਭੋਗਦੇ ਰਹਿੰਦੇ ਹਨ। ਅਜਿਹੇ ਮਨਮੁਖਾਂ ਨਾਲ ਕਦੇ ਦੋਸਤੀ ਨਹੀਂ ਪਾਉਣੀ ਚਾਹੀਦੀ ਹੈ। ਪਰ ਇਹਨਾਂ ਦੋਹਾਂ ਤੋਂ ਵੱਖਰੀ ਕਿਸਮ ਦੇ ਕਈ ਅਜਿਹੇ ਸੱਜਣ ਹੁੰਦੇ ਹਨ ਜੋ ਸਦਾ ਇਕੋ ਪਰਮੇਸ਼ਰ ਦੇ ਨਾਮ ਰੰਗ ਵਿੱਚ ਮਸਤ ਰਹਿੰਦੇ ਹਨ। ਉਹਨਾਂ ਨੂੰ ਮਿਲਿਆਂ ਦੁਰਮਤਿ ਦੂਰ ਹੋ ਜਾਂਦੀ ਹੈ, ਤ੍ਰਿਸ਼ਨਾ, ਭੁੱਖ ਸਭ ਲਹਿ ਜਾਂਦੀ ਹੈ। ਗੁਰਮਤਿ ਦਾ ਸਿਧਾਂਤਕ ਨੁਕਤਾ ਹੈ:-

**ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ [ਪੰਨਾ ੨੮੩**

ਪਰਤੀਤਿ ਤੋਂ ਭਾਵ ਹੈ ਭਰੋਸਾ। ਭਰੋਸਾ ਵੀ ਦੋ ਪ੍ਰਕਾਰ ਦਾ ਹੈ ਇਕ ਭਰਮ ਵਾਲਾ ਤੇ ਦੂਜਾ ਭਾਵ ਵਾਲਾ। ਸਾਨੂੰ ਸੱਚੀ ਬਾਣੀ ਉਤੇ ਭਰੋਸਾ ਕਰਨ ਦੀ ਲੋੜ ਹੈ, 'ਬੇਦ-ਭਰੋਸੇ' ਤੋਂ ਬਚਣਾ ਹੈ:-

**ਹਮਰੇ ਰਾਮ ਨਾਮ ਕਹਿ ਉਬਰੇ, ਬੇਦ ਭਰੋਸੇ ਪਾਂਡੇ ਡੂਬਿ ਮਰਹਿ॥[ਪੰਨਾ ੯੭੦**

ਪਉੜੀ ਵਿੱਚ ਸਤਿਗੁਰੂ ਤੋਂ ਵਾਰਨੇ ਤੇ ਬਲਿਹਾਰਨੇ ਹੋ ਰਹੇ ਹਨ ਕਿਉਂਕਿ ਸਤਿਗੁਰਾਂ ਨੇ ਨਾਮ ਦੀ ਦਾਤ ਬਖਸ਼ ਕੇ ਮਨ ਦੀ ਇਛਾ ਪੂਰੀ ਕਰ ਦਿੱਤੀ ਹੈ।

**ਸਲੋਕ ਮ: ੩ ॥ ਤ੍ਰਿਸਨਾ ਦਾਧੀ ਜਲਿ ਮੁਈ, ਜਲਿ ਜਲਿ ਕਰੇ ਪੁਕਾਰ ॥ ਸਤਿਗੁਰ ਸੀਤਲ ਜੇ ਮਿਲੈ, ਫਿਰਿ ਜਲੈ ਨ ਦੂਜੀ ਵਾਰ ॥ ਨਾਨਕ, ਵਿਣੁ ਨਾਵੈ ਨਿਰਭਉ ਕੋ ਨਹੀ, ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥ ਮ: ੩ ॥ ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ ॥ ਵਰਮੀ ਮਾਰੀ ਸਾਪੁ ਨਾ ਮਰੈ, ਤਿਉ ਨਿਗੁਰੈ ਕਰਮ ਕਮਾਹਿ ॥ ਸਤਿਗੁਰੁ ਦਾਤਾ ਸੇਵੀਐ, ਸਬਦੁ ਵਸੈ ਮਨਿ ਆਇ ॥ ਮਨੁ ਤਨੁ ਸੀਤਲੁ ਸਾਂਤਿ ਹੋਇ, ਤ੍ਰਿਸਨਾ ਅਗਨਿ ਬੁਝਾਇ ॥ ਸੁਖਾ ਸਿਰਿ ਸਦਾ ਸੁਖੁ ਹੋਇ, ਜਾ ਵਿਚਹੁ ਆਪੁ ਗਵਾਇ ॥ ਗੁਰਮੁਖਿ ਉਦਾਸੀ ਸੋ ਕਰੇ, ਜਿ ਸਚਿ ਰਹੈ ਲਿਵ ਲਾਇ ॥ ਚਿੰਤਾ ਮੂਲਿ ਨ ਹੋਵਈ, ਹਰਿ ਨਾਮਿ ਰਜਾ ਆਘਾਇ ॥ ਨਾਨਕ, ਨਾਮ ਬਿਨਾ ਨਹ ਛੂਟੀਐ, ਹਉਮੈ ਪਚਹਿ ਪਚਾਇ ॥੨॥ ਪਉੜੀ ॥ ਜਿਨੀ ਹਰਿ ਹਰਿ ਨਾਮੁ ਧਿਆਇਆ, ਤਿਨੀ ਪਾਇਅੜੇ ਸਰਬ ਸੁਖਾ ॥ ਸਭੁ ਜਨਮੁ ਤਿਨਾ ਕਾ ਸਫਲੁ ਹੈ, ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥ ਜਿਨੀ ਗੁਰ ਕੈ ਬਚਨਿ ਆਰਾਧਿਆ, ਤਿਨ ਵਿਸਰਿ ਗਏ ਸਭਿ ਦੁਖਾ ॥ ਤੇ ਸੰਤ ਭਲੇ ਗੁਰਸਿਖ ਹੈ, ਜਿਨ ਨਾਹੀ ਚਿੰਤ ਪਰਾਈ ਚੁਖਾ ॥ ਧਨੁ ਧੰਨੁ ਤਿਨਾ ਕਾ ਗੁਰੂ ਹੈ, ਜਿਸੁ ਅੰਮ੍ਰਿਤ ਫਲ ਹਰਿ**

**ਲਾਗੇ ਮੁਖਾ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿੰ, ਕਮਾਹਿੰ, ਸੁਖਾਂ, ਵਿਚਹੁੰ, ਪਚਹਿੰ, ਪਚਾਇੰ।

**ਪਦ ਅਰਥ** : ਦਾਧੀ-ਸਾੜੀ ਹੋਈ। ਜਲਿ ਜਲਿ-ਸੜ ਸੜ ਕੇ। ਸੀਤਲ-ਠੰਢਾ। ਜਲੈ ਨ-ਸੜਦੀ ਨਹੀਂ ਹੈ। ਜਿਚਰੁ-ਜਦੋਂ ਤੱਕ। ਮ:੩॥- ਭੇਖੀ-ਭੇਖਾਂ ਨਾਲ। ਅਗਨਿ(ਤ੍ਰਿਸ਼ਨਾ ਰੂਪੀ) ਅਗਨੀ। ਵਰਮੀ ਮਾਰੀ-ਖੁਡ ਮਾਰਨ ਨਾਲ। ਸਾਪੁ-ਸਰਪ। ਰਜਾ ਅਘਾਇ-ਪੂਰੀ ਤਰ੍ਹਾਂ ਰਜ ਜਾਂਦਾ ਹੈ। ਪਚਹਿ-ਸੜਦੇ ਹਨ। ਪਾਇਅੜੇ-ਪਾ ਲਏ ਹਨ। ਸਰਬ ਸੁਖਾ-ਸਾਰੇ ਸੁੱਖ। ਚੁਖਾ-ਰਤੀ ਭਰ। ਮੁਖਾ-ਮੂੰਹ।

**ਅਰਥ** : ਤ੍ਰਿਸ਼ਨਾ ਦੀ ਸਾੜੀ ਹੋਈ (ਸ੍ਰਿਸ਼ਟੀ) ਸੜ ਕੇ ਮਰ ਗਈ ਹੈ (ਅਤੇ) ਸੜ ਸੜ ਕੇ ਪੁਕਾਰ ਕਰਦੀ ਹੈ। ਜੇ ਠੰਢ ਪਾਉਣ ਵਾਲਾ ਸਤਿਗੁਰੂ (ਇਸ ਨੂੰ) ਮਿਲ ਪਵੇ, ਤਾਂ ਫਿਰ ਦੂਜੀ ਵਾਰੀ ਨਹੀਂ ਸੜੇਗੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ ਕੋਈ (ਮਨੁੱਖ ਭੀ ਮੌਤ ਤੋਂ) ਨਿਰਭਉ ਨਹੀਂ ਹੋ ਸਕਦਾ (ਪਰ ਇਸ ਤੱਤ ਦਾ ਉਦੋਂ ਤੱਕ ਪਤਾ ਨਹੀਂ ਲਗ ਸਕਦਾ) ਜਦੋਂ ਤੱਕ (ਕੋਈ ਗੁਰੂ) ਸ਼ਬਦ ਦੁਆਰਾ (ਲੋੜੀਂਦੇ ਤੱਥ ਦਾ) ਵੀਚਾਰ ਨਾ ਕਰੇ।੧।

**ਮ:੩॥-** (ਹੇ ਭਾਈ!) ਭੇਖ ਕਰਨ ਵਾਲੇ ਦੀ (ਤ੍ਰਿਸ਼ਨਾ ਰੂਪੀ) ਅੱਗ ਕਦੇ ਨਹੀਂ ਬੁਝਦੀ (ਉਸ ਦੇ) ਮਨ ਵਿੱਚ ਚਿੰਤਾ (ਟਿਕੀ ਰਹਿੰਦੀ ਹੈ)। (ਜਿਵੇਂ ਸੱਪ ਦੀ) ਖੁੱਡ ਬੰਦ ਕੀਤਿਆਂ ਸੱਪ ਨਹੀਂ ਮਰਦਾ, ਤਿਵੇਂ, ਨਿਗੁਰੇ (ਮਨੁੱਖ ਜੋ) ਕਰਮ ਕਮਾਉਂਦੇ ਹਨ (ਉਨ੍ਹਾਂ ਨਾਲ ਤ੍ਰਿਸ਼ਨਾ ਦੀ ਅੱਗ ਨਹੀਂ ਬੁੱਝਦੀ)। (ਹਾਂ,) ਸਤਿਗੁਰੂ ਦਾਤੇ ਨੂੰ ਸੇਵੀਏ (ਤਾਂ) ਸ਼ਬਦ ਮਨ ਵਿੱਚ ਆ ਕੇ ਵਸ ਜਾਂਦਾ ਹੈ। (ਫਿਰ) ਮਨ ਤੇ ਤਨ ਠੰਢਾ-ਠਾਰ ਹੋ ਜਾਂਦਾ ਹੈ (ਅਤੇ ਗੁਰੂ ਦਾ ਸ਼ਬਦ) ਤ੍ਰਿਸ਼ਨਾ ਦੀ ਅਗਨੀ ਬੁਝਾ ਦਿੰਦਾ ਹੈ। ਜਦੋਂ (ਮਨੁੱਖ ਆਪਣੇ ਮਨ) ਵਿੱਚੋਂ ਹੰਕਾਰ ਦੂਰ ਕਰ ਦੇਂਦਾ ਹੈ ਤਾਂ (ਇਸ ਨੂੰ) ਸੁਖਾਂ ਦੇ ਸਿਰ ਸੁਖ ਭਾਵ ਸਭ ਤੋਂ ਸ੍ਰੇਸ਼ਟ ਸੁਖ (ਪ੍ਰਾਪਤ ਹੋ ਜਾਂਦਾ ਹੈ)। (ਤ੍ਰਿਸ਼ਨਾ ਵਲੋਂ ਉਹ ਮਨੁੱਖ) ਉਦਾਸ ਹੁੰਦਾ ਹੈ ਜਿਹੜਾ ਗੁਰੂ ਦੁਆਰਾ ਸੱਚ ਵਿੱਚ ਲਿਵ ਲਾਈ ਰਖਦਾ ਹੈ। (ਉਸ ਨੂੰ) ਬਿਲਕੁਲ ਚਿੰਤਾ ਨਹੀਂ ਹੁੰਦੀ, (ਉਹ) ਹਰੀ ਦੇ ਨਾਮ ਵਿੱਚ ਪੂਰੀ ਤਰ੍ਹਾਂ ਰਜਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ (ਤ੍ਰਿਸ਼ਨਾ ਦੀ ਅੱਗ ਤੋਂ) ਛੁਟਿਆ ਨਹੀਂ ਜਾ ਸਕਦਾ (ਨਾਮ ਤੋਂ ਸਖਣੇ ਜੀਵ ਆਪ) ਹੰਕਾਰ ਵਿੱਚ ਸੜਦੇ ਹਨ (ਅਤੇ ਹੋਰਨਾਂ ਨੂੰ) ਸਾੜਦੇ (ਰਹਿੰਦੇ ਹਨ) ।੨।

**ਪਉੜੀ ॥-** ਜਿਨ੍ਹਾਂ (ਮਨੁੱਖਾਂ) ਨੇ ਹਰੀ ਦਾ ਨਾਮ ਸਿਮਰਿਆ ਹੈ ਉਨ੍ਹਾਂ ਨੇ ਸਾਰੇ ਸੁਖ ਪਾ ਲਏ ਹਨ। ਉਨ੍ਹਾਂ ਦਾ ਸਾਰਾ (ਮਨੁੱਖਾ) ਜਨਮ ਸਫਲ ਹੈ, ਜਿਨ੍ਹਾਂ ਦੇ (ਮਨ ਵਿੱਚ) ਹਰੀ ਦੇ ਨਾਮ ਦੀ ਭੁੱਖ ਲੱਗੀ ਹੋਈ ਹੈ। ਜਿਨ੍ਹਾਂ (ਜਗਿਆਸੂਆਂ) ਨੇ ਗੁਰੂ ਦੇ ਬਚਨ ਦੁਆਰਾ (ਹਰੀ ਨੂੰ) ਅਰਾਧਿਆ ਹੈ, ਉਨ੍ਹਾਂ ਨੂੰ ਸਾਰੇ ਦੁਖ ਭੁੱਲ ਗਏ ਹਨ। ਉਹ ਗੁਰਸਿੱਖ (ਚੰਗੇ) ਨੇਕ ਸੰਤ ਹਨ ਜਿਨ੍ਹਾਂ ਨੂੰ ਰਤੀ ਭਰ ਭੀ ਪਰਾਈ (ਤਾਤ ਕਰਨ ਦੀ) ਚਿੰਤਾ ਨਹੀਂ ਹੈ। ਉਨ੍ਹਾਂ (ਗੁਰਸਿਖਾਂ ਦਾ) ਗੁਰੂ ਭੀ ਧੰਨਤਾ ਯੋਗ ਹੈ ਜਿਸ ਦੇ ਮੂੰਹ ਨੂੰ ਹਰੀ (ਨਾਮ ਦੇ) ਅੰਮ੍ਰਿਤ ਫਲ ਲਗੇ ਹੋਏ ਹਨ ।੬।

## ਅਰਥ ਭੇਦ ਅਤੇ ਨਿਰਣੈ

**ਤੇ ਸੰਤ ਭਲੇ ਗਰਸਿਖ ਹੈ, ਜਿਨ ਨਾਹੀ ਚਿੰਤ ਪਰਾਈ ਚੁਖਾ ॥**

ਵੱਖ ਵੱਖ ਅਰਥ :

੧- ਸੋ ਗੁਰੂ ਕੇ ਸਿਖ ਭਲੇ ਸੰਤ ਹੈਂ ਜਿਨ ਕੋ ਪਰਾਈ ਚਿੰਤਾ (ਚੁਖਾ) ਥੋੜ੍ਹੀ ਸੀ ਭੀ ਨਹੀਂ।[ਫ. ਸ., ਦਰਪਣ

੨- ਗੁਰੂ ਦੇ ਉਹ ਸੰਤ ਤੇ ਸਿੱਖ ਭਲੇ ਹਨ, ਜਿਨ੍ਹਾਂ ਨੂੰ ਪਰਾਈ ਚਿੰਤਾ ਰੱਤੀ ਭਰ ਵੀ ਨਹੀਂ ਹੈ। [ਸੰ. ਪੋ.

**ਨਿਰਣੈ** : ਨੰਬਰ ੨ ਵਾਲੇ ਅਰਥਾਂ ਤੋਂ ਪਰਤੀਤ ਹੁੰਦਾ ਹੈ ਕਿ ਇਸ ਪੰਕਤੀ ਵਿੱਚ 'ਸੰਤ' ਅਤੇ 'ਸਿਖ' ਦੋ ਪਦ ਵੱਖੋ ਵੱਖਰੇ ਹਨ ਜਦੋਂ ਕਿ ਇਥੇ ਗੁਰਸਿਖਾਂ ਲਈ ਹੀ 'ਸੰਤ' ਪਦ ਦੀ ਵਰਤੋਂ ਕੀਤੀ ਗਈ ਹੈ ਕਿਉਂਕਿ ਅਗਲੀ ਪੰਕਤੀ ਵਿੱਚ "ਧਨੁ ਧੰਨੁ ਤਿਨਾ ਕਾ ਗੁਰੂ ਹੈ, ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ" ਤੋਂ ਇਹ ਭਾਵ ਸਪਸ਼ਟ ਹੋ ਜਾਂਦਾ ਹੈ। 'ਸਿਖਾਂ ਦਾ ਗੁਰੂ' ਇਹ ਸੰਕੇਤ ਗੁਰਬਾਣੀ ਵਿੱਚ ਮਿਲਦਾ ਹੈ, ਪਰ "ਸੰਤਾਂ ਦਾ ਗੁਰੂ" ਇਹ ਸ਼ਬਦਾਵਲੀ ਕਿਤੇ ਨਹੀਂ ਵਰਤੀ ਗਈ ਕਿਉਂਕਿ "ਸੰਤ ਰਾਮੁ ਹੈ ਏਕੋ" ਦਾ ਸਿਧਾਂਤ ਸਾਡੀ ਅਗਵਾਈ ਲਈ ਕਾਫ਼ੀ ਹੈ। ਉਹ ਸਿੱਖ ਸੰਤ ਨਹੀਂ ਹੋ ਸਕਦੇ ਜਿਨ੍ਹਾਂ ਦੇ ਅੰਦਰ ਮੈਂ-ਮੇਰੀ, ਮਾਇਆ ਦੀ ਤ੍ਰਿਸ਼ਨਾ, ਹੋਰ ਕਈ ਪ੍ਰਕਾਰ ਦੀ ਭੁੱਖ ਹੈ ਅਤੇ ਓਹ ਸਾਸ ਗਿਰਾਸ 'ਵਾਹਿਗੁਰੂ' ਨਾਮ ਨਹੀਂ ਸਿਮਰਦੇ। ਜਿਹੜੇ ਸਿੱਖ ਨਾਮ ਵਿੱਚ ਰਤੇ ਹੋਏ, ਗੁਰੂ ਦੀ ਦਸੀ ਰਹਿਤ ਮਰਯਾਦਾ ਅਨੁਸਾਰ ਨਿਰਵਿਕਾਰ ਜੀਵਨ ਬਤੀਤ ਕਰਦੇ ਹਨ ਓਹ ਸਹੀ ਅਰਥਾਂ ਵਿੱਚ 'ਸੰਤ' ਕਹੇ ਜਾ ਸਕਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਬਚਨ ਹਨ:-

**ਏਹੁ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥** [ਪੰਨਾ ੬੧੯

ਸਾਰੀ ਸ੍ਰਿਸ਼ਟੀ ਹੀ ਤ੍ਰਿਸ਼ਨਾ ਵਿੱਚ ਸੜੀ ਹੋਈ ਵਿਲਕ ਰਹੀ ਹੈ। ਹਾਂ, ਜੇ ਇਹ ਸਤਿਗੁਰੂ ਦੇ ਚਰਨ ਪਰਸ ਲਵੇ ਤਾਂ ਠੰਢੀ-ਠਾਰ ਹੋ ਜਾਵੇ।

ਦੂਜੇ ਸਲੋਕ ਰਾਹੀਂ ਦੱਸਿਆ ਹੈ ਕਿ ਭੇਖ ਧਾਰਿਆਂ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ। ਜੀਵ, ਜੇ ਸਤਿਗੁਰ ਨੂੰ ਸੇਵੇ, ਸਿਮਰੇ, ਨਾਮ ਰੂਪੀ **ਸੀਤਲ ਜਲ** ਛਕੇ, ਫਿਰ ਸਦਾ ਲਈ ਤ੍ਰਿਪਤ ਹੋ ਸਕਦਾ ਹੈ। ਗੁਰਬਾਣੀ ਦਾ ਇਹ ਸਿਧਾਂਤ ਹੈ ਕਿ ਤ੍ਰਿਸ਼ਨਾ ਕੇਵਲ ਹਰੀ ਦੇ ਨਾਮ ਨਾਲ ਹੀ ਬੁਝਦੀ ਹੈ, ਹੋਰ ਕਿਸੇ ਢੰਗ ਨਾਲ ਇਸ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ:-

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰ ਬਚਨੀ,**
**ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥** [ਪੰਨਾ ੬੮੨

ਪਉੜੀ ਵਿੱਚ ਨਾਮ ਧਿਆਉਣ ਨਾਲ ਜੋ ਫਲ ਪ੍ਰਾਪਤ ਹੁੰਦੇ ਹਨ ਉਹਨਾਂ ਦੀ ਸੂਚੀ ਦਿੱਤੀ ਹੈ। ਕਈ ਕਟੜਵਾਦੀ, ਗੁਰਸਿੱਖਾਂ ਨਾਲ 'ਸੰਤ' ਪਦ ਦੀ ਵਰਤੋਂ ਬਾਰੇ ਵਿਰੋਧਤਾ ਕਰਦੇ ਹਨ ਪਰ ਇਸ ਪਉੜੀ ਵਿੱਚ "ਤੇ ਸੰਤ ਭਲੇ ਗੁਰਸਿਖ ਹੈ..." ਤੋਂ ਸੇਧ ਲੈਣ ਦੀ ਲੋੜ ਹੈ। ਗੁਰਮਤਿ ਵਿੱਚ ਭੇਖੀ ਤੇ ਪਾਖੰਡੀ ਸੰਤਾਂ, ਸਾਧਾਂ ਲਈ ਕੋਈ ਥਾਂ ਨਹੀਂ ਹੈ। ਹਾਂ "ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ

ਮੀਠਾ ਮਾਨੈ॥'' (ਪੰਨਾ ੩੯੨) ਵਾਲੀ ਰਹਿਣੀ ਦੇ ਅਨੁਕੂਲ ਜੋ ਹੈ ਉਹ ਸਹੀ ਅਰਥਾਂ ਵਿੱਚ 'ਸੰਤ' ਹੈ।

**ਸਲੋਕ ਮ: ੩ ॥ ਕਲਿ ਮਹਿ ਜਮੁ ਜੰਦਾਰੁ ਹੈ, ਹੁਕਮੇ ਕਾਰ ਕਮਾਇ ॥ ਗੁਰਿ ਰਾਖੇ ਸੇ ਉਬਰੇ, ਮਨਮੁਖਾ ਦੇਇ ਸਜਾਇ ॥ ਜਮ ਕਾਲੈ ਵਸਿ ਜਗੁ ਬਾਂਧਿਆ, ਤਿਸ ਦਾ ਫਰੂ ਨ ਕੋਇ ॥ ਜਿਨਿ ਜਮੁ ਕੀਤਾ ਸੋ ਸੇਵੀਐ, ਗੁਰਮੁਖਿ ਦੂਖੁ ਨ ਹੋਇ ॥ ਨਾਨਕ, ਗੁਰਮੁਖਿ ਜਮੁ ਸੇਵਾ ਕਰੇ, ਜਿਨ ਮਨਿ ਸਚਾ ਹੋਇ ॥੧॥ ਮ: ੩ ॥ ਏਹਾ ਕਾਇਆ ਰੋਗ ਭਰੀ, ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥ ਸਤਿਗੁਰੁ ਮਿਲੈ ਤਾ ਨਿਰਮਲ ਹੋਵੈ, ਹਰਿਨਾਮੋ ਮੰਨਿ ਵਸਾਇ ॥ ਨਾਨਕ, ਨਾਮੁ ਧਿਆਇਆ ਸੁਖਦਾਤਾ, ਦੁਖੁ ਵਿਸਰਿਆ ਸਹਜਿ ਸੁਭਾਇ ॥੨॥ ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ, ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥ ਤਿਸੁ ਗੁਰ ਕਉ ਹਉ ਖੰਨੀਐ, ਜਿਨਿ ਮਧੁਸੂਦਨ ਹਰਿ ਨਾਮੁ ਸੁਣਾਇਆ ॥ ਤਿਸੁ ਗੁਰ ਕਉ ਹਉ ਵਾਰਣੈ, ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥ ਤਿਸੁ ਸਤਿਗੁਰ ਕਉ ਵਡ ਪੁੰਨੁ ਹੈ, ਜਿਨਿ ਅਵਗਣ ਕਟਿ, ਗੁਣੀ ਸਮਝਾਇਆ ॥ ਸੋ ਸਤਿਗੁਰੁ ਤਿਨ ਕਉ ਭੇਟਿਆ, ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥**

**ਪਦ ਅਰਥ** : ਕਲਿ ਮਹਿ-ਕਲਜੁਗ ਵਿੱਚ। ਜੰਦਾਰੁ-**ਜ਼ਾਲਮ** ਅਵੈੜਾ। ਫਰੂ-ਫੜਨ ਵਾਲਾ, ਰਾਖਾ। ਸਹਜਿ ਸੁਭਾਇ-ਸੁਭਾਵਿਕ ਹੀ।

**ਅਰਥ** : ਕਲਜੁਗ ਵਿੱਚ ਜਮ ਜ਼ਾਲਮ ਹੈ (ਪਰ ਉਹ ਰੱਬੀ) ਹੁਕਮ ਵਿੱਚ ਹੀ (ਸਾਰੀ) ਕਾਰ ਕਰਦਾ ਹੈ। (ਜੋ ਜੀਵ) ਗੁਰੂ ਨੇ ਰਖੇ ਹਨ ਉਹੀਅ(ਜਮ ਦੀ ਮਾਰ ਤੋਂ) ਬਚੇ ਹਨ, (ਬਾਕੀ) ਮਨਮੁਖਾਂ ਨੂੰ (ਇਹ) ਸਜ਼ਾ ਦੇਂਦਾ ਹੈ। ਜਮਕਾਲ ਨੇ ਜਗਤ ਨੂੰ (ਆਪਣੇ) ਵਸ ਵਿੱਚ ਬੱਧਾ ਹੋਇਆ ਹੈ, (ਇਸ ਲਈ) ਉਸ (ਮਨਮੁਖ) ਦਾ ਰਾਖਾ ਕੋਈ ਨਹੀਂ (ਬਣਦਾ)। ਜਿਸ (ਵਾਹਿਗੁਰੂ) ਨੇ ਜਮ (ਪੈਦਾ) ਕੀਤਾ ਹੈ ਉਸ (ਵਾਹਿਗੁਰੂ) ਨੂੰ ਸੇਵਣਾ ਚਾਹੀਦਾ ਹੈ, ਜੋ ਗੁਰੂ ਅਨੁਸਾਰੀ ਹੈ (ਉਸ ਨੂੰ ਜਮ ਦਾ ਕੋਈ) ਦੁਖ ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਮਨ ਵਿੱਚ ਸੱਚਾ (ਪ੍ਰਭੂ) ਹੁੰਦਾ ਹੈ ਉਨ੍ਹਾਂ ਗੁਰਮੁਖਾਂ ਦੀ ਜਮ (ਭੀ) ਸੇਵਾ ਕਰਦਾ ਹੈ ।੧।

**ਮ: ੩ ॥**- ਇਹ ਕਾਇਆ (ਹਉਮੈ ਦੇ) ਰੋਗ ਨਾਲ ਭਰੀ ਹੋਈ ਹੈ (ਗੁਰੂ ਦੇ) ਸ਼ਬਦ ਤੋਂ ਬਿਨਾ ਹਉਮੈ ਰੋਗ ਰੂਪੀ ਦੁਖ ਦੂਰ ਨਹੀਂ ਹੁੰਦਾ। (ਜੇ) ਸਤਿਗੁਰੂ ਮਿਲ ਪਵੇ ਤਾਂ ਮਨ ਪਵਿੱਤਰ ਹੋ ਜਾਂਦਾ ਹੈ (ਅਤੇ ਉਹ) ਹਰੀ ਦਾ ਨਾਮ(ਜੀਵ ਦੇ)ਮਨ ਵਿੱਚ ਵਸਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਸੁਖ ਦੇਣ ਵਾਲਾ ਨਾਮ ਸਿਮਰਿਆ ਹੈ (ਉਨ੍ਹਾਂ ਨੂੰ)ਸਹਜ ਸੁਭਾਵਕ ਹੀ ਦੁੱਖ ਭੁੱਲ ਗਿਆ ਹੈ।੨।

**ਪਉੜੀ** ॥- ਜਿਸ (ਗੁਰੂ) ਨੇ ਜਗਜੀਵਨ (ਪਰਮੇਸ਼ਰ ਨੂੰ ਜਪਣ ਦਾ ਮੈਨੂੰ) ਉਪਦੇਸ਼ ਦਿੱਤਾ ਮੈਂ ਉਸ ਗੁਰੂ ਤੋਂ ਸਦਾ ਘੋਲੀ ਜਾਂਦਾ ਹਾਂ। ਉਸ ਗੁਰੂ ਤੋਂ ਮੈਂ ਕੁਰਬਾਨ ਜਾਂਦਾ ਹਾਂ ਜਿਸ ਨੇ (ਮੈਨੂੰ) ਹਰੀ ਦਾ ਮਧੁਸੂਦਨ ਨਾਮ ਸੁਣਾਇਆ ਹੈ। ਉਸ ਗੁਰੂ ਤੋਂ ਮੈਂ ਵਾਰਨੇ ਜਾਂਦਾ ਹਾਂ ਜਿਸ ਨੇ ਹਉਮੈ ਦਾ ਜ਼ਹਿਰ (ਦ੍ਵੈਤ ਅਤੇ ਹੋਰ ਵਿਸ਼ੇ ਵਿਕਾਰਾਂ ਦਾ) ਸਾਰਾ ਰੋਗ ਦੂਰ ਕਰ ਦਿੱਤਾ ਹੈ। ਉਸ ਗੁਰੂ ਦਾ (ਸਾਡੇ) ਲਈ ਵੱਡਾ ਪੁੰਨ

ਹੈ ਜਿਸ ਨੇ (ਸਾਡੇ) ਅਵਗੁਣ ਕੱਟ ਕੇ ਗੁਣਾਂ ਵਾਲੇ ਦਾਤੇ (ਅਕਾਲ ਪੁਰਖ ਦਾ ਭੇਦ ਸਾਨੂੰ) ਸਮਝਾਇਆ ਹੈ (ਭਾਵ ਸੋਝੀ ਕਰਾਈ) ਹੈ। (ਹੇ ਭਾਈ!) ਉਹ ਸਤਿਗੁਰੂ ਉਨ੍ਹਾਂ ਨੂੰ ਹੀ ਮਿਲਿਆ ਹੈ ਜਿਨ੍ਹਾਂ ਦੇ ਮੂੰਹ ਮੱਥੇ ਉਤੇ ਧੁਰ ਤੋਂ (ਪਰਮੇਸ਼ਰ ਨੇ) ਭਾਗ ਲਿਖ ਕੇ ਪਾਇਆ ਹੈ ।੭।

## ਸਾਰੰਸ਼ ਅਤੇ ਸਿਧਾਂਤ

ਜੋ ਮਨੁੱਖ ਨਾਮ ਨਹੀਂ ਜਪਦੇ ਓਹ ਜਮ ਦੇ ਦੰਡ ਤੋਂ ਨਹੀਂ ਬਚ ਸਕਦੇ। ਪਰ ਜਿਹੜੇ ਮਨੁੱਖ ਭਜਨੀਕ ਹਨ, ਉਹਨਾਂ ਦੀ ਜਮ ਸੇਵਾ ਕਰਦਾ ਹੈ। ਦੂਜੇ ਸਲੋਕ ਵਿੱਚ ਕਾਇਆ ਦੇ ਮੈਲੇਪਨ ਦਾ ਮੂਲ ਹਉਮੈ ਦਸੀ ਹੈ ਅਤੇ ਇਸ ਦੀ ਨਵਿਰਤੀ ਨਾਮ ਨਾਲ ਹੁੰਦੀ ਹੈ ।

ਪਉੜੀ ਵਿੱਚ ਸਤਿਗੁਰੂ ਦਾ ਜਸ ਦਰਜ ਹੈ। ਪਰ ਸਤਿਗੁਰੂ ਦਾ ਮਿਲਾਪ ਕੇਵਲ ਉਹਨਾਂ ਨੂੰ ਹੋਇਆ ਹੈ ਜਿਨ੍ਹਾਂ ਦੇ ਮੱਥੇ ਤੇ ਕਰਤਾ ਪੁਰਖ ਜੀ ਨੇ ਧੁਰੋਂ ਭਾਗ ਲਿਖ ਦਿੱਤਾ ਹੈ ।

**ਸਲੋਕ ਮ: ੩ ॥ ਭਗਤਿ ਕਰਹਿ ਮਰਜੀਵੜੇ, ਗੁਰਮੁਖਿ ਭਗਤਿ ਸਦਾ ਹੋਇ ॥ ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ, ਮੇਟਿ ਨ ਸਕੈ ਕੋਇ ॥ ਗੁਣ ਨਿਧਾਨੁ ਮਨਿ ਪਾਇਆ, ਏਕੋ ਸਚਾ ਸੋਇ ॥ ਨਾਨਕ, ਗੁਰਮੁਖਿ ਮਿਲਿ ਰਹੇ, ਫਿਰਿ ਵਿਛੋੜਾ ਕਦੇ ਨ ਹੋਇ ॥੧॥ ਮ: ੩ ॥ ਸਤਿਗੁਰ ਕੀ ਸੇਵ ਨ ਕੀਨੀਆ, ਕਿਆ ਓਹੁ ਕਰੇ ਵੀਚਾਰੁ ॥ ਸਬਦੈ ਸਾਰ ਨ ਜਾਣਈ, ਬਿਖੁ ਭੂਲਾ ਗਾਵਾਰੁ ॥ ਅਗਿਆਨੀ ਅੰਧੁ ਬਹੁ ਕਰਮ ਕਮਾਵੈ, ਦੂਜੈ ਭਾਇ ਪਿਆਰੁ ॥ ਅਣਹੋਦਾ ਆਪੁ ਗਣਾਇਦੇ, ਜਮੁ ਮਾਰਿ ਕਰੇ ਤਿਨ ਖੁਆਰ ॥ ਨਾਨਕ, ਕਿਸ ਨੋ ਆਖੀਐ, ਜਾ ਆਪੇ ਬਖਸਣਹਾਰੁ ॥੨॥ ਪਉੜੀ ॥ ਤੂ ਕਰਤਾ ਸਭੁ ਕਿਛੁ ਜਾਣਦਾ, ਸਭਿ ਜੀਅ ਤੁਮਾਰੇ ॥ ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ, ਕਿਆ ਜੰਤ ਵਿਚਾਰੇ ॥ ਤੂ ਕਰਣ ਕਾਰਣ ਸਮਰਥੁ ਹੈ, ਸਚੁ ਸਿਰਜਣਹਾਰੇ ॥ ਜਿਸ ਤੂ ਮੇਲਹਿ ਪਿਆਰਿਆ, ਸੋ ਤੁਧੁ ਮਿਲੈ, ਗੁਰਮੁਖਿ ਵੀਚਾਰੇ ॥ ਹਉ ਬਲਿਹਾਰੀ ਸਤਿਗੁਰ ਆਪਣੇ, ਜਿਨਿ ਮੇਰਾ ਹਰਿ ਅਲਖੁ ਲਖਾਰੇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਗਣਾਇੰਦੇ, ਜਾਂ, ਲੈਹਿਂ, ਹੈਂ, ਮੇਲਹਿਂ ।

**ਪਦ ਅਰਥ** : ਮਰਜੀਵੜੇ-ਦੇਹ ਅਭਿਮਾਨ ਤਿਆਗ ਕੇ ਆਤਮ ਜੀਵਨ ਪ੍ਰਾਪਤ ਕਰਨ ਵਾਲੇ। (ਨੋਟ- ਇਹ ਸ਼ਬਦ 'ਮਰਿਜੀਵੜੇ' ਰੂਪ ਵਿੱਚ ਕਈਆਂ ਨੇ ਅੰਕਿਤ ਕੀਤਾ ਹੈ ਪਰ ਹੱਥ ਲਿਖਤੀ ਸਰੂਪਾਂ ਵਿੱਚ 'ਮਰਜੀਵੜੇ' ਵੀ ਉਪਲਬਧ ਹੈ ਜੋ ਵਿਆਕਰਣ ਅਨੁਸਾਰ ਸ਼ੁੱਧ ਸਰੂਪ ਹੈ)। ਨ ਕੀਨੀਆ-ਨਹੀਂ ਕੀਤੀ। ਸਾਰ-ਕਦਰ। ਗਾਵਾਰੁ-ਮੂਰਖ। ਅੰਧੁ-ਅੰਨ੍ਹਾ। ਅਣਹੋਦਾ-ਕਿਸੇ ਪਦਾਰਥ ਦੇ ਹੋਣ ਤੋਂ ਬਿਨਾ। ਆਪੁ ਗਣਾਇਦੇ-ਆਪਾ ਜਣਾਉਂਦੇ ਹਨ। ਮੇਲਿ ਲੈਹਿ-ਮੇਲ ਲੈਂਦਾ ਹੈ। ਹੈ-ਹੈਂ। ਅਲਖੁ-ਨਾ ਲਖਿਆ ਜਾਣ ਵਾਲਾ। ਲਖਾਰੇ-ਲਖਾਇਆ, ਜਣਾ ਦਿੱਤਾ ਹੈ।

**ਅਰਥ** : (ਵਾਹਿਗੁਰੂ ਜੀ ਦੀ) ਭਗਤੀ ਮਰਜੀਵੜੇ (ਸਿਖ ਹੀ) ਕਰਦੇ ਹਨ ਗੁਰੂਦੁਆਰਾ (ਉਨ੍ਹਾਂ ਦੀ) ਭਗਤੀ ਸਦਾ (ਪਰਵਾਨ)ਹੁੰਦੀ ਹੈ। ਉਨ੍ਹਾਂ ਨੂੰ ਧੁਰ ਤੋਂ (ਪ੍ਰਭੂ ਨੇ) ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਹੈ। (ਜਿਸ ਨੂੰ) ਕੋਈ (ਮਨੁੱਖ) ਮੇਟ ਨਹੀਂ ਸਕਦਾ। ਉਹ ਇਕੋ ਸੱਚਾ (ਪ੍ਰਭੂ ਜੋ) ਗੁਣਾਂ ਦਾ ਖਜ਼ਾਨਾ ਹੈ ਉਨ੍ਹਾਂ ਨੇ ਆਪਣੇ ਮਨ ਵਿਚੋਂ ਹੀ ਪਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰੂ ਦੁਆਰਾ ਮਿਲ ਰਹੇ ਹਨ (ਉਨ੍ਹਾਂ ਦਾ ਫਿਰ ਕਦੇ ਵੀ ਪ੍ਰਭੂ ਨਾਲੋਂ) ਵਿਛੋੜਾ ਨਹੀਂ ਹੁੰਦਾ ।੧।

**ਮ: ੩॥-** (ਜਿਸ ਮਨੁੱਖ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਓਹ (ਹੋਰ) ਕੀ ਵੀਚਾਰ ਕਰੇਗਾ? (ਉਹ ਗੁਰੂ ਦੇ) ਸ਼ਬਦ ਦੀ ਕਦਰ ਨਹੀਂ ਜਾਣਦਾ (ਕਿਉਂਕਿ ਉਹ) ਮੂਰਖ (ਮਾਇਆ ਰੂਪੀ) ਜ਼ਹਿਰ ਨੂੰ ਵੇਖ ਕੇ ਭੁਲਾ ਹੋਇਆ ਹੈ। (ਉਹ) ਅਗਿਆਨੀ, ਅੰਨ੍ਹਾ ਬਹੁਤੇ ਕਰਮ ਕਾਂਡ ਕਰਦਾ ਹੈ (ਕਿਉਂਕਿ ਉਸ ਦਾ) ਦ੍ਵੈਤ ਭਾਵਨਾ ਵਿੱਚ ਪਿਆਰ ਹੈ। (ਜੋ ਗੁਣ) ਨਾ ਹੁੰਦੇ ਹੋਏ (ਐਵੇ ਹੀ ਆਪਣੇ) ਆਪ ਨੂੰ (ਵੱਡਾ) ਜਤਲਾਉਂਦੇ ਹਨ, ਉਨ੍ਹਾਂ ਨੂੰ ਜਮ ਮਾਰ ਕੇ ਖ਼ੁਆਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਸ ਨੂੰ ਕੀ ਆਖੀਏ ਜਦੋਂ (ਕਿ ਪ੍ਰਭੂ) ਆਪ ਹੀ ਬਖ਼ਸ਼ਣਹਾਰ ਹੈ (ਭਾਵ ਪ੍ਰਭੂ ਆਪ ਹੀ ਕੁਮਾਰਗ ਤੇ ਸੁਮਾਰਗ ਉਤੇ ਪਾਉਣ ਵਾਲਾ ਹੈ)।੨।

**ਪਉੜੀ** ॥- ਹੇ ਕਰਤਾ (ਪੁਰਖ!) ਤੂੰ (ਜੀਆਂ ਬਾਰੇ) ਸਭ ਕੁਝ ਜਾਣਦਾ ਹੈਂ (ਕਿਉਂਕਿ) ਸਾਰੇ ਤੇਰੇ (ਬਣਾਏ ਹੋਏ ਹਨ)। ਜਿਸ ਨੂੰ ਤੂੰ ਚਾਹੇਂ ਉਸ ਨੂੰ ਤੂੰ (ਆਪਣੇ ਨਾਲ) ਮੇਲ ਲੈਂਦਾ ਹੈ (ਇਨ੍ਹਾਂ) ਵਿਚਾਰੇ ਜੰਤਾਂ ਦੇ (ਵਸ ਵਿੱਚ) ਕੀ ਹੈ? ਹੇ ਸੱਚ ਸਰੂਪ ਸਿਰਜਣ ਵਾਲੇ! ਤੂੰ (ਸਭ) ਕਾਰਣਾਂ ਦੇ ਕਰਨ ਨੂੰ ਸਮਰਥ ਹੈਂ। ਹੇ ਪਿਆਰੇ (ਪ੍ਰਭੂ!) ਗੁਰਮੁਖ (ਜੀਉੜੇ) ਨੇ (ਇਹ) ਵੀਚਾਰਿਆ ਹੈ ਕਿ ਜਿਸ ਨੂੰ ਤੂੰ ਮੇਲ ਲੈਂਦਾ ਹੈਂ ਉਹ ਹੀ ਤੈਨੂੰ ਮਿਲਦਾ ਹੈ। ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ ਜਿਸ ਨੇ ਮੇਰਾ ਨਾ ਲਖਿਆ ਜਾਣ ਵਾਲਾ ਪਰਮੇਸ਼ਰ (ਮੈਨੂੰ) ਮਿਲਾ ਦਿੱਤਾ ਹੈ ।੮।

## ਸਾਰੰਸ਼ ਅਤੇ ਸਿਧਾਂਤ

ਭਗਤੀ ਕਰਨੀ ਬਹੁਤੀ ਔਖੀ ਹੈ ਇਹ ਮਰਜੀਵੜਿਆਂ ਦਾ ਕੰਮ ਹੈ। ਇਸ ਲਈ ਗੁਰਬਾਣੀ ਵਿੱਚ ''ਆਖਣੁ ਅਉਖਾ ਸਾਚਾ ਨਾਉ'' ਲਿਖਿਆ ਹੈ। ਪਰ ਮਰਜੀਵੜਿਆਂ ਨੂੰ ਨਾਮ ਜਪਣ ਦੀ ਦਾਤਿ ਧੁਰੋਂ ਪ੍ਰਾਪਤ ਹੁੰਦੀ ਹੈ। ਦੂਜੇ ਸਲੋਕ ਵਿੱਚ ਮਾਇਆ ਵਿੱਚ ਖਚਿਤ ਹੋਏ ਮੂਰਖਾਂ ਦੀ ਗੱਲ ਕੀਤੀ ਹੈ, ਜੋ ਬਿਨਾ ਗੁਣਾਂ ਤੋਂ ਹੀ ਆਪਣੇ ਆਪ ਨੂੰ ਵੱਡਾ ਜਣਾਉਂਦੇ ਹਨ। ਉਹਨਾਂ ਦੀ 'ਅਣਹੋਦਾ ਨਾਉ ਧਰਾਇਆ' ਵਾਲੀ ਹਾਲਤ ਹੁੰਦੀ ਹੈ।

ਪਉੜੀ ਵਿਚ ਕਰਤਾ ਪੁਰਖ ਜੀ ਪਾਸ ਸਭ ਜੀਆਂ ਲਈ ਅਰਦਾਸ ਕੀਤੀ ਹੈ ਕਿ ਵਾਹਿਗੁਰੂ ਜੀ! ਤੁਸੀਂ ਕਰਣ ਕਾਰਣ ਸਮਰਥ ਹੋ। ਜਿਹੜਾ ਤੁਹਾਨੂੰ ਭਾਉਂਦਾ ਹੈ ਉਸ ਨੂੰ ਤੁਸੀਂ ਬਖਸ਼ ਕੇ ਆਪਣੇ ਨਾਲ ਮੇਲ ਲੈਂਦੇ ਹੋ। ਤੁਹਾਡੀ ਅਕਥ ਕਥਾ ਨੂੰ ਗੁਰੂ ਦੀ ਕਿਰਪਾ ਤੋਂ ਬਿਨਾ ਕੋਈ ਨਹੀਂ ਜਾਣ ਸਕਦਾ।

**ਸਲੋਕ ਮ: ੩ ॥ ਰਤਨਾ ਪਾਰਖੁ ਜੋ ਹੋਵੈ, ਸੁ ਰਤਨਾ ਕਰੇ ਵੀਚਾਰੁ ॥ ਰਤਨਾ ਸਾਰ ਨ ਜਾਣਈ, ਅਗਿਆਨੀ ਅੰਧੁ ਅੰਧਾਰੁ ॥ ਰਤਨੁ ਗੁਰੂ ਕਾ ਸਬਦੁ ਹੈ, ਬੂਝੈ ਬੂਝਣਹਾਰੁ ॥**

**ਮੂਰਖ ਆਪੁ ਗਣਾਇਦੇ, ਮਰਿ ਜੰਮਹਿ ਹੋਇ ਖੁਆਰੁ ॥ ਨਾਨਕ, ਰਤਨਾ ਸੋ ਲਹੈ, ਜਿਸੁ ਗੁਰਮੁਖਿ ਲਗੈ ਪਿਆਰੁ ॥ ਸਦਾ ਸਦਾ ਨਾਮੁ ਉਚਰੈ, ਹਰਿਨਾਮੋ ਨਿਤ ਬਿਉਹਾਰੁ ॥ ਕ੍ਰਿਪਾ ਕਰੇ ਜੇ ਆਪਣੀ, ਤਾ ਹਰਿ ਰਖਾ ਉਰਧਾਰਿ ॥੧॥ ਮ: ੩ ॥ ਸਤਿਗੁਰ ਕੀ ਸੇਵ ਨ ਕੀਨੀਆ, ਹਰਿਨਾਮਿ ਨ ਲਗੋ ਪਿਆਰੁ ॥ ਮਤ ਤੁਮ ਜਾਣਹੁ ਓਇ ਜੀਵਦੇ, ਓਇ ਆਪਿ ਮਾਰੇ ਕਰਤਾਰਿ ॥ ਹਉਮੈ ਵਡਾ ਰੋਗੁ ਹੈ, ਭਾਇ ਦੂਜੈ ਕਰਮ ਕਮਾਇ ॥ ਨਾਨਕ, ਮਨਮੁਖਿ ਜੀਵਦਿਆ ਮੁਏ, ਹਰਿ ਵਿਸਰਿਆ ਦੁਖੁ ਪਾਇ ॥੨॥ ਪਉੜੀ ॥ ਜਿਸ ਅੰਤਰੁ ਹਿਰਦਾ ਸੁਧੁ ਹੈ, ਤਿਸੁ ਜਨ ਕਉ ਸਭਿ ਨਮਸਕਾਰੀ ॥ ਜਿਸੁ ਅੰਦਰਿ ਨਾਮੁ ਨਿਧਾਨੁ ਹੈ, ਤਿਸੁ ਜਨ ਕਉ ਹਉ ਬਲਿਹਾਰੀ ॥ ਜਿਸੁ ਅੰਦਰਿ ਬੁਧਿ ਬਿਬੇਕੁ ਹੈ, ਹਰਿਨਾਮੁ ਮੁਰਾਰੀ ॥ ਸੋ ਸਤਿਗੁਰੁ ਸਭਨਾ ਕਾ ਮਿਤੁ ਹੈ, ਸਭ ਤਿਸਹਿ ਪਿਆਰੀ ॥ ਸਭੁ ਆਤਮਰਾਮੁ ਪਸਾਰਿਆ, ਗੁਰ ਬੁਧਿ ਬੀਚਾਰੀ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਣਾਇੰਦੇ, ਜੰਮਹਿੰ, ਰਖਾਂ, ਜੀਂਵਦੇ, ਜੀਂਵਦਿਆਂ।

**ਪਾਠੰਤਰ :** 'ਹਰਿਨਾਮੁ' ਸਰੂਪ ਨਾਲ ਇਥੇ ਕੋਈ ਅਰਥ ਨਹੀਂ ਬਣਦਾ 'ਹਰਿ ਨਾਮਿ' ਸਰੂਪ ਠੀਕ ਜਾਪਦਾ ਹੈ ।

**ਪਦ ਅਰਥ :** ਪਾਰਖੁ-ਪਾਰਖੂ। ਸਾਰ-ਕਦਰ। ਬਿਉਹਾਰ-ਵਾਪਾਰ। ਅੰਤਰੁ-ਅੰਦਰਲਾ। ਨਿਧਾਨੁ-ਖ਼ਜ਼ਾਨਾ। ਬੁਧਿ ਬਿਬੇਕੁ-ਯਥਾਰਥ ਗਿਆਨ। ਤਿਸਹਿ-ਉਸ ਨੂੰ। ਗੁਰ ਬੁਧਿ-ਗੁਰੂ ਦੀ (ਬਖ਼ਸ਼ੀ) ਬੁੱਧੀ ਦੁਆਰਾ।

**ਅਰਥ :** ਜੋ (ਮਨੁੱਖ) ਰਤਨਾਂ ਦਾ ਪਾਰਖੂ ਹੁੰਦਾ ਹੈ, ਓਹੀ ਰਤਨਾਂ ਦੀ ਵੀਚਾਰ (ਅਥਵਾ ਕਦਰ) ਕਰਦਾ ਹੈ। (ਜੋ) ਅੰਨ੍ਹਾਂ ਤੇ ਅਗਿਆਨੀ ਹੈ (ਉਹ) ਰਤਨਾਂ ਦੀ ਕਦਰ ਨਹੀਂ ਜਾਣਦਾ। ਗੁਰੂ ਦਾ ਸ਼ਬਦ (ਅਮੋਲਕ) ਰਤਨ ਹੈ ਪਰ ਇਸ ਨੂੰ ਕੋਈ ਸੂਝਵਾਨ ਹੀ ਸਮਝਦਾ ਹੈ। ਮੂਰਖ (ਬੰਦੇ ਆਪਣੇ) ਆਪ ਨੂੰ (ਵੱਡਾ ਸੂਝਵਾਨ) ਸਦਾਉਂਦੇ ਹਨ (ਪਰ ਉਹ) ਖ਼ੁਆਰ ਹੋ ਕੇ ਮਰਦੇ ਜੰਮਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰਤਨਾ ਨੂੰ (ਉਹ ਮਨੁੱਖ) ਪ੍ਰਾਪਤ ਕਰਦਾ ਹੈ ਜਿਸ ਦਾ ਗੁਰੂ ਦੁਆਰਾ (ਪ੍ਰਭੂ ਨਾਲ) ਪਿਆਰ ਲੱਗਾ ਹੈ (ਅਤੇ) ਹਰਿਨਾਮ (ਜਪਣਾ ਹੀ ਉਸ ਦਾ) ਨਿਤ ਦਾ ਵਿਉਹਾਰ ਹੈ। (ਹੇ ਭਾਈ!) ਜੇ (ਪ੍ਰਭੂ) ਆਪਣੀ ਕਿਰਪਾ ਕਰੇ ਤਾਂ (ਮੈਂ ਭੀ) ਹਰਿ (ਨਾਮ) ਨੂੰ ਹਿਰਦੇ ਵਿੱਚ ਧਾਰਨ ਕਰਕੇ ਰਖਾਂ ।੧।

**ਮ:੩॥-** (ਹੇ ਭਾਈ!) ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, (ਜਿਨ੍ਹਾਂ ਦਾ) ਹਰੀ ਦੇ ਨਾਮ ਵਿੱਚ ਪਿਆਰ ਨਹੀਂ ਲੱਗਾ ਤੁਸੀਂ ਉਨ੍ਹਾਂ ਨੂੰ ਜੀਉਂਦੇ ਹੋਏ ਨ ਸਮਝੋ, ਓਹ ਤਾਂ ਕਰਤਾਰ ਨੇ ਆਪ ਮਾਰ ਦਿੱਤੇ ਹਨ। ਦ੍ਵੈਤ-ਭਾਵ ਵਿੱਚ ਕਰਮ ਕਰਨ ਕਰਕੇ (ਮਨਮੁਖਾਂ ਨੂੰ) ਹਉਮੈ ਦਾ ਵੱਡਾ ਰੋਗ (ਲੱਗਾ ਹੋਇਆ

ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ ਜੀਊਂਦਿਆਂ ਹੀ ਮੋਏ ਹੋਏ ਹਨ । (ਕਿਉਂਕਿ ਉਨ੍ਹਾਂ ਨੂੰ) ਹਰੀ ਵਿਸਰ ਗਿਆ ਹੈ (ਜਿਸ ਕਰਕੇ ਉਨ੍ਹਾਂ ਨੇ) ਦੁਖ ਪਾਇਆ ਹੈ ।੨।

**ਪਉੜੀ** : (ਹੇ ਭਾਈ!) ਜਿਸ ਦਾ ਅੰਦਰਲਾ ਹਿਰਦਾ ਸ਼ੁੱਧ (ਪਵਿੱਤਰ) ਹੈ, ਉਸ (ਪ੍ਰਭੂ ਦੇ) ਦਾਸ ਨੂੰ ਸਾਰੇ (ਜੀਵ) ਨਮਸਕਾਰ ਕਰਦੇ ਹਨ । ਜਿਸ ਦੇ ਹਿਰਦੇ ਅੰਦਰ ਨਾਮ ਰੂਪੀ ਖ਼ਜ਼ਾਨਾ ਹੈ, ਉਸ (ਪ੍ਰਭੂ ਦੇ) ਸੇਵਕ ਤੋਂ ਮੈਂ ਸਦਕੇ ਹਾਂ । ਜਿਸ ਦੇ (ਹਿਰਦੇ)ਅੰਦਰ ਯਥਾਰਥ ਗਿਆਨ ਵਾਲੀ ਬੁੱਧੀ ਹੈ (ਉਸ ਦੇ ਅੰਦਰ) ਮੁਰਾਰੀ ਹਰੀ ਦਾ ਨਾਮ ਵਸਦਾ ਹੈ । ਸਤਿਗੁਰੂ ਸਭਨਾਂ ਦਾ ਮਿੱਤਰ ਹੈ ਸਾਰੀ (ਸ੍ਰਿਸ਼ਟੀ ਉਸ ਨੂੰ) ਪਿਆਰੀ ਲਗਦੀ ਹੈ । ਗੁਰੂ ਦੀ (ਬਖ਼ਸ਼ੀ ਹੋਈ) ਬੁਧੀ ਦੁਆਰਾ (ਜਦੋਂ) ਵੀਚਾਰ ਕੀਤੀ (ਤਾਂ ਸਮਝ ਆਈ ਕਿ) ਸਭ ਆਤਮ-ਰਾਮ (ਵਾਹਿਗੁਰੂ ਹੀ ਆਪ ਵਿਆਪਕ ਹੈ ਅਤੇ ਉਸ ਨੇ ਆਪ ਹੀ ਸਾਰਾ ਪਸਾਰਾ) ਪਸਾਰਿਆ ਹੋਇਆ ਹੈ ।੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ''ਰਤਨੁ ਗੁਰੂ ਕਾ ਸਬਦੁ ਹੈ, ਬੁਝੈ ਬੂਝਣਹਾਰੁ'' ਦੱਸਿਆ ਹੈ। ਪਰ ਜਿਨ੍ਹਾਂ ਮਨੁੱਖਾਂ ਦਾ ਗੁਰੂ ਨਾਲ ਪਿਆਰ ਪੈਂਦਾ ਹੈ, ਸ਼ਬਦ ਰਤਨ ਭੀ ਉਨ੍ਹਾਂ ਨੂੰ ਹੀ ਮਿਲਦਾ ਹੈ। ਦੂਜੇ ਸਲੋਕ ਵਿੱਚ ਸਤਿਗੁਰੂ ਦੀ ਸੇਵਾ ਨਾ ਕਰਨ ਵਾਲੇ ਮੂਰਖਾਂ ਦੀ ਹਾਲਤ ਦਸੀ ਹੈ:-

**ਮਤ ਤੁਮ ਜਾਣਹੁ ਓਇ ਜੀਵਦੇ, ਓਇ ਆਪਿ ਮਾਰੇ ਕਰਤਾਰਿ ॥**

ਪਉੜੀ ਵਿੱਚ ਅੱਠੇ ਪਹਿਰ ਨਾਮ ਜਪਣ ਵਾਲੇ ਜਨ ਦੀ ਵਡਿਆਈ ਕੀਤੀ ਹੈ। ਗੁਰਦੇਵ ਸਭਨਾਂ ਦਾ ਭਲਾ ਮੰਗਦੇ ਹਨ। ਆਪ ਜੀ ਨੇ ਸਰਬਤ ਦੇ ਭਲੇ ਦਾ ਜੋ ਸਬਕ ਪੜ੍ਹਾਇਆ ਹੈ ਉਸ ਨੂੰ ਸਿੱਖ ਧਰਮ ਦੇ ਅਨੁਆਈ ਹਰ ਰੋਜ਼ ਅਰਦਾਸਿ ਰਾਹੀਂ ਦੁਹਰਾਉਂਦੇ ਹਨ:-

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ॥**

**ਸਲੋਕ ਮ: ੩ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ, ਵਿਚਿ ਹਉਮੈ ਕਰਮ ਕਮਾਹਿ ॥ ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ, ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ, ਨਾਮੁ ਨ ਵਸੈ ਮਨ ਮਾਹਿ ॥ ਨਾਨਕ, ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ, ਮੁਹਿ ਕਾਲੈ ਉਠਿ ਜਾਹਿ ॥੧॥ ਮਹਲਾ ੧ ॥ ਜਾਲਉ ਐਸੀ ਰੀਤਿ, ਜਿਤੁ ਮੈ ਪਿਆਰਾ ਵੀਸਰੈ ॥ ਨਾਨਕ, ਸਾਈ ਭਲੀ ਪਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ ॥ ੨ ॥ ਪਉੜੀ ॥ ਹਰਿ ਇਕੋ ਦਾਤਾ ਸੇਵੀਐ, ਹਰਿ ਇਕੁ ਧਿਆਈਐ ॥ ਹਰਿ ਇਕੋ ਦਾਤਾ ਮੰਗੀਐ, ਮਨਚਿੰਦਿਆ ਪਾਈਐ ॥ ਜੇ ਦੂਜੈ ਪਾਸਹੁ ਮੰਗੀਐ, ਤਾ ਲਾਜ ਮਰਾਈਐ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ, ਤਿਸੁ ਜਨ ਕੀ ਸਭ ਭੁਖ ਗਵਾਈਐ ॥ ਨਾਨਕੁ ਤਿਨ ਵਿਟਹੁ ਵਾਰਿਆ, ਜਿਨ ਅਨਦਿਨੁ ਹਿਰਦੈ ਹਰਿਨਾਮੁ ਧਿਆਈਐ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਮਾਹਿੰ, ਪਾਵਹੀਂ, ਜੰਮਹਿੰ, ਆਵਹਿੰ, ਜਾਹਿੰ, ਮਾਹਿੰ, ਮੁਹਿੰ, ਜਾਲਉਂ, ਮੈਂ, ਪਾਸਹੁੰ, ਤਾਂ, ਵਿਟਹੁੰ ।

**ਪਦ ਅਰਥ** : ਕਮਾਹਿ-ਕਮਾਉਂਦੇ ਹਨ। ਠਉਰ-ਟਿਕਾਣਾ। ਨ ਪਾਵਹੀ-ਨਹੀਂ ਪਾਉਂਦੇ। ਮੁਹਿ ਕਾਲੈ-ਕਾਲੇ ਮੂੰਹ ਨਾਲ। ਜਾਲਉ-ਮੈਂ ਸਾੜ ਦਿਆਂ। ਰੀਤਿ-ਰਸਮ। ਜਿਤੁ-ਜਿਸ ਨਾਲ। ਮੈ-ਮੈਨੂੰ।

**ਅਰਥ** : (ਹੇ ਭਾਈ!) ਸਤਿਗੁਰੂ ਦੀ ਸੇਵਾ ਤੋਂ ਬਿਨਾ (ਜਿਹੜੇ ਲੋਕ) ਹਉਮੈ ਵਿੱਚ ਕਰਮ ਕਮਾਉਂਦੇ ਹਨ, (ਓਹ) ਜੀਵ-ਆਤਮਾ ਲਈ ਬੰਧਨ (ਹੀ ਬਣਦੇ ਹਨ) । ਸਤਿਗੁਰੂ ਸੇਵੇ ਤੋਂ ਬਿਨਾ, (ਓਹ) ਟਿਕਾਣਾ ਨਹੀਂ ਪਾ ਸਕਦੇ (ਜਿਸ ਕਰਕੇ ਓਹ) ਮਰਦੇ ਜੰਮਦੇ, ਆਉਂਦੇ ਤੇ ਜਾਂਦੇ ਰਹਿੰਦੇ ਹਨ । ਸਤਿਗੁਰੂ ਦੀ ਸੇਵਾ ਤੋਂ ਬਿਨਾਂ, (ਉਹ) ਫਿੱਕਾ ਬੋਲਦੇ ਹਨ (ਅਤੇ ਉਨ੍ਹਾਂ ਦੇ) ਮਨ ਵਿੱਚ ਨਾਮ ਨਹੀਂ ਵੱਸਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੀ ਸੇਵਾ ਤੋਂ ਬਿਨਾ, (ਉਹ) ਜਮਪੁਰੀ ਵਿੱਚ ਬੱਧੇ ਹੋਏ ਮਾਰ ਖਾਂਦੇ ਹਨ (ਅਤੇ) ਕਾਲੇ ਮੂੰਹ ਨਾਲ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ ।੧।

**ਮ: ੧ ॥** - ਮੈਂ ਇਹੋ ਜਿਹੀ ਰਸਮ ਨੂੰ ਸਾੜਦਾ ਹਾਂ ਜਿਸ ਨਾਲ ਮੈਨੂੰ ਪਿਆਰਾ (ਪ੍ਰੀਤਮ) ਵਿਸਰ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹੀ ਪ੍ਰੀਤ ਚੰਗੀ ਹੈ ਜਿਸ ਕਰਕੇ ਮਾਲਕ (ਵਾਹਿਗੁਰੂ) ਨਾਲ ਪਤਿ (ਬਣੀ) ਰਹੇ ।੨।

**ਪਉੜੀ॥**- (ਹੇ ਭਾਈ!) ਇਕੋ ਹਰੀ ਦਾਤੇ ਦੀ ਸੇਵਾ ਕਰਨੀ ਚਾਹੀਦੀ ਹੈ (ਅਤੇ ਉਸੇ) ਇਕੋ ਹਰੀ ਨੂੰ ਸਿਮਰਨਾ ਚਾਹੀਦਾ ਹੈ। ਹਰੀ ਇਕੋ ਦਾਤਾ ਹੈ (ਉਸ ਤੋਂ) ਮੰਗੀਏ (ਤਾਂ) ਮਨ ਦਾ ਚਿਤਵਿਆ (ਫਲ) ਪਾ ਲਈਦਾ ਹੈ। ਜੇ (ਇਕ ਹਰੀ ਨੂੰ ਛੱਡ ਕੇ ਹੋਰ) ਦੂਜੇ ਪਾਸੋਂ ਮੰਗੀਏ ਤਾਂ ਸ਼ਰਮ ਨਾਲ ਮਰ ਜਾਈਦਾ ਹੈ। ਜਿਸ ਨੇ (ਉਸ ਹਰੀ ਨੂੰ) ਸੇਵਿਆ ਹੈ, ਉਸ ਨੇ (ਹੀ ਮਨ ਚਿੰਦਿਆ) ਫਲ ਪਾਇਆ ਹੈ, ਉਸ ਮਨੁੱਖ ਦੀ ਸਾਰੀ ਭੁੱਖ ਦੂਰ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਨ੍ਹਾਂ ਤੋਂ ਸਦਕੇ ਹਾਂ ਜਿਨ੍ਹਾਂ ਨੇ ਦਿਨ ਰਾਤ (ਆਪਣੇ) ਹਿਰਦੇ ਵਿੱਚ ਹਰੀ ਨੂੰ ਧਿਆਇਆ ਹੈ।੧੦।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਸਤਿਗੁਰੂ ਨੂੰ ਸੇਵੇ ਤੋਂ ਬਿਨਾ ਜੋ ਫਲ ਮਿਲਦਾ ਹੈ ਉਸ ਨੂੰ ਜੀਵਾਤਮਾ ਲਈ ਬੰਧਨ ਦੱਸਿਆ ਹੈ। ਦੂਜੇ ਸਲੋਕ ਵਿੱਚ ਉਸ ਰੀਤਿ ਨੂੰ ਸਾੜਨ ਜੋਗ ਦੱਸਿਆ ਹੈ ਜਿਸ ਦੇ ਕੀਤਿਆਂ ਪ੍ਰੀਤਮ ਵਿਸਰ ਜਾਂਦਾ ਹੈ। ਅਸਲ ਵਿੱਚ ਨਾਮ ਰੀਤ ਨਹੀਂ ਹੈ, ਪ੍ਰੀਤਿ ਹੈ। ਪ੍ਰੀਤ ਨਾਲ ਨਾਮ ਜਪਿਆਂ ਪ੍ਰਭੂ ਦੇ ਦਰਬਾਰ ਵਿੱਚ ਪਤਿ ਸੇਤੀ ਜਾਈਦਾ ਹੈ।

ਪਉੜੀ ਵਿੱਚ ਇਕੋ ਵਾਹਿਗੁਰੂ ਦਾਤੇ ਦੀ ਸੇਵਾ ਕਰਨ ਦਾ ਆਦੇਸ਼ ਦਿੱਤਾ ਹੈ ਅਤੇ ਦੂਜੇ ਪਾਸੋਂ ਮੰਗਣ ਤੋਂ ਵਰਜਿਆ ਹੈ:-

**ਜੇ ਘਰਿ ਹੋਦੈ ਮੰਗਣਿ ਜਾਈਐ, ਫਿਰਿ ਓਲਾਮਾ ਮਿਲੈ ਤਹੀ ॥** [ਪੰਨਾ ੯੦੩

ਜਿਸ ਨੇ ਇਕ ਦਾਤੇ ਨੂੰ ਸੇਵਿਆ ਹੈ ਉਸ ਦੀ ਪਰਮੇਸ਼ਰ ਨੇ ਸਾਰੀ ਭੁੱਖ ਦੂਰ ਕਰ ਦਿੱਤੀ ਹੈ।

ਉਸ ਨੇ ਮਨਚਿੰਦਿਆ ਫਲ ਪਾ ਲਿਆ ਹੈ। ਇਸ ਲਈ ਗੁਰੂ ਜੀ ਨੇ ਪਉੜੀ ਵਿੱਚ ਜੋ ਨਾਮ ਜਪਣ ਦੀ ਸਿਖਿਆ ਦਿੱਤੀ ਹੈ ਉਸ ਤੇ ਸਭ ਨੂੰ ਅਮਲ ਕਰਨਾ ਚਾਹੀਦਾ ਹੈ।

**ਸਲੋਕੁ ਮ: ੩ ॥ ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ, ਆਪੇ ਲਇਅਨੁ ਜਨ ਲਾਇ ॥ ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ, ਸਿਰਿ ਛਤੁ ਸਚਾ ਹਰਿ ਬਣਾਇ ॥ ਸਦਾ ਸੁਖੀਏ ਨਿਰਮਲੇ, ਸਤਿਗੁਰ ਕੀ ਕਾਰ ਕਮਾਇ ॥ ਰਾਜੇ ਓਇ ਨ ਆਖੀਅਹਿ, ਭਿੜਿ ਮਰਹਿ ਫਿਰਿ ਜੂਨੀ ਪਾਹਿ ॥ ਨਾਨਕ, ਵਿਣੁ ਨਾਵੈ ਨਕੰੀ ਵਢੀ ਫਿਰਹਿ, ਸੋਭਾ ਮੂਲਿ ਨ ਪਾਹਿ ॥੧॥ ਮ: ੩ ॥ ਸੁਣਿ ਸਿਖਿਐ ਸਾਦੁ ਨ ਆਇਓ, ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥ ਸਤਿਗੁਰਿ ਸੇਵਿਐ ਨਾਮੁ ਮਨਿ ਵਸੈ, ਵਿਚਹੁ ਭ੍ਰਮੁ ਭਉ ਭਾਗੈ ॥ ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ, ਤਾ ਸਚਿ ਨਾਮਿ ਲਿਵ ਲਾਗੈ ॥ ਨਾਨਕ, ਨਾਮਿ ਮਿਲੈ ਵਡਿਆਈ, ਹਰਿ ਦਰਿ ਸੋਹਨਿ ਆਗੈ ॥੨॥ ਪਉੜੀ ॥ ਗੁਰਸਿਖਾਂ ਮਨ ਹਰਿ ਪ੍ਰੀਤਿ ਹੈ, ਗੁਰੁ ਪੂਜਣ ਆਵਹਿ ॥ ਹਰਿਨਾਮੁ ਵਣੰਜਹਿ ਰੰਗ ਸਿਉ, ਲਾਹਾ ਹਰਿਨਾਮੁ ਲੈ ਜਾਵਹਿ ॥ ਗੁਰਸਿਖਾਂ ਕੇ ਮੁਖ ਉਜਲੇ, ਹਰਿ ਦਰਗਹ ਭਾਵਹਿ ॥ ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ, ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥ ਤਿਨ੍ਾ ਗੁਰਸਿਖਾ ਕੰਉ ਹਉ ਵਾਰਿਆ, ਜੋ ਬਹਦਿਆ ਉਠਦਿਆ ਹਰਿਨਾਮੁ ਧਿਆਵਹਿ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਆਖੀਅਹਿੰ, ਮਰਹਿੰ, ਪਾਹਿੰ, ਫਿਰਹਿੰ, ਆਵਹਿੰ, ਵਣੰਜਹਿੰ, ਸਿਉਂ, ਜਾਵਹਿੰ, ਭਾਵਹਿੰ, ਕਰਾਵਹਿੰ, ਗੁਰਸਿਖਾਂ, ਹਉਂ, ਬਹੰਦਿਆਂ, ਉਠਦਿਆਂ, ਧਿਆਵਹਿੰ।

**ਪਦ ਅਰਥ** : ਤੁਠਾ-ਪ੍ਰਸੰਨ ਹੋਇਆ। ਸਿਰਿ-ਸਿਰ ਉਤੇ। ਛਤੁ-ਛਤ੍ਰ। ਭਿੜਿ ਮਰਹਿ-ਲੜ ਕੇ ਮਰਦੇ ਹਨ। ਪਾਹਿ-ਪੈਂਦੇ ਹਨ। ਨਕੀ ਵਢੀ-ਨੱਕ ਵੱਢੇ। ਫਿਰਹਿ-ਫਿਰਦੇ ਹਨ। ਸੋਹਨਿ-ਸ਼ੋਭਾ ਪਾਉਂਦੇ ਹਨ।

**ਅਰਥ** : ਮੇਰਾ ਪਿਆਰਾ (ਪ੍ਰਭੂ) ਭਗਤ ਜਨਾਂ ਤੇ ਆਪ ਹੀ ਪ੍ਰਸੰਨ ਹੋਇਆ ਹੈ, (ਉਸ ਪ੍ਰਭੂ ਨੇ) ਆਪ ਹੀ (ਆਪਣੇ) ਜਨ (ਨਾਮ ਵਿੱਚ) ਲਾ ਲਏ ਹਨ। ਹਰੀ ਨੇ (ਉਨ੍ਹਾਂ ਦੇ) ਸਿਰ ਉਤੇ ਛੱਤ੍ਰ ਬਣਾ ਕੇ ਭਗਤ ਜਨਾ ਨੂੰ ਸਦੀਵੀ ਪਾਤਿਸ਼ਾਹੀ ਬਖਸ਼ੀ ਹੈ। ਸਤਿਗੁਰ ਦੀ ਕਾਰ (ਸੇਵਾ) ਕਮਾ ਕੇ, (ਉਹ) ਸਦਾ ਸੁਖੀ ਤੇ ਪਵਿੱਤਰ ਹੋ ਗਏ ਹਨ।

ਰਾਜੇ ਓਹ ਨਹੀਂ ਆਖੇ ਜਾਂਦੇ (ਜੋ ਰਣ ਵਿੱਚ) ਲੜ ਕੇ ਮਰਦੇ ਹਨ, ਫਿਰ ਜੂਨੀਆਂ ਵਿੱਚ ਪੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ) ਨਾਮ ਤੋਂ ਵਿਹੂਣੇ ਨਕ-ਵੱਢੇ (ਹੋਏ ਭਾਵ ਬੇਸ਼ਰਮ) ਫਿਰਦੇ ਰਹਿੰਦੇ ਹਨ (ਅਤੇ) ਬਿਲਕੁਲ ਸ਼ੋਭਾ ਨਹੀਂ ਪਾਉਂਦੇ।੧।

**ਮ: ੩॥**- (ਬਾਹਰਮੁਖੀ) ਸੁਣਨ ਨਾਲ ਸਿਖਿਆ ਦਾ ਸੁਆਦ ਨਹੀਂ ਆਉਂਦਾ ਜਦੋਂ ਤੱਕ (ਜੀਵ)

ਗੁਰੂ ਅਨੁਸਾਰੀ ਬਣ ਕੇ (ਗੁਰੂ ਦੇ ਦਸੇ ਹੋਏ) ਸ਼ਬਦ ਵਿੱਚ ਨਹੀਂ ਜੁੜਦਾ (ਭਾਵ ਕਮਾਈ ਨਹੀਂ ਕਰਦਾ)। ਸਤਿਗੁਰੂ ਦੀ ਸੇਵਾ ਕਰਨ ਨਾਲ ਨਾਮ ਮਨ ਵਿੱਚ ਵਸਦਾ ਹੈ (ਅਤੇ ਮਨ) ਵਿੱਚੋਂ ਭਰਮ ਤੇ ਡਰ ਦੂਰ ਹੋ ਜਾਂਦਾ ਹੈ। ਜੇਹੋ ਜਿਹਾ (ਕੋਈ ਸੇਵਕ) ਸਤਿਗੁਰੂ ਨੂੰ ਜਾਣਦਾ-ਪਛਾਣਦਾ ਹੈ, ਤਿਹੋ ਜਿਹਾ ਉਹ (ਆਪ) ਹੋ ਜਾਂਦਾ ਹੈ (ਭਾਵ ਮਨੁੱਖ ਜਦੋਂ ਗੁਰੂ ਵਾਲੇ ਉਚੇ ਗੁਣ ਧਾਰਨ ਕਰਦਾ ਹੈ, ਫਿਰ ਆਪ ਉਚਾ ਹੋ ਜਾਂਦਾ ਹੈ। ਤਾਂ (ਉਸ ਦੀ) ਸੁਰਤਿ ਸੱਚੇ ਨਾਮ ਵਿੱਚ ਲਗਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ (ਜਪਣ) ਕਰਕੇ (ਜਿਨ੍ਹਾਂ ਨੂੰ ਇਥੇ) ਵਡਿਆਈ ਮਿਲਦੀ ਹੈ (ਉਹ) ਅੱਗੇ ਹਰੀ ਦੇ ਦਰ ਉਤੇ ਵੀ ਸ਼ੋਭਾ ਪਾਉਂਦੇ ਹਨ।੨।

**ਪਉੜੀ** ॥- ਗੁਰਸਿਖਾਂ ਦੇ ਮਨ ਵਿੱਚ ਪ੍ਰੀਤਿ ਹੈ (ਇਸ ਲਈ ਓਹ) ਗੁਰੂ ਨੂੰ ਪੂਜਣ (ਪਰਸਣ ਲਈ) ਆਉਂਦੇ ਹਨ। (ਓਹ) ਪ੍ਰੇਮ ਨਾਲ ਹਰੀ ਦਾ ਨਾਮ ਵਿਹਾਝਦੇ ਹਨ (ਅਤੇ)ਹਰੀ ਦਾ ਨਾਮ ਹੀ ਲਾਭ (ਖੱਟ ਕੇ) ਲੈ ਜਾਂਦੇ ਹਨ। ਗੁਰਸਿਖਾਂ ਦੇ ਮੂੰਹ ਹਰੀ ਦੀ ਦਰਗਾਹ ਵਿੱਚ ਉਜਲੇ ਹੁੰਦੇ ਹਨ (ਅਤੇ ਉਹ ਹਰੀ ਨੂੰ)ਚੰਗੇ ਲਗਦੇ ਹਨ। ਗੁਰੂ ਸਤਿਗੁਰੂ (ਆਪਹੀ)ਹਰੀ ਨਾਮ ਦਾ ਬੋਹਲੁ (ਢੇਰ)ਹੈ (ਅਤੇ)ਵਡੇਭਾਗਾਂ ਵਾਲੇ ਸਿੱਖ (ਗੁਰੂ ਦਰਬਾਰ ਵਿੱਚ ਆ ਕੇ)ਗੁਣਾਂ ਦੀ ਸਾਂਝ (ਕਰਦੇ) ਕਰਾਉਂਦੇ ਹਨ। ਮੈਂ ਉਨ੍ਹਾਂ ਗੁਰਸਿਖਾਂ ਤੋਂ ਸਦਕੇ ਹਾਂ ਜੋ ਬਹਿੰਦਿਆਂ ਉਠਦਿਆਂ (ਭਾਵ ਹਰ ਵੇਲੇ) ਹਰੀ ਦਾ ਨਾਮ ਧਿਆਉਂਦੇ ਹਨ।੧੧।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਜਿਹੜੇ ਭਗਤ ਸਤਿਗੁਰੂ ਦੀ ਦਸੀ ਹੋਈ ਕਾਰ-ਸੇਵਾ ਕਰਦੇ ਹਨ ਉਹਨਾਂ ਨੂੰ ਹਰੀ ਨੇ ਜੋ ਸੱਚੀ ਪਾਤਿਸ਼ਾਹੀ ਬਖਸ਼ੀ ਹੈ, ਉਸਦਾ ਵਰਣਨ ਹੈ। ਦੂਜੇ ਸਲੋਕ ਵਿੱਚ ਦੱਸਿਆ ਹੈ ਕਿ ਇਕ ਦੂਜੇ ਕੋਲੋਂ ਆਪਹੁਦਰੀ ਸਿਖਿਆ ਲਿਆਂ ਨਾਮ ਦਾ ਰੱਸ ਨਹੀਂ ਆਉਂਦਾ। ਗੁਰੂ ਦੀ ਸੇਵਾ ਮਨ ਅਤੇ ਲਿਵ ਲਾ ਕੇ ਨਾਮ ਜਪਿਆਂ ਹੁੰਦੀ ਹੈ ਜਿਸ ਨਾਲ ਸੱਚੀ ਵਡਿਆਈ ਮਿਲਦੀ ਹੈ। ਗੱਲ ਸਾਰੀ ਭਾਵਨੀ ਦੀ ਹੈ:-

**ਕਬੀਰ, ਘਾਣੀ ਪੀੜਤੇ, ਸਤਿਗੁਰ ਲੀਏ ਛਡਾਇ ॥**
**ਪਰਾ ਪੂਰਬਲੀ ਭਾਵਨੀ, ਪਰਗਟੁ ਹੋਈ ਆਇ ॥** [ਪੰਨਾ ੧੩੭੫

**ਸਲੋਕ ਮ: ੩ ॥ ਨਾਨਕ, ਨਾਮੁ ਨਿਧਾਨੁ ਹੈ, ਗੁਰਮੁਖਿ ਪਾਇਆ ਜਾਇ ॥ ਮਨਮੁਖ ਘਰਿ ਹੋਦੀ ਵਥੁ ਨ ਜਾਣਨੀ, ਅੰਧੇ ਭਉਕਿ ਮੁਏ ਬਿਲਲਾਇ ॥੧॥ ਮ: ੩ ॥ ਕੰਚਨ ਕਾਇਆ ਨਿਰਮਲੀ, ਜੋ ਸਚਿ ਨਾਮਿ ਸਚਿ ਲਾਗੀ ॥ ਨਿਰਮਲ ਜੋਤਿ ਨਿਰੰਜਨੁ ਪਾਇਆ, ਗੁਰਮੁਖਿ ਭ੍ਰਮੁ ਭਉ ਭਾਗੀ ॥ ਨਾਨਕ, ਗੁਰਮੁਖਿ ਸਦਾ ਸੁਖੁ ਪਾਵਹਿ, ਅਨਦਿਨੁ ਹਰਿ ਬੈਰਾਗੀ ॥੨॥ ਪਉੜੀ ॥ ਸੇ ਗੁਰਸਿਖ ਧਨੁ ਧੰਨੁ ਹੈ, ਜਿਨ੍ਹੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਤਿਨਿ ਹੰਉਮੈ ਦੁਬਿਧਾ ਭੰਨੀ ॥ ਬਿਨੁ ਹਰਿਨਾਵੈ ਕੋ ਮਿਤ੍ਰੁ ਨਾਹੀ, ਵੀਚਾਰਿ ਡਿਠਾ ਹਰਿ ਜੰਨੀ ॥**

**ਜਿਨ੍ਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ, ਤਿਨ੍ੀ ਸਤਿਗੁਰ ਕੀ ਗਲ ਮੰਨੀ ॥ ਜੋ ਗੁਰਮੁਖਿ ਨਾਮੁ ਧਿਆਇਦੇ, ਤਿਨ੍ੀ ਚੜੀ ਚਵਗਣਿ ਵੰਨੀ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਉਂਕਿ, ਹੋਂਦੀ, ਕਾਇਆਂ, ਪਾਵਹਿਂ, ਹੈਂ, ਗੁਰਸਿਖਾਂ, ਧਿਆਇੰਦੇ ।

**ਫੁਟਕਲ :** ਚਵੱਗਣ ।

**ਪਦ ਅਰਥ :** ਗੁਰਮੁਖਿ-ਗੁਰੂ ਦੁਆਰਾ। ਵਥੁ-ਵਸਤੂ। ਬੈਰਾਗੀ-ਸੰਸਾਰ ਤੋਂ ਉਪਰਾਮ ਚਿੱਤ ਵਾਲੇ। ਸੇ-ਓਹ। ਕੰਨੀ-ਕੰਨਾ ਨਾਲ। ਭੰਨੀ-ਨਾਸ਼ ਕੀਤੀ ਹੈ। ਹਰਿ ਜੰਨੀ-ਹਰੀ ਜਨਾ ਨੇ। ਸੰਤੁਸਟੁ-ਪ੍ਰਸੰਨ। ਚਵਗਣਿ-ਚੌਗੁਣੀ। ਵੰਨੀ-ਰੰਗਤ ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਰੂਪੀ ਖਜ਼ਾਨਾ ਗੁਰੂ ਦੁਆਰਾ ਹੀ ਪਾਇਆ ਜਾ ਸਕਦਾ ਹੈ। (ਪਰ) ਮਨਮੁਖ (ਜੀਵ) ਘਰ ਵਿੱਚ ਹੋਂਦੀ ਵਸਤੂ ਨੂੰ ਨਹੀਂ ਪਛਾਣਦੇ, (ਅਕਲ ਦੇ) ਅੰਨ੍ਹੇ ਵਿਲਕ ਕੇ (ਕੁਤਿਆਂ ਵਾਂਗ) ਭਉਂਕ ਕੇ ਹੀ ਮਰ ਗਏ ਹਨ ।੧।

**ਮ: ੩॥-** (ਜੋ) ਕਾਇਆਂ ਸੱਚੇ (ਨਾਮ) ਦੁਆਰਾ ਸੱਚੇ (ਪ੍ਰਭੂ) ਵਿੱਚ ਜੁੜੀ ਹੋਈ ਹੈ (ਉਹ) ਕਾਇਆ ਸੋਨੇ ਵਾਂਗੂ ਸ਼ੁੱਧ (ਚਮਕ ਵਾਲੀ) ਹੈ। ਗੁਰੂ ਦੁਆਰਾ (ਉਸ ਦੇ ਅੰਦਰੋਂ) ਭਰਮ ਤੇ ਡਰ ਦੂਰ ਹੋ ਗਿਆ ਹੈ (ਅਤੇ ਉਸ ਨੇ) ਨਿਰਮਲ ਜੋਤਿ ਵਾਲਾ ਮਾਇਆ ਤੋਂ ਰਹਿਤ (ਪ੍ਰਭੂ) ਪਾ ਲਿਆ ਹੈ। ਨਾਨਕ (ਗੁਰੂ ਜ਼ੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਸਿਖ (ਜੋ) ਦਿਨ ਰਾਤ ਹਰੀ ਦੇ (ਪ੍ਰੇਮ ਵਿੱਚ) ਸੰਸਾਰ ਤੋਂ ਉਪਰਾਮ ਚਿੱਤ ਰਹਿੰਦੇ ਹਨ, ਸਦਾ ਸੁਖ ਪਾਉਂਦੇ ਹਨ ।੨।

**ਪਉੜੀ ॥-** ਓਹ ਗੁਰਸਿੱਖ ਧੰਨਤਾ ਯੋਗ ਹਨ ਜਿਨ੍ਹਾਂ ਨੇ ਗੁਰੂ (ਪਾਸੋਂ) ਹਰੀ ਦਾ ਉਪਦੇਸ਼ (ਆਪਣੇ) ਕੰਨਾ ਨਾਲ ਸੁਣਿਆ ਹੈ। ਗੁਰੂ ਸਤਿਗੁਰੂ ਨੇ (ਉਨ੍ਹਾਂ ਨੂੰ ਪ੍ਰਭੂ ਦਾ) ਨਾਮ ਦ੍ਰਿੜ ਕਰਾਇਆ (ਅਤੇ) (ਸਤਿਗੁਰੂ) ਨੇ (ਉਨ੍ਹਾਂ ਦੀ) ਹਉਮੈ ਤੇ ਦੁਬਿਧਾ ਨਾਸ਼ ਕਰ ਦਿੱਤੀ ਹੈ। ਹਰੀ ਦੇ ਦਾਸਾਂ ਨੇ ਵੀਚਾਰ ਕੇ ਵੇਖ ਲਿਆ ਹੈ ਕਿ ਹਰੀ ਦੇ ਨਾਮ ਤੋਂ ਬਿਨਾ (ਅਗੇ ਦਰਗਾਹ ਵਿੱਚ) ਕੋਈ ਮਿੱਤਰ (ਸੱਜਣ) ਨਹੀਂ ਹੈ। ਜਿਨ੍ਹਾਂ ਸਿੱਖਾਂ ਉਤੇ ਗੁਰੂ ਹਰੀ ਪ੍ਰਸੰਨ ਹੈ ਉਨ੍ਹਾਂ (ਗੁਰਸਿਖਾਂ ਨੇ ਹੀ) ਸਤਿਗੁਰੂ ਦੀ ਗੱਲ (ਸਿਖਿਆ) ਮੰਨੀ ਹੈ। ਜੋ(ਸਿੱਖ)ਗੁਰੂਦੁਆਰਾ ਨਾਮ ਧਿਆਉਂਦੇ ਹਨ ਉਨ੍ਹਾਂ ਨੂੰ(ਨਾਮ ਦੀ)ਚੌਗੁਣੀ ਰੰਗਤ ਚੜ੍ਹ ਗਈ ਹੈ।੧੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਨਾਮ ਰੂਪੀ ਖ਼ਜ਼ਾਨੇ ਦੀ ਪ੍ਰਾਪਤੀ ਗੁਰੂ ਪਾਸੋਂ ਹੋਣੀ ਦਸੀ ਹੈ। ਦੂਜੇ ਸਲੋਕ ਵਿੱਚ ਉਸ ਕਾਇਆ ਨੂੰ ਸ਼ੁੱਧ, ਨਿਰਮਲ ਮੰਨਿਆ ਹੈ ਜਿਸ ਵਿੱਚ ਨਿਰੰਜਨੀ ਜੋਤਿ ਪ੍ਰਗਟ ਹੋ ਗਈ ਹੈ ਅਤੇ ਗੁਰੂ ਦੁਆਰਾ ਉਸ ਦੇ ਅੰਦਰੋਂ ਭਰਮ ਭਉ ਦੂਰ ਹੋ ਗਿਆ ਹੈ।

ਪਉੜੀ ਵਿੱਚ ਉਹਨਾਂ ਗੁਰਸਿਖਾਂ ਨੂੰ ਧੰਨਤਾ ਯੋਗ ਦਸਿਆ ਹੈ ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਕੰਨਾਂ ਰਾਹੀਂ ਸ੍ਰਵਣ ਕੀਤਾ ਹੈ। ਉਹਨਾਂ ਨੂੰ ਇਹ ਗਿਆਨ ਹੋ ਗਿਆ ਹੈ ਕਿ ਨਾਮ ਤੋਂ ਬਿਨਾ ਸੰਸਾਰ ਵਿੱਚ

ਕੋਈ ਮਿੱਤਰ ਬੇਲੀ ਨਹੀਂ ਹੈ। ਸਿਧਾਂਤ ਇਹ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮ ਜਪਿਆ ਹੈ ਉਹਨਾਂ ਦੇ ਮੁਖੜਿਆਂ ਤੇ ਨਾਮ ਦੀ ਚੌਗੁਣੀ ਲਾਲੀ ਚੜ੍ਹ ਗਈ ਹੈ।

**ਸਲੋਕ ਮ: ੩ ॥ ਮਨਮੁਖੁ ਕਾਇਰੁ ਕਰੂਪੁ ਹੈ, ਬਿਨੁ ਨਾਵੈ ਨਕੁ ਨਾਹਿ ॥ ਅਨਦਿਨੁ ਧੰਧੈ ਵਿਆਪਿਆ, ਸੁਪਨੈ ਭੀ ਸੁਖੁ ਨਾਹਿ ॥ ਨਾਨਕ, ਗੁਰਮੁਖਿ ਹੋਵਹਿ ਤਾ ਉਬਰਹਿ, ਨਾਹਿ ਤ ਬਧੇ ਦੁਖ ਸਹਾਹਿ ॥੧॥ ਮ: ੩ ॥ ਗੁਰਮੁਖਿ ਸਦਾ ਦਰਿ ਸੋਹਣੇ, ਗੁਰ ਕਾ ਸਬਦੁ ਕਮਾਹਿ ॥ ਅੰਤਰਿ ਸਾਂਤਿ ਸਦਾ ਸੁਖੁ, ਦਰਿ ਸਚੈ ਸੋਭਾ ਪਾਹਿ ॥ ਨਾਨਕ, ਗੁਰਮੁਖਿ ਹਰਿਨਾਮੁ ਪਾਇਆ, ਸਹਜੇ ਸਚਿ ਸਮਾਹਿ ॥੨॥ ਪਉੜੀ ॥ ਗੁਰਮੁਖਿ ਪ੍ਰਹਿਲਾਦਿ, ਜਪਿ ਹਰਿ ਗਤਿ ਪਾਈ ॥ ਗੁਰਮੁਖਿ ਜਨਕਿ, ਹਰਿਨਾਮਿ ਲਿਵ ਲਾਈ ॥ ਗੁਰਮੁਖਿ ਬਸਿਸਟਿ, ਹਰਿ ਉਪਦੇਸੁ ਸੁਣਾਈ ॥ ਬਿਨੁ ਗੁਰ, ਹਰਿਨਾਮੁ ਨ ਕਿਨੈ ਪਾਇਆ, ਮੇਰੇ ਭਾਈ ॥ ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥**

### ਉਚਾਰਨ ਸੇਧ

**ਬਿੰਦੀ ਸਹਿਤ:** : ਨਾਹਿੰ, ਹੋਵਹਿੰ, ਤਾਂ, ਉਬਰਹਿੰ, ਸਹਾਹਿੰ, ਕਮਾਹਿੰ, ਨਾਹਿੰ, ਸਮਾਹਿੰ।

**ਪਦ ਅਰਥ** : ਕਾਇਰੁ-ਡਰਾਕਲ, ਬੁਜ਼ਦਿਲ। ਕਰੂਪੁ-ਕੋਝਾ। ਨਕੁ ਨਾਹਿ-ਨੱਕ ਵੱਢੇ, ਭਾਵ ਬੇਇਜ਼ਤੇ। ਗੁਰਮੁਖਿ-ਗੁਰੂ ਦੁਆਰਾ। ਪ੍ਰਹਿਲਾਦਿ-ਪ੍ਰਹਲਾਦ (ਭਗਤ) ਨੇ। ਜਨਕਿ-ਜਨਕ (ਰਾਜੇ) ਨੇ। ਬਸਿਸਟਿ-ਵਸ਼ਿਸ਼ਟ (ਰਿਖੀ) ਨੇ। ਲਹਾਈ-ਲਭਾਈ। ਉਬਰਹਿ-ਬਚ ਜਾਣ। ਸਹਾਹਿ-ਸਹਿੰਦੇ ਰਹਿਣਗੇ। ਸਮਾਹਿ-ਸਮਾ ਜਾਣਗੇ।

**ਅਰਥ** : ਮਨਮੁਖ ਬੁਜ਼ਦਿਲ ਤੇ ਕੋਝਾ (ਮਨੁੱਖ) ਹੈ, ਨਾਮ ਤੋਂ ਬਿਨਾ ਉਸ ਦਾ ਨੱਕ ਕਿਤੇ ਨਹੀਂ ਰਹਿੰਦਾ (ਭਾਵ ਬੇਇਜ਼ਤੀ ਹੁੰਦੀ ਹੈ)। (ਉਹ) ਦਿਨ ਰਾਤ (ਦੁਨਿਆਵੀ) ਧੰਧੇ ਵਿੱਚ ਫਸਿਆ ਰਹਿੰਦਾ ਹੈ (ਉਸ ਨੂੰ) ਸੁਪਨੇ ਵਿੱਚ ਭੀ ਸੁਖ ਦੀ (ਪ੍ਰਾਪਤੀ) ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਜੇ) ਗੁਰਮੁਖ ਹੋ ਜਾਣ ਤਾਂ (ਦੁੱਖਾਂ ਤੋਂ) ਬਚ ਜਾਣਗੇ, ਨਹੀਂ ਤਾਂ (ਧੰਧਿਆਂ ਵਿੱਚ) ਬੱਧੇ ਹੋਏ ਦੁੱਖ ਹੀ ਸਹਿੰਦੇ ਰਹਿਣਗੇ ।੧।

**ਮ: ੩** ॥- ਗੁਰਮੁਖ (ਜੀਉੜੇ) ਸਦਾ ਹੀ (ਹਰੀ ਦੇ) ਦਰ ਤੇ ਸੋਹਣੇ ਲਗਦੇ ਹਨ (ਕਿਉਂਕਿ ਉਹ) ਗੁਰੂ ਦਾ ਸ਼ਬਦ ਕਮਾਉਂਦੇ ਹਨ। (ਉਨ੍ਹਾਂ ਦੇ ਹਿਰਦੇ) ਅੰਦਰ ਸਦਾ ਸੁਖ (ਰਹਿੰਦਾ ਹੈ ਅਤੇ) ਸੱਚੇ (ਪ੍ਰਭੂ ਦੇ) ਦਰ ਤੇ ਸੋਭਾ ਪਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਸਿਖਾਂ ਨੇ ਹਰੀ ਦਾ ਨਾਮ ਪ੍ਰਾਪਤ ਕਰ ਲਿਆ ਹੈ (ਅਤੇ ਉਹ) ਸਹਿਜੇ ਹੀ ਸੱਚ (ਸਰੂਪ ਪ੍ਰਭੂ) ਵਿੱਚ ਸਮਾ ਜਾਣਗੇ ।੨।

**ਪਉੜੀ** ॥- ਪ੍ਰਹਿਲਾਦ (ਭਗਤ) ਨੇ ਗੁਰੂ ਦੁਆਰਾ (ਨਾਮ) ਜਪ ਕੇ ਹਰੀ ਤੋਂ (ਉਤਮ) ਗਤੀ ਪ੍ਰਾਪਤ ਕੀਤੀ। ਜਨਕ (ਰਾਜਾ) ਨੇ ਗੁਰੂ ਦੁਆਰਾ ਹੀ ਹਰੀ ਦੇ ਨਾਮ ਵਿੱਚ ਲਿਵ ਜੋੜੀ। ਵਸ਼ਿਸ਼ਟ (ਰਿਖੀ) ਨੇ ਗੁਰੂ ਦੁਆਰਾ ਹੀ ਹਰੀ ਦਾ ਉਪਦੇਸ਼ (ਲੋਕਾਂ ਤਾਈਂ) ਸੁਣਾਇਆ। ਹੇ ਮੇਰੇ ਭਾਈ! ਗੁਰੂ ਤੋਂ ਬਿਨਾ

ਕਿਸੇ ਨੂੰ ਵੀ ਹਰੀ ਦਾ ਨਾਮ ਪ੍ਰਾਪਤ ਨਹੀਂ ਹੋਇਆ। ਹਰੀ ਦੀ ਭਗਤੀ ਗੁਰੂ ਦੁਆਰਾ ਹਰੀ ਨੇ ਆਪ ਹੀ (ਜਿਸ ਕਿਸੇ ਨੂੰ) ਲਭਾਈ ਹੈ (ਉਸੇ ਨੂੰ ਮਿਲੀ ਹੈ)।੧੩।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਸ਼ਕਲ ਕਰਕੇ ਭਾਵੇਂ ਕਿਤਨਾ ਸੁੰਦਰ ਪਿਆ ਹੋਵੇ ਪਰ ਸਤਿਗੁਰਾਂ ਦੀ ਦ੍ਰਿਸ਼ਟੀ ਵਿੱਚ ਨਾਮ ਵਿਹੂਣਾ ਹੋਣ ਕਰਕੇ ਓਹ ਨੱਕ ਕੱਟਾ ਹੀ ਹੁੰਦਾ ਹੈ:-

**ਹਰਿ ਕੇ ਨਾਮ ਬਿਨਾ ਸੁੰਦਰ ਹੈ ਨਕਟੀ ॥** [ਪੰਨਾ ੫੨੮

ਗੁਰਮੁਖ ਜੀਉੜੇ ਗੁਰੂ ਦਾ ਉਪਦੇਸ਼ ਕਮਾਉਂਦੇ ਹਨ ਜਿਸ ਕਰਕੇ ਉਹ ਰਬੀ ਦਰਗਾਹ ਵਿੱਚ ਸੋਭਾ ਪਾਉਂਦੇ ਹਨ।

ਪਉੜੀ ਵਿੱਚ ਪੁਰਾਤਨ ਭਗਤਾਂ ਦੀਆਂ ਉਦਾਹਰਣਾਂ ਦੇ ਕੇ ਇਹ ਤੱਥ ਉਜਾਗਰ ਕੀਤਾ ਹੈ ਕਿ ਜਿਸ ਨੇ ਭੀ ਨਾਮ ਵਿੱਚ ਲਿਵ ਲਾਈ ਹੈ ਉਸਨੇ ਗੁਰੂ ਰਾਹੀਂ ਨਾਮ-ਭਗਤੀ ਦੀ ਦਾਤਿ, ਮੁਕਤੀ ਪਾਈ ਹੈ।

**ਸਲੋਕੁ ਮ: ੩ ॥ ਸਤਿਗੁਰ ਕੀ ਪਰਤੀਤਿ ਨ ਆਈਆ, ਸਬਦਿ ਨ ਲਾਗੋ ਭਾਉ ॥ ਓਸ ਨੋ ਸੁਖੁ ਨ ਉਪਜੈ, ਭਾਵੈ ਸਉ ਗੇੜਾ ਆਵਉ ਜਾਉ ॥ ਨਾਨਕ, ਗੁਰਮੁਖਿ ਸਹਜਿ ਮਿਲੈ, ਸਚੇ ਸਿਉ ਲਿਵ ਲਾਉ ॥੧॥ ਮ: ੩ ॥ ਏ ਮਨ ਐਸਾ ਸਤਿਗੁਰੁ ਖੋਜਿ ਲਹੁ, ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥ ਸਹਸਾ ਮੂਲਿ ਨ ਹੋਵਈ, ਹਉਮੈ ਸਬਦਿ ਜਲਾਇ ॥ ਕੂੜੈ ਕੀ ਪਾਲਿ ਵਿਚਹੁ ਨਿਕਲੈ, ਸਚੁ ਵਸੈ ਮਨਿ ਆਇ ॥ ਅੰਤਰਿ ਸਾਂਤਿ ਮਨਿ ਸੁਖੁ ਹੋਇ, ਸਚ ਸੰਜਮਿ ਕਾਰ ਕਮਾਇ ॥ ਨਾਨਕ, ਪੂਰੈ ਕਰਮਿ ਸਤਿਗੁਰੁ ਮਿਲੈ, ਹਰਿ ਜੀਉ ਕਿਰਪਾ ਕਰੇ ਰਜਾਇ ॥੨॥ ਪਉੜੀ ॥ ਜਿਸ ਕੈ ਘਰਿ ਦੀਬਾਨੁ ਹਰਿ ਹੋਵੈ, ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥ ਤਿਸ ਕਉ ਤਲਕੀ ਕਿਸੈ ਦੀ ਨਾਹੀ, ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥ ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ, ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥ ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ, ਤਿਨਿ ਰਹਦੇ ਖੁਹਦੇ ਆਣਿ, ਸਭਿ ਭਗਤਾ ਅਗੈ ਖਲਵਾਇਆ ॥ ਹਰਿਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ, ਗੁਰਮੁਖਿ ਵਿਰਲੈ ਕਿਨੈ ਧਿਆਇਆ ॥੧੪॥**

**ਪਦ ਅਰਥ** : ਪਰਤੀਤਿ-ਭਰੋਸਾ, ਨਿਸਚਾ। ਭਾਉ-ਪਿਆਰ। ਭਾਵੈ-ਭਾਵੇਂ, ਚਾਹੇ। ਸਉ ਗੇੜਾ-ਸੌ ਚੱਕਰ। ਆਵਉ ਜਾਉ-ਆਵੇ ਜਾਵੇ। ਲਿਵ ਲਾਉ-ਬ੍ਰਿਤੀ ਲਾਏ (ਜੋੜੇ)। ਸਹਸਾ-ਸੰਸਾ, ਤੌਖਲਾ। ਜਲਾਇ-ਸਾੜ ਦੇ। ਪਾਲਿ-ਕੰਧ। ਸੰਜਮਿ-ਜੁਗਤੀ ਨਾਲ। ਕਰਮਿ-ਕਰਮਾਂ, ਭਾਗਾਂ ਨਾਲ। ਰਜਾਇ-ਰਜ਼ਾ (ਮਰਜ਼ੀ) ਵਿੱਚ। ਦੀਬਾਨੁ-ਹਾਕਮ । ਤਲਕੀ-ਮੁਥਾਜੀ, ਅਧੀਨਤਾ । ਹਰਿ ਦੀਬਾਨਿ-ਹਰੀ ਹਾਕਮ ਨੇ। ਮਾਣਸਾ-ਮਨੁੱਖਾਂ । ਕਿਅਹੁ-ਦੀ । ਦੀਬਾਣਹੁ-ਕਚਿਹਰੀ ਵਿੱਚੋਂ । ਨਸਿ ਭਜਿ-ਨੱਸ ਕੇ, ਦੌੜ ਕੇ । ਆਣਿ-ਲਿਆ ਕੇ ।

ਖਲਵਾਇਆ-ਖੜਾ ਕਰ ਦਿੱਤਾ।

**ਅਰਥ** : (ਹੇ ਭਾਈ!) ਜਿਸ (ਮਨੁੱਖ ਨੂੰ) ਸਤਿਗੁਰੂ ਤੇ ਭਰੋਸਾ ਨਹੀਂ ਆਇਆ (ਅਤੇ ਜਿਸਦਾ ਸਤਿਗੁਰ ਦੇ) ਸ਼ਬਦ ਵਿੱਚ ਪਿਆਰ ਨਹੀਂ ਲੱਗਾ, ਉਸ ਨੂੰ ਕਦੇ ਵੀ (ਆਤਮਿਕ) ਸੁਖ ਪ੍ਰਾਪਤ ਨਹੀਂ ਹੋਵੇਗਾ ਭਾਵੇਂ ਓਹ ਸੌ ਵਾਰੀ (ਗੁਰੂ ਪਾਸ) ਆਵੇ ਜਾਵੇ (ਪਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਸੱਚੇ (ਪ੍ਰਭੂ) ਨਾਲ ਬ੍ਰਿਤੀ ਜੋੜੇ (ਤਾਂ) ਸਹਿਜੇ ਹੀ ਪ੍ਰਭੂ ਮਿਲ ਪੈਂਦਾ ਹੈ।੧।

ਹੇ ਮਨ! ਇਹੋ ਜਿਹਾ ਸਤਿਗੁਰੂ ਟੋਲ ਕੇ ਲਭ ਲਵੋ ਜਿਸ ਨੂੰ ਸੇਵਣ ਨਾਲ ਜਨਮ ਮਰਣ ਦਾ ਦੁਖ ਦੂਰ ਹੋ ਜਾਵੇ। (ਜੋ ਗੁਰੂ ਦੇ) ਸ਼ਬਦ ਦੁਆਰਾ ਹਉਮੈ ਸਾੜ ਦੇਵੇ (ਫਿਰ) ਸੰਸਾ ਮੂਲੋਂ ਨਹੀਂ ਹੋਵੇਗਾ। ਜਦੋਂ ਅੰਦਰੋਂ ਕੂੜ ਦੀ ਕੰਧ (ਨਿਕਲ ਜਾਵੇ) ਸਚ ਰੂਪੀ (ਵਾਹਿਗੁਰੂ) ਮਨ ਵਿਚ ਆ ਕੇ ਵਸ ਜਾਂਦਾ ਹੈ। ਸੱਚ ਦੀ ਜੁਗਤੀ ਨਾਲ ਕਾਰ ਕਮਾ ਕੇ (ਹਿਰਦੇ) ਅੰਦਰ ਸ਼ਾਂਤੀ (ਅਤੇ) ਮਨ ਵਿੱਚ (ਸੱਚਾ) ਸੁੱਖ (ਪਰਵੇਸ਼) ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਜੇ) ਹਰੀ ਜੀਓ (ਆਪਣੀ) ਰਜ਼ਾ ਕਿਰਪਾ ਕਰਨ ਤਾਂ ਪੂਰੇ ਭਾਗਾਂ ਨਾਲ ਸਤਿਗੁਰੂ ਮਿਲ ਪੈਂਦਾ ਹੈ।੨।

**ਪਉੜੀ** ॥- (ਹੇ ਭਾਈ!) ਜਿਸ ਦੇ (ਹਿਰਦੇ ਰੂਪੀ) ਘਰ ਵਿੱਚ ਹਰੀ ਰੂਪ ਹਾਕਮ (ਵਸਦਾ ਹੋਵੇ ਜਾਣੋ) ਉਸ ਦੀ ਮੁਠੀ (ਭਾਵ ਵੱਸ) ਵਿੱਚ ਸਾਰਾ ਸੰਸਾਰ ਆ ਗਿਆ ਹੈ। ਉਸ ਨੂੰ ਕਿਸੇ ਦੀ ਅਧੀਨਤਾ ਨਹੀਂ ਰਹਿੰਦੀ, ਹਰੀ ਰੂਪੀ ਹਾਕਮ ਨੇ ਸਭ ਨੂੰ ਲਿਆ ਕੇ (ਉਸ ਦੀ) ਪੈਰੀਂ ਪਾ ਦਿੱਤਾ ਹੈ। ਮਨੁੱਖਾਂ ਦੀ ਕਚਿਹਰੀ ਚੋਂ ਕੋਈ ਨੱਸ ਭਜ ਕੇ ਨਿਕਲ ਸਕਦਾ ਹੈ (ਪਰ) ਹਰੀ ਦੀ ਕਚਹਿਰੀ ਚੋਂ (ਭਜ ਕੇ) ਕੋਈ ਕਿਥੇ ਜਾਵੇਗਾ? ਸੋ ਇਹੋ ਜਿਹਾ ਹਾਕਮ ਭਗਤਾਂ ਦੇ ਹਿਰਦੇ ਵਿੱਚ ਆ ਵਸਿਆ ਹੈ, ਉਸ ਨੇ ਰਹਿੰਦੇ ਖੂੰਹਦੇ (ਬਚੇ ਖੁਚੇ) ਸਾਰੇ (ਜੀਆਂ ਨੂੰ) ਭਗਤਾਂ ਦੇ ਸਾਹਮਣੇ ਲਿਆ ਕੇ ਖੜਾ ਕਰ ਦਿੱਤਾ। (ਹੇ ਭਾਈ!) ਹਰੀ ਦੇ ਨਾਮ ਦੀ ਵਡਿਆਈ (ਪ੍ਰਭੂ ਦੀ) ਮਿਹਰ ਦੁਆਰਾ ਪ੍ਰਾਪਤ ਹੁੰਦੀ ਹੈ, (ਪਰ) ਕਿਸੇ ਵਿਰਲੇ (ਮਨੁੱਖ) ਨੇ ਹੀ (ਹਰੀ ਦਾ ਨਾਮ) ਸਿਮਰਿਆ ਹੈ ।੧੪।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਦਾ ਭਾਵ ਇਹ ਹੈ ਕਿ ਜਦੋਂ ਤੱਕ ਗੁਰੂ ਤੇ ਭਰੋਸਾ ਨਹੀਂ ਆਉਂਦਾ ਜੰਮਣ ਮਰਣ ਦਾ ਗੇੜ ਨਹੀਂ ਮੁਕਦਾ। ਦੂਜੇ ਸਲੋਕ ਵਿੱਚ ਅਜਿਹਾ ਸਤਿਗੁਰੂ ਲਭਣ ਦਾ ਆਦੇਸ਼ ਦਿੱਤਾ ਹੈ ਜਿਸ ਦੀ ਸੇਵਾ ਕੀਤਿਆਂ ਜਨਮ ਮਰਣ ਦਾ ਦੁੱਖ ਦੂਰ ਹੋ ਜਾਂਦਾ ਹੈ, ਕੂੜ ਦੀ ਕੰਧ ਵਿੱਚੋਂ ਨਿਕਲ ਜਾਂਦੀ ਹੈ ਅਤੇ ਹਿਰਦੇ ਵਿੱਚ ਸੱਚ ਆ ਵਸਦਾ ਹੈ। ਸਿਧਾਂਤ ਇਹ ਹੈ ਕਿ ਪੂਰੇ ਸਤਿਗੁਰੂ ਦੀ ਪ੍ਰਾਪਤੀ ਪੂਰੇ ਭਾਗਾਂ ਨਾਲ ਹੀ ਹੁੰਦੀ ਹੈ।

ਪਉੜੀ ਵਿੱਚ ਦਸਿਆ ਹੈ ਕਿ ਜਿਸ ਦੇ ਹਿਰਦੇ ਰੂਪੀ ਘਰ ਵਿੱਚ ਸਾਈਂ ਵਸ ਜਾਂਦਾ ਹੈ, ਸੁੱਤੇ ਹੀ ਸਾਰੀਆਂ ਸ਼ਕਤੀਆਂ ਉਸਦੇ ਅੰਦਰ ਪਰਵੇਸ਼ ਕਰ ਜਾਂਦੀਆਂ ਹਨ, ਮਾਨੋ ਸਾਰਾ ਜਗਤ ਉਸ ਦੇ ਅਧੀਨ ਹੋ ਜਾਂਦਾ ਹੈ। ਇਹ ਨਾਮ ਦੀ ਵਡਿਆਈ ਹਉਮੈ ਰੂਪੀ ਕਰਮਾਂ ਨਾਲ ਨਹੀਂ, ਮਾਲਕ ਦੀ ਮਿਹਰ ਨਾਲ ਕਿਸੇ ਵਿਰਲੇ ਗੁਰਮੁਖ ਨੂੰ ਮਿਲਦੀ ਹੈ।

ਸਲੋਕੁ ਮ: ੩ ॥ ਬਿਨੁ ਸਤਿਗੁਰ ਸੇਵੇ ਜਗਤੁ ਮੁਆ, ਬਿਰਥਾ ਜਨਮੁ ਗਵਾਇ ॥ ਦੂਜੈ ਭਾਇ ਅਤਿ ਦੁਖੁ ਲਗਾ, ਮਰਿ ਜੰਮੈ ਆਵੈ ਜਾਇ ॥ ਵਿਸਟਾ ਅੰਦਰਿ ਵਾਸੁ ਹੈ, ਫਿਰਿ ਫਿਰਿ ਜੂਨੀ ਪਾਇ ॥ ਨਾਨਕ, ਬਿਨੁ ਨਾਵੈ ਜਮੁ ਮਾਰਸੀ, ਅੰਤਿ ਗਇਆ ਪਛੁਤਾਇ ॥੧॥ ਮ: ੩ ॥ ਇਸੁ ਜਗੁ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ ॥ ਸਭਿ ਘਟ ਭੋਗਵੈ ਅਲਿਪਤੁ ਰਹੈ, ਅਲਖੁ ਨ ਲਖਣਾ ਜਾਈ ॥ ਪੂਰੈ ਗੁਰਿ ਵੇਖਾਲਿਆ, ਸਬਦੇ ਸੋਝੀ ਪਾਈ ॥ ਪੁਰਖੈ ਸੇਵਹਿ ਸੇ ਪੁਰਖ ਹੋਵਹਿ, ਜਿਨ੍ੀ ਹਉਮੈ ਸਬਦਿ ਜਲਾਈ ॥ ਤਿਸ ਕਾ ਸਰੀਕੁ ਕੋ ਨਹੀ, ਨਾ ਕੋ ਕੰਟਕੁ ਵੈਰਾਈ ॥ ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ, ਨਾ ਆਵੈ ਨਾ ਜਾਈ ॥ ਅਨਦਿਨੁ ਸੇਵਕੁ ਸੇਵਾ ਕਰੇ, ਹਰਿ ਸਚੇ ਕੇ ਗੁਣ ਗਾਈ ॥ ਨਾਨਕੁ ਵੇਖਿ ਵਿਗਸਿਆ, ਹਰਿ ਸਚੇ ਕੀ ਵਡਿਆਈ ॥੨॥ ਪਉੜੀ ॥ ਜਿਨ ਕੈ ਹਰਿਨਾਮੁ ਵਸਿਆ ਸਦ ਹਿਰਦੈ, ਹਰਿਨਾਮੋ ਤਿਨ ਕੰਉ ਰਖਣਹਾਰਾ ॥ ਹਰਿਨਾਮੁ ਪਿਤਾ ਹਰਿਨਾਮੋ ਮਾਤਾ, ਹਰਿਨਾਮੁ ਸਖਾਈ ਮਿਤ੍ਰੁ ਹਮਾਰਾ ॥ ਹਰਿਨਾਵੈ ਨਾਲਿ ਗਲਾ, ਹਰਿਨਾਵੈ ਨਾਲਿ ਮਸਲਤਿ, ਹਰਿਨਾਮੁ ਹਮਾਰੀ ਕਰਦਾ ਨਿਤ ਸਾਰਾ ॥ ਹਰਿਨਾਮੁ ਹਮਾਰੀ ਸੰਗਤਿ ਅਤਿ ਪਿਆਰੀ, ਹਰਿਨਾਮੁ ਕੁਲੁ ਹਰਿਨਾਮੁ ਪਰਵਾਰਾ ॥ ਜਨ ਨਾਨਕ ਕੰਉ ਹਰਿਨਾਮੁ ਹਰਿਗੁਰਿ ਦੀਆ, ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਸੇਵਹਿਂ, ਹੋਵਹਿਂ।

**ਪਦ ਅਰਥ :** ਪੁਰਖੁ-ਪੁਰਸ਼ (ਭਾਵ ਪਤੀ)। ਸਗਲੀ-ਸਾਰੀ (ਸ੍ਰਿਸ਼ਟੀ)। ਸਬਾਈ-ਸਾਰੀ। ਭੋਗਵੈ-ਭੋਗਦਾ ਹੈ। ਅਲਿਪਤੁ ਨਿਰਲੇਪ। ਸੇਵਹਿ-ਸੇਵਦੇ, ਸਿਮਰਦੇ ਹਨ। ਜਲਾਈ-ਸਾੜੀ। ਸਰੀਕੁ-ਸਾਥੀ। ਕੰਟਕੁ-ਕੰਡਾ। ਵੈਰਾਈ-ਵੈਰੀ। ਮਸਲਤਿ-ਸਲਾਹ, ਮਸ਼ਵਰਾ। ਸਾਰਾ-ਸੰਭਾਲ। ਹਰਿ ਗੁਰਿ-ਹਰੀ ਰੂਪ ਗੁਰੂ ਨੇ। ਹਲਤਿ ਪਲਤਿ-ਲੋਕ ਪਰਲੋਕ।

**ਅਰਥ :** (ਹੇ ਭਾਈ!) ਸਤਿਗੁਰ ਦੀ ਸੇਵਾ ਤੋਂ ਬਿਨਾ ਜਗਤ (ਆਪਣਾ ਅਮੋਲਕ) ਜਨਮ ਗੁਆ ਕੇ ਮਰ ਰਿਹਾ ਹੈ। (ਪ੍ਰਭੂ ਨੂੰ ਛੱਡ ਕੇ) ਦੂਜੇ ਦੇ ਪਿਆਰ ਵਿੱਚ ਰਹਿਣ ਕਰਕੇ (ਇਸਨੂੰ) ਬਹੁਤ ਦੁੱਖ ਲੱਗਾ ਹੋਇਆ ਹੈ, ਮਰ ਕੇ ਜੰਮਦਾ ਹੈ ਤੇ (ਫਿਰ ਬਾਰ ਬਾਰ) ਆਉਂਦਾ ਜਾਂਦਾ ਰਹਿੰਦਾ ਹੈ। (ਇਸ ਦਾ) ਵਾਸਾ ਵਿਸ਼ਟਾ (ਗੰਦਗੀ) ਵਿੱਚ ਹੀ ਰਹਿੰਦਾ ਹੈ, ਮੁੜ ਮੁੜ ਕੇ ਜੂਨਾਂ ਵਿੱਚ ਪੈਂਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੀ (ਪੂੰਜੀ ਤੋਂ) ਬਿਨਾ ਜਮ ਮਾਰੇਗਾ ਅੰਤ ਸਮੇਂ (ਇਸ ਚਿੰਤਾ ਵਿੱਚ) ਪਛਤਾਵਾ ਕਰਕੇ (ਮਨੁੱਖ ਦੁਨੀਆ ਚੋਂ ਚਲਾ) ਗਿਆ।੧।

**ਮ:੩॥-** ਇਸ ਜਗਤ ਵਿੱਚ ਇਕੋ ਪੁਰਖ (ਪਤੀ) ਹੈ, ਹੋਰ ਸਾਰੀ (ਸ੍ਰਿਸ਼ਟੀ ਉਸ ਪੁਰਖ ਦੀ) ਇਸਤਰੀ ਹੈ। (ਉਹ ਪੁਰਖ ਪਤੀ) ਸਾਰੇ ਸਰੀਰਾਂ ਨੂੰ ਭੋਗਦਾ ਹੈ (ਪਰ) ਨਿਰਲੇਪ ਰਹਿੰਦਾ ਹੈ, (ਉਹ) ਲਖਤਾ ਰਹਿਤ (ਪ੍ਰਭੂ ਕਿਸੇ ਤੋਂ) ਲਖਿਆ ਸਮਝਿਆ ਨਹੀਂ ਜਾ ਸਕਦਾ। ਪੂਰੇ ਗੁਰੂ ਨੇ (ਜਿਸ ਨੂੰ) ਦਿਖਾਇਆ ਹੈ (ਗੁਰੂ ਦੇ) ਸ਼ਬਦ ਦੁਆਰਾ (ਉਸ ਦੇ ਅੰਦਰ) ਸੋਝੀ ਪਾਈ ਹੈ। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਹਉਮੈ ਸਾੜੀ (ਉਹੀ ਪ੍ਰਭੂ) ਪੁਰਖ ਨੂੰ ਸਿਮਰਦੇ ਹਨ (ਅਤੇ) ਉਹ (ਉਸ) ਪੁਰਖ ਦਾ ਹੀ (ਰੂਪ) ਬਣ ਜਾਂਦੇ ਹਨ। ਉਸ (ਪੁਰਖ) ਦਾ ਕੋਈ ਸ਼ਰੀਕ (ਬਰਾਬਰੀ ਕਰਨ ਵਾਲਾ) ਨਹੀਂ ਹੈ (ਅਤੇ) ਨਾ ਹੀ ਕੋਈ ਦੁੱਖ ਦੇਣ ਵਾਲਾ ਵੈਰੀ ਹੈ। ਉਸ ਦਾ ਰਾਜ ਸਦਾ ਨਿਹਚਲ (ਅੱਟਲ ਹੈ, ਉਹ) ਨਾ ਆਉਂਦਾ ਹੈ ਨਾ ਜਾਂਦਾ ਹੈ (ਪਾਵ ਜਨਮ ਮਰਣ ਤੋਂ ਰਹਿਤ ਹੈ)। (ਸੱਚਾ) ਸੇਵਕ ਦਿਨ ਰਾਤ (ਉਸ ਪੁਰਖ ਦੀ) ਸੇਵਾ ਕਰਦਾ (ਹੈ ਅਤੇ ਉਸ) ਸੱਚੇ ਹਰੀ ਦੇ ਗੁਣ ਗਾਉਂਦਾ ਹੈ। ਨਾਨਕ ਹਰੀ ਦੀ ਵਡਿਆਈ ਵੇਖ ਕੇ ਖੁਸ਼ ਹੋ ਰਿਹਾ ਹੈ।੨।

**ਪਉੜੀ ॥-** (ਹੇ ਭਾਈ!) ਜਿਨ੍ਹਾਂ ਦੇ ਹਿਰਦੇ ਵਿੱਚ ਸਦੀਵ ਕਾਲ ਹਰੀ ਦਾ ਨਾਮ ਵਸ ਗਿਆ ਹੈ ਉਨ੍ਹਾਂ ਨੂੰ ਹਰੀ ਦਾ ਨਾਮ ਹੀ (ਹਰ ਥਾਂ) ਬਚਾਉਣ ਵਾਲਾ ਹੈ। (ਉਨ੍ਹਾਂ ਨੂੰ ਇਹ ਭਰੋਸਾ ਹੋ ਗਿਆ ਹੈ ਕਿ) ਹਰੀ ਦਾ ਨਾਮ ਹੀ ਸਾਡਾ ਪਿਤਾ, ਹਰਿਨਾਮ ਹੀ ਮਾਤਾ, ਹਰਿਨਾਮ ਹੀ ਸਾਥੀ ਤੇ ਮਿੱਤਰ ਹੈ। ਹਰਿਨਾਮ ਨਾਲ ਗਲਾਂ ਹਰਿਨਾਮ ਨਾਲ ਸਲਾਹ ਮਸ਼ਵਰਾ, ਹਰਿਨਾਮ ਸਾਡੀ ਨਿਤ ਸਾਰ-ਸੰਭਾਲ ਕਰਦਾ ਹੈ। ਹਰਿਨਾਮ ਸਾਡੀ ਬਹੁਤ ਹੀ ਪਿਆਰ ਵਾਲੀ ਸੰਗਤ, ਹਰਿਨਾਮ ਹੀ (ਸਾਡੀ) ਕੁਲ (ਅਤੇ) ਹਰੀ ਨਾਮ ਹੀ (ਸਾਡਾ) ਪਰਵਾਰ ਹੈ। ਦਾਸ ਨਾਨਕ ਨੂੰ ਗੁਰੂ ਨੇ (ਉਸ) ਹਰੀ ਦਾ ਨਾਮ ਦਿੱਤਾ ਹੈ (ਜਿਹੜਾ) ਹਰੀ, ਲੋਕ ਪਰਲੋਕ ਵਿੱਚ (ਜੀਆਂ ਦਾ) ਸਦਾ ਪਾਰ ਉਤਾਰਾ ਕਰਦਾ ਹੈ।੧੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਅੰਕਿਤ ਹੈ ਕਿ ਸਾਰਾ ਜਗਤ ਹੀ ਸਤਿਗੁਰੂ ਦੀ ਸੇਵਾ ਤੋਂ ਬਿਨਾ ਅਤੀ ਦੁਖ ਪਾ ਰਿਹਾ ਹੈ ਅਤੇ ਆਪਣਾ ਜਨਮ ਵਿਅਰਥ ਗੁਆ ਰਿਹਾ ਹੈ। ਦੂਜੇ ਸਲੋਕ ਵਿੱਚ ''ਠਾਕੁਰੁ ਏਕੁ ਸਬਾਈ ਨਾਰਿ'' ਵਾਲੇ ਭਾਵ ਨੂੰ ਨਿਰੂਪਣ ਕੀਤਾ ਹੈ। ਉਸ ਠਾਕੁਰ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ। ਉਸ ਦਾ ਰਾਜ ਅਟੱਲ ਹੈ। ਗੁਰੂ ਅਮਰਦਾਸ ਜੀ ਅਜਿਹੇ ਪ੍ਰਭੂ ਦੀ ਵਡਿਆਈ ਵੇਖ ਕੇ ਪ੍ਰਸੰਨ ਹੋ ਰਹੇ ਹਨ। ਇਸ ਸਲੋਕ ਵਿੱਚ ''ਜੈਸਾ ਸੇਵੈ ਤੈਸੋ ਹੋਇ'' ਦਾ ਸਿਧਾਂਤ ਅੰਕਿਤ ਹੈ:-

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥** [ਪੰਨਾ ੮੭੪

ਵਾਲੀ ਸਚਾਈ ਸਮਝਣ ਦੀ ਲੋੜ ਹੈ।

ਪਉੜੀ ਵਿੱਚ ਹਰੀ ਦੇ ਨਾਮ ਦੀ ਵਡਿਆਈ ਕੀਤੀ ਹੈ। ਨਾਮ ਨੂੰ ਹੀ ਮਾਤਾ ਪਿਤਾ ਮਿਤਰ ਅਤੇ ਰਖਵਾਲਾ ਦਸਿਆ ਹੈ । ਹਰੀ ਦਾ ਨਾਮ ਲੋਕ ਪ੍ਰਲੋਕ ਵਿਚ ਸਭ ਦਾ ਨਿਸਤਾਰਾ ਕਰਨਾ ਵਾਲਾ ਹੇ ।

**ਸਲੋਕੁ ਮ: ੩ ॥ ਜਿਨ ਕਉ ਸਤਿਗੁਰੁ ਭੇਟਿਆ, ਸੇ ਹਰਿ ਕੀਰਤਿ ਸਦਾ ਕਮਾਹਿ ॥ ਅਚਿੰਤੁ ਹਰਿਨਾਮੁ ਤਿਨ ਕੈ ਮਨ ਵਸਿਆ, ਸਚੈ ਸਬਦਿ ਸਮਾਹਿ ॥ ਕੁਲੁ ਉਧਾਰਹਿ**

ਆਪਣਾ, ਮੋਖ ਪਦਵੀ ਆਪੇ ਪਾਹਿ ॥ ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ, ਜੋ ਗੁਰਚਰਨੀ ਜਨ ਪਾਹਿ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਕਰਿ ਕਿਰਪਾ ਹਰਿ ਲਾਜ ਰਖਾਹਿ ॥੧॥ ਮ:੩ ॥ ਹੰਉਮੈ ਅੰਦਰਿ ਖੜਕੁ ਹੈ, ਖੜਕੇ ਖੜਕਿ ਵਿਹਾਇ ॥ ਹੰਉਮੈ ਵਡਾ ਰੋਗੁ ਹੈ, ਮਰਿ ਜੰਮੈ ਆਵੈ ਜਾਇ ॥ ਜਿਨ ਕਉ ਪੂਰਬਿ ਲਿਖਿਆ, ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥ ਨਾਨਕ, ਗੁਰਪਰਸਾਦੀ ਉਬਰੇ, ਹਉਮੈ ਸਬਦਿ ਜਲਾਇ ॥੨॥ ਪਉੜੀ॥ ਹਰਿਨਾਮੁ ਹਮਾਰਾ, ਪ੍ਰਭੁ ਅਬਿਗਤੁ ਅਗੋਚਰੁ, ਅਬਿਨਾਸੀ ਪੁਰਖੁ ਬਿਧਾਤਾ ॥ ਹਰਿਨਾਮੁ ਹਮ ਸ੍ਰੇਵਹ, ਹਰਿਨਾਮੁ ਹਮ ਪੂਜਹ, ਹਰਿਨਾਮੇ ਹੀ ਮਨੁ ਰਾਤਾ ॥ ਹਰਿਨਾਮੇ ਜੇਵਡੁ ਕੋਈ ਅਵਰੁ ਨ ਸੂਝੈ, ਹਰਿਨਾਮੋ ਅੰਤਿ ਛਡਾਤਾ ॥ ਹਰਿਨਾਮੁ ਦੀਆ ਗੁਰਿ ਪਰਉਪਕਾਰੀ, ਧਨ ਧੰਨੁ ਗੁਰੂ ਕਾ ਪਿਤਾ ਮਾਤਾ ॥ ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ, ਜਿਤੁ ਮਿਲਿਐ ਹਰਿਨਾਮੁ ਮੈ ਜਾਤਾ ॥੧੯॥

## ਉਚਾਰਨ ਸੇਧ

**ਬਿੰਦੀ ਸਹਿਤ** : ਕਮਾਹਿੰ, ਸਮਾਹਿੰ , ਉਧਾਰਹਿੰ , ਪਾਹਿੰ , ਰਖਾਹਿੰ , ਸੇਵਹ , ਪੂਜਹੰ , ਨਮਸਕਾਰੀਂ , **ਨੋਟ** :- 'ਅਬਿਗਤ'' ਦਾ ਸ਼ੁੱਧ ਉਚਾਰਨ ਅ-ਬਿਗਤ ਹੈ ।

**ਪਦ ਅਰਥ** : ਭੇਟਿਆ-ਮਿਲਿਆ । ਕੀਰਤਿ-ਸਿਫਤਿ, ਸਲਾਹ । ਅਚਿੰਤੁ-ਚਿੰਤਾ ਤੋਂ ਰਹਿਤ, ਸੁਤੇ ਸਿਧ । ਸਮਾਹਿ-ਲੀਨ ਰਹਿੰਦੇ ਹਨ । ਮੋਖ ਪਦਵੀ-ਮੁਕਤੀ ਦਾ ਦਰਜਾ । ਪਾਹਿ- ਪ੍ਰਾਪਤ ਕਰਦੇ ਹਨ । ਰਖਾਹਿ-ਰਖਦੇ ਹਨ । ਅਬਿਗਤ-ਅਵਿਅਕਤ, ਨਿਰਆਕਾਰ । ਅਗੋਚਰ-ਮਨ ਬਾਣੀ ਦੀ ਪਹੁੰਚ ਤੋਂ ਪਰੇ । ਬਿਧਾਤਾ-ਰਚਨਹਾਰ । ਸ੍ਰੇਵਹ-ਸੇਵਾ ਕਰਦੇ ਹਾਂ। ਖੜਕੁ-ਖਟਕਾ ਭਾਵ ਅਸ਼ਾਂਤੀ । ਖੜਕੇ ਖੜਕਿ-ਖੜਕੇ ਧੜਕੇ ਵਿਚ । ਵਿਹਾਇ-ਗੁਜ਼ਰ ਜਾਂਦੀ ਹੈ। ਜਲਾਇ-ਸਾੜ ਕੇ ।

**ਅਰਥ** : (ਹੇ ਭਾਈ!) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ ਓਹ (ਮਨੁਖ) ਸਦਾ ਹਰੀ ਦੀ ਸਿਫਤ-ਸਲਾਹ ਕਰਦੇ ਹਨ । ਸੁਤੇ ਸਿਧ ਹੀ ਹਰੀ ਦਾ ਨਾਮ ਉਨ੍ਹਾਂ ਦੇ ਮਨ ਵਿਚ ਵਸ ਗਿਆ ਹੈ (ਅਤੇ ਉਹ) ਸਚੇ ਸ਼ਬਦ ਵਿਚ ਲੀਨ ਰਹਿੰਦੇ ਹਨ । (ਉਹ) ਆਪ ਮੁਕਤੀ ਦਾ ਦਰਜਾ ਪ੍ਰਾਪਤ ਕਰ ਲੈਂਦੇ ਹਨ, (ਪਰ ਨਾਲ) ਆਪਣਾ ਖ਼ਾਨਦਾਨ ਭੀ ਤਾਰ ਲੈਂਦੇ ਹਨ । ਜਿਹੜੇ ਸੇਵਕ ਗੁਰੂ ਦੀ ਚਰਨੀ ਪੈਂਦੇ ਹਨ (ਜਾਣੋ) ਉਨ੍ਹਾਂ ਤੇ ਪਰਮੇਸ਼ਰ ਪ੍ਰਸੰਨ ਹੋ ਗਿਆ ਹੈ। ਦਾਸ ਨਾਨਕ (ਉਸ) ਹਰੀ ਦਾ ਸੇਵਕ ਹੈ (ਜੋ) ਹਰੀ ਕਿਰਪਾ ਕਰਕੇ (ਆਪਣੇ ਸਵੇਕਾਂ ਦੀ) ਪੈਜ ਰਖਦੇ ਹਨ ।੧।

**ਮ :੩॥** - ( ਹੇ ਭਾਈ!) ਹਉਮੇ ਵਿਚ (ਸਦਾ) ਖਟਕਾ (ਬਣਿਆ ਰਹਿੰਦਾ ਹੈ ਅਤੇ ਇਸ) ਖੜਕੇ ਧੜਕੇ (ਸ਼ੋਰ ਸ਼ਰਾਬੇ) ਵਿਚ ਹੀ (ਉਮਰ) ਗੁਜਰ ਜਾਦੀ ਹੈ । ਹਉਮੈ ਵਡਾ ਰੋਗ ਹੈ (ਇਸ ਰੋਗ ਵਿਚ) ਮਨੁਖ ਮਰ ਕੇ ਜੰਮਦਾ (ਤੇ ਫਿਰ) ਆਉਂਦਾ ਹੈ ਜਾਂਦਾ ਹੈ ਰਹਿੰਦਾ ਹੈ (ਭਾਵ ਆਵਾਗਵਣ ਵਿਚ ਪਿਆ ਰਹਿੰਦਾ ਹੈ)। ਜਿਨ੍ਹਾਂ ਨੂੰ ਪਹਿਲਾਂ ਤੋਂ ਹੀ (ਭਾਗਾਂ ਵਿਚ) ਲਿਖਿਆ ਹੋਇਆ ਸੀ ਉਨ੍ਹਾਂ ਨੂੰ ਪਰਮੇਸ਼ਰ

ਸਤਿਗੁਰੂ ਆ ਕੇ ਮਿਲ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁਖ) ਗੁਰੂ ਦੀ ਕਿਰਪਾ ਨਾਲ (ਗੁਰੂ ਦੇ) ਸ਼ਬਦ ਦੁਆਰਾ ਹਉਮੈ ਸਾੜ ਕੇ(ਜਨਮ ਮਰਣ ਦੇ ਗੇੜ ਤੋਂ)ਬਚ ਗਏ ਹਨ ।੨।

**ਪਉੜੀ** ॥ - (ਹੇ ਭਾਈ!) ਹਰਿਨਾਮ ਸਾਡਾ, ਨਿਰ ਆਕਾਰ, ਮਨ ਬਾਣੀ ਦੀ ਪਹੁੰਚ ਤੋਂ ਪਰੇ, ਅਦ੍ਰਿਸ਼ਟ, ਨਾਸ਼ ਤੋਂ ਰਹਿਤ, (ਅਤੇ) ਰਚਨਹਾਰ (ਮਾਲਕ) ਹੈ । ਹਰਿਨਾਮ ਦੀ ਅਸੀਂ ਸੇਵਾ ਕਰਦੇ ਹਾਂ, ਹਰੀ ਨਾਮ ਨੂੰ ਹੀ ਅਸੀਂ ਪੂਜਦੇ ਹਾਂ, ਹਰੀ ਨਾਮ ਵਿਚ ਹੀ (ਸਾਡਾ) ਮਨ ਰੱਤਾ ਹੋਇਆ ਹੈ । ਹਰਿਨਾਮ ਜੇਡਾ (ਸ਼ਕਤੀਸ਼ਾਲੀ ਸਾਨੂੰ) ਹੋਰ ਕੋਈ ਨਹੀਂ ਸੁਝਦਾ (ਕਿਉਂਕਿ) ਹਰੀ ਦਾ ਨਾਮ ਹੀ ਅੰਤ ਸਮੇਂ (ਜਮ ਦੇ ਫੰਦੇ ਚੋਂ ਛੁੜਾਉਂਦਾ ਹੈ । (ਜਿਸ) ਪਰਉਪਕਾਰੀ ਗੁਰੂ ਨੇ (ਸਾਨੂੰ) ਨਾਮ ਦਿਤਾ ਹੈ, (ਉਸ) ਗੁਰੂ ਦਾ ਮਾਤਾ ਪਿਤਾ ਧੰਨਤਾ ਯੋਗ ਹਨ । (ਹੇ ਭਾਈ!) ਮੈਂ ਆਪਣੇ ਸਿਤਗੁਰੂ ਨੂੰ ਸਦਾ ਨਮਸਕਾਰ ਕਰਦਾ ਹਾਂ, ਜਿਸ ਦੇ ਮਿਲਣ ਨਾਲ ਮੈ ਹਰੀ -ਨਾਮ ਨੂੰ ਜਾਣਿਆ ਹੈ (ਭਾਵ ਸਾਂਝ ਪਾਈ ਹੈ) ।੧੩।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਨੂੰ ਭੇਟਣ ਦਾ ਇਹ ਪਰਤਾਪ ਹੈ ਕਿ ਰੱਬੀ ਨਾਮ ਸੁਤੇ ਹੀ ਮਨ ਵਿਚ ਆ ਵਸਦਾ ਹੈ ਜਿਸਦਾ ਸਦਕਾ ਜੀਵ ਦੀਆਂ ਸਾਰੀਆਂ ਕੁਲਾਂ ਦਾ ਉਧਾਰ ਹੋ ਜਾਂਦਾ ਹੈ । ਜਿਨ੍ਹਾਂ ਨੂੰ ਸਤਿਗਰੂ ਨਹੀਂ ਮਿਲਿਆ ਉਨ੍ਹਾਂ ਦੇ ਜੀਵਨ ਵਿਚ ਹਉਮੈ ਦਾ ਖੜਕਾ ਧੜਕਾ ਲਗਾ ਰਹਿੰਦਾ ਹੈ । ਜਿਹੜਾ ਜੀਵ ਜਨਮ ਮਰਨ ਦੇ ਗੇੜ ਤੋਂ ਬਚਿਆ ਹੈ ਉਹ ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੁਆਰਾ ਆਪਣੀ ਹਉਮੈ ਸਾੜ ਕੇ ਬਚਿਆ ਹੈ ।

ਪਉੜੀ ਵਿਚ ਨਾਮ ਦੀ ਮਹਿਮਾ ਦੇ ਦਰਸ਼ਨ ਹਨ । ਨਾਮ ਦੀ ਬਰਕਤ ਨਾਲ ਹੀ ਹਰੀ ਪਰਮਾਤਮਾ ਨਾਲ ਜਾਣ-ਪਛਾਣ ਹੁੰਦੀ ਹੈ ਜੋ ਅੰਤ ਸਮੇਂ ਰਖਿਆ ਕਰਦਾ ਹੈ ।

**ਸਲੋਕ ਮ: ੩ ॥ ਗੁਰਮੁਖਿ ਸੇਵਿ ਨ ਕੀਨੀਆ, ਹਰਿਨਾਮਿ ਨ ਲਗੋ ਪਿਆਰੁ ॥ ਸਬਦੈ ਸਾਦੁ ਨ ਆਇਓ, ਮਰਿ ਜਨਮੈ ਵਾਰੋ ਵਾਰੁ ॥ ਮਨਮੁਖਿ ਅੰਧੁ ਨ ਚੇਤਈ, ਕਿਤੁ ਆਇਆ ਸੈਸਾਰਿ ॥ ਨਾਨਕ, ਜਿਨ ਕਉ ਨਦਰਿ ਕਰੇ, ਸੇ ਗੁਰਮੁਖਿ ਲੰਘੇ ਪਾਰਿ ॥੧॥ ਮ :੩ ॥ ਇਕੋ ਸਤਿਗੁਰੁ ਜਾਗਤਾ, ਹੋਰੁ ਜਗੁ ਸੂਤਾ ਮੋਹਿ ਪਿਆਸਿ ॥ ਸਤਿਗੁਰੁ ਸੇਵਨਿ ਜਾਗੰਨਿ ਸੇ, ਜੋ ਰਤੇ ਸਚਿ ਨਾਮਿ ਗੁਣਤਾਸਿ॥ ਮਨਮੁਖਿ ਅੰਧ ਨ ਚੇਤਨੀ, ਜਨਮਿ ਮਰਿ ਹੋਹਿ ਬਿਨਾਸਿ ॥ ਨਾਨਕ, ਗੁਰਮੁਖ ਤਿਨੀ ਨਾਮੁ ਧਿਆਇਆ, ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥ ਪਉੜੀ॥ ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ, ਜਿਤੁ ਖਾਇਐ, ਹਮ ਕਉ ਤ੍ਰਿਪਤਿ ਭਈ ॥ ਹਰਿਨਾਮੁ ਹਮਾਰਾ ਪੈਨਣੁ, ਜਿਤੁ ਫਿਰਿ ਨੰਗੇ ਨ ਹੋਵਹ, ਹੋਰ ਪੈਨਣ ਕੀ ਹਮਾਰੀ ਸਰਧ ਗਈ ॥ ਹਰਿਨਾਮੁ ਹਮਾਰਾ ਵਣਜੁ, ਹਰਿਨ੍ਹਾਮੁ ਵਾਪਾਰੁ, ਹਰਿਨਾਮੈ ਕੀ, ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥ ਹਰਿਨਾਮੈ ਕਾ ਹਮ ਲੇਖਾ ਲਿਖਿਆ, ਸਭ ਜਮ ਕੀ ਅਗਲੀ ਕਾਣਿ**

**ਗਈ ॥ ਹਰਿ ਕਾ ਨਾਮੁ, ਗੁਰਮੁਖਿ ਕਿਨੈ ਵਿਰਲੈ ਧਿਆਇਆ, ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੭॥**

**ਪਦ ਅਰਥ** : ਕਿਤੁ-ਕਿਸ ਲਈ । ਸੈਸਾਰਿ-ਸੰਸਾਰ ਵਿਚ । ਗੁਣਤਾਸਿ-ਗੁਣਾਂ ਦੇ ਖਜ਼ਾਨੇ (ਪ੍ਰਭੂ) ਵਿਚ । ਅੰਧੁ-ਅੰਨ੍ਹਾਂ, ਅਗਿਆਨੀ । ਹੋਹਿ ਬਿਨਾਸਿ-ਨਾਸ਼ ਹੁੰਦੇ ਰਹਿੰਦੇ ਹਨ । ਪੈਨਣੁ-ਪੋਸ਼ਾਕ। ਸਰਧ-ਇਛਾ, ਚਾਹਨਾ। ਕਾਰਕੁਨੀ-ਮੁਖਤਿਆਰੀ । ਅਗਲੀ ਕਾਣਿ-ਪਹਿਲੀ ਮੁਥਾਜੀ।

**ਅਰਥ** : (ਹੇ ਭਾਈ ! ਜਿਸ ਮਨੁਖ ਨੇ) ਗੁਰੂ ਦੀ ਸੇਵਾ ਨਹੀਂ ਕੀਤੀ, (ਜਿਸਦਾ) ਹਰੀ ਦੇ ਨਾਮ ਵਿਚ ਪਿਆਰ ਨਹੀਂ ਲੱਗਾ, (ਜਿਸ ਨੂੰ) ਸ਼ਬਦ ਦਾ ਸੁਆਦ ਨਹੀਂ ਆਇਆ ਉਹ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ । ਮਨਮੁਖ ਅੰਨ੍ਹਾ (ਅਗਿਆਨੀ ) ਪਰਮੇਸ਼ਰ ਨੂੰ ਯਾਦ ਨਾਹੀਂ ਕਰਦਾ ਹੈ, (ਉਹ) ਸੰਸਾਰ ਵਿਚ ਕਿਸ ਲਈ ਆਇਆ (ਜੰਮਿਆ) ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਉਤੇ ਪਰਮੇਸ਼ਰ ਮਿਹਰ ਦੀ ਨਜ਼ਰ ਕਰ ਦੇਵੇ ਓਹ ਗੁਰੂ ਦੁਆਰਾ (ਸੰਸਾਰ ਤੋਂ) ਪਾਰ ਲੰਘੇ ਹਨ ।੧।

**ਮ: ੩॥** : ਇਕੋ (ਕੇਵਲ) ਸਤਿਗੁਰੂ ਹੀ ਸਦਾ ਜਾਗਦਾ ਹੈ ਹੋਰ (ਸਾਰਾ) ਸੰਸਾਰ (ਮਾਇਆ) ਮੋਹ (ਤੇ ਪਦਾਰਥਾਂ ਦੀ) ਪਿਆਸ ਵਿਚ ਸੁਤਾ ਪਿਆ ਹੈ । (ਹਾਂ, ਜੋ) ਸਤਿਗੁਰੂ ਨੂੰ ਸੇਂਵਦੇ ਹਨ ਓਹ ਜਾਗਦੇ ਹਨ, (ਕਿਉਂਕਿ ਉਹ) ਗੁਣਾ ਦੇ ਖਜ਼ਾਨੇ ਸਚੇ (ਪ੍ਰਭੂ ਦੇ) ਨਾਮ ਵਿਚ ਰੱਤੇ ਹੋਏ ਹਨ । ਮਨਮੁਖ (ਜੋ) ਅੰਨ੍ਹੇ (ਅਗਿਆਨੀ ਹਨ ਓਹ ਹਰੀ ਦਾ ਨਾਮ) ਨਹੀਂ ਸਿਮਰਦੇ ( ਜਿਸ ਕਰਕੇ) ਜਨਮ ਤੇ ਮਰਨ ਵਿਚ (ਪੈ ਕੇ) ਨਾਸ਼ ਹੁੰਦੇ ਰਹਿੰਦੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਮਨੁੱਖਾਂ ਨੇ) ਗੁਰੂ ਦੁਆਰਾ ਨਾਮ ਸਿਮਰਿਆ ਹੈ ਜਿਨ੍ਹਾਂ ਦੇ (ਮੱਥੇ ਤੇ) ਪਹਿਲਾਂ ਤੋਂ ਹੀ ਉਸ ਪ੍ਰਭੂ ਦੇ (ਨਾਮ ਸਿਮਰਨ ਦਾ ਲੇਖ) ਲਿਖਿਆ ਹੋਇਆ ਸੀ ।੨।

**ਪਉੜੀ ॥** : (ਹੇ ਭਾਈ!) ਹਰੀ ਦਾ ਨਾਮ ਹੀ ਸਾਡਾ ਛਤੀਹ ਪ੍ਰਕਾਰ ਦਾ ਭੋਜਨ ਹੈ ਜਿਸ ਦੇ ਖਾਣ ਨਾਲ) ਸਾਡੇ (ਤਨ ਤੇ ਤੇ ਮਨ ਦੀ) ਤ੍ਰਿਪਤੀ ਹੋ ਗਈ ਹੈ (ਭਾਵ ਅਸੀਂ ਰੱਜ ਗਏ ਹਾਂ)। ਹਰੀ ਦਾ ਨਾਮ ਹੀ ਸਾਡਾ ਪੈਨਣੁ (ਭਾਵ ਪੋਸ਼ਾਕ) ਹੈ, ਜਿਸ ਦੇ (ਪਹਿਨਣ ਨਾਲ) ਫਿਰ (ਕਦੇ ਭੀ) ਨੰਗੇ ਨਹੀਂ ਹੋਈਦਾ, ਹੋਰ (ਪੋਸ਼ਾਕਾਂ) ਪਾਣ ਦੀ ਸਾਡੀ ਚਾਹਨਾ ਦੂਰ ਹੋ ਗਈ ਹੈ । ਹਰੀ ਦਾ ਨਾਮ ਹੀ ਸਾਡਾ ਵਣਜ ਹਰੀ ਦਾ ਨਾਮ ਹੀ (ਸਾਡਾ) ਵਾਪਾਰ ਹੈ, (ਅਤੇ) ਸਤਿਗੁਰੂ ਨੇ ਹਰੀ ਨਾਮ ਦੀ ਸਾਨੂੰ ਮੁਖਤਿਆਰੀ ਦਿਤੀ ਹੈ । ਹਰੀ ਦੇ ਨਾਮ ਦਾ ਹੀ ਅਸਾਂ ਲੇਖਾ ਲਿਖਿਆ ਹੈ (ਜਿਸ ਕਰਕੇ) ਜਮ ਦੀ ਮੁਥਾਜੀ ਦੂਰ ਹੋ ਗਈ ਹੈ । (ਹੇ ਭਾਈ !) ਹਰੀ ਦਾ ਨਾਮ ਕਿਸੇ ਵਿਰਲੇ ਗੁਰਮੁਖ ਨੇ ਸਿਮਰਿਆ ਹੈ, ਜਿਨ੍ਹਾਂ ਨੂੰ ਧੁਰੋਂ (ਸਾਂਈ) ਮਿਹਰ ਦੁਆਰਾ (ਨਾਮ ਜਪਣ ਦੀ) ਲਿਖਤ ਪਾਈ ਹੋਈ ਸੀ ।੧੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੇਵਾ ਤੋਂ ਵੰਚਿਤ ਹੋਣ ਕਰਕੇ ਮਨਮੁਖ ਦਾ ਆਣ ਜਾਣ ਵਾਲਾ ਗੇੜਾ ਲਗਾ ਰਹਿੰਦਾ ਹੈ । ਸਾਰਾ ਸੰਸਾਰ ਮਾਇਆ ਮੋਹ ਵਿਚ ਸੁਤਾ ਪਿਆ ਹੈ । ਸਿਧਾਂਤ ਇਹ ਹੈ ਕਿ ਜਿਸ ਉਤੇ ਗੁਰ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹ ਮਾਹਿਆ ਮੋਹ ਤੋਂ ਉਪਰ ਉਠ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ ।

ਪਉੜੀ ਵਿਚ ਗੁਰਦੇਵ ਜੀ ਨੇ ਨੇ ਨਿਜੀ ਅਵਸਥਾ ਦਾ ਵਰਣਨ ਕੀਤਾ ਹੈ । ਨਾਮ ਦਾ ਭੋਜਨ, ਨਾਮ ਦਾ ਪਹਿਨਣ, ਨਾਮ ਦੇ ਵਣਜ ਵਪਾਰ ਦੀ ਕਾਰ ਮੁਖਤਿਆਰੀ,ਆਦਿ ਸ੍ਰੀ ਗੁਰੂ ਅਮਰਦਾਸ ਜੀ ਦੀ ਬਖਸ਼ਿਸ਼ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਪ੍ਰਾਪਤ ਹੋਈ ਹੈ । ਜਮ ਦੀ ਕਨੌਂਡ ਖ਼ਤਮ ਹੋ ਗਈ ਹੈ। ਤੱਤ ਇਹ ਹੈ- ਨਾਮ ਉਨ੍ਹਾਂ ਰੂਹਾਂ ਨੇ ਜਪਿਆ ਹੈ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਹੀ ਪਰਮੇਸ਼ਰ ਨੇ ਲਿਖਤ ਲਿਖੀ ਸੀ।

**ਸਲੋਕ ਮ : ੩ ॥ ਜਗਤੁ ਅਗਿਆਨੀ ਅੰਧੁ ਹੈ, ਦੂਜੈ ਭਾਇ ਕਰਮ ਕਮਾਇ ॥ ਦੂਜੈ ਭਾਇ ਜੇਤੇ ਕਰਮ ਕਰੇ, ਦੁਖੁ ਲਗੈ ਤਨਿ ਧਾਇ॥ ਗੁਰ ਪਰਸਾਦੀ ਸੁਖੁ ਊਪਜੈ, ਜਾ ਗੁਰ ਕਾ ਸਬਦੁ ਕਮਾਇ ॥ ਸਚੀ ਬਾਣੀ ਕਰਮ ਕਰੇ, ਅਨਦਿਨੁ ਨਾਮੁ ਧਿਆਇ॥ ਨਾਨਕ, ਜਿਤੁ ਆਪੇ ਲਾਏ ਤਿਤੁ ਲਗੇ, ਕਹਣਾ ਕਿਛੂ ਨ ਜਾਇ ॥੧॥ ਮ : ੩ ॥ ਹਮ ਘਰਿ ਨਾਮੁ ਖਜਾਨਾ ਸਦਾ ਹੈ, ਭਗਤਿ ਭਰੇ ਭੰਡਾਰਾ ॥ ਸਤਗੁਰੁ ਦਾਤਾ ਜੀਅ ਕਾ, ਸਦ ਜੀਵੈ ਦੇਵਣਹਾਰਾ ॥ ਅਨਦਿਨੁ ਕੀਰਤਨੁ ਸਦਾ ਕਰਹਿ, ਗੁਰ ਕੈ ਸਬਦਿ ਅਪਾਰਾ ॥ ਸਬਦੁ ਗੁਰੂ ਕਾ ਸਦ ਉਚਰਹਿ, ਜੁਗੁ ਜੁਗੁ ਵਰਤਾਵਣ ਹਾਰਾ ॥ ਇਹੁ ਮਨੂਆ ਸਦਾ ਸੁਖਿ ਵਸੈ, ਸਹਜੇ ਕਰੇ ਵਾਪਾਰਾ ॥ ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ, ਮੁਕਤਿ ਕਰਾਵਣਹਾਰਾ ॥ ਨਾਨਕ, ਜਿਸ ਨੋ ਨਦਰਿ ਕਰੇ ਸੋ ਪਾਏ, ਸੋ ਹੋਵੈ ਦਰਿ ਸਚਿਆਰਾ ॥ ੨ ॥ ਪਉੜੀ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜੋ ਸਤਿਗੁਰ ਚਰਣੀ ਜਾਇ ਪਾਇਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਨਿ ਹਰਿਨਾਮਾ ਮੁਖਿ ਰਾਮੁ ਕਹਿਆ ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਸੁ ਹਰਿਨਾਮਿ ਸੁਣਿਐ ਮਨਿ ਅਨਦੁ ਭਇਆ ॥ ਧੰਨ ਧੰਨ ਸੋ ਗੁਰਸਿਖੁ ਕਹੀਐ, ਜਿਨਿ ਸਤਿਗੁਰ ਸੇਵਾ ਕਰਿ ਹਰਿਨਾਮੁ ਲਇਆ ॥ ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ, ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥ ੧੮ ॥**

ਉਚਾਰਨ ਸੇਧ

**ਬਿੰਦੀ ਸਾਹਿਤ** : ਕਰਹਿ, ਉਚਰਹਿ,

**ਪਦ ਅਰਥ** : ਤਨਿ -ਸਰੀਰ ਵਿਚ । ਧਾਇ-ਧਾ ਕੇ, ਦੌੜ । ਜੀਅ ਕਾ-ਜਿੰਦ ਦਾ, ਜੀਵਨ ਦਾ । ਅਪਾਰਾ- ਪਾਰ ਤੋਂ ਰਹਿਤ । ਉਚਰਹਿ-ਉਚਾਰਦੇ ਹਾਂ ।

**ਅਰਥ** : (ਸਾਰਾ) ਸੰਸਾਰ ਅੰਨ੍ਹਾ ਤੇ ਅਗਿਆਨੀ ਹੈ (ਕਿਉਂਕਿ) ਦੂਜੇ ਭਾਇ (ਮਾਇਆ ਦੇ ਪਿਆਰ) ਵਿਚ ਲਗ ਕੇ (ਸਾਰਾ) ਕੰਮ ਕਰਦਾ ਹੈ । ਮਾਇਆ ਦੇ ਮੋਹ ਵਿਚ ਲਗ ਕੇ ਜਿਤਨੇ ਕਰਮ ਕਰੇ (ਉਨ੍ਹਾਂ ਨਾਲ ਸਾਰਾ) ਦੁਖ ਧਾ ਕੇ ਸਰੀਰ ਵਿਚ ਆ ਲਗਦਾ ਹੈ । ਜਦੋਂ (ਜੀਵ) ਗੁਰੂ ਦਾ ਸ਼ਬਦ (ਉਪਦੇਸ਼) ਕਮਾਏ, ਗੁਰੂ ਦੀ ਕਿਰਪਾ ਨਾਲ (ਓਦੋਂ ਤਨ ਵਿੱਚ) ਸੁਖ ਪੈਦਾ ਹੁੰਦਾ ਹੈ । ਸਚੀ ਬਾਣੀ ਦਾ (ਪਠਨ ਪਾਠਨ) ਕਰਮ ਕਰਕੇ (ਨਿਤਾਪ੍ਰਤਿ) ਨਾਮ- ਸਿਮਰਨ ਕਰੇ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਕਿ ਹੇ ਭਾਈ! ਜੀਵ) ਉਸ (ਪਾਸੇ) ਹੀ ਲਗਦਾ ਹੈ ਜਿਸ (ਪਾਸੇ ਪ੍ਰਭੂ) ਆਪ (ਇਸ ਨੂੰ) ਲਾਉਂਦਾ ਹੈ (ਇਸ ਤੋਂ ਵਧ ਇਸ ਬਾਰੇ) ਹੋਰ ਕੁਝ ਨਹੀਂ ਕਿਹਾ ਜਾ ਸਕਦਾ ।੧।

**ਮ: ੩॥ ;** (ਹੇ ਭਾਈ!) ਸਾਡੇ (ਹਿਰਦੇ ਰੂਪੀ) ਘਰ ਵਿਚ ਨਾਮ ਰੂਪੀ ਖਜ਼ਾਨਾ ਸਦੀਵੀ ਹੈ (ਅਤੇ) ਭਗਤੀ ਦੇ ਭੰਡਾਰ ਭਰੇ ਰਹਿੰਦੇ ਹਨ । ਸਤਿਗੁਰੂ ਜੀਵਨ ਦਾ ਦਾਤਾ ਹੈ (ਜੀਅ-ਦਾਨ) ਦੇਣ ਵਾਲਾ (ਦਾਤਾ) ਸਦਾ ਜੀਉਂਦਾ ਹੈ । ਅਸੀਂ ਗੁਰੂ ਦੇ ਅਪਾਰ ਸ਼ਬਦ ਦੁਆਰਾ ਦਿਨ ਰਾਤ ਸਦਾ ਕੀਰਤਨ ਕਰਦੇ ਹਾਂ । ਗੁਰੂ ਦਾ ਸ਼ਬਦ ਸਦਾ ਉਚਾਰਦੇ ਹਾਂ (ਜਿਹੜਾ ਸ਼ਬਦ) ਹਰੇਕ ਜੁਗ ਵਿਚ (ਨਾਮ ਦੀ ਦਾਤ) ਵਰਤਾਉਣ ਵਾਲਾ ਹੈ । (ਹੁਣ ਸਾਡਾ) ਇਹ ਮਨ ਸਦਾ ਸੁਖ ਵਿਚ ਵਸਦਾ ਹੈ (ਅਤੇ) ਸਹਜੇ ਹੀ (ਨਾਮ ਦਾ) ਵਪਾਰ ਕਰਦਾ ਹੈ । (ਸਾਡੇ ਮਨ) ਅੰਦਰ ਗੁਰੂ ਦਾ (ਬਖਸ਼ਿਆ) ਗਿਆਨ ਹੈ, ਹਰੀ ਦਾ (ਨਾਮ ਰੂਪੀ) ਰਤਨ (ਵਸਦਾ ਹੈ ਜੋ) ਮੁਕਤੀ ਕਰਾਉਣ ਵਾਲਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ (ਗੁਰੂ) ਕਿਰਪਾ-ਦ੍ਰਿਸ਼ਟੀ ਕਰੇ ਓਹ (ਗਿਆਨ ਰਤਨ) ਪ੍ਰਾਪਤ ਕਰਦਾ ਹੈ (ਅਤੇ ਉਹ ਪ੍ਰਭੂ ਦੇ) ਦਰ ਉਤੇ ਸਚਿਆਰਾ ਹੁੰਦਾ ਹੈ ।੨।

**ਪਉੜੀ ॥-** ਉਹ ਗੁਰਸਿਖ ਧੰਨ ਧੰਨ ਆਖਿਆ ਜਾਂਦਾ ਹੈ ਜੋ ਸਤਿਗੁਰੂ ਦੀ ਚਰਣੀ ਜਾ ਪਿਆ ਹੈ, ਉਹ ਗੁਰਸਿਖ ਧੰਨਤਾ ਯੋਗ ਹੈ, ਜਿਸ ਨੇ ਹਰੀ ਦਾ ਨਾਮ (ਮੁਖ ਤੋਂ) ਰਾਮ ਉਚਾਰਨ ਕੀਤਾ ਹੈ । ਉਹ ਗੁਰਸਿਖ ਧੰਨਤਾ ਯੋਗ ਹੈ ਜਿਸ ਨੂੰ ਹਰਿਨਾਮ ਸੁਣਨ ਨਾਲ ਮਨ ਵਿਚ ਅਨੰਦ ਹੋ ਗਿਆ ਹੈ । ਉਹ ਗੁਰਸਿਖ ਧੰਨਤਾ ਯੋਗ ਹੈ ਜਿਸ ਨੇ ਸਤਿਗੁਰੂ ਦੀ ਸੇਵਾ ਕਰਕੇ ਹਰੀ ਦਾ ਨਾਮ (ਹਾਸਲ) ਕੀਤਾ ਹੈ। ਉਸ ਗੁਰਸਿਖ ਨੂੰ ਮੈਂ ਸਦਾ ਨਮਸਕਾਰ ਕਰਦਾ ਹਾਂ ਜੋ ਗੁਰਸਿਖ ਸਤਿਗੁਰ ਦੇ ਭਾਣੇ ਵਿਚ ਟੁਰਿਆ ਹੈ ।੧੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਜਗਤ ਨੂੰ ਅਗਿਆਨੀ ਤੇ ਅੰਨ੍ਹਾਂ ਆਖਿਆ ਹੈ ਕਿਉਂਕਿ ਇਹ ਦ੍ਵੈਤ ਭਾਵ ਵਿਚ ਲਗ ਕੇ ਅਜਿਹੇ ਕਰਮ ਕਰਦਾ ਹੈ ਜੋ ਦੁਖਦਾਈ ਹੁੰਦੇ ਹਨ। ਇਸਦੇ ਉਲਟ ਜੋ ਸਚੀ ਬਾਣੀ ਵਿਚ ਦਿਤੇ ਗੁਰ-ਉਪਦੇਸ਼ ਅਨੁਸਾਰ ਦਿਨ ਰਾਤ ਨਾਮ ਸਿਮਰਨ ਵਿਚ ਰੱਤਾ ਰਹਿੰਦਾ ਹੈ ਉਸ ਦੇ ਸਾਰੇ ਕਰਮ ਸੁਖ ਦਾ ਰੂਪ ਧਾਰਨ ਕਰ ਜਾਂਦੇ ਹਨ । ਇਸ ਅਵਸਥਾ ਵਿਚ ਅਪੜ ਕੇ ਇਹ ਭਾਵਨਾ ਉਜਾਗਰ ਹੁੰਦੀ ਹੈ ਕਿ ਸਾਰੇ ਜੀਵ ਪ੍ਰਭੂ ਦਾ ਕਰਾਇਆ ਕੰਮ ਹੀ ਕਰਦੇ ਹਨ ।

ਦੂਜੇ ਸਲੋਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਨਿਤ-ਕ੍ਰਿਆ ਦਾ ਜ਼ਿਕਰ ਕਰ ਰਹੇ ਹਨ ਕਿ ਸਾਡੇ ਘਰ ਵਿਚ ਨਾਮ ਰੂਪੀ ਖਜ਼ਾਨਾ ਤੇ ਭਗਤੀ ਦੇ ਭੰਡਾਰ ਸਦਾ ਭਰੇ ਰਹਿੰਦੇ ਹਨ । ਇਹ ਸਾਰੀ ਬਰਕਤ ਸਤਿਗੁਰੂ ਅੰਗਦ ਦੇਵ ਜੀ ਦੀ ਹੈ । ਪਾਉੜੀ ਵਿਚ ਉਸ ਗੁਰਸਿਖ ਨੂੰ ਸਲਾਹਿਆ ਹੈ ਜੋ ਸਤਿਗੁਰੂ ਦੀ ਚਰਣ ਸ਼ਰਣ ਵਿਚ ਰਹਿੰਦਾ ਹੋਇਆ ਸੇਵਾ ਕਰਦਾ ਹੈ ਨਾਮ ਸਿਮਰਦਾ ਹੈ । ਸਿਧਾਂਤ ਇਹ ਹੈ ਕਿ ਗੁਰੂ ਦੇ ਭਾਣੇ ਵਿਚ ਚਲਣ ਵਾਲਾ ਗੁਰ ਸਿਖ ਧੰਨਤਾ ਅਤੇ ਨਮਸਕਾਰ ਯੋਗ ਹੈ ।

**ਸਲੋਕੁ ਮ: ੩ ॥ ਮਨਹਠਿ ਕਿਨੈ ਨ ਪਾਇਓ, ਸਭ ਥਕੇ ਕਰਮ ਕਮਾਇ ॥ ਮਨਹਠਿ ਭੇਖ ਕਰਿ ਭਰਮਦੇ, ਦੁਖ ਪਾਇਆ ਦੂਜੈ ਭਾਇ ॥ ਰਿਧਿ ਸਿਧਿ ਸਭੁ**

**ਮੋਹੁ ਹੈ, ਨਾਮੁ ਨ ਵਸੈ ਮਨਿ ਆਇ ॥ ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ, ਅਗਿਆਨੁ ਅੰਧੇਰਾ ਜਾਇ ॥ ਨਾਮੁ ਰਤਨੁ ਘਰਿ ਪਰਗਟੁ ਹੋਆ, ਨਾਨਕ ਸਹਜਿ ਸਮਾਇ ॥੧॥ ਮ : ੩ ॥ ਸਬਦੈ ਸਾਦੁ ਨ ਆਇਓ, ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ, ਨਿਤ ਨਿਤ ਹੋਇ ਖੁਆਰੁ ॥ ਨਾਨਕ, ਕਿਰਤਿ ਪਇਐ ਕਮਾਵਣਾ, ਕੋਇ ਨ ਮੇਟਣਹਾਰੁ ॥੨॥ ਪਉੜੀ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ, ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ, ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥ ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ, ਜਿਸ ਕੀ ਸੇਵਾ ਤੇ, ਹਮ ਹਰਿਨਾਮਿ ਲਿਵ ਲਾਈ ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ, ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥ ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ, ਜਿਨਿ ਹਰਿਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥**

**ਪਦ ਅਰਥ** : ਮਨ ਹਠ-ਮਨ ਦੇ ਹੱਠ ਨਾਲ । ਭੇਖ ਕਰਿ-ਭੇਖ (ਚਿੰਨ ਧਾਰਨ) ਕਰਕੇ । ਘਰਿ - ਹਿਰਦੇ ਵਿਚ । ਕਿਰਤਿ ਪਇਐ -ਪਿਛਲੇ ਕੀਤੇ ਕਰਮਾਂ ਦੇ ਮੁਤਾਬਿਕ ਪਈ ਹੋਈ ਕਿਰਤ ਅਨੁਸਾਰ । ਸਮ-ਦ੍ਰਿਸ਼ਟਿ-ਇਕੋ ਜਿਹੀ ਨਜ਼ਰ ਨਾਲ ਦੇਖਣ ਦੀ ਕ੍ਰਿਆ ।

**ਅਰਥ** : (ਹੇ ਭਾਏ !) ਕਿਸੇ (ਮਨੁਖ) ਨੇ ਮਨ-ਹੱਠ ਨਾਲ ( ਪ੍ਰਭੂ ਨੂੰ) ਨਹੀਂ ਪਾਇਆ ਸਾਰੇ (ਲੋਕ) ਕਰਮ (ਕਰ ਕਰ ਕੇ) ਥੱਕ ਗਏ ਹਨ । ਮਨ ਦੇ ਹਠ ਨਾਲ ਭੇਖ ਕਰਕੇ (ਕਈ ਮਨੁਖ) ਭਟਕਦੇ (ਫਿਰਦੇ ਹਨ ਅਤੇ ਉਨ੍ਹਾਂ ਨੇ) ਦ੍ਵੈਤ ਭਾਵਨਾ ਵਿਚ (ਲਗ ਕੇ) ਦੁਖ ਹੀ ਪਾਇਆ ਹੈ । ਰਿਧੀ ਸਿਧੀ ਆਦਿ ਸਭ ਮੋਹ ਹੈ । (ਇਹਨਾਂ ਦੀ ਪ੍ਰਾਪਤੀ ਨਾਲ ਪ੍ਰਭੂ ਦਾ) ਨਾਮ ਮਨ ਵਿਚ ਨਹੀਂ ਵਸਦਾ। (ਹਾਂ), ਗੁਰੂ ਦੀ ਸੇਵਾ (ਕਰਨ) ਤੇ ਮਨ ਪਵਿਤ੍ਰ ਹੁੰਦਾ ਹੈ (ਅਤੇ) ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਹਿਰਦੇ ਵਿੱਚ ਨਾਮ ਰੂਪੀ ਰਤਨ ਪ੍ਰਗਟ ਹੋ ਜਾਂਦਾ ਹੈ (ਉਹ) ਸਹਜ ਵਿੱਚ ਲੀਨ ਹੋ ਜਾਂਦਾ ਹੈ।੧।

**ਮ : ੩॥** : (ਜਿਸ ਮਨੁਖ ਨੂੰ ਸਤਿਗੁਰੂ ਦੇ) ਸ਼ਬਦ ਵਿਚ (ਲਗਿਆਂ) ਰਸ ਨਹੀਂ ਆਇਆ (ਤੇ) ਨਾਮ ਵਿਚ (ਉਸਦਾ) ਪਿਆਰ ਨਹੀਂ ਲਗਾ, (ਉਸ ਦਾ) ਰਸਨਾ ਨਾਲ ਫਿਕਾ ਬੋਲਣਾ (ਉਸਨੂੰ) ਸਦਾ ਖੁਆਰ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਧੁਰੋਂ) ਲਿਖੀ ਹੋਈ ਕਿਰਤ ਅਨੁਸਾਰ (ਕਰਮ) ਕਮਾਉਣਾ ਪੈਂਦਾ ਹੈ (ਕੋਈ ਮਨੁੱਖ ਇਸ ਨੂੰ) ਮੇਟਣ ਵਾਲਾ ਨਹੀਂ ਹੈ ।੧।

**ਪਉੜੀ॥-** ਸਾਡਾ ਸਤਿਗੁਰੂ ਸਤਿਪੁਰਖ ਧੰਨਤਾ ਯੋਗ ਹੈ ਜਿਸ ਦੇ ਮਿਲਿਆਂ ਸਾਨੂੰ ਸ਼ਾਂਤੀ ਪ੍ਰਾਪਤ ਹੋਈ ਹੈ । ਸਾਡਾ ਸਤਿਗੁਰੂ ਸਤਿਪੁਰਖ ਧੰਨ ਧੰਨ ਹੈ ਜਿਸ ਦੇ ਮਿਲਿਆਂ ਅਸਾਂ ਪਰਮਾਤਮਾ ਦੀ ਭਗਤੀ ਪ੍ਰਾਪਤ ਕੀਤੀ ਹੈ । ਹਰੀ ਦਾ ਭਗਤ ਸਾਡਾ ਸਤਿਗੁਰੂ ਧੰਨ ਧੰਨ ਹੈ , ਜਿਸ ਦੀ ਸੇਵਾ ਤੋਂ ਅਸਾਂ ਹਰੀ ਦੇ ਨਾਮ ਵਿਚ (ਆਪਣੀ ) ਸੁਰਤਿ ਜੋੜੀ ਹੈ । ਹਰੀ ਦੇ ਗਿਆਨ ਵਾਲਾ ਸਾਡਾ ਸਤਿਗੁਰੂ ਧੰਨ ਧੰਨ ਹੈ ਜਿਸ ਨੇ ਸਾਨੂੰ ਵੈਰੀ ਤੇ ਮਿਤ੍ਰ ਸਾਰੀ (ਰਚਨਾ) ਇਕੋ ਜਿਹੀ (ਵੇਖਣ ਵਾਲੀ) ਦ੍ਰਿਸ਼ਟੀ ਦੁਆਰਾ ਦਿਖਾਈ

ਹੈ। ਸਾਡਾ ਮਿਤਰ ਸਤਿਗੁਰੂ ਧੰਨਤਾ ਯੋਗ ਹੈ ਜਿਸ ਨੇ ਹਰੀ ਨਾਲ ਸਾਡੀ ਪ੍ਰੀਤਿ ਬਣਾ ਦਿਤੀ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਰਿਧੀਆਂ ਸਿਧੀਆਂ ਦੀ ਪ੍ਰਾਪਤੀ ਵਾਲਾ ਮਾਰਗ ਹਠ-ਕਰਮੀਆਂ ਦਾ ਹੱਠ ਨਾਲ ਹੈ। ਕਰਮ ਕਾਂਡੀ ਮਾਰਗ ਤੇ ਚਲਦਿਆਂ ਮਨ ਨਿਰਮਲ ਨਹੀਂ ਹੁੰਦਾ। ਕੇਵਲ ਗੁਰੂ ਦੀ ਸੇਵਾ ਕੀਤਿਆਂ ਅਗਿਆਨਤਾ ਦਾ ਨਾਸ਼ ਤੇ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਦੂਜੇ ਸਲੋਕ ਵਿਚ ਇਹ ਨਿਸ਼ਾਨੀ ਦਸੀ ਹੈ ਜੇ ਗੁਰੂ ਦੇ ਸ਼ਬਦ ਦਾ ਰੱਸ ਨਹੀਂ ਆਇਆ ਤਾਂ ਜਾਣੋ ਨਾਮ ਵਿਚ ਅਜੇ ਪਿਆਰ ਹੀ ਨਹੀਂ ਲੱਗਾ।

ਪਉੜੀ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਦੀ ਉਪਮਾ ਕੀਤੀ ਹੈ ਜਿਸ ਦੇ ਮਿਲਣ ਨਾਲ ਸ਼ਾਂਤੀ, ਭਗਤੀ, ਨਾਮ ਦੀ ਲਿਵ, ਸਮਦ੍ਰਿਸ਼ਟਤਾ ਅਤੇ ਨਾਮ ਪ੍ਰਤੀ ਪ੍ਰੀਤਿ ਬਣ ਆਉਂਦੀ ਹੈ। ਸਤਿਗੁਰੂ ਸਤਿਪੁਰਖ ਨੂੰ ਮਿਤਰ ਬਣਾ ਕੇ ਹੀ ਹਰੀ ਨਾਲ ਗੂੜ੍ਹਾ ਪਿਆਰ ਦਰਸਾਇਆ ਜਾ ਸਕਦਾ ਹੈ।

**ਸਲੋਕੁ ਮ : ੧ ॥ ਘਰ ਹੀ ਮੁੰਧਿ, ਵਿਦੇਸਿ ਪਿਰੁ, ਨਿਤ ਝੂਰੇ ਸੰਮਾਲੇ ॥ ਮਿਲਦਿਆਂ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇ ॥ ੧ ॥ ਮ : ੧ ॥ ਨਾਨਕ, ਗਾਲੀ ਕੂੜੀਆ, ਬਾਝੁ ਪਰੀਤਿ ਕਰੇਇ ॥ ਤਿਚਰੁ ਜਾਣੈ ਭਲਾ ਕਰਿ, ਜਿਚਰੁ ਲੇਵੈ ਦੇਇ ॥ ੨ ॥ ਪਉੜੀ ॥ ਜਿਨਿ ਉਪਾਏ ਜੀਅ, ਤਿਨਿ ਹਰਿ ਰਾਖਿਆ ॥ ਅੰਮ੍ਰਿਤੁ ਸਚਾ ਨਾਉ, ਭੋਜਨੁ ਚਾਖਿਆ ॥ ਤਿਪਤਿ ਰਹੇ ਆਘਾਇ, ਮਿਟੀ ਭਭਾਖਿਆ ॥ ਸਭ ਅੰਦਰਿ ਇਕੁ ਵਰਤੈ, ਕਿਨੈ ਵਿਰਲੈ ਲਾਖਿਆ ॥ ਜਨ ਨਾਨਕ ਭਏ ਨਿਹਾਲੁ, ਪ੍ਰਭ ਕੀ ਪਾਖਿਆ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਾਲੀਂ।

**ਪਦ ਅਰਥ** : ਮੁੰਧਿ-ਇਸਤ੍ਰੀ ਨੇ। ਵਿਦੇਸਿ-ਪਰਦੇਸ਼ ਵਿਚ। ਝੂਰੇ-ਝੂਰਦੀ ਹੈ, ਹੌ ਕੇ ਭਰਦੀ ਹੈ। ਸੰਮਾਲੇ-ਯਾਦ ਕਰਦੀ ਹੈ। ਢਿਲ-ਦੇਰੀ। ਰਾਸਿ-ਸੁੱਧ, ਠੀਕ। ੨। ਗਾਲੀ-ਗੱਲਾਂ। ਤਿਚਰੁ ਓਦੋਂ ਤਕ। ਜਿਚਰੁ-ਜਦੋਂ ਤਕ। ਉਪਾਏ-ਪੈਦਾ ਕੀਤੇ। ਚਾਖਿਆ-ਚੱਖਿਆ, ਭਾਵ ਛਕਿਆ। ਆਘਾਇ-ਰਜ ਗਏ। ਭਾਖਿਆ-ਭੁੱਖ। ਲਾਖਿਆ-ਲਖਿਆ, ਸਮਝਿਆ। ਪਾਖਿਆ-ਪਖ ਵਾਲੀ ਕਿਰਿਆ।

**ਅਰਥ** : ਪਤੀ (ਪਰਮਾਤਮਾ) ਘਰ (ਹਿਰਦੇ ਅੰਦਰ) ਹੈ (ਪਰ ਜੀਵ ਇਸਤਰੀ) ਨੇ (ਉਸ ਪਤੀ) ਨੂੰ) ਪਰਦੇਸ਼ ਵਿੱਚ (ਵਸਦਾ) ਜਾਣਿਆ ਹੈ (ਜਿਸ ਕਰਕੇ) ਯਾਦ ਕਰਦੀ ਤੇ ਹਰ ਰੋਜ ਝੂਰਦੀ ਰਹਿੰਦੀ ਹੈ। ਜੇ (ਇਸਤਰੀ ਆਪਣੀ) ਨੀਯਤ ਰਾਸ ਕਰ ਲਵੇ (ਤਾਂ ਉਸ ਨੂੰ ਪਤੀ ਪਰਮੇਸ਼ਰ ਨਾਲ) ਮਿਲਿਦਿਆਂ ਦੇਰੀ ਨਹੀਂ ਲਗਦੀ।੧।

**ਮ : ੩॥** - ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੱਚੀ) ਪ੍ਰੀਤ ਕੀਤੇ ਬਿਨਾ (ਹੋਰ) ਗੱਲਾਂ ਕਰਨੀਆਂ ਝੂਠੀਆਂ ਹਨ। (ਪਰ ਜੀਵ) ਓਦੋਂ ਤਕ (ਪ੍ਰਭੂ ਨੂੰ) ਚੰਗਾ ਕਰਕੇ ਸਮਝਦਾ ਹੈ ਜਦ ਤਕ (ਇਹ ਪਰਮਾਤਮਾ ਤੋਂ ਵਸਤੂ) ਲੈਂਦਾ ਹੈ (ਤੇ ਪਰਮਾਤਮਾ ਇਸ ਨੂੰ) ਦੇਂਦਾ ਹੈ।

**ਪਉੜੀ॥-** ਜਿਸ ਹਰੀ ਨੇ ਜੀਵ ਪੈਦਾ ਕੀਤੇ ਹਨ (ਉਸ ਹਰੀ ਨੇ ਜੀਆਂ ਨੂੰ) ਰਖ ਲਿਆ। (ਜਿਨ੍ਹਾਂ ਜੀਆਂ ਨੇ) ਸੱਚਾ ਨਾਮ ਅੰਮ੍ਰਿਤ ਰੂਪੀ ਭੋਜਨ ਛਕਿਆ, (ਉਨ੍ਹਾਂ ਦੀ ਸਾਰੀ) ਭੁਖ ਦੂਰ ਹੋ ਗਈ (ਅਤੇ ਓਹ) ਪੂਰਨ ਤੌਰ ਤੇ ਰਜ ਗਏ। ਸਾਰੇ (ਜੀਆਂ) ਅੰਦਰ ਇਕ (ਪ੍ਰਭੂ ਹੀ) ਵਰਤਦਾ ਹੈ (ਪਰ ਇਸ ਤੱਤ ਨੂੰ) ਕਿਸੇ ਵਿਰਲੇ (ਗੁਰਮੁਖ) ਨੇ ਸਮਝਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸ ਪ੍ਰਭੂ ਦੀ ਪਖ ਵਾਲੀ ਕਿਰਿਆ ਵੇਖ ਕੇ ਨਿਹਾਲ ਹੋ ਗਏ ਹਨ।੨੦।

## ਅਰਥ ਭੇਦ ਅਤੇ ਨਿਰਣੈ

### ਘਰ ਹੀ ਮੁੰਧਿ ਵਿਦੇਸਿ ਪਿਰੁ, ਨਿਤ ਝੂਰੇ ਸੰਮ੍ਹਾਲੇ ॥

ਵਖ ਵਖ ਅਰਥ :

੧ ਜੇ ਤਾਂ ਘਰਿ ਅਉਰਤ ਹੋਵੇ ਅਤੇ ਮਰਦੁ ਬਦੇਸ਼ ਹੋਇਆ, ਅਉਰਤ ਖਸਮ ਦੇ ਹਕ ਅਦਬ ਵਿਚਿ ਰਹੈ ਤਾਂ ਅਉਰਤ ਖਸਮੁ ਦੀ ਖਸਮ ਅਉਰਤ ਦਾ, ਅਤੇ ਜੇ ਅਉਰਤ ਬਦਕਾਰ ਹੋਵੇ ਖਸਮ ਨਾਲਿ ਸਿਦਕੁ ਨ ਹੋਵਸੁ, ਤਬ ਅਉਰਤ ਵਜਹਗਾਰ ਹੋਵੇ, ਖਸਮ ਦੀ ਨ ਹੋਈ ਅਵਰਾਂ ਦੀ ਹੋਈ, ਜੋ ਸਬਰੁ ਕਰਿ ਸਿਦਕੁ ਵਿਚਿ ਬਹਿ ਰਹੈ ਤਾਂ ਸਿਦਕਹੁ ਮੁਰਾਦਿ ਹੈ; ਘਰਿ ਬੈਠੀ ਪਾਏ। [ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ-ਲਿਖਤ ਮਿਹਰਬਾਨ ਸੋਢੀ

੨ ਜੀਵ ਰੂਪ ਇਸਤ੍ਰੀ ਘਰ ਵਿਚ ਹੈ ਅਤੇ ਪਤੀ ਵਿਚ ਹੈ (ਹਰੀ ਦੂਰ ਹੈ) ਨਿਤ ਯਾਦ ਕਰਦੀ ਹੋਈ ਝੂਰਦੀ ਹੈ (ਪਛਤਾਂਦੀ ਹੈ)। [ਸ਼ਬਦਾਰਥ

੩ ਪਤੀ ਤਾਂ ਘਰ (ਭਾਵ, ਹਿਰਦੇ) ਵਿਚ ਹੀ ਹੈ (ਪਰ ਉਸਨੂੰ) ਪਰਦੇਸ਼ ਵਿਚ (ਸਮਝਦੀ ਹੋਈ) ਕਮਲੀ ਇਸਤ੍ਰੀ ਸਦਾ ਝੂਰਦੀ ਹੈ ਤੇ (ਉਸਨੂੰ ਯਾਦ) ਕਰਦੀ ਹੈ। [ਦਰਪਣ, ਸੰ. ਪੋ. ਆਦਿ

**ਨਿਰਣੈ :** ਨੰਬਰ ੧ ਅਤੇ ੨ ਵਾਲੇ ਅਰਥ ਸੰਬੰਧਤ ਪੰਕਤੀ ਦੇ ਮੂਲ ਸਰੂਪ ਅਨੁਸਾਰ ਠੀਕ ਨਹੀਂ ਹਨ। ਜੇ ਗੁਰਬਾਣੀ ਦੇ ਲਗਮਾਤਰੀ ਨੇਮਾਂ ਨੂੰ ਮੁਖ ਰਖੀਏ ਤਾਂ ਇਹ ਸਪਸ਼ਟ ਹੈ ਜਾਂਦਾ ਹੈ ਕਿ 'ਮੁੰਧਿ' ਪਦ ਦੇ ਅਰਥ ਕੇਵਲ ਇਸਤ੍ਰੀ ਨਹੀਂ ਕਿਉਂਕਿ ਧਧੇ ਨੂੰ ਸਿਹਾਰੀ ਹੈ ਲਗੀ ਹੋਈ ਹੈ ਜੋ ਕਾਰਕ ਰੂਪ ਵਿਚ 'ਨੇ' ਦੇ ਅਰਥ ਦਿੰਦੀ ਹੈ। ਜੇ ਉਪ੍ਰੋਕਤ ਪੰਕਤੀ ਨੂੰ ਅਨਵੇ ਰੂਪ ਵਿਚ ਅਰਥਾਈਏ ਤਾਂ ਕੋਈ ਭੁਲੇਖਾ ਬਾਕੀ ਨਹੀਂ ਰਹਿ ਜਾਂਦਾ :-

ਪਿਰੁ ਘਰ ਹੀ, ਮੁੰਧਿ ਵਿਦੇਸਿ, ਨਿਤ ਝੂਰੇ ਸਮਾਲੇ'' ਅਰਥਾਤ ਪਤੀ ਘਰ (ਹਿਰਦੇ ਵਿਚ) ਹੀ ਹੈ (ਪਰ) (ਮੁੰਧਿ) ਇਸਤ੍ਰੀ ਨੇ (ਉਸ ਨੂੰ ਵਿਦੇਸਿ) ਪਰਦੇਸ਼ ਵਿਚ (ਜਾਣਿਆ ਹੈ, ਜਿਸ ਕਰਕੇ) ਹਰ ਰੋਜ਼ ਝੂਰਦੀ ਹੈ (ਅਤੇ ਪਤੀ ਨੂੰ) ਯਾਦ ਕਰਦੀ ਹੈ। ਅਗਲੀ ਪੰਕਤੀ 'ਮਿਲਦਿਆਂ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇ' ਦੇ ਅਰਥ ਸਰਲ ਹਨ। ਗੁਰੂ ਬਾਬਾ ਜੀ ਦੇ ਤਿਲੰਗ ਰਾਗ ਵਿਚ ਉਚਾਰਨ ਕੀਤੇ ਸ਼ਬਦ ਤੋ ਭੀ ਅਜਿਹੀ ਸੇਧ ਮਿਲਦੀ ਹੈ :-

**ਇਆਨੜੀਏ ਮਾਨੜਾ ਕਾਇ ਕਰੇਹਿ ॥**

**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥**

**ਸਹੁ ਨੇੜੈ ਧਨ ਕੰਮਲੀਏ, ਬਾਹਰੁ ਕਿਆ ਢੂਢੇਹਿ ॥** [ਪੰਨਾ ੭੨੨

(ਨੋਟ :ਸੰਬੰਧਤ ਪੰਕਤੀ ਵਿਚ 'ਘਰ' ਪਦ ਹੀ ਸਿਹਾਰੀ ਤਾਂ ਉਤਰੀ ਹੈ ਕਿ ਅਗੇ ਸੰਬੰਧਕੀ ਪਦ 'ਹੀ' ਅੰਕਿਤ ਹੈ। ਇਸ ਵਿਚ ਸੰਦੇਹ ਨਹੀਂ ਕਿ 'ਘਰ' ਹੀ,'ਮੁੰਧਿ ਵਿਦੇਸਿ ਪਿਰੁ' ਪਦ ਛੇਦ ਕਰਨ ਨਾਲ ਪਾਠ ਚਾਲ ਵਿਚ ਕੁਝ ਫਰਕ ਪੈਂਦਾ ਹੈ ਪਰ ਸਹੀ ਅਰਥ ਜਿਵੇਂ ਬਿਸਰਾਮ ਦਿਤਾ ਹੈ ਓਹ ਯਾਦ ਰੱਖਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਪ੍ਰੀਤਿ ਤੇ ਪ੍ਰਤੀਤ ਤੋਂ ਬਿਨਾਂ ਜੋ ਕਿਛ ਕਹਿਣਾ ਹੈ ਉਹ ਕੂੜੀਆਂ ਗੱਪਾਂ ਮਾਰਨ ਦੇ ਸਮਾਨ ਹੈ। ਜੀਵ-ਇਸਤ੍ਰੀ ਨੂੰ ਅਜੇ ਵੀ ਗਿਆਨ ਪ੍ਰਾਪਤ ਨਹੀਂ ਹੋਇਆ ਕਿ ਪਤੀ-ਪਰਮੇਸ਼ਰ ਉਸ ਦੇ ਹਿਰਦੇ ਰੂਪੀ ਘਰ ਵਿਚ ਵਸਦਾ ਹੈ, ਉਹ ਇਹ ਸਮਝਦੀ ਹੈ ਕਿ ਪਤੀ ਪਰਦੇਸ ਵਿੱਚ ਗਿਆ ਹੈ। ਜੀਵ ਇਸਤ੍ਰੀ ਦੀ ਪ੍ਰੀਤਿ ਧਨ ਪਦਾਰਥ ਲੈਣ ਤਕ ਹੀ ਸੀਮਤ ਹੈ, ਅਸਲੀ ਪ੍ਰੀਤਿ-ਰੀਤਿ ਤੋਂ ਜਾਣੂੰ ਹੀ ਨਹੀਂ ਹੈ। ਜਦੋਂ ਤਕ ਜੀਵ-ਇਸਤਰੀ ਦੀ ਨੀਅਤ ਸ਼ੁੱਧ ਨਹੀਂ ਹੁੰਦੀ ਓਦੋਂ ਤਕ ਇਹ ਇਧਰ ਓਧਰ ਭਟਕਦੀ ਰਹਿੰਦੀ ਹੈ, ਪਤੀ-ਪਰਮੇਸ਼ਰ ਨੂੰ ਨਹੀਂ ਮਿਲ ਸਕਦੀ।

ਪਉੜੀ ਵਿਚ ਉਨ੍ਹਾਂ ਵਿਰਲੇ ਸਜਣਾਂ ਦਾ ਵਰਣਨ ਹੈ ਜਿਨ੍ਹਾਂ ਨੂੰ ਪ੍ਰਭੂ ਨੇ ਪਾਪਾਂ ਤੋਂ ਬਚਾ ਕੇ ਰਖਿਆ ਹੈ ਅਤੇ ਉਨ੍ਹਾਂ ਨੇ ਅੰਮ੍ਰਿਤ ਨਾਮ (ਰੱਸ)ਚਖਿਆ ਹੈ ਜਿਸ ਨਾਲ ਉਨ੍ਹਾਂ ਦੀ ਭੁਖ ਦੂਰ ਹੋ ਗਈ ਹੈ।

**ਸਲੋਕੁ ਮ : ੩ ॥ ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥ ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ ॥ ਹਉਮੈ ਮੈਲੁ ਨ ਚੁਕਈ, ਨਾਮਿ ਨ ਲਗੈ ਪਿਆਰੁ ॥ ਇਕਿ ਆਪੇ ਬਖਸਿ ਮਿਲਾਇਅਨੁ, ਦੁਬਿਧਾ ਤਜਿ ਵਿਕਾਰ ॥ ਨਾਨਕ, ਇਕਿ ਦਰਸਨੁ ਦੇਖਿ ਮਰਿ ਮਿਲੇ, ਸਤਿਗੁਰ ਹੇਤਿ ਪਿਆਰਿ ॥੨॥ ਮ:੩ ॥ ਸਤਿਗੁਰੂ ਨ ਸੇਵਿਓ, ਮੂਰਖ ਅੰਧ ਗਵਾਰਿ ॥ ਦੂਜੈ ਭਾਇ ਬਹੁਤੁ ਦੁਖੁ ਲਾਗਾ, ਜਲਤਾ ਕਰੇ ਪੁਕਾਰ ॥ ਜਿਨ ਕਾਰਣਿ ਗੁਰੂ ਵਿਸਾਰਿਆ, ਸੇ ਨ ਉਪਕਰੇ ਅੰਤੀ ਵਾਰ ॥ ਨਾਨਕ, ਗੁਰਮਤੀ ਸੁਖੁ ਪਾਇਆ, ਬਖਸੇ ਬਖਸਣਹਾਰ ॥੩॥ ਪਉੜੀ ॥ ਤੂ ਆਪੇ ਆਪਿ, ਆਪਿ ਸਭੁ ਕਰਤਾ, ਕੋਇ ਦੂਜਾ ਹੋਇ, ਸੁ ਅਵਰੋ ਕਹੀਐ ॥ ਹਰਿ ਆਪੇ ਬੋਲੈ, ਆਪਿ ਬੁਲਾਵੈ, ਹਰਿ ਆਪੇ ਜਲਿ ਥਲਿ ਰਵਿ ਰਹੀਐ ॥ ਹਰਿ ਆਪੇ ਮਾਰੈ, ਹਰਿ ਆਪੇ ਛੋਡੈ, ਮਨ ! ਹਰਿ ਸਰਣੀ ਪੜਿ ਰਹੀਐ ॥ ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ, ਮਨ! ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥ ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿਨਾਮੁ ਧਿਆਈਐ, ਜਨ ਨਾਨਕ ਗੁਰਮੁਖਿ ਹਰਿ ਲਹੀਐ ॥ ੨੧ ॥ ੧ ॥ ਸੁਧੁ**

## ਉਚਾਰਨ ਸੇਧ

**ਬਿੰਦੀ ਸਹਿਤ** : ਉਠਦਿਆਂ, ਬਹਿੰਦਿਆਂ, ਸੁਤਿਆਂ।

**ਪਦ ਅਰਥ** : ਨ ਚੁਕਈ-ਦੂਰ ਨਹੀਂ ਹੋਂਦੀ। ਇਕਿ-ਕਈ। ਬਖਸਿ-ਬਖਸ ਕੇ। ਮਿਲਾਇਅਨੁ-

(ਉਸਨੇ) ਮਿਲਾ ਲਏ ਹਨ। ਹੇਤਿ-ਹਿੱਤ ਕਰਕੇ। ਪਿਆਰਿ-ਪ੍ਰੇਮ ਕਰਕੇ।ਮਰਿ ਮਿਲੈ-ਜੀਵਤ ਭਾਵ ਤੋਂ ਮਰ ਕੇ ਮਿਲ ਗਏ। ਨ ਉਪਕਰੇ-ਨਹੀਂ ਬਹੁੜੇ। ਨਿਚਿੰਦ-ਨਿਸਚਿੰਤ ਹੋ ਕੇ ਲੱਤਾਂ ਪਸਾਰ ਕੇ। ਲਹੀਐ-ਲਈਦਾ ਹੈ। ਸੁਧੁ: ਅਸਲ ਨਾਲ ਮੇਲ ਕੇ ਸੋਧਿਆ ਹੋਇਆ ਭਾਵ ਠੀਕ ਹੈ। ਵਧੇਰੇ ਜਾਣਕਾਰੀ ਲਈ ਵੇਖੋ ਇਸ ਸਟੀਕ ਦੀ ਪਹਿਲੀ ਪੋਥੀ ਪੰਨਾ ੭੨੫।

**ਅਰਥ** : (ਹੇ ਭਾਈ !) ਜਿਤਨਾ (ਗੁਪਤ ਤੇ ਪ੍ਰਗਟ) ਸੰਸਾਰ ਹੈ, ਸਭ ਕੋਈ (ਸਤਿਗੁਰੂ ਸੱਚੇ ਪਾਤਿਸ਼ਾਹ) ਨੂੰ ਵੇਖਦਾ (ਪਿਆ) ਹੈ (ਪਰ ਇਸ ਤਰ੍ਹਾਂ ਬਾਹਰੋਂ ਸਰੀਰਕ ਦਰਸ਼ਨ) ਵੇਖਣ ਨਾਲ ਮੁਕਤੀ ਨਹੀਂ ਹੁੰਦੀ, ਜਦੋਂ ਤਕ (ਕਿ ਕੋਈ ਸਤਿਗੁਰੂ ਦੇ) ਸ਼ਬਦ ਦੁਆਰਾ (ਮੁਕਤੀ ਦੀ) ਵੀਚਾਰ ਨਹੀਂ ਕਰਦਾ। (ਜਦੋਂ ਤਕ ਵਿਕਾਰਾਂ ਅਤੇ) ਹਉਮੈ ਦੀ ਮੈਲ ਦੂਰ ਨਹੀਂ ਹੁੰਦੀ (ਨਾਮ) ਵਿਚ ਪਿਆਰ ਨਹੀਂ ਲਗ ਸਕਦਾ। ਕਈ (ਮਨੁੱਖਾਂ ਜਿਨ੍ਹਾਂ ਨੇ) ਦੁਬਿਧਾ (ਆਦਿ) ਵਿਕਾਰ ਛੱਡ ਦਿਤੇ ਹਨ (ਪ੍ਰਭੂ ਨੇ) ਆਪ ਹੀ ਬਖਸ਼ ਕੇ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲਿਆ ਹੈ। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਕਈ (ਮਨੁੱਖ) ਸਤਿਗੁਰੂ ਨਾਲ ਪਿਆਰ ਕਰਕੇ (ਉਸਦਾ) ਦਰਸ਼ਨ ਦੇਖ ਦੇ (ਜੀਵਤ ਭਾਵ ਤੋਂ) ਮਰ ਕੇ (ਪ੍ਰਭੂ ਨੂੰ) ਮਿਲ ਗਏ ਹਨ।੧।

**ਮ : ੩॥** ; (ਜਿਸ) ਮੂਰਖ ਅੰਨ੍ਹੇ ਗਵਾਰ (ਭਾਵ ਅਗਿਆਨੀ ਮਨੁੱਖ) ਨੇ ਸਤਿਗੁਰੂ ਨੂੰ ਨਹੀਂ ਸੇਵਿਆ ਦ੍ਵੈਤ ਭਾਵ ਕਰਕੇ (ਉਸਨੂੰ) ਬਹੁਤ ਦੁਖ ਲੱਗਾ, (ਅਤੇ ਉਹ ਦੁੱਖ ਵਿਚ) ਸੜਦਾ ਹੋਇਆ ਪੁਕਾਰ ਕਰਦਾ ਰਹਿੰਦਾ ਹੈ। ਜਿਨ੍ਹਾਂ (ਸੰਬੰਧੀਆਂ) ਦੀ ਖ਼ਾਤਰ (ਉਸਨੇ) ਗੁਰੂ ਨੂੰ ਵਿਸਾਰਿਆ ਸੀ? ਓਹ (ਸੰਬੰਧੀ) ਅੰਤ ਸਮੇਂ ਨਹੀਂ ਬਹੁੜੇ (ਭਾਵ ਉਸਦੇ ਸਹਾਈ ਨਹੀਂ ਹੋਏ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ (ਸਿਖਿਆ) ਦੁਆਰਾ ਸੱਚਾ (ਆਤਮਿਕ) ਸੁਖ ਪਾਈਦਾ ਹੈ ਅਤੇ ਬਖਸ਼ਣਵਾਲਾ (ਹਰੀ ਆਪੇ) ਬਖਸ਼ ਲੈਂਦਾ ਹੈ।੨।

**ਪਉੜੀ:** (ਹੇ ਪ੍ਰਭੂ) ਤੂੰ ਆਪ ਹੀ ਆਪ (ਨਿਰੋਲ) ਆਪ ਹੀ ਸਭ ਕੁਝ ਪੈਦਾ ਕਰਦਾ ਹੈਂ (ਤੈਥੋਂ ਬਿਨਾਂ ਕੋਈ ਦੂਜਾ (ਕਰਤਾ)ਹੋਵੇ ਤਾਂ ਉਸ ਅੱਗੇ ਆਖੀਏ। (ਹੇ ਭਾਈ!)ਹਰੀ ਆਪ ਹੀ (ਸਭ ਜੀਆਂ ਅੰਦਰ) ਬੋਲਦਾ ਹੈ, ਆਪ ਹੀ (ਸਭ ਜੀਆਂ ਪਾਸੋਂ) ਬੁਲਵਾਉਂਦਾ ਹੈ, ਹਰੀ ਆਪ ਹੀ ਜਲ ਥਲ ਵਿਚ ਵਿਆਪਕ ਹੋ ਰਿਹਾ ਹੈ। (ਹਰੀ) ਆਪ ਹੀ ਮਾਰਦਾ ਹੈ, ਹਰੀ ਆਪੇ ਛੱਡ ਦਿੰਦਾ ਹੈ, ਹੇ ਮਨ! (ਤਾਂ ਤੇ) ਹਰੀ ਦੀ ਸ਼ਰਣ ਵਿਚ ਹੀ ਪਏ ਰਹੀਏ। ਹਰੀ ਤੋਂ ਬਿਨਾਂ ਕੋਈ ਮਾਰ ਕੇ ਜਿਵਾਲ ਨਹੀਂ ਸਕਦਾ, ਹੇ ਮਨ ! ਬੇਫ਼ਿਕਰ ਹੋ ਕੇ ਲਤਾਂ ਪਸਾਰ ਛੱਡੀਏ (ਭਾਵ ਗੁਰੂ ਆਸਰੇ ਸੁਖ ਦੀ ਨੀਂਦ ਸੌਂ) ਰਹੀਏ। ਦਾਸ ਨਾਨਕ (ਜੀ ਆਖਦੇ ਹਨ ਕਿ ਹੇ ਭਾਈ!)ਉਠਦਿਆਂ ਬਹਿੰਦਿਆਂ ਤੇ ਸੁਤਿਆਂ ਸਦਾ ਸਦਾ (ਹਰ ਵੇਲੇ)ਨਾਮ ਸਿਮਰੀਏ, (ਇਸ ਤਰ੍ਹਾਂ) ਗੁਰੂ ਦੁਆਰਾ ਹਰੀ ਨੂੰ ਲਭ ਲਈਦਾ ਹੈ (ਭਾਵ ਪ੍ਰਾਪਤ ਕਰ ਲਈਦਾ ਹੈ)।੨੧।੧। ਸੁਧੁ

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸਤਿਗੁਰੂ ਨੂੰ ਵੇਖਣ ਭਾਵ ਦਰਸ਼ਨ ਦੀ ਜੋ ਗੱਲ ਕੀਤੀ ਹੈ ਉਸ ਦਾ ਗੁਰਮਤਿ ਵਿਚ ਵਿਸ਼ੇਸ਼ ਸਥਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਸੰਸਾਰ ਦੀ ਪਦ-ਯਾਤਰਾ ਕੀਤੀ ਜਿਸ ਦੀ ਪੁਸ਼ਟੀ

ਭਾ: ਗੁਰਦਾਸ ਜੀ ਨੇ ਕੀਤੀ ਹੈ :-

**''ਬਾਬੇ ਡਿਠੀ ਪ੍ਰਿਥਮੀ, ਨਵੈ ਖੰਡਿ ਜਿਥੈ ਤਕਿ ਆਹੀ॥''** [ਵਾਰ ੧-੧੮

ਕੀ ਜਿਨ੍ਹਾਂ-ਜਿਨ੍ਹਾਂ ਪ੍ਰਾਣੀਆਂ ਨੇ ਗੁਰੂ ਬਾਬਾ ਜੀ ਦੇ ਸਰੀਰਕ ਦਰਸ਼ਨ ਕੀਤੇ ਉਹ ਸਾਰੇ ਹੀ ਸੰਸਾਰ ਤੋਂ ਤਰ ਗਏ ? ਨਹੀਂ। ਜਿਨ੍ਹਾਂ ਗੁਰੂ ਜੀ ਦੇ ਬਚਨ ਮੰਨੇ ਤੇ ਕਮਾਏ, ਓਹੀ ਸੰਸਾਰ ਭਵਜਲ ਤੋਂ ਪਾਰ ਹੋਏ।ਜੇ ਨਿਰਾ ਵੇਖਣ ਨਾਲ ਹੀ ਮੁਕਤੀ ਹੁੰਦੀ ਹੋਵੇ ਤਾਂ ਕੀ ਨਾਮ-ਅਭਿਆਸ, ਸੇਵਾ ਅਤੇ ਹੋਰ ਸ੍ਰੇਸ਼ਟ ਕਰਣੀ ਦੀ ਫਿਰ ਭੀ ਲੋੜ ਰਹਿ ਜਾਂਦੀ ਹੈ? । ਸੋ ਲੋਕਾਂ ਦੇ ਮਨਾਂ ਵਿਚੋਂ ਭਰਮ ਕੱਢਣ ਲਈ ਇਹ ਅੰਮ੍ਰਿਤ ਬਚਨ ਮੌਜੂਦ ਹਨ :-

੧ **ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ ॥** [ਪੰਨਾ ੫੯੪

੨ **ਗੁਰ ਮੂਰਤਿ ਗੁਰ ਸ਼ਬਦੁ ਹੈ, ਸਾਧ ਸੰਗਤਿ ਵਿਚਿ ਪਰਗਟੀ ਆਇਆ ॥**

[ਵਾਰ ਭਾ. ਗੁ. ੨੪-੨੫(੭)

ਇਹ ਗੁਰਮਿਤ ਦਾ ਮੂਲਿਕ ਸਿਧਾਂਤ ਹੈ। ਕਈ ਵਿਦਵਾਨਾਂ ਨੇ ਚਾਰ ਪ੍ਰਕਾਰ ਦੇ ਦਰਸ਼ਨ ਦਸੇ ਹਨ- ੧ ਨੇਤਰ ਦਰਸ਼ਨ ੨ ਸਰਵਣ ਦਰਸ਼ਨ ੩ ਸੁਪਨ ਦਰਸ਼ਨ ੪ ਚਿੱਤਰ ਦਰਸ਼ਨ।

ਇਹਨਾਂ ਨੇਤਰਾਂ ਨਾਲ ਸਰੀਰਕ ਦਰਸ਼ਨ, ਕੰਨਾਂ ਦੁਆਰਾ ਬਚਨ ਸੁਣ ਕੇ ਦਰਸ਼ਨ, ਸੁਪਨੇ ਵਿਚ ਚਲੇ ਜਾਣ ਵਾਲੇ ਦਰਸ਼ਨ, ਤਸਵੀਰਾਂ ਤੇ ਚਿੱਤਰਾਂ ਰਾਹੀਂ ਮਨੋ-ਕਲਪਿਤ ਦਰਸ਼ਨਾ ਦੀ ਵਿਆਖਿਆ ਕੀਤੀ ਜਾਂਦੀ ਹੈ ਪਰ ਇਹਨਾਂ ਸਭਨਾ ਨਾਲੋਂ ਸ੍ਰੇਸ਼ਟ 'ਸਬਦ-ਦਰਸ਼ਨ' ਹਨ ਜੋ ਅੰਤਸ਼ਕਰਨ ਵਿਚ ਧੱਸ ਜਾਂਦੇ ਹਨ। ਸਤਿਗੁਰੂ ਇਕ ਸਰੀਰਕ ਵਿਅਕਤੀ ਨਹੀਂ, ਪਰਮੇਸ਼ਰ ਦੀ ਪਰਮ-ਸ਼ਕਤੀ 'ਜੋਤਿ' ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਪੱਖ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੇ ਨਾਲੋਂ ਉਤਮ ਮੰਨ ਕੇ ਖ਼ਾਲਸ ਪੰਥ ਨੂੰ ਜੁਗੋ ਜੁਗ ਅਟਲ ਗੁਰਦੇਵ ਜੀ ਦੇ ਲੜ ਲਾਇਆ। ਗੁਰ ਪ੍ਰਤਾਪ ਸੂਰਜ ਦੇ ਕਰਤਾ ਭਾ: ਸੰਤੋਖ ਸਿੰਘ ਜੀ ਨੇ ''ਸ਼ਬਦ ਗੁਰ ਮਹਿਮਾ'' ਨੂੰ ਇਉਂ ਅੰਕਿਤ ਕੀਤਾ ਹੈ :-

**ਸ੍ਰੀ ਗੁਰੂ ਕੇਰ ਸਰੀਰ ਜੋਊ, ਸਭ ਥਾਨ ਸਮੇਂ ਸਭ ਨਾ ਦਰਸੈਂ ਹੈਂ ॥**
**ਗ੍ਰੰਥ ਗਿਰਾ ਗੁਰ ਕੋ ਇਹ ਜਾਨੋ, ਉਤਮ ਹੈ ਸਭ ਕਾਲ ਰਹੈਂ ਹੈ ॥**
**ਮੇਰੇ ਸਰੂਪ ਤੇ ਯਾ ਤੇ ਹੈ ਦੀਰਘ, ਸਾਹਿਬ ਜਾਨ ਅਦਾਇਬ ਕਹੈਂ ਹੈ ॥**
**ਪੂਜੋ ਚੰਦਨ ਕੇਸਰ ਕੋ ਘਸ, ਧੂਪ ਧੁਖਾਇ ਕੇ ਫੂਲ ਚਢੇ ਹੈਂ ॥**

ਦੂਜੇ ਸਲੋਕ ਵਿਚ ਸਤਿਗੁਰੂ ਦੀ ਸੇਵਾ ਤੋਂ ਹੀਣਿਆਂ ਨੂੰ ਮੂਰਖ ਤੇ ਅੰਨ੍ਹਾਂ ਦਸਿਆ ਹੈ ਜੋ ਸਦਾ ਦੁੱਖ ਵਿਚ ਸੜਦੇ ਰਹਿੰਦੇ ਹਨ। ਪਰ ਜੋ ਗੁਰਮਤਿ ਦੇ ਧਾਰਨੀ ਹਨ ਉਹਨਾਂ ਨੂੰ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

ਪਉੜੀ ਵਿਚ ਸਭ ਨੂੰ ਇਕ ਪਰਮੇਸ਼ਰ ਨਾਲ ਜੋੜਿਆ ਹੈ। ਅੰਤਲਾ ਉਪਦੇਸ਼ ''ਉਠਦਿਆ ਬਹਦਿਆ ਸੁਤਿਆ, ਸਦਾ ਸਦਾ ਹਰਿਨਾਮੁ ਧਿਆਈਐ॥ ਜਨ ਨਾਨਕ ਗੁਰਮੁਖਿ ਹਰਿ ਲਹੀਐ ॥'' ਸਹੀ ਅਰਥਾਂ ਵਿੱਚ ਪ੍ਰਭੂ-ਪ੍ਰਾਪਤੀ ਦਾ ਮਾਰਗ-ਦਰਸ਼ਨ ਹੈ ਜਿਸ ਉਤੇ ਅਮਲ ਕੀਤਿਆਂ ਜੀਵਨ ਬੇੜਾ ਪਾਰ ਹੋ ਸਕਦਾ ਹੈ।



# ਰਾਗੁ ਸੋਰਠਿ

ਸੋਰਠਿ ਰਾਗੁ ਸੁਰਾਸ਼ਟ੍ਰ ਦੇਸ਼ ਦੀ ਉਪਜ ਹੈ । ਕਿਉਂਕਿ ਬੀਜਾ ਸੁਰਾਸ਼ਟ੍ਰ (ਕਾਠੀਆਵਾੜ) ਦਾ ਇਕ ਪ੍ਰੇਮੀ ਸੀ ਜਿਸ ਦਾ ਸੋਰਠਿ ਨਾਮੀ ਇਕ ਸੁੰਦਰੀ ਨਾਲ ਪ੍ਰੇਮ ਹੋ ਗਿਆ ਸੀ , ਇਸੇ ਕਰਕੇ ਹੀਰ-ਰਾਂਝੇ ਵਾਂਗੂੰ ਉਸ ਦੇ ਪ੍ਰੇਮ ਦਾ ਕਿੱਸਾ ਪ੍ਰਸਿੱਧ ਹੋ ਗਿਆ ਜਿਵੇਂ ਕਿ ਭਾਈ ਗੁਰਦਾਸ ਜੀ ਨੇ ੨੭ ਵੀਂ ਵਾਰੀ ਦੀ ਪਹਿਲੀ ਪਉੜੀ ਵਿਚ ਲਿਖਿਆ ਹੈ:-

**''ਸੋਰਠਿ ਬੀਜਾ ਗਾਵੀਐ ,ਜਸੁ ਸੁਘੜਾਵਾਤੀ''**

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਅੰਕਿਤ ਹੈ ਕਿ ''ਤਬ ਬੀਕਾਨੇਰਿ ਕਾ ਸਹਰੁ ਦੇਖਿ ਕਰਿ ਫੇਰਿ ਸੋਰਠਿ ਕੀ ਧਰਤੀ ਜਾਇ ਨਿਕਲੇ ।'' ਉਥੇ ਗੁਰੂ ਬਾਬਾ ਜੀ ਅਤੇ ਮਰਦਾਨੇ ਦੀ ਵਾਰਤਾਲਾਪ ਪੜ੍ਹਨ ਵਾਲੀ ਹੈ :

''ਸੁਨਹਿੰ ਮਰਦਾਨਿਆ । ਗੁਰੂ ਜੋ ਪਰਮੇਸ਼ਰ ਕੀਆ ਹੈ ਸੁ ਸਭ ਭਲਾ ਹੈ, ਤਿਸ ਮਹਿ ਜੋ ਸੋਰਠਿ ਹੈ ਤਾਮਿ ਸੁਹਾਵਣੀ ਲਗੇ ਜਾਂ ਸਾਹਿਬ ਕਾ ਨਾਮ ਬਸੇ ॥ ਬਿਨਾ ਸਾਹਿਬ ਕੇ ਨਾਮ ਸਭਿ ਰਾਗ ਹੈਨਿ, ਪਣ ਬਿਨਾ ਨਾਮ ਬਿਸਰੇ ਤੇ ਰਾਗੁ ਧੁਨਿ ਕਿਸੁ ਕਾਮਿ? ਨਾਮੁ ਲੀਜਿਐ ਪਰਮੇਸ਼ਰੁ ਕਾ, ਪਣੁ ਕਿਸ ਭਾਤਿ ਕਰਿ ਕਰਿ ਲੀਜੀਐ? ਨਾਮ ਰਾਗ ਮਹਿ (ਲੀਜੈ) ।''

ਹਰੇਕ ਰਾਗ ਦਾ ਰਸ ਉਸਦੀ ਪ੍ਰਾਪਤੀ ਅਨੁਸਾਰ ਹੁੰਦਾ ਹੈ । ਸੋਰਠਿ ਦੀ ਪ੍ਰਕ੍ਰਿਤੀ ਗੰਭੀਰ ਤੇ ਵੈਰਾਗਮਈ ਹੈ ਜੋ ਭਗਤੀ ਭਾਵ ਵਾਲਿਆਂ ਨੂੰ ਵਧੇਰੇ ਖਿੱਚ ਪਾਉਂਦੀ ਹੈ ।

ਸੋਰਠਿ ਇਕ ਰਾਗਣੀ ਹੈ ਜੋ ਮੇਘ ਰਾਗ ਦੀ ਇਸਤ੍ਰੀ ਹੈ । ਇਹ ਸਿੰਧਵੀ , ਕਾਨੜਾ, ਕਾਫ਼ੀ ਤੇ ਮਲਾਰ ਦੇ ਮੇਲ ਤੋਂ ਬਣਦੀ ਹੈ । ਇਸ ਦੇ ਗਾਉਣ ਦਾ ਸਮਾਂ ਪਹਿਲਾ ਪਹਿਰ ਰਾਤ ਗਈ ਭਾਵ ੧੦ ਕੁ ਵਜੇ ਤੋਂ ਹੈ । ਮੌਸਮ ਸਰਦ ਰੁੱਤ ਹੈ - ਪ੍ਰਿਥਮ ਪਹਰ ਪਰ ਸੋਰਠਿ ਗਾਵੈਂ ਬਡੇ ਪ੍ਰਬੀਨ ॥ (ਹਰ ਬੱਲਭ)

ਸੰਗੀਤਕ ਵਿਦਵਾਨਾਂ ਨੇ ਇਸ ਰਾਗ ਬਾਰੇ ਆਪੋ ਆਪਣੇ ਮਤ ਅਨੁਸਾਰ ਵੱਖਰਾ ਵਿਵਰਣ ਤੇ ਸਮਾਂ ਦਿਤਾ ਹੈ ਜਿਸ ਬਾਰੇ ਪਾਠਕਾਂ ਨੂੰ ਪ੍ਰੀਚੇ ਕਰਾਉਣ ਦੀ ਲੋੜ ਮਹਿਸੂਸ ਨਹੀਂ ਹੁੰਦੀ ।

ਮਹਾਨ ਕੋਸ਼ ਵਿਚ ਸੋਰਠਿ ਦੀ ਜਾਣਕਾਰੀ ਇਸ ਪ੍ਰਕਾਰ ਦਿਤੀ ਗਈ ਹੈ :-

ਇਹ ਕਮਾਚ ਜਾਤ ਦਾ ਔੜਵ ਸੰਪੂਰਣ ਰਾਗ ਹੈ ਅਰਥਾਤ ਆਰੋਹੀ ਵਿਚ ਪੰਜ ਸੁਰ ਅਤੇ ਅਵਰੋਹੀ ਵਿਚ ਸੱਤ । ਇਸ ਵਿਚ ਗਾਂਧਾਰ ਦੁਰਲਭ ਹੈ । ਰਿਖਭ ਵਾਦੀ ਅਤੇ ਧੈਵਤ ਸੰਵਾਦੀ ਹੈ । ਆਰੋਹੀ ਗਾਂਧਾਰ ਧੈਵਤ ਵਰਜਿਤ ਹਨ । ਨਿਸ਼ਾਦ ਸ਼ੁੱਧ ਅਤੇ ਅਵਰੋਹੀ ਵਿਚ ਕੋਮਲ ਹੈ । ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ :-

ਆਰੋਹੀ—ਸ ਰ ਮ ਪ ਨ ਸ

ਅਵਰੋਹੀ--ਸ ਨਾ ਧ ਪ ਮ ਗ ਰ ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਰਠਿ ਰਾਗ ਦਾ ਨੌਂਵਾਂ **ਨੰਬਰ ਹੈ**। 'ਰਾਗੁ ਸੋਰਠਿ ਵਾਰ ਮਹਲੇ ੪ ਕੀ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ 'ਸੋਰਠਿ ਸਦਾ ਸੁਹਾਵਣੀ.....' ਅਤੇ 'ਸੋਰਠਿ ਤਾਮਿ ਸੋਹਾਵਣੀ.....' (ਪੰਨਾ ੬੪੨) ਦੀ ਸੁੰਦਰਤਾ ਵਾਲੇ ਗੁਣਾਂ ਤੋਂ ਜਾਣੂੰ ਕਰਾਇਆ ਹੈ ਉਥੇ 'ਸਲੋਕ ਵਾਰਾਂ ਤੇ ਵਧੀਕ' ਵਿਚ "**ਸੋਰਠਿ ਸੋ ਰਸੁ ਪੀਜਿਐ, ਕਬਹੂ ਨ ਫੀਕਾ ਹੋਇ ॥ ਨਾਨਕ ਰਾਮ ਨਾਮਿ ਗੁਣ ਗਾਈਅਹਿ , ਦਰਗਹ ਨਿਰਮਲ ਸੋਇ**" (ਪੰਨਾ ੧੪੨੫) ਆਖ ਕੇ ਪੰਚਮ ਗੁਰਦੇਵ ਜੀ ਨੇ ਇਸ ਰਾਗ ਦੀ ਰਸ-ਭਰਪੂਰ ਪ੍ਰਕ੍ਰਿਤੀ ਉਤੇ ਆਪਣੀ ਮੋਹਰ ਲਾ ਦਿਤੀ ਹੈ। ਸੋਰਠਿ ਰਾਗ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਭਗਤ ਕਬੀਰ ਜੀ , ਨਾਮਦੇਵ ਜੀ ਅਤੇ ਭਗਤ ਭੀਖਨ ਜੀ ਦੀ ਬਾਣੀ ਵੀ ਦਰਜ ਹੈ।



# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਸੋਰਠਿ ਮਹਲਾ ੧ ਘਰੁ ੧ ਚਉਪਦੇ ॥ ਸਭਨਾ ਮਰਣਾ ਆਇਆ, ਵੇਛੋੜਾ ਸਭਨਾਹ ॥ ਪੁਛਹੁ ਜਾਇ ਸਿਆਣਿਆ, ਆਗੈ ਮਿਲਣੁ ਕਿਨਾਹ ॥ਜਿਨ ਮੇਰਾ ਸਾਹਿਬੁ ਵੀਸਰੈ, ਵਡੜੀ ਵੇਦਨ ਤਿਨਾਹ ॥੧॥ ਭੀ ਸਾਲਾਹਿਹੁ, ਸਾਚਾ ਸੋਇ ॥ ਜਾ ਕੀ ਨਦਰਿ, ਸਦਾ ਸੁਖੁ ਹੋਇ ॥ ਰਹਾਉ ॥ ਵਡਾ ਕਰਿ ਸਾਲਾਹਣਾ, ਹੈ ਭੀ ਹੋਸੀ ਸੋਇ ॥ ਸਭਨਾ ਦਾਤਾ ਏਕੁ ਤੂ, ਮਾਣਸ ਦਾਤਿ ਨ ਹੋਇ ॥ ਜੋ ਤਿਸੁ ਭਾਵੈ ਸੋ ਥੀਐ, ਰੰਨ ਕਿ ਰੁੰਨੈ ਹੋਇ ॥੨॥ ਧਰਤੀ ਉਪਰਿ ਕੋਟ ਗੜ, ਕੇਤੀ ਗਈ ਵਜਾਇ ॥ ਜੋ ਅਸਮਾਨਿ ਨ ਮਾਵਨੀ, ਤਿਨ ਨਕਿ ਨਥਾ ਪਾਇ ॥ ਜੇ ਮਨ ਜਾਣਹਿ ਸੂਲੀਆ, ਕਾਹੇ ਮਿਠਾ ਖਾਹਿ ॥੩॥ ਨਾਨਕ, ਅਉਗੁਣ ਜੇਤੜੇ, ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ, ਸੇ ਭਾਈ ਸੇ ਵੀਰ ॥ ਅਗੇ ਗਏ ਨ ਮੰਨੀਅਨਿ, ਮਾਰਿ ਕਢਹੁ ਵੇਪੀਰ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਭਨਾਂਹ, ਕਿਨਾਂਹ, ਤਿਨਾਂਹ, ਨੱਥਾਂ, ਜਾਣਹਿਂ, ਸੂਲੀਆਂ, ਖਾਹਿਂ, ਗਲੀਂ ।

**ਫੁਟਕਲ :** ੧. 'ਕਿਨਾਹ' ਨੂੰ ਪਦ ਛੇਦ ਕਰਕੇ 'ਕਿ ਨਾਹ' ਉਚਾਰਨਾ ਅਸ਼ੁੱਧ ਹੈ ।

੨. 'ਜਾ' ਦਾਂ ਉਚਾਰਨ 'ਜਾਂ' ਕਰਨਾ ਠੀਕ ਨਹੀਂ 'ਜਾ' ਤੇ 'ਜਾਂ' ਦਾ ਅਰਥ -ਭੇਦ ਚੇਤੇ ਰਖੋ ।

**ਪਦ ਅਰਥ :** ਆਇਆ-(ਜੋ) ਜੰਮਿਆ ਹੈ। ਕਿਨਾਹ-ਕਿਨ੍ਹਾਂ ਮਨੁੱਖਾਂ ਦਾ ? ਵੇਦਨ-ਪੀੜ । ਤਿਨਾਹ-ਉਨ੍ਹਾਂ ਨੂੰ । ਭੀ-ਫੇਰ, ਮੁੜ-ਮੁੜ । ਵਡਾ ਕਰ ਵੱਡਾ ਆਖ ਕੇ । ਮਾਣਸ-ਮਨੁੱਖ । ਰੰਨ ਕਿ ਰੁੰਨੈ-ਰੰਨਾਂ ਵਾਂਗ ਰੋਣ ਨਾਲ । ਕੋਟ-ਕਿਲ੍ਹੇ । ਗੜ੍ਹ- ਵੱਡੇ ਕਿਲ੍ਹੇ । ਕੇਤੀ-ਕਿਤਨੀ ਹੀ (ਭਾਵ ਅਨਗਿਣਤ ਲੁਕਾਈ) । ਵਜਾਇ-ਵਜਾ ਕੇ । ਨ ਮਾਵਨੀ-ਮਿਉਂਦੇ, ਸਮਾਉਂਦੇ ਨਹੀਂ । ਤਿਨ ਨਕਿ-ਉਨ੍ਹਾਂ ਦੇ ਨੱਕ ਵਿਚ। ਨਥਾਂ-ਨਕੇਲਾਂ । ਜੇ-ਜੇਕਰ । ਮਨ-ਹੇ-ਮਨ ! । ਜਾਣਹਿ-ਤੂੰ ਜਾਣਦਾ ਹੋਵੇਂ । ਸੂਲੀਆ-ਸੂਲੀਆਂ (ਤੇ ਚੜ੍ਹਨ ਸਮਾਨ ਦੁੱਖ) ਪੀੜਾ । ਕਾਹੇ-ਕਿਉਂ?। ਮਿਠਾ ਖਾਹਿ-ਮਿੱਠਾ ਖਾਂਦਾ ਹੈਂ (ਮਿੱਠੇ ਭੋਗ ਭੋਗਦਾ ਹੈਂ) ਜੇਤੜੇ-ਜਿਤਨੇ । ਤੇਤੇ-ਉਤਨੇ ਹੀ । ਗਲੀ-ਗੱਲਾਂ ਵਿਚ । ਜੰਜੀਰ-(ਲੋਹੇ ਦੇ) ਜ਼ੰਜੀਰ, ਸੰਗਲ ਭਾਵ ਫਾਹੇ । ਤ ਕਟੀਅਨਿ-ਤਾਂ (ਜ਼ੰਜੀਰ) ਕੱਟੇ ਜਾਂਦੇ ਹਨ । ਸੇ-ਓਹ (ਗੁਣ ਹੀ)। ਵੇਪੀਰ-ਬੇ ਮੁਰਸ਼ਦੇ, ਨਿਗੁਰੇ ।

**ਅਰਥ :** (ਹੇ ਭਾਈ! ਇਸ ਸੰਸਾਰ ਵਿਚ ਜੋ ਜੋ) ਆਇਆ ਹੈ, ਸਭਨਾਂ ਨੇ (ਜ਼ਰੂਰ) ਮਰਨਾ ਹੈ (ਅਤੇ) ਸਭਨਾਂ ਦਾ (ਇਕ ਦੂਜੇ ਨਾਲੋਂ) ਵਿਛੋੜਾ (ਹੋਣਾ ਹੈ) । (ਹੇ ਭਾਈ ! ਤੁਸੀਂ) ਸਿਆਣਿਆਂ ਤੋਂ ਜਾ ਕੇ ਪੁੱਛੋ ਕਿ ਅੱਗੇ (ਰੱਬੀ ਦਰਗਾਹ ਵਿਚ) ਕਿਨ੍ਹਾਂ ਦਾ ਹਰੀ ਨਾਲ ਮੇਲ ਹੋਵੇਗਾ? (ਸਿਆਣਿਆਂ ਵਲੋਂ ਉੱਤਰ ਮਿਲਦਾ ਹੈ ਕਿ) ਜਿਨ੍ਹਾਂ (ਮਨੁੱਖਾਂ) ਨੂੰ ਮੇਰਾ (ਸੱਚਾ) ਸਾਹਿਬ ਭੁੱਲ ਜਾਂਦਾ ਹੈ, (ਉਨ੍ਹਾਂ ਦਾ ਮੇਲ

ਨਹੀਂ ਹੁੰਦਾ, ਉਨ੍ਹਾਂ ਨੂੰ (ਵਿਛੋੜੇ ਦੀ) ਵੱਡੀ ਪੀੜਾ (ਲੱਗੀ ਰਹਿੰਦੀ ਹੈ) ।੧।

(ਹੇ ਭਾਈ!) ਮੁੜ ਮੁੜ ਉਸ ਸੱਚੇ (ਸਾਹਿਬ ਦੀ) ਸਿਫਤਿ ਸਾਲਾਹ ਕਰੋ ਜਿਸ ਦੀ (ਕਿਰਪਾ) ਦ੍ਰਿਸ਼ਟੀ ਨਾਲ ਸਦਾ ਸੁਖ (ਪ੍ਰਾਪਤ) ਹੁੰਦਾ ਹੈ। ਰਹਾਉ।

(ਹੇ ਭਾਈ !) ਉਸ ਸਾਹਿਬ ਨੂੰ ਵੱਡਾ ਕਰਕੇ ਸਲਾਹੁਣਾ ਚਾਹੀਦਾ ਹੈ (ਜਿਹੜਾ ਹੁਣ) ਭੀ ਹੈ (ਅਤੇ ਭਵਿੱਖਤ ਕਾਲ ਵਿਚ ਵੀ) ਹੋਵੇਗਾ। (ਸਾਹਿਬ ਅੱਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ) - (ਹੇ ਪ੍ਰਭੂ!) ਤੂ ਸਭਨਾਂ (ਜੀਆਂ) ਦਾ (ਇਕ) ਦਾਤਾ ਹੈਂ, (ਕਿਸੇ) ਮਨੁੱਖ ਦੀ (ਦਿਤੀ) ਹੋਈ (ਚੀਜ਼) ਤੇਰੇ ਵਰਗੀ) ਦਾਤਿ ਨਹੀਂ ਹੋ ਸਕਦੀ (ਭਾਵ ਤੂੰ ਆਪਣੀ ਮਿਹਰ ਕਰ)। (ਹੇ ਭਾਈ!) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਓਹੀ (ਕੁਝ) ਹੁੰਦਾ ਹੈ, ਰੰਨਾਂ ਵਾਂਗੂੰ ਰੋਣ (ਪਿਟਣ) ਨਾਲ ਕੀ ਬਣਦਾ ਹੈ? (ਭਾਵ ਵਾਹਿਗੁਰੂ ਜੀ ਦੇ ਹੁਕਮ ਵਿਚ ਹੀ ਮੇਲ ਤੇ ਵਿਛੋੜਾ ਆਦਿ ਸਭ ਕੁਝ ਹੁੰਦਾ ਹੈ) ।੨।

(ਹੇ ਭਾਈ! ਇਸ) ਧਰਤੀ ਉਤੇ ਕਿਤਨੀ (ਲੋਕਾਈ) ਕੋਟ-ਗੜ੍ਹ (ਭਾਵ ਕੱਚੇ ਪੱਕੇ ਕਈ ਕਿਲ੍ਹੇ ਬਣਾ ਕੇ ਆਪਣੀ ਨੌਬਤ) ਵਜਾ ਕੇ (ਇਥੋਂ) ਚਲੀ ਗਈ। ਜੋ ਅਸਮਾਨ ਵਿਚ ਭੀ ਨਹੀਂ ਸਮਾਉਂਦੇ (ਭਾਵੇਂ ਐਨੇ ਉੱਚੇ ਤੇ ਆਕੜੇ ਹੋਏ ਸਨ) ਉਨ੍ਹਾਂ ਦੇ ਨੱਕਾਂ ਵਿਚ (ਭੀ ਮੌਤ ਨੇ) ਨੱਥਾਂ ਪਾ ਕੇ (ਉਨ੍ਹਾਂ ਨੂੰ ਕਾਬੂ ਕੀਤਾ)। ਹੇ ਮਨ ! ਜੇ (ਤੂੰ ਇਹ) ਜਾਣਦਾ ਹੋਵੇਂ (ਕਿ ਪਾਪਾਂ ਦਾ ਫਲ) ਸੂਲੀਆਂ (ਉਤੇ ਚੜ੍ਹਨ ਸਮਾਨ ਦੁੱਖ ਪ੍ਰਾਪਤ ਹੁੰਦਾ ਹੈ ਤਾਂ ਤੂੰ) ਕਿਉਂ ਮਿੱਠਾ ਖਾਂਦਾ ਹੈਂ ? (ਭਾਵ ਵਿਸ਼ਿਆਂ ਨੂੰ ਮਿੱਠਾ ਜਾਣ ਕੇ ਕਿਉਂ ਭੋਗ ਰਿਹਾ ਹੈਂ ?) ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਜਿਤਨੇ ਵੀ (ਸਾਡੇ ਅੰਦਰ) ਔਗੁਣ ਹਨ ਉਤਨੇ ਹੀ (ਸਾਡੇ) ਗਲਾਂ ਵਿਚ ਜ਼ੰਜੀਰ (ਸੰਗਲ ਭਾਵ ਫਾਹੇ ਸਮਾਨ) ਹਨ। ਜੇ (ਸਾਡੇ ਪਾਸ ਆਤਮਿਕ) ਗੁਣ ਹੋਣ ਤਾਂ (ਇਹ ਫਾਹੇ ਕੱਟੇ ਜਾ ਸਕਦੇ ਹਨ ਕਿਉਂਕਿ) ਓਹ (ਗੁਣ ਹੀ ਸਾਡੇ ਅਸਲੀ) ਭਾਈ ਅਤੇ ਮਿੱਤਰ ਹਨ। (ਔਗੁਣਾਂ ਵਾਲੇ ਮਨੁੱਖ) ਅੱਗੇ (ਰੱਬੀ ਦਰਗਾਹ ਵਿਚ) ਗਏ ਹੋਏ ਨਹੀਂ ਮੰਨੇ ਜਾਂਦੇ (ਭਾਵ ਆਦਰ ਨਹੀਂ ਪਾਉਂਦੇ, ਸਗੋਂ ਉਨ੍ਹਾਂ ਬਾਰੇ ਇਹ ਹੁਕਮ ਦਿਤਾ ਜਾਂਦਾ ਹੈ ਕਿ ਇਹਨਾਂ ਨੂੰ ਇਥੋਂ) ਮਾਰ ਕੇ (ਬਾਹਰ) ਕੱਢ ਦਿਉ ( ਕਿਉਂਕਿ ਇਹ) ਬੇ-ਮੁਰਸ਼ਦੇ (ਨਿਗੁਰੇ) ਹਨ ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਇਹ ਸੁਭਾਅ ਹੈ ਕਿਸੇ ਸੰਬੰਧੀ ਦੇ ਚਲਾਣਾ ਕਰਨ ਮਗਰੋਂ ਜਦੋ ਪਰਵਾਰ ਦੇ ਜੀਅ ਆਪਸ ਵਿਚ ਮਿਲ ਕੇ ਬੈਠਦੇ ਹਨ ਤਾਂ ਉਹ ਇਸ ਪ੍ਰਕਾਰ ਦੀਆਂ ਗੱਲਾਂ ਆਰੰਭ ਦੇਂਦੇ ਹਨ ਕੀ ਵਿਛੁੜੀ ਹੋਈ ਰੂਹ ਦਾ ਪਹਿਲੇ ਮਰੇ ਹੋਏ ਸੰਬੰਧੀਆਂ ਨਾਲ ਅੱਗੇ ਜਾ ਕੇ ਮੇਲ ਹੋਵੇਗਾ ਕਿ ਨਹੀਂ ? ਅਜਿਹੀ ਚਰਚਾ ਸੁਣ ਕੇ ਕਈ ''ਆਗੈ ਮਿਲਣੁ ਕਿ ਨਾਹ'' ਪਾਠ ਕਰਦੇ ਹਨ। ਇਥੇ 'ਮਿਲਣ' ਤੋਂ ਮਨੁੱਖੀ-ਮੇਲ ਨਹੀਂ, ਮਾਲਕ ਨਾਲ ਮਿਲਣ ਦੀ ਗੱਲ ਹੈ। ਇਸ ਸ਼ਬਦ ਵਿਚ ਇਸ ਸੁਆਲ ਦਾ ਜਵਾਬ ਸਿਆਣਿਆਂ ਪਾਸੋਂ ਪੁੱਛੀਏ ਤਾਂ ਇਹ ਉੱਤਰ ਮਿਲਦਾ ਹੈ ਕਿ ਜਿਨ੍ਹਾਂ ਨੂੰ ਪਰਮੇਸ਼ਰ ਭੁੱਲ ਜਾਂਦਾ ਹੈ ਉਨ੍ਹਾਂ ਨੂੰ ਰੱਬੀ ਦਰਗਾਹ ਵਿਚ ਕੋਈ ਥਾਂ ਤੇ ਆਦਰ ਨਹੀਂ ਮਿਲਦਾ। ਉਹਨਾਂ ਨੂੰ ਨਰਕਾਂ ਵਿਚ ਪਾਇਆ ਜਾਂਦਾ ਹੈ।

ਇਸ ਲਈ ਵਿਛੜੇ ਹੋਏ ਪ੍ਰਾਣੀ ਦੇ ਪਿਛੇ ਰੋਣ ਨਾਲੋਂ ਆਪਣੇ ਜੀਵਨ ਕਾਲ ਵਿਚ ਸੱਚੇ ਸਾਈਂ ਦੀ ਸਿਫਤਿ-ਸਾਲਾਹ ਕਰਨੀ ਹੀ ਸੁਖਦਾਈ ਹੈ।

ਵਾਹਿਗੁਰੂ ਜੀ ਦਾ ਇਹ ਅਟੱਲ ਨਿਯਮ ਹੈ ''ਜੋ ਜੋ ਦੀਸੈ ਵਡਾ ਵਡੇਰਾ, ਸੋ ਸੋ ਖਾਕੂ ਰਲਸੀ'' ਸਚ ਜਾਣੋ, ਮਾਇਕੀ ਪਦਾਰਥਾਂ ਨੂੰ ਮਿੱਠਾ ਕਰਕੇ ਭੋਗਣ ਵਾਲੇ ਔਗੁਣਾਂ ਦੀ ਵਡਿਆਈ ਹੀ ਦੁਖ ਦਾ ਕਾਰਨ ਬਣਦੀ ਹੈ ਜਿਸ ਦੇ ਫਲਸਰੂਪ ਪਰਲੋਕ ਵਿਚ ਵੀ ''ਮਾਰਿ ਕਢਹੁ ਵੇਪੀਰ'' ਦੇ ਆਵਾਜ਼ੇ ਕੱਸੇ ਜਾਂਦੇ ਹਨ।

ਗੁਰੂ ਬਾਬਾ ਜੀ ਨੇ ਅਉਗਣਾਂ ਦਾ ਤਿਆਗ ਕਰਕੇ ਗੁਣਾਂ ਨਾਲ ਸਾਂਝ ਪਾਉਣ ਦਾ ਆਦੇਸ਼ ਦਿੱਤਾ ਹੈ। ਇਹ ਜੀਆਂ ਨੂੰ ਨਿਰਾਸਤਾ ਤੋਂ ਬਚਾਉਣ ਲਈ ਇਕ ਧਰਵਾਸ ਦੀ ਨਿਆਈ ਹੈ। ਗੁਰਮਤਿ ਸਿਧਾਂਤ ਇਹ ਹੈ :-

**ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥**
**ਅਉਗਣ ਛੋਡਹੁ ਗੁਣ ਕਰਹੁ, ਐਸੇ ਤਤੁ ਪਰਾਵਹੁ ॥** [ਪੰਨਾ ੪੧੮

**ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥ ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥ ੧ ॥ ਬਾਬਾ ! ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥ ਰਹਾਉ ॥ ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ ॥ ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥ ੨ ॥ ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ ॥ ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥ ੩ ॥ ਲਾਇ ਚਿਤੁ, ਕਰਿ ਚਾਕਰੀ, ਮੰਨਿ ਨਾਮੁ, ਕਰਿ ਕੰਮੁ ॥ ਬੰਨੁ ਬਦੀਆ, ਕਰਿ ਧਾਵਣੀ, ਤਾ ਕੋ ਆਖੈ ਧੰਨੁ ॥ ਨਾਨਕ ਵੇਖੈ ਨਦਰਿ ਕਰਿ; ਚੜੈ ਚਵਗਣ ਵੰਨੁ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਣਜਾਰਿਆਂ, ਸਿਉਂ, ਚੰਗਿਆਈਆਂ, ਜਾਣਹਿੰ, ਜਾਹਿੰ, ਲਹਹਿੰ, ਬਦੀਆਂ, ਤਾਂ। **ਫੁਟਕਲ :** ਮਹੱਲ, ਚਵੱਗਣ।

**ਪਦ ਅਰਥ :** ਹਾਲੀ-ਹਲ ਵਾਹੁਣ ਵਾਲਾ। ਕਿਰਸਾਣੀ-ਖੇਤੀਬਾੜੀ ਦਾ ਕੰਮ। ਕਰਣੀ-(ਸ੍ਰੇਸ਼ਟ) ਕਰਨੀ, ਉੱਚਾ ਆਚਰਨ। ਸਰਮੁ-ਉਦਮ। ਰਖੁ-ਰਖਵਾਲਾ। ਸੁਹਾਗਾ-ਲੱਕੜ ਦਾ ਸੰਦ ਜੋ ਬਹੁਤ ਭਾਰਾ ਹੁੰਦਾ ਹੈ ਤੇ ਜ਼ਮੀਨ ਨੂੰ ਪਧਰਾ ਕਰਨ ਲਈ ਫੇਰਿਆ ਜਾਂਦਾ ਹੈ। ਗਰੀਬੀ ਵੇਸ-ਸਾਦਾ ਪਹਿਰਾਵਾ। ਭਾਉ ਕਰਮ ਕਰਿ-ਪਿਆਰ ਨਾਲ ਕੰਮ ਕਰਕੇ। ਭਾਗਠ-ਭਾਗਾਂ ਵਾਲੇ। ਬਾਬਾ-ਹੇ ਭਾਈ!।

ਇਨਿ ਮਾਇਆ-ਇਸ ਮਾਇਆ ਨੇ। ਹਾਣੁ-ਘਟਣ ਵਾਲੀ, ਨਾਸ਼ ਹੋਣ ਵਾਲੀ । ਆਰਜਾ-ਉਮਰ । ਵਥੁ-ਵਸਤੁ । ਸੋਚ-ਵਿਚਾਰ । ਭਾਂਡ ਸਾਲ-ਭੰਡਾਰ, ਮਾਲ ਗੁਦਾਮ । ਸਾਸਤ-ਧਰਮ ਪੁਸਤਕ । ਸਤੁ-ਸਚੁ । ਮਤੁ-ਨਾਹ। ਜਾਣਹਿ-ਜਾਣਦਾ ਹੋਵੇਂ। ਕਲੁ-ਆਉਣ ਵਾਲਾ ਦਿਨ। ਜਾਹਿ-ਜਾਏਂਗਾ। ਮਹਲੁ-ਟਿਕਾਣਾ। ਬੰਨੁ-ਰੋਕ । ਬਦੀਆ-ਬੁਰਿਆਈਆਂ । ਧਾਵਣੀ-ਦੌੜ -ਭੱਜ । ਤਾ-ਤਦੋਂ ਹੀ । ਚਵਗਣ-ਚਾਰ ਗੁਣਾਂ। ਵੰਨੁ-ਰੰਗ।

**ਅਰਥ** : (ਹੇ ਭਾਈ ! ਦਰਗਾਹ ਵਿੱਚ ਨਾਲ ਜਾਣ ਵਾਲੀ ਵਸਤੂ ਕਮਾਉਣੀ ਹੈ ਤਾਂ ਇਉਂ ਕਰ) ਮਨ ਨੂੰ ਹਲ ਵਾਹੁਣ ਵਾਲਾ, ਸ੍ਰੇਸ਼ਟ ਕਰਨੀ ਨੂੰ ਕਿਰਸਾਨੀ, ਉੱਦਮ ਨੂੰ ਪਾਣੀ (ਅਤੇ) ਸਰੀਰ ਨੂੰ ਖੇਤ (ਬਣਾ) । (ਖੇਤੀ ਵਿੱਚ ਪਰਮਾਤਮਾ ਦਾ) ਨਾਮ ਬੀਜ (ਪਾ), ਸੰਤੋਖ ਨੂੰ ਸੁਹਾਗਾ (ਅਤੇ) ਸਾਦਾ ਪਹਿਰਾਵਾ, (ਖੇਤੀ ਦਾ) ਰਖਵਾਲਾ (ਬਣਾ)। ਪਿਆਰ ਵਾਲੇ ਕੰਮ ਕਰਨ ਨਾਲ (ਇਹ ਬੀਜ) ਜੰਮੇਗਾ, ਓਹ ਘਰ (ਜਿਹਨਾਂ ਘਰਾਂ ਵਿਚ ਇਹ ਫਸਲ ਜਾਵੇਗੀ, ਤੂੰ ਅਜਿਹੇ) ਭਾਗਾਂ ਵਾਲੇ ਘਰ ਵੇਖ ਲਈਂ ।੧ ।

ਹੇ ਭਾਈ ! (ਜੀਵ ਦੇ ਅੰਤ ਸਮੇ) ਮਾਇਆ ਨਾਲ ਨਹੀਂ ਜਾਂਦੀ । (ਫਿਰ ਵੀ) ਇਸ ਮਾਇਆ ਨੇ (ਸਾਰੇ) ਜਗਤ ਨੂੰ ਮੋਹਿਆ (ਠੱਗਿਆ) ਹੋਇਆ ਹੈ (ਪਰ ਇਸ ਤੱਤ ਨੂੰ) ਕੋਈ ਵਿਰਲਾ (ਮਨੁੱਖ ਹੀ) ਸਮਝਦਾ ਹੈ ।੧। ਰਹਾਉ ।

(ਹੇ ਭਾਈ ! ਜੇ ਤੂੰ ਖੇਤੀ ਨਹੀਂ ਕਰਦਾ ਤਾਂ ਦੁਕਾਨਦਾਰੀ ਦਾ ਕੰਮ ਇਸ ਤਰ੍ਹਾਂ ਕਰ) ਨਿਤ ਨਾਸ਼ ਹੁੰਦੀ ਉਮਰ ਨੂੰ ਦੁਕਾਨ ਬਣਾ, ਸੱਚ ਨਾਮ ਨੂੰ ਸੌਦਾ ਕਰਕੇ (ਉਸ ਦੁਕਾਨ ਵਿਚ ਪਾ) । (ਆਪਣੇ) ਧਿਆਨ (ਅਤੇ) ਵਿਚਾਰ ਨੂੰ (ਸੌਦਾ ਰੱਖਣ ਵਾਲਾ) ਸਟੋਰ ਬਣਾ, ਉਸ (ਸਟੋਰ) ਵਿਚ ਉਸ (ਨਾਮ) ਰੂਪੀ (ਨਾਮ ਦੇ) ਵਣਜਾਰਿਆਂ (ਸਤਿਸੰਗੀਆਂ) ਨਾਲ ਵਪਾਰ ਕਰ, ਹੇ ਮਨ !(ਫਿਰ ਇਸ ਵਣਜ ਦਾ) ਲਾਭ ਲੈ ਕੇ ਖੁਸ਼ (ਹੋਂਦਾ ਰਹੀਂ) ।੨।

(ਹੇ ਭਾਈ! ਜੇ ਤੂੰ ਸੌਦਾਗਰੀ ਦਾ ਕੰਮ ਕਰਨ ਦੀ ਇੱਛਾ ਰੱਖਦਾ ਹੈਂ ਤਾਂ ਇਉਂ ਕਰ, ਧਾਰਮਿਕ ਗਿਆਨ ਦੇ) ਸ਼ਾਸ਼ਤ੍ਰ ਸੁਣ (ਇਹ) ਸੌਦਾਗਰੀ ਕਰ, (ਮਾਲ ਲਦਣ ਲਈ) ਸੱਚ ਰੂਪ ਘੋੜੇ ਲੈ ਕੇ (ਮਾਲ ਖਰੀਦਣ) ਟੁਰ ਪਉ । (ਜੀਵਨ ਦੇ ਸਫ਼ਰ ਲਈ) ਚੰਗਿਆਈਆਂ (ਨੇਕੀਆਂ ਦਾ) ਖ਼ਰਚ (ਆਪਣੇ ਪਲੇ) ਬੰਨ੍ਹ । ਹੇ ਮਨ! ਮਤਾਂ ਜਾਣਦਾ ਹੋਵੇ (ਕਿ ਇਹ ਕੰਮ) ਕਲ੍ਹ (ਕਰ ਲਵਾਂਗਾ, ਕਲ ਤੇ ਭਰੋਸਾ ਨਾ ਕਰੀਂ, ਇਸ ਤਰ੍ਹਾਂ ਦੀ ਕਰਣੀ ਨਾਲ ਤੂੰ) ਨਿਰੰਕਾਰ ਦੇ ਦੇਸ਼ ਵਿਚ (ਪਹੁੰਚ) ਜਾਏਂਗਾ (ਤੇ) ਸੁਖ ਦਾ ਮਹੱਲ (ਟਿਕਾਣਾ) ਪ੍ਰਾਪਤ ਕਰ ਲਵੇਂਗਾ ।੩।

(ਹੇ ਭਾਈ ! ਜੇ ਤੂੰ ਨੌਕਰੀ ਕਰਨੀ ਚਾਹੁੰਦਾ ਹੈ ਤਾਂ ਇਸ ਤਰ੍ਹਾਂ ਕਰ) ਚਿੱਤ ਲਾ ਕੇ (ਪੂਰੇ ਧਿਆਨ ਨਾਲ ਪ੍ਰਭੂ ਦੀ) ਚਾਕਰੀ ਕਰ, ਨਾਮ ਨੂੰ ਮੰਨ ਕੇ (ਭਾਵ ਨਿਸਚਾ ਕਰਕੇ ਇਹ) ਕੰਮ ਕਰ । ਬਦੀਆਂ ਨੂੰ ਰੋਕ, (ਇਹ) ਦੌੜ ਭੱਜ ਕਰ, ਤਾਂ (ਹਰ) ਕੋਈ (ਤੈਨੂੰ) ਧੰਨ ਧੰਨ ਆਖੇਗਾ (ਭਾਵ ਤੇਰੀ ਸ਼ਲਾਘਾ ਕਰੇਗਾ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਫਿਰ ਉਹ ਪਰਮਾਤਮਾ ਤੈਨੂੰ) ਮਿਹਰ ਦੀ ਨਜ਼ਰ ਨਾਲ ਵੇਖੇਗਾ, (ਤੇਰੇ ਚਿਹਰੇ ਉਤੇ ਚਵੱਗਣ) ਚਾਰ ਗੁਣਾਂ (ਵਧੇਰੇ ਆਤਮਿਕ) ਰੰਗ ਚੜ੍ਹੇਗਾ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ "ਬਾਬਾ! ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ" ਪੜ੍ਹ ਕੇ ਕਈ ਆਪਣੇ ਮਨ ਦੀਆਂ ਡੂੰਘੀਆਂ ਸੋਚਾਂ ਵਿਚ ਡੁੱਬ ਜਾਂਦੇ ਹਨ। ਮਾਇਆ ਤੋਂ ਕਿਵੇਂ ਛੁਟਕਾਰਾ ਹੋ ਸਕਦਾ ਹੈ ਜਦੋਂ ਕਿ ਗ੍ਰਹਿਸਤੀ ਜੀਵਨ ਦੀਆਂ ਸਾਰੀਆਂ ਸੰਸਾਰਕ ਲੋੜਾਂ ਮਾਇਆ ਤੋਂ ਬਿਨਾਂ ਪੂਰੀਆਂ ਨਹੀਂ ਹੋ ਸਕਦੀਆਂ ?

ਜਿਸ ਗੁਰੂ ਬਾਬਾ ਜੀ ਦਾ ਆਪਣਾ ਉਪਦੇਸ਼ ਹੈ "ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ" (ਪੰਨਾ ੯੫੨) ਕੀ ਇਸ ਤੇ ਅਮਲ ਕਰਨ ਲਈ ਮਾਇਆ ਦੀ ਲੋੜ ਨਹੀਂ ? ਅਵੱਸ਼ ਲੋੜ ਹੈ। ਪਰ ਗੁਰੂ ਬਾਬਾ ਜੀ 'ਮਾਇਆ ਦੇ ਮੋਹ' ਤੋਂ ਵਰਜ ਰਹੇ ਹਨ। ਮਾਇਆ ਦੀ ਸੁਵਰਤੋਂ ਕੁਵਰਤੋਂ ਬਾਰੇ ਗੁਰੂ ਗਿਆਨ ਦੀ ਲੋੜ ਹੈ, ਜਦੋਂ ਗੁਰਬਾਣੀ ਦਾ ਅਧਿਐਨ ਕਰੀਏ ਤਾਂ ਸਾਨੂੰ ਇਉਂ ਅਗਵਾਈ ਮਿਲੇਗੀ :-

**ਜਿਨਿ ਗੜ ਕੋਟ ਕੀਏ ਕੰਚਨ ਕੇ , ਛੋਡਿ ਗਇਆ ਸੋ ਰਾਵਨੁ ॥**
**ਕਾਹੇ ਕੀਜਤੁ ਹੈ ਮਨਿ ਭਾਵਨੁ ॥** [ਪੰਨਾ ੧੧੦੪

ਇਸ ਸ਼ਬਦ ਦੀ ਉਥਾਨਕਾ ਲਈ ਜੇ ਸਾਖੀਆਂ ਨੂੰ ਮੁੱਖ ਰਖੀਏ ਤਾਂ ਇਉਂ ਪ੍ਰਤੀਤੀ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਆਪਣੇ ਬਾਬੇ ਪਿਤਾ ਕਾਲੂ ਪ੍ਰਤੀ ਉਚਾਰਨ ਕੀਤਾ ਸੀ। ਪਰ ਗੁਰੂ ਬਾਬਾ ਜੀ ਨੇ ਆਪਣੇ ਪਿਤਾ ਲਈ ਹੁਕਮੀ ਕ੍ਰਿਆ ਵਾਲੀ ਸ਼ਬਦਾਵਲੀ ਕਿਤੇ ਨਹੀਂ ਵਰਤੀ। ਇਸ ਭੁਲੇਖੇ ਦਾ ਕਾਰਨ 'ਬਾਬਾ' ਪਦ ਹੈ। ਪਿਛੇ ਸਿਰੀ ਰਾਗ ਵਿਚ ਇਸ ਬਾਰੇ ਵਿਆਖਿਆ ਕੀਤੀ ਜਾ ਚੁਕੀ ਹੈ। ਸੋ ਇਸ ਸ਼ਬਦ ਵਿਚ ਵੀ ਦੋ ਵਾਰੀ ਆਪਣੇ 'ਮਨ' ਨੂੰ ਹੀ ਸੰਬੋਧਨ ਕੀਤਾ ਹੈ। ਇਸ ਸ਼ਬਦ ਦਾ ਪ੍ਰਯੋਜਨ ਕਾਰ-ਵਿਹਾਰ ਤੋਂ ਰੋਕਣਾ ਨਹੀਂ, ਸਗੋਂ "ਖਰਚੁ ਬੰਨੁ ਚੰਗਿਆਈਆ" ਅਤੇ "ਬੰਨੁ ਬਦੀਆ ਕਰਿ ਧਾਵਣੀ" ਨੂੰ ਆਪਣੇ ਜੀਵਨ ਦਾ ਨਿਸ਼ਾਨਾ ਬਨਾਉਣਾ ਹੈ। ਸਿਧਾਂਤ ਇਹ ਹੈ :-

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ, ਰਾਹੁ ਪਛਾਣਹਿ ਸੇਇ ॥** [ਪੰਨਾ ੧੨੪੫

ਸਿਧਾਂਤ ਇਹ ਹੈ ਕਿ ਨਾਮ ਦੀ ਘਾਲ ਨਾਲ ਹੀ ਪ੍ਰਭੂ ਦੀ ਨਦਰਿ ਦਾ ਪਾਤਰ ਬਣ ਸਕੀਦਾ ਹੈ।

**ਸੋਰਠਿ ਮ: ੧ ਚਉਤੁਕੇ ॥ ਮਾਇ ਬਾਪ ਕੋ ਬੇਟਾ ਨੀਕ, ਸਸੁਰੈ ਚਤੁਰੁ ਜਵਾਈ ॥ ਬਾਲ ਕੰਨਿਆ ਕੌ ਬਾਪੁ ਪਿਆਰਾ, ਭਾਈ ਕੌ ਅਤਿ ਭਾਈ ॥ ਹੁਕਮੁ ਭਇਆ, ਬਾਹਰੁ ਘਰੁ ਛੋਡਿਆ, ਖਿਨ ਮਹਿ ਭਈ ਪਰਾਈ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ, ਤਿਤੁ ਤਨਿ ਧੂੜਿ ਧੁਮਾਈ ॥੧॥ ਮਨੁ ਮਾਨਿਆ, ਨਾਮੁ ਸਖਾਈ ॥ ਪਾਇ ਪਰਉ ਗੁਰ ਕੈ ਬਲਿਹਾਰੈ, ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ, ਜਨ ਸਿਉ ਵਾਦੁ ਰਚਾਈ॥ ਮਾਇਆ ਮਗਨੁ ਅਹਿਨਿਸਿ ਮਗੁ ਜੋਹੈ, ਨਾਮੁ ਨ ਲੇਵੈ, ਮਰੈ ਬਿਖੁ ਖਾਈ ॥ ਗੰਧਣ ਵੈਣਿ ਰਤਾ ਹਿਤਕਾਰੀ, ਸਬਦੈ**

**ਸੁਰਤਿ ਨ ਆਈ ॥ ਰੰਗਿ ਨ ਰਾਤਾ, ਰਸਿ ਨਹੀ ਬੇਧਿਆ, ਮਨਮੁਖਿ ਪਤਿ ਗਵਾਈ ॥੨॥ ਸਾਧ ਸਭਾ ਮਹਿ ਸਹਜੁ ਨ ਚਾਖਿਆ, ਜਿਹਬਾ ਰਸੁ ਨਹੀ ਰਾਈ ॥ ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ, ਦਰ ਕੀ ਖਬਰਿ ਨ ਪਾਈ ॥ ਅਖੀ ਮੀਟਿ ਚਲਿਆ ਅੰਧਿਆਰਾ, ਘਰੁ ਦਰੁ ਦਿਸੈ ਨ ਭਾਈ ॥ ਜਮਦਰਿ ਬਾਧਾ ਠਉਰ ਨ ਪਾਵੈ, ਅਪੁਨਾ ਕੀਆ ਕਮਾਈ ॥੩॥ ਨਦਰਿ ਕਰੇ ਤਾ ਅਖੀ ਵੇਖਾ, ਕਹਣਾ ਕਥਨੁ ਨ ਜਾਈ ॥ ਕੰਨੀ ਸੁਣਿ ਸੁਣਿ ਸਬਦਿ ਸਲਾਹੀ, ਅੰਮ੍ਰਿਤੁ ਰਿਦੈ ਵਸਾਈ ॥ ਨਿਰਭਉ ਨਿਰੰਕਾਰੁ ਨਿਰਵੈਰੁ, ਪੂਰਨ ਜੋਤਿ ਸਮਾਈ ॥ ਨਾਨਕ, ਗੁਰ ਵਿਣੁ ਭਰਮੁ ਨ ਭਾਗੈ, ਸਚਿ ਨਾਮਿ ਵਡਿਆਈ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਇਂ , ਪਰਉਂ , ਸਿਉਂ, ਅੱਖੀਂ , ਵੇਖਾਂ , ਸਲਾਹੀਂ, ਵਸਾਈਂ ।

**ਪਦ ਅਰਥ** : ਨੀਕਾ-ਚੰਗਾ, ਪਿਆਰਾ । ਸਸੁਰੈ-ਸਹੁਰੇ ਨੂੰ । ਚਤੁਰ-ਸਿਆਣਾ । ਅਤਿ-ਬਹੁਤ ਹੀ । ਧੂੜਿ ਧੁਮਾਈ-(ਮਿੱਟੀ) ਉੱਡ ਉੱਡ ਪੈਂਦੀ ਹੈ । ਸਖਾਈ- ਮਿੱਤਰ। ਪਾਇ ਪਰਉ-ਪੈਰੀਂ ਪੈਂਦਾ ਹਾਂ । ਜਗ ਸਿਉ- ਸੰਸਾਰ ਨਾਲ । ਝੂਠ ਪ੍ਰੀਤਿ-ਝੂਠੀ ਪ੍ਰੀਤ ਵਿਚ । ਬੇਧਿਆ-ਵਿੰਨ੍ਹਿਆ ਹੋਇਆ ਹੈ । ਵਾਦੁ-ਝਗੜਾ । ਮਾਇਆ ਮਗਨੁ-ਮਾਇਆ ਵਿਚ ਮਸਤ । ਮਗੁ ਜੋਹੈ-ਰਸਤਾ ਤੱਕਦਾ ਹੈ । ਬਿਖੁ ਖਾਈ-ਜ਼ਹਿਰ ਖਾ ਕੇ । ਗੰਧਣ ਵੈਣਿ-ਗੰਦੀਆਂ ਗੱਲਾਂ ਵਿਚ, ਵਿਕਾਰਾਂ ਵਾਲੇ ਗੀਤਾਂ ਵਿਚ । ਰਤਾ-ਮਸਤੰ । ਹਿਤਕਾਰੀ-ਪਿਆਰ ਕਰਨ ਵਾਲਾ । ਸਾਧਸਭਾ-ਗੁਰੂ ਦੀ ਸੰਗਤ । ਰਾਈ-ਰਾਈ ਭਰ ਭੀ । ਮੀਟਿ-ਬੰਦ ਕਰਕੇ । ਅੰਧਿਆਰਾ-ਅੰਨ੍ਹਾਂ । ਘਰੁ ਦਰੁ-ਘਰ ਬਾਰ । ਠਉਰ-ਥਾਂ, ਟਿਕਾਣਾ । ਅਖੀ-ਅੱਖਾਂ ਨਾਲ । ਸਲਾਹੀ-ਮੈਂ ਸਲਾਹਵਾਂ । ਵਸਾਈ- ਮੈਂ ਵਸਾਵਾਂ । ਸਮਾਈ-ਵਿਆਪਕ ਹੋ ਰਹੀ ਹੈ । ਸਚਿ ਨਾਮਿ-ਸੱਚੇ ਨਾਮ ਵਿਚ (ਜੁੜਨ) ਕਰਕੇ ।

**ਅਰਥ** : ਮਾਤਾ ਪਿਤਾ ਨੂੰ ਪੁੱਤਰ ਪਿਆਰਾ (ਲਗਦਾ ਹੈ), ਸਹੁਰੇ ਨੂੰ ਸਿਆਣਾ ਜਵਾਈ (ਚੰਗਾ ਲਗਦਾ ਹੈ) । ਧੀ ਨੂੰ ਬਾਪ ਪਿਆਰਾ (ਲਗਦਾ ਹੈ ਅਤੇ) ਭਰਾ ਨੂੰ ਭਰਾ ਬਹੁਤ ਹੀ (ਪਿਆਰਾ ਲਗਦਾ ਹੈ) । (ਪਰ ਜਦੋਂ ਪਰਮਾਤਮਾ ਦਾ) ਹੁਕਮ ਹੋਇਆ (ਜੀਵ ਨੇ) ਘਰ ਘਾਟ (ਸਭ ਕੁਝ) ਛੱਡ ਦਿਤਾ, (ਜੋ ਵਸਤੂ ਆਪਣੀ ਬਣਾਈ ਬੈਠਾ ਸੀ) ਛਿਨ ਵਿਚ ਪਰਾਈ ਹੋ ਗਈ । ਮਨਮੁਖ (ਜੀਵ) ਨੇ ਨਾ ਨਾਮ ਜਪਿਆ, ਨਾ ਦਾਨ ਤੇ ਇਸ਼ਨਾਨ ਕੀਤਾ, (ਸਗੋਂ) ਸਰੀਰ ਉਤੇ ਖੇਹ-ਮਿੱਟੀ ਹੀ ਪਾਂਦਾ ਰਿਹਾ (ਭਾਵ ਮਾਇਆ ਮੋਹ ਵਿੱਚ ਖੁਆਰ ਹੀ ਹੁੰਦਾ ਰਿਹਾ) ।੧।

(ਹੇ ਭਾਈ! ਅਜਿਹੀ ਗੱਲ ਦੇਖ ਕੇ ਮੇਰਾ) ਮਨ ਮੰਨ ਗਿਆ ਹੈ (ਕਿ ਕੇਵਲ) ਨਾਮ ਹੀ (ਆਪਣਾ) ਮਿੱਤਰ ਹੈ । ਮੈਂ ਗੁਰੂ ਦੇ ਪੈਰੀਂ ਪੈਂਦਾ ਹਾਂ, ਗੁਰੂ ਤੋ ਸਦਕੇ ਜਾਂਦਾ ਹਾਂ (ਜਿਸ ਨੇ ਮੈਨੂੰ) ਸੱਚੀ ਸੋਝੀ ਬਖ਼ਸ ਦਿਤੀ ਹੈ ।੧। ਰਹਾਉ ।

(ਹੇ ਭਾਈ! ਮਨਮੁਖ ਦਾ) ਮਨ ਸੰਸਾਰ ਨਾਲ ਝੂਠੀ ਪ੍ਰੀਤ ਵਿਚ ਵਿੰਨ੍ਹਿਆ ਗਿਆ ਹੈ (ਜਿਸ ਕਰਕੇ ਉਹ ਹਰੀ ਦੇ) ਦਾਸਾਂ ਨਾਲ ਝਗੜਾ ਪਾਈ ਰਖਦਾ ਹੈ । ਮਾਇਆ ਦੇ (ਮੋਹ ਵਿਚ) ਦਿਨ ਰਾਤ

ਮਸਤ, (ਮਾਇਆ) ਦਾ ਰਾਹ ਤੱਕਦਾ ਰਹਿੰਦਾ ਹੈ, ਨਾਮ ਨਹੀਂ ਜਪਦਾ, (ਮਾਨੋਂ ,ਮਾਇਆ ਮੋਹ ਦੀ) ਜ਼ਹਿਰ ਖਾ ਕੇ ਮਰ ਜਾਂਦਾ ਹੈ । ਵਿਕਾਰਾਂ ਵਾਲੇ ਗੀਤ ਸੁਣਨ ਨਾਲ ਹਿੱਤ ਕਰਦਾ ਹੈ, (ਗੁਰ) ਸ਼ਬਦ ਨਾਲ (ਜੁੜਨ ਦੀ ਉਸ ਨੂੰ) ਸੋਝੀ ਹੀ ਨਹੀਂ ਆਈ । ਨਾ (ਉਹ ਕਦੇ ਪ੍ਰਭੂ ਦੇ) ਰੰਗ ਵਿਚ ਲੀਨ ਹੋਇਆ, ਨਾ (ਨਾਮ) ਰਸ ਵਿਚ (ਉਸ ਦਾ ਮਨ) ਵਿੰਨ੍ਹਿਆ ਗਿਆ, ਮਨਮੁਖ ਨੇ (ਇਸ ਤਰ੍ਹਾਂ ਦਾ ਜੀਵਨ ਬਤੀਤ ਕਰਕੇ ਆਪਣੀ) ਇਜ਼ਤ ਗੁਆ ਲਈ ਹੈ ।੨।

(ਮਨਮੁਖ ਨੇ) ਸੰਤ ਸਭਾ ਵਿਚ ਸਹਜ (ਅਵਸਥਾ ਦਾ ਅਨੰਦ) ਨਹੀਂ ਮਾਣਿਆ, (ਉਸ ਦੀ) ਜੀਭ ਨੂੰ ਰੱਤਾ ਭਰ ਵੀ (ਨਾਮ) ਰੱਸ ਨਹੀਂ ਆਇਆ । (ਉਸ ਨੇ) ਮਨ, ਸਰੀਰ ਤੇ ਦੌਲਤ ਨੂੰ ਆਪਣਾ ਕਰਕੇ ਸਮਝਿਆ (ਅਤੇ ਵਹਿਗੁਰੂ ਦੇ) ਦਰ ਦੀ ਸ਼ੋਝੀ ਨਹੀਂ ਪਾਈ । (ਜਦੋਂ) ਅੰਨ੍ਹਾਂ ਮਨਮੁਖ ਅੱਖਾਂ ਮੀਟ ਕੇ ਚਲ ਪਿਆ (ਭਾਵ ਜਦ ਮਰ ਗਿਆ, ਉਸ ਵੇਲੇ) ਘਰ ਬਾਰ (ਭੈਣ) ਭਰਾ (ਕੋਈ ਭੀ) ਨਹੀਂ ਦਿਸਦਾ । ਜਮ ਦੇ ਦਰਵਾਜੇ ਉੱਤੇ ਬੰਨਿਆ ਜਾਂਦਾ ਹੈ (ਬਚਾਉ ਲਈ ਕਿਤੇ ਭੀ) ਟਿਕਾਣਾ ਨਹੀਂ ਪਾ ਸਕਦਾ, ਆਪਣੇ ਕੀਤੇ (ਕਰਮਾਂ) ਦਾ (ਫਲ ਪਾਂਦਾ ਹੈ) ।੩।

(ਹੇ ਭਾਈ !) ਜੇ (ਪ੍ਰਭੂ ਆਪਣੀ) ਮਿਹਰ ਦੀ ਨਜ਼ਰ ਕਰੇ ਤਾਂ ਹੀ (ਮੈਂ ਉਸ ਪ੍ਰਭੂ ਨੂੰ) ਅੱਖਾਂ ਨਾਲ ਵੇਖ ਸਕਦਾ ਹਾਂ, (ਪਰ ਉਸ ਦੇ ਗੁਣਾਂ ਦਾ) ਬਿਆਨ ਨਹੀਂ ਕੀਤਾ ਜਾ ਸਕਦਾ । (ਜੇ ਪ੍ਰਭੂ ਦੀ ਕਿਰਪਾ ਹੋਵੇ) ਤਾਂ (ਮੈ) ਕੰਨਾਂ ਨਾਲ (ਉਸ ਦੀ) ਸਿਫਤਿ-ਸਲਾਹ ਸੁਣ ਸੁਣ ਕੇ ਗੁਰੂ ਸ਼ਬਦ ਦੁਆਰਾ (ਉਸ ਦੇ) ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਵਸਾ ਸਕਦਾ ਹਾਂ । (ਉਹ ਪ੍ਰਭੂ) ਭੈ-ਰਹਿਤ,ਨਿਰ-ਅਕਾਰ (ਅਤੇ) ਵੈਰ ਤੋਂ ਰਹਿਤ ਹੈ, (ਉਸ ਦੀ) ਪੂਰਨ ਜੋਤਿ (ਸਾਰੇ ਵਿਸ਼ਵ ਵਿੱਚ) ਸਮਾਈ ਹੋਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਗੁਰੂ ਤੋਂ ਬਿਨਾਂ ਭਰਮ ਦੂਰ ਨਹੀਂ ਹੁੰਦਾ, ਸੱਚੇ ਨਾਮ ਵਿਚ (ਜੁੜਿਆ ਹੀ) ਰੱਬੀ ਦਰਗਾਹ ਵਿਚ ਵਡਿਆਈ (ਮਿਲਦੀ ਹੈ) ।੪।੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ ਇਸ ਸ਼ਬਦ ਵਿਚ ਸਮਾਜ ਵਿਚ ਪਰਵਿਰਤ ਹੋਏ ਸਾਕ ਸੰਬੰਧੀਆਂ ਬਾਰੇ ਅਸਲੀਅਤ ਦਸੀ ਹੈ ਕਿ ਕਿਵੇਂ ਮਾਤਾ ਪਿਤਾ ਚੰਗੇ ਪੁੱਤਰ ਨਾਲ, ਸਸ ਸਹੁਰਾ ਚਤੁਰ ਜਵਾਈ ਨਾਲ ਪਿਆਰ ਕਰਦੇ ਹਨ। ਪੁੱਤਰੀ ਨੂੰ ਪਿਉ ਅਤੇ ਭਰਾ ਨੂੰ ਭਰਾ ਡਾਢਾ ਪਿਆਰਾ ਲਗਦਾ ਹੈ । ਪਰ ਇਹ ਸਭ ਮਨਮੁਖਤਾ ਦੀ ਨਿਸ਼ਾਨੀ ਹੈ। ਤੱਤ ਵਸਤੂ (ਨਾਮ) ਨਾਲੋਂ ਵਿਛੜ ਕੇ ਸੰਸਾਰ ਦੀ ਝੂਠੀ ਪ੍ਰੀਤਿ ਵਿਚ ਵਿੰਨ੍ਹਿਆ ਹੋਇਆ ਮਨੁੱਖ ਸ਼ਬਦ ਦੀ ਸੋਝੀ ਤੋਂ ਵਿਕਲੋਤਰਾ ਹੀ ਰਹਿੰਦਾ ਹੈ । ਆਪਹੁਦਰੇ ਮਨੁੱਖ ਨੇ ਸਤਿਗੁਰੂ ਦੀ ਸਭਾ ਵਿਚ ਬੈਠ ਕੇ ਰੱਤਾ ਮਾਤਰ ਵੀ ਆਤਮਿਕ ਰਸ ਨਹੀਂ ਚਖਿਆ। ਅੰਤ ਕੀ ਬਣਿਆ?

**ਅਖੀ ਮੀਟਿ ਚਲਿਆ ਅੰਧਿਆਰਾ, ਘਰੁ ਦਰੁ ਦਿਸੈ ਨ ਭਾਈ ॥**

ਉਪਰੋਕਤ ਹਾਲਾਤ ਤੋਂ ਛੁਟਕਾਰਾ ਪਾਉਣ ਲਈ ਮਨੁੱਖ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਲਈ ਜਾਚਨਾ ਕਰੇ ਅਤੇ ਹਿਰਦੇ ਵਿਚ ਇਹ ਚਾਹਨਾ ਰਖੇ ਕਿ ਮੈਨੂੰ ਆਤਮਿਕ ਨੈਣਾਂ ਨਾਲ ਗੁਰੂ ਦੇ ਦਰਸ਼ਨ ਹੋਣ, ਸੁਰਤਿ ਨਾਲ ਉਸ ਦਾ ਅੰਮ੍ਰਿਤ ਸ਼ਬਦ ਸੁਣ ਕੇ ਆਪਣੇ ਹਿਰਦੇ ਵਿਚ ਵਸਾਵਾਂ, ਇਸ ਤਰ੍ਹਾਂ ਮਾਇਕ

ਤੇ ਪਰਵਾਰਕ ਮੋਹ ਤੋਂ ਬਚ ਸਕੀਦਾ ਹੈ।

**ਸੋਰਠਿ ਮਹਲਾ ੧ ਦੁਤੁਕੇ ॥ ਪੁੜੁ ਧਰਤੀ, ਪੁੜੁ ਪਾਣੀ, ਆਸਣੁ, ਚਾਰਿ ਕੁੰਟ ਚਉਬਾਰਾ ॥ ਸਗਲ ਭਵਣ ਕੀ ਮੂਰਤਿ ਏਕਾ, ਮੁਖਿ ਤੇਰੈ ਟਕਸਾਲਾ ॥੧॥ ਮੇਰੇ ਸਾਹਿਬਾ, ਤੇਰੇ ਚੋਜ ਵਿਡਾਣਾ ॥ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ , ਆਪੇ ਸਰਬ ਸਮਾਣਾ ॥ ਰਹਾਉ ॥ ਜਹ ਜਹ ਦੇਖਾ ਤਹ ਜੋਤਿ ਤੁਮਾਰੀ, ਤੇਰਾ ਰੂਪੁ ਕਿਨੇਹਾ ॥ ਇਕਤੁ ਰੂਪਿ ਫਿਰਹਿ ਪਰਛੰਨਾ, ਕੋਇ ਨ ਕਿਸਹੀ ਜੇਹਾ ॥੨॥ ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ ॥ ਏਕੁ ਪੁਰਬੁ ਮੈ ਤੇਰਾ ਦੇਖਿਆ, ਤੂ ਸਭਨਾ ਮਾਹਿ ਰਵੰਤਾ ॥੩॥ ਤੇਰੇ ਗੁਣ ਬਹੁਤੇ, ਮੈ ਏਕੁ ਨ ਜਾਣਿਆ, ਮੈ ਮੂਰਖ ਕਿਛੁ ਦੀਜੈ ॥ ਪ੍ਰਣਵਤਿ ਨਾਨਕ, ਸੁਣਿ ਮੇਰੇ ਸਾਹਿਬਾ, ਡੁਬਦਾ ਪਥਰੁ ਲੀਜੈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਖਾਂ , ਫਿਰਹਿੰ , ਮਹਿੰ।

**ਪਦ ਅਰਥ** : ਪੁੜੁ-ਚੱਕੀ ਦਾ ਹੇਠਲਾ ਤੇ ਉਪਰਲਾ ਪੱਥਰ , ਇਥੇ ਹੇਠਲੇ ਪੁੜ ਤੋਂ ਭਾਵ ਧਰਤੀ ਉਪਰਲੇ ਤੋ ਭਾਵ ਆਕਾਸ਼ ਹੈ। ਆਸਣ-ਬੈਠਣ ਵਾਲਾ ਥਾਂ। ਚਾਰਿ ਕੁੰਟੁ-ਚਾਰੇ ਪਾਸੇ। ਚਉਬਾਰਾ-ਚਾਰ ਬਾਰੀਆਂ (ਖਿੜਕੀਆਂ) ਵਾਲਾ ਕਮਰਾ। ਭਵਣ-ਸ੍ਰਿਸ਼ਟੀ। ਮੂਰਤਿ-ਸ਼ਕਲ , ਭਾਵ ਬਣਤਰ। ਮੁਖਿ ਤੇਰੈ-ਮੂੰਹ ਵਿਚ। ਟਕਸਾਲਾ-ਜਿਥੇ ਸਿੱਕੇ ਘੜੇ ਜਾਂਦੇ ਹਨ। ਚੋਜ-ਕੌਤਕ। ਵਿਡਾਣਾ-ਅਸਚਰਜ। ਭਰਿਪੁਰਿ-ਪੂਰੀ ਤਰ੍ਹਾਂ ਭਰੇ ਹੋਏ। ਲੀਣਾ-ਲੀਣ ਹੋਇਆ, ਸਮਾਇਆ ਹੋਇਆ। ਕਿਨੇਹਾ-ਕਿਹੋ ਜਿਹਾ। ਇਕਤੁ ਰੂਪਿ-ਇਕ ਰੂਪ ਵਿਚ ਹੋ ਕੇ। ਪਰਛੰਨਾ-ਛੁਪਿਆ, ਲੁਕਿਆ ਹੋਇਆ। ਅੰਡਜ-ਅੰਡੇ ਤੋਂ ਪੈਦਾ ਹੋਣ ਵਾਲੇ ਜੀਵ ਪੰਖੀ, ਮੱਖੀ, ਸੱਪ, ਕੋਹੜ-ਕਿਰਲੀ ਆਦਿਕ। ਜੇਰਜ-ਜੇਰ ਤੋਂ ਪੈਦਾ ਹੋਣ ਵਾਲੇ ਜੀਵ-ਇਨਸਾਨ, ਪਸ਼ੂ ਆਦਿਕ। ਉਤਭਜੁ-ਧਰਤੀ ਤੋਂ ਉੱਗਣ ਵਾਲੀ ਬਨਸਪਤੀ ਆਦਿਕ। ਸੇਤਜ-ਮੁੜ੍ਹਕੇ (ਪਸੀਨ) ਤੋਂ ਪੈਦਾ ਹੋਣ ਵਾਲੇ ਜੀਵ, ਜੂੰਆਂ ਆਦਿਕ। ਪੁਰਬੁ-ਵੱਡਪਣ, ਪਰਤਾਪ। ਰਵੰਤਾ-ਰਮਿਆ ਹੋਇਆ, ਵਿਆਪਕ ਹੈਂ। ਲੀਜੈ-(ਕੱਢ) ਲਉ।

**ਅਰਥ** : (ਹੇ ਚੋਜ-ਵਿਡਾਣੀ ਪ੍ਰਭੂ! ਤੇਰਾ) ਚਉਬਾਰਾ (ਰਹਿਣ ਵਾਲਾ ਉੱਚਾ ਅਸਥਾਨ ਕਿਤਨਾ ਸੁੰਦਰ ਹੈ ਜਿਸ ਦੀਆਂ) ਚਾਰ ਦਿਸ਼ਾਵਾਂ (ਦੀਵਾਰਾਂ ਹਨ। ਹੇਠਲਾ) ਪੁੜ (ਭਾਵ ਫਰਸ਼) ਧਰਤੀ ਹੈ, (ਉਪਰਲਾ) ਪੁੜ (ਪਾਸਾ ਛੱਤ ਭਾਵ ਬਦਲ) ਪਾਣੀ ਹੈ, (ਅਜਿਹੇ ਚਉਬਾਰੇ ਵਿਚ ਤੇਰਾ) ਆਸਣ ਹੈ। ਸਾਰੇ ਭਾਵਣਾ (ਬ੍ਰਹਮੰਡਾਂ ਦੇ ਜੀਆਂ) ਦੀ ਇਕੋ ਮੂਰਤਿ (ਭਾਵ ਬਣਤਰ ਹੈ ਜੋ ਪੰਜਾਂ ਤੱਤਾਂ ਤੋ ਹੁੰਦੀ ਹੈ ਅਤੇ ਉਨ੍ਹਾਂ ਨੂੰ ਘੜ੍ਹਨ ਦੀ) ਤੇਰੇ ਮੂੰਹ ਵਿਚ (ਮਾਨੋ ਇਕ) ਟਕਸਾਲ (ਲਗੀ ਹੋਈ ਹੈ ਜਿਥੇ ਸਾਰੇ ਜੀਅ ਆਪ-ਮੁਹਾਰੇ ਘੜੇ ਜਾ ਰਹੇ ਹਨ) ।੧।

ਹੇ ਮੇਰੇ ਮਾਲਿਕ ! ਤੇਰੇ ਕੌਤਕ ਅਸਚਰਜ ਹਨ। (ਤੂੰ) ਪਾਣੀ ਵਿਚ, ਧਰਤੀ ਵਿਚ, ਪੁਲਾੜ

ਵਿਚ ਭਰਪੂਰ ਹੋ ਰਿਹਾ ਹੈਂ, ਸਭ ਪਾਸੇ (ਸਭ ਜੀਆਂ ਵਿਚ) ਵਿਆਪਕ ਹੋ ਰਿਹਾ ਹੈਂ। ਰਹਾਉ।

(ਹੇ ਪ੍ਰਭੂ !) ਜਿਥੇ ਜਿਥੇ (ਮੈਂ) ਵੇਖਦਾ ਹਾਂ, ਉਥੇ ਤੇਰੀ ਜੋਤਿ (ਦਾ ਪ੍ਰਕਾਸ਼ ਹੈ ਪਰ) ਤੇਰਾ ਰੂਪ ਕਿਹੋ ਜਿਹਾ ਹੈ, (ਇਹ ਨਹੀਂ ਵਰਣਨ ਹੋ ਸਕਦਾ, ਕਿਉਂਕਿ ਤੂੰ) ਇਕੋ (ਆਪਣੇ) ਰੂਪ (ਵਿਚ) ਰਹਿੰਦਿਆਂ ਅਨੇਕ ਜੀਆਂ ਵਿਚ) ਲੁਕਿਆ ਹੋਇਆ (ਵੀ ਵੱਖ ਵੱਖ ਰੂਪਾਂ ਵਿਚ) ਫਿਰਦਾ ਹੈਂ (ਇਸ ਤੋ ਭੀ ਅਸਚਰਜ ਇਹ ਗੱਲ ਹੈ ਕਿ) ਕੋਈ (ਰੂਪ ਵੀ) ਕਿਸੇ ਵਰਗਾ ਨਹੀਂ (ਭਾਵ ਇਕ ਦੂਜੇ ਨਾਲ ਮਿਲਦਾ ਨਹੀਂ ਹੈ) ।੨।

(ਹੇ ਪ੍ਰਭੂ!) ਅੰਡਜ, ਜੇਰਜ, ਉਤਭੁਜ, ਸੇਤਜ (ਭਾਵ ਚਾਰੇ ਖਾਣੀਆਂ ਦੇ ਜੀਵ) ਜੰਤੂ (ਤੇਰੇ ਹੀ ਪੈਦਾ) ਕੀਤੇ ਹੋਏ ਹਨ। (ਪਰ) ਮੈਂ ਤੇਰਾ ਵਡੱਪਣ ਦੇਖਿਆ ਹੈ ਕਿ (ਤੂੰ) ਸਭ ਵਿਚ ਰਮਿਆ ਹੋਇਆ (ਵਿਆਪਕ) ਹੈਂ ।੩।

(ਹੇ ਪ੍ਰਭੂ !) ਤੇਰੇ ਬੇਅੰਤ ਗੁਣ ਹਨ (ਪਰ) ਮੈਂ ਇਕ (ਗੁਣ ਵੀ) ਨਹੀਂ ਜਾਣ-ਪਛਾਣ ਸਕਿਆ। (ਇਸ ਲਈ ਬੇਨਤੀ ਹੈ ਕਿ) ਮੈਂ ਮੂਰਖ (ਨੂੰ ਆਪਣੇ ਗੁਣ ਜਾਣਨ- ਪਛਾਣਨ ਦੀ) ਕੁਝ (ਸੋਝੀ) ਦਿਉ। ਨਾਨਕ (ਦਾਸ ਇਹ ਬੇਨਤੀ ਕਰਦਾ ਹੈ ਕਿ) ਹੇ ਮੇਰੇ ਸਾਹਿਬ ! (ਮੈਂ ਭਵ ਸਾਗਰ ਵਿਚ) ਡੁੱਬ ਰਹੇ ਪੱਥਰ ਨੂੰ (ਬਾਹਰ) ਕੱਢ ਲਵੋ (ਭਾਵ ਡੁੱਬਣ ਤੋਂ ਬਚਾਅ ਲਵੋ ਜੀ) ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਜੀ ਨੇ ਚੋਜੀ ਪ੍ਰੀਤਮ ਜੀ ਦੇ ਕੌਤਕਾਂ ਦਾ ਸੰਖੇਪ ਰੂਪ ਵਿਚ ਅਦਾਨ-ਪ੍ਰਦਾਨ ਕੀਤਾ ਹੈ। ਚਾਰ ਕੁੰਟਾਂ ਵਾਲੇ ਚਉਬਾਰੇ ਵਿਚ ਪ੍ਰਭੂ ਜੀ ਦਾ ਆਸਣ ਅਤੇ ਵਿਆਪਕ ਹੁਕਮ, ਜੋਤਿ ਦੀ ਏਕਤਾ ਤੋਂ ਅਨੇਕਤਾ, ਇਕ ਸੂਰਤ ਤੇ ਮੂਰਤਿ ਦਾ, ਦੂਜੀ ਸੂਰਤ ਤੇ ਮੂਰਿਤ ਨਾਲ ਨਾ ਮਿਲਣਾ, ਕਰਤਾਰੀ ਬ੍ਰਹਮੰਡ ਦੇ ਸਰਗੁਣ ਸਰੂਪ ਦਾ ਇਕ ਸੁੰਦਰ ਦ੍ਰਿਸ਼ ਹੈ, ਜੋ ਰੱਬੀ ਟਕਸਾਲ ਦੀ ਵਿਲਖਣਤਾ ਨੂੰ ਮੂਰਤੀਮਾਨ ਕਰਦਾ ਹੈ।

ਅੰਤਲੇ ਪਦੇ ਵਿਚ ਗੁਰੂ ਨਾਨਕ ਦੇਵ ਜੀ ਨੇ "ਤੇਰੇ ਗੁਣ ਬਹੁਤੇ ਮੈ ਏਕੁ ਨ ਜਾਨਿਆ, ਮੈ ਮੂਰਖ ਕਿਛੁ ਦੀਜੈ ॥" ਆਖ ਕੇ ਨਿਮਰਤਾ ਦੀ ਸਿਖਰ ਨੂੰ ਛੋਹਿਆ ਹੈ ਅਤੇ ਅਸਾਂ ਅਲਪਗ ਜੀਆਂ ਨੂੰ ਇਸ ਤਰ੍ਹਾਂ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਗੁਰਬਾਣੀ ਵਿੱਚ ਅਜਿਹੀ ਭਾਵਨਾ ਵਾਲੇ ਹੋਰ ਪ੍ਰਮਾਣ ਵੀ ਮਿਲਦੇ ਹਨ :-

**ਕਵਨ ਪਰਾਧ ਬਤਾਵਉ ਅਪਨੇ, ਮਿਥਿਆ ਮੋਹ ਮਗਨਾਰੇ ॥**
**ਆਇਓ ਸਾਮ ਨਾਨਕ ਓਟ ਹਰਿ ਕੀ, ਲੀਜੈ ਭੁਜਾ ਪਸਾਰੇ ॥** [ਪੰਨਾ ੬੯੯

**ਸੋਰਠਿ ਮਹਲਾ ੧ ॥ ਹਉ ਪਾਪੀ ਪਤਿਤੁ, ਪਰਮ ਪਾਖੰਡੀ, ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ, ਠਾਕੁਰ ਸਰਣਿ ਤੁਮਾਰੀ ॥੧॥ ਕਰਤਾ ! ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ, ਸਾਚੈ ਸਬਦਿ ਸਮਾਣੇ ॥ ਰਹਾਉ ॥ ਤੂ ਪੂਰਾ ਹਮ ਊਰੇ ਹੋਛੇ, ਤੂ ਗਉਰਾ ਹਮ ਹਉਰੇ ॥ ਤੁਝ ਹੀ ਮਨ ਰਾਤੇ**

**ਅਹਿਨਿਸਿ ਪਰਭਾਤੇ, ਹਰਿ ਰਸਨਾ ਜਪਿ ਮਨ ਰੇ ॥੨॥ ਤੁਮ ਸਾਚੇ ਹਮ ਤੁਮ ਹੀ ਰਾਚੇ, ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ, ਮਰਿ ਜਨਮੇ ਸੇ ਕਾਚੇ ॥੩॥ ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਗੁਰਮਤਿ ਜਾਨਿਆ ਸੋਈ ॥੪॥੫॥**

## ਉਚਾਰਨ ਸੇਧ

**ਬਿੰਦੀ ਰਹਿਤ** : ਮੈ , ਸਾਲਾਹੀਂ ।

**ਪਦ ਅਰਥ** :ਪਤਿਤ-ਆਚਰਨ ਤੋਂ ਡਿਗਿਆ ਹੋਇਆ, ਮੰਦ-ਕਰਮੀ। ਧਰਮ-ਵੱਡਾ । ਚਾਖਿ-ਚੱਖ ਕੇ । ਮਹਤੁ-ਵੱਡਿਆਈ ।ਪਲੇ-ਪੱਲੇ ਵਿਚ। ਊਰੇ-ਊਣੇ, ਨਿਊਨਤਾ ਵਾਲੇ। ਹੋਛੇ-ਥੋੜੀ ਮੱਤ ਵਾਲੇ। ਗਉਰਾ-ਭਾਰਾ, ਸੰਜੀਦਾ । ਹਉਰੇ-ਹੌਲੇ (ਨਿਮ੍ਰਤਾ ਵਾਲੇ) । ਰਾਤੇ-(ਨਾਮ ਵਿੱਚ) ਰੱਤੇ ਹੋਏ । ਅਹਿਨਿਸਿ-ਦਿਨ ਰਾਤ । ਪਰਭਾਤੇ-ਸਾਝਲੇ, ਸਵੇਰੇ । ਜਪਿ-ਜਪ (ਸਿਮਰਨ) ਵਿਚ। ਰਾਚੇ-ਰਚੇ ਹੋਏ, ਲੀਨ ਹੋਏ । ਸਬਦਿ-ਸ਼ਬਦ ਦੁਆਰਾ । ਭੇਦਿ-ਵਿੰਨ੍ਹ ਕੇ । ਫੁਨਿ-ਫੇਰ । ਸਰੀਕੁ-ਬਰਾਬਰੀ ਕਰਨ ਵਾਲਾ । ਪ੍ਰਣਵਤਿ-ਬੇਨਤੀ ਕਰਦਾ ਹੈ ।

**ਅਰਥ** : ਮੈਂ ਪਾਪੀ , ਮੰਦ-ਕਰਮੀ (ਅਤੇ) ਵੱਡਾ ਪਖੰਡੀ (ਵਿਖਾਵੇ-ਬਾਜ਼) ਹਾਂ, (ਤੂੰ) ਪਵਿਤਰ ਤੇ ਆਕਾਰ ਤੋਂ ਰਹਿਤ ਹੈਂ । (ਪਰ) ਹੇ ਮਾਲਕ ! (ਜੋ) ਤੁਹਾਡੀ ਸ਼ਰਣ ਵਿੱਚ (ਆਏ ਹਨ, ਓਹ) ਅੰਮ੍ਰਿਤ (ਨਾਮ) ਚੱਖ ਕੇ (ਇਸ ਦੇ) ਮਹਾਨ ਰੱਸ ਵਿੱਚ ਰੱਤੇ ਗਏ ਹਨ ।੧।

ਹੇ ਕਰਤਾ (ਪੁਰਖ!) ਮੈਂ ਨਿਮਾਣੇ ਲਈ ਤੂੰ ਮਾਣ ਹੈਂ । ਸੱਚੇ ਸ਼ਬਦ ਵਿੱਚ ਸਮਾਉਣ ਕਰਕੇ (ਮੇਰੇ) ਪੱਲੇ ਵਿੱਚ (ਤੇਰਾ) ਨਾਮ ਰੂਪੀ ਧਨ (ਪਿਆ ਹੋਵੇ ਜੋ ਮੇਰੇ ਲਈ ਇਹੋ) ਮਾਣ ਤੇ ਵਡਿਆਈ ਹੈ ।ਰਹਾਉ।

(ਹੇ ਪ੍ਰਭੂ !) ਅਸੀਂ ਊਣੇ ਤੇ ਥੋੜੀ ਮਤਿ ਵਾਲੇ ਹਾਂ ਤੂੰ ਭਾਰ਼ਾ(ਗੰਭੀਰ) ਹੈਂ, ਅਸੀਂ ਹੌਲੇ (ਕਮ-ਅਕਲ) ਹਾਂ, (ਪਰ) ਦਿਨ ਰਾਤ ਤੇ ਸਵੇਰੇ, ਤੇਰੇ ਵਿਚ ਹੀ ਰੱਤੇ ਹੋਏ ਹਾਂ । ਹੇ ਹਰੀ ! ਰਸਨਾ ਤੇਰੇ (ਨਾਮ) ਵਿੱਚ (ਅਤੇ) ਮਨ (ਤੇਰੇ) ਜਪ ਵਿਚ (ਲਗਾ ਹੋਇਆ ਹੈ)।੨।

(ਹੇ ਠਾਕੁਰ !) ਤੁਸੀਂ ਸੱਚੇ (ਸਦਾ ਥਿਰ ਰਹਿਣ ਵਾਲੇ) ਹੋ, ਅਸੀਂ ਤੁਹਾਡੇ ਵਿਚ ਰੱਚੇ (ਭਾਵ ਲੀਨ ਹੋ ਰਹੇ ਹਾਂ, ਸ਼ਬਦ ਦੁਆਰਾ (ਹਉਮੈ ਨੂੰ) ਵਿੰਨ੍ਹ ਕੇ ਫੇਰ ਸੱਚੇ ਹੋ ਗਏ ਹਾਂ । ਹੇ ਭਾਈ ! (ਸਹੀ ਅਰਥਾਂ ਵਿਚ) ਓਹ ਸੂਚੇ (ਪਵਿੱਤਰ) ਹਨ (ਜੋ) ਦਿਨ ਰਾਤ ਨਾਮ ਵਿਚ ਰੱਤੇ ਰਹਿੰਦੇ ਹਨ (ਅਤੇ) ਓਹ ਕੱਚੇ ਹਨ (ਜੋ) ਮਰ ਕੇ ਜੰਮਦੇ ਰਹਿੰਦੇ ਹਨ (ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ) ।੩।

(ਹੇ ਭਾਈ! ਮੈਨੂੰ ਨਿਰੰਕਾਰ ਤੋਂ ਬਿਨਾਂ) ਹੋਰ ਕੋਈ ਨਹੀਂ ਦਿਸਦਾ, (ਉਸ ਤੋਂ ਬਿਨਾ ਮੈਂ) ਕਿਸ ਨੂੰ ਸਲਾਹਵਾਂ (ਭਾਵ) ਉਸ ਦੇ ਬਰਾਬਰ ਦਾ (ਹੋਰ) ਕੋਈ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਜਿਸਨੇ) ਗੁਰੂ ਦੀ ਮਤਿ ਦੁਆਰਾ ਉਸ (ਨਿੰਰਕਾਰ ਨੂੰ ਜਾਣਿਆ ਹੈ, ਮੈਂ ਉਸਦੇ) ਦਾਸਾਂ ਦਾ ਦਾਸ ਹਾਂ ।੪।੫।

## ਅਰਥ ਭੇਦ ਅਤੇ ਨਿਰਣੈ

**ਮਾਣੁ ਮਹਤੁ ਨਾਮੁ ਧਨੁ ਪਲੈ, ਸਾਚੈ ਸਬਦਿ ਸਮਾਣੈ ॥**

ਵੱਖ ਵੱਖ ਅਰਥ :-

੧ ਮੇਰੇ ਲਈ ਮਾਣ ਵਡਿਆਈ ਏਹੀ ਹੈ ਕਿ ਨਾਮ ਧਨ ਮੇਰੇ ਪੱਲੇ ਵਿਚ ਹੋਵੇ। [ਸ਼ਬਦਾਰਥ

੨ ਜਿਨ੍ਹਾਂ ਦੇ ਪੱਲੇ ਪਰਮਾਤਮਾ ਦਾ ਨਾਮ-ਧਨ ਹੈ , ਜੋ ਗੁਰ-ਸ਼ਬਦ ਦੇ ਰਾਹੀਂ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਰਹਿੰਦੇ ਹਨ ਉਹਨਾਂ ਨੂੰ ਹੀ ਮਾਣ ਮਿਲਦਾ ਹੈ। ਉਹਨਾਂ ਨੂੰ ਹੀ ਵਡਿਆਈ ਮਿਲਦੀ ਹੈ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ ਵਰਤੇ ਹੋਏ ਹਉ, ਮੈਂ, ਹਮ, ਸਾਰੇ ਪਦ ਉਤਮ ਪੁਰਖ ਦੇ ਲਖਾਇਕ ਹਨ। ਪੰਕਤੀ ਨੰਬਰ ੨ ਵਾਲੇ ਅਰਥ ਅਨਪੁਰਖ ਵਿਚ ਕੀਤੇ ਗਏ ਹਨ ਜੋ ਠੀਕ ਨਹੀਂ ਹਨ। ਸਾਰੇ ਸ਼ਬਦ ਦੇ ਭਾਵ ਨੂੰ ਮਨ ਵਿੱਚ ਵਸਾਈਏ, ਇਧਰ ਉਧਰ ਭਟਕਣ ਦੀ ਲੋੜ ਨਹੀਂ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਦਾ ਉਪਦੇਸ਼ ਦੇਣ ਦਾ ਤਰੀਕਾ ਬੜੇ ਕਮਾਲ ਦਾ ਹੈ। ਜਿਥੇ ਇਹ ਸ਼ਬਦ ਨਿਰੰਕਾਰ ਨੂੰ ਸੰਬੋਧਨ ਕਰਕੇ ਸਿਫਤਿ ਕੀਤੀ ਹੈ ''ਤੂ ਨਿਰਮਲੁ ਨਿਰੰਕਾਰੀ'' ਉਥੇ ਇਹ ਨਿਮਰਤਾ ਦਾ ਇਕ ਉਤਮ ਨਮੂਨਾ ਹੈ ਜਿਸ ਤੋਂ ਜਗਿਆਸੂਆਂ ਨੂੰ ਕਰਤਾ ਪੁਰਖ ਜੀ ਦੇ ਚਰਨਾ ਵਿਚ ਜੋਦੜੀ ਕਰਨ ਦੀ ਨਿਰਮਲ ਸੇਧ ਮਿਲਦੀ ਹੈ। ਇਸ ਵਿਚ 'ਹਉ' ਲੇਸ ਮਾਤਰ ਭੀ ਨਹੀਂ ਹੈ। ਆਪਣੇ ਆਪ ਨੂੰ ਤੁਛ ਜਾਣ ਕੇ ਪ੍ਰਭੂ ਦੀ ਵਡਿਆਈ ਕਰਨ ਵਿਚ ਜੋ ਰਹੱਸ ਹੈ, ਉਹ ਇਸ ਦਾ ਰਚਿਤਾ ਹੀ ਜਾਣ ਸਕਦਾ ਹੈ। ਨਾਮ ਵਿਚ ਰਤਿਆਂ ਹੀ ਸੁੱਚਾ ਤੇ ਸਚਿਆਰ ਬਣ ਸਕੀਦਾ ਹੈ। ਹਾਂ, ਜੋ ਕਚੇ ਹਨ ਓਹ ਆਵਾਗਵਣ ਵਿਚ ਪਏ ਰਹਿੰਦੇ ਹਨ।

ਅੰਤ ਵਿਚ ਪ੍ਰਭੂ ਦੀ ਬਰਾਬਰੀ ਵਾਲਾ ਕੋਈ ਨਾ ਦਿਸਣਾ, ਕਿਸੇ ਨੂੰ ਅਖ ਤਲੇ ਨਾ ਲਿਆਉਣਾ, ਇਹ ਪਰਮ-ਸੇਵਕੀ ਦੀ ਨਿਸ਼ਾਨੀ ਹੈ ਅਤੇ ਇਸ ਵਿਚ ਹੀ ਗੁਰਮਤਿ ਦੀ ਵਡਿਆਈ ਭਰਪੂਰ ਹੈ।

**ਸੋਰਠਿ ਮਹਲਾ ੧॥ ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਉ ਨ ਭਰਮਾ ॥੧॥ ਸਾਚੇ ਸਚਿਆਰ ਵਿਟਹੁ ਕੁਰਬਾਣੁ ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ, ਸਾਚੈ ਸਬਦਿ ਨੀਸਾਣੁ ॥ ਰਹਾਉ ॥ ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ ॥ ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥ ਘਟ ਘਟ ਅੰਤਰਿ ਬ੍ਰਹਮੁ ਲੁਕਾਇਆ, ਘਟਿ ਘਟਿ ਜੋਤਿ ਸਬਾਈ ॥ ਬਜਰ ਕਪਾਟ ਮੁਕਤੇ ਗੁਰਮਤੀ, ਨਿਰਭੈ ਤਾੜੀ ਲਾਈ ॥੩॥ ਜੰਤ ਉਪਾਇ ਕਾਲੁ ਸਿਰਿ ਜੰਤਾ, ਵਸਗਤਿ ਜੁਗਤਿ ਸਬਾਈ ॥ ਸਤਿਗੁਰੁ ਸੇਵਿ ਪਦਾਰਥੁ ਪਾਵਹਿ, ਛੂਟਹਿ ਸਬਦੁ ਕਮਾਈ ॥੪॥ ਸੂਚੈ ਭਾਡੈ ਸਾਚੁ ਸਮਾਵੈ, ਵਿਰਲੇ ਸੂਚਾਚਾਰੀ ॥ ਤੰਤੈ ਕਉ ਪਰਮ ਤੰਤੁ ਮਿਲਾਇਆ, ਨਾਨਕ ਸਰਣਿ ਤੁਮਾਰੀ ॥੫॥੬॥**

## ਉਚਾਰਨ ਸੇਧ

**ਬਿੰਦੀ ਰਹਿਤ** : ਕਰਮਾਂ , ਭਰਮਾਂ , ਵਿਟਹੁੰ, ਜੰਤਾਂ , ਪਾਵ੍ਹਿ , ਛੂਟਹਿੰ , ਭਾਂਡੇ,

**ਪਦ ਅਰਥ** : ਅਲਖ-ਲਖਤਾ ਤੋਂ ਰਹਿਤ । ਅਪਾਰ-ਪਾਰ ਤੋਂ ਰਹਿਤ । ਅਗੰਮਿ-ਅਪਹੁੰਚ । ਅਗੋਚਰ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋ ਪਰੇ । ਕਾਲੁ-ਮੌਤ । ਕਰਮਾਂ-ਕਰਮ । ਅਜਾਤਿ-ਜਾਤ ਤੋਂ ਰਹਿਤ । ਅਜੋਨੀ-ਜੂਨਾ ਤੋਂ ਰਹਿਤ । ਸੰਭਉ-ਆਪਣੇ ਆਪ ਤੋਂ । ਭਾਉ-ਪ੍ਰੇਮ, ਭਾਵਨਾ । ਵਿਟਹੁ-ਤੋਂ । ਭਰਮਾ-ਭਰਮ । ਵਰਨੁ-ਰੰਗ । ਰੇਖਿਆ-ਲਕੀਰ, ਚਿੰਨ । ਕਾਮੁ-ਕਾਮ ਵਾਸ਼ਨਾ । ਨੀਸਾਣੁ ਪਰਗਟ । ਸੁਤ-ਪੁੱਤਰ । ਬੰਧਪ-ਰਿਸ਼ਤੇਦਾਰ। ਅਕੁਲ-ਕੁਲ ਤੋਂ ਰਹਿਤ । ਨਿਰੰਜਨ-ਮਾਇਆ ਦੇ ਪ੍ਰਭਾਵ ਤੋਂ ਰਹਿਤ । ਅਪਰ ਪਰੰਪਰੁ-ਪਰੇ ਤੋਂ ਪਰੇ । ਸਬਾਈ -ਸਾਰੇ, ਹਰ ਥਾਂ । ਬਜਰ-ਕਰੜੇ । ਕਪਾਟ-ਤਖਤੇ, ਦਰਵਾਜ਼ੇ । ਮੁਕਤੇ-ਖੁਲ੍ਹੇ ਹਨ । ਨਿਰਭੈ-ਭੈ ਤੋਂ ਰਹਿਤ। ਤਾੜੀ-ਸਮਾਧੀ । ਜੰਤ ਉਪਾਇ-ਜੀਵ ਪੈਦਾ ਕਰਕੇ । ਸਿਰਿ ਜੰਤਾ-ਜੰਤਾਂ (ਜੀਆਂ) ਦੇ ਸਿਰ ਉਤੇ । ਵਸਗਤਿ-ਵਸ ਵਿਚ । ਜੁਗਤਿ ਸਬਾਈ-ਸਾਰੀ ਜੁਗਤੀ । ਪਾਵਹਿ-ਪਾਉਂਦੇ ਹਨ । ਛੂਟਹਿ-ਛੁਟਦੇ ਹਨ । ਕਮਾਈ-ਕਮਾ ਕੇ । ਭਾਂਡੇ-(ਹਿਰਦੇ ਰੂਪੀ) ਭਾਂਡੇ ਵਿਚ । ਸੂਚਾਧਾਰੀ-ਸੁੱਚੇ ਆਚਾਰ ਵਾਲੇ । ਤੰਤੈ ਕਉ-ਜੀਵ ਤੱਤ ਨੂੰ । ਪਰਮ ਤੰਤੁ-ਪਰਮ ਤੱਤ (ਭਾਵ ਪਰਮਾਤਮਾ) ।

**ਅਰਥ** : (ਉਹ ਪਰਮਾਤਮਾ) ਲਖਤਾ ਤੋਂ ਰਹਿਤ, ਪਾਰ ਤੋਂ ਰਹਿਤ, ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਨਾ ਉਸ ਨੂੰ ਮੌਤ (ਵਿਆਪਦੀ ਹੈ ਅਤੇ) ਨਾ ਹੀ (ਉਹ) ਕਰਮਾਂ ਦੇ (ਅਧੀਨ ਹੈ) । (ਉਹ ਕਿਸੇ) ਜਾਤ ਤੇ ਅਜਾਤ ਵਿਚ ਨਹੀਂ, ਜੂਨਾਂ ਤੋਂ ਰਹਿਤ ਹੈ । (ਉਹ) ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਨਾ ਉਸ ਨੂੰ ਮੋਹ ਹੈ ਨਾ ਅਗਿਆਨ ਹੈ ।੧।

(ਹੇ ਭਾਈ! ਮੈਂ ਉਸ) ਸਚੇ ਸਤਿਸਰੂਪ (ਪਰਮਾਤਮਾ) ਤੋਂ ਸਦਕੇ ਜਾਂਦਾ ਹਾਂ । ਨਾ ਉਸ ਦਾ (ਕੋਈ) ਰੂਪ-ਰੰਗ ਹੈ ਨਾ ਚਿੰਨ੍ਹ ਹੈ , ( ਉਹ) ਸੱਚੇ ਸ਼ਬਦ ਦੁਆਰਾ ਪ੍ਰਗਟ (ਹੁੰਦਾ ਹੈ) । ਰਹਾਉ ।

ਨਾ ਉਸ (ਪ੍ਰਭੂ) ਦੀ (ਕੋਈ) ਮਾਂ ਹੈ, (ਨਾ ਕੋਈ) ਪਿਤਾ, ਪੁੱਤਰ, ਰਿਸ਼ਤੇਦਾਰ, ਆਦਿ ਹੈ। (ਉਸ ਦੀ ਨਾ ਕੋਈ ਇਸਤ੍ਰੀ ਹੈ, ਨਾ ਉਸ ਨੂੰ (ਕੋਈ)ਕਾਮ-ਵਾਸ਼ਨਾ ਹੈ। (ਹੇ ਪ੍ਰਭੂ! ਤੂੰ)ਕੁਲ ਤੋਂ ਰਹਿਤ, ਮਾਇਆ ਦੇ ਪ੍ਰਭਾਵ ਤੋਂ ਰਹਿਤ, ਪਰੇ ਤੋਂ ਪਰੇ ਹੈਂ, ਸਭ (ਪਾਸੇ) ਤੇਰੀ ਜੋਤਿ (ਹੀ ਪ੍ਰਕਾਸ਼ਮਾਨ ਹੋ ਰਹੀ ਹੈ)।੨।

(ਹੇ ਭਾਈ ! ਮਾਇਆ ਨੇ) ਹਰੇਕ ਹਿਰਦੇ ਵਿਚ ਬ੍ਰਹਮ ਨੂੰ ਲੁਕਾਇਆ ਹੋਇਆ ਹੈ (ਜਿਸ ਕਰਕੇ ਜੀਵ ਸਮਾਈ ਹੋਈ ਜੋਤਿ ਦੇ ਦਰਸ਼ਨ ਨਹੀਂ ਕਰ ਸਕਦਾ) । ਸਭ ਹਿਰਦਿਆਂ ਵਿਚ (ਉਸ ਦੀ) ਜੋਤਿ ਹੈ । ਨਿਰਭਉ (ਪ੍ਰਭੂ) ਸਮਾਧੀ ਲਾਈ (ਬੈਠਾ ਹੈ, ਉਸ ਦੇ ਆਸ ਪਾਸ) ਕਰੜੇ ਤਖਤੇ (ਲਗੇ ਹੋਏ ਹਨ ਜੋ) ਗੁਰੂ ਦੀ ਮਤ ਉਤੇ ਟੁਰਿਆਂ ਖੁਲ੍ਹਦੇ ਹਨ, (ਫੇਰ ਦਰਸ਼ਨ ਹੁੰਦੇ ਹਨ ) ।੩।

(ਹੇ ਭਾਈ !) ਪ੍ਰਭੂ ਨੇ ਜੀਵ ਪੈਦਾ ਕਰਕੇ ਸਭ ਜੀਆਂ ਦੇ ਸਿਰ ਉਤੇ ਕਾਲ (ਖੜਾ ਕਰ ਦਿਤਾ ਹੈ ਪਰ) ਸਾਰੀ (ਜੀਵਨ) ਜੁਗਤੀ (ਪ੍ਰਭੂ ਨੇ) ਆਪਣੇ ਵਸ ਵਿਚ (ਰਖੀ ਹੋਈ ਹੈ) । (ਜਿਹੜੇ ਜਿਗਿਆਸੂ ਸਤਿਗੁਰੂ) ਨੂੰ ਸੇਵ ਕੇ (ਨਾਮ ਰੂਪੀ) ਪਦਾਰਥ ਪਾਉਂਦੇ ਹਨ (ਓਹੀ ਗੁਰੂ ਦਾ) ਸ਼ਬਦ ਕਮਾ ਕੇ (ਮਾਇਕ ਬੰਧਨਾ ਤੋਂ ਛੁਟਦੇ ਹਨ) ।੪।

(ਹੇ ਭਾਈ!) ਸਚ ਸਰੂਪ (ਪ੍ਰਭੂ) ਪਵਿਤ੍ਰ ਹਿਰਦੇ ਵਿਚ ਸਮਾਉਂਦਾ ਹੈ ਪਰ (ਜਗਤ ਵਿੱਚ) ਸੁੱਚੇ ਆਚਾਰ ਵਾਲੇ ਵਿਰਲੇ (ਪੁਰਸ਼ ਹੁੰਦੇ ਹਨ) । ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ!) ਤੁਹਾਡੀ ਸ਼ਰਣ ਵਿਚ (ਆਉਣ ਦਾ ਇਹ ਲਾਭ ਹੋਇਆ ਹੈ ਕਿ ਜੀਵ) ਤੱਤ ਨੂੰ ਵੱਡਾ ਤੱਤ (ਵਾਹਿਗੁਰੂ) ਮਿਲ ਗਿਆ ਹੈ (ਭਾਵ ਜੀਵਾਤਮਾ ਤੇ ਪਰਮਾਤਮਾ ਦਾ ਪਰਸਪਰ ਮੇਲ ਹੋ ਗਿਆ ਹੈ) ।੫।੬।

## ਸਾਰੰਸ਼ ਅਤੇ ਸਿਧਾਂਤ

ਅਵਤਾਰਾਂ ਦੇ ਮਾਤਾ, ਪਿਤਾ, ਭੈਣ, ਭਰਾ, ਸਾਕ ਸਨਬੰਧੀ ਹੁੰਦੇ ਹਨ ਪਰ ਪਰਮੇਸ਼ਰ 'ਅਜਨਮਾ ਪੁਰਖ' ਹੋਣ ਕਰਕੇ ਅਜੇਹੇ ਸਨਬੰਧਾਂ ਤੋਂ ਰਹਿਤ ਹੈ । ਗੁਰਬਾਣੀ ਵਿਚ ਅੰਕਿਤ ਹੈ :

੧ **ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥** [ਪੰਨਾ ੧੦੨੧

੨ **ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥**

**ਨਾ ਤਿਸੁ ਭੈਣ ਨ ਭਰਾਉ ਕਮਾਇਆ ॥** [ਪੰਨਾ ੧੦੩੮

ਕਰਤਾ ਪੁਰਖ ਸੁੰਤਤਰ ਹੈ, ਅਵਤਾਰ ਪਰ-ਤੰਤਰ ਹਨ । ਜਿਹੜਾ ਅਕਾਲ ਪੁਰਖ ਹਰੇਕ ਹਿਰਦੇ ਵਿਚ ਤਾੜੀ ਲਾ ਕੇ ਸ੍ਵੈ-ਸਰੂਪ ਵਿਚ ਲੁਕਿਆ ਹੋਇਆ ਹੈ ਉਸ ਦੇ ਦਰਸ਼ਨ ਸਤਿਗੁਰੂ ਦੀ ਸੇਵਾ ਕੀਤਿਆਂ ਅਤੇ ਜੀਵਣ ਮਰਣ ਦੀ ਜੁਗਤੀ ਸਿੱਖਿਆ ਹੁੰਦੇ ਹਨ ।

ਅੰਤਲੀ ਪੰਕਤੀ ਵਿਚ ਗੁਰਮਤਿ ਸਿਧਾਂਤ ਨੂੰ ਇਉਂ ਪ੍ਰਗਟਾਇਆ ਹੈ ਕਿ ਸਚ ਸੁਚੇ ਭਾਂਡੇ ਵਿਚ ਹੀ ਟਿਕਦਾ ਹੈ । 'ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ' (ਪੰਨਾ ੬੨) ਵਾਲੀ ਪੰਕਤੀ ਤੇ ਅਮਲ ਕਰਨ ਦੀ ਲੋੜ ਹੈ । ਪ੍ਰਭੂ ਦੀ ਸ਼ਰਨ ਵਿਚ ਪਇਆਂ ਹੀ ਜੀਵ ਦੀ ਜੋਤਿ ਪਰਮਤੱਤ ਨਾਲ ਇਕਮਿਕ ਹੋ ਸਕਦੀ ਹੈ ।

**ਸੋਰਠਿ ਮਹਲਾ ੧ ॥ ਜਿਉ ਮੀਨਾ ਬਿਨੁ ਪਾਣੀਐ, ਤਿਉ ਸਾਕਤੁ ਮਰੈ ਪਿਆਸ ॥ ਤਿਉ ਹਰਿ ਬਿਨੁ ਮਰੀਐ ਰੇ ਮਨਾ, ਜੋ ਬਿਰਥਾ ਜਾਵੈ ਸਾਸੁ ॥੧ ॥ ਮਨ ਰੇ, ਰਾਮ ਨਾਮ ਜਸੁ ਲੇਇ ॥ ਬਿਨੁ ਗੁਰ ਇਹੁ ਰਸੁ ਕਿਉ ਲਹਉ, ਗੁਰੁ ਮੇਲੇ ਹਰਿ ਦੇਇ ॥ ਰਹਾਉ ॥ ਸੰਤ ਜਨਾ ਮਿਲੁ ਸੰਗਤੀ, ਗੁਰਮੁਖਿ ਤੀਰਥੁ ਹੋਇ ॥ ਅਠਸਿਠ ਤੀਰਥ ਮਜਨਾ, ਗੁਰ ਦਰਸੁ ਪਰਾਪਤਿ ਹੋਇ ॥ ੧ ॥ ਜਿਉ ਜੋਗੀ ਜਤ ਬਾਹਰਾ, ਤਪੁ ਨਾਹੀ ਸਤੁ ਸੰਤੋਖੁ ॥ ਤਿਉ ਨਾਮੈ ਬਿਨੁ ਦੇਹੁਰੀ, ਜਮੁ ਮਾਰੈ ਅੰਤਰਿ ਦੋਖੁ ॥੬॥ ਸਾਕਤ, ਪ੍ਰੇਮ ਨ ਪਾਈਐ, ਹਰਿ ਪਾਈਐ ਸਤਿਗੁਰ ਭਾਇ ॥ ਸੁਖ ਦੁਖ ਦਾਤਾ ਗੁਰੁ ਮਿਲੈ, ਕਹੁ ਨਾਨਕ ਸਿਫਤਿ ਸਮਾਇ ॥੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ , ਤਿਉਂ ।

**ਪਦ ਅਰਥ** : ਮੀਨਾ-ਮੱਛੀ । ਸਾਕਤ -ਮਾਇਆ ਦਾ ਪ੍ਰੇਮੀ । ਮਰੈ-ਮਰ ਜਾਂਦਾ ਹੈ । ਪਿਆਸ-ਤ੍ਰੇਹ

ਭਾਵ ਤ੍ਰਿਸ਼ਨਾ। ਬਿਰਥਾ-ਵਿਅਰਥ। ਕਿਉ ਲਹਉ -ਕਿਵੇਂ ਲਭ ਸਕਦਾ ਹੈ ? ਸੰਗਤੀ-ਸੰਗਤ ਵਿਚ। ਮਜਨਾ-ਇਸ਼ਨਾਨ। ਜਤ ਬਾਹਰਾ-ਜਤ (ਇੰਦ੍ਰੀਆਂ ਨੂੰ ਕਾਬੂ ਰਖਣ) ਤੋਂ ਬਿਨਾ। ਦੇਹੁਰੀ-ਦੇਹੀ, ਸਰੀਰ। ਦੋਖੁ-ਦੋਸ਼। ਸਾਕਤ-ਮਾਇਆ ਸ਼ਕਤੀ ਦਾ ਉਪਾਸ਼ਕ। ਭਾਇ-ਭਾਣੇ ਵਿੱਚ।

**ਅਰਥ** : ਹੇ ਮਨ ! (ਤੂੰ) ਰਾਮ ਨਾਮ ਦਾ ਜਸ ਪ੍ਰਾਪਤ ਕਰ ਲੈ (ਭਾਵ ਪ੍ਰਭੂ ਦੀ ਸਿਫ਼ਤਿ ਦੀ ਸਾਲਾਹ ਕਰ)। (ਪਰ) ਗੁਰੂ ਦੀ (ਕਿਰਪਾ ਤੋਂ) ਬਿਨਾ ਇਹ (ਨਾਮ ਰਸ) ਕਿਵੇਂ ਲਭ (ਮਿਲ) ਸਕਦਾ ਹੈ? (ਭਾਵ ਨਹੀਂ ਮਿਲ ਸਕਦਾ। ਹਾਂ, ਜੇ ਉਹ) ਹਰੀ, ਗੁਰੂ ਮਿਲਾ ਦੇਵੇ (ਤਾਂ ਉਹ ਗੁਰੂ ਨਾਮ ਰਸ ਬਖਸ਼) ਦੇਂਦਾ ਹੈ। ਰਹਾਉ।

(ਹੇ ਮਨ!) ਸੰਤ ਜਨਾ ਦੀ ਸੰਗਤ ਵਿਚ ਮਿਲ (ਬੈਠ ,ਉਹ) ਗੁਰੂ ਦਾ ਤੀਰਥ ਹੈ। (ਜਿਸ ਨੂੰ) ਗੁਰੂ ਦਾ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ (ਉਸ ਨੂੰ ਸੁਤੇ ਹੀ) ਅਠਾਰਾਂ ਤੀਰਥਾਂ ਦਾ ਇਸ਼ਨਾਨ (ਪ੍ਰਾਪਤ ਹੋ ਜਾਂਦਾ ਹੈ) ।੨।

ਜਿਵੇਂ ਜਤ (ਇੰਦ੍ਰਿਆਂ ਨੂੰ ਕਾਬੂ ਰੱਖਣ) ਤੋਂ ਬਿਨਾਂ ਜੋਗੀ ਦਾ (ਜੀਉਣਾ ਕਿਸੇ ਕਮ ਨਹੀਂ), (ਜੇ) ਸਤ ਤੇ ਸੰਤੋਖ (ਪ੍ਰਾਪਤ ਨਹੀਂ ਹੋਇਆ ਤਾਂ ਤਪੀਏ ਦਾ ਸਹੀ ਅਰਥਾਂ ਵਿਚ) ਤਪ ਨਹੀਂ ਹੈ। ਇਸੇ ਤਰ੍ਹਾਂ ਨਾਮ ਤੋਂ ਬਿਨਾਂ (ਜੋ ਮਨੁਖਾ) ਦੇਹੀ (ਪਾਈ ਹੈ, ਉਹ ਕਿਸੇ ਅਰਥ ਨਹੀਂ ਹੈ ਕਿਉਂਕਿ ਜੀਵ ਦੇ ਅੰਦਰ ਕੋਈ) ਨਾ ਕੋਈ ਦੋਸ਼ (ਰਹਿ ਜਾਂਦਾ ਹੈ ਜਿਸ ਕਰਕੇ ਇਸਨੂੰ) ਜਮ ਮਾਰਦਾ ਹੈ ।੩।

(ਹੇ ਮਨ !) ਸਾਕਤਾਂ ਪਾਸੋਂ (ਪ੍ਰਭੂ ਦਾ) ਪ੍ਰੇਮ ਪ੍ਰਾਪਤ ਨਹੀਂ ਹੁੰਦਾ, ਹਰੀ (ਹਮੇਸ਼ਾਂ) ਸਤਿਗੁਰੂ ਦੇ ਭਾਣੇ ਵਿਚ ਚਲਿਆਂ ਹੀ ਪਾਈਦਾ ਹੈ। ਨਾਨਕ ! (ਇਹ) ਆਖ (ਕਿ ਜਿਸ ਮਨੁੱਖ ਨੂੰ ਸੁਖਾਂ ਤੇ ਦੁੱਖਾਂ ਦਾ ਦਾਤਾ ਗੁਰੂ ਮਿਲ ਪੈਂਦਾ ਹੈ (ਉਹ ਮਨੁਖ ਪ੍ਰਭੂ ਦੀ) ਸਿਫਤਿ ਸਲਾਹ ਵਿਚ ਲੀਨ ਹੋ ਜਾਂਦਾ ਹੈ ।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ 'ਰਾਮ ਨਾਮ ਜਸੁ ਲੋਇ' ਦੀ ਪ੍ਰੇਰਣਾ ਦਿਤੀ ਹੈ। ਰਾਮ ਨਾਮ ਦਾ ਜਸ ਅਥਵਾ ਸਿਮਰਨ ਕਿਸ ਭਾਂਤ ਕਰਨਾ ਚਾਹੀਦਾ ਹੈ ? ਸਾਨੂੰ 'ਜਿਹ ਬਿਧਿ ਜਲ ਕੌ ਮੀਨ' ਦੀ ਜੁਗਤੀ ਦਸੀ ਹੈ। ਪਰ ਨਿਗੁਰਾ ਬਣ ਕੇ ਇਹ ਜੱਸ ਤੇ ਰੱਸ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਸੰਤ ਜਨਾ ਦੀ ਸੰਗਤ ਵਿਚ ਗੁਰੂ ਵਸਦਾ ਹੈ। ਜੇ ਸਤਿ ਸੰਗਤ ਵਿਚ ਗੁਰੂ ਦੇ ਦਰਸ਼ਨ ਹੋ ਜਾਣ ਤਾਂ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਉਸ ਦੇ ਸਾਹਮਣੇ ਤੁੱਛ ਹੈ।

ਤੀਜੇ ਪਦੇ ਵਿਚ ਸਫਲਤਾ ਦਾ ਅਧਾਰ ਪਦਵੀ ਨਹੀਂ, ਗੁਣ ਦਸੇ ਹਨ। ਜੇ ਗੁਣਾਂ ਦੀ ਥਾਂ ਔਗੁਣ ਹੋਣ ਤਾਂ ਜਮ ਕਾਲ ਦਾ ਡੰਡਾ ਸਹਿਣਾ ਪੈਂਦਾ ਹੈ। ਅੰਤ ਵਿਚ ਸਿਧਾਂਤਕ ਨੁਕਤਾ ਇਹ ਹੈ ਕਿ ਸਾਕਤਾਂ ਪਾਸੋਂ ਪ੍ਰਭੂ-ਪ੍ਰੇਮ ਪ੍ਰਾਪਤ ਨਹੀਂ ਹੁੰਦਾ, ਪ੍ਰੇਮ ਦੀ ਦਾਤ ਸਤਿਗੁਰੂ ਦੇ ਭਾਣੇ ਵਿਚ ਚਲਿਆਂ ਮਿਲਦੀ ਹੈ। ਜੇ ਸੁਖਾਂ ਤੇ ਦੁਖਾਂ ਦੇ ਦਾਤੇ ਸਤਿਗੁਰੂ ਦਾ ਮਿਲਾਪ ਹੋ ਜਾਵੇ ਤਾਂ ਪਰਮੇਸ਼ਰ ਦੀਆਂ ਸਿਫਤਾਂ ਵਿਚ ਸਹਜੇ ਹੀ ਸਮਾਈ ਹੋ ਜਾਂਦੀ ਹੈ।

**ਸੋਰਠਿ ਮਹਲਾ ੧ ॥ ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ, ਹਮ ਥਾਰੇ ਭੇਖਾਰੀ ਜੀਉ**

**॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ, ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥ ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ, ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ ਮਰਤ ਪਇਆਲ ਅਕਾਸੁ ਦਿਖਾਇਓ, ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮ ਅਜੋਨੀ ਹੈ ਭੀ ਹੋਨੀ, ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥ ਜਨਮ ਮਰਨ ਕਉ ਇਹੁ ਜਗੁ ਬਪੜੋ, ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰ ਮਿਲੈ ਤ ਗੁਰਮਤਿ ਪਾਈਐ, ਸਾਕਤ ਬਾਜੀ ਹਾਰੀ ਜੀਉ ॥੩॥ ਸਤਿਗੁਰ ਬੰਧਨ ਤੋੜਿ ਨਿਰਾਰੇ, ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ, ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥ ੪ ॥੮ ॥**

**ਪਦ ਅਰਥ** : ਦਾਨਿ-ਦਾਨ ਦੇਣ ਵਾਲਾ। ਮਤਿ-ਮਤ ਕਰਕੇ। ਥਾਰੇ-ਤੇਰੇ। ਭੇਖਾਰੀ-ਮੰਗਤੇ। ਮਾਗਉ-ਮੰਗਾਂ। ਥਿਰੁ-ਪੱਕੀ। ਪਿਆਰੀ-ਪਿਆਰ ਵਾਲੀ, ਚੰਗੀ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਬਨਵਾਰੀ-ਬਨ ਮਾਲਾ ਪਹਿਨਣ ਵਾਲਾ, ਵਿਸ਼ਨੂ-ਭਾਵ ਕਰਤਾਰ। ਮਹੀਅਲਿ-ਪੁਲਾੜ ਵਿਚ। ਗੁਪਤੋ-ਗੁਪਤ। ਦੇਖਿ ਨਿਹਾਰੀ-ਚੰਗੀ ਤਰ੍ਹਾਂ ਵੇਖ ਕੇ। ਮਰਤ-ਮਾਤ (ਲੋਕ)। ਪਇਆਲ-ਪਾਤਾਲ। ਅਜੋਨੀ-ਜਨਮ ਤੋਂ ਰਹਿਤ। ਹੋਨੀ-ਹੋਵੇਗਾ। ਮੁਰਾਰੀ-ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ ਭਾਵ ਪਰਮੇਸ਼ਰ। ਬਪੜੋ-ਵਿਚਾਰਾ। ਇਨਿ-ਇਸ (ਜਗਤ) ਨੇ। ਨਿਰਾਰੇ-ਨਿਰਾਲੇ, ਆਜ਼ਾਦ ਕਰ ਦਿਤੇ। ਗਰਭ ਮਝਾਰੀ-(ਮਾਂ ਦੇ) ਪੇਟ ਵਿਚ।

**ਅਰਥ** : ਹੇ ਪ੍ਰਭੂ ! ਤੂੰ (ਹਰ ਪ੍ਰਕਾਰ ਦਾ) ਦਾਨ ਦੇਣ ਵਾਲਾ ਹੈ (ਅਤੇ) ਮਤ ਕਰਕੇ ਪੂਰਾ ਹੈ, ਅਸੀਂ ਤੇਰੇ (ਦਰ ਦੇ) ਮੰਗਤੇ ਹਾਂ। ਮੈਂ (ਤੇਰੇ ਪਾਸੋਂ) ਕਿਹੜੀ ਵਸਤੂ ਮੰਗਾ (ਕਿਉਂਕਿ) ਕੋਈ (ਵਸਤੂ) ਵੀ ਪੱਕੀ ਰਹਿਣ ਵਾਲੀ ਨਹੀਂ ਹੈ, (ਇਸ ਲਈ) ਹੇ ਹਰੀ! (ਸਦਾ ਥਿਰ ਰਹਿਣ ਵਾਲੀ) ਪਿਆਰ ਵਾਲੀ (ਵਸਤੂ ਆਪਣਾ) ਨਾਮ (ਬਖਸ਼) ਦਿਓ ਜੀ।੧।

(ਹੇ ਭਾਈ !) ਪਰਮੇਸ਼ਰ ਹਰੇਕ ਹਿਰਦੇ ਵਿਚ ਵਿਆਪਕ ਹੋ ਰਿਹਾ ਹੈ। ਗੁਰੂ ਦੇ ਸ਼ਬਦ ਦੁਆਰਾ (ਅਸਾਂ) ਚੰਗੀ ਤਰ੍ਹਾਂ ਵੇਖ ਲਿਆ ਹੈ (ਉਹ) ਪਾਣੀ ਵਿਚ, ਧਰਤੀ ਵਿਚ ਅਤੇ ਧਰਤ-ਅਸਮਾਨ ਦੇ ਵਿਚਾਲੇ (ਪੁਲਾੜ) ਵਿਚ ਗੁਪਤ ਰੂਪ (ਵਿਚ) ਵਰਤ ਰਿਹਾ ਹੈ। ਰਹਾਉ।

(ਹੇ ਭਾਈ !) ਗੁਰੂ ਸਤਿਗੁਰੂ ਨੇ (ਸਾਡੇ) ਉਤੇ ਕਿਰਪਾ ਕੀਤੀ ਹੈ, (ਉਹ ਪਰਮਾਤਮਾ ਸਾਨੂੰ) ਮਾਤ, ਪਾਤਾਲ ਅਤੇ ਅਕਾਸ਼ (ਲੋਕ) ਵਿਚ ਵਿਆਪਕ ਹੋਇਆ ਵਿਖਾ ਦਿਤਾ ਹੈ। ਉਹ ਬ੍ਰਹਮ (ਵਾਹਿਗੁਰੂ) ਜਨਮ ਤੋਂ ਰਹਿਤ, ਹੁਣ ਹੈ, ਅਗੇ (ਭਵਿੱਖਤ ਵਿੱਚ) ਵੀ ਕਾਇਮ ਰਹੇਗਾ, (ਸੋ, ਉਸ) ਪਰਮੇਸ਼ਰ ਨੂੰ ਹਿਰਦੇ ਵਿਚ (ਵਸਦਾ) ਵੇਖ ਲੈ।੨।

ਇਹ ਵਿਚਾਰਾ ਜਗਤ ਜੰਮਣ ਮਰਨ ਲਈ (ਬਣਿਆ) ਹੈ। ਇਸ ਜਗਤ ਨੇ ਦੂਜੇ ਭਾਵ ਵਿਚ (ਮਾਇਆ 'ਚ ਖਚਿਤ ਹੋ ਕੇ, ਪ੍ਰਭੂ ਦੀ)ਭਗਤੀ ਵਿਸਾਰ ਦਿਤੀ ਹੈ। ਜੇ ਸਤਿਗੁਰੂ ਮਿਲ ਪਵੇ ਤਾਂ ਗੁਰੂ ਦੀ ਮਤਿ ਪ੍ਰਾਪਤ ਹੁੰਦੀ ਹੈ (ਪਰ ਭਗਤੀ ਤੋਂ ਵਿਹੂਣੇ) ਸਾਕਤਾਂ ਨੇ (ਆਪਣੀ ਜੀਵਨ)ਬਾਜ਼ੀ ਹਾਰ ਦਿਤੀ ਹੈ।੩।

ਹੇ ਸਤਿਗੁਰੂ ਜੀ ! (ਮਾਇਕ) ਬੰਧਨ ਤੋੜ ਕੇ (ਜਿਹੜੇ ਜੀਵ ਤੁਸਾਂ) ਆਜ਼ਾਦ ਕਰ ਦਿਤੇ ਹਨ (ਓਹ) ਮੁੜ ਕੇ ਗਰਭ ਵਿਚ ਨਹੀਂ (ਆਉਂਦੇ)। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਜਿਹਨਾਂ ਦੇ ਹਿਰਦੇ ਵਿਚ ਗੁਰੂ) ਗਿਆਨ ਦਾ ਰਤਨ ਪ੍ਰਕਾਸ਼ਮਾਨ ਹੋ ਗਿਆ ਹੈ, (ਉਹਨਾਂ ਦੇ) ਮਨ ਵਿਚ ਹੀ ਹਰੀ ਨਿਰੰਕਾਰ (ਆ ਕੇ) ਵਸਿਆ ਹੈ ।੪।੮।

## ਅਰਥ ਭੇਦ ਅਤੇ ਨਿਰਣੈ

**ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ, ਹਰਿ ਦੀਜੈ ਨਾਮੁ ਪਿਆਰੀ ਜੀਉ ॥**

ਵਖ ਵਖ ਅਰਥ :

੧ ਨਾਮੁ ਪਿਆਰੀ -ਪਿਆਰੀ ਵਸਤੂ ਨਾਮ । [ਸ਼ਬਦਾਰਥ

੨ ਮੈਂ (ਆਪ ਤੋਂ) ਕੀਹ ਕੁਛ ਮੰਗਾਂ,ਕੋਈ (ਸ਼ੈ) ਅਟੱਲ ਨਹੀਂ ਰਹਿੰਦੀ,(ਮੈਨੂੰ) ਹਰਿ ਨਾਮ ਦਿਓ (ਜੋ ਵਸਤੂ ਕਿ ਆਪ ਨੂੰ) ਪਿਆਰੀ ਹੈ ਜੀ । [ਸੰ. ਪੋ.

੩ ਮੈਂ ਤੈਥੋਂ ਕੇਹੜੀ ਸ਼ੈ ਮੰਗਾਂ? ਕੋਈ ਸ਼ੈ ਸਦਾ ਟਿਕੀ ਰਹਿਣ ਵਾਲੀ ਨਹੀਂ ,(ਹਾਂ, ਤੇਰਾ ਨਾਮ ਸਦਾ ਥਿਰ ਰਹਿਣ ਵਾਲਾ ਹੈ)। ਹੇ ਹਰੀ ! ਮੈਨੂੰ ਆਪਣਾ ਨਾਮ ਦੇਹ, ਮੈਂ ਤੇਰੇ ਨਾਮ ਨੂੰ ਪਿਆਰ ਕਰਾਂ। [ਦਰਪਣ

੪ ਮੈਂ ਕੀ ਮੰਗਾਂ ? ਕੁਛ ਭੀ ਅਚੱਲ ਨਹੀਂ ਰਹਿਣਾ (ਕੇਵਲ) ਹਰਿਨਾਮ ਦੀ (ਪਿਆਰੀ) ਪ੍ਰੀਤੀ ਬਖਸ਼ੋ । [ਪ੍ਰਿੰ. ਨਰੈਣ ਸਿੰਘ ਜੀ

**ਨਿਰਣੈ** : 'ਪਿਆਰੀ' ਪਦ ਵਿਸ਼ੇਸ਼ਣ ਹੈ,ਪਿਆਰ ਵਾਲੀ , ਜਿਵੇਂ :

**ਹਮਾਰੀ ਪਿਆਰੀ ਅੰਮ੍ਰਿਤਧਾਰੀ, ਗੁਰਿ ਨਿਮਖ ਨ ਮਨ ਤੇ ਟਾਰੀ ਰੇ॥[ਪੰਨਾ ੪੦੪**

ਸੋ ਨੰਬਰ ੩ ਵਾਲੇ ਅਰਥ ਠੀਕ ਨਹੀਂ ਕਿਉਂਕਿ ਇਸ ਨਾਲ 'ਪਿਆਰੀ' ਪਦ ਦੇ ਉਚਾਰਨ ਵਿਚ ਹੀ ਫ਼ਰਕ ਪੈ ਜਾਂਦਾ ਹੈ । ਨੰ. ੨ ਵਾਲੇ ਅਰਥ ''ਆਪ ਨੂੰ ਪਿਆਰੀ'' ਕਹਿਣਾ ਵੀ ਠੀਕ ਨਹੀਂ ਹਨ।

ਉਪ੍ਰੋਕਤ ਨੰ. ੪ ਵਾਲੇ ਅਰਥ : ''ਹਰਿ ਨਾਮ ਦੀ (ਪਿਆਰੀ) ਪ੍ਰੀਤੀ ਬਖਸ਼ੋ ਗੁਰਬਾਣੀ ਦੇ ਲਗ ਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਕਿਉਂਕਿ 'ਨਾਮੁ' ਪਦ ਦਾ 'ਮੁ' ਅੱਖਰ ਔਂਕੜ ਸਹਿਤ ਹੈ ਜਿਸ ਚੋਂ 'ਦੀ ਦੇ' ਅਰਥ ਨਹੀਂ ਨਿਕਲ ਸਕਦੇ ।

ਜਨਮ ਸਾਖੀ ਸ੍ਰੀ ਨਾਨਕ ਦੇਵ ਜੀ (ਲਿਖਤ ਸ੍ਰੀ ਮਿਹਰਬਾਨ ਸੋਢੀ) ਵਿਚ ਇਸ ਪੰਕਤੀ ਦੀ ਅੰਕਿਤ ਅਰਥ ਬੜੇ ਸਪਸ਼ਟ ਹਨ :-

''ਕਾਈ ਵਸਤੂ ਜੇ ਥਿਰੁ ਮਤੀ ਹੋਇ ਤਉ ਮੈਂ ਮਾਗਉ, ਪਣੁ ਕਾਈ ਵਸਤੁ ਥਿਰ ਹੈ ਨਾਹ ਮੈਂ ਜਿ ਮਾਂਗਉ ਸਿ ਕਿਆ ਮਾਂਗਉ । ਪਣ ਜੀ, ਤੂੰ ਮੁਝ ਕਉ ਆਪਣਾ ਨਾਮ ਹੀ ਦੇਹ ਜਿ ਮੁਝ ਕਉ ਭਾਵਤੀ ਹੈ, ਮੈਨੂੰ ਅਵਰੁ ਕਿਛੁ ਨਾਹੀ ਭਾਵਤਾ ਬਿਨਾ ਤੇਰੇ ਨਾਮ ਸਿਮਰਣ ਪ੍ਰੇਮ ਭਗਤਿ ਥੀਂ ।''

## ਸਾਰੰਸ਼ ਅਤੇ ਸਿਧਾਂਤ

ਉਪ੍ਰੋਕਤ ਜਨਮ ਸਾਖੀ ਵਿਚ ਇਸ ਸ਼ਬਦ ਦੀ ਉਥਾਨਕਾ ਨੂੰ ਇਉਂ ਵਰਣਨ ਕੀਤਾ ਹੈ: ''ਤਬ

ਭਰਥਰੀ ਕਉ ਮਿਲਿ ਕਰਿ'' ਗੁਰੂ ਬਾਬਾ ਨਾਨਕੁ ਜੀ ਦਖਣ ਦੀ ਧਰਤੀ ਬਿਸਮਾਦੁ ਹੋਇ ਗੈਆ ਜਿ, ''ਇਨਹੁ ਸਿਧਹੁ ਕੀ ਮਤਿ ਪੂਰੀ ਹੈ, ਜਿ ਪਿੰਡ ਭੀ ਰਖਤੇ ਹੈ ਅਸਥਿਰ ਅਰੁ ਸਿਧਿ ਭੀ ਚਲਾਇਤੇ ਹੈ, ਅਰੁ ਮਨ ਕੀ ਬੁਝਤੇ ਹੈ, ਇਨ ਕੀ ਮਤਿ ਪੂਰੀ ਹੈ ''ਤਬ ਸ੍ਰੀ ਪਾਰਬ੍ਰਹਮ ਗੁਰੂ ਬਾਬੇ ਨਾਨਕ ਕਉ ਬੁਲਾਇ ਕਰਿ ਕਹਿਆ ਜਿ ''ਏ ਨਾਨਕ ! ਤੂੰ ਏਹੁ ਮਤਿ ਲੇਹਿ । ਇਨ ਕੋਉ ਰਿਧਿ ਸਿਧਿ ਬੜੀ ਹੈ, ਪਣੁ ਮੇਰਾ ਦਰਸ਼ਨ ਨਹੀਂ ਤੂੰ ਜਿ ਕਿਛੁ ਚਾਹੈ ਸੋ ਮੁਝ ਤੇ ਮਾਂਗ ਲੇਹਿ । ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਣੀ ਬੋਲੀ ਅਰੁ ਸ੍ਰੀ ਪਾਰਬ੍ਰਹਮ ਪਾਸਿ ਬੇਨਤੀ ਕਰੀ ।''

ਸੰ. ਪੋ. ਦੇ ਕਰਤਾ ਲਿਖਦੇ ਹਨ ''ਜਾਪਦਾ ਹੈ ਕਿ ਆਪ ਅਰਦਾਸ ਵਿਚ ਮਗਨ ਹੋ ਰਹੇ ਹਨ ਕਿ ਸੰਗਤ ਵਿਚੋਂ ਕਿਸ ਨੇ ਕੋਈ ਪ੍ਰਸ਼ਨ ਕਰ ਦਿਤਾ, ਰਹਾਉ ਤੋਂ ਅੱਗੇ ਉਸ ਨੂੰ ਦਿਤਾ ਹੋਇਆ ਉਤਰ ਹੈ''।

ਜਿਥੇ ਲੋੜ ਪਵੇ ਗੁਰੂ ਆਸ਼ੇ ਅਨੁਕੂਲ ਸਾਖੀ ਦੇਣ ਵਿਚ ਕੋਈ ਹਰਜ ਨਹੀਂ ਪਰ ਕਲਪਨਾਤਮਿਕ ਸਾਖੀਆਂ ਦੇਣ ਦਾ ਕੋਈ ਲਾਭ ਨਹੀਂ ਹੁੰਦਾ।

ਸ਼ਬਦ ਦਾ ਵਿਸ਼ਾ ਗੁਰੂ ਪਾਤਿਸਾਹ ਦੀ ਕਿਰਪਾ ਦਾ ਹੈ । ਜਿਸ ਉਤੇ ਸਾਈਂ ਮਿਹਰ ਕਰੇ ਗੁਰੂ ਮਿਲਾ ਦੇਵੇ ਉਸ ਦੇ ਸਾਰੇ ਬੰਧਨ ਟੁਟ ਜਾਂਦੇ ਹਨ ਅਤੇ ਉਹ ਜਨਮ ਮਰਨ ਦੇ ਗੇੜ ਤੋਂ ਰਹਿਤ ਹੋ ਜਾਂਦਾ ਹੈ ਕਿਉਂ ਕਿ ਉਸ ਦੇ ਮਨ ਵਿੱਚ ਗੁਰੂ ਗਿਆਨ ਦਾ ਪੂਰਨ ਪ੍ਰਕਾਸ਼ ਹੋ ਗਿਆ ਹੁੰਦਾ ਹੈ ।

**ਸੋਰਠਿ ਮਹਲਾ ੧ ॥ ਜਿਸੁ ਜਲ ਨਿਧਿ ਕਾਰਣਿ, ਤੁਮ ਜਗਿ ਆਏ, ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ, ਦੁਬਿਧਾ ਇਹੁ ਫਲੁ ਨਾਹੀ ਜੀਉ ॥੧ ॥ ਮਨ ਰੇ ! ਥਿਰੁ ਰਹੁ, ਮਤੁ ਕਤ ਜਾਹੀ ਜੀਉ ॥ ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ, ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥ ਅਵਗੁਣ ਛੋਡਿ ਗੁਣਾ ਕਉ ਧਾਵਹੁ, ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ, ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ੨ ॥ ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮਖਿ, ਅੰਤਰ ਕੀ ਗਤਿ ਤਾਹੀ ਜਾਉ ॥੩॥ ਪਰਹਰਿ ਲੋਭ ਨਿੰਦਾ ਕਤੁ ਤਿਆਗਹੁ, ਸਚ ਗੁਰਬਚਨੀ ਫਲੁ ਪਾਹੀ ਜੀਉ ॥ ਜਿਉ ਭਾਵੈ ਤਿਉ ਰਾਖਹੁ ਹਰਿ ਜੀਉ, ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਜਾਹੀਂ, ਪਾਵਹਿਂ, ਮਾਹੀਂ, ਜਾਵਹਿਂ, ਬੁਡਾਹੀਂ, ਤਾਹੀਂ, ਸਲਾਹੀਂ ।

**ਪਦ ਅਰਥ** : ਜਲ ਨਿਧਿ-(ਨਾਮ ਰੂਪ) ਅੰਮ੍ਰਿਤ ਦਾਂ ਖਜ਼ਾਨਾ । ਕਾਰਣਿ-ਵਾਸਤੇ (ਲਈ) । ਪਾਹੀ-ਪਾਸ । ਥਿਰੁ-ਪੱਕਾ, ਅਡੋਲ । ਮਤੁ ਕਤ ਜਾਹੀ-ਮਤਾਂ ਕਿਤੇ ਜਾਂਦਾ ਹੋਵੇਂ, ਭਾਵ ਹੁਣ ਨ ਜਾਈਂ । ਪਾਵਹਿ-ਤੂੰ ਪਾਂਦਾ ਹੈਂ । ਧਾਵਹੁ-ਦੌੜੋ, ਭਾਵ ਉਦਮ ਕਰੋ । ਸਰ ਅਪਸਰ-ਚੰਗੇ ਤੇ ਮੰਦੇ ਦੀ । ਸਾਰ-ਖਬਰ ਸਮਝ । ਫਿਰਿ ਫਿਰਿ-ਮੁੜ ਮੁੜ ਕੇ। ਕੀਚ-ਚਿਕੜ । ਬੁਡਾਹੀ-ਡੁਬਦਾ ਭਾਵ ਫਸਦਾ ਹੈਂ । ਬਾਹਰਿ-ਬਾਹਰੋਂ।

ਨਾਵਹੁ ਕਾਹੀ-ਕਿਸ ਲਈ ਇਸ਼ਨਾਨ ਕਰਦੇ ਹੋ? ਗਤਿ-ਸ਼ੁੱਧੀ। ਤਾਹੀ-ਤਦ ਹੀ। ਪਰਹਰਿ-ਪਰੇ ਹਟਾ ਕੇ।

**ਅਰਥ** : (ਹੇ ਲੋਕੋ!) ਜਿਸ ਅੰਮ੍ਰਿਤ (ਨਾਮ ਦੇ) ਖਜ਼ਾਨੇ ਵਾਸਤੇ ਤੁਸੀਂ ਸੰਸਾਰ ਵਿਚ ਆਏ ਹੋ ਓਹ ਅੰਮ੍ਰਿਤ (ਨਾਮ) ਗੁਰੂ ਦੇ ਪਾਸ ਹੈ। (ਤੁਸੀਂ) ਚਤੁਰਾਈ ਅਤੇ ਪਖੰਡ ਵਾਲੇ ਭੇਖ ਛਡ ਦਿਓ, (ਕਿਉਂਕਿ) ਦੂਜੇ ਭਾਵ ਵਿਚ (ਲਗ ਕੇ) ਇਹ (ਅੰਮ੍ਰਿਤ) ਫਲ ਨਹੀਂ ਮਿਲ ਸਕਦਾ ਹੈ ਜੀ ।੧।

ਹੇ ਮਨ ! (ਤੂੰ) ਪੱਕਾ ਰਹੁ, ਇਧਰ ਉਧਰ ਨਾਹ ਭਟਕਦਾ ਫਿਰ। ਬਾਹਰ ਢੂੰਢਦਿਆਂ ਬਹੁਤ ਦੁੱਖ ਪਾਵੇਂਗਾ, (ਉਹ) ਅੰਮ੍ਰਿਤ (ਤੇਰੇ) ਘਰ ਵਿਚ ਹੈ, ਹਿਰਦੇ ਵਿਚ ਹੀ ਹੈ। ਰਹਾਉ।

(ਹੇ ਮਨ !) ਅਵਗੁਣਾ ਨੂੰ ਛੱਡ ਕੇ ਗੁਣਾਂ ਵਲ ਦੌੜੋ, ਅਵਗੁਣ ਕਰਕੇ (ਉਹਨਾਂ ਦਾ) ਪਛਤਾਵਾ ਕਰੋ। (ਹੇ ਮਨ ! ਤੂੰ) ਚੰਗੇ ਮੰਦੇ ਦੀ ਸੋਝੀ ਨਹੀਂ ਜਾਣਦਾ, ਮੁੜ ਮੁੜ ਕੇ (ਅਵਗੁਣਾਂ) ਦੇ ਚਿਕੜ ਵਿਚ ਡੁੱਬਦਾ ਹੈਂ ।੨।

ਹੇ ਝੂਠੇ ਲੋਕੋ ! ਤੁਹਾਡੇ ਅੰਦਰ ਲੋਭ ਦੀ ਮੈਲ ਬਹੁਤ ਹੈ, ਬਾਹਰੋਂ ਕਿਸ ਲਈ ਇਸ਼ਨਾਨ ਕਰਦੇ ਹੋ? (ਭਾਵ ਇਸਦਾ ਕੋਈ ਲਾਭ ਨਹੀਂ)। ਗੁਰੂ ਰਾਹੀਂ (ਪ੍ਰਭੂ ਦਾ) ਪਵਿਤਰ ਨਾਮ ਜਪੋ, ਅੰਤਸ਼ਕਰਨ ਦੀ ਤਦ ਹੀ ਸ਼ੁੱਧੀ ਹੋਵੇਗੀ ।੩।

(ਹੇ ਭਾਈ !) ਲੋਭ ਛਡ ਦਿਓ, ਨਿੰਦਾ ਤੇ ਝੂਠ ਤਿਆਗ ਦਿਓ, (ਫਿਰ) ਗੁਰੂ ਦੇ ਬਚਨਾਂ ਦੁਆਰਾ ਸਚ ਰੂਪੀ ਫਲ ਪਾ ਲਵੋਗੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਹਰੀ ਜੀਓ ! ਜਿਵੇ (ਆਪ ਜੀ ਨੂੰ) ਭਾਉਂਦਾ ਹੈ ਤਿਵੇਂ (ਮੈਨੂੰ) ਰਖ ਲਵੋ (ਅਤੇ ਮੇਰੇ ਤੇ ਕਿਰਪਾ ਕਰੋ ਕਿ ਮੈਂ ਗੁਰੂ ਦੇ) ਸ਼ਬਦ ਦੁਆਰਾ (ਆਪ ਜੀ ਦੀ) ਸਿਫਤਿ ਸਾਲਾਹ ਕਰਦਾ ਰਹਾਂ ਜੀ ।੪।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਨੂੰ ਜਨਮਸਾਖੀ ਵਿਚ ਮਥੁਰਾ ਤੇ ਕੁਲਖੇਤ ਦੇ ਨ੍ਹਾਵਣ ਨਾਲ ਜੋੜਿਆ ਗਿਆ ਹੈ ਜੋ ਕਿ ਠੀਕ ਨਹੀਂ। ਇਸ ਸ਼ਬਦ ਵਿੱਚ ਰਹਾਉ ਵਾਲੀ ਪੰਕਤੀ ਮਗਰੋਂ ਭੇਖ ਤੇ ਚਤਰਾਈ ਛਡ ਕੇ ਗੁਰੂ ਦਾ ਉਪਦੇਸ਼ ਗ੍ਰਹਿਣ ਕਰਨ ਦੀ ਪ੍ਰੇਰਨਾ ਦਿਤੀ ਹੈ :-

**ਅਵਗੁਣ ਛੋਡਿ ਗੁਣਾ ਕਉ ਧਾਵਹੁ, ਕਰਿ ਅਵਗੁਣ ਪਛੁਤਾਹੀ ਜੀਉ ॥**
**ਸਰ ਅਪਸਰ ਕੀ ਸਾਰ ਨ ਜਾਣਹਿ, ਫਿਰਿ ਫਿਰਿ ਕੀਚ ਬੁਡਾਹੀ ਜੀਉ ॥**

ਅਵਗੁਣਾਂ ਨੂੰ ਛੱਡ ਕੇ ਗੁਣਾਂ ਵਲ ਧਾਉਣਾ ਹੈ। ਸਰ ਅਪਸਰ ਤੋਂ ਭਾਵ ਚੰਗੇ ਮੰਦੇ ਦੀ ਪਛਾਣ ਕਰਨੀ ਹੈ। ਤੀਰਥ ਤੇ ਚਲਣ ਸਮੇਂ ਦੁਬਿਧਾ, ਮਾਇਆ ਦਾ ਬਿਉਹਾਰ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਛੋੜ ਕੇ ਨਿਰਮਲਤਾ ਲਈ ਪ੍ਰਭੂ ਦੇ ਸਿਮਰਨ ਵਿੱਚ ਲੀਨ ਹੋਣਾ ਚਾਹੀਦਾ ਹੈ। ਜੇ ਮੈਲੀ ਵਸਤੂ ਨੂੰ ਇਕ ਵਾਰੀ ਧੋ ਕੇ ਫਿਰ ਉਸ ਉਤੇ ਮੈਲ ਹੀ ਚਾੜ੍ਹਨੀ ਹੈ ਤਾਂ ਉਸ ਨੂੰ ਧੋਣ ਦਾ ਕੀ ਲਾਭ ? ਇਸ ਲਈ ਸਿਧਾਂਤ ਇਹ ਹੈ ਕਿ ਝੂਠ ਲੋਭ ਨਿੰਦਾ ਆਦਿ ਤਿਆਗ ਕੇ ਗੁਰੂ ਦੇ ਬਚਨਾਂ ਤੇ ਅਮਲ ਕਰਨਾ, ਭਾਵ ਸਾਈਂ ਦੇ ਸਿਮਰਨ ਵਿਚ ਜੁਟਣਾ ਹੈ। ਅੰਮ੍ਰਿਤ ਨਾਮ ਸਭ ਹਿਰਦਿਆਂ ਵਿਚ ਹੈ ਪਰ ਇਹ ਅੰਮ੍ਰਿਤ ਗੁਰੂ ਦੀ ਕਿਰਪਾ ਨਾਲ ਹੀ ਪੀਣਾ ਨਸੀਬ ਹੁੰਦਾ ਹੈ।

**ਭੈ ਬਿਚਿ ਭਾਉ ਭਾਇ ਕੋਊ ਬੂਝਹਿ, ਹਰਿ ਰਸੁ ਪਾਵੈ ਭਾਈ ॥**

**ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ, ਭਾਵੈ ਤਿਸਹਿ ਪਿਆਈ ॥** [ਪੰਨਾ ੧੧੨੩

ਸਾਰੇ ਜੀਵ ਲੇਖੇ-ਪਤਰੇ ਵਿਚ ਹਨ ਕੇਵਲ ਅਕਾਲ ਪੁਰਖ ਜੀ ਹੀ ਅਲੇਖ ਅਤੇ ਅਭੇਖ ਹਨ-

**ਅਲੇਖ ਹੈਂ ॥ ਅਭੇਖ ਹੈਂ ॥**

ਸੋ, ਪ੍ਰਭੂ ਦੀ ਸਿਫਤਿ ਸਾਲਾਹ ਕਰਨਾ ਹੀ ਸਭ ਤੋਂ ਸ਼੍ਰੋਮਣੀ ਕਰਮ ਹੈ।

**ਸੋਰਠਿ ਮਹਲਾ ੧ ਪੰਚਪਦੇ ॥ ਅਪਨਾ ਘਰੁ ਮੂਸਤ ਰਾਖਿ ਨ ਸਾਕਹਿ, ਕੀ ਪਰ ਘਰੁ ਜੋਹਨ ਲਾਗਾ ॥ ਘਰੁ ਦਰੁ ਰਾਖਹਿ ਜੇ ਰਸੁ ਚਾਖਹਿ, ਜੋ ਗੁਰਮੁਖਿ ਸੇਵਕੁ ਲਾਗਾ ॥੧॥ ਮਨ ਰੇ ਸਮਝੁ, ਕਵਨ ਮਤਿ ਲਾਗਾ ॥ ਨਾਮੁ ਵਿਸਾਰਿ ਅਨ ਰਸ ਲੋਭਾਨੇ, ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥ ਆਵਤ ਕਉ ਹਰਖ, ਜਾਤ ਕਉ ਰੋਵਹਿ, ਇਹੁ ਦੁਖੁ ਸੁਖੁ ਨਾਲੇ ਲਾਗਾ ॥ ਆਪੇ ਦੁਖ ਸੁਖ ਭੋਗਿ ਭੋਗਾਵੈ, ਗੁਰਮੁਖਿ ਸੋ ਅਨਰਾਗਾ ॥੨॥ ਹਰਿ ਰਸ ਊਪਰਿ ਅਵਰੁ ਕਿਆ ਕਹੀਐ, ਜਿਨਿ ਪੀਆ ਸੋ ਤ੍ਰਿਪਤਾਗਾ ॥ ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ, ਜਾ ਸਾਕਤ ਦੁਰਮਤਿ ਲਾਗਾ ॥੩॥ ਮਨ ਕਾ ਜੀਉ ਪਵਨ ਪਤਿ ਦੇਹੀ, ਦੇਹੀ ਮਹਿ ਦੇਉ ਸਮਾਗਾ ॥ ਜੇ ਤੂ ਦੇਹਿ ਤ ਹਰਿ ਰਸੁ ਗਾਈ, ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥ ਸਾਧ ਸੰਗਤਿ ਮਹਿ ਹਰਿ ਰਸੁ ਪਾਈਐ, ਗੁਰਿ ਮਿਲਿਐ ਜਮ ਭਉ ਭਾਗਾ ॥ ਨਾਨਕ, ਰਾਮ ਨਾਮੁ ਜਪਿ ਗੁਰਮੁਖਿ, ਹਰਿ ਪਾਏ ਮਸਤਕਿ ਭਾਗਾ ॥੫॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਾਕਹਿੰ, ਰਾਖਹਿੰ, ਚਾਖਹਿੰ, ਪਛਤਾਹਿੰ, ਰੋਵਹਿੰ, ਜਾਂ, ਦੇਹਿੰ, ਗਾਈਂ।

**ਪਦ ਅਰਥ** : ਮੂਸਤ-ਲੁਟੀਂਦਾ। ਕੀ-ਕਿਉਂ?। ਜੋਹਨ ਲਾਗਾ-ਤੱਕਣ ਲੱਗਾ ਹੈਂ। ਅਨੁ ਰਸ-ਹੋਰ ਰਸਾਂ ਵਿੱਚ। ਅਭਾਗਾ-ਹੇ ਅਭਾਗੇ-ਹੇ ਅਭਾਗੇ, ਬਦਕਿਸਮਤ!। ਆਵਤ ਕਉ-(ਮਾਇਆ) ਆਉਂਦੀ ਨੂੰ। ਹਰਖ-ਖੁਸ਼ੀ। ਜਾਤ ਕਉ-(ਮਾਇਆ) ਜਾਂਦੀ ਨੂੰ। ਨਾਲੇ-ਨਾਲ ਹੀ। ਅਨਰਾਗਾ-ਪ੍ਰੀਤਵਾਨ। ਤ੍ਰਿਪਤਾਗਾ-ਰਜ ਗਿਆ, ਸਾਂਤ ਹੋ ਗਿਆ। ਮਾਇਆ ਮੋਹਤਿ-ਮਾਇਆ ਦੇ ਮੋਹ ਵਿੱਚ ਰਚ ਕੇ। ਖੋਇਆ-ਜ਼ਾਇਆ ਕੀਤਾ। ਜਾ-ਜਦੋਂ। ਦੁਰਮਤਿ-ਖੋਟੀ ਮਤਿ ਵਿੱਚ। ਜੀਉ-ਜਿੰਦ, ਆਸਰਾ। ਪਵਨ ਪਤਿ-ਪ੍ਰਾਣ ਪਤੀ। ਸਮਾਗਾ-ਸਮਾਇਆ ਹੋਇਆ ਹੈ। ਦੇਹਿ-ਦੇਵੇਂ। ਗਾਈ-ਮੈਂ ਗਾਵਾਂ।

**ਅਰਥ** : (ਹੇ ਮਨ ! ਤੂੰ) ਆਪਣਾ ਘਰ ਲੁਟੀਂਦਾ ਬਚਾਅ ਨਹੀਂ ਸਕਦਾ, ਪਰਾਏ ਘਰ ਨੂੰ ਲੁਟਣ ਲਈ ਵੇਖਣ ਵਿੱਚ ਕਿਉਂ ਲਗਾ ਹੋਇਆ ਹੈ ? (ਤੂੰ ਆਪਣਾ) ਘਰ ਬਾਰ (ਤਦੇ) ਬਚਾ ਸਕਦਾ ਹੈਂ ਜੇ ਹਰੀ (ਦਾ ਨਾਮ) ਰਸ ਪੀਵੇਂ। (ਅਸਲ ਵਿੱਚ ਇਹ ਕੰਮ ਓਹੀ ਮਨੁਖ ਕਰ ਸਕਦਾ ਹੈ) ਜੋ ਗੁਰੂ ਦੁਆਰਾ ਸੇਵਕ ਰੂਪ (ਬਣ ਕੇ ਹਰੀ ਦੇ ਨਾਮ ਰੱਸ ਵਿੱਚ) ਲਗ ਗਿਆ ਹੈ। ੧।

ਹੇ ਮਨ ! (ਤੂੰ) ਕਿਹੜੀ ਭੈੜੀ ਮਤਿ ਵਿਚ ਲੱਗਾ ਹੋਇਆ ਹੈਂ, ਸਮਝ (ਜਾ) ਨਾਮ ਵਿਸਾਰ ਕੇ ਹੋਰ (ਦੂਜੇ) ਰਸਾਂ ਵਿਚ ਲੁਭਾਇਮਾਨ ਹੋ ਰਿਹਾ ਹੈਂ , ਹੇ ਬਦ ਕਿਸਮਤ ! ਤੂੰ ਮੁੜ ਕੇ ਪਛਤਾਵੇਂਗਾ । ਰਹਾਉ ।

(ਹੇ ਮਨ!) ਆਉਂਦੇ (ਧਨ) ਲਈ ਤੂੰ ਖੁਸ਼ (ਹੁੰਦਾ ਹੈਂ ਅਤੇ) ਜਾਂਦੇ (ਧਨ) ਲਈ ਰੋਂਦਾ ਹੈਂ ਇਹ ਦੁਖ ਸੁਖ (ਤੇਰੇ) ਨਾਲ ਹੀ ਲੱਗਾ ਹੋਇਆ ਹੈ। (ਪ੍ਰਭ) ਆਪ ਹੀ ਦੁੱਖਾਂ ਸੁੱਖਾਂ ਦੇ ਭੋਗ (ਜੀਵ ਤੋਂ) ਭੁਗਵਾਂਦਾ ਹੈ (ਪਰ ਜੋ) ਗੁਰੂ ਅਨੁਸਾਰੀ ਹੈ ਓਹ (ਸਦਾ ਹੀ ਰਬ ਦਾ) ਪ੍ਰੀਤਵਾਨ (ਅਤੇ ਵੈਰਾਗਵਾਨ) ਰਹਿੰਦਾ ਹੈ ।੨ ।

(ਹੇ ਮਨ!) ਪਰਮਾਤਮਾ ਦੇ (ਨਾਮ) ਰੱਸ ਤੋਂ ਵਧੀਆ ਹੋਰ ਕਿਹੜਾ (ਰਸ ਤੈਨੂੰ) ਦਸੀਏ ! ਜਿਸ ਨੇ (ਇਹ ਰੱਸ) ਪੀਤਾ ਹੈ ਓਹ ਤ੍ਰਿਪਤ ਹੋ ਗਿਆ ਹੈ । ਮਾਇਆ ਦੇ ਮੋਹ ਵਿਚ (ਰਚ ਕੇ) ਜਿਸ (ਮਨੁੱਖ) ਨੇ ਇਹ ਰੱਸ਼ ਜ਼ਾਇਆ ਕੀਤਾ (ਓਦੋਂ ਹੀ ਕੀਤਾ) ਜਦੋਂ ਉਹ ਸਾਕਤ ਖੋਟੀ ਮਤਿ ਵਿੱਚ (ਜਾ) ਲੱਗਾ ।੩ ।

(ਹੇ ਭਾਈ !) ਦੇਹੀ ਵਿਚ (ਜੋ) ਪ੍ਰਕਾਸ਼ ਰੂਪ ਬ੍ਰਹਮ ਸਮਾ ਰਿਹਾ ਹੈ, (ਉਹ) ਮਨ ਦਾ ਜੀਵਨ (ਦਾਤਾ) ਹੈ (ਅਤੇ) ਦੇਹੀ ਦਾ ਪ੍ਰਾਣਪਤੀ (ਜੀਵਾਤਮਾ) ਹੈ । ਹੇ ਹਰੀ । ਜੇ ਤੂੰ (ਮੈਨੂੰ) ਨਾਮ (ਰਸ ਦੇਵੇਂ) ਤਾਂ (ਮੈਂ ਤੇਰੇ ਗੁਣ) ਗਾਵਾਂ, (ਤੈਂ) ਹਰੀ ਦੀ ਲਿਵ ਵਿਚ ਲਗਾ ਹੋਇਆ (ਮੇਰਾ) ਮਨ ਤ੍ਰਿਪਤ ਹੋ ਜਾਵੇ।੪।

(ਹੇ ਭਾਈ !) ਸਾਧ ਸੰਗਤ ਵਿਚ ਹਰੀ (ਨਾਮ ਦਾ) ਰੱਸ ਪਾਈਦਾ ਹੈ (ਅਤੇ) ਗੁਰੂ ਦੇ ਮਿਲਣ ਨਾਲ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ ।ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮੱਥੇ ਉਤੇ ਭਾਗ (ਲਿਖਿਆ ਹੋਵੇ ਉਹ) ਗੁਰੂ ਦੁਆਰਾ ਰਾਮ ਦਾ ਨਾਮ ਜਪ ਕੇ ਹਰੀ ਨੂੰ ਪਾ ਲੈਂਦਾ ਹੈ ।੫।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਸਮਝਾਇਆ ਹੈ, ਕਿ ਤੂੰ ਪਰਾਏ ਘਰਾਂ ਤੇ ਅੱਖ ਨਾ ਰਖ, ਪਹਿਲਾਂ ਆਪਣਾ ਘਰ ਚੰਗੀ ਤਰ੍ਹਾਂ ਸੰਭਾਲ । ਭਗਤ ਕਬੀਰ ਜੀ ਨੇ ਫੁਰਮਾਇਆ ਹੈ :-

**ਕਬੀਰ, ਭਾਰ ਪਰਾਈ ਸਿਰਿ ਚਰੈ, ਚਲਿਓ ਚਾਹੈ ਬਾਟ ॥**

**ਅਪਨੇ ਭਾਰਹਿ ਨਾ ਡਰੈ, ਆਗੈ ਅਉਘਟ ਘਾਟ ॥੮੯॥ [ਪੰਨਾ ੧੩੬੯**

ਭਾਵ ਦੂਜਿਆਂ ਨੂੰ ਉਪਦੇਸ਼ ਦੇਈ ਜਾਣਾ ਅਤੇ ਆਪਣੇ ਅਵਗੁਣਾ ਵਲ ਧਿਆਨ ਹੀ ਨਾ ਦੇਣਾ, ਇਹ ਅਵੇਸਲਾਪਨ ਹੈ, ਜਿਵੇਂ ਗੁਰਦੇਵ ਜੀ ਦੇ ਪਾਵਨ ਵਾਕ ਹਨ :-

**ੳ- ਪੜਿ ਪੰਡਿਤ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥**

**ਬਿਨੁ ਸਤਿਗੁਰ ਸੇਵੇ ਨਾਮੁ ਨ ਪਈਐ, ਪੜਿ ਥਾਕੇ ਸਾਂਤਿ ਨ ਆਈ ਹੇ॥[ਪੰ. ੧੦੪੬**

**ਅ- ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ ॥**

**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ [ਪੰਨਾ ੧੩੬੯**

ਸ਼ਬਦ ਦਾ ਵਿਸ਼ਾ ਹਰੀ-ਰਸ ਪੀਣ ਦਾ ਹੈ । ਖੋਟੀ ਮਤਿ ਵਾਲਾ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਮਨ ਨਾਮ-ਰੱਸ ਨਹੀਂ ਪੀ ਸਕਦਾ । ਲੋੜ ਹੈ ਗੁਰੂ ਤੇ ਸੰਗਤ ਦੀ, ਜਿਸ ਵਿਚ ਬੈਠਿਆਂ ਲਿਵ

ਸਾਈਂ ਨਾਲ ਜੁੜਦੀ ਹੈ ਤੇ ਅੰਮ੍ਰਿਤ ਦਾ ਰੱਸ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਮਨ ਦੀ ਤ੍ਰਿਪਤੀ ਹੁੰਦੀ ਹੈ, ਅਰਥਾਤ ਮਨ ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਸੰਗਤ ਤੋਂ ਬਚ ਕੇ ਬੰਦਗੀ ਵਲ ਲਗਦਾ ਹੈ।

**ਸੋਰਠਿ ਮਹਲਾ ੧ ॥ ਸਰਬ ਜੀਆ ਸਿਰਿ ਲੇਖੁ ਧੁਰਾਹੂ, ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ ਕਰਿ ਦੇਖੈ, ਹੁਕਮਿ ਚਲਾਏ ਸੋਈ ਜੀਉ ॥ ੨ ॥ ਮਨ ਰੇ! ਰਾਮ ਜਪਹੁ ਸੁਖੁ ਹੋਈ ॥ ਅਹਿਨਿਸਿ ਗੁਰ ਕੇ ਚਰਨ ਸਰੇਵਹੁ, ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥ ਜੋ ਅੰਤਰਿ ਸੋ ਬਾਹਰਿ ਦੇਖਹੁ, ਅਵਰੁ ਨ ਦੂਜਾ ਕੋਈ ਜੀਉ॥ ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ, ਘਟਿ ਘਟਿ ਜੋਤਿ ਸਮੋਈ ਜੀਉ॥੨॥ ॥ਚਲਤੌ ਠਾਕਿ ਰਖਹੁ ਘਰਿ ਅਪਨੈ, ਗੁਰ ਮਿਲਿਐ ਇਹ ਮਤਿ ਹੋਈ ਜੀਉ ॥ ॥ ਦੇਖਿ ਅਦ੍ਰਿਸਟੁ ਰਹਉ ਬਿਸਮਾਦੀ, ਦੁਖੁ ਬਿਸਰੈ ਸੁਖੁ ਹੋਈ ਜੀਉ ॥੩ ॥ ਪੀਵਹੁ ਅਪਿਉ ਪਰਮ ਸੁਖੁ ਪਾਈਐ, ਨਿਜਘਰਿ ਵਾਸਾ ਹੋਈ ਜੀਉ ॥ ਜਨਮ ਮਰਣ ਭਵ ਭੰਜਨੁ ਗਾਈਐ, ਪੁਨਰਪਿ ਜਨਮੁ ਨ ਹੋਈ ਜੀਉ ॥ ੪ ॥ ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ, ਗੁਰੁ ਮਿਲਿਆ ਸੋਈ ਜੀਉ ॥੫॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਆਂ, ਧੁਰਾਹੂੰ, ਨਹੀਂ,

**ਪਦ ਅਰਥ** : ਸਿਰਿ-ਸਿਰ ਉਤੇ। ਧੁਰਾਹੂ-ਧੁਰ ਤੋਂ। ਅਹਿਨਿਸਿ-ਦਿਨ ਰਾਤ। ਸਰੇਵਹੁ-ਸੇਵੋ। ਭੁਗਤਾ-ਭੋਗਣ ਵਾਲਾ। ਅਵਰੁ-ਹੋਰ। ਸਮੋਈ-ਸਮਾਈ ਹੋਈ। ਚਲਤੌ-ਚੰਚਲ (ਭਟਕਦੇ ਮਨ) ਨੂੰ। ਠਾਕਿ-ਰੋਕ ਕੇ। ਅਦ੍ਰਿਸ਼ਟ-ਦਿਸਣ ਤੋ ਰਹਿਤ ਪ੍ਰਭੂ। ਬਿਸਮਾਦੀ-ਵਿਸਮਾਦ ਵਾਲੀ ਅਵਸਥਾ। ਰਹਉ-(ਟਿਕ ਕੇ) ਰਹੁ। ਅਪਿਉ-ਅੰਮ੍ਰਿਤ। ਪੁਨਰਪਿ-ਫੇਰ। ਤਤੁ-ਅਸਲ, ਮੂਲ। ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ ਹਰੀ। ਸਬਾਈ-ਸਭ ਥਾਵਾਂ ਤੇ। ਸੋਹੰ-ਉਹ ਮੈਂ ਹਾਂ। ਭੇਦੁ-ਅੰਤਰ, ਵਿਥ। ਅਪਰੰਪਰ-ਪਰੇ ਤੋਂ ਪਰੇ।

**ਅਰਥ** : (ਹੇ ਮਨ!) ਸਾਰੇ ਜੀਆਂ ਦੇ ਸਿਰ ਉਤੇ ਧੁਰੋਂ ਹੀ (ਕਰਮਾਂ ਦਾ) ਲੇਖ (ਲਿਖਿਆ ਹੋਇਆ ਹੈ, ਇਸ) ਲੇਖ ਤੋਂ ਬਿਨਾਂ ਕੋਈ (ਜੀਵ) ਨਹੀਂ ਹੈ। (ਉਹ ਹਰੀ) ਆਪ ਲੇਖ ਤੋਂ ਰਹਿਤ ਹੈ,(ਪਰ ਉਹ) ਕੁਦਰਤ ਪੈਦਾ ਕਰਕੇ ਵੇਖਦਾ ਹੈ (ਭਾਵ ਸੰਭਾਲ ਕਰਦਾ ਹੈ ਅਤੇ) ਉਹ (ਆਪਣੇ) ਹੁਕਮ ਵਿਚ (ਸ੍ਰਿਸ਼ਟੀ ਨੂੰ) ਚਲਾ ਰਿਹਾ ਹੈ।੧।

ਹੇ ਮਨ! ਰਾਮ ਦਾ (ਨਾਮ) ਜਪੋ (ਇਸ ਨਾਲ ਅਮਰ) ਸੁਖ (ਪ੍ਰਾਪਤ) ਹੋਵੇਗਾ। ਦਿਨ ਰਾਤ ਗੁਰੂ ਦੇ ਚਰਨ ਸੇਵੋ, ਹਰੀ (ਆਪ ਹੀ)ਦਾਤਾ ਹੈ (ਅਤੇ) ਉਹ ਆਪ ਹੀ (ਦਾਤਾਂ ਨੂੰ) ਭੋਗਣ ਵਾਲਾ ਹੈ।ਰਹਾਉ।

(ਹੇ ਭਾਈ !) ਜੋ (ਪ੍ਰਭੂ ਹਿਰਦੇ) ਅੰਦਰ ਹੈ ਬਾਹਰ ਭੀ (ਉਸ ਨੂੰ) ਵੇਖੋ, (ਉਸ ਤੋਂ ਬਿਨਾ) ਹੋਰ ਦੂਜਾ ਕੋਈ ਨਹੀਂ ਹੈ। ਗੁਰੂ ਦੁਆਰਾ ਇਕ ਦ੍ਰਿਸ਼ਟੀ ਕਰਕੇ ਵੇਖੋ (ਤਾਂ ਪਤਾ ਲਗੇਗਾ ਕਿ) ਹਰੇਕ ਹਿਰਦੇ

ਵਿਚ (ਉਸ ਪ੍ਰਭੂ ਦੀ) ਜੋਤਿ ਸਮਾਈ ਹੋਈ ਹੈ ।੨।

(ਹੇ ਭਾਈ!) ਭਟਕਦੇ ਹੋਏ (ਚੰਚਲ ਮਨ) ਨੂੰ ਰੋਕ ਕੇ ਆਪਣੇ ਘਰ (ਨਿਜ ਸਰੂਪ) ਵਿਚ ਰਖੋ ਗੁਰੂ ਦੇ ਮਿਲਣ ਨਾਲ ਇਹ (ਸ੍ਰੇਸ਼ਟ) ਮਤਿ (ਪੈਦਾ) ਹੁੰਦੀ ਹੈ । ਨਾ-ਦਿਸਣ ਵਾਲੇ ਪ੍ਰਭੂ ਨੂੰ ਵੇਖ ਕੇ ਵਿਸਮਾਦ ਅਵਸਥਾ ਵਿਚ ਜਾ ਟਿਕੋਗੇ (ਉਥੇ) ਦੁਖ ਵਿਸਰ ਜਾਂਦਾ ਹੈ (ਅਤੇ) ਆਤਮਿਕ-ਸੁਖ (ਪ੍ਰਾਪਤ) ਹੋ ਜਾਂਦਾ ਹੈ ।੩।

(ਹੇ ਭਾਈ !) ਅੰਮ੍ਰਿਤ (ਨਾਮ) ਪੀਵੋ (ਜਿਸ ਨਾਲ ਵਡਾ ਆਤਮਿਕ) ਸੁਖ ਪਾਈਦਾ ਹੈ (ਅਤੇ) ਆਪਣੇ ਘਰ (ਨਿਜ ਸਰੂਪ) ਵਿਚ ਵਾਸਾ ਹੋ ਜਾਂਦਾ ਹੈ। ਜਨਮ ਮਰਣ ਦਾ ਡਰ ਕਟਣ ਵਾਲੇ ਪ੍ਰਭੂ ਨੂੰ ਗਾਉਣਾ ਚਾਹੀਦਾ ਹੈ, (ਇਸ ਦੀ ਬਰਕਤ ਨਾਲ) ਮੁੜ ਕੇ ਜਨਮ ਨਹੀਂ ਹੋਂਦਾ ਹੈ ਜੀ ।੪।

ਮਾਇਆ ਦੇ ਪ੍ਰਭਾਵ ਤੋਂ ਰਹਿਤ ਹਰੀ(ਜੋ) ਸਭ ਦਾ ਤੱਤ ਹੈ ਅਤੇ ਸਭ ਥਾਂ ਉਸ ਦੀ ਜੋਤਿ ਵਿਆਪਕ ਹੋ ਰਹੀ ਹੈ ਉਹ ਮੈਂ ਹਾਂ,(ਮੇਰੇ ਤੇ ਉਸ) ਵਿਚ ਕੋਈ ਅੰਤਰ ਨਹੀਂ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਬੇਅੰਤ ਪਰਮੇਸ਼ਰ ਹੈ ਉਹ ਮੈਨੂੰ ਗੁਰੂ ਦਾ (ਰੂਪ ਹੋ ਕੇ) ਮਿਲਿਆ ਹੈ ।੫।੧੧।

## ਅਰਥ ਭੇਦ ਅਤੇ ਨਿਰਣੈ

**ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥**

ਵਖ ਵਖ ਅਰਥ :

੧ ਜੋ ਤਤ ਰੂਪ ਨਿਰੰਜਨ ਪਰਮਾਤਮਾ ਹੈ ਜਿਸ ਦੀ(ਜੋਤਿ ਸਬਾਈ) ਚੇਤਨ ਸਤਾ ਸਰਬਤ ਮੇ ਆਈ ਹੂਈ ਭਾਵ ਪੂਰਣ ਹੈ ॥ ਸੋ ਮੈਂ ਹੀ ਹੂੰ ਅਰੁ ਮੇਰੇ ਮੇਂ ਅਰੁ ਉਸਮੇ ਕੋਈ ਭੇਦ ਨਹੀਂ ਹੈ । [ਫ਼. ਸ.

੨ (ਤਤੁ) ਉਸ ਨਿਰੰਜਨ ਦੀ (ਜੋਤਿ) ਚੇਤਨ ਸਤਾ ਹੀ ਸਭਨਾ ਵਿਚ ਆਈ ਹੋਈ ਹੈ, (ਇਸ ਲਈ) (ਸੋ) ਈਸ਼ਵਰ (ਤੇ ਮੈਂ) ਜੀਵ (ਵਿਚ) ਕੋਈ ਭੇਦ ਨਹੀਂ ਹੈ, (ਅਰਥਾਤ 'ਤਤੁ' ਤੇ 'ਤੂੰ' ਦੋਵੇਂ (ਇਕੋ ਹਨ) । [ਪੰ. ਨਰੈਣ ਸਿੰਘ ਜੀ

੩ (ਹੇ ਭਾਈ !) ਪਰਮਾਤਮਾ ਸਾਰੇ ਜਗਤ ਦਾ ਅਸਲ (ਆਪ) ਮਾਇਆ ਦੇ ਪ੍ਰਭਾਵ ਤੋ ਰਹਿਤ ਹੈ, ਪ੍ਰਭੂ ਪਾਰਬ੍ਰਹਮ ਪਰੇ ਤੋਂ ਪਰੇ ਹੈ ਸਭ ਤੋਂ ਵਡਾ ਮਾਲਕ ਹੈ। ਸੋਹੰ-ਸੋ ਹੈ, ਸੋਭ ਰਹੀ ਹੈ। [ਦਰਪਣ

**ਨਿਰਣੈ** : 'ਦਰਪਣ' ਦੇ ਕਰਤਾ ਦੇ ਅਰਥ ਠੀਕ ਨਹੀਂ ਹਨ । ਸਾਰੇ ਕੋਸ਼ਾਂ ਵਿਚ 'ਸੋਹੰ' ਦੇ ਅਰਥ 'ਉਹ ਮੈਂ ਹਾਂ' ਹੀ ਦਿਤੇ ਹੋਏ ਹਨ । ਆਪ ਜੀ ਨੇ 'ਸੋਹੰ' ਪਦ ਦੇ ਅਰਥ 'ਸੋਭ ਰਹੀ ਹੈ' ਕੀਤੇ ਹਨ । ਇਸ ਤਰ੍ਹਾਂ ਤਾਂ ਪੰਕਤੀ ਦਾ ਬਿਸਰਾਮ 'ਸੋਹੰ' ਪਦ ਤੋਂ ਬਾਅਦ ਬਣੇਗਾ । ਪਰ ਆਪ ਨੇ ਪੰਕਤੀ ਦੇ ਅਰਥ ਗੋਲ ਮੋਲ ਕਰ ਦਿਤੇ ਹਨ। ਇਹ ਸ਼ਬਦ ਕੇਵਲ ਇਥੇ ਹੀ ਨਹੀਂ, ਹੇਠ ਲਿਖੀਆਂ ਪੰਕਤੀਆਂ ਵਿੱਚ ਵੀ ਵਰਤਿਆ ਹੋਇਆ ਮਿਲਦਾ ਹੈ :-

੧ **ਸੋਹੰ ਆਪੁ ਪਛਾਣੀਐ,ਸਬਦਿ ਭੇਦਿ ਪਤੀਆਇ ॥**
**ਗੁਰਮੁਖਿ ਆਪੁ ਪਛਾਣੀਐ, ਅਵਰੁ ਕਿ ਕਰੇ ਕਰਾਇ ॥** [ਪੰਨਾ ੬੦

੨ **ਨਾਨਕ,ਸੋਹੰ ਹੰਸਾ ਜਪੁ ਜਾਪਹੁ, ਤ੍ਰਿਭਵਣ ਤਿਸੈ ਸਮਾਹਿ ॥** [ਪੰਨਾ ੧੦੯੩

੩ ਸੋਹੰ ਸੋ ਜਾ ਕਉ ਹੈ ਜਾਪ ॥
ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ [ਪੰਨਾ ੧੧੬੨

੪ ਰਸਨਾ ਰਾਮ ਕਹਤ ਗੁਣ ਸੋਹੰ ॥ [ਪੰਨਾ ੧੨੧੧

ਸਿਵਾਏ ਨੰ. ੪ ਵਾਲੇ ਪ੍ਰਮਾਣ ਦੇ ਜਿਥੇ 'ਸੋਹੰ' ਦੇ ਅਰਥ 'ਸੋਭਦੀ ਹੈ' ਬਣਦੇ ਹਨ ਬਾਕੀ ਸਭ ਥਾਵਾਂ ਤੇ 'ਉਹ ਮੈਂ ਹਾਂ' ਅਭੇਦ ਅਵਸਥਾ ਵਾਲੇ ਅਰਥ ਹੀ ਢੁਕਵੇਂ ਹਨ । ਅੱਗੇ ਪੜ੍ਹੋ 'ਸਾਰੰਸ਼ ਅਤੇ ਸਿਧਾਂਤ ।'

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਿਤਨੇ ਜੀਵ ਵਿਚਰ ਰਹੇ ਹਨ ਸਾਰੇ ਹੀ ਆਪੋ ਆਪਣੇ ਕਰਮ ਲਿਖਵਾ ਕੇ ਆਏ ਹਨ ਪਰ ਓਹ ਬਿਧਾਤਾ ਆਪ ਅਲੇਖ ਹੈ । ਉਹ ਤਿੰਨ ਗੁਣਾ ਤੋਂ ਅਤੀਤ ਅਤੇ ਸਰਬ ਵਿਆਪਕ ਹੈ । ਨਿਰੰਤਰ ਨਾਮ ਜਪਣ ਨਾਲ ਅੰਤਰ ਆਤਮੇ ਜਦ ਜੋਤਿ ਦਾ ਪ੍ਰਕਾਸ਼ ਹੁੰਦਾ ਹੈ ਤਾਂ ਸੋਝੀ ਆਉਂਦੀ ਹੈ, ਕਿ ਪ੍ਰਭੂ ਦੀ ਚੇਤਨ-ਸਤਾ ਦਾ ਸਭ ਵਿਚ ਨਿਵਾਸ ਹੈ । ਜਦੋਂ 'ਵਾਹਿਗੁਰੂ ਵਾਹਿਗੁਰੂ' ਦੇ ਅਭਿਆਸ ਨਾਲ ਵਿਸਮਾਦਿਕ ਅਵਸਥਾ ਪ੍ਰਾਪਤ ਹੁੰਦੀ ਹੈ ਤਾਂ ਹਰ ਪਾਸੇ ਉਸ ਨਿਰੰਜਨੀ ਜੋਤਿ ਦਾ ਦੀਦਾਰ ਹੁੰਦਾ ਹੈ । ਫਿਰ ਜੀਵਾਤਮਾ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਦਿਸਦਾ । ਦਿਨ ਰਾਤ ਪਰਮੇਸ਼ਰ ਦਾ ਨਾਮ ਜਪੋ, ਨਾਮ ਜਪਣ ਨਾਲ ਜੋ ਨਿਸ਼ਚਾ ਬੱਝਦਾ ਹੈ, ਉਸ ਨਿਸ਼ਚੇ ਤੋਂ ''ਸੋਹੰ ਭੇਦੁ ਨ ਕੋਈ ਜੀਉ'' ਵਾਲੀ ਪ੍ਰਤੀਤੀ ਜੀਵਨ ਦਾ ਅਧਾਰ ਬਣ ਜਾਂਦੀ ਹੈ ।

## ਸੋਰਠਿ ਮਹਲਾ ੧ ਘਰੁ ੩

**੧ਓ ਸਤਿਗੁਰ ਪ੍ਰਸਾਦਿ॥ ਜਾ ਤਿਸੁ ਭਾਵਾ, ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥ ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥ ਮਨ ਮੇਰੇ! ਗੁਰ ਬਚਨੀ ਨਿਧਿ ਪਾਈ ॥ ਤਾ ਤੇ , ਸਚ ਮਹਿ ਰਹਿਆ ਸਮਾਈ ॥ ਰਹਾਉ ॥ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥ ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥ ਗੁਰਚਰਨੀ ਮਨੁ ਲਾਗਾ ॥ ਤਾ, ਜਮ ਕਾ ਮਾਰਗੁ ਭਾਗਾ ॥ ਭੈ ਵਿਚਿ, ਨਿਰਭਉ ਪਾਇਆ ॥ ਤਾਂ, ਸਹਜੈ ਕੈ ਘਰਿ ਆਇਆ ॥੩॥ ਭਣਤਿ ਨਾਨਕੁ, ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ, ਕਰਣੀ ਸਾਰੀ ॥ ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਭਾਵਾਂ, ਗਾਵਾਂ, ਤਾਂ, ਪਾਵਾਂ, ਜਾਂ, ਤਾਂ, ਮਹਿਂ ।

**ਪਦ ਅਰਥ** : ਜਾ-ਜਦੋਂ । ਨਿਧਿ-ਨਿਧੀ। ਪਾਈ-ਪਾ ਲਈ । ਤਾ ਤੇ-ਇਸ (ਨਿਧੀ) ਦਾ ਸਦਕਾ । ਗੁਰਸਾਖੀ-ਗੁਰੂ ਦੀ ਸਿਖਿਆ । ਉਜੀਆਰਾ-ਉਜਾਲਾ । ਅੰਧ੍ਯਾਰਾ-(ਅਗਿਆਨਤਾ ਰੂਪੀ) ਹਨੇਰਾ । ਸਾਰੀ-

ਸ੍ਰੇਸ਼ਟ । ਕੀਰਤਿ-ਕੀਰਤੀ, ਸਿਫਤਿ ਸਾਲਾਹ ।

**ਅਰਥ** : (ਹੇ ਭਾਈ!) ਜਦੋਂ (ਮੈਂ) ਉਸ (ਪ੍ਰਭ) ਨੂੰ ਚੰਗਾ ਲੱਗਾਂ ਤਦੋਂ ਹੀ (ਉਸ ਦੇ ਗੁਣ) ਗਾਵਾਂ (ਤਾ ਹੀ ਉਸ) ਗਾਏ ਹੋਏ ਦਾ ਫਲ ਪ੍ਰਾਪਤ ਕਰਾਂ । ਗਾਏ ਹੋਏ ਦਾ ਫਲ (ਲਾਭ ਤਾਂ ਹੀ) ਹੁੰਦਾ ਹੈ, ਜਦੋਂ ਉਹ (ਪ੍ਰਭੂ) ਆਪ ਦਿੰਦਾ ਹੈ ।੧।

ਹੇ ਮੇਰੇ ਮਨ ! ਗੁਰੂ ਦੇ ਬਚਨਾ ਦੁਆਰਾ ਹੀ (ਮੈਂ ਗੁਣ ਗਾਉਣ ਵਾਲੀ) ਨਿਧੀ ਪਾਈ ਹੈ । ਇਸ ਲਈ (ਭਾਵ ਇਸ ਨਿਧੀ ਦਾ) ਸਦਕਾ ਹੀ (ਮੈਂ) ਸੱਦਾ ਥਿਰ ਪ੍ਰਭੂ ਵਿਚ ਲੀਨ ਹੋ ਰਿਹਾ ਹਾਂ।ਰਹਾਉ।

(ਜਦੋਂ ਹਿਰਦੇ) ਅੰਦਰ ਗੁਰੂ ਦੀ ਸਿਖਿਆ (ਜੋਤਿ) ਜਗ ਪਈ, ਤਾਂ ਬੁੱਧੀ ਨੇ ਇਧਰ ਉਧਰ ਭਟਕਣ ਵਾਲੀ ਬ੍ਰਿਤੀ ਤਿਆਗ ਦਿਤੀ ।(ਜਿਸ ਵੇਲੇ) ਗੁਰੂ ਦੀ ਸਿੱਖਿਆ ਦਾ ਚਾਨਣ ਹੋਇਆ,ਤਾਂ (ਅਵਿਦਿਆ ਦਾ) ਸਾਰਾ ਹਨੇਰਾ ਦੂਰ ਹੋ ਗਿਆ ।੨।

(ਜਦੋਂ) ਗੁਰੂ ਦੇ ਚਰਨਾਂ ਵਿਚ ਮਨ ਜੁੜ ਗਿਆ, ਤਾਂ ਜਮ ਦਾ ਰਸਤਾ ਦੂਰ ਹੋ ਗਿਆ । (ਜਦੋਂ ਗੁਰੂ ਦੇ) ਭੈ ਵਿਚ (ਰਹਿ ਕੇ) ਨਿਰਭਉ (ਪਰਮਾਤਮਾ) ਪਾ ਲਿਆ, ਤਾਂ (ਮਨ) ਸਹਜ ਦੇ ਘਰ ਵਿੱਚ (ਭਾਵ ਅਡੋਲ ਅਵਸਥਾ) ਵਿੱਚ ਟਿਕ ਗਿਆ ।੩।

ਨਾਨਕ (ਗੁਰੂ ਜੀ) ਫੁਰਮਾਉਂਦੇ ਹਨ) ਕੋਈ ਵਿਰਲਾ ਵੀਚਾਰਵਾਨ ਹੀ (ਇਸ ਗੱਲ ਨੂੰ) ਬੁੱਝਦਾ ਹੈ ਕਿ ਜਗ ਵਿੱਚ (ਪਰਮਾਤਮਾ ਦੀ) ਕੀਰਤੀ ਹੀ ਸ੍ਰੇਸ਼ਟ ਕਰਣੀ ਹੈ । ਜਦੋਂ ਉਹ (ਪ੍ਰਭੂ) ਆਪ (ਜੀਵ ਨੂੰ) ਮਿਲਦਾ ਹੈ (ਓਦੋਂ ਇਸ ਨੂੰ ਪ੍ਰਭੂ ਦੀ) ਕੀਰਤੀ ਵਾਲੀ ਸ੍ਰੇਸ਼ਟ ਕਰਣੀ (ਪ੍ਰਾਪਤ) ਹੋ ਜਾਂਦੀ ਹੈ ।੪।੧।੧੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸਿਫਤ ਸਾਲਾਹ ਅਥਵਾ ਕਰਨੀ ਸਭ ਤੋਂ ਉਤਮ ਕਰਣੀ ਹੈ ਪਰ ਇਸ ਦੀ ਪ੍ਰਾਪਤੀ ਪ੍ਰਭੂ ਦੀ ਨਦਰਿ ਅਤੇ ਗੁਰਦੀਖਿਆ ਰਾਹੀਂ ਹੁੰਦੀ ਹੈ । ਜਦੋਂ ਗੁਰੂ ਦੀ ਸਿਖਿਆ ਹਿਰਦੇ ਵਿਚ ਨਿਵਾਸ ਕਰ ਲੈਂਦੀ ਹੈ ਤਾਂ ਬੁੱਧੀ ਵਿਚ ਪ੍ਰਕਾਸ਼ ਹੋ ਜਾਂਦਾ ਹੈ :-

**ਹਰਿ ਰਸੁ ਚਾਖਤ ਧ੍ਰਾਪਿਆ, ਮਨਿ ਰਸੁ ਲੈ ਹਸਨਾ ॥**

**ਬੁਧਿ ਪ੍ਰਗਾਸ ਪ੍ਰਗਟ ਭਈ, ਉਲਟਿ ਕਮਲੁ ਬਿਗਸਨਾ ॥** [ਪੰਨਾ ੮੨੨

ਗੁਰੂ ਚਰਨਾਂ ਵਿਚ ਜਦੋ ਮਨ ਲਗ ਜਾਂਦਾ ਹੈ ਤਾਂ ਗੁਰੂ ਦਾ ਨਿਰਮਲ ਭਉ ਪ੍ਰਾਪਤ ਹੋ ਜਾਂਦਾ ਹੈ ਜਿਸ ਨਾਲ ਬਾਕੀ ਸਭ ਤਰ੍ਹਾਂ ਦਾ ਡਰ ਦੂਰ ਹੋ ਜਾਂਦਾ ਹੈ । "ਭੈ ਵਿਚਿ ਨਿਰਭਉ ਪਾਇਆ" ਵਾਲੀ ਅਵਸਥਾ ਬਣ ਜਾਂਦੀ ਹੈ । ਸਿਧਾਂਤ ਇਹ ਹੈ ਕਿ ਸਭ ਤੋਂ ਸ੍ਰੇਸ਼ਟ ਕਰਣੀ ਗੁਰੂ ਦੇ ਬਚਨਾ ਅਨੁਸਾਰ ਜੀਵਨ ਬਤੀਤ ਕਰਨਾ ਹੈ ਜਿਸ ਨਾਲ ਸੁਤੇ ਹੀ ਸਾਈਂ ਦਾ ਮਿਲਾਪ ਹੋ ਜਾਂਦਾ ਹੈ ।

## ਸੋਰਠਿ ਮਹਲਾ ੩ ਘਰੁ ੧

**੧ਓ ਸਤਿਗੁਰ ਪ੍ਰਸਾਦਿ ॥ ਸੇਵਕ ਸੇਵ ਕਰਹਿ ਸਭਿ ਤੇਰੀ, ਜਿਨ ਸਬਦੈ ਸਾਦੁ ਆਇਆ ॥ ਗੁਰ ਕਿਰਪਾ ਤੇ ਨਿਰਮਲੁ ਹੋਆ, ਜਿਨਿ ਵਿਚਹੁ ਆਪੁ ਗਵਾਇਆ ॥ ਅਨਦਿਨੁ ਗੁਣ ਗਾਵਹਿ ਨਿਤ ਸਾਚੇ, ਗੁਰ ਕੈ ਸਬਦਿ ਸੁਹਾਇਆ ॥੧॥ ਮੇਰੇ**

**ਠਾਕੁਰ! ਹਮ ਬਾਰਿਕ ਸਰਣਿ ਤੁਮਾਰੀ ॥ ਏਕੋ ਸਚਾ ਸਚੁ ਤੂ, ਕੇਵਲੁ ਆਪਿ ਮੁਰਾਰੀ ॥ ਰਹਾਉ ॥ ਜਾਗਤ ਰਹੇ ਤਿਨੀ ਪ੍ਰਭੁ ਪਾਇਆ, ਸਬਦੇ ਹਉਮੈ ਮਾਰੀ ॥ ਗਿਰਹੀ ਮਹਿ ਸਦਾ ਹਰਿ ਜਨ ਉਦਾਸੀ, ਗਿਆਨ ਤਤ ਬੀਚਾਰੀ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ, ਹਰਿ ਰਾਖਿਆ ਉਰਧਾਰੀ ॥੨॥ ਇਹੁ ਮਨੂਆ ਦਹਦਿਸਿ ਧਾਵਦਾ, ਦੂਜੈ ਭਾਇ ਖੁਆਇਆ॥ ਮਨਮੁਖ ਮੁਗਧੁ ਹਰਿਨਾਮੁ ਨ ਚੇਤੈ, ਬਿਰਥਾ ਜਨਮੁ ਗਵਾਇਆ॥ ਸਤਿਗੁਰੁ ਭੇਟੇ ਤਾ ਨਾਉ ਪਾਏ, ਹਉਮੈ ਮੋਹੁ ਚੁਕਾਇਆ॥੩॥ ਹਰਿਜਨ ਸਾਚੇ, ਸਾਚੁ ਕਮਾਵਹਿ, ਗੁਰ ਕੈ ਸਬਦਿ ਵੀਚਾਰੀ ॥ ਆਪੇ ਮੇਲਿ ਲਏ ਪ੍ਰਭਿ ਸਾਚੈ, ਸਾਚੁ ਰਖਿਆ ਉਰਧਾਰੀ ॥ ਨਾਨਕ, ਨਾਵਹੁ ਗਤਿ ਮਤਿ ਪਾਈ, ਏਹਾ ਰਾਸਿ ਹਮਾਰੀ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ , ਵਿਚਹੁਂ, ਧਾਂਵਦਾ, ਕਮਾਵਹਿਂ, ਨਾਵਹੁਂ ।

**ਪਦ ਅਰਥ** : ਆਪੁ-ਆਪਾ ਭਾਵ,ਹੰਕਾਰ । ਸੁਹਾਇਆ-ਸ਼ੋਭਨੀਕ ।ਗਿਰਹੀ ਮਹਿ-ਗ੍ਰਿਹਸਤ ਵਿਚ । ਉਰਧਾਰੀ-ਹਿਰਦੇ ਵਿਚ ਟਿਕਾ ਕੇ ਰਖੀ । ਦਹ ਦਿਸਿ-ਦਸਾਂ ਪਾਸੇ । ਧਾਵਦਾ-ਦੌੜਦਾ ਹੈ । ਦੂਜੈ ਭਾਇਆ-ਦ੍ਵੈਤ ਭਾਵ ਮਾਇਆ ਦੇ ਮੋਹ ਵਿਚ । ਖੁਆਇਆ-ਖੁੰਝਾਇਆ, ਕੁਰਾਹੇ ਪਾਇਆ । ਕਮਾਵਹਿ-ਕਮਾਉਂਦੇ ਹਨ। ਗਤਿ-ਗਤੀ, ਮੁਕਤੀ। ਰਾਸਿ-ਪੂੰਜੀ ।

**ਅਰਥ** : (ਹੇ ਪ੍ਰਭੂ !) ਜਿਹਨਾਂ (ਮਨੁੱਖਾ) ਨੂੰ ਸ਼ਬਦ (ਭਾਵ ਨਾਮ) ਦਾ ਸੁਆਦ ਆ ਗਿਆ ਹੈ (ਓਹ) ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ । ਗੁਰੂ ਦੀ ਕਿਰਪਾ ਨਾਲ (ਉਹ ਮਨੁਖ) ਪਵਿਤਰ ਹੋ ਜਾਂਦਾ ਹੈ ਜਿਸਨੇ (ਆਪਣੇ) ਵਿਚੋਂ ਆਪਾਭਾਵ ਦੂਰ ਕਰ ਦਿਤਾ ਹੈ । (ਜਿਹੜੇ ਜੀਵ) ਦਿਨ ਰਾਤ ਸਚੇ (ਪ੍ਰਭੂ) ਦੇ ਗੁਣ ਗਾਉਂਦੇ ਹਨ (ਉਹ) ਗੁਰੂ ਦੇ ਸ਼ਬਦ ਦੁਆਰਾ ਸ਼ੋਭਨੀਕ ਹੋਏ ਹਨ ।੧ ।

ਹੇ ਮੇਰੇ ਮਾਲਕ ! ਅਸੀਂ (ਜੀਵ ਰੂਪ) ਬਚੇ ਤੇਰੀ ਸ਼ਰਣ ਵਿਚ ਆਏ ਹਾਂ, ਕੇਵਲ ਤੂੰ (ਆਪ ਹੀ) ਇਕੋ ਇਕ ਸਦਾ ਸਚ ਸਰੂਪ (ਅਤੇ) ਸਦਾ ਥਿਰ ਰਹਿਣ ਵਾਲਾ ਪ੍ਰਭੂ ਹੈਂ । ਰਹਾਉ ।

(ਹੇ ਭਾਈ! ਜਿਹੜੇ ਮਨੁੱਖ ਮੋਹ ਮਾਇਆ ਦੀ ਨੀਂਦ ਵਿਚੋਂ) ਜਾਗਦੇ ਰਹੇ (ਭਾਵ ਸੁਚੇਤ ਰਹੇ) ਉਹਨਾਂ ਨੇ ਸ਼ਬਦ ਦੁਆਰਾ ਹਉਮੈ ਮਾਰ ਕੇ ਪ੍ਰਭੂ ਨੂੰ ਪਾ ਲਿਆ ਹੈ । (ਇਹੋ ਜਿਹੇ) ਹਰੀ ਦੇ ਸੇਵਕ ਗ੍ਰਿਹਸਤ ਵਿਚ ਉਪਰਾਮ (ਨਿਰਲੇਪ) ਰਹਿੰਦੇ ਹਨ ਅਤੇ ਤਤ ਗਿਆਨ ਦੇ ਵੀਚਾਰਨ ਵਾਲੀ (ਕਾਰ ਕਰਦੇ ਹਨ । (ਉਹਨਾਂ ਨੇ) ਸਤਿਗੁਰੂ ਨੂੰ ਸੇਵ ਕੇ, ਸਦਾ ਆਤਮਿਕ (ਸੁਖ) ਪ੍ਰਾਪਤ ਕੀਤਾ ਹੈ (ਅਤੇ) ਹਰੀ ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ ।੨ ।

(ਹੇ ਭਾਈ !) ਇਹ (ਅਮੋੜ) ਮਨੂਆ ਦਸਾਂ ਪਾਸੇ ਦੌੜਿਆ ਫਿਰਦਾ ਹੈ (ਕਿਉਂਕਿ) ਦੂਜੈ ਭਾਇ (ਭਾਵ ਮਾਇਆ ਮੋਹ ਕਾਰਨ ਨੇ ਇਸ ਨੂੰ) ਕੁਰਾਹੇ ਪਾਇਆ ਹੋਇਆ ਹੈ । ਅਤਿ-ਮੂਰਖ, ਆਪ ਹੁਦਰਾ ਮਨੁੱਖ, ਹਰੀ ਦਾ ਨਾਮ ਨਹੀਂ ਸਿਮਰਦਾ (ਇਸ ਤਰ੍ਹਾਂ,ਇਸ ਨੇ ਆਪਣਾ) ਜੀਵਨ ਵਿਅਰਥ ਗੁਆ ਲਿਆ

ਹੈ। (ਜੇ ਜੀਵ) ਸਤਿਗੁਰੂ ਨੂੰ ਮਿਲੇ ਤਾਂ ਨਾਮੁ ਪ੍ਰਾਪਤ ਕਰ ਸਕਦਾ ਹੈ, (ਜਿਹਨਾਂ ਨੇ ਗੁਰੂ ਦਾ ਹੁਕਮ ਮੰਨਿਆ ਹੈ ਉਹਨਾਂ ਨੇ) ਹਉਮੈ ਦਾ ਮੋਹ ਦੂਰ ਕਰ ਦਿਤਾ ਹੈ।੩।

ਹਰੀ ਦੇ ਦਾਸ ਸਚੇ ਹਨ (ਕਿਉਂਕਿ ਓਹ) ਗੁਰੂ ਦੀ ਵੀਚਾਰ ਦੁਆਰਾ ਸਚ ਨੂੰ ਕਮਾਉਂਦੇ ਹਨ। (ਸਚੇ ਪ੍ਰਭੂ ਨੇ ਓਹ ਆਪ ਹੀ ਆਪਣੇ ਨਾਲ) ਮੇਲ ਲਏ ਹਨ (ਅਤੇ ਉਨ੍ਹਾਂ ਨੇ) ਸਚ ਨੂੰ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦੇ ਦਾਸ ਇਹ ਆਖਦੇ ਹਨ ਕਿ ਉਹਨਾਂ ਨੇ ਨਾਮ) ਤੋਂ ਹੀ ਮੁਕਤੀ ਤੇ ਗਿਆਨ-ਬੁਧੀ ਪ੍ਰਾਪਤ ਕੀਤੀ ਹੈ, (ਅਤੇ) ਇਹ (ਨਾਮ ਹੀ) ਸਾਡੀ ਪੂੰਜੀ ਹੈ।੪।੧।

## ਸਾਰੰਸ਼ ਅਤੇ ਸ਼ਿਧਾਂਤ

ਹਰੀ ਦੇ ਸੇਵਕ ਸਚੇ ਹਨ ਤੇ ਗੁਰੂ ਦੇ ਸ਼ਬਦ ਦੁਆਰਾ ਸਚ ਦੀ ਕਮਾਈ ਕਰਦੇ ਹਨ। ਇਸ ਘਾਲ ਸਦਕਾ ਹੀ ਉਹਨਾਂ ਦਾ ਮਨ ਨਿਰਮਲ ਹੁੰਦਾ ਹੈ। ਓਹ ਸ਼ਬਦ ਦਾ ਅਨੰਦ ਮਾਣਦੇ ਹਨ ਗ੍ਰਿਹਸਤੀ ਜੀਵਨ ਵਿਚ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦੇ ਹਨ।

ਮਨਮੁਖ ਜੀਵ ਆਪਣੇ ਮਨ ਤੇ ਕਾਬੂ ਨਹੀਂ ਪਾ ਸਕਦੇ ਕਿਉਂਕਿ ਉਹ ਨਿਗੁਰੇ ਹੁੰਦੇ ਹਨ।ਗੁਰੂ ਦੇ ਮਿਲਿਆਂ ਹੀ ਆਤਮਿਕ ਗਿਆਨ ਵਾਲੀ ਬਿਬੇਕ ਬੁਧੀ ਮਿਲਦੀ ਹੈ ਜਿਸ ਨਾਲ ਜੀਵਨ ਦੀ ਗਤੀ ਹੋ ਜਾਂਦੀ ਹੈ।

**ਸੋਰਠਿ ਮਹਲਾ ੩ ॥ ਭਗਤਿ ਖਜਾਨਾ ਭਗਤਨ ਕਉ ਦੀਆ, ਨਾਉ ਹਰਿ ਧਨੁ ਸਚੁ ਸੋਇ ॥ ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ, ਕਿਨੈ ਨ ਕੀਮਤਿ ਹੋਇ ॥ ਨਾਮ ਧਨਿ ਮੁਖ ਉਜਲੇ ਹੋਏ, ਹਰਿ ਪਾਇਆ ਸਚੁ ਸੋਇ ॥੧॥ ਮਨ ਮੇਰੇ, ਗੁਰ ਸਬਦੀ ਹਰਿ ਪਾਇਆ ਜਾਇ ॥ ਬਿਨੁ ਸਬਦੈ ਜਗੁ ਭੁਲਦਾ ਫਿਰਦਾ, ਦਰਗਹ ਮਿਲੈ ਸਜਾਇ ॥ ਰਹਾਉ ॥ ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥ ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥ ਅੰਧਾ ਜਗਤੁ ਅੰਧੁ ਵਰਤਾਰਾ, ਬਾਝੁ ਗੁਰੂ ਗੁਬਾਰਾ ॥੨॥ ਹਉਮੈ ਮੇਰਾ ਕਰਿ ਕਰਿ ਵਿਗੁਤੇ, ਕਿਹੁ ਚਲੈ ਨ ਚਲਦਿਆ ਨਾਲਿ ॥ ਗੁਰਮੁਖਿ ਹੋਵੈ ਸੁ ਨਾਮੁ ਧਿਆਵੈ, ਸਦਾ ਹਰਿਨਾਮੁ ਸਮਾਲਿ ॥ ਸਚੀ ਬਾਣੀ ਹਰਿ ਗੁਣ ਗਾਵੈ, ਨਦਰੀ ਨਦਰਿ ਨਿਹਾਲਿ ॥੩॥ ਸਤਿਗੁਰ ਗਿਆਨ ਸਦਾ ਘਟਿ ਚਾਨਣੁ, ਅਮਰੁ ਸਿਰਿ ਬਾਦਿਸਾਹਾ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਰਾਮਨਾਮੁ ਸਚੁ ਲਾਹਾ ॥ ਨਾਨਕ, ਰਾਮਨਾਮਿ ਨਿਸਤਾਰਾ, ਸਬਦਿ ਰਤੇ ਹਰਿ ਪਾਹਾ ॥੪॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਵਸਹਿਂ, ਲੁਟਹਿਂ, ਬੂਝਹਿਂ, ਬਾਦਿਸ਼ਾਹਾਂ, ਕਰਹਿਂ।

**ਪਦ ਅਰਥ :** ਕਉ-ਨੂੰ । ਅਖੁਟੁ-ਨ ਮੁਕਣ ਵਾਲਾ। ਧਨਿ-ਧਨ ਨਾਲ । ਗੁਰਸਬਦੀ-ਗੁਰੂ ਦੇ ਸ਼ਬਦ ਰਾਹੀਂ । ਗੁਬਾਰਾ-ਗੁਬਾਰ, ਹਨੇਰਾ । ਵਿਗੁਤੇ-ਖਰਾਬ ਹੁੰਦੇ ਹਨ । ਕਿਹੁ-ਕੁਝ ਭੀ । ਪਾਹਾ-ਪਾਸ ।

**ਅਰਥ :** (ਪ੍ਰਭੂ ਨੇ) ਭਗਤੀ ਦਾ ਖ਼ਜ਼ਾਨਾ (ਆਪਣਿਆਂ) ਭਗਤਾਂ ਨੂੰ ਦਿਤਾ ਹੈ, ਉਹ (ਖਜ਼ਾਨਾ) ਹਰੀ ਦਾ ਨਾਮ ਧਨ ਹੈ (ਜੋ) ਸਦਾ ਥਿਰ ਰਹਿਣ ਵਾਲਾ ਹੈ । (ਉਹ) ਨਾ ਮੁਕਣ ਵਾਲਾ (ਖਜ਼ਾਨਾ) ਨਾਮ ਦਾ ਧਨ ਕਦੇ ਨਹੀਂ ਮੁਕਦਾ (ਅਤੇ) ਨਾ ਹੀ ਕਿਸੇ ਪਾਸੋਂ (ਉਸਦੀ) ਕੀਮਤ ਪਾਈ ਜਾ ਸਕਦੀ ਹੈ । ਨਾਮ ਧਨ ਨਾਲ (ਲੋਕਾਂ ਦੇ) ਮੂੰਹ (ਰਬੀ ਦਰਗਾਹ ਵਿਚ) ਉਜਲੇ ਹੋ ਗਏ ਹਨ ਅਤੇ (ਉਨ੍ਹਾਂ ਨੇ) ਉਹ ਸਦਾ ਥਿਰ ਰਹਿਣ ਵਾਲਾ ਹਰੀ ਪਾ ਲਿਆ ਹੈ ।੧।

ਹੇ ਮੇਰੇ ਮਨ ! ਹਰੀ (ਪਰਮਾਤਮਾ) ਗੁਰੂ ਦੇ ਸ਼ਬਦ ਰਾਹੀਂ ਪਾਇਆ ਜਾ ਸਕਦਾ ਹੈ । ਸ਼ਬਦ ਤੋਂ ਬਿਨਾਂ (ਸਾਰਾ) ਸੰਸਾਰ ਭੁੱਲਾ ਫਿਰਦਾ ਹੈ (ਜਿਸ ਕਰਕੇ ਇਸ ਨੂੰ ਰਬੀ) ਦਰਗਾਹ ਵਿਚ ਸਜ਼ਾ ਮਿਲਦੀ ਹੈ । ਰਹਾਉ ।

(ਹੇ ਭਾਈ !) ਇਸ ਸਰੀਰ ਵਿਚ ਪੰਜ ਚੋਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਸਦੇ ਹਨ । (ਇਹ ਚੋਰ) ਅੰਮ੍ਰਿਤ ਲੁਟਦੇ ਰਹਿੰਦੇ ਹਨ ਪਰ ਮਨਮੁਖ (ਜੀਵ) ਨਹੀਂ ਸਮਝਦੇ, (ਉਹਨਾਂ ਦੀ ਚੀਖ) ਪੁਕਾਰ ਵੀ ਕੋਈ ਨਹੀਂ ਸੁਣਦਾ । (ਕਾਰਣ ਇਹ ਹੈ ਕਿ) ਜਗਤ (ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੈ (ਅਤੇ ਇਸ ਦਾ) ਵਰਤਾਰਾ ਵੀ ਅਗਿਆਨ ਰੂਪ ਹੈ, ਗੁਰੂ ਤੋਂ ਬਿਨਾ (ਘੁੱਪ) ਹਨੇਰਾ ਛਾਇਆ ਹੋਇਆ ਹੈ ।੨।

(ਹੇ ਭਾਈ !) ਹਉਮੈ ਵਿੱਚ (ਫਸੇ ਹੋਏ ਮਨੁੱਖ) 'ਮੇਰਾ ਮੇਰਾ' ਕਰਕੇ ਖ਼ਰਾਬ ਹੁੰਦੇ ਹਨ (ਮਰਨ ਸਮੇਂ ਜਦੋਂ ਜੀਵ) ਪਰਲੋਕ ਨੂੰ ਚਲਦਾ ਹੈ ਤਾ ਕੁਛ ਵੀ ਨਾਲ ਨਹੀਂ ਜਾਦਾ । ( ਹਾਂ, ਜਿਹੜਾ) ਮਨੁੱਖ ਗੁਰੂ ਅਨੁਸਾਰੀ ਹੋਵੇ ਉਹ ਨਾਮ ਸਿਮਰਦਾ ਹੈ (ਅਤੇ) ਹਰੀ ਨਾਮ ਨੂੰ ਚੇਤੇ ਰਖਦਾ ਹੈ । (ਪਰਮੇਸ਼ਰ ਦੀ) ਸਚੀ ਬਾਣੀ ਦੁਆਰਾ (ਉਹ) ਹਰੀ ਦੇ ਗੁਣ ਗਾਉਂਦਾ ਹੈ (ਅਤੇ ਉਸ) ਨਦਰ ਕਰਨ ਵਾਲੇ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ (ਸੁਖੀ ਹੋ ਜਾਂਦਾ ਹੈ) ।੩।

(ਹੇ ਭਾਈ !) ਸਤਿਗੁਰੂ ਦਾ ਗਿਆਨ (ਜਿਹਨਾਂ ਦੇ ਹਿਰਦਿਆਂ ਵਿਚ) ਸਦਾ ਲਈ ਚਾਨਣ ਹੈ, (ਉਨ੍ਹਾਂ ਦਾ) ਹੁਕਮ ਬਾਦਸ਼ਾਹਾਂ ਦੇ ਸਿਰ ਉਤੇ ਭੀ (ਚਲਦਾ ਹੈ) । ( ਉਹ ਮਨੁੱਖ) ਹਰ ਵੇਲੇ ਦਿਨ ਰਾਤ (ਹਰੀ ਦੀ) ਭਗਤੀ ਕਰਦੇ ਹਨ (ਅਤੇ)ਰਾਮ ਨਾਮ ਰੂਪੀ (ਸੱਚਾ ਲਾਭ ਖਟ ਲੈਂਦੇ ਹਨ)। ਨਾਨਕ(ਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਜੀਆਂ ਦਾ)ਰਾਮ ਦੇ ਨਾਮ ਦੁਆਰਾ(ਇਸ ਭਵਜਲ ਸੰਸਾਰ ਤੋਂ)ਪਾਰ ਉਤਾਰਾ ਹੋ ਜਾਂਦਾ ਹੈ, (ਜੋ ਗੁਰੂ) ਸ਼ਬਦ ਵਿੱਚ ਰੰਗੇ ਹੋਏ ਹਨ, ਹਰੀ (ਹਰ ਵੇਲੇ ਉਨ੍ਹਾਂ)ਪਾਸ (ਹੀ ਹੁੰਦਾ ਹੈ)।੪।੨।

## ਅਰਥ ਭੇਦ ਅਤੇ ਨਿਰਣੈ

**ਸਤਿਗੁਰ ਗਿਆਨੁ ਸਦਾ ਘਟਿ ਚਾਨਣੁ, ਅਮਰੁ ਸਿਰਿ ਬਾਦਿਸਾਹ ॥**

ਵਖ ਵਖ ਅਰਥ :

੧ ਸਤਿਗੁਰ ਦਾ ਦਿਤਾ ਗਿਆਨ ਸਦਾ ਮਨ ਵਿਚ ਇਕ ਚਾਨਣਾ ਹੈ ਅਤੇ ਬਾਦਸ਼ਾਹਾਂ ਦੇ ਸਿਰ

ਉਤੇ ਵੀ ਉਸ ਹਰੀ ਦਾ ਹੁਕਮ ਹੈ। [ਸ਼ਬਦਾਰਥ

੨ ਜਿਹਨਾਂ ਦੇ ਹਿਰਦੇ ਵਿਚ ਗੁਰੂ ਦਾ ਬਖਸ਼ਿਆ ਗਿਆਨ ਸਦਾ ਚਾਨਣ ਕਰੀ ਰਖਦਾ ਹੈ ਉਹਨਾਂ ਦਾ ਹੁਕਮ (ਦੁਨੀਆਂ ਦੇ) ਬਾਦਸ਼ਾਹਾਂ ਦੇ ਸਿਰ ਉਤੇ (ਭੀ) ਚਲਦਾ ਹੈ। [ਦਰਪਣ

**ਨਿਰਣੈ** : ਜਿਸ ਦੇ ਹਿਰਦੇ ਵਿਚ ਸਦਾ ਨਾਮ ਰੂਪੀ ਚਾਨਣ ਹੋ ਜਾਂਦਾ ਹੈ, ਉਸਦਾ ਅਮਰ (ਹੁਕਮ) ਬਾਦਸ਼ਾਹ ਦੇ ਸਿਰ ਤੇ ਚਲਣਾ, ਪ੍ਰਕਰਣ ਦੇ ਅਨੁਕੂਲ ਹੈ। ਸ਼ਬਦ ਦੀ ਪਹਿਲੀ ਪੰਕਤੀ ਵਿਚ 'ਭਗਤਿ ਖਜ਼ਾਨਾ ਭਗਤਨ ਕਉ ਦੀਆ'' ਉਪ੍ਰੋਕਤ ਭਾਵ ਦੀ ਪ੍ਰੋੜਤਾ ਕਰਦਾ ਹੈ। ਪ੍ਰਭੂ ਨੇ ਜਦੋਂ ਸੱਚੀ ਪਾਤਿਸ਼ਾਹੀ ਬਖਸ਼ ਦਿਤੀ ਹੈ, ਤਾਂ ਤਖਤ ਦੇ ਨਾਲ ਬਖ਼ਤ ਅਤੇ ਦੁਨੀਆਵੀ ਬਾਦਸ਼ਾਹਵਾਂ ਉਤੇ ਉਹਨਾ ਦਾ ਹੁਕਮ ਚਲਣਾ ਸਾਧਾਰਨ ਜਿਹੀ ਗਲ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਵਡਹੰਸ ਦੀ ਵਾਰ ਵਿਚ ਵੀ ਪਵਿੱਤਰ ਵਾਕ ਹਨ --

**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ, ਸਿਰਿ ਛਤੁ ਸਚਾ ਹਰਿ ਬਣਾਇ॥[ਪੰ. ੫੮੦**

ਇਕ ਗੱਲ ਗੁਰਬਾਣੀ ਦੇ ਪਾਠਕਾਂ ਲਈ ਨੋਟ ਕਰਨ ਵਾਲੀ ਹੈ ਕਿ ਗੁਰਬਾਣੀ ਵਿਚ 'ਪਾਤਿਸ਼ਾਹ' ਤੇ ਬਾਦਿਸ਼ਾਹ' ਦੋ ਤਰ੍ਹਾਂ ਦੇ ਸ਼ਬਦ ਆਉਂਦੇ ਹਨ। 'ਪਾਤਿਸ਼ਾਹ' ਸੱਚੇ ਪਾਤਿਸ਼ਾਹ ਲਈ ਅਤੇ 'ਬਾਦਿਸ਼ਾਹ' ਦੁਨਿਆਵੀ ਬਾਦਸ਼ਾਹਵਾਂ ਲਈ ਵਰਤਿਆ ਜਾਂਦਾ ਹੈ। ਸੋ, ਚੇਤੰਨ ਹੋਣ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਭਗਤੀ ਦੀ ਸਾਰ ਭਗਤ ਜਨ ਹੀ ਜਾਣਦੇ ਹਨ ਜਿਨ੍ਹਾਂ ਨੂੰ ਪਰਮੇਸ਼ਵਰ ਨੇ ਨਾਮ-ਧਨ ਦਾ ਅਮਲੋਕ ਤੇ ਅਖੁੱਟ ਖਜ਼ਾਨਾ ਬਖਸ਼ਿਆ ਹੋਇਆ ਹੁੰਦਾ ਹੈ। ਬਾਕੀ ਸਾਰਾ ਜਗਤ ਨਾਮ ਤੋਂ ਸਖਣਾ ਭਰਮ ਵਿਚ ਪਿਆ ਹੋਇਆ ਜੋ ਮਨਮੁਖਤਾਈ ਵਾਲੇ ਕੰਮ ਵਿਚ ਲੱਗਾ ਰਹਿੰਦਾ ਹੈ, ਉਸ ਨੂੰ ਅੰਮ੍ਰਿਤ ਨਾਮ ਦੀ ਸਾਰ ਹੀ ਨਹੀਂ ਹੁੰਦੀ। ਉਸ ਦੇ ਜੀਵਨ-ਤਤ ਨੂੰ ਪੰਜ ਚੋਰ ਲੁੱਟ ਰਹੇ ਹੁੰਦੇ ਹਨ ਪਰ ਉਹ ਬੇ-ਹੋਸ਼ ਸੁੱਤਾ ਰਹਿੰਦਾ ਹੈ।ਜੇ ਉਹ ਸਤਿ ਸੰਗਤ ਵਿਚ ਜਾਵੇ ਤਾਂ ਉਸ ਨੂੰ ਸੋਝੀ ਆਵੇ ਕਿ ਮਾਇਆ ਮੋਹ ਤੇ ਜਗਤ ਦਾ ਪਸਾਰਾ ਝੂਠਾ ਹੈ, ਨਾਮ ਤੋਂ ਬਿਨਾਂ ਕੋਈ ਵਸਤੂ ਵੀ ਨਾਲ ਚਲਣ ਵਾਲੀ ਨਹੀਂ ਹੈ। ਜਿਨ੍ਹਾਂ ਨੂੰ ਸਤਿਗੁਰੂ ਦਾ ਗਿਆਨ ਪ੍ਰਾਪਤ ਹੋ ਗਿਆ ਹੈ ਉਹ ਦਿਨ ਰਾਤ ਪ੍ਰਭੂ-ਭਗਤੀ ਵਿੱਚ ਲੀਨ ਰਹਿੰਦੇ ਹਨ ਅਤੇ ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਹੋਏ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ।

ਨੋਟ : ਇਸ ਸ਼ਬਦ ਵਿਚ 'ਅੰਮ੍ਰਿਤ' ਤੋਂ ਭਾਵ 'ਨਾਮ' ਨਹੀਂ ਜੀਵਨ-ਤੱਤ ਹੈ। ਨਾਮ ਨੂੰ ਪੰਜ ਚੋਰ ਲੁਟ ਨਹੀਂ ਸਕਦੇ। ਕਿਉਂਕਿ ਗੁਰਮਤਿ ਦਾ ਸਿਧਾਂਤ ਹੈ :-

**ਹਰਿ ਧਨ ਕਉ ਉਚਕਾ ਨੇੜਿ ਨ ਅਵਈ, ਜਮੁ ਜਾਗਾਤੀ ਡੰਡੁ ਨ ਲਗਾਈ ॥[ਪੰਨਾ ੭੩੪**

**ਸੋਰਠਿ ਮ: ੩ ॥ ਦਾਸਨਿ ਦਾਸੁ ਹੋਵੈ, ਤਾ ਹਰਿ ਪਾਏ, ਵਿਚਹੁ ਆਪੁ ਗਵਾਈ ॥ ਭਗਤਾ ਕਾ ਕਾਰਜੁ ਹਰਿ ਅਨੰਦੁ ਹੈ, ਅਨਦਿਨੁ ਹਰਿ ਗੁਣ ਗਾਈ ॥ ਸਬਦਿ ਰਤੇ ਸਦਾ ਇਕ ਰੰਗੀ, ਹਰਿ ਸਿਉ ਰਹੇ ਸਮਾਈ ॥੧ ॥ ਹਰਿ ਜੀਉ ! ਸਾਚੀ ਨਦਰਿ**

**ਤੁਮਾਰੀ ॥ ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ, ਰਾਖਹੁ ਪੈਜ ਹਮਾਰੀ ॥ ਰਹਾਉ ॥ ਸਬਦਿ ਸਲਾਹੀ ਸਦਾ ਹਉ ਜੀਵਾ, ਗੁਰਮਤੀ ਭਉ ਭਾਗਾ ॥ ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ, ਗੁਰੁ ਸੇਵਿਆ ਚਿਤੁ ਲਾਗਾ ॥ ਸਾਚਾ ਸਬਦੁ, ਸਚੀ ਸਚੁ ਬਾਣੀ, ਸੋ ਜਨੁ ਅਨਦਿਨੁ ਜਾਗਾ ।੨॥ ਮਹਾ ਗੰਭੀਰੁ ਸਦਾ ਸੁਖ ਦਾਤਾ,ਤਿਸ ਕਾ ਅੰਤੁ ਨ ਪਾਇਆ ॥ ਪੂਰੇ ਗੁਰ ਕੀ ਸੇਵਾ ਕੀਨੀ, ਅਚਿੰਤੁ ਹਰਿ ਮੰਨਿ ਵਸਾਇਆ ॥ ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ, ਵਿਚਹੁ ਭਰਮੁ ਚੁਕਾਇਆ ॥੩ ॥ ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ, ਕੋ ਪਾਏ ਗੁਰ ਵੀਚਾਰਾ ॥ ਹਰਿ ਕੈ ਰੰਗਿ ਰਾਤਾ ਸਬਦੇ ਮਾਤਾ, ਹਉਮੈ ਤਜੇ ਵਿਕਾਰਾ ॥ ਨਾਨਕ, ਨਾਮਿ ਰਤਾ ਇਕ ਰੰਗੀ,ਸਬਦਿ ਸਵਾਰਣਹਾਰਾ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਚਹੁੰ, ਭਗਤਾਂ, ਸਿਉਂ, ਦਾਸਾਂ, ਸਲਾਹੀਂ, ਹਉਂ , ਜੀਵਾਂ, ਮਹਾਂ ।

**ਪਦ ਅਰਥ** : ਦਾਸਨਿ ਦਾਸੁ-ਦਾਸਾਂ ਦਾ ਦਾਸ । ਗਵਾਈ-ਗੁਆ ਕੇ । ਗਾਈ-ਗਾ ਕੇ । ਇਕ ਰੰਗੀ- ਇਕ ਰੰਗ (ਰਸ) ਵਿਚ । ਸੁਆਲਿਉ-ਸੁੰਦਰ । ਮਹਾ ਗੰਭੀਰ-ਬਹੁਤ ਡੂੰਘਾ, ਵਡੇ ਜਿਗਰੇ ਵਾਲਾ। ਅਚਿੰਤੁ-ਚਿੰਤਾਂ ਤੋਂ ਰਹਿਤ, ਵਾਹਿਗੁਰੂ । ਵਿਖੜਾ-ਔਖਾ, ਕਠਿਨ ।

**ਅਰਥ** : (ਹੇ ਭਾਈ ! ਜਿਹੜਾ ਮਨੁੱਖ ਹਰੀ ਦੇ) ਦਾਸਾਂ ਦਾ ਦਾਸ ਹੋਵੇ (ਉਹ) ਆਪਾ-ਭਾਵ ਗੁਆ ਕੇ ਹਰੀ ਨੂੰ ਪਾ ਲੈਂਦਾ ਹੈ ।ਭਗਤਾਂ ਦਾ ਕੰਮ ਹਰ ਰੋਜ਼ ਹਰੀ ਦੇ ਗੁਣ ਗਾ ਕੇ ਹਰੀ (ਦੇ ਜੱਸ ਦਾ) ਅਨੰਦ (ਮਾਣਨਾ ਹੈ) । (ਉਹ) ਸਬਦ ਵਿਚ ਰਤੇ ਹੋਏ ਸਦਾ ਇਕ ਰੰਗ (ਪ੍ਰੇਮ ਰਸ) ਵਿਚ (ਰਹਿੰਦੇ ਹਨ ਅਤੇ) ਹਰੀ ਨਾਲ ਸਮਾਏ (ਭਾਵ ਇਕ ਮਿਕ ਹੋਏ) ਰਹਿੰਦੇ ਹਨ ।੧।

ਹੇ ਹਰੀ ਜੀਉ ! ਤੁਹਾਡੀ ਮਿਹਰ ਦੀ ਨਜ਼ਰ ਸਦਾ ਥਿਰ ਰਹਿਣ ਵਾਲੀ ਹੈ । ਹੇ ਪਿਆਰੇ (ਵਾਹਿਗੁਰੂ ਜੀ!) ਆਪਣਿਆਂ ਦਾਸਾਂ ਉਤੇ ਕਿਰਪਾ ਕਰੋ, ਸਾਡੀ ਪੈਜ ਰਖੋ ਜੀ । ਰਹਾਉ ।

(ਹੇ ਭਾਈ! ਗੁਰੂ ਦੇ) ਸ਼ਬਦ ਦੁਆਰਾ (ਮੈਂ ਹਰੀ ਦੀ ਸਿਫ਼ਤ) ਸਲਾਹ ਕਰਦਾ ਹਾਂ, ਮੈਂ ਸਦਾ ਹੀ ਜੀਉਂਦਾ ਹਾਂ (ਅਤੇ) ਗੁਰੂ ਦੀ (ਬਖਸ਼ੀ ਹੋਈ) ਮਤਿ ਦੁਆਰਾ (ਹੁਣ ਮੇਰੇ ਅੰਦਰੋਂ ਹਰ ਪ੍ਰਕਾਰ ਦਾ) ਡਰ ਦੂਰ ਹੋ ਗਿਆ ਹੈ । ਮੇਰਾ ਪ੍ਰਭੂ ਸਦਾ ਥਿਰ ਰਹਿਣ ਵਾਲਾ (ਅਤੇ) ਬਹੁਤ ਹੀ ਸੁੰਦਰ ਹੈ, (ਮੈਂ) ਗੁਰੂ ਨੂੰ ਸੇਵਿਆ ਹੈ (ਅਤੇ ਮੇਰਾ) ਚਿਤ (ਹਰੀ ਵਿੱਚ) ਲੱਗ ਗਿਆ ਹੈ । (ਉਸ ਹਰੀ ਦਾ) ਸ਼ਬਦ ਸੱਚਾ ਹੈ, (ਉਸ ਦੀ) ਬਾਣੀ ਨਿਰੋਲ ਸੱਚੀ ਹੈ । ਉਹ ਸੇਵਕ (ਜਿਸ ਦੇ ਹਿਰਦੇ ਵਿੱਚ ਸ਼ਬਦ ਵਸਦਾ ਹੈ ਉਹ) ਸਦਾ ਲਈ ਜਾਗ ਪੈਂਦਾ ਹੈ ।੨।

(ਹੇ ਭਾਈ ! ਉਹ ਪਰਮਾਤਮਾ) ਬਹੁਤ ਡੂੰਘਾ ਜਿਗਰੇ ਵਾਲਾ (ਅਤੇ) ਸੁਖਾਂ ਦਾ ਦਾਤਾ ਹੈ, ਉਸਦਾ ਅੰਤ ਨਹੀਂ ਪਾਇਆ ਜਾ ਸਕਦਾ । (ਪਰ ਜਿਸ ਨੇ) ਪੂਰੇ ਗੁਰੂ ਦੀ ਸੇਵਾ ਕੀਤੀ ਹੈ (ਉਸ ਨੇ)

ਅਚਿੰਤ ਹਰੀ ਨੂੰ (ਆਪਣੇ) ਮਨ ਵਿਚ ਵਸਾ ਲਿਆ ਹੈ। (ਜਿਸ ਨੇ ਮਨ) ਵਿਚੋਂ ਭਰਮ ਦੂਰ ਕਰ ਦਿਤਾ ਹੈ। (ਉਸਦਾ) ਮਨ ਨਿਰਮਲ (ਹੋ ਗਿਆ ਹੈ ਅਤੇ) ਸਦਾ ਲਈ (ਉਸਦੇ ਹਿਰਦੇ) ਅੰਦਰ (ਆਤਮਿਕ) ਸੁਖ ਆ ਗਿਆ ਹੈ।੩।

(ਹੇ ਭਾਈ!) ਪਰਮੇਸ਼ਰ ਦੀ (ਪ੍ਰਾਪਤੀ ਦਾ) ਰਸਤਾ ਸਦਾ ਹੀ ਔਖਾ ਰਸਤਾ ਹੈ। ਕੋਈ (ਵਿਰਲਾ ਮਨੁੱਖ ਹੀ) ਗੁਰੂ (ਸ਼ਬਦ ਦੀ) ਵੀਚਾਰ ਦੁਆਰਾ (ਉਸ ਪ੍ਰਭੂ ਨੂੰ ਮਿਲਦਾ ਹੈ)। (ਜਿਹੜਾ) ਹਰੀ ਦੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ। (ਉਹ ਗੁਰੂ) ਸ਼ਬਦ ਵਿਚ ਮਗਨ ਰਹਿੰਦਾ ਹੈ (ਉਸਨੇ) ਹਉਮੈ ਤੇ (ਹੋਰ) ਵਿਕਾਰ ਤਿਆਗ ਦਿਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਨਾਮ ਵਿਚ ਇਕ-ਰੱਸ ਰੱਤਾ ਰਹਿੰਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ (ਹੋਰਨਾਂ ਨੂੰ) ਸਵਾਰਨ ਵਾਲਾ (ਬਣ ਜਾਂਦਾ ਹੈ)।੪।੨।

## ਅਰਥ ਭੇਦ ਅਤੇ ਨਿਰਣੈ

**ਹਰਿ ਜੀਉ! ਸਾਚੀ ਨਦਰਿ ਤੁਮਾਰੀ ॥**

**ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ, ਰਾਖਹੁ ਪੈਜ ਹਮਾਰੀ ॥**

ਵਖ ਵਖ ਅਰਥ :

੧ ਹੇ ਹਰਿ ਜੀਉ ਆਪ ਕੀ ਦ੍ਰਿਸ਼ਟੀ ਸਚੀ ਹੈ ਅਪਨੇ ਦਾਸੋਂ ਕੇ ਭਾਵ ਹਮ ਕੋ ਕਿਰਪਾ ਕਰੁ ਹੇ ਪਯਾਰੇ ਇਸ ਪਰਕਾਰ ਹਮਾਰੀ (ਪੈਜ) ਪਤਿ ਰਾਖੁ ਲੇਵੋ। [ਫ.ਸ਼.ਸੰ.ਪੋ.

੨ ਹੇ ਹਰੀ ਜੀ! ਤੇਰੀ ਸੁਚੀ ਕ੍ਰਿਪਾ ਦ੍ਰਿਸ਼ਟੀ ਹੈ। ਹੇ ਪਿਆਰੇ! (ਤੂੰ) ਆਪਣਿਆਂ ਦਾਸਾਂ ਨੂੰ ਕ੍ਰਿਪਾ ਕਰਦਾ ਹੈਂ, ਮੇਰੀ ਭੀ ਪੈਜ ਰਖ ਲੈ। [ਪੰ. ਨਰੈਣ ਸਿੰਘ

੩ ਹੇ ਪ੍ਰਭੂ ਜੀ! ਤੇਰੀ ਮੇਹਰ ਦੀ ਨਿਗਾਹ (ਆਪਣੇ ਸੇਵਕਾਂ ਉਤੇ) ਸਦਾ ਟਿਕੀ ਰਹਿੰਦੀ ਹੈ। ਹੇ ਪਿਆਰੇ! ਆਪਣੇ ਦਾਸਾਂ ਉਤੇ ਕਿਰਪਾ ਕਰਦਾ ਰਹਿੰਦਾ ਹੈ। ਮੇਰੀ ਭੀ ਇੱਜ਼ਤ ਰਖ। [ਦਰਪਣ

**ਨਿਰਣੈ** : ਇਸ ਪੰਕਤੀ ਦੀ ਸ਼ਬਦਾਵਲੀ ਇਤਨੀ ਸਰਲ ਤੇ ਸਪਸ਼ਟ ਹੈ ਕਿ ਦੂਜਾ ਅਰਥ ਕਰਨ ਦੀ ਲੋੜ ਨਹੀਂ ਭਾਸਦੀ ਪਰ ਵਿਦਵਾਨਾਂ ਦੀ ਆਪੋ ਆਪਣੀ ਮਤਿ ਹੈ।

ਗੁਰਬਾਣੀ ਵਿਚ 'ਕ੍ਰਿਪਾ ਕਰਿ' ਦੇ ਅਰਥ 'ਕ੍ਰਿਪਾ ਕਰਦਾ ਹੈ' ਜਾਂ 'ਕ੍ਰਿਪਾ ਕਰਦਾ ਰਹਿੰਦਾ ਹੈ' ਕਿਤੇ ਨਹੀਂ ਮਿਲਦੇ। 'ਕ੍ਰਿਪਾ ਕਰਿ' ਦੇ ਅਰਥ 'ਕ੍ਰਿਪਾ ਕਰਕੇ' ਜਾਂ 'ਤੂੰ ਕਿਰਪਾ ਕਰ' ਅਨੇਕ ਸ਼ਬਦਾਂ ਵਿਚ ਵੇਖੇ ਜਾ ਸਕਦੇ ਹਨ ਜਿਵੇ :-

**ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ, ਅਨਦਿਨੁ ਨਾਮੁ ਵਖਾਣਾ ਰਾਮ ॥ [ਪੰਨਾ ੫੪੩**

ਸੋ, ਵਾਹਿਗੁਰੂ ਜੀ ਨੂੰ ਸਮਝਾਉਣ ਦੀ ਲੋੜ ਨਹੀਂ, ਉਸ ਅੱਗੇ ਬੇਨਤੀ ਕਰਨੀ ਹੀ ਉਚਿਤ ਹੈ।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਕ ਖੇਤਰ ਵਿਚ ਸਾਰੀ ਖੇਡ 'ਨਦਰਿ' ਦੀ ਹੈ। ਦਾਸਨਿ ਦਾਸੁ ਹੋਣਾ, ਇਕ ਰੱਸ ਹੋ ਕੇ ਦਿਨ ਰਾਤ ਨਾਮ ਵਿੱਚ ਰੱਤੇ ਰਹਿਣਾ ਆਦਿ ਸਭ ਕੁਝ ਪ੍ਰਭੂ ਦੀ ਸੱਚੀ ਨਦਰਿ ਦੇ ਅਧੀਨ ਹੈ।

ਨਿਮਰਤਾ ਵਾਲੇ ਮਾਰਗ ਦਾ ਪਾਂਧੀ ਬਣਨਾ ਕੋਈ ਆਸਾਨ ਕੰਮ ਨਹੀਂ, ਹਉਮੈ ਮਾਰਨੀ ਪੈਂਦੀ ਹੈ, ਵਿਕਾਰਾਂ ਦਾ ਤਿਆਗ ਕਰਨਾ ਪੈਂਦਾ ਹੈ। ਇਸ ਸ਼ਬਦ ਵਿਚੋਂ ਵੀ ਸਾਨੂੰ ਪ੍ਰਭੂ ਦੀ ਨਦਰਿ ਦਾ ਪਾਤਰ ਬਣਨ ਦੀ ਪ੍ਰੇਰਨਾ ਮਿਲਦੀ ਹੈ।

**ਸੋਰਠਿ ਮਹਲਾ ੩ ॥ ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ, ਜਿਚਰੁ ਘਟ ਅੰਤਰਿ ਹੈ ਸਾਸਾ ॥ ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ, ਜਾਨਉ ਬਰਸ ਪਚਾਸਾ ॥ ਹਮ ਮੂੜ ਮੁਗਧ ਸਦਾ ਸੇ ਭਾਈ, ਗੁਰ ਕੈ ਸਬਦਿ ਪ੍ਰਗਾਸਾ ॥ ੧ ॥ ਹਰਿ ਜੀਉ ! ਤੁਮ ਆਪੇ ਦੇਹੁ ਬੁਝਾਈ ॥ ਹਰਿ ਜੀਉ ! ਤੁਧੁ ਵਿਟਹੁ ਵਾਰਿਆ ਸਦ ਹੀ, ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥ ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ, ਸਬਦੇ ਹੀ ਮੁਕਤਿ ਪਾਈ ॥ ਸਬਦੇ ਮਨੁ ਤਨੁ ਨਿਰਮਲੁ ਹੋਆ, ਹਰਿ ਵਸਿਆ ਮਨਿ ਆਈ ॥ ਸਬਦੁ ਗੁਰ ਦਾਤਾ, ਜਿਤੁ ਮਨੁ ਰਾਤਾ, ਹਰਿ ਸਿਉ ਰਹਿਆ ਸਮਾਈ ॥੨ ॥ ਸਬਦੁ ਨ ਜਾਣਹਿ, ਸੇ ਅੰਨੇ ਬੋਲੇ, ਸੇ ਕਿਤੁ ਆਏ ਸੰਸਾਰਾ ॥ ਹਰਿ ਰਸੁ ਨ ਪਾਇਆ, ਬਿਰਥਾ ਜਨਮੁ ਗਵਾਇਆ, ਜੰਮਹਿ ਵਾਰੋ ਵਾਰਾ ॥ ਬਿਸਟਾ ਕੇ ਕੀੜੇ, ਬਿਸਟਾ ਮਾਹਿ ਸਮਾਣੇ, ਮਨਮੁਖ ਮੁਗਧ ਗੁਬਾਰਾ ॥ ੩ ॥ ਆਪੇ ਕਰਿ ਵੇਖੈ, ਮਾਰਗਿ ਲਾਏ ਭਾਈ, ਤਿਸੁ ਬਿਨੁ ਅਵਰੁ ਨ ਕੋਈ ॥ ਜੋ ਧੁਰਿ ਲਿਖਿਆ ਸੋ ਕੋਇ ਨ ਮੇਟੈ ਭਾਈ, ਕਰਤਾ ਕਰੇ ਸੁ ਹੋਈ ॥ ਨਾਨਕ, ਨਾਮੁ ਵਸਿਆ ਮਨ ਅੰਤਰਿ ਭਾਈ, ਅਵਰੁ ਨ ਦੂਜਾ ਕੋਈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਾਲਾਹੀਂ, ਵਿਸਰਹਿਂ, ਜਾਨਉਂ, ਵਿਟਹੁਂ, ਜਾਈਂ, ਸਿਉਂ, ਜਾਵਹਿਂ, ਜੰਮਹਿਂ।

**ਫੁਟਕਲ** : 'ਅੰਨੇ' ਦਾ ਉਚਾਰਨ 'ਅੰਨ੍ਹੇ' ਕਰਨਾ ਹੈ।

**ਪਦ ਅਰਥ** : ਸਾਲਾਹੀ-ਮੈਂ ਸਲਾਹੁੰਦਾ ਰਹਾਂ। ਜਿਚਰੁ-ਜਦ ਤਕ। ਬਰਸ ਪਚਾਸਾ-ਪੰਜਾਹ ਵਰ੍ਹੇ ਮੂੜ ਮੁਗਧ-ਵੱਡੇ ਮੂਰਖ। ਬੋਲੇ-ਡੋਰੇ।

**ਅਰਥ**:ਹੇ ਪਿਆਰੇ ਹਰੀ ਜੀਉ! ਜਦ ਤਕ ਮੇਰੇ ਸਰੀਰ ਵਿਚ ਸੁਆਸ ਹਨ (ਕਿਰਪਾ ਕਰ, ਓਦੋਂ ਤਕ ਮੈਂ) ਤੈਨੂੰ ਸਦਾ ਹੀ ਸਲਾਹੁੰਦਾ ਰਹਾਂ। (ਜੇ) ਤੂੰ ਇਕ ਪਲ, ਇਕ ਖਿਨ (ਜਿਤਨੇ ਸਮੇਂ ਲਈ ਮੈਨੂੰ) ਵਿਸਰ ਜਾਵੇਂ (ਤਾਂ ਮੈਂ ਉਸਨੂੰ) ਪੰਜਾਹ ਵਰ੍ਹੇ (ਤੁਲ)ਜਾਣਦਾ ਹਾਂ। ਹੇ ਭਾਈ! ਅਸੀਂ ਸਦਾ ਤੋਂ ਹੀ ਵਡੇ ਮੂਰਖ ਸਾਂ, ਗੁਰੂ ਦੇ ਸ਼ਬਦ ਦੁਆਰਾ ਹੀ (ਸਾਡੇ ਹਿਰਦੇ ਵਿਚ ਆਤਮਿਕ ਜੀਵਨ ਦਾ) ਚਾਨਣ ਹੋਇਆ ਹੈ।੧।

ਹੇ ਹਰੀ ਜੀਉ ! ਤੁਸੀਂ ਆਪੇ ਹੀ (ਸਾਸ ਸਾਸ ਸਿਮਰਨ ਵਾਲੀ ਬਿਧ) ਸਮਝਾ ਦੇਂਦੇ ਹੋ। ਹੇ ਹਰੀ ਜੀਓ ! ਮੈਂ ਸਦਾ ਲਈਂ ਤੁਹਾਡੇ ਤੋ ਸਦਕੇ ਹਾਂ (ਅਤੇ) ਤੇਰੇ ਨਾਮ ਤੋਂ ਕੁਰਬਾਨ ਜਾਂਦਾ ਹਾਂ। ਰਹਾਉ।

ਹੇ ਭਾਈ ! (ਅਸੀਂ ਗੁਰੂ ਦੇ) ਸ਼ਬਦ ਦੁਆਰਾ ਮੋਏ ਹਾਂ (ਗੁਰੂ ਦੇ) ਸ਼ਬਦ ਨੇ ਹੀ (ਸਾਨੂੰ) ਮਾਰ

ਕੇ ਜੀਵਾਲਿਆ ਹੈ (ਅਤੇ ਅਸਾਂ) ਸ਼ਬਦ ਦੁਆਰਾ ਹੀ (ਜੀਵਨ) ਮੁਕਤੀ ਪਾਈ ਹੈ । (ਸਤਿਗੁਰ ਸਚੇ ਪਾਤਿਸ਼ਾਹ ਦੇ) ਸ਼ਬਦ ਦੁਆਰਾ (ਸਾਡਾ) ਮਨ ਤੇ ਤਨ ਪਵਿਤਰ ਹੋਇਆ ਹੈ (ਅਤੇ) ਹਰੀ ਮਨ ਵਿਚ ਆ ਕੇ ਵਸ ਗਿਆ ਹੈ । ਗੁਰੂ ਸ਼ਬਦ ਦਾ ਦਾਤਾ ਹੈ ਜਿਸ ਕਰਕੇ (ਸਾਡਾ) ਮਨ (ਹਰੀ ਦੇ ਰੰਗ ਵਿਚ) ਰੰਗਿਆ ਗਿਆ ਹੈ (ਅਤੇ) ਹਰੀ ਨਾਲ ਹੀ ਇਕ ਮਿਕ ਹੋਇਆ ਪਿਆ ਹੈ ।੨।

ਹੇ ਭਾਈ! ਜਿਹੜੇ ਸ਼ਬਦ ਨੂੰ ਨਹੀਂ ਜਾਣਦੇ-ਪਛਾਣਦੇ ਉਹ ਅੰਨ੍ਹੇ ਤੇ ਡੋਰੇ ਹਨ, ਉਹ ਸੰਸਾਰ ਵਿਚ (ਸ਼ਬਦ ਤੋਂ ਬਿਨਾ) ਕਾਹਦੇ ਲਈ ਆਏ ਹਨ? (ਉਹਨਾਂ ਨੇ) ਹਰੀ ਦਾ(ਨਾਮ) ਰੱਸ ਨਹੀਂ ਪਾਇਆ, (ਆਪਣਾ ਅਮੋਲਕ) ਜਨਮ ਵਿਅਰਥ ਗੁਆ ਦਿਤਾ, ਓਹ ਵਾਰ ਵਾਰ ਜੰਮਦੇ ਰਹਿੰਦੇ ਹਨ । (ਜਿਵੇ) ਗੰਦਗੀ ਦੇ ਕੀੜੇ ਗੰਦਗੀ ਵਿੱਚ ਹੀ ਟਿਕੇ ਰਹਿੰਦੇ ਹਨ (ਤਿਵੇਂ) ਮਨਮੁਖ (ਅਗਿਆਨਤਾ ਦੇ) ਘੁੱਪ ਹਨੇਰੇ ਵਿੱਚ ਰਹਿੰਦੇ ਹਨ ।੩।

ਹੇ ਭਾਈ! (ਪਰਮੇਸ਼ਰ) ਆਪ ਹੀ (ਸ੍ਰਿਸ਼ਟੀ ਪੈਦਾ) ਕਰਕੇ ਵੇਖਦਾ ਹੈ, (ਅਤੇ ਜੀਆਂ ਨੂੰ ਸਿਧੇ) ਰਸਤੇ ਤੇ ਪਾਉਂਦਾ ਹੈ, ਉਸ ਤੋਂ ਬਿਨਾ ਹੋਰ (ਦੂਜਾ) ਕੋਈ ਨਹੀਂ ਹੈ। ਹੇ ਭਾਈ! ਜੋ ਧੁਰ ਤੋਂ ਲਿਖਿਆ ਹੁੰਦਾ ਹੈ ਉਸ ਨੂੰ ਕੋਈ ਨਹੀਂ ਮੇਟ ਸਕਦਾ (ਜੋ) ਕਰਤਾਰ ਕਰੇ, ਓਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ ! (ਸਾਡੇ) ਮਨ ਅੰਦਰ (ਹਰੀ ਦਾ) ਨਾਮ ਵਸ ਗਿਆ ਹੈ (ਜਿਸ ਵਰਗਾ) ਹੋਰ ਦੂਜਾ ਕੋਈ (ਸਮਰਥ ਨਹੀਂ ਹੈ) ।੪।੪।

## ਅਰਥ ਭੇਦ ਅਤੇ ਨਿਰਣੈ

**ਨਾਨਕ, ਨਾਮੁ ਵਸਿਆ ਮਨ ਅੰਤਰਿ ਭਾਈ, ਅਵਰੁ ਨ ਦੂਜਾ ਕੋਈ ॥**

ਵਖ ਵਖ ਅਰਥ :

੧ ਹੇ ਨਾਨਕ !(ਉਸ ਕਰਤਾਰ ਦਾ) ਨਾਮ ਮਨ ਦੇ ਅੰਦਰ ਵਸ ਗਿਆ ਹੈ। (ਜਿਸ ਵਰਗਾ) ਦੂਜਾ ਹੋਰ ਕੋਈ ਨਹੀਂ ਹੈ । [ਸੰ. ਪੋ.

੨ ਹੇ ਨਾਨਕ! (ਆਖ) ਹੇ ਭਾਈ ! (ਉਸ ਪ੍ਰਭੂ ਦੀ ਮਿਹਰ ਨਾਲ ਹੀ ਉਸ ਦਾ) ਨਾਮ (ਮਨੁੱਖ ਦੇ) ਮਨ ਵਿਚ ਵੱਸ ਸਕਦਾ ਹੈ ,ਕੋਈ ਹੋਰ ਇਹ ਦਾਤਿ ਦੇਣ ਜੋਗਾ ਨਹੀਂ ਹੈ । [ਦਰਪਣ

**ਨਿਰਣੈ** : ਨੰਬਰ ੨ ਵਾਲੇ ਅਰਥ ਸ਼ਬਦਾਵਲੀ ਦੇ ਅਨੁਸਾਰ ਨਹੀਂ ਹਨ। ਇਥੇ ਨਾਮ ਨਾਲ ਤੁਲਨਾ ਵਡਿਆਈ ਦੇਣ ਵਾਲੀ ਗੱਲ ਹੈ,''ਕੋਈ ਹੋਰ ਇਹ ਦਾਤਿ ਦੇਣ ਜੋਗਾ ਨਹੀਂ'' ਮਨੋਕਲਪਿਤ ਅਰਥ ਹਨ ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਹਿਰਦੇ ਦੀ ਤੀਬਰ ਇਛਾ ਨੂੰ ਅਰਦਾਸਿ ਦੇ ਰੂਪ ਵਿਚ ਹਰੀ ਅੱਗੇ ਇਉਂ ਪੇਸ਼ ਕੀਤਾ ਹੈ :-

**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ, ਜਿਚਰੁ ਘਟ ਅੰਤਰਿ ਹੈ ਸਾਸਾ ॥**
**ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ, ਜਾਣਉ ਬਰਸ ਪਚਾਸਾ ॥...**

ਅਰਦਾਸਿ ਮਗਰੋਂ ਕਿਸੇ ਅੰਨਿਨ ਪ੍ਰੇਮੀ ਨਾਲ ਗਲਬਾਤ ਕਰਦੇ ਹੋਏ ਜਿਥੇ ਗੁਰਦੇਵ ਆਪਣੀ ਅਵਸਥਾ ਦਸ ਰਹੇ ਹਨ ਉਥੇ ਸ਼ਬਦ ਤੋਂ ਵਿਹੂਣੇ ਮਨਮੁਖਾਂ ਨੂ ਅੰਨ੍ਹੇ ਬੋਲੇ ਮੂਰਖ ਤੇ ਗਵਾਰ ਗਰਦਾਨ ਰਹੇ ਹਨ। ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਧੁਰੋਂ ਲਿਖੇ ਹੋਏ ਲੇਖ ਕੋਈ ਨਹੀਂ ਮੇਟ ਸਕਦਾ, ਸਭ ਕੁਝ ਪਰਮੇਸ਼ਰ ਦੇ ਆਪਣੇ ਵਸ ਵਿਚ ਹੈ। ਸੱਚੀ ਗੱਲ ਇਹ ਹੈ ਕਿ ਸਭ ਕੁਝ ਉਸ ਪ੍ਰਭੂ ਦੀ ਖੇਡ ਹੈ:-

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ ॥** [ਪੰਨਾ ੬੩੫

**ਸੋਰਠਿ ਮਹਲਾ ੩ ॥ ਗੁਰਮੁਖਿ, ਭਗਤਿ ਕਰਹਿ ਪ੍ਰਭ ਭਾਵਹਿ, ਅਨਦਿਨੁ ਨਾਮੁ ਵਖਾਣੇ ॥ ਭਗਤਾ ਕੀ ਸਾਰ ਕਰਹਿ ਆਪਿ ਰਾਖਹਿ, ਜੋ ਤੇਰੈ ਮਨਿ ਭਾਣੇ ॥ ਤੂ ਗੁਣ ਦਾਤਾ ਸਬਦਿ ਪਛਾਤਾ, ਗੁਣ ਕਹਿ ਗੁਣੀ ਸਮਾਣੇ ॥ ੧ ॥ ਮਨ ਮੇਰੇ! ਹਰਿ ਜੀਉ ਸਦਾ ਸਮਾਲਿ ॥ ਅੰਤ ਕਾਲਿ ਤੇਰਾ ਬੇਲੀ ਹੋਵੈ, ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥ ਦੁਸਟ ਚਉਕੜੀ ਸਦਾ ਕੂੜੁ ਕਮਾਵਹਿ, ਨਾ ਬੂਝਹਿ ਵੀਚਾਰੇ ॥ ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ, ਹਰਣਾਖਸ ਨਖਹਿ ਬਿਦਾਰੇ ॥ ਪ੍ਰਹਿਲਾਦੁ ਜਨੁ, ਸਦ ਹਰਿ ਗੁਣ ਗਾਵੈ, ਹਰਿ ਜੀਉ ਲਏ ਉਬਾਰੇ ॥੨॥ ਆਪਸ ਕਉ ਬਹੁ ਭਲਾ ਕਰਿ ਜਾਣਹਿ, ਮਨਮੁਖਿ ਮਤਿ ਨ ਕਾਈ ॥ ਸਾਧੂ ਜਨ ਕੀ ਨਿੰਦਾ ਵਿਆਪੇ, ਜਾਸਨਿ ਜਨਮੁ ਗਵਾਈ॥ ਰਾਮਨਾਮੁ ਕਦੇ ਚੇਤਹਿ ਨਾਹੀ, ਅੰਤਿ ਗਏ ਪਛੁਤਾਈ ॥੩॥ ਸਫਲ ਜਨਮ ਭਗਤਾ ਕਾ ਕੀਤਾ, ਗੁਰ ਸੇਵਾ ਆਪਿ ਲਾਏ ॥ ਸਬਦੇ ਰਾਤੇ ਸਹਜੇ ਮਾਤੇ, ਅਨਦਿਨੁ ਹਰਿ ਗੁਣ ਗਾਏ॥ ਨਾਨਕ ਦਾਸੁ ਕਹੈ ਬੇਨੰਤੀ, ਹਉ ਲਾਗਾ ਤਿਨ ਕੈ ਪਾਏ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ,ਭਾਵਹਿਂ , ਭਗਤਾਂ, ਕਮਾਵਹਿਂ, ਬੂਝਹਿਂ, ਨਖਹਿਂ, ਜਾਣਹਿਂ, ਚੇਤਹਿਂ, ਹਉਂ, ਲਾਗਾਂ, ਪਾਏਂ।

**ਪਦ ਅਰਥ** : ਸਾਰ-ਸੰਭਾਲ। ਸਮਾਲਿ-ਯਾਦ ਕਰ। ਦੁਸਟ ਚਉਕੜੀ-ਦੁਸਟਾਂ ਦੀ ਮੰਡਲੀ। ਦੁਸਟੀ-ਦੁਸ਼ਟਤਾਈ। ਨਖਹਿ-ਨੌਹਾਂ ਨਾਲ। ਬਿਦਾਰੇ-ਫਾੜਿਆ। ਉਬਾਰੇ-ਬਚਾਅ ਲਏ। ਮਤਿ-ਅਕਲ।

**ਅਰਥ** : ਹੇ ਪ੍ਰਭੂ ! (ਜੋ) ਗੁਰਮੁਖ ਹਰ ਰੋਜ਼ ਨਾਮ ਜਪ ਕੇ (ਤੇਰੀ) ਭਗਤੀ ਕਰਦੇ ਹਨ (ਓਹ ਤੈਨੂੰ) ਚੰਗੇ ਲਗਦੇ ਹਨ। (ਹੇ ਪ੍ਰਭੂ!) ਜਿਹੜੇ (ਭਗਤ) ਤੇਰੇ ਮਨ ਵਿਚ ਚੰਗੇ ਲਗ ਗਏ ਹਨ (ਤੂੰ ਉਹਨਾਂ) ਭਗਤਾਂ ਦੀ ਸੰਭਾਲ ਕਰਦਾ ਹੈਂ (ਅਤੇ ਆਪ ਹੀ ਉਹਨਾਂ ਦੀ) ਪਤਿ (ਇਜ਼ਤ) ਰਖਦਾ ਹੈਂ। ਤੂੰ (ਅਨੇਕ) ਗੁਣਾ ਦਾ ਦਾਤਾ ਹੈਂ, ਸ਼ਬਦ ਦੁਆਰਾ (ਭਗਤਾਂ ਨੇ ਤੈਨੂੰ) ਪਛਾਣਿਆ ਹੈ, (ਤੇਰੇ)ਗੁਣ ਆਖ ਕੇ ਭਗਤ ਤੇਰੇ ਗੁਣਾਂ ਵਿਚ ਲੀਨ ਹੋ ਗਏ ਹਨ ।੧।

ਹੇ ਮੇਰੇ ਮਨ ! (ਤੂੰ) ਹਰੀ ਜੀਉ ਨੂੰ ਸਦਾ ਯਾਦ ਕਰ। (ਉਹ ਹਰੀ) ਅੰਤ ਸਮੇਂ ਤੇਰਾ ਸਾਥੀ ਹੋਵੇਗਾ, (ਅਤੇ) ਸਦਾ (ਭਾਵ ਹਰ ਸਮੇਂ) ਤੇਰੇ ਨਾਲ ਨਿਬ੍ਹੇਗਾ (ਮਦਦਗਾਰ ਹੋਵੇਗਾ)। ਰਹਾਉ।

(ਹੇ ਮਨ !) ਭੈੜੇ ਲੋਕਾਂ ਦੀ ਮੰਡਲੀ ਸਦਾ ਕੂੜ ਹੀ ਕਮਾਉਂਦੀ ਹੈ (ਉਹ) ਕਿਸੇ ਪ੍ਰਕਾਰ ਦਾ ਵੀਚਾਰ ਨਹੀਂ ਸਮਝਦੀ। (ਵੇਖੋ) ਨਿੰਦਾ ਤੇ ਦੁਸ਼ਟਤਾਈ ਤੋਂ ਕਿਸ ਨੇ (ਕੀ ਚੰਗਾ) ਫਲ ਪਾਇਆ ਹੈ ? ਹਰਨਾਖਸ਼ (ਦੈਂਤ) ਨੂੰ ਨੌਹਾਂ ਨਾਲ ਫਾੜਿਆ ਗਿਆ (ਪ੍ਰਭੂ ਦਾ) ਦਾਸ ਪ੍ਰਹਿਲਾਦ ਸਦਾ ਹੀ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਪਰਮਾਤਮਾ ਨੇ (ਉਸ ਨੂੰ) ਬਚਾ ਲਿਆ ।੨।

(ਹੇ ਭਾਈ !) ਮਨਮੁਖ (ਲੋਕ) ਆਪਣੇ ਆਪ ਨੂੰ ਬਹੁਤ ਚੰਗਾ ਕਰਕੇ ਜਾਣਦੇ ਹਨ (ਪਰ ਉਹਨਾਂ ਨੂੰ) ਕੋਈ ਅਕਲ ਨਹੀਂ ਹੁੰਦੀ। (ਉਹ) ਸਾਧੂ ਜਨਾਂ ਦੀ ਨਿੰਦਾ ਕਰਨ ਵਿਚ ਰੁੱਝੇ ਰਹਿੰਦੇ ਹਨ (ਇਸ ਤਰ੍ਹਾਂ ਉਹ) ਆਪਣਾ (ਮਨੁੱਖਾ ਜਨਮ) (ਵਿਅਰਥ) ਗੁਆ ਜਾਣਗੇ। (ਉਹ) ਰਾਮ ਦਾ ਨਾਮ ਕਦੇ ਨਹੀਂ ਸਿਮਰਦੇ, ਅੰਤ ਸਮੇਂ (ਪਰਲੋਕ ਵਿਚ) ਪਸਚਤਾਪ ਕਰਨਗੇ ।੩।

(ਵਾਹਿਗੁਰੂ ਜੀ ਨੇ) ਆਪ ਹੀ ਗੁਰੂ ਦੀ ਸੇਵਾ ਵਿਚ ਲਾ ਕੇ ਭਗਤਾਂ ਦਾ ਜਨਮ ਸਫਲ ਕੀਤਾ ਹੈ (ਉਹ) ਹਰ ਰੋਜ਼ ਹਰੀ ਦੇ ਗੁਣ ਗਾ ਕੇ ਸ਼ਬਦ ਵਿਚ ਰੱਤੇ ਹੋਏ ਸਹਜ ਅਵਸਥਾ ਵਿਚ ਮਗਨ ਰਹਿੰਦੇ ਹਨ। ਨਾਨਕ ਦਾਸ ਬੇਨਤੀ ਕਰਦਾ ਹੈ (ਹੇ ਪ੍ਰਭੂ!) ਕ੍ਰਿਪਾ ਕਰ ਮੈਂ ਉਨ੍ਹਾਂ (ਭਗਤਾਂ) ਦੀ ਪੈਰੀਂ ਲੱਗਾਂ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਉਪਦੇਸ਼ ਦਿਤਾ ਹੈ ਕਿ ਹੇ ਮਨ ! ਨੂੰ ਸਦਾ ਹੀ ਪਰਮੇਸ਼ਰ ਨੂੰ ਸਿਮਰਦਾ ਰਹੁ, ਅੰਤ ਕਾਲ ਇਹੋ ਤੇਰਾ ਸਹਾਈ ਹੋਵੇਗਾ। ਆਵਾਗਾਉਣ ਦੀ ਨਵਿਰਤੀ ਦੁਸ਼ਟ ਚਉਕੜੀ ਦਾ ਖ਼ਾਤਮਾ, ਭਗਤ ਪ੍ਰਹਿਲਾਦ ਦੀ ਰਖਿਆ, ਪ੍ਰਭੂ ਭਗਤੀ ਵਲ ਪ੍ਰੇਰਤ ਕਰਦੀਆਂ ਹਨ। ਇਸ ਸ਼ਬਦ ਦਾ ਸਾਰ ਸਿਧਾਂਤ ਇਹ ਹੈ ਕਿ ਗੁਰੂ ਦੀ ਸੇਵਾ ਅਤੇ ਭਗਤੀ ਨਾਲ ਮਨੁਖਾ ਜਨਮ ਸਫਲ ਹੁੰਦਾ ਹੈ। ਗੁਰਬਾਣੀ ਵਿਚ ਭਗਤ ਪ੍ਰਹਿਲਾਦ ਦੀ ਰਖਿਆ ਵਾਲੇ ਸਾਰੇ ਤੱਥ 'ਪ੍ਰਹਲਾਦ ਪਠਾਏ ਪੜਨ ਸਾਲ' ਵਾਲੇ ਸ਼ਬਦ ਵਿਚ ਵਿਸਥਾਰ ਨਾਲ ਅੰਕਿਤ ਕੀਤੇ ਗਏ ਹਨ।

**ਸੋਰਠਿ ਮਹਲਾ ੩ ॥ ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥ ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥ ਬਿਨੁ ਸਤਿਗੁਰ, ਸੁਖੁ ਕਦੇ ਨ ਪਾਵੈ ਭਾਈ, ਫਿਰਿ ਫਿਰਿ ਪਛੋਤਾਵੈ ॥੧॥ ਹਰਿ ਕੇ ਦਾਸ ਸੁਹੇਲੇ, ਭਾਈ ॥ ਜਨਮ ਜਨਮ ਕੇ ਕਿਲਬਿਖ ਦੁਖ ਕਾਟੇ, ਆਪੇ ਮੇਲਿ ਮਿਲਾਈ ॥ ਰਹਾਉ ॥ ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ, ਭਰਮਿ ਭੁਲਾ ਸੈਂਸਾਰਾ ॥ ਬਿਨੁ ਗੁਰ ਬੰਧਨ ਟੂਟਹਿ ਨਾਹੀ, ਗੁਰਮੁਖਿ ਮੋਖ ਦੁਆਰਾ ॥ ਕਰਮ ਕਰਹਿ ਗੁਰ ਸਬਦਿ ਨ ਪਛਾਣਹਿ, ਮਰਿ ਜਨਮਹਿ ਵਾਰੋ ਵਾਰਾ ॥੨॥ ਹਉ ਮੇਰਾ ਜਗੁ ਪਲਚਿ ਰਹਿਆ ਭਾਈ, ਕੋਇ ਨ ਕਿਸ ਹੀ ਕੇਰਾ ॥ ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜਘਰਿ ਹੋਇ ਬਸੇਰਾ ॥ ਐਥੈ ਬੂਝੈ ਸੁ ਆਪੁ ਪਛਾਣੈ, ਹਰਿਪ੍ਰਭੁ ਹੈ ਤਿਸੁ ਕੇਰਾ ॥ ੩ ॥ ਸਤਿਗੁਰੂ ਸਦਾ ਦਇਆਲੁ ਹੈ ਭਾਈ, ਵਿਣੁ ਭਾਗਾ ਕਿਆ ਪਾਈਐ ॥ ਏਕ ਨਦਰਿ ਕਰਿ ਵੇਖੈ ਸਭ ਊਪਰਿ, ਜੇਹਾ ਭਾਉ ਤੇਹਾ ਫਲੁ ਪਾਈਐ ॥**

**ਨਾਨਕ, ਨਾਮੁ ਵਸੈ ਮਨ ਅੰਤਰਿ, ਵਿਚਹੁ ਆਪੁ ਗਵਾਈਐ ॥੪॥੬॥**

## ਉਚਾਰਨ ਸੇਧ

**ਬਿੰਦੀ ਰਹਿਤ** : ਚੋਟਾਂ, ਟੂਟਹਿੰ, ਨਾਹੀਂ, ਕਰਹਿੰ, ਪਛਾਣਹਿੰ, ਭਾਗਾਂ, ਵਿਚਹੁਂ ।

**ਪਦ ਅਰਥ** : ਸਖਾ-ਮਿੱਤਰ । ਬੰਧਪੁ-ਰਿਸ਼ਤੇਦਾਰ । ਭਾਣੈ-ਮਰਜ਼ੀ ਵਿੱਚ । ਸੁਹੇਲੇ-ਸੁਖੀ । ਕਿਲਵਿਖ-ਪਾਪ । ਪਲਚਿ ਰਹਿਆ-ਪਰਚ ਰਿਹਾ ਹੈ । ਮਹਲੁ-(ਖਸਮ ਦਾ) ਮਹਲ, ਹਜ਼ੂਰੀ । ਕੇਰਾ-ਦਾ । ਭਾਉ-ਪ੍ਰੇਮ । ਆਪੁ-ਹੰਕਾਰ ।

**ਅਰਥ** : ਹੇ ਭਾਈ ! ਉਹ (ਗੁਰੂ ਦਾ) ਸਿਖ (ਸਹੀ ਅਰਥਾਂ ਵਿਚ) ਮਿੱਤਰ ਅਤੇ ਰਿਸ਼ਤੇਦਾਰ ਹੈ ਜੋ ਗੁਰੂ ਦੀ ਮਰਜ਼ੀ ਵਿਚ ਟੁਰਦਾ ਹੈ । ਜਿਹੜਾ(ਮਨੁਖ) ਆਪਣੀ ਮਰਜ਼ੀ ਅਨੁਸਾਰ ਚਲਦਾ ਹੈ ਉਹ (ਪ੍ਰਭੂ ਤੋਂ) ਵਿਛੜ ਕੇ ਦੁਖ ਪਾਉਂਦਾ ਹੈ । ਸਤਿਗੁਰੂ ਦੀ (ਸਰਣ ਪਏ ਤੋਂ) ਬਿਨਾਂ (ਉਹ) ਕਦੇ ਵੀ ਸੁਖ ਨਹੀਂ ਪਾ ਸਕਦਾ (ਅਤੇ) ਮੁੜ ਮੁੜ ਕੇ (ਦੁਖੀ ਹੋ ਕੇ) ਪਸਚਾਤਾਪ ਕਰਦਾ ਹੈ ।੧।

(ਹੇ ਭਾਈ !) ਪਰਮਾਤਮਾ ਦੇ ਸੇਵਕ (ਸਦਾ ਹੀ) ਸੁਖੀ ਜੀਵਨ ਬਤੀਤ ਕਰਦੇ ਹਨ । (ਪ੍ਰਭੂ ਨੇ ਉਨ੍ਹਾਂ ਦੇ) ਜਨਮ ਜਨਮ ਦੇ ਦੁਖ ਦੂਰ ਕਰ ਦਿਤੇ ਹਨ (ਅਤੇ) ਆਪੇ ਹੀ (ਗੁਰੂ ਨਾਲ) ਮੇਲ ਕੇ (ਉਨ੍ਹਾਂ ਦੀ ਸੁਰਤਿ ਆਪਣੇ ਨਾਲ) ਮਿਲਾ ਲਈ ਹੈ। ਰਹਾਉ ।

(ਹੇ ਭਾਈ ! ਇਹ ਸਾਰਾ ਪਰਵਾਰ, ਜਿੰਦ ਦੇ ਲਈ ਬੰਧਨ ਹੈ (ਪਰ) ਸੰਸਾਰ ਭਰਮ ਵਿਚ ਭੁਲਿਆ ਪਿਆ ਹੈ । ਗੁਰੂ ਦੀ(ਕਿਰਪਾ ਤੋਂ) ਬਿਨਾ (ਇਹ ਕੁਟੰਬ ਦੇ) ਬੰਧਨ ਨਹੀਂ ਟੁਟਦੇ, ਗੁਰੂ ਰਾਹੀਂ ਹੀ ਮੁਕਤੀ ਦਾ ਦੁਆਰ ਮਿਲਦਾ ਹੈ । (ਜੋ ਮਨੁੱਖ ਅਨੇਕ ਪ੍ਰਕਾਰ ਦੇ) ਕਰਮ ਕਰਦੇ ਹਨ ਪਰ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦੇ, (ਓਹ) ਵਾਰ ਵਾਰ ਮਰਦੇ ਤੇ ਜੰਮਦੇ ਹਨ ।੨।

ਹੇ ਭਾਈ ! ਮੈਂ-ਮੇਰੀ ਵਿਚ ਜਗਤ ਫਸ ਰਿਹਾ ਹੈ, (ਅਸਲ ਵਿਚ) ਕੋਈ ਵੀ ਕਿਸੇ ਦਾ (ਸਹਾਈ) ਨਹੀਂ ਹੈ। ਗੁਰਮੁਖ (ਜੀਉੜੇ, ਪ੍ਰਭੂ ਦੇ) ਗੁਣ ਗਾਉਂਦੇ ਹਨ, (ਪ੍ਰਭੂ ਦਾ) ਮਹਲ (ਦਰਬਾਰ) ਪਾ ਲੈਂਦੇ ਹਨ (ਅਤੇ ਉਨ੍ਹਾਂ ਦਾ) ਆਪਣੇ ਸਰੂਪ ਵਿਚ ਵਾਸਾ ਹੋ ਜਾਂਦਾ ਹੈ । (ਜਿਹੜਾ ਜੀਵ) ਐਥੇ (ਇਸ ਵਰਤਮਾਨ ਜੀਵਨ ਵਿਚ ਇਸ ਭੇਦ ਨੂੰ) ਸਮਝ ਲੈਂਦਾ ਹੈ ਓਹ ਆਪਣੇ ਆਪ ਨੂੰ ਪਛਾਣ ਲੈਂਦਾ ਹੈ (ਅਤੇ) ਹਰੀ ਪ੍ਰਭੂ ਉਸਦਾ (ਆਪਣਾ ਬਣ ਜਾਂਦਾ ਹੈ) ।੩।

(ਹੇ ਭਾਈ !) ਸਤਿਗੁਰੂ ਸਦਾ ਦਇਆਲੂ ਹੈ (ਪਰ) ਭਾਗਾਂ ਤੋਂ ਬਿਨਾ (ਗੁਰੂ ਤੋਂ) ਕੀ ਪ੍ਰਾਪਤ ਹੁੰਦਾ ਹੈ ? (ਭਾਵ ਕੁਝ ਨਹੀਂ ਮਿਲਦਾ) । (ਸਤਿਗੁਰੂ) ਸਭ ਵਲ ਇਕੋ ਜਿਹੀ ਦ੍ਰਿਸ਼ਟੀ ਕਰਕੇ ਵੇਖਦਾ ਹੈ, (ਪਰ) ਜਿਹੋ ਜਿਹਾ (ਕਿਸੇ ਦਾ) ਪ੍ਰੇਮ ਹੁੰਦਾ ਹੈ, (ਉਹ ਸਤਿਗੁਰੂ ਪਾਸੋਂ) ਤਿਹੋ ਜਿਹਾ ਫਲ ਪਾ ਲੈਂਦਾ ਹੈ । ਨਾਨਕ (ਗੁਰੂ ਜੀ ਫ਼ਰਮਾਉਂਦੇ ਹਨ ਕਿ ਹੇ ਭਾਈ! ਜੇ ਆਪਣੇ) ਅੰਦਰੋਂ ਹੰਕਾਰ ਦੂਰ ਕਰ ਦੇਈਏ (ਤਾਂ ਸੁਤੇ ਹੀ ਪ੍ਰਭੂ ਦਾ) ਨਾਮ ਮਨ ਵਿਚ ਵਸ ਜਾਂਦਾ ਹੈ ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਪਹਿਲੀ ਪੰਕਤੀ ਵਿਚ ਸਿਖ ਦੀ ਪਰਿਭਾਸ਼ਾ ਦਸੀ ਗਈ ਹੈ - 'ਗੁਰ ਕੇ ਭਾਣੇ

ਵਿਚਿ ਆਵੈ' ਗੁਰੂ ਆਗਿਆ ਦੇ ਉਲਟ ਜੋ ਆਪਣੀ ਮਰਜ਼ੀ ਅਨੁਸਾਰ ਚਲਦਾ ਹੈ, ਉਹ 'ਮਨਮੁਖ' ਹੈ, ਅਤੇ ਗੁਰੂ ਨਾਲੋਂ ਵਿਛੜ ਕੇ ਸਦਾ ਦੁਖ ਪਾਂਦਾ ਹੈ। ਗੁਰੂ ਦੇ ਭਾਣੇ ਵਿਚ ਰਹਿਣ ਵਾਲਾ ਸਿਖ ਹੀ ਸਹੀ ਅਰਥਾਂ ਵਿਚ ਗੁਰੂ ਦਾ ਦਾਸ ਹੁੰਦਾ ਹੈ ਜੋ ਸਦਾ ਸੁਖੀ ਜੀਵਨ ਬਤੀਤ ਕਰਦਾ ਹੈ।

ਦੂਜੇ ਅੰਕ ਵਿਚ "ਹੇਤ ਕੇ ਬੰਧਨ ਤੋੜਿ ਨ ਸਾਕਹਿ, ਤਾ ਜਮ ਕਰੇ ਖੁਆਰੀ ਜੀਉ" (ਪੰਨਾ ੬੯੩) ਦਾ ਰੂਪਕ ਬੱਧਾ ਹੈ। ਤੀਜੇ ਅੰਕ ਵਿਚ ਮਾਇਆ ਮੋਹ ਵਿਚ ਫਸੇ ਰਹਿਣ ਦਾ ਮੂਲ ਕਾਰਨ 'ਹਉਮੈ' ਦਸਿਆ ਹੈ। ਗੁਰਮੁਖ ਜੀਉੜੇ ਮੋਹ ਦੇ ਬੰਧਨ ਤੋਂ ਮੁਕਤ ਹੋਣ ਕਾਰਨ ਹਰੀ ਦਾ ਮਹਿਲ ਪਾ ਲੈਂਦੇ ਹਨ। ਚੌਥੇ ਅੰਕ ਵਿਚ ਸਤਿਗੁਰੂ ਦੀ ਸਮਦ੍ਰਿਸ਼ਟੀ ਤੇ ਸਦੀਵੀ ਦਇਆਲਤਾ ਨੂੰ ਪ੍ਰਗਟਾਇਆ ਹੈ ਪਰ ਫਲ ਪ੍ਰਾਪਤੀ ਦਾ ਫ਼ਰਕ ਹਰੇਕ ਮਨੁਖ ਦੀ ਭਾਵਨੀ ਉਤੇ ਅਧਾਰਤ ਹੈ। ਅੰਤਲਾ ਸਿਧਾਂਤ ਇਹ ਹੈ ਕਿ ਆਪਣੇ ਮਨ ਚੋਂ ਅਪਣਤ ਗਵਾ ਕੇ ਪ੍ਰਭੂ ਪ੍ਰੇਮ ਸਦਕਾ ਹੀ ਨਾਮ ਦਾ ਨਿਵਾਸ ਹੁੰਦਾ ਹੈ।

**ਸੋਰਠਿ ਮਹਲਾ ੩ ਚੌਤੁਕੇ ॥ ਸਚੀ ਭਗਤਿ ਸਤਿਗੁਰ ਤੇ ਹੋਵੈ, ਸਚੀ ਹਿਰਦੈ ਬਾਣੀ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ , ਹਉਮੈ ਸਬਦਿ ਸਮਾਣੀ ॥ ਬਿਨੁ ਗੁਰ ਸਾਚੇ, ਭਗਤਿ ਨ ਹੋਵੀ, ਹੋਰ ਭੂਲੀ ਫਿਰੈ ਇਆਣੀ ॥ ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ, ਡੂਬਿ ਮੁਏ ਵਿਣੁ ਪਾਣੀ ॥੧॥ ਭਾਈ ਰੇ! ਸਦਾ ਰਹਹੁ ਸਰਣਾਈ ॥ ਆਪਣੀ ਨਦਰਿ ਕਰੇ ਪਤਿ ਰਾਖੈ, ਹਰਿਨਾਮੋ ਦੇ ਵਡਿਆਈ ॥ ਰਹਾਉ ॥ ਪੂਰੇ ਗੁਰ ਤੇ ਆਪੁ ਪਛਾਤਾ, ਸਬਦਿ ਸਚੈ ਵੀਚਾਰਾ ॥ ਹਿਰਦੈ ਜਗ ਜੀਵਨੁ ਸਦ ਵਸਿਆ, ਤਜਿ ਕਾਮੁ ਕ੍ਰੋਧੁ ਅਹੰਕਾਰਾ ॥ ਸਦਾ ਹਜੂਰਿ ਰਵਿਆ ਸਭ ਠਾਈ, ਹਿਰਦੈ ਨਾਮੁ ਅਪਾਰਾ ॥ ਜੁਗਿ ਜੁਗਿ ਬਾਣੀ ਸਬਦਿ ਪਛਾਣੀ, ਨਾਉ ਮੀਠਾ ਮਨਹਿ ਪਿਆਰਾ ॥੨॥ ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ, ਸਫਲ ਜਨਮੁ ਜਗਿ ਆਇਆ ॥ ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ, ਗੁਣ ਗਾਵੈ ਗੁਣੀ ਅਘਾਇਆ ॥ ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ, ਅਨਹਦ ਸਬਦੁ ਵਜਾਇਆ ॥ ਤਨੁ ਮਨੁ ਨਿਰਮਲੁ, ਨਿਰਮਲ ਬਾਣੀ, ਸਚੇ ਸਚਿ ਸਮਾਇਆ ॥ ੩॥ ਰਾਮਨਾਮ ਕੀ ਗਤਿ ਕੋਇ ਨ ਬੂਝੈ, ਗੁਰਮਤਿ ਰਿਦੈ ਸਮਾਈ ॥ ਗੁਰਮੁਖਿ ਹੋਵੈ ਸੁ ਮਗੁ ਪਛਾਣੈ, ਹਰਿ ਰਸਿ ਰਸਨ ਰਸਾਈ ॥ ਜਪੁ ਤਪੁ ਸੰਜਮੁ,ਸਭ ਗੁਰ ਤੇ ਹੋਵੈ, ਹਿਰਦੈ ਨਾਮੁ ਵਸਾਈ ॥ ਨਾਨਕ, ਨਾਮੁ ਸਮਾਲਹਿ, ਸੇ ਜਨ ਸੋਹਨਿ, ਦਰਿ ਸਾਚੈ ਪਤਿ ਪਾਈ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਫਿਰਹਿੰ, ਪਾਵਹਿੰ, ਠਾਈਂ, ਮਨਹਿੰ, ਸਮਾਲਹਿੰ।

**ਪਦ ਅਰਥ** : ਸਤਿਗੁਰ ਤੇ- ਸਤਿਗੁਰੂ ਤੋਂ (ਪਾਸੋਂ)। ਸਮਾਣੀ-ਸਮਾ ਜਾਂਦੀ ਹੈ, ਮੁਕ ਜਾਂਦੀ ਹੈ।

ਰਹਹੁ-ਟਿਕਿਆ, ਪਿਆ ਰਹੁ । ਠਾਈ-ਥਾਂਈਂ । ਮਨਹਿ-ਮਨ ਵਿਚ । ਜਿਨਿ -ਜਿਸ ਨੇ । ਅਘਾਇਆ-ਰਜ ਗਿਆ । ਕਮਲੁ-ਹਿਰਦਾ ਰੂਪੀ ਕਮਲ ਫੁਲ । ਪ੍ਰਗਾਸਿ-ਖਿੜ ਕੇ । ਅਨਹਦ-ਇਕ ਰਸ। ਗਤਿ-ਅਵਸਥਾ, ਅਸਲੀਅਤ । ਮਗੁ-ਰਸਤਾ । ਰਸਨ ਰਸਾਈ-ਜੀਭ ਰਸ ਜਾਂਦੀ ਹੈ ।

**ਅਰਥ** : (ਹੇ ਭਾਈ !) ਸਚੀ ਭਗਤੀ ਸਤਿਗੁਰੂ ਪਾਸੋਂ (ਪ੍ਰਾਪਤ) ਹੁੰਦੀ ਹੈ, ਸਚੀ ਬਾਣੀ ਹਿਰਦੇ ਵਿਚ (ਟਿੱਕ ਜਾਂਦੀ ਹੈ) । (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਵਦਾ ਹੈ (ਉਹ) ਸਦਾ ਲਈ (ਆਤਮਿਕ ਸੁਖ) ਪਾਉਂਦਾ ਹੈ, (ਗੁਰੂ ਦੇ) ਸ਼ਬਦ ਦੁਆਰਾ (ਉਸਦੀ) ਹਉਮੈ ਮੁੱਕ ਜਾਂਦੀ ਹੈ । ਸਚੇ ਗੁਰੂ ਤੋਂ ਬਿਨਾ (ਪਰਮੇਸ਼ਰ ਦੀ) ਭਗਤੀ ਨਹੀਂ ਹੋ ਸਕਦੀ, (ਇਸ ਤਤ ਨੂੰ ਸਮਝੇ ਬਿਨਾ) ਹੋਰ (ਬੇਅੰਤ) ਅਜਾਣ ਲੁਕਾਈ ਭੁਲੀ ਫਿਰਦੀ ਹੈ । ਮਨਮੁਖ (ਜੀਵ ਜੋ ਹਉਮੈ ਕਰਕੇ) ਭਟਕਦੇ ਫਿਰਦੇ ਹਨ, (ਓਹ) ਸਦਾ ਦੁਖ ਪਾਉਂਦੇ ਹਨ (ਮਾਨੋ) ਪਾਣੀ ਤੋਂ ਬਿਨਾ ਡੁਬ ਕੇ ਮਰ ਰਹੇ ਹਨ ।੨।

(ਹੇ ਭਾਈ ! ਤੁਸੀਂ) ਸਦਾ (ਗੁਰੂ ਦੀ) ਸਰਣ ਵਿਚ (ਪਏ) ਰਹੁ । (ਉਹ ਗੁਰੂ) ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ (ਤਾਂ) ਇਜ਼ਤ ਰਖਦਾ ਹੈ (ਅਤੇ) ਹਰਿ ਨਾਮ ਦੀ ਵਡਿਆਈ ਬਖ਼ਸ਼ਦਾ ਹੈ । ਰਹਾਉ ।

(ਹੇ ਭਾਈ ! ਜਿਸ ਜੀਵ ਨੇ) ਸਚੇ ਸਬਦ ਦੀ ਵੀਚਾਰ ਦੁਆਰਾ ਪੂਰੇ ਗੁਰੂ ਪਾਸੋਂ (ਉਪਦੇਸ਼ ਲੈ ਕੇ) ਆਪਣਾ ਆਪ ਪਛਾਣ ਲਿਆ ਹੈ, ਕਾਮ, ਕ੍ਰੋਧ, ਹੰਕਾਰ, ਨੂੰ ਤਿਆਗ ਕੇ (ਉਸ ਦੇ) ਹਿਰਦੇ ਵਿਚ ਜਗਤ ਦਾ ਜੀਵਨ (ਦਾਤਾ) ਸਦਾ ਲਈ ਵਸ ਗਿਆ ਹੈ । ਬੇਅੰਤ ਪ੍ਰਭੂ ਦਾ ਨਾਮ (ਵਸਣ ਕਰਕੇ) ਉਸ ਨੂੰ ਹਰ ਥਾਂ ਤੇ ਵਿਆਪਕ ਹੋਇਆ (ਪ੍ਰਭੂ) ਸਦਾ ਹੀ ਹਾਜ਼ਰ ਨਾਜ਼ਰ ਦਿਸਦਾ ਹੈ । (ਉਸ ਨੇ ਗੁਰੂ ਦੇ) ਸ਼ਬਦ ਦੁਆਰਾ (ਪਰਮੇਸ਼ਰ ਦੀ) ਬਾਣੀ (ਜੋ) ਹਰੇਕ ਜੁਗ ਵਿਚ (ਮੌਜੂਦ ਹੈ) ਪਛਾਣ ਲਈ ਹੈ (ਇਸ ਲਈ ਪਰਮਾਤਮਾ ਦਾ) ਨਾਮ (ਉਸ ਦੇ) ਮਨ ਵਿਚ ਮਿੱਠਾ ਤੇ ਪਿਆਰਾ (ਲਗਣ ਲਗ ਪਿਆ ਹੈ) ।੨।

(ਹੇ ਭਾਈ!) ਜਿਸ (ਜੀਵ) ਨੇ ਸਤਿਗੁਰੂ ਸਿਮਰ ਕੇ ਨਾਮ ਨੂੰ ਪਛਾਣ ਲਿਆ ਹੈ ਉਸਦਾ ਜਗਤ ਉਤੇ ਜਨਮ (ਲਿਆ) ਸਫਲ ਹੈ । ਹਰਿ-ਰਸ ਨੂੰ ਚਖ ਕੇ (ਉਸਦਾ) ਮਨ ਸਦਾ ਲਈ ਤ੍ਰਿਪਤ ਹੋ ਗਿਆ ਹੈ, (ਉਹ) (ਹਰੀ ਦੇ) ਗੁਣ ਗਾਉਂਦਾ ਹੈ, (ਅਤੇ) ਗੁਣਾਂ ਨਾਲ ਰੱਜਿਆ ਰਹਿੰਦਾ ਹੈ। (ਉਸਦੇ ਹਿਰਦੇ ਦਾ) ਕਮਲ ਖਿੜ ਕੇ ਸਦਾ (ਪ੍ਰਭੂ ਦੇ) ਪ੍ਰੇਮ ਵਿੱਚ ਰੰਗਿਆ ਰਹਿੰਦਾ ਹੈ (ਅਤੇ ਉਸਨੇਂ) ਇਕ-ਰੱਸ (ਵਜਣ ਵਾਲਾ ਅਨਹਦ) ਸ਼ਬਦ ਵਜਾਇਆ ਹੈ । ਪਵਿੱਤਰ ਬਾਣੀ (ਪਰਸਣ) ਕਰਕੇ (ਉਸ ਦਾ) ਸਰੀਰ ਤੇ ਮਨ ਨਿਰਮਲ ਹੋ ਗਿਆ ਹੈ (ਅਤੇ ਉਹ) ਨਿਰੋਲ ਸੱਚ ਵਿੱਚ ਸਮਾਇਆ ਰਹਿੰਦਾ ਹੈ।੩।

(ਹੇ ਭਾਈ!) ਰਾਮ ਨਾਮ ਦੀ ਗਤੀ ਨੂੰ (ਆਪਣੀ ਅਕਲ ਨਾਲ) ਕੋਈ ਨਹੀਂ ਸਮਝ ਸਕਦਾ, ਗੁਰੂ ਦੀ ਮਤਿ ਦੁਆਰਾ ਹੀ (ਇਹ) ਹਿਰਦੇ ਵਿੱਚ ਸਮਾਉਂਦੀ ਹੈ। (ਜਿਹੜਾ) ਗੁਰਮੁਖ ਹੈ ਉਹ (ਗੁਰੂ ਦਾ ਦੱਸਿਆ ਹੋਇਆ) ਰਸਤਾ ਪਛਾਣਦਾ ਹੈ (ਅਤੇ ਉਸ ਦੀ) ਜੀਭ ਹਰੀ ਦੇ ਨਾਮ (ਰੱਸ) ਨਾਲ ਰਸੀ ਰਹਿੰਦੀ ਹੈ। ਜਪੁ, ਤਪੁ, ਸੰਜਮ ਸਭ ਕੁਝ ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ (ਅਤੇ ਗੁਰੂ ਹੀ ਜਗਿਆਸੂ ਦੇ) ਹਿਰਦੇ ਵਿੱਚ ਨਾਮ ਵਸਾਉਂਦਾ ਹੈ। ਨ਼ਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਨਾਮ ਸਿਮਰਦੇ ਹਨ ਓਹ (ਪ੍ਰਭੂ ਦੇ) ਦਾਸ, ਸੱਚੇ (ਪ੍ਰਭੂ ਦੇ) ਦਰ ਉਤੇ ਸੋਭਦੇ ਹਨ (ਅਤੇ ਉਨ੍ਹਾਂ ਨੇ ਦਰਗਾਹੀ)

ਇਜ਼ਤ ਪਾਈ ਹੈ ।੪।੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾ ਰਬੀ-ਭਗਤੀ ਨਹੀਂ ਹੋ ਸਕਦੀ। ਗੁਰੂ ਦੀ ਸ਼ਰਣ ਪਇਆਂ ਪਰਮੇਸ਼ਰ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਜਿਸ ਦੇ ਫਲਸਰੂਪ ਆਪਣੇ ਆਪ ਦੀ ਪਛਾਣ ਆ ਜਾਂਦੀ ਹੈ ਅਤੇ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ।

ਜਿਸ ਨੇ ਗੁਰੂ ਦੀ ਸੇਵਾ ਕਰਕੇ ਨਾਮ ਰੱਸ ਚਖਿਆ ਹੈ ਤੇ ਨਾਮ-ਰਸ ਵਿੱਚ ਲੀਨ ਹੋਇਆ ਹੈ, ਉਸ ਮਨੁੱਖ ਦਾ ਹੀ ਜਗ ਵਿੱਚ ਆਇਆ ਸਫਲ ਹੈ । ਇਹ ਹਿਰਦੇ ਦਾ ਕਮਲ ਖਿੜਨੇ ਦੀ ਨਿਸ਼ਾਨੀ ਹੈ। ਤੱਤ ਇਹ ਹੈ ਕਿ ਹਿਰਦੇ ਵਿੱਚ ਨਾਮ ਵਸਣ ਨਾਲ ਜਪ, ਤਪ, ਸੰਜਮ ਆਦਿ ਸ੍ਰੇਸ਼ਟ ਕਰਮ ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ । ਨਾਮ ਜਪਿਆਂ ਹੀ ਸਾਈਂ ਦੀ ਨਦਰਿ ਤੇ ਪਤਿ ਪ੍ਰਾਪਤ ਹੁੰਦੀ ਹੈ ।

**ਸੋਰਠਿ ਮ: ੩ ਦੁਤੁਕੇ ॥ ਸਤਿਗੁਰ ਮਿਲਿਐ ਉਲਟੀ ਭਈ ਭਾਈ, ਜੀਵਤ ਮਰੈ ਤਾ ਬੂਝ ਪਾਇ ॥ ਸੋ ਗੁਰੂ ਸੋ ਸਿਖੁ ਹੈ ਭਾਈ, ਜਿਸੁ ਜੋਤੀ ਜੋਤਿ ਮਿਲਾਇ ॥੧॥ ਮਨ ਰੇ! ਹਰਿ ਹਰਿ ਸੇਤੀ ਲਿਵ ਲਾਇ ॥ ਮਨ ਹਰਿ ਜਪਿ ਮੀਠਾ ਲਾਗੈ ਭਾਈ, ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥ ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ, ਮਨਮੁਖਿ ਦੂਜੈ ਭਾਇ ॥ ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ, ਪਲੈ ਕਿਛੂ ਨ ਪਾਇ ॥੨॥ ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ, ਸਾਚੀ ਪ੍ਰੀਤਿ ਪਿਆਰਿ ॥ ਸਦਾ ਹਰਿ ਕੇ ਗੁਣ ਰਵੈ ਭਾਈ, ਗੁਰ ਕੈ ਹੇਤਿ ਅਪਾਰਿ ॥੩॥ ਆਇਆ ਸੋ ਪਰਵਾਣੁ ਹੈ ਭਾਈ, ਜਿ ਗੁਰ ਸੇਵਾ ਚਿਤੁ ਲਾਇ ॥ ਨਾਨਕ, ਨਾਮੁ ਹਰਿ ਪਾਈਐ ਭਾਈ, ਗੁਰ ਸਬਦੀ ਮੇਲਾਇ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਥਾਇਂ, ਕੁਟਹਿਂ, ਕਰਹਿਂ ।

**ਪਦ ਅਰਥ** : ਉਲਟੀ-ਉਲਟ ਗਈ, (ਭਾਵ ਬ੍ਰਿਤੀ ਬਦਲ ਗਈ) । ਭਾਈ-ਹੇ ਭਾਈ!। ਜੀਵਤ ਮਰੈ-(ਜੋ) ਜੀਵਤ ਭਾਵ ਤੋਂ ਮਰਦਾ ਹੈ। ਤੁਹ ਕੁਟਹਿ-ਛਿਲੜ, ਤੁਕੇ ਆਦਿ ਕੁਟਦੇ ਹਨ। ਰਵੈ-ਉਚਾਰਦਾ ਹੈ। ਗੁਰ ਕੈ ਹੇਤਿ ਅਪਾਰਿ-ਗੁਰੂ ਦੇ ਬੇਅੰਤ ਪਿਆਰ ਰਾਹੀਂ।

**ਅਰਥ** : ਹੇ ਭਾਈ! ਸਤਿਗੁਰੂ ਦੇ ਮਿਲਿਆਂ (ਵਿਕਾਰਾਂ ਵਲੋਂ ਬ੍ਰਿਤੀ) ਮੁੜ ਜਾਂਦੀ ਹੈ (ਪਰ ਇਸ ਭੇਦ ਨੂੰ) ਤਾਂ ਹੀ (ਕੋਈ) ਬੁਝ ਸਕਦਾ ਹੈ (ਜਦੋਂ) ਜੀਵਤ-ਭਾਵ ਤੋਂ ਮਰਦਾ ਹੈ। ਹੇ ਭਾਈ! ਉਹ (ਬੂਝ ਦੇਣ ਵਾਲਾ) ਗੁਰੂ ਹੈ (ਅਤੇ ਸਮਝਣ ਵਾਲਾ) ਸਿੱਖ ਹੈ ਜਿਸ ਨੂੰ ਜੋਤੀ (ਸਰੂਪ ਵਾਹਿਗੁਰੂ ਆਪਣੀ) ਜੋਤਿ ਵਿੱਚ ਮਿਲਾ ਲੈਂਦਾ ਹੈ ।੧।

ਹੇ ਮਨ ! (ਤੂੰ) ਨਿਰੋਲ ਹਰੀ ਨਾਲ ਬਿਰਤੀ ਜੋੜ । ਹੇ ਮਨ ! ਹਰੀ ਜਪ ਕੇ (ਹੀ ਹਰੀ) ਮਿੱਠਾ

(ਪਿਆਰਾ) ਲਗਦਾ ਹੈ, (ਅਤੇ) ਗੁਰੂ ਦੁਆਰਾ (ਕੀਤਾ ਕੰਮ ਹੀ) ਹਰੀ ਥਾਇਂ ਪਾਉਂਦਾ ਹੈ (ਭਾਵ ਪਰਵਾਨ ਕਰਦਾ ਹੈ) । ਰਹਾਉ ।

ਹੇ ਭਾਈ! ਮਨਮੁਖ (ਜੀਵ) ਦ੍ਵੈਤ ਭਾਵ ਵਿੱਚ (ਲਗੇ ਰਹਿੰਦੇ ਹਨ ਪਰ) ਗੁਰੂ ਤੋਂ ਬਿਨਾ (ਨਾਮ ਨਾਲ) ਪ੍ਰੀਤੀ ਨਹੀਂ ਪੈਂਦੀ। ਮਨਮੁਖ (ਜੋ) ਕਰਮ ਕਰਦੇ ਹਨ (ਓਹ) ਛਿਲੜ ਕੁਟਦੇ ਹਨ (ਥੋਥੇ ਕੰਮ ਕਰਦੇ ਹਨ ਇਸ ਲਈ ਉਨ੍ਹਾਂ ਦੇ) ਪਲੇ ਕੁਝ ਨਹੀਂ ਪੈਂਦਾ (ਭਾਵ ਫੋਕਟ ਕਰਮ ਕੀਤਿਆਂ ਕੁਝ ਨਹੀਂ ਲਭਦਾ) ।੨।

ਹੇ ਭਾਈ ! ਗੁਰੂ ਦੇ ਮਿਲਣ ਨਾਲ ਸੱਚੀ ਪ੍ਰੀਤਿ ਤੇ ਪਿਆਰ ਕਰਕੇ (ਜਿਸ ਦੇ) ਮਨ ਵਿੱਚ ਨਾਮ ਵਸਿਆ ਰਹਿੰਦਾ ਹੈ (ਉਹ ਜੀਵ) ਗੁਰੂ ਦੇ ਬੇਅੰਤ ਪਿਆਰ ਕਰਕੇ ਸੱਚੇ ਪਰਮੇਸ਼ਰ ਦੇ ਹੀ ਗੁਣ ਉਚਾਰਦਾ ਰਹਿੰਦਾ ਹੈ ।੩।

ਹੇ ਭਾਈ ! (ਸੰਸਾਰ ਵਿੱਚ) ਆਇਆ ਓਹ (ਮਨੁੱਖ) ਪਰਵਾਣ ਹੈ ਜਿਹੜਾ ਗੁਰੂ ਦੀ ਸੇਵਾ ਚਿੱਤ ਲਾ ਕੇ (ਕਰਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ ਹਰੀ ਦਾ ਨਾਮ ਪਾਈਦਾ ਹੈ (ਅਤੇ) ਨਾਮ ਸਿਮਰਨ ਦਾ ਸਦਕਾ ਹੀ ਪਰਮੇਸ਼ਰ ਜੀਵ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ।੪।੮।

## ਅਰਥ ਭੇਦ ਅਤੇ ਨਿਰਣੈ

**ਮਨ ਰੇ! ਹਰਿ ਹਰਿ ਸੇਤੀ ਲਿਵ ਲਾਇ ॥**

**ਮਨ! ਹਰਿ ਜਪਿ ਮੀਠਾ ਲਾਗੈ ਭਾਈ, ਗੁਰਮੁਖਿ ਪਾਏ ਹਰਿ ਥਾਇ ॥**

ਪਹਿਲੀ ਪੰਕਤੀ ਦੇ ਅਰਥ ਸਪਸ਼ਟ ਹਨ ਪਰ ਦੂਜੀ ਪੰਕਤੀ ਦੇ ਅਰਥ ਵਿੱਚ ਟੀਕਾਕਾਰਾਂ ਦੀ ਪਰਸਪਰ ਸੰਮਤੀ ਨਹੀਂ ਹੈ। ਵੱਖ ਵੱਖ ਅਰਥ :

੧- ਜਿਨ ਕੋ ਹਰਿ ਕਾ ਜਾਪ ਮਨ ਕਰਕੇ ਮੀਠਾ ਲਾਗਤਾ ਹੈ ਸੋ ਗੁਰਮੁਖ ਹਰੀ ਨੇ ਸ੍ਵਰੂਪ ਅਸਥਾਨ ਮੈਂ ਪਾਏ ਭਾਵ ਅਭੇਦ ਕੀਏ ਹੈਂ। [ਫ਼. ਸ.

੨- (ਜਿਸ ਦੇ) ਮਨ ਨੂੰ ਹਰਿ ਸਿਮਰਨ ਪਿਆਰਾ ਲਗਾ ਹੈ (ਉਹ) ਗੁਰਮੁਖ ਹੀ ਹਰੀ ਦਾ ਸਰੂਪ ਪਾਇਗਾ। [ਪਿੰ. ਨਰੈਣ ਸਿੰਘ

੩- ਹੇ ਮਨ! ਧਿਆਨ ਕਰਨ ਨਾਲ ਹਰੀ ਪਿਆਰਾ ਲਗਣ ਲਗ ਪੈਂਦਾ ਹੈ ਪਰ ਹੇ ਭਾਈ! ਗੁਰੂ ਦੁਆਰਾ ਹੀ ਹਰੀ (ਨਾਮ ਦੀ ਘਾਲ) ਥਾਂ ਪਾਉਂਦੀ ਹੈ। [ਸ਼ਬਦਾਰਥ

੪- ਹੇ ਮਨ! ਸਿਮਰਨ ਕਰਨ ਨਾਲ ਹਰੀ ਮਿੱਠਾ ਲਗਣ ਲੱਗ ਪੈਂਦਾ ਹੈ ਪਰ ਹੇ ਭਾਈ! ਗੁਰੂ ਹੀ ਹਰੀ (ਨਾਮ ਦੀ ਘਾਲ) ਥਾਂ ਪਾਉਂਦਾ ਹੈ। [ਸੰ. ਪੋ.

੫- ਹੇ ਮਨ! ਮੁੜ ਮੁੜ ਜਪ ਜਪ ਕੇ ਪਰਮਾਤਮਾ ਪਿਆਰਾ ਲੱਗਣ ਲਗ ਪੈਂਦਾ ਹੈ। ਹੇ ਭਾਈ! ਗੁਰੂ ਦੀ ਸ਼ਰਣ ਲੈਣ ਵਾਲਾ ਮਨੁੱਖ ਪ੍ਰਭੂ ਦੀ ਹਜ਼ੂਰੀ ਵਿੱਚ ਥਾਂ ਲਭ ਲੈਂਦਾ ਹੈ। [ਦਰਪਣ

**ਨਿਰਣੈ** : ਬਹੁਰੰਗੀ ਅਰਥਾਂ ਨਾਲ ਜਗਿਆਸੂ ਭੰਭਲ ਭੂਸੇ ਵਿੱਚ ਪਿਆ ਹੋਇਆ ਸੋਚਦਾ

ਰਹਿੰਦਾ ਹੈ ਕਿ ਉਹ ਕਿਹੜਾ ਅਰਥ ਅਪਨਾਏ। ਗੁਰਮਤਿ ਦਾ ਇਹ ਵਿਧਾਨ ਹੈ ਕਿ ਗੁਰੂ ਰਾਹੀਂ ਘਾਲ ਹੀ ਪਰਮੇਸ਼ਰ ਆਪਣੇ ਦਰਬਾਰ ਵਿੱਚ ਪਰਵਾਨ ਕਰਦਾ ਹੈ। ਆਪਣੇ ਆਪ ਕੋਈ ਮਨੁੱਖ ਭਾਵੇਂ ਕਿਤਨਾ ਹੀ ਜਪ ਤਪ ਪਿਆ ਕਰੇ ਪਰ ਥਾਂ ਓਹੀ ਪੈਂਦਾ ਹੈ ਜਿਸ ਉਤੇ ਗੁਰੂ ਪਰਵਾਨਗੀ ਦੀ ਮੁਹਰ ਲਾਉਂਦਾ ਹੈ। ਸਹੀ ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀ ਪੰਕਤੀ ਰਾਹੀਂ ਮਨ ਨੂੰ ਹਰੀ ਨਾਲ ਲਿਵ ਲਾਉਣ ਦਾ ਉਪਦੇਸ਼ ਦਿੱਤਾ ਹੈ। ਲਿਵ ਦੀ ਪਛਾਣ, ਨਾਮ ਦਾ ਮਿੱਠਾ ਲਗਣਾ ਹੈ। ਸਤਿਗੁਰੂ ਦੀ ਕਿਰਪਾ ਨਾਲ ਜਦੋਂ ਬ੍ਰਿਤੀ ਸੰਸਾਰਕ ਪਦਾਰਥਾਂ ਅਤੇ ਰੂਪ ਰੰਗਾਂ ਵਲੋਂ ਉਲਟ ਜਾਂਦੀ ਹੈ ਤਾਂ ਜੀਵਤ-ਭਾਵ ਤੋਂ ਮਰਨ ਦੀ ਸੋਝੀ ਹੋ ਆਉਂਦੀ ਹੈ।

ਦੂਜੇ ਅੰਕ ਵਿੱਚ ਇਹ ਸਪਸ਼ਟ ਕੀਤਾ ਹੈ ਕਿ ਗੁਰੂ ਤੋਂ ਬਿਨਾ ਪ੍ਰਭੂ ਵਿੱਚ ਪ੍ਰੀਤਿ ਨਹੀਂ ਪੈਂਦੀ। ਮਨਮੁਖ ਦ੍ਵੈਤ ਭਾਵਨਾ ਵਿੱਚ ਰਚੇ ਹੋਣ ਕਰਕੇ ਛਿਲੜ ਹੀ ਕੁੱਟਦੇ ਰਹਿੰਦੇ ਹਨ ਭਾਵ ਵਿਅਰਥ ਕੰਮਾਂ ਵਿੱਚ ਖਚਿਤ ਹੋਏ ਰਹਿੰਦੇ ਹਨ, ਇਸ ਲਈ ਉਨ੍ਹਾਂ ਦੇ ਪਲੇ ਕੁਛ ਨਹੀਂ ਪੈਂਦਾ।

ਅੰਤ ਵਿੱਚ ਗੁਰੂ ਦੀ ਸੇਵਾ ਕਰਨ ਵਾਲੇ ਦਾ ਸੰਸਾਰ ਤੇ ਆਉਣਾ ਪਰਵਾਨ ਦਸਿਆ ਹੈ।

**ਸੋਰਠਿ ਮਹਲਾ ੩ ਘਰੁ ੧ ॥ ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ, ਗੁਰਮੁਖਿ ਬੂਝ ਬੁਝਾਇ ॥ ਰਾਮ ਨਾਮਿ ਲਗਿ ਛੁਟੀਐ ਭਾਈ, ਪੂਛਹੁ ਗਿਆਨੀਆ ਜਾਇ ॥੧॥ ਮਨ ਰੇ! ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥ ਹਰਿ ਜੀਉ ਤੇਰੈ ਮਨਿ ਵਸੈ ਭਾਈ, ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥ ਨਾਮੈ ਤੇ ਸਭਿ ਊਪਜੇ ਭਾਈ, ਨਾਇ ਵਿਸਰਿਐ ਮਰਿ ਜਾਇ ॥ ਅਗਿਆਨੀ ਜਗਤੁ ਅੰਧੁ ਹੈ ਭਾਈ, ਸੂਤੇ ਗਏ ਮੁਹਾਇ ॥੨॥ ਗੁਰਮੁਖਿ ਜਾਗੇ, ਸੇ ਉਬਰੇ ਭਾਈ, ਭਵਜਲੁ ਪਾਰਿ ਉਤਾਰਿ ॥ ਜਗ ਮਹਿ ਲਾਹਾ ਹਰਿਨਾਮੁ ਹੈ ਭਾਈ, ਹਿਰਦੈ ਰਖਿਆ ਉਰਧਾਰਿ ॥੩॥ ਗੁਰ ਸਰਣਾਈ ਉਬਰੇ ਭਾਈ, ਰਾਮ ਨਾਮਿ ਲਿਵ ਲਾਇ ॥ ਨਾਨਕ, ਨਾਉ ਬੇੜਾ ਨਾਉ ਤੁਲਹੜਾ ਭਾਈ, ਜਿਤੁ ਲਗਿ ਪਾਰਿ ਜਨ ਪਾਇ ॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਿਹੀਂ, ਗਿਆਨੀਆਂ, ਨਾਇੰ, ਨਾਉਂ।

**ਪਦ ਅਰਥ** : ਤਿਹੀ ਗੁਣੀ-ਤਿੰਨ ਗੁਣਾਂ (ਰਜੋ, ਤਮੋ, ਸਤੋ) ਵਿੱਚ। ਤ੍ਰਿਭਵਣ-ਸਾਰਾ ਸੰਸਾਰ। ਵਿਆਪਿਆ-ਫਸਿਆ ਪਿਆ ਹੈ। ਗੁਰਮੁਖਿ-ਗੁਰੂ ਦੁਆਰਾ। ਚਉਥੈ-ਸਹਜ (ਅਵਸਥਾ) ਵਿੱਚ। ਉਪਜੈ-ਪੈਦਾ ਹੁੰਦੀ ਹੈ। ਗਏ ਮੁਹਾਏ-ਲੁੱਟੇ ਗਏ। ਉਬਰੇ-ਬੱਚ ਗਏ। ਉਰਧਾਰਿ-ਟਿਕਾ ਕੇ। ਤੁਲਹੜਾ-ਨਦੀ ਪਾਰ ਹੋਣ ਲਈ ਰੱਸਿਆਂ ਨਾਲ ਕਾਠ ਦਾ ਬੰਨ੍ਹਿਆ ਤੁਲ੍ਹਾ।

**ਅਰਥ** : ਹੇ ਭਾਈ! (ਸਾਰਾ) ਸੰਸਾਰ ਤਿੰਨਾਂ ਗੁਣਾਂ ਵਿੱਚ ਫਸਿਆ ਪਿਆ ਹੈ, (ਇਹ ਗਲ) ਗੁਰੂ

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਧਾਹੀਂ, ਸੇਵਹਿਂ, ਪਾਵਹਿਂ, ਨਾਹਿਂ, ਜਾਹਿਂਗਾ, ਕਮਾਵਹਿਂ, ਕਰਹਿਂ, ਅਖੀਂ, ਵਿਚਹੁਂ ।

**ਪਦ ਅਰਥ** : ਦੁਖਿ-ਦੁਖ ਵਿੱਚ । ਰੋਗਿ-ਬੀਮਾਰੀ ਵਿਚ । ਵਿਆਪਿਆ-ਗ੍ਰਸਿਆ । ਧਾਹੀ-ਢਾਹਾਂ (ਮਾਰ ਕੇ)। ਧਾਤੁ-ਮਾਇਆ । ਸੰਧਿਆ-ਹਿੰਦੂਆਂ ਦੀ ਪੂਜਾ ਜੋ ਸਵੇਰੇ, ਦੁਪਹਿਰ ਅਤੇ ਸ਼ਾਮ ਨੂੰ ਕਰਦੇ ਹਨ। ਤਰਪਣੁ-ਪਿਤਰਾਂ ਤੇ ਦੇਵਤਿਆਂ ਨੂੰ ਤ੍ਰਿਪਤ ਕਰਨ ਲਈ ਜਲ ਅਰਪਣ ਕਰਨਾ । ਗਾਇਤ੍ਰੀ-ਹਿੰਦੂਆਂ ਦਾ ਪਵਿੱਤਰ ਮੰਤ੍ਰ ਜੋ ਪੂਜਾ ਵੇਲੇ ਪੜ੍ਹਦੇ ਹਨ । ਤ੍ਰਿਪਤਾਸੇ-ਰਜ ਗਏ । ਅੰਧਾ-ਅਗਿਆਨੀ । ਮਗੁ-ਰਸਤਾ । ਅਖੀ-ਅੱਖਾਂ ਨਾਲ ।

**ਅਰਥ** : (ਹੇ ਪ੍ਰਾਣੀ!) ਜਗਤ ਵਿੱਚ ਸਤਿਗੁਰੂ ਸੁਖਾਂ ਦਾ ਸਮੁੰਦਰ ਹੈ ਹੋਰ ਕਿਸੇ ਜਗ੍ਹਾ ਸੁਖ ਨਹੀਂ ਹੈ । ਸਾਰਾ ਸੰਸਾਰ ਹਉਮੈ ਦੀ ਬੀਮਾਰੀ ਵਿੱਚ ਗ੍ਰਸਿਆ ਪਿਆ ਹੈ, ਮਰ ਕੇ ਜੰਮਦਾ ਹੈ (ਅਤੇ) ਢਾਹਵਾਂ ਮਾਰ ਕੇ ਰੋਂਦਾ ਹੈ ।੧।

ਹੇ ਪ੍ਰਾਣੀ! ਸਤਿਗੁਰ ਨੂੰ ਸੇਵ ਕੇ (ਆਤਮਿਕ) ਸੁਖ ਪ੍ਰਾਪਤ ਕਰ ਲੈ! ਸਤਿਗੁਰ ਸੇਵੇਂਗਾ ਤਾਂ ਸੁਖ ਪਾਵੇਂਗਾ, ਨਹੀਂ ਤਾਂ (ਆਪਣਾ ਅਮੋਲਕ) ਜਨਮ ਗੁਆ ਕੇ (ਸੰਸਾਰ ਚੋਂ ਖ਼ਾਲੀ ਚਲਾ) ਜਾਏਂਗਾ ।ਰਹਾਉ।

(ਹੇ ਭਾਈ!) ਤਿੰਨਾਂ ਗੁਣਾਂ ਵਾਲੀ (ਸੰਸਾਰਕ) ਦੌੜ ਭਜ ਕਰਕੇ (ਲੋਕੀ) ਬਹੁਤ ਕਰਮ ਕਰਦੇ ਹਨ (ਪਰ ਉਨ੍ਹਾਂ ਨੂੰ) ਹਰੀ (ਨਾਮ ਦਾ) ਰਸ, ਸੁਆਦ ਪ੍ਰਾਪਤ ਨਹੀਂ ਹੋਇਆ। (ਅਜਿਹੇ ਮਨੁੱਖ) ਪਿਤਰਾਂ ਅਤੇ ਦੇਵਤਿਆਂ ਨੂੰ ਤ੍ਰਿਪਤ ਕਰਨ ਲਈ ਤਰਪਣ, ਸੰਧਿਆ, ਗਾਇਤ੍ਰੀ ਦਾ (ਪਾਠ) ਕਰਦੇ ਹਨ ਪਰ ਬਿਨਾ (ਆਤਮ) ਗਿਆਨ ਤੋਂ (ਇਨ੍ਹਾਂ ਨੇ) ਦੁਖ ਹੀ ਪਾਇਆ ਹੈ ।੨।

ਜਿਸ ਨੂੰ (ਪਰਮਾਤਮਾ) ਆਪ (ਗੁਰੂ ਨਾਲ) ਮਿਲਾ ਲਏ, (ਜੋ) ਸਤਿਗੁਰੂ ਨੂੰ ਸੇਵੇ ਓਹ ਵਡੇਭਾਗਾਂ ਵਾਲਾ ਹੁੰਦਾ ਹੈ । ਹਰੀ ਦੇ ਦਾਸ ਆਪਣਾ-ਆਪ ਗੁਆ ਕੇ ਹਰੀ ਰਸ ਪੀ ਕੇ ਸਦਾ ਰੱਜੇ ਰਹਿੰਦੇ ਹਨ ।੩।

(ਹੇ ਭਾਈ !) ਇਹ ਜਗਤ ਅੰਨ੍ਹਾ ਅਗਿਆਨੀ ਹੈ (ਅਤੇ) ਅਗਿਆਨਤਾ ਵਾਲੇ ਕੰਮ ਕਰਦਾ ਹੈ, ਗੁਰੂ ਤੋਂ ਬਿਨਾ (ਮੁਕਤੀ ਦਾ) ਰਸਤਾ ਨਹੀਂ ਪ੍ਰਾਪਤ ਕਰ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਜੀਵ ਨੂੰ) ਸਤਿਗੁਰੂ ਮਿਲ ਪਵੇ ਤਾਂ(ਉਹ) ਅੱਖਾਂ (ਭਾਵ ਗਿਆਨ ਨੇਤਰਾਂ) ਨਾਲ (ਆਪਣੇ ਪ੍ਰਭੂ ਨੂੰ ਪਰਤਖ) ਵੇਖ ਲੈਂਦਾ ਹੈ (ਅਤੇ ਹਿਰਦੇ ਵਿੱਚ ਹੀ) ਸੱਚ ਨੂੰ ਪਾ ਲੈਂਦਾ ਹੈ ।੪।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰੂ ਦੀ ਸੇਵਾ ਕਰਕੇ ਸਦੀਵੀ ਆਤਮਿਕ ਸੁਖ ਦਾ ਪ੍ਰਾਪਤ ਹੋਣਾ ਦਰਸਾਇਆ ਹੈ। ਸੰਧਿਆ, ਤਰਪਣ ਤੇ ਗਾਇਤ੍ਰੀ ਦਾ ਪਾਠ ਬਿਨਾ ਗਿਆਨ ਦੇ ਰਸਮੀ ਤੌਰ ਤੇ ਕਰਨ ਦਾ ਕੋਈ ਲਾਭ ਨਹੀਂ। ਜੋ ਲੋਕ ਤਿੰਨ ਗੁਣੀ ਕਰਮਾਂ ਦੇ ਬੰਧਨ ਵਿੱਚ ਬਝੇ ਰਹਿੰਦੇ ਹਨ ਉਹ ਨਾਮ ਦਾ ਰਸ ਨਹੀਂ ਮਾਣ ਸਕਦੇ।

ਨਿਚੋੜ ਇਹ ਹੈ ਕਿ ਸਤਿਗੁਰੂ ਦੇ ਮਿਲਾਪ ਤੋਂ ਬਿਨਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ:-

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ॥**[ਪੰਨਾ ੪੬੬

**ਸੋਰਠਿ ਮਹਲਾ ੩ ॥ ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ, ਜੁਗ ਚਾਰੇ ਭਰਮਾਈ ॥ ਹਮ ਦੀਨ, ਤੁਮ ਜੁਗੁ ਜੁਗੁ ਦਾਤੇ, ਸਬਦੇ ਦੇਹਿ ਬੁਝਾਈ ॥੧॥ ਹਰਿ ਜੀਉ, ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ, ਹਰਿਨਾਮੁ ਦੇਵਹੁ ਆਧਾਰੇ ॥ ਰਹਾਉ ॥ ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ, ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ, ਕਿਲਬਿਖ ਕਾਟਣਹਾਰਾ ॥੨॥ ਸਬਦਿ ਮਰਹੁ ਫਿਰਿ ਜੀਵਹੁ ਸਦ ਹੀ, ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ, ਸਬਦੇ ਪਾਵੈ ਕੋਈ ॥੩॥ ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥ ਨਾਨਕ, ਨਾਮਿ ਰਤੇ ਸੁਖੁ ਪਾਇਆ, ਦਰਗਹ ਜਾਪਹਿ ਸੇਈ ॥੪॥੧੧॥**

**ਪਦ ਅਰਥ :** ਭਰਮਾਈ-ਭਰਮਦਾ, ਭਟਕਦਾ ਹੈ। ਦੇਹਿ ਬੁਝਾਈ-ਸਮਝਾ ਦਿਉ। ਮਨਸਾ-ਵਾਸ਼ਨਾ । ਮਾਰਿ-ਮਾਰ ਕੇ । ਦੁਬਿਧਾ-ਦੂਜੀ ਭਾਵਨਾ । ਸਹਜਿ-ਅਡੋਲ (ਅਵਸਥਾ) ਵਿਚ । ਸਮਾਣੀ-ਲੀਨ ਹੋ ਗਈ ਹੈ । ਅਪਾਰਾ-ਪਾਰ ਤੋਂ ਰਹਿਤ ਪ੍ਰਭੂ ਦਾ । ਕਿਲਬਿਖ-ਪਾਪ । ਸਬਦਿ-ਸ਼ਬਦ ਦੁਆਰਾ । ਮਰਹੁ-(ਵਿਕਾਰਾਂ ਵਲੋਂ) ਮਰੋ । ਦਾਤੈ-ਦਾਤੇ ਨੇ । ਜਾਪਹਿ-ਜਾਣੇ ਜਾਂਦੇ ਹਨ ਭਾਵ ਆਦਰ ਮਾਣ ਪਾਉਂਦੇ ਹਨ ।

**ਅਰਥ :** (ਹੇ ਹਰੀ ਜੀਓ!) ਸਤਿਗੁਰੂ ਦੀ ਸੇਵਾ (ਕੀਤੇ) ਬਿਨਾ (ਜੀਵ ਨੂੰ) ਬਹੁਤ ਦੁਖ ਲੱਗਾ ਹੈ (ਜਿਸ ਕਾਰਨ) ਚੌਹਾਂ ਜੁਗਾਂ ਵਿੱਚ (ਭਾਵ ਸਦਾ ਹੀ) ਭਟਕ ਰਹਿਆ ਹੈ। ਅਸੀਂ ਨਿਮਾਣੇ (ਮੰਗਤੇ) ਹਾਂ, ਤੁਸੀਂ ਜੁਗਾਂ ਜੁਗਾਂ ਤੋਂ ਦਾਤੇ (ਚਲੇ ਆ ਰਹੇ) ਹੋ, (ਗੁਰੂ ਦੇ) ਸ਼ਬਦ ਰਾਹੀਂ (ਸਾਨੂੰ ਜੀਵਨ ਦੀ) ਸੋਝੀ ਬਖਸ਼ ਦਿਓ।੧।

ਹੇ ਪਿਆਰੇ ਹਰੀ ਜੀਓ! (ਸਾਡੇ ਉਤੇ ਤੁਸੀਂ ਆਪਣੀ) ਕਿਰਪਾ ਕਰੋ। ਸਤਿਗੁਰੂ ਦਾਤਾ ਮੇਲ ਕੇ (ਸਾਨੂੰ ਆਪਣੇ ਨਾਲ) ਮਿਲਾ ਲਵੋ (ਅਤੇ) ਹਰੀ ਨਾਮ ਰੂਪੀ ਆਸਰਾ ਬਖਸ਼ੋ ਜੀ ।ਰਹਾਉ।

(ਹੇ ਭਾਈ! ਜਿਸ ਨੇ) ਪਾਰ ਤੋਂ ਰਹਿਤ (ਪ੍ਰਭੂ) ਦਾ ਨਾਮ ਪਾਇਆ ਹੈ (ਉਸ ਨੇ ਮਨ ਦੀ) ਵਾਸ਼ਨਾ ਮਾਰ ਲਈ ਹੈ (ਉਸਦੀ) ਦੂਜੀ ਭਾਵਨਾ (ਦੂਰ ਹੋ ਗਈ ਹੈ ਅਤੇ ਬ੍ਰਿਤੀ) ਅਡੋਲ ਅਵਸਥਾ ਵਿੱਚ ਸਮਾ ਗਈ ਹੈ। ਹਰੀ ਦਾ (ਨਾਮ) ਰਸ ਚੱਖ ਕੇ (ਉਸਦਾ) ਮਨ ਪਵਿਤਰ ਹੋ ਗਿਆ ਹੈ (ਕਿਉਂਕਿ ਪਰਮਾਤਮਾ ਦਾ ਨਾਮ) ਪਾਪਾਂ ਨੂੰ ਕੱਟਣ ਵਾਲਾ ਹੈ।੨।

(ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ (ਜੇ ਵਿਕਾਰਾਂ ਵਲੋਂ) ਮਰੋਗੇ ਤਾਂ ਸਦਾ ਹੀ (ਆਤਮਿਕ ਜੀਵਨ) ਜੀਉਗੇ, ਮੁੜ ਕੇ (ਤੁਹਾਡੀ) ਮੌਤ ਨਹੀਂ ਹੋਵੇਗੀ। (ਪ੍ਰਭੂ ਦਾ) ਅੰਮ੍ਰਿਤ ਰੂਪ ਨਾਮ ਸਦਾ ਹੀ ਮਨ ਵਿੱਚ ਮਿੱਠਾ ਲਗਣ ਲਗ ਜਾਵੇਗਾ (ਪਰ ਗੁਰੂ ਦੇ) ਸ਼ਬਦ ਦੁਆਰਾ ਕੋਈ (ਵਿਰਲਾ ਹੀ ਇਸ ਅੰਮ੍ਰਿਤ ਨੂੰ) ਪ੍ਰਾਪਤ ਕਰਦਾ ਹੈ।੩।

(ਹੇ ਮਨ! ਸਭਨਾ ਜੀਆਂ ਦੇ) ਦਾਤੇ ਨੇ (ਨਾਮ ਦੀ ਦਾਤ) ਆਪਣੇ ਹੱਥ (ਵੱਸ) ਵਿੱਚ ਰਖੀ ਹੋਈ ਹੈ, ਜਿਸ ਨੂੰ (ਉਹ) ਚਾਹੁੰਦਾ ਹੈ, ਉਸਨੂੰ ਦੇਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਾਮ ਵਿਚ ਰੱਤੇ (ਗਏ) ਹਨ, (ਉਨ੍ਹਾਂ ਨੇ) ਆਤਮਿਕ ਸੁਖ ਮਾਣਿਆ ਹੈ (ਅਤੇ ਓਹੀ ਰਬੀ) ਦਰਗਾਹ ਵਿੱਚ ਜਾਣੇ ਜਾਂਦੇ ਹਨ ਭਾਵ ਮਾਣ ਪ੍ਰਾਪਤ ਕਰਦੇ ਹਨ ।੪।੧੧।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਸੇਵਾ ਤੋਂ ਬਿਨਾਂ ਜੀਵ ਜੁਗਾਂ ਜੁਗਾਂ ਵਿੱਚ ਜਨਮਦਾ ਤੇ ਭਟਕਦਾ ਆ ਰਿਹਾ ਹੈ, ਇਸ ਨੂੰ ਸਥਿਰਤਾ ਨਹੀਂ ਮਿਲ ਰਹੀ। ਸਥਿਰ ਹੋਣ ਲਈ ਗੁਰੂ-ਸ਼ਬਦ ਦੁਆਰਾ ਜੀਵਤ ਭਾਵ ਤੋਂ ਮਰਨ ਦੀ ਲੋੜ ਹੈ ਜਿਸ ਦੇ ਫਲ ਸਰੂਪ ਸਾਈਂ ਦਾ ਨਾਮ ਮਿੱਠਾ ਲਗਦਾ ਹੈ। ਅੰਤ ਵਿੱਚ ਸਿੱਟਾ ਇਹ ਕੱਢਿਆ ਹੈ ਕਿ ਪਰਮੇਸ਼ਰ ਆਪ ਹੀ ਜਿਸ ਨੂੰ ਚਾਹੇ ਉਸ ਨੂੰ ਦਾਤਿ ਵਜੋਂ ਨਾਮੁ ਦਾਨ ਬਖਸ਼ਿਸ਼ ਕਰਦਾ ਹੈ। ਅਜਿਹੀ ਹਾਲਤ ਵਿੱਚ ਵਿਚਰਦਿਆਂ ਮਨੁੱਖ ਨਾਮ ਵਿਚ ਲੀਨ ਹੋ ਕੇ ਰੱਬੀ ਦਰਗਾਹ ਵਿੱਚ ਪਰਵਾਨ ਹੋ ਜਾਂਦਾ ਹੈ।

**ਸੋਰਠਿ ਮਹਲਾ ੩ ॥ ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ, ਗਤਿ ਮਤਿ ਤਦ ਹੀ ਪਾਏ ॥ ਹਰਿ ਕਾ ਨਾਮੁ ਸਚਾ ਮਨਿ ਵਸਿਆ, ਨਾਮੇ ਨਾਮਿ ਸਮਾਏ ॥੧॥ ਬਿਨੁ ਸਤਿਗੁਰ, ਸਭੁ ਜਗੁ ਬਉਰਾਨਾ ॥ ਮਨਮੁਖਿ ਅੰਧਾ ਸਬਦੁ ਨ ਜਾਣੈ, ਝੂਠੈ ਭਰਮਿ ਭੁਲਾਨਾ ॥ ਰਹਾਉ ॥ ਤ੍ਰੈ ਗੁਣ ਮਾਇਆ ਭਰਮਿ ਭੁਲਾਇਆ, ਹਉਮੈ ਬੰਧਨ ਕਮਾਏ ॥ ਜੰਮਣੁ ਮਰਣੁ ਸਿਰ ਊਪਰਿ ਊਭਉ, ਗਰਭ ਜੋਨਿ ਦੁਖੁ ਪਾਏ ॥੨॥ ਤ੍ਰੈ ਗੁਣ ਵਰਤਹਿ ਸਗਲ ਸੰਸਾਰਾ, ਹਉਮੈ ਵਿਚਿ ਪਤਿ ਖੋਈ ॥ ਗੁਰਮੁਖਿ ਹੋਵੈ ਚਉਥਾ ਪਦੁ ਚੀਨੈ, ਰਾਮ ਨਾਮਿ ਸੁਖੁ ਹੋਈ ॥੩॥ ਤ੍ਰੈ ਗੁਣ ਸਭਿ ਤੇਰੇ, ਤੂ ਆਪੇ ਕਰਤਾ, ਜੋ ਤੂ ਕਰਹਿ ਸੁ ਹੋਈ ॥ ਨਾਨਕ, ਰਾਮ ਨਾਮਿ ਨਿਸਤਾਰਾ, ਸਬਦੇ ਹਉਮੈ ਖੋਈ ॥੪॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਰਤਹਿੰ, ਕਰਹਿੰ ।

**ਪਦ ਅਰਥ** : ਸਹਜ ਧੁਨਿ-ਆਤਮਿਕ ਅਨੰਦ ਦੀ ਧੁਨੀ । ਉਪਜੈ-ਪੈਦਾ ਹੁੰਦੀ ਹੈ, ਉਠਦੀ ਹੈ । ਗਤਿ ਮਤਿ-ਮੁਕਤੀ ਵਾਲੀ ਮਤਿ । ਨਾਮੇ ਨਾਮਿ ਸਮਾਏ-ਨਿਰੋਲ ਨਾਮ ਵਿੱਚ ਜਾ ਸਮਾਉਂਦਾ ਹੈ । ਬਉਰਾਨਾ-ਪਾਗਲ, ਸ਼ੁਦਾਈ । ਹਉਮੈ ਬੰਧਨ-ਹਉਮੈ ਦੇ ਫਾਹੇ । ਕਮਾਏ-ਕਮਾਉਂਦਾ, ਇਕਠਾ ਕਰਦਾ ਹੈ । ਊਭਉ-ਖੜਾ ਹੈ । ਚਉਥਾ ਪਦ-ਤਿੰਨ ਗੁਣਾਂ ਦੇ ਪ੍ਰਭਾਵ ਤੋਂ ਰਹਿਤ, ਸਹਜ ਅਵਸਥਾ । ਚੀਨੈ-ਪਛਾਣ ਲੈਂਦਾ ਹੈ । ਨਿਸਤਾਰਾ-ਮੁਕਤੀ ।

**ਅਰਥ** : (ਹੇ ਭਾਈ! ਜਦੋਂ ਜੀਵ) ਸਤਿਗੁਰੂ ਨੂੰ ਸੇਂਵਦਾ (ਸਿਮਰਦਾ) ਹੈ (ਤਾਂ ਉਸ ਦੇ ਹਿਰਦੇ ਵਿੱਚ) ਆਤਮਿਕ ਅਨੰਦ ਦੀ ਧੁਨੀ ਉਠਦੀ ਹੈ, ਓਦੋਂ ਹੀ (ਓਹ) ਮੁਕਤੀ ਵਾਲੀ ਮਤਿ ਪ੍ਰਾਪਤ ਕਰਦਾ ਹੈ। ਹਰੀ ਦਾ ਸਦਾ ਥਿਰ ਰਹਿਣ ਵਾਲਾ ਨਾਮ (ਜਦ ਉਸ ਦੇ) ਮਨ ਵਿੱਚ ਵਸ ਜਾਂਦਾ ਹੈ, (ਫਿਰ ਉਹ) ਨਿਰੋਲ ਨਾਮ ਵਿੱਚ (ਜਾ) ਸਮਾਉਂਦਾ ਹੈ ।੧।

(ਹੇ ਭਾਈ!) ਸਤਿਗੁਰੂ ਤੋਂ ਬਿਨਾ ਸਾਰਾ ਸੰਸਾਰ ਸ਼ੁਦਾਈ (ਕਮਲਾ) ਹੈ। ਮਨ ਪਿਛੇ ਲਗਣ ਵਾਲਾ ਅਗਿਆਨੀ ਮਨੁੱਖ (ਗੁਰੂ ਦੇ ਸ਼ਬਦ ਉਪਦੇਸ਼) ਨੂੰ ਨਹੀਂ ਜਾਣਦਾ, (ਕਿਉਂਕਿ ਉਹ) ਝੂਠੇ ਭਰਮ ਵਿੱਚ ਭੁਲਾ ਹੋਇਆ ਹੈ ।ਰਹਾਉ।

(ਹੇ ਭਾਈ!) ਤ੍ਰੈਗੁਣੀ ਮਾਇਆ ਨੇ (ਜਗਤ ਨੂੰ) ਭਰਮ ਵਿਚ ਭੁਲਾਇਆ (ਹੋਇਆ ਹੈ) ਇਸ ਲਈ ਜੀਵ ਹਉਮੈ ਵਾਲੇ ਫਾਹੇ ਹੀ ਇਕੱਠੇ ਕਰਦਾ ਹੈ। ਜਨਮ ਤੇ ਮੌਤ (ਸਦਾ ਉਸ ਦੇ) ਸਿਰ ਉਤੇ ਖੜੀ ਰਹਿੰਦੀ ਹੈ, (ਅਤੇ ਉਹ) ਗਰਭ ਜੋਨੀ ਵਿੱਚ ਪੈ ਕੇ ਦੁਖ ਪਾਉਂਦਾ ਹੈ ।੨।

(ਹੇ ਭਾਈ!) ਸਾਰੇ ਸੰਸਾਰ ਵਿੱਚ ਤ੍ਰੈਗੁਣ ਵਰਤ ਰਹੇ ਹਨ, ਇਨ੍ਹਾਂ ਦੇ ਅਸਰ ਹੇਠ ਹਉਮੈ ਵਿੱਚ (ਖਚਿਤ ਹੋਣ ਕਰਕੇ ਜਗਤ ਨੇ ਆਪਣੀ) ਇਜ਼ਤ ਗੁਆ ਲਈ ਹੈ। (ਜੋ) ਗੁਰਮੁਖ ਹੁੰਦਾ ਹੈ (ਉਹ) ਸਹਜ ਅਵਸਥਾ ਨੂੰ ਪਛਾਣ ਲੈਂਦਾ ਹੈ (ਅਤੇ) ਪ੍ਰਭੂ ਦੇ ਨਾਮ ਵਿੱਚ (ਟਿੱਕ ਕੇ ਸੱਚਾ) ਸੁਖ (ਪ੍ਰਾਪਤ) ਕਰ ਲੈਂਦਾ ਹੈ ।੩।

(ਹੇ ਪ੍ਰਭੂ !) ਤ੍ਰੈਗੁਣ (ਰਜੋ, ਤਮੋ, ਸਤੋ) ਸਭ ਤੇਰੇ (ਬਣਾਏ ਹੋਏ) ਹਨ । ਤੂੰ ਆਪ ਹੀ (ਇਹਨਾਂ ਨੂੰ) ਪੈਦਾ ਕਰਨ ਵਾਲਾ ਹੈਂ, ਜੋ ਤੂੰ ਕਰਦਾ ਹੈਂ, ਓਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਸ਼ਬਦ ਦੁਆਰਾ ਹਉਮੈ ਦਾ ਨਾਸ਼ ਹੁੰਦਾ ਹੈ ਅਤੇ ਪਰਮਾਤਮਾ ਦੇ ਨਾਮ ਦੁਆਰਾ ਮੁਕਤੀ (ਪ੍ਰਾਪਤ ਹੁੰਦੀ ਹੈ)।੪।੧੨।

## ਸਾਰੰਸ਼ ਅਤੇ ਸਿਧਾਂਤ

ਮੁਕਤੀ ਵਾਲੀ ਆਤਮਿਕ ਸੋਝੀ ਸਤਿਗੁਰੂ ਦੀ ਸੇਵਾ ਕਰਨ ਨਾਲ ਆਉਂਦੀ ਹੈ। ਸਤਿਗੁਰੂ ਦੇ ਗਿਆਨ ਤੋਂ ਬਿਨਾ ਸਾਰਾ ਜਗ ਹੀ ਕਮਲਾ ਹੋਇਆ ਫਿਰਦਾ ਹੈ ਕਿਉਂਕਿ ਤਿੰਨਾਂ ਗੁਣਾਂ ਵਿਚ ਪਰਵਿਰਤ ਹੋ ਰਿਹਾ ਹੈ। ਚੌਥੇ ਪਦ ਦੀ ਸੋਝੀ ਗੁਰੂ ਰਾਹੀਂ ਮਿਲੀ ਸਿਖਿਆ ਉਤੇ ਅਮਲ ਕੀਤਿਆਂ ਹੀ ਹੁੰਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਪਹਿਲਾਂ ਨਾਮ-ਕਮਾਈ ਕੀਤੀ ਜਾਵੇ, ਜਿਸ ਦੇ ਫਲਸਰੂਪ ਹਉਮੈ ਦੂਰ ਹੋਵੇ ਫਿਰ ਸਹਿਜੇ ਹੀ ਮੁਕਤੀ ਪ੍ਰਾਪਤ ਹੋ ਜਾਂਦੀ ਹੈ।

## ਸੋਰਠਿ ਮਹਲਾ ੪ ਘਰੁ ੧

**੧ੴ ਸਤਿਗੁਰ ਪ੍ਰਸਾਦਿ ॥ ਆਪੇ ਆਪਿ ਵਰਤਦਾ ਪਿਆਰਾ, ਆਪੇ ਆਪਿ ਅਪਾਹੁ ॥ ਵਣਜਾਰਾ ਜਗੁ ਆਪਿ ਹੈ ਪਿਆਰਾ, ਆਪੇ ਸਾਚਾ ਸਾਹੁ ॥ ਆਪੇ ਵਣਜੁ ਵਾਪਾਰੀਆ ਪਿਆਰਾ, ਆਪੇ ਸਚੁ ਵੇਸਾਹੁ ॥੧॥ ਜਪਿ ਮਨ, ਹਰਿ ਹਰਿ ਨਾਮੁ ਸਲਾਹ ॥ ਗੁਰ ਕਿਰਪਾ ਤੇ ਪਾਈਐ ਪਿਆਰਾ, ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥ ਆਪੇ ਸੁਣਿ ਸਭ ਵੇਖਦਾ ਪਿਆਰਾ, ਮੁਖਿ ਬੋਲੇ ਆਪਿ ਮੁਹਾਹੁ ॥ ਆਪੇ ਉਝੜ ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ ॥ ਆਪੇ ਹੀ ਸਭੁ ਆਪਿ ਹੈ ਪਿਆਰਾ, ਆਪੇ ਵੇਪਰਵਾਹੁ ॥੨॥ ਆਪੇ ਆਪਿ ਉਪਾਇਦਾ ਪਿਆਰਾ, ਸਿਰਿ ਆਪੇ ਧੰਧੜੈ ਲਾਹੁ**

**॥ ਆਪਿ ਕਰਾਏ ਸਾਖਤੀ ਪਿਆਰਾ, ਆਪਿ ਮਾਰੇ ਮਰਿ ਜਾਹੁ॥ ਆਪੇ ਪਤਣੁ ਪਾਤਣੀ ਪਿਆਰਾ, ਆਪੇ ਪਾਰਿ ਲੰਘਾਹੁ ॥੩॥ ਆਪੇ ਸਾਗਰੁ ਬੋਹਿਥਾ ਪਿਆਰਾ, ਗੁਰੁ ਖੇਵਟੁ ਆਪਿ ਚਲਾਹੁ ॥ ਆਪੇ ਹੀ ਚੜਿ ਲੰਘਦਾ ਪਿਆਰਾ, ਕਰਿ ਚੋਜ ਵੇਖੈ ਪਾਤਿਸਾਹੁ ॥ ਆਪੇ ਆਪਿ ਦਇਆਲੁ ਹੈ ਪਿਆਰਾ, ਜਨ ਨਾਨਕ ਬਖਸਿ ਮਿਲਾਹੁ ॥੪॥੧॥**

**ਪਦ ਅਰਥ** : ਵਰਤਦਾ-(ਵਿਆਪਕ ਹੋ) ਰਿਹਾ ਹੈ। ਅਪਾਹੁ-ਮਾਇਆ ਦੀ ਪਾਹ ਤੋਂ ਰਹਿਤ, ਨਿਰਲੇਪ ਵਾਹਿਗੁਰੂ। ਵੇਸਾਹੁ-ਸਾਖ, ਭਰੋਸਾ। ਅੰਮ੍ਰਿਤੁ-ਅਮਰ। ਅਗਮ-ਅਪਹੁੰਚ। ਅਥਾਹੁ-ਜਿਸ ਦੀ ਡੂੰਘਾਈ ਦਾ ਕੋਈ ਥਾਹ ਨਹੀਂ ਹੈ। ਮੁਹਾਹੁ-ਮੂੰਹ ਤੋਂ। ਉਝੜਿ-ਕੁਰਾਹੇ ਤੇ। ਰਾਹੁ-ਰਸਤਾ। ਲਾਹੁ-ਲਾਉਂਦਾ ਹੈ। ਸਾਖਤੀ-ਬਣਾ ਕੇ, ਰਚ ਕੇ (ਨੋਟ- ਸਾਖਤੀ ਦੇ ਅਰਥ ਸਖਤੀ ਕਰਨੇ ਅਸ਼ੁੱਧ ਹਨ)। ਮਰਿ ਜਾਹੁ-ਮਰ ਜਾਂਦੀ ਹੈ। ਪਾਤਣੁ-ਪਤਣ, ਪਾਰ ਹੋਣ ਵਾਲਾ ਥਾਂ। ਪਾਤਣੀ-ਪਤਣ ਦਾ ਮਲਾਹ। ਲੰਘਾਹੁ-ਲੰਘਾਉਂਦਾ ਹੈ। ਸਾਗਰ-ਸਮੁੰਦਰ। ਬੋਹਿਥਾ-ਜਹਾਜ਼ । ਖੇਵਟ-ਮਲਾਹ। ਆਪਿ ਚਲਾਹੁ-ਆਪ ਚਲਾਉਂਦਾ ਹੈ। ਚੋਜ-ਕੌਤਕ। ਬਖਸਿ ਮਿਲਾਹੁ-ਬਖਸ਼ ਕੇ ਮਿਲਾ ਲੈਂਦਾ ਹੈ।

**ਅਰਥ** : (ਹੇ ਭਾਈ!) ਪਿਆਰਾ (ਪ੍ਰਭੂ) ਆਪ ਹੀ (ਸਭ ਵਿਚ) ਵਰਤ ਰਿਹਾ ਹੈ, ਆਪ ਹੀ (ਮਾਇਆ ਦੀ ਮਾਰ ਤੋਂ ਰਹਿਤ ਭਾਵ) ਨਿਰਲੇਪ ਹੈ। (ਉਹ) ਪਿਆਰਾ ਜਗਤ ਰੂਪੀ ਵਾਪਾਰੀ ਆਪ ਹੈ (ਅਤੇ) ਸੱਚਾ ਸ਼ਾਹ ਭੀ ਆਪ ਹੈ। (ਵਾਹਿਗੁਰੂ) ਪਿਆਰਾ ਆਪ ਹੀ ਵਣਜ ਆਪ ਹੀ ਵਾਪਾਰੀ, ਅਤੇ ਆਪ ਹੀ ਸੱਚ ਰੂਪ ਭਰੋਸਾ ਹੈ ।੧।

ਹੇ (ਮੇਰੇ) ਮਨ! ਹਰਿ ਹਰਿ ਨਾਮ ਜਪ, (ਅਤੇ) ਹਰੀ ਨਾਮ ਦੀ ਸਿਫਤਿ-ਸਾਲਾਹ ਕਰ। ਜੋ ਅਮਰ, ਅਪਹੁੰਚ ਹੈ, (ਜਿਸ ਦੀ) ਡੂੰਘਾਈ ਦਾ ਕੋਈ ਥਾਹ ਨਹੀਂ, (ਉਹ) ਪਿਆਰਾ (ਵਾਹਿਗੁਰੂ) ਗੁਰੂ ਦੀ ਕਿਰਪਾ ਨਾਲ ਹੀ ਪਾਈਦਾ ਹੈ ।ਰਹਾਉ।

(ਵਾਹਿਗੁਰੂ) ਪਿਆਰਾ ਆਪ ਹੀ ਸਭ ਦਾ (ਦੁਖ ਸੁਖ) ਸੁਣਦਾ, ਵੇਖਦਾ ਹੈ, ਆਪ ਹੀ (ਸਾਰਿਆਂ ਦੇ) ਮੂੰਹ ਦੁਆਰਾ ਬੋਲਦਾ ਹੈ। ਆਪ ਹੀ ਕੁਰਾਹੇ ਪਾਉਂਦਾ ਹੈ, ਆਪ ਹੀ ਰਸਤਾ ਵਿਖਾਉਂਦਾ ਹੈ। (ਉਹ) ਪਿਆਰਾ ਸਭ ਕੁਝ ਆਪ ਹੀ ਆਪ ਹੈ (ਫਿਰ) ਆਪ ਹੀ ਵੇਪਰਵਾਹ ਹੈ ।੨।

ਪਿਆਰਾ (ਪ੍ਰਭੂ) ਆਪਣੇ ਆਪ ਹੀ (ਸਭ ਜੀਆਂ ਨੂੰ) ਪੈਦਾ ਕਰਦਾ ਹੈ, ਆਪ ਹੀ ਹਰੇਕ ਨੂੰ ਧੰਧੇ ਲਾਉਂਦਾ ਹੈ। (ਪ੍ਰਭੂ) ਆਪ ਹੀ (ਜੀਵ) ਪੈਦਾ ਕਰਕੇ ਆਪ ਹੀ (ਸ੍ਰਿਸ਼ਟੀ) ਰਚਦਾ ਹੈ (ਫਿਰ) ਆਪ ਹੀ (ਸ੍ਰਿਸ਼ਟੀ ਨੂੰ) ਮਾਰਦਾ ਹੈ। (ਉਹ) ਪਿਆਰਾ (ਪ੍ਰਭੂ) ਆਪ ਹੀ ਪਤਣ ਹੈ, ਆਪ ਹੀ ਮਲਾਹ ਹੈ, ਅਤੇ ਆਪ ਹੀ ਪਾਰ ਲੰਘਾਉਂਦਾ ਹੈ ।੩।

ਪਿਆਰਾ ਆਪ ਹੀ ਸੰਸਾਰ (ਰੂਪੀ) ਸਮੁੰਦਰ ਹੈ ਆਪ ਹੀ (ਨਾਮ ਰੂਪੀ) ਜਹਾਜ਼ ਹੈ (ਆਪ ਹੀ) ਗੁਰੂ ਰੂਪ ਮਲਾਹ ਹੈ (ਅਤੇ) ਆਪ ਹੀ (ਜਹਾਜ਼ ਨੂੰ) ਚਲਾਉਂਦਾ ਹੈ, ਪਿਆਰਾ ਆਪ ਹੀ (ਸਿੱਖ ਰੂਪ ਹੋ ਕੇ ਜਹਾਜ਼ ਤੇ) ਚੜ੍ਹ ਕੇ ਪਾਰ ਲੰਘਦਾ ਹੈ, (ਇਉਂ ਉਹ) ਪਾਤਸ਼ਾਹ (ਆਪਣੇ) ਕੌਤਕ ਕਰ ਕੇ ਵੇਖਦਾ ਹੈ । ਦਾਸ ਨਾਨਕ (ਆਖਦਾ ਹੈ ਕਿ ਉਹ) ਪਿਆਰਾ ਆਪਣੇ ਆਪ ਹੀ ਦਿਆਲੂ ਹੈ (ਜੋ) ਬਖਸ਼ ਕੇ ਆਪਣੇ

ਨਾਲ ਮਿਲਾ ਲੈਂਦਾ ਹੈ ।੪।੧।

**ਸੋਰਠਿ ਮਹਲਾ ੪ ਚਉਥਾ ॥ ਆਪੇ ਅੰਡਜ ਜੇਰਜ ਸੇਤਜ ਉਤਭੁਜ, ਆਪੇ ਖੰਡ ਆਪੇ ਸਭ ਲੋਇ ॥ ਆਪੇ ਸੂਤੁ ਆਪੇ ਬਹੁ ਮਣੀਆ, ਕਰਿ ਸਕਤੀ ਜਗਤੁ ਪਰੋਇ ॥ ਆਪੇ ਹੀ ਸੂਤਧਾਰੁ ਹੈ ਪਿਆਰਾ, ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥ ਮੇਰੇ ਮਨ ! ਮੈ ਹਰਿ ਬਿਨੁ ਅਵਰੁ ਨ ਕੋਇ ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ, ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ਰਹਾਉ॥ ਆਪੇ ਜਲ ਥਲਿ ਸਭਤੁ ਹੈ ਪਿਆਰਾ, ਪ੍ਰਭੁ ਆਪੇ ਕਰੇ ਸੁ ਹੋਇ ॥ ਸਭਨਾ ਰਿਜਕੁ ਸਮਾਹਦਾ ਪਿਆਰਾ, ਦੂਜਾ ਅਵਰੁ ਨ ਕੋਇ ॥ ਆਪੇ ਖੇਲ ਖੇਲਾਇਦਾ ਪਿਆਰਾ, ਆਪੇ ਕਰੇ ਸੁ ਸੋਇ ॥੨॥ ਆਪੇ ਹੀ ਆਪਿ ਨਿਰਮਲਾ ਪਿਆਰਾ, ਆਪੇ ਨਿਰਮਲ ਸੋਇ ॥ ਆਪੇ ਕੀਮਤਿ ਪਾਇਦਾ ਪਿਆਰਾ, ਆਪੇ ਕਰੇ ਸੁ ਹੋਇ ॥ ਆਪੇ ਅਲਖੁ ਨ ਲਖੀਐ ਪਿਆਰਾ, ਆਪਿ ਲਖਾਵੈ ਸੋਇ ॥੩॥ ਆਪੇ ਗਹਿਰ ਗੰਭੀਰੁ ਹੈ ਪਿਆਰਾ, ਤਿਸੁ ਜੇਵਡੁ ਅਵਰੁ ਨ ਕੋਇ ॥ ਸਭਿ ਘਟ ਆਪੇ ਭੋਗਵੈ ਪਿਆਰਾ, ਵਿਚਿ ਨਾਰੀ ਪੁਰਖੁ ਸਭੁ ਸੋਇ ॥ ਨਾਨਕ, ਗੁਪਤੁ ਵਰਤਦਾ ਪਿਆਰਾ, ਗੁਰਮੁਖਿ ਪਰਗਟੁ ਹੋਇ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਹੁ ਮਣੀਆਂ , ਖੇਲਾਇੰਦਾ, ਸਮਾਂਹਦਾ, ਪਾਇੰਦਾ।

**ਪਦ ਅਰਥ** : ਅੰਡਜ-ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ ਜਿਵੇਂ : ਮੱਛੀ, ਸਰਪ, ਆਦਿ । ਜੇਰਜ-ਜੇਰ ਤੋ ਪੈਦਾ ਹੋਣ ਵਾਲੇ ਜੀਵ-ਜਿਵੇਂ : ਮਨੁੱਖ, ਪਸੂ ਆਦਿ । ਸੇਤਜ-ਹਵਾੜ, ਪਸੀਨੇ ਆਦਿ ਤੋਂ ਪੈਦਾ ਹੋਣ ਵਾਲੇ ਕੀੜੇ ਮਕੌੜੇ ਆਦਿ । ਉਤਭੁਜ-ਧਰਤੀ ਤੋਂ ਪੈਦਾ ਹੋਣ ਵਾਲੇ ਬ੍ਰਿਛ, ਬੂਟੇ, ਬਨਸਪਤੀ ਆਦਿ । ਖੰਡ-ਧਰਤੀ ਦੇ (ਨੌ) ਹਿੱਸੇ । ਲੋਇ-ਲੋਕ । ਸੂਤ-ਧਾਗਾ । ਮਣੀਆ-ਮਣਕੇ (ਜੀਵ) ਕਰਿ ਸਕਤੀ- ਸ਼ਕਤੀ (ਤਾਕਤ) ਬਣਾ ਕੇ । ਪਰੋਇ-ਪ੍ਰੋਂਦਾ ਹੈ । ਸੂਤ ਧਾਰੁ-ਧਾਗੇ ਨੂੰ ਆਪਣੇ ਹੱਥ ਵਿਚ ਰੱਖਣ ਵਾਲਾ । ਢਹਿ-ਡਿੱਗ (ਗਿਰ) ਕੇ । ਮੁਖਿ ਚੋਇ-ਮੂੰਹ ਵਿਚ ਚੋਂਦਾ ਹੈ ! ਸਭਤੁ-ਸਭ ਥਾਵਾਂ ਤੇ। ਸਮਾਹਦਾ-ਪਹੁੰਚਾਂਦਾ ਅਪੜਾਂਦਾ) ਹੈ। ਲਖਾਵੈ-ਜਣਾਉਂਦਾ ਹੈ। ਗਹਿਰ-ਡੂੰਘਾ। ਗੰਭੀਰ-ਅਥਾਹ, ਵੱਡੇ ਜਿਗਰੇ ਵਾਲਾ।

**ਅਰਥ** : (ਪ੍ਰਭੂ) ਆਪ ਹੀ ਅੰਡਜ, ਜੇਰਜ, ਸੇਤਜ, ਉਤਭੁਜ (ਰੂਪ) ਹੈ, ਆਪ ਹੀ ਧਰਤੀ ਦੇ (ਨੌ) ਹਿੱਸੇ (ਅਤੇ) ਆਪ ਹੀ (੧੪) ਲੋਕ ਹੈ । (ਪ੍ਰਭੂ) ਆਪ ਹੀ ਸੂਤਰ ਰੂਪ ਹੈ, ਆਪ ਹੀ ਬਹੁਤ ਪ੍ਰਕਾਰ ਦੇ ਮਣਕੇ (ਜੀਵ) ਹੈ, (ਅਤੇ ਆਪ ਹੀ ਆਪਣੇ ਹੁਕਮ ਦੁਆਰਾ ਚੇਤੰਨ) ਸ਼ਕਤੀ ਕਰਕੇ ਜਗਤ ਨੂੰ ਪਰੋਂਦਾ ਹੈ । (ਵਾਹਿਗੁਰੂ) ਪਿਆਰਾ ਆਪ ਹੀ ਧਾਗੇ ਨੂੰ ਆਪਣੇ ਹੱਥ ਵਿਚ ਫੜਨ ਵਾਲਾ ਹੈ, (ਜੇ ਉਹ) ਧਾਗਾ ਖਿੱਚੇ (ਤਾਂ ਸੂਤਰ ਵਿਚ ਪ੍ਰੋਤਾ ਹੋਇਆ) ਸਾਰਾ (ਜਗਤ)ਢਹ ਕੇ ਢੈਰੀ ਹੋ ਜਾਂਦਾ ਹੈ ।੧।

ਹੇ ਮੇਰੇ ਮਨ ! ਮੈਨੂੰ ਹਰੀ ਤੋਂ ਬਿਨਾਂ (ਅਜਿਹੀ ਸ਼ਕਤੀ ਰੱਖਣ ਵਾਲਾ) ਹੋਰ ਕੋਈ ਵੀ ਨਹੀਂ

(ਦਿਸਦਾ) ਸਤਿਗੁਰੂ ਦੇ ਅੰਦਰ (ਪ੍ਰਭੂ ਦਾ) ਪਿਆਰਾ ਨਾਮ ਰੂਪੀ ਖਜ਼ਾਨਾ ਹੈ ਜੇ (ਓਹ) ਮਿਹਰ ਕਰੇ (ਤਾਂ ਸਿੱਖ ਦੇ) ਮੂੰਹ ਵਿਚ (ਨਾਮ) ਚੁਆਉਂਦਾ ਹੈ। ਰਹਾਉ ।

ਪਿਆਰਾ ਪ੍ਰਭੂ ਆਪ ਹੀ ਪਾਣੀ ਵਿਚ ਧਰਤੀ ਵਿਚ (ਹੋਰ) ਸਭ ਥਾਵਾਂ ਤੇ (ਮੌਜੂਦ) ਹੈ , (ਜੋ ਕੁਝ) ਪ੍ਰਭੂ ਆਪ ਕਰੇ? ਓਹ ਹੁੰਦਾ ਹੈ । ਪਿਆਰਾ (ਵਾਹਿਗੁਰੂ) ਸਭ (ਜੀਆਂ ਜੰਤੂਆਂ) ਨੂੰ ਰਿਜ਼ਕ ਪਹੁੰਚਾਂਦਾ ਹੈ, (ਉਸ ਤੋਂ ਬਿਨ੍ਹਾਂ ) ਦੂਜਾ ਹੋਰ ਕੋਈ ਨਹੀਂ ਹੈ । ਪਿਆਰਾ (ਪ੍ਰਭੂ) ਆਪ ਹੀ (ਜਗਤ ਨੂੰ) ਖੇਡਾਂ ਖਿਡਾਉਂਦਾ ਹੈ, (ਜੋ) ਆਪ ਕਰੇ, ਓਹੀ ਹੁੰਦਾ ਹੈ ।੨।

ਪਿਆਰਾ (ਵਾਹਿਗੁਰੂ) ਆਪਣੇ ਆਪ ਹੀ ਪਵਿਤ੍ਰ ਹੈ, ਆਪ ਹੀ ਨਿਰਮਲ ਸ਼ੋਭਾ ਵਾਲਾ ਹੈ । ਆਪਣੀ ਕੀਮਤ ਆਪ ਹੀ ਪਾਉਂਦਾ ਹੈ । (ਹੋਰ ਕਿਸੇ ਪਾਸੋਂ ਉਸਦੀ ਕੀਮਤ ਨਹੀਂ ਪੈ ਸਕਦੀ ਜੋ ਕੁਝ ਉਹ) ਆਪ ਕਰੇ ਓਹੀ ਹੁੰਦਾ ਹੈ । ਆਪ ਲਖਤਾ ਤੋਂ ਰਹਿਤ, (ਓਹ) ਪਿਆਰਾ (ਕਿਸੇ ਤੋਂ) ਲਖਿਆ ਨਹੀਂ ਜਾ ਸਕਦਾ (ਪਰ ਉਹ ਆਪ ਹੀ ਆਪਣੇ ਆਪ ਨੂੰ) ਜਣਾਉਂਦਾ ਹੈ ।੩।

(ਉਹ) ਪਿਆਰਾ ਆਪ ਹੀ ਡੂੰਘਾ, ਅਥਾਹ (ਸਮੁੰਦਰ) ਹੈ, ਉਸ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। (ਉਹ) ਪਿਆਰਾ ਸਾਰੇ ਜੀਆਂ ਵਿੱਚ ਆਪ(ਹੀ ਵਿਆਪਕ) ਹੈ (ਅਤੇ) ਆਪ ਹੀ (ਸਾਰੇ ਰੱਸ) ਭੋਗਦਾ ਹੈ, (ਹਰੇਕ) ਇਸਤਰੀ ਪੁਰਖ ਵਿੱਚ ਓਹ ਆਪ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਿਆਰਾ ਵਾਹਿਗੁਰੂ) ਗੁਪਤ ਰੂਪ ਵਿੱਚ ਵਰਤ ਰਿਹਾ ਹੈ (ਪ੍ਰੰਤੂ) ਗੁਰੂ ਰਾਹੀਂ (ਓਹ) ਪ੍ਰਗਟ ਹੋ ਜਾਂਦਾ ਹੈ ।੪।੨।

**ਸੋਰਠਿ ਮਹਲਾ ੪ ॥ ਆਪੇ ਹੀ ਸਭੁ ਆਪਿ ਹੈ ਪਿਆਰਾ, ਆਪੇ ਥਾਪਿ ਉਥਾਪੈ ॥ ਆਪੇ ਵੇਖਿ ਵਿਗਸਦਾ ਪਿਆਰਾ, ਕਰਿ ਚੋਜ ਵੇਖੈ ਪ੍ਰਭੁ ਆਪੈ ॥ ਆਪੇ ਵਣਿ ਤਿਣਿ ਸਭਤੁ ਹੈ ਪਿਆਰਾ, ਆਪੇ ਗੁਰਮੁਖਿ ਜਾਪੈ ॥ ੧ ॥ ਜਪਿ ਮਨਿ, ਹਰਿ ਹਰਿ ਨਾਮ ਰਸਿ ਧ੍ਰਾਪੈ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ, ਗੁਰ ਸਬਦੀ ਚਖਿ ਜਾਪੈ ॥ ਰਹਾਉ ॥ ਆਪੇ ਤੀਰਥੁ ਤੁਲਹੜਾ ਪਿਆਰਾ, ਆਪਿ ਤਰੈ ਪ੍ਰਭੁ ਆਪੈ ॥ ਆਪੇ ਜਾਲੁ ਵਤਾਇਦਾ ਪਿਆਰਾ, ਸਭੁ ਜਗੁ ਮਛੁਲੀ ਹਰਿ ਆਪੈ ॥ ਆਪਿ ਅਭੁਲੁ ਨ ਭੁਲਈ ਪਿਆਰਾ, ਅਵਰੁ ਨ ਦੂਜਾ ਜਾਪੈ ॥ ੨ ॥ ਆਪੇ ਸਿੰਙੀ ਨਾਦੁ ਹੈ ਪਿਆਰਾ, ਧੁਨਿ ਆਪ ਵਜਾਏ ਆਪੈ ॥ ਆਪੇ ਜੋਗੀ ਪੁਰਖੁ ਹੈ ਪਿਆਰਾ, ਆਪ ਹੀ ਤਪੁ ਤਾਪੈ ॥ ਆਪੇ ਸਤਿਗੁਰੁ ਆਪਿ ਹੈ ਚੇਲਾ, ਉਪਦੇਸੁ ਕਰੈ ਪ੍ਰਭੁ ਆਪੈ ॥ ੩ ॥ ਆਪੇ ਨਾਉ ਜਪਾਇਦਾ ਪਿਆਰਾ, ਆਪੇ ਹੀ ਜਪੁ ਜਾਪੈ ॥ ਆਪੇ ਅੰਮ੍ਰਿਤੁ ਆਪਿ ਹੈ ਪਿਆਰਾ, ਆਪੇ ਹੀ ਰਸੁ ਆਪੈ ॥ ਆਪੇ ਆਪਿ ਸਲਾਹਦਾ ਪਿਆਰਾ, ਜਨ ਨਾਨਕ ਹਰਿ ਰਸ ਧ੍ਰਾਪੈ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਾਂਰਸ, ਵਤਾਂਇੰਦਾ, ਨਾਉਂ, ਜਪਾਇੰਦਾ, ਸਲਾਹੰਦਾ ।

**ਪਦ ਅਰਥ :** ਥਾਪਿ-ਬਣਾ ਕੇ । ਉਥਾਪੈ-ਢਾਹੁੰਦਾ ਹੈ। ਚੋਜ-ਤਮਾਸ਼ੇ, ਕੌਤਕ। ਵਣਿ-ਬ੍ਰਿਛਾਂ ਵਿਚ।

ਤਿਣਿ-ਘਾਹ , ਬਨਸਪਤੀ ਵਿਚ । ਗੁਰਮੁਖਿ ਜਾਪੈ-ਗੁਰੂ ਦੀ ਰਾਹੀਂ ਪੱਤਾ ਲੱਗਦਾ ਹੈ । ਧ੍ਰਾਪੈ-ਰੱਜ ਜਾਂਦਾ ਹੈ । ਤੁਲਹੜਾ-ਤੁਲਹਾ । ਵਤਾਇਦਾ-ਵਿਛਾਉਂਦਾ ਹੈ । ਸਿੰਙੀ-ਹਰਨ ਆਦਿਕਾਂ ਦਾ ਸਿੰਙ ਜੋ ਜੋਗੀ ਲੋਕ ਵਜਾਂਦੇ ਹਨ । ਨਾਦੁ-ਧੁਨੀ ।

**ਅਰਥ** : (ਹੇ ਭਾਈ ! ਉਹ) ਪਿਆਰਾ (ਵਾਹਿਗੁਰੂ) ਸਭ ਕੁਝ ਆਪ ਹੀ ਆਪ ਹੈ, ਆਪ ਹੀ ਬਣਾ ਕੇ ਢਾਹੁੰਦਾ ਹੈ । ਪ੍ਰਭੂ ਆਪ ਹੀ ਚੋਜ (ਕੌਤਕ) ਕਰਕੇ ਵੇਖਦਾ ਹੈ ਆਪ ਹੀ (ਕੀਤੇ ਚੋਜਾਂ ਨੂੰ) ਵੇਖ ਕੇ ਬੜਾ ਖੁਸ਼ ਹੁੰਦਾ ਹੈ । ਪਿਆਰਾ (ਵਾਹਿਗੁਰੂ) ਆਪ ਹੀ ਵਣ ਵਿਚ, ਤ੍ਰਿਣ ਵਿਚ ਹਰ ਥਾਂ ਤੇ ਹੈ (ਪਰ) ਗੁਰੂ ਜੀ ਰਾਹੀਂ ਉਸਦਾ ਪਤਾ ਲੱਗਦਾ ਹੈ ।੧।

ਹੇ ਮਨ ! ਹਰੀ ਹਰੀ ਨਾਮ (ਸਦਾ) ਜਪ, (ਜੋ ਜਪਦਾ ਹੈ ਓਹ) ਨਾਮ ਰਸ ਨਾਲ ਰੱਜ ਜਾਂਦਾ ਹੈ ਅੰਮ੍ਰਿਤ ਨਾਮ ਰੂਪੀ ਰਸ ਬਹੁਤ ਹੀ ਮਿੱਠਾ ਹੈ, ਗੁਰੂ ਦੇ ਸ਼ਬਦ ਦੁਆਰਾ ਚੱਖ ਕੇ (ਹੀ ਇਸ ਰੱਸ ਦਾ ਸੁਆਦ ਪੱਤਾ ਲੱਗਦਾ ਹੈ) । ਰਹਾਉ ।

ਪਿਆਰਾ (ਵਾਹਿਗੁਰੂ) ਆਪ ਹੀ ਤੀਰਥ ਹੈ, ਆਪ ਹੀ ਤੁਲਹਾ ਹੈ (ਅਤੇ ਪ੍ਰਭੂ) ਆਪੇ ਹੀ ਤਰਦਾ ਹੈ । ਆਪ ਹੀ (ਮੋਹ ਰੂਪੀ ਜਾਲ ਵਿਛਾਉਂਦਾ ਹੇ, ਸਾਰਾ ਜਗਤ ਮਛਲੀ ਰੂਪ ਭੀ ਹਰੀ ਆਪ ਹੀ ਹੈ । (ਉਹ) ਪਿਆਰਾ ਆਪ ਭੁੱਲਣ ਤੋਂ ਰਹਿਤ ਹੈ, ਭੁੱਲਦਾ ਨਹੀਂ, (ਅਜਿਹਾ ਅਭੁੱਲ) ਦੂਜਾ ਕੋਈ ਨਹੀਂ ਦਿਸਦਾ । ੨ ।

(ਉਹ) ਪਿਆਰਾ ਆਪ ਹੀ ਸਿੰਙੀ ਹੈ ਆਪ ਹੀ ਨਾਦ ਹੈ, (ਫਿਰ) ਆਪ ਹੀ ਧੁਨੀ ਵਜਾਉਂਦਾ ਹੈ । (ਉਹ) ਪਿਆਰਾ ਆਪ ਹੀ ਜੋਗੀ (ਸਮਾਧੀ) ਲਾਉਣ ਵਾਲਾ) ਪੁਰਸ਼ ਹੈ, (ਅਤੇ) ਆਪ ਹੀ ਧੂਣੀ ਲਾ ਕੇ) ਤਪ ਤਪਦਾ ਹੈ । (ਉਹ) ਪਿਆਰਾ ਆਪ ਹੀ ਸਤਿਗੁਰੂ ਹੈ ਆਪ ਹੀ ਚੇਲਾ ਹੈ (ਅਤੇ) ਪ੍ਰਭੂ ਆਪ ਹੀ ਉਪਦੇਸ਼ ਕਰਦਾ ਹੈ ।੩।

(ਉਹ) ਪਿਆਰਾ ਆਪ ਹੀ (ਆਪਣਾ) ਨਾਮ ਜਪਾਉਂਦਾ ਹੈ, ਆਪ ਹੀ (ਆਪਣਾ) ਜਾਪ ਜਪਦਾ ਹੈ । (ਉਹ) ਪਿਆਰਾ ਆਪ ਹੀ ਅੰਮ੍ਰਿਤ (ਨਾਮ ਰੂਪੀ ਜਲ ) ਹੈ, ਆਪ ਹੀ ਰਸ ਰੂਪ ਹੈ, ਆਪ ਹੀ (ਉਸ ਰਸ ਨੂੰ ਪੀਂਦਾ ਹੈ) । ਦਾਸ ਨਾਨਕ (ਆਖਦਾ ਹੈ ਕਿ ਪ੍ਰਭੂ) ਪਿਆਰਾ ਆਪ ਹੀ (ਸੇਵਕ ਰੂਪ ਵਿਚ ਆਪਣੀ) ਸਿਫਤ ਸਾਲਾਹ ਕਰਦਾ ਹੈ, (ਅਤੇ ਆਪ ਹੀ) ਹਰੀ (ਉਸ) ਰੱਸ ਨਾਲ ਰੱਜ ਜਾਂਦਾ ਹੈ ।੪।੩।

**ਸੋਰਠਿ ਮ: ੪ ॥ ਆਪੇ ਕੰਡਾ ਆਪਿ ਤਰਾਜੀ, ਪ੍ਰਭਿ ਆਪੇ ਤੋਲਿ ਤੋਲਾਇਆ ॥ ਆਪੇ ਸਾਹੁ ਆਪੇ ਵਣਜਾਰਾ, ਆਪੇ ਵਣਜੁ ਕਰਾਇਆ ॥ ਆਪੇ ਧਰਤੀ ਸਾਜੀਅਨੁ ਪਿਆਰੈ, ਪਿਛੈ ਟੰਕੁ ਚੜਾਇਆ ॥੧॥ ਮੇਰੇ ਮਨ ! ਹਰਿ ਹਰਿ ਧਿਆਇ ਸੁਖੁ ਪਾਇਆ ॥ ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ, ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥ ਆਪੇ ਧਰਤੀ ਆਪੇ ਜਲੁ ਪਿਆਰਾ, ਆਪੇ ਕਰੇ ਕਰਾਇਆ ॥ ਆਪੇ ਹੁਕਮਿ ਵਰਤਦਾ ਪਿਆਰਾ, ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ**

**ਪਿਆਰਾ, ਬੰਨਿ ਬਕਰੀ ਸੀਹੁ ਹਢਾਇਆ ॥੨॥ ਆਪੇ ਕਾਸਟ ਆਪਿ ਹਰਿ ਪਿਆਰਾ, ਵਿਚਿ ਕਾਸਟ ਅਗਨਿ ਰਖਾਇਆ ॥ ਆਪੇ ਹੀ ਆਪਿ ਵਰਤਦਾ ਪਿਆਰਾ, ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ, ਸਾਹ ਲੈਦੇ ਸਭਿ ਲਵਾਇਆ ॥੩ ॥ ਆਪੇ ਤਾਣੁ ਦੀਬਾਣੁ ਹੈ ਪਿਆਰਾ, ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ, ਜਿਉ ਹਰਿ ਪ੍ਰਭ ਮੇਰੇ ਭਾਇਆ ॥ ਆਪੇ ਜੰਤੀ ਜੰਤੁ ਹੈ ਪਿਆਰਾ, ਜਨ ਨਾਨਕ ਵਜਹਿ ਵਜਾਇਆ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਇੰਦਾ, ਸੀਹੁਂ, ਜੀਵਾਇੰਦਾ, ਲੈਂਦੇ, ਜਿਉਂ, ਤਿਉਂ, ਵਜਹਿ ।

**ਪਦ ਅਰਥ :** ਕੰਡਾ-ਤਰਾਜੂ ਦਾ ਕਾਂਟਾ, ਜੋ ਡੰਡੀ ਦੇ ਮੱਧ ਹੁੰਦਾ ਹੈ ਅਤੇ ਭਾਰੀ ਵਸਤੂ ਵੱਲ ਝੁਕ ਜਾਂਦਾ ਹੈ । ਤਰਾਜੀ-ਫ਼ਾਰਸੀ-ਤਰਾਜ਼ੂ ਤੋਂ 'ਤਰਾਜੀ', ਤਕੜੀ । ਤੋਲਿ-ਤੋਲ (ਵੱਟੇ) ਨਾਲ । ਸਾਹੁ-ਸ਼ਾਹ । ਵਣਜਾਰਾ-ਵਾਪਾਰੀ । ਵਣਜੁ-ਵਾਪਾਰ । ਪਿਆਰੈ-ਪਿਆਰੇ (ਪਰਮੇਸਰ) ਨੇ । ਟੰਕੁ-ਚਾਰ ਮਾਸੇ ਦਾ ਵੱਟਾ । ਬੰਧਿ-ਬੰਨ੍ਹ ਕੇ । ਸੀਹੁ-ਸ਼ੇਰ । ਹਢਾਇਆ-ਘੁਮਾਇਆ, ਫਿਰਾਇਆ । ਕਾਸਟ-ਕਾਠ, ਲੱਕੜ, ਸਾਹ-ਸੁਆਸ । ਤਾਣੁ-ਤਾਕਤ । ਦੀਬਾਣੁ-ਦਰਬਾਰ ।ਜੰਤੀ-ਵਜੰਤ੍ਰੀ । ਜੰਤੁ-ਵਾਜਾ । ਵਜਹਿ-ਵਜਾਂਦੇ ਹਨ ।

**ਅਰਥ :** (ਹੇ ਭਾਈ !) ਪ੍ਰਭੂ ਆਪ ਹੀ ਕੰਡਾ ਹੈ ਆਪ ਹੀ ਤਕੜੀ ਹੈ, ਪ੍ਰਭੂ ਨੇ ਆਪ ਹੀ ਤੋਲ ਨਾਲ (ਸਾਰੀ ਸ੍ਰਿਸ਼ਟੀ) ਨੂੰ ਤੋਲਾਇਆ ਹੈ (ਭਾਵ ਪ੍ਰਭੂ ਤੋਂ ਬਿਨਾ ਕੋਈ ਹੋਰ ਤੋਲਣ ਵਾਲਾ ਨਹੀਂ ਹੈ ) । (ਪ੍ਰਭੂ ਆਪ ਹੀ ਸ਼ਾਹ ਹੈ, ਆਪ ਹੀ ਵਾਪਾਰੀ ਹੈ, (ਉਸ ਨੇ) ਆਪ ਹੀ (ਸਾਰਾ) ਵਾਪਾਰ ਕਰਾਇਆ ਹੈ । ਉਸ ਪਿਆਰੇ (ਪ੍ਰਭੂ) ਨੇ ਆਪ ਹੀ (ਸਾਰੀ) ਧਰਤੀ ਬਣਾਈ ਹੈ (ਅਤੇ ਆਪ ਹੀ ਤਕੜੀ ਦੇ) ਪਿਛਲੇ (ਛਾਬ ਵਿਚ) ਚਾਰ ਮਾਸੇ ਦਾ ਤੋਲ (ਰੱਖ ਕੇ) ਚੜ੍ਹਾਇਆ ਹੈ (ਭਾਵ ਉਸ ਨੇ ਸਭ ਸ੍ਰਿਸ਼ਟੀ ਤੋਲ ਕੇ ਰਖੀ ਹੋਈ ਹੈ, ਇਹ ਉਸ ਦੀ ਅਸਚਰਜ ਕਲਾ ਦਾ ਇਕ ਕ੍ਰਿਸ਼ਮਾਂ ਹੈ) ।੧।

ਹੇ ਮੇਰੇ ਮਨ ! ਪਰਮਾਤਮਾ ਨੂੰ ਸਿਮਰ ਕੇ ਹੀ (ਆਤਮਿਕ) ਸੁਖ ਪਾਇਆ (ਜਾਂਦਾ ਹੈ) । ਪਰਮਾਤਮਾ ਦਾ ਨਾਮ (ਸਭ ਸੁਖਾਂ ਦਾ) ਖਜ਼ਾਨਾ ਹੈ, ਪੂਰੇ ਗੁਰੂ ਨੇ (ਪ੍ਰਭੂ ਦਾ ਨਾਮ ਮੈਨੂੰ) ਮਿੱਠਾ ਲਵਾਇਆ ਹੈ (ਭਾਵ ਅਨੁਭਵ ਕਰਾਇਆ ਹੈ) । ਰਹਾਉ ।

ਪਿਆਰਾ (ਪ੍ਰਭੂ) ਆਪ ਹੀ ਧਰਤੀ ਹੈ, ਆਪ ਹੀ ਪਾਣੀ ਹੈ, ਆਪ ਹੀ (ਸਭ ਕੁਛ) ਕਰ ਰਿਹਾ ਹੈ (ਅਤੇ ਜੀਵਾਂ ਪਾਸੋਂ ਕਰਾ ਰਿਹਾ ਹੈ । ਪਿਆਰਾ (ਪ੍ਰਭੂ) ਆਪ ਹੀ (ਆਪਣੇ) ਹੁਕਮ ਅਨੁਸਾਰ ਵਰਤ ਰਿਹਾ ਹੈ, (ਉਸ ਨੇ) ਮਿਟੀ ਤੇ ਪਾਣੀ ਨੂੰ ਬੰਨ੍ਹ ਕੇ ਰਖਿਆ ਹੋਇਆ ਹੈ । (ਪ੍ਰਭੂ) ਪਿਆਰਾ ਆਪ ਹੀ (ਆਪਣਾ) ਡਰ ਪਾਉਂਦਾ ਹੈ, ਬਕਰੀ ਤੇ ਸ਼ੇਰ ਨੂੰ (ਇੱਕਠਾ) ਬੰਨ੍ਹ ਕੇ ਫਿਰਾ ਰਿਹਾ ਹੈ ।੨।

ਪਿਆਰਾ ਹਰੀ ਆਪ ਹੀ ਕਾਸ਼ਟ (ਲੱਕੜੀ) ਹੈ, ਆਪ ਹੀ ਕਾਠ ਵਿਚ ਅੱਗ ਨੂੰ ਰਖਿਆ ਹੋਇਆ ਹੈਸ । ਪਿਆਰਾ (ਪ੍ਰਭੂ) ਸਭ ਆਪ ਹੀ ਆਪ ਵਰਤ ਰਿਹਾ ਹੈ, (ਉਸ ਦੇ) ਭੈ ਕਰਕੇ ਅੱਗ

(ਕਾਠ ਨੂੰ) ਸਾੜ ਨਹੀਂ ਸਕਦੀ। ਪਿਆਰਾ (ਪ੍ਰਭੂ) ਆਪ ਹੀ (ਜੀਆਂ ਨੂੰ) ਮਾਰ ਕੇ ਆਪ ਹੀ ਜੀਵਾਉਂਦਾ ਹੈ, ਸਾਰੇ (ਜੀਵ ਉਸਦੇ ਸਾਹ) ਲਵਾਏ ਤੋਂ ਸਾਹ ਲੈਂਦੇ ਹਨ।੩।

ਪਿਆਰਾ (ਪ੍ਰਭੂ) ਆਪ ਹੀ ਸ਼ਕਤੀ ਹੈ, ਆਪ ਹੀ ਦੀਬਾਣੂ (ਹਾਕਮ) ਹੈ, (ਸਭ ਕਿਸੇ ਨੂੰ) ਕੰਮ ਕਾਰ ਵਿੱਚ ਲਾਇਆ ਹੋਇਆ ਹੈਸ। ਹੇ ਪਿਆਰੇ! ਜਿਵੇਂ (ਪ੍ਰਭੂ) ਆਪ ਚਲਾਉਂਦਾ ਹੈ, ਤਿਵੇਂ ਚਲ ਸਕੀਦਾ ਹੈ, ਜਿਵੇਂ ਮੇਰੇ ਹਰੀ ਪ੍ਰਭੂ ਨੂੰ ਚੰਗਾ ਲਗਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਪ੍ਰਭੂ) ਆਪ ਹੀ (ਵਾਜਾ) ਵਜਾਉਣ ਵਾਲਾ (ਵਜੰਤ੍ਰੀ) ਹੈ, ਆਪ ਹੀ ਵਾਜਾ ਹੈ, (ਸਭ) ਵਾਜੇ (ਉਸੇ ਦੇ) ਵਜਾਏ ਵਜਦੇ ਹਨ।੪।੪।

**ਸੋਰਠਿ ਮਹਲਾ ੪ ॥ ਆਪੇ ਸ੍ਰਿਸਟਿ ਉਪਾਇਦਾ ਪਿਆਰਾ, ਕਰਿ ਸੂਰਜੁ ਚੰਦੁ ਚਾਨਾਣੁ ॥ ਆਪਿ ਨਿਤਾਣਿਆ ਤਾਣੁ ਹੈ ਪਿਆਰਾ, ਆਪਿ ਨਿਮਾਣਿਆ ਮਾਣੁ ॥ ਆਪਿ ਦਇਆ ਕਰਿ ਰਖਦਾ ਪਿਆਰਾ, ਆਪੇ ਸੁਘੜੁ ਸੁਜਾਣੁ ॥ ੧ ॥ ਮੇਰੇ ਮਨ, ਜਪਿ ਰਾਮ ਨਾਮੁ ਨੀਸਾਣੁ ॥ ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ, ਬਹੁੜਿ ਨ ਆਵਣੁ ਜਾਣੁ ॥ ਰਹਾਉ ॥ ਆਪੇ ਹੀ ਗੁਣ ਵਰਤਦਾ ਪਿਆਰਾ, ਆਪੇ ਹੀ ਪਰਵਾਣੁ ॥ ਆਪੇ ਬਖਸ ਕਰਾਇਦਾ ਪਿਆਰਾ, ਆਪੇ ਸਚੁ ਨੀਸਾਣੁ ॥ ਆਪੇ ਹੁਕਮਿ ਵਰਤਦਾ ਪਿਆਰਾ, ਆਪੇ ਹੀ ਫੁਰਮਾਣੁ ॥ ੨ ॥ ਆਪੇ ਭਗਤਿ ਭੰਡਾਰ ਹੈ ਪਿਆਰਾ, ਆਪੇ ਦੇਵੈ ਦਾਣੁ ॥ ਆਪੇ ਸੇਵ ਕਰਾਇਦਾ ਪਿਆਰਾ, ਆਪਿ ਦਿਵਾਵੈ ਮਾਣੁ ॥ ਅਪੇ ਤਾੜੀ ਲਾਇਦਾ ਪਿਆਰਾ, ਆਪੇ ਗੁਣੀ ਨਿਧਾਨੁ ॥ ੩ ॥ ਆਪੇ ਵਡਾ ਆਪਿ ਹੈ ਪਿਆਰਾ, ਆਪੇ ਹੀ ਪਰਧਾਣੁ ॥ ਆਪੇ ਕੀਮਤਿ ਪਾਇਦਾ ਪਿਆਰਾ, ਆਪੇ ਤੁਲੁ ਪਰਵਾਣੁ ॥ ਆਪੇ ਅਤੁਲੁ ਤੁਲਾਇਦਾ ਪਿਆਰਾ, ਜਨ ਨਾਨਕ ਸਦ ਕੁਰਬਾਣੁ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਉਪਾਇੰਦਾ, ਨਿਤਾਣਿਆਂ, ਕਰਾਇੰਦਾ, ਲਾਇੰਦਾ, ਤੁਲਾਇੰਦਾ।

**ਪਦ ਅਰਥ** : ਚਾਨਾਣੁ-ਚਾਨਣ। ਸੁਘੜੁ-ਪ੍ਰਬੀਨ, ਸੂਝਵਾਨ। ਸੁਜਾਣੁ-ਸਭ ਦੇ ਦਿਲ ਦੀ ਜਾਨਣ ਵਾਲਾ। ਨੀਸਾਣੁ-(ਬਖ਼ਸ਼ਿਸ਼ ਰੂਪ) ਨਿਸ਼ਾਨ। ਗੁਣੀ ਨਿਧਾਨੁ-ਗੁਣਾਂ ਦਾ ਖਜ਼ਾਨਾ। ਪਰਧਾਣੁ-ਸ਼੍ਰੋਮਣੀ, ਮੰਨਿਆ ਪ੍ਰਮੰਨਿਆ। ਤੁਲੁ-ਤਰਾਜੂ। ਪਰਵਾਣੁ -ਵੱਟਾ।

**ਅਰਥ** : ਪਿਆਰਾ (ਪ੍ਰਭੂ) ਆਪ ਹੀ (ਸ੍ਰਿਸ਼ਟੀ) ਪੈਦਾ ਕਰਦਾ ਹੈ (ਅਤੇ ਆਪ ਹੀ ਸ੍ਰਿਸ਼ਟੀ ਨੂੰ) ਸੂਰਜ ਤੇ ਚੰਨ ਚਾਨਣਾ (ਕਰਨ ਲਈ ਦਿੰਦਾ ਹੈ)। ਪਿਆਰਾ ਆਪ ਹੀ ਨਿਤਾਣਿਆ ਦਾ ਤਾਣ ਹੈ, ਆਪ ਹੀ ਨਿਮਾਣਿਆ ਦਾ ਮਾਣ ਹੈ। ਪਿਆਰਾ (ਪ੍ਰਭੂ) ਆਪ ਹੀ ਮਿਹਰ ਕਰਕੇ (ਸਭ ਦੀ) ਰਖਿਆ ਕਰਦਾ ਹੈ, ਆਪ ਹੀ ਪ੍ਰਬੀਨ ਹੈ (ਅਤੇ) ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ।੧।

ਹੇ ਮੇਰੇ ਮਨ! ਰਾਮ ਦਾ ਨਾਮ ਜਪਿਆ ਕਰ (ਜੋ) ਨਿਸ਼ਾਨ (ਭਾਵ ਪ੍ਰਗਟ) ਹੈ। ਸਤਿ ਸੰਗਤ ਵਿਚ ਮਿਲ (ਬੈਠ) ਕੇ (ਪ੍ਰਭੂ ਦਾ) ਹਰਿ ਹਰਿ (ਨਾਮ) ਸਿਮਰਨ ਕਰ, ਮੁੜ ਕੇ ਤੇਰਾ ਅਵਾਗਵਣ (ਜੰਮਣ

ਮਰਣਾ) ਨਹੀਂ (ਹੋਵੇਗਾ) । ਰਹਾਉ ।

ਪਿਆਰਾ (ਪ੍ਰਭੂ) ਆਪ ਹੀ (ਜੀਆਂ ਵਿਚ ਸ਼ੁਭ) ਗੁਣਾ ਦੀ (ਦਾਤ) ਵੰਡਦਾ ਹੈ, (ਫਿਰ) ਆਪ ਹੀ (ਉਹਨਾ ਗੁਣਾ ਨੂੰ ਆਪਣੇ ਦਰਬਾਰ ਵਿਚ) ਪਰਵਾਨ (ਕਬੂਲ) ਕਰਦਾ ਹੈ। ਪਿਆਰਾ (ਪ੍ਰਭੂ) ਆਪ ਹੀ (ਸਭ ਜੀਆਂ ਉਤੇ ਸਤਿਗੁਰੂ ਪਾਸੋਂ ਆਪਣੀ) ਬਖਸ਼ਸ਼ ਕਰਵਾਉਂਦਾ ਹੈ, ਆਪ ਹੀ ਸਚ ਰੂਪ ਨਿਸ਼ਾਨ (ਲਾਉਂਦਾ) ਹੈ । ਆਪ ਹੀ ਹੁਕਮ ਵਿਚ ਵਰਤਦਾ ਹੈ (ਅਤੇ) ਆਪ ਹੀ ਹੁਕਮ (ਕਰਦਾ ਹੈ)।੨।

ਪਿਆਰਾ (ਪ੍ਰਭੂ) ਆਪ ਹੀ ਭਗਤੀ ਦਾ ਖਜ਼ਾਨਾ ਹੈ, ਆਪ ਹੀ (ਸੇਵਕਾਂ ਨੂੰ ਭਗਤੀ ਦਾ) ਦਾਨ ਦਿੰਦਾ ਹੈ । ਪਿਆਰਾ (ਪ੍ਰਭੂ) ਆਪ ਹੀ (ਸੇਵਕਾਂ ਤੋਂ) ਸੇਵਾ ਕਰਵਾਉਂਦਾ ਹੈ । ਆਪ ਹੀ (ਹੋਰਨਾ ਤੋਂ ਉਹਨਾਂ ਨੂੰ) ਮਾਣ ਦਿਵਾਉਂਦਾ ਹੈ । ਪਿਆਰਾ (ਪ੍ਰਭੂ) ਆਪ ਹੀ ਸਮਾਧੀ ਲਾਉਂਦਾ ਹੈ (ਅਤੇ) ਆਪ ਹੀ ਗੁਣਾਂ ਦਾ ਖਜ਼ਾਨਾ ਹੈ ।੩।

ਪਿਆਰਾ (ਪ੍ਰਭੂ) ਆਪ ਹੀ (ਸਭ ਤੋਂ) ਵੱਡਾ ਹੈ ਆਪ ਹੀ ਮੰਨਿਆ ਪ੍ਰਮੰਨਿਆ ਸ਼੍ਰੋਮਣੀ (ਪਰਧਾਨ ਪੁਰਖ) ਹੈ। ਪਿਆਰਾ (ਪ੍ਰਭੂ) ਆਪ ਹੀ ਤਕੜੀ ਤੇ ਆਪ ਹੀ ਵੱਟਾ ਹੈ, ਆਪ ਹੀ (ਆਪਣੀ ਕੁਦਰਤਿ ਦੀ) ਕੀਮਤ ਪਾਉਂਦਾ ਹੈ। (ਪ੍ਰਭੂ) ਆਪ ਹੀ ਤੁਲਣ ਤੋਂ ਰਹਿਤ ਹੈ (ਪਰ ਉਹ) ਪਿਆਰਾ ਆਪ ਹੀ (ਆਪਣੇ ਆਪ ਨੂੰ ਤੁਲਾਉਂਦਾ ਹੈ, ਦਾਸ ਨਾਨਕ (ਉਸ ਪਿਆਰੇ ਪ੍ਰਭੂ ਤੋਂ) ਸਦਾ ਕੁਰਬਾਨ (ਜਾਂਦਾ ਹੈ) ੪।੫।

**ਸੋਰਠਿ ਮਹਲਾ ੪ ॥ ਆਪੇ ਸੇਵਾ ਲਾਇਦਾ ਪਿਆਰਾ, ਆਪੇ ਭਗਤਿ ਉਮਾਹਾ ॥ ਆਪੇ ਗੁਣ ਗਾਵਾਇਦਾ ਪਿਆਰਾ, ਆਪੇ ਸਬਦਿ ਸਮਾਹਾ ॥ ਆਪੇ ਲੇਖਣਿ ਆਪਿ ਲਿਖਾਰੀ, ਆਪੇ ਲੇਖੁ ਲਿਖਾਹਾ ॥ ੧ ॥ ਮੇਰੇ ਮਨ ! ਜਪਿ ਰਾਮ ਨਾਮੁ ਓਮਾਹਾ ॥ ਅਨਦਿਨੁ ਅਨਦੁ ਹੋਵੈ ਵਡਭਾਗੀ, ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥ ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ ॥ ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ, ਕਰਿ ਬਾਲਕ ਰੂਪਿ ਪਚਾਹਾ ॥ ੨ ॥ ਆਪਿ ਅਖਾੜਾ ਪਾਇਦਾ ਪਿਆਰਾ, ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸੁ ਮਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ, ਬਲੁ ਭੰਨੈ ਮੂਰਖ ਮੁਗਧਾਹਾ ॥ ੩ ॥ ਸਭੁ ਆਪੇ ਜਗਤੁ ਉਪਾਇਦਾ ਪਿਆਰਾ, ਵਸਿ ਆਪੇ ਜੁਗਤਿ ਹਥਾਹਾ ॥ ਗਲਿ ਜੇਵੜੀ ਆਪੇ ਪਾਇਦਾ ਪਿਆਰਾ, ਜਿਉ ਪ੍ਰਭੁ ਖਿੰਚੇ ਤਿਉ ਜਾਹਾ ॥ ਜੋ ਗਰਬੈ ਸੋ ਪਚਸੀ ਪਿਆਰੇ, ਜਪਿ ਨਾਨਕ ਭਗਤਿ ਸਮਾਹਾ ॥ ੪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਾਇੰਦਾ, ਗਾਵਾਇੰਦਾ, ਮਰਾਇੰਦਾ, ਪਾਇੰਦਾ, ਉਪਾਇੰਦਾ, ਜਿਉਂ , ਤਿਉਂ ।

**ਪਦ ਅਰਥ :** ਉਮਾਹਾ-ਚਾਉ, ਖੁਸ਼ੀ, ਖੇੜਾ । ਸਮਾਹਾ-ਸਮਾਉਂਦਾ ਹੈ । ਲੇਖਣਿ-ਲਿਖਣ ਵਾਲੀ

ਕਲਮ । ਲਿਖਾਹਾ-ਲਿਖਾਉਂਦਾ ਹੈ । ਉਮਾਹਾ-ਚਾਉ ਨਾਲ । ਅਨਦਿਨੁ-ਹਰ ਰੋਜ਼ । ਲਾਹਾ-ਲਾਭ । ਗੋਪੀ-ਗੋਪੀਆਂ, ਗਵਾਲਿਆਂ ਦੀਆਂ ਇਸਤ੍ਰੀਆਂ । ਕਾਨੁ- ਕ੍ਰਿਸ਼ਨ । ਬਨਿ-ਜੰਗਲ ਵਿਚ । ਗਊ-ਗਊਆਂ ਨੂੰ । ਚਰਾਹਾ-ਚਰਾਉਂਦਾ ਹੈ । ਸਾਵਲ-ਸਾਂਵਲੇ ਰੰਗ ਵਾਲਾ । ਸੁੰਦਰਾ-ਸੁੰਦਰ । ਵੰਸ-ਬੰਸਰੀ । ਕੁਵਲੀਆ ਪੀੜੁ-ਕ੍ਰਿਸ਼ਨਜੀ ਨੂੰ ਮਾਰਨ ਲਈ ਕੰਸ ਦਾ ਭੇਜਿਆ ਹੋਇਆ ਹਾਥੀ । ਪਚਾਹਾ-ਨਾਸ਼ ਕੀਤਾ । ਅਖਾੜਾ-ਪਿੜ । ਚੋਜਾਹਾ-ਚੋਜ ਤਮਾਸ਼ੇ । ਚੰਡੂਰ-ਕੰਸ ਦੇ ਪਹਿਲਵਾਨ ਦਾ ਨਾਮ । ਕੇਸੁ-ਕੇਸੀ ਦਾਨਵ । ਮਾਰਾਹਾ-ਮਰਵਾਉਂਦਾ ਹੈ । ਮੁਗਧਾਹਾ-ਮੂਰਖਾਂ ਦਾ । ਵਸਿ-ਵਸ ਵਿਚ। ਹਥਾਹਾ-ਹੱਥਾਂ ਵਿਚ । ਜੇਵੜੀ-ਰੱਸੀ । ਖਿੰਚੈ-ਖਿੱਚਦਾ । ਜਾਹਾ-ਜਾਂਦੇ (ਚਲਦੇ) ਹਨ । ਗਰਬੈ-ਹੰਕਾਰ ਕਰੇਗਾ । ਪਚਸੀ-ਨਾਸ਼ ਹੋਵੇਗਾ । ਸਮਾਹਾ-ਸਮਾਉਂਦਾ ਹੈ ।

**ਅਰਥ** : (ਹੇ ਭਾਈ!) ਪਿਆਰਾ (ਪ੍ਰਭੂ) ਆਪ ਹੀ (ਸਭ ਜੀਆਂ ਨੂੰ) ਸੇਵਾ ਵਿਚ ਲਾਉਂਦਾ ਹੈ ਆਪ ਹੀ ਭਗਤੀ ਦਾ ਚਾਉ (ਬਖਸ਼ਦਾ ਹੈ) । ਪਿਆਰਾ (ਪ੍ਰਭੂ) ਆਪ ਹੀ ਗੁਣ ਗਾਇਨ ਕਰਾਉਂਦਾ ਹੈ, ਆਪ ਹੀ ਸ਼ਬਦ ਵਿਚ ਲੀਨ ਕਰਦਾ ਹੈ। ਆਪ ਹੀ ਕਲਮ ਹੈ, ਆਪ ਹੀ ਲਿਖਾਰੀ ਹੈ (ਅਤੇ ਆਪ ਹੀ) ਲੇਖ ਲਿਖਵਾਉਂਦਾ ਹੈ ।੧।

ਹੇ ਮੇਰੇ ਮਨ ! ਰਾਮ ਨਾਮ (ਮੰਤ੍ਰ) ਚਾਉ ਨਾਲ ਜਪ । (ਇਸਦੀ ਬਰਕਤ ਨਾਲ) ਵਡਭਾਗੀ (ਮਨੁੱਖ ਨੂੰ) ਹਰ ਰੋਜ਼ ਅਨੰਦ (ਪ੍ਰਾਪਤ) ਹੁੰਦਾ ਹੈ, (ਅਤੇ ਉਹ) ਪੂਰੇ ਗੁਰੂ ਰਾਹੀਂ ਹਰੀ (ਨਾਮ ਦਾ) ਲਾਭ (ਖਟਦਾ ਹੈ) । ਰਹਾਉ ।

ਪਿਆਰਾ (ਪ੍ਰਭੂ) ਆਪ ਹੀ ਗੋਪੀਆਂ (ਅਤੇ ਆਪ ਹੀ) ਕ੍ਰਿਸ਼ਨ ਰੂਪ ਹੈ, ਆਪ ਹੀ ਜੰਗਲ (ਬਿੰਦ੍ਰਾਬਨ) ਵਿਚ ਗਊਆਂ ਚਰਾਉਂਦਾ ਹੈ । ਪਿਆਰਾ (ਪ੍ਰਭੂ) ਆਪ ਸਾਂਵਲੇ ਰੰਗ ਵਾਲਾ ਸੁੰਦਰ ਹੈ, ਆਪ ਹੀ ਬੰਸਰੀ ਵਜਾਉਂਦਾ ਹੈ । ਪਿਆਰਾ (ਪ੍ਰਭੂ) ਆਪ ਹੀ ਕੁਵਲੀਆ-ਪੀੜ (ਹਾਥੀ) ਨੂੰ ਮਰਵਾਉਂਦਾ ਹੈ, (ਆਪ ਹੀ) ਬਾਲਕ (ਕ੍ਰਿਸ਼ਨ ਰੂਪ) ਬਣ ਕੇ (ਹਾਥੀ ਦਾ) ਨਾਸ਼ ਕਰ ਦਿੱਤਾ ।੨।

(ਪਿਆਰਾ ਪ੍ਰਭੂ) ਆਪ ਹੀ ਪਿੜ ਬੰਨ੍ਹਦਾ ਹੈ, ਆਪ ਹੀ ਚੋਜ (ਤਮਾਸ਼ੇ) ਕਰਕੇ ਵੇਖਦਾ ਹੈ । (ਪਿਆਰਾ ਪ੍ਰਭੂ) ਆਪ ਹੀ ਬਾਲਕ ਰੂਪ ਕਰਕੇ (ਕ੍ਰਿਸ਼ਨ ਨੂੰ) ਪੈਦਾ ਕਰਦਾ ਹੈ, ਚੰਡੂਰ, ਕੰਸ, ਤੇ ਕੇਸੀ (ਦੈਤਾਂ) ਨੂੰ ਮਰਵਾਉਂਦਾ ਹੈ । ਪਿਆਰਾ (ਪ੍ਰਭੂ) ਆਪ ਹੀ ਸ਼ਕਤੀ ਰੂਪ ਹੈ ਆਪ ਹੀ ਆਪ ਹੀ ਮੂਰਖਾਂ, ਵਡੇ ਮੂਰਖਾਂ ਦਾ ਬਲ ਤੋੜ ਦਿੰਦਾ ਹੈ ।੩।

ਪਿਆਰਾ (ਪ੍ਰਭੂ) ਆਪ ਹੀ ਸਾਰਾ ਜਗਤ ਪੈਦਾ ਕਰਦਾ ਹੈ, ਆਪ ਹੀ (ਜਗਤ ਦੇ ਜੀਆਂ ਦੀ) ਜੁਗਤੀ ਨੂੰ ਆਪਣੇ ਹਥ ਵਿਚ ਰਖਦਾ ਹੈ । ਪਿਆਰਾ (ਪ੍ਰਭੂ) ਆਪ ਹੀ (ਸਭ ਜੀਆਂ ਦੇ) ਗਲ ਵਿਚ (ਹੁਕਮ ਰੂਪੀ) ਰੱਸੀ ਪਾਉਂਦਾ ਹੈ ਜਿਵੇਂ (ਪ੍ਰਭੂ) ਰਸੀ ਨੂੰ ਖਿਚਦਾ ਹੈ ਤਿਵੇਂ (ਜੀਵ ਇਧਰ ਉਧਰ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਜੀਵ) ਹੰਕਾਰ ਕਰੇਗਾ ਓਹ ਨਾਸ਼ ਹੋ ਜਾਵੇਗਾ । (ਤੱਤ ਇਹ ਹੈ ਕਿ ਪ੍ਰਭੂ ਦਾ ਨਾਮ) ਜਪ ਕੇ ਭਗਤੀ ਦੁਆਰਾ ਹੀ (ਪ੍ਰਭੂ ਵਿਚ) ਸਮਾਇਆ ਜਾ ਸਕੀਦਾ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਚਉਪਦਿਆਂ ਵਾਲੇ ੬ ਸ਼ਬਦਾਂ ਦਾ ਵਿਸ਼ਾ ਵਸਤੂ 'ਆਪੇ ਆਪਿ' ਹੈ। ਹਰੇਕ ਪੰਕਤੀ ਵਿਚ ਪਰਮੇਸ਼ਰ ਦੇ ਦਰਸ਼ਨ ਹੁੰਦੇ ਹਨ। ਇਹਨਾ ਸ਼ਬਦਾਂ ਵਿਚ ਰਹਾਉ ਵਾਲੀਆਂ ਪੰਕਤੀਆਂ 'ਮਨ' ਨੂੰ ਸੰਬੋਧਿਤ ਹਨ, ਪਰ ਇਹਨਾਂ ਵਿਚ ਗੁਰੂ ਦੀ ਕਿਰਪਾ ਨੂੰ ਹੀ ਮੁਖ ਰਖਿਆ ਗਿਆ ਹੈ ਕਿਉਂਕਿ ਨਾਮ ਤੇ ਮੁਕਤੀ ਦਾ ਦਾਤਾ ਸਤਿਗੁਰੂ ਹੈ:--

**੧. ਸਤਿਗੁਰੁ ਦਾਤਾ ਹਰਿਨਾਮ ਕਾ, ਪ੍ਰਭੁ ਆਪਿ ਮਿਲਾਵੈ ਸੋਇ ॥**
**ਸਤਿਗੁਰਿ ਹਰਿ ਪ੍ਰਭੁ ਬੁਝਿਆ ॥ ਗੁਰ ਜੇਵਡੁ ਅਵਰੁ ਨ ਕੋਇ ॥** [ਪੰਨਾ ੩੯

**੨. ਸਤਿਗੁਰੁ ਦਾਤਾ ਮੁਕਤਿ ਕਰਾਏ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ॥**[ਪੰਨਾ ੧੦੨੮

**ਸੋਰਠਿ ਮ: ੪ ਦੁਤੁਕੇ ॥ ਅਨਿਕ ਜਨਮ ਵਿਛੁੜੇ ਦੁਖੁ ਪਾਇਆ, ਮਨਮੁਖਿ ਕਰਮ ਕਰੈ ਅਹੰਕਾਰੀ ॥ ਸਾਧੂ ਪਰਸਤ ਹੀ ਪ੍ਰਭੁ ਪਾਇਆ, ਗੋਬਿਦ ਸਰਣਿ ਤੁਮਾਰੀ ॥ ੧ ॥ ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥ ਜਬ ਸਤ ਸੰਗ ਭਏ ਸਾਧੂ ਜਨ, ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥ ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ, ਤੇਰਾ ਭਾਉ ਨ ਬੁਝਹਿ ਗਵਾਰੀ ॥ ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ, ਗੁਣ ਗਾਵੈ ਗੁਣ ਵੀਚਾਰੀ ॥ ੨ ॥ ਗੁਰਮੁਖਿ ਪ੍ਰਗਾਸੁ ਭਇਆ ਸਾਂਤਿ ਆਈ, ਦੁਰਮਤਿ ਬੁਧਿ ਨਿਵਾਰੀ ॥ ਆਤਮ ਬ੍ਰਹਮੁ ਚੀਨਿ ਸੁਖੁ ਪਾਇਆ, ਸਤ ਸੰਗਤਿ ਪੁਰਖ ਤੁਮਾਰੀ ॥ ੩ ॥ ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ, ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ, ਅਤੁਲੁ ਸਹਜ ਸੁਖੁ ਪਾਇਆ, ਅਨਦਿਨੁ ਜਾਗਤੁ ਰਹੈ ਬਨਵਾਰੀ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਸਹਿਂ, ਬੁਝਹਿਂ, ਸ਼ਾਂਤਿ।

**ਪਦ ਅਰਥ** : ਪਰਸਤ-ਪਰਸਦਿਆਂ, ਛੋਹਦਿਆਂ। ਅਤਿ-ਬਹੁਤ ਹੀ। ਸਾਂਤਿ ਮੁਰਾਰੀ-ਸ਼ਾਂਤੀ ਦੇਣ ਵਾਲਾ ਪਰਮੇਸ਼ਰ। ਭਾਉ-ਪਿਆਰ। ਗਵਾਰੀ-ਮੂਰਖ। ਗੁਰਮਖਿ-ਗੁਰੂ ਦੁਆਰਾ। ਦੁਰਮਤਿ-ਖੋਟੀ ਮਤਿ। ਨਿਵਾਰੀ-ਦੂਰ ਕਰ ਲਈ। ਚੀਨਿ-ਪਛਾਣ ਕੇ। ਅਤੁਲ-ਨਾ ਤੋਲਿਆ ਜਾ ਸਕਣ ਵਾਲਾ। ਬਨਵਾਰੀ-ਪਰਮਾਤਮਾ।

**ਅਰਥ** ; (ਹੇ ਭਾਈ !) ਮਨਮੁਖ (ਜੀਵ) ਹੰਕਾਰ ਵਾਲੇ ਕਰਮ ਕਰਕੇ ਅਨਗਿਣਤ ਜਨਮਾਂ ਤੋਂ (ਪਰਮਾਤਮਾ ਨਾਲੋਂ) ਵਿਛੜਿਆ ਹੋਇਆ ਦੁਖ ਪਾ ਰਿਹਾ ਸੀ (ਪਰ) ਸਾਧੂ (ਗੁਰੂ) ਨੂੰ ਪਰਸਦਿਆਂ ਹੀ ਪ੍ਰਭੂ ਪਾ ਲਿਆ ਹੈ, ਹੇ ਗੋਬਿੰਦ ! ਤੁਹਾਡੀ ਸ਼ਰਣ ਵਿਚ (ਆਉਣ ਦਾ ਇਹ ਫਲ ਮਿਲਿਆ) ।੧।

(ਹੇ ਭਾਈ! ਗੁਰੂ ਪਰਸਣ ਦਾ ਸਦਕਾ) ਗੋਬਿੰਦ ਦੀ ਪ੍ਰੀਤਿ ਬਹੁਤ ਪਿਆਰੀ ਲਗ ਗਈ, ਜਦੋਂ

ਸਾਧੂ ਜਨਾ ਦੇ ਸਤਿਸੰਗ ਹੋਏ (ਤਾਂ) ਸ਼ਾਂਤੀ ਦੇਣ ਵਾਲਾ ਪ੍ਰਭੂ (ਸੁਤੇ ਹੀ) ਹਿਰਦੇ ਚੋਂ ਮਿਲ ਪਿਆ। ਰਹਾਉ।

(ਹੇ ਪ੍ਰਭੂ !) ਤੂੰ (ਹਰ ਇਕ ਦੇ ) ਹਿਰਦੇ ਵਿਚ ਦਿਨ ਰਾਤ ਗੁਪਤ ਰੂਪ ਵਿਚ ਵਸਦਾ ਹੈਂ (ਪਰ) ਮੂਰਖ (ਲੋਕ) ਤੇਰਾ ਮੌਜੂਦ ਹੋਣਾ ਨਹੀਂ ਸਮਝਦੇ ਹਨ। (ਹੇ ਭਾਈ ! ਜਿਸਨੂੰ) ਸਤਿਗੁਰੂ ਪੁਰਖ ਮਿਲ ਪਿਆ (ਉਸ ਦੇ ਹਿਰਦੇ ਵਿਚ) ਪ੍ਰਭੂ ਪ੍ਰਗਟ ਹੋ ਗਿਆ (ਹੁਣ ਉਹ ਪ੍ਰਭੂ ਦੇ) ਗੁਣ ਵੀਚਾਰ ਤੇ (ਭਾਵ ਨਿਰੰਤਰ ਸੁਰਤਿ ਜੋੜ ਕੇ ਹਰੀ ਦੇ) ਗੁਣ ਗਾਉਂਦਾ ਹੈ।੨।

ਗੁਰੂ ਦੁਆਰਾ (ਉਸ ਦੇ ਹਿਰਦੇ ਵਿਚ ਗਿਆਨ ਦਾ) ਚਾਨਣ ਹੋ ਗਿਆ, (ਮਨ ਵਿਚ) ਸ਼ਾਂਤੀ ਆ ਗਈ, (ਅਤੇ) ਖੋਟੀ ਮਤਿ ਦੂਰ ਹੋ ਗਈ। ਹੇ (ਸਤਿ) ਪੁਰਖ ਜੀ! (ਉਸਨੇ) ਤੁਹਾਡੀ ਸੰਗਤ ਦੁਆਰਾ ਜੀਵਾਤਮਾ ਤੇ ਪਰਮਾਤਮਾ ਦੇ ਭੇਦ ਨੂੰ ਪਛਾਣ ਕੇ (ਆਤਮਿਕ) ਸੁਖ ਪਾ ਲਿਆ ਹੈ।੩।

(ਹੇ ਪ੍ਰਭੂ !) ਜਿਹਨਾਂ (ਮਨੁੱਖਾਂ) ਉਤੇ ਤੁਹਾਡੀ ਕਿਰਪਾ ਹੋਈ (ਉਹਨਾਂ ਨੂੰ) ਗੁਰੂ ਪ੍ਰਾਪਤ ਹੋ ਗਿਆ। (ਫਿਰ ਗੁਰੂ) ਪੁਰਖ ਤੋਂ (ਉਹਨਾਂ ਨੂੰ) ਅਕਾਲ ਪੁਰਖ ਮਿਲ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਨਾ ਤੋਲਿਆ-ਜਾਣ ਵਾਲਾ ਸਹਿਜ (ਅਵਸਥਾ) ਦਾ ਸੁਖ ਪਾ ਲਿਆ ਹੈ (ਉਹ ਮਨੁੱਖ) ਦਿਨ ਰਾਤ ਪਰਮਾਤਮਾ ਵਿਚ (ਲਿਵ ਲਾ ਕੇ) ਜਾਗਦਾ ਰਹਿੰਦਾ ਹੈ।੪।੭।

## ਅਰਥ ਭੇਦ ਅਤੇ ਨਿਰਣੈ

### (੧) ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ, ਤੇਰਾ ਭਾਉ ਨ ਬੁਝਹਿ ਗਵਾਰੀ ॥

ਇਸ ਪੰਕਤੀ ਦੇ ਪਹਿਲੇ ਹਿਸੇ ਬਾਰੇ ਅਰਥਾਂ ਵਿਚ ਕੋਈ ਮਤ ਭੇਦ ਨਹੀਂ ਪਰ 'ਤੇਰਾ ਭਾਉ ਨ ਬੁਝਹਿ ਗਵਾਰੀ' ਪਦ ਦੇ ਵਖ ਵਖ ਅਰਥ ਇਉਂ ਕੀਤੇ ਗਏ ਹਨ :---

੧ ਮੂਰਖ ਪ੍ਰਾਣੀ ਤੇਰਾ ਭਾਵ ਨਹੀਂ ਸਮਝਦੇ। [ਸ਼ਬਦਾਰਥ

੨. (ਪਰ ਮਨਮੁਖ ਲੋਕ) ਮੂਰਖ (ਹਨ, ਜੋ ) ਤੇਰੀ ਹੋਂਦ ਅੰਦਰ ਬੁਝਦੇ ਨਹੀਂ। [ਸੰ. ਪੋ.

੩. ਮੂਰਖ ਮਨੁੱਖ ਤੇਰੇ ਨਾਲ ਪਿਆਰ ਕਰਨਾ ਨਹੀਂ ਸਮਝਦੇ। [ਦਰਪਣ

੪. ਪਰ ਮੂਰਖ ਬੁਧੀ ਵਾਲਾ ਪੁਰਸ਼ ਤੇਰੀ ਪ੍ਰਭਾ (ਪਰਤਾਪ) ਜਾਣਦਾ ਨਹੀਂ ਹੈ। [ਪੰ. ਨਰੈਣ ਸਿੰਘ

੫. ਜਿਨ ਕੀ ਬੁਧੀ ਮੂਰਖ ਹੈ ਵਹੁ ਤੇਰਾ (ਭਉ) ਸ੍ਵਰੂਪ ਨਹੀਂ 'ਬੁਝਤੇ' [ਫ. ਸ.

**ਨਿਰਣੈ** : ਮਹਾਨ ਕੋਸ਼ ਦੇ ਕਰਤਾ ਨੇ 'ਭਾਉ' ਪਦ ਦੇ ਪ੍ਰਕਰਣ ਅਨੁਸਾਰ ਵਖ ਵਖ ਅਰਥ ਇਸ ਪ੍ਰਕਾਰ ਕੀਤੇ ਹਨ :--

੧. ਪ੍ਰਭਾਵ,ਅਸਰ-''ਸਿਖ ਸਭਾ ਦੀਖਿਆ ਕਾ ਭਾਉ ॥ (ਜਪੁ)

੨. '' ਨਾਰਦ ਨਾਚੇ ਕਲਿ ਕਾ ਭਾਉ ॥ (ਆਸਾ ਮ: ੧

੩. ਭਾਗ, ਹਿੱਸਾ-ਸੁਤਿਆਂ ਮਿਲੇ ਨਾ ਭਾਉ ॥ ( ਸ਼ੇਖ ਫ਼ਰੀਦ

੪. ਭਾਵ, ਹੋਂਦ , ਹੋਣਾ,ਮੌਜੂਦਗੀ-ਤੇਰਾ ਭਾਉ ਨ ਬੁਝਹਿ ਗਵਾਰੀ ॥ (ਸੋਰਠ ਮ: ੪

੫. ਦਸ਼ਾ, ਹਾਲਤ-ਰਤ ਪੀਣੇ ਰਾਜੇ ਸਿਰੇ ਉਪਰਿ ਰਖੀਅਨਿ ਏਵੈ ਜਾਪੈ ਭਾਉ ॥ (ਮ: ੧ , ਵਾਰ

੬. ਸੂਧਾ ਵਿਸ਼ਵਾਸ਼-ਅਸੰਖ ਜਪ ਅਸੰਖ ਭਾਉ ॥ (ਜਪੁ)
ਸੁਣਿਆ ਮੰਨਿਆ ਮਨਿ ਕੀਤਾ ਭਾਉ ॥ (ਜਪੁ)
ਜੇਹਾ ਭਾਉ ਤੇਹਾ ਫਲੁ ਪਾਈਐ ॥ (ਸੋਰਠ ਮ: ੧
੭. ਸੰਕਲਪ , ਖ਼ਿਆਲ -ਨਾ ਤਿਸੁ ਭਾਉ ਨ ਭਰਮਾ ॥ (ਸੋਰਠ ਮ: ੧
੮. ਵਾਕ ਦਾ ਸਿਧਾਂਤ, ਮਤਲਬ-ਪੜਿ ਪੜਿ ਕੀਚੈ ਭਾਉ ॥ (ਸ੍ਰੀ . ਮ: ੧
੯ ਪ੍ਰੇਮ ਪਿਆਰ-ਭਾਉ ਭਗਤਿ ਨਹੀਂ ਸਾਧੀ ॥ (ਰਾਮ ਕਬੀਰ
੧੦ ਸੰ. ਭਾ. ਚਮਕ, ਦੀਪਿਤ-ਦਾਮਿਨੀ ਅਨੇਕ ਭਾਉ ਕਰਯੋ ਹੀ ਕਰਤ ਹੈ ॥ (ਅਕਾਲ
ਸੋ ਉਪਰੋਕਤ ਪੰਕਤੀ ਵਿਚ 'ਭਾਉ' ਦੇ ਅਰਥ ਹੋਂਦ , ਮੌਜੂਦਗੀ ਹੀ ਢੁਕਵੇਂ ਹਨ ।

## (੨) ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ, ਜਿਨ ਕਉ ਕਿਰਪਾ ਭਈ ਤੁਮਾਰੀ ॥

੧. ਜਿਨ ਕੋ ਆਪ ਕੀ ਕ੍ਰਿਪਾ ਭਈ ਹੈ ਤਿਨ ਪੁਰਖੋਂ ਕੋ ਸਤਿਗੁਰ ਪੁਰਖ ਮਿਲਾ ਹੈ ਪੁਨਾ ਤਿਨੋ ਨੇ ਆਤਮ ਸੁਖ ਕੋ ਪਾਯਾ ਹੈ । [ਫ. ਸ.

੨. (ਉਸ) ਪੁਰਖ ਨੂੰ (ਐਸਾ) ਉਤਮ ਪੁਰਖ ਮਿਲਿਆ (ਅਤੇ ਉਸ ਨੇ) (ਗੁਰ) ਗਿਆਨ ਪਾਇਆ ਹੈ । [ਪੰ. ਨਰੈਣ ਸਿੰਘ

੩. ਜਿਸ ਨੂੰ ਹੇ ਹਰੀ ! ਤੇਰੀ ਮੇਹਰ ਹੋਈ ਉਸ ਨੂੰ ਗੁਰੂ ਮਿਲਿਆ । ਜਿਸ ਸਮ੍ਰਥ ਹਸਤੀ ਦੇ ਰਾਹੋਂ ਸਰਬ-ਸਮ੍ਰਥ ਹਰੀ ਮਿਲ ਪਿਆ । ਪੁਰਖ- ਸਮ੍ਰਥ ਹਸਤੀ-ਦੇਖੋ ਉਤੇ 'ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ '' [ਸ਼ਬਦਾਰਥ

੪. ਜਿਹਨਾਂ ਜਿਨ੍ਹਾਂ ਉਤੇ ਤੁਹਾਡੀ ਕਿਰਪਾ ਹੋਈ (ਉਨ੍ਹਾਂ) ਪੁਰਖਾਂ (ਮਨੁੱਖਾਂ) ਨੂੰ (ਅਕਾਲ ਪੁਰਖ) ਮਿਲ ਪਿਆ । ਜਿਹਨਾਂ ਉਤੇ ਤੁਹਾਡੀ ਕਿਰਪਾ ਹੋਈ ਉਹਨਾ ਨੇ (ਪਹਿਲੋਂ) ਗੁਰੂ ਪਾਇਆ, (ਫੇਰ ਉਹਨਾਂ) ਪੁਰਖਾਂ ਨੂੰ ਪੁਰਖ (ਅਕਾਲ ਪੁਰਖ) ਮਿਲ ਪਿਆ । [ਸੰ. ਪੋ.

੫. ਹੇ ਭਾਈ ! ਜਿਸ ਮਨੁਖ ਨੂੰ ਗੁਰੂ ਮਿਲ ਪੈਂਦਾ ਹੇ , ਉਸ ਮਨੁਖ ਨੂੰ ਸਰਬ ਵਿਆਪਕ ਪਰਮਾਤਮਾ ਮਿਲ ਪੈਂਦਾ ਹੈ । (ਪਰ, ਹੇ ਪ੍ਰਭੂ ! ਗੁਰੂ ਭੀ ਉਹਨਾਂ ਨੂੰ ਹੀ ਮਿਲਦਾ ਹੈ) ਜਿਹਨਾਂ ਉਤੇ ਤੇਰੀ ਕਿਰਪਾ ਹੁੰਦੀ ਹੈ । [ਦਰਪਣ

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ 'ਪੁਰਖੈ' ਪਦ ਦਾ ਅਰਥ 'ਪੁਰਖਾਂ' ਬਹੁਵਚਨੀ ਰੂਪ ਵਿਚ ਨਹੀਂ ਹੋ ਸਕਦਾ , ਇਕ ਪੁਰਸ਼ (ਮਨੁਖ) ਲਈ ਹੀ ਹੋ ਸਕਦਾ ਹੈ । ਜਿਵੇਂ :--

੧. **ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ, ਸਭ ਚੂਕੀ ਆਵਣ ਜਾਨੀ ॥** [ਪੰ. ੧੧੯੯
੨. **ਅਚਰੁ ਚਰੇ ਬਿਬੇਕ ਬੁਧਿ ਪਾਏ, ਪੁਰਖੈ ਪੁਰਖੁ ਮਿਲਾਇ ॥** [ਪੰ. ੧੨੭੬
੩. **ਪੁਰਖੈ ਸੇਵਹਿ ਸੇ ਪੁਰਖ ਹੋਵਹਿ, ਜਿਨੀ ਹਉਮੈ ਸਬਦਿ ਜਲਾਈ ॥** [ਪੰ. ੫੯੨
੪. **ਗੁਰ ਪੁਰਖੈ, ਪੁਰਖੁ ਮਿਲਾਇ ਪ੍ਰਭ, ਮਿਲਿ ਸੁਰਤੀ ਸੁਰਤਿ ਸਮਾਣੀ ॥** [ਪੰ. ੯੯੭

ਸੋ, ਸਹੀ ਅਰਥ ਇਉਂ ਬਣਨਗੇ ਕਿ ਉਸ ਪੁਰਸ਼ ਨੂੰ (ਕਰਤਾ) ਪੁਰਖ ਮਿਲਿਆ (ਜਿਸ ਨੇ

ਪਹਿਲਾਂ) ਗੁਰੂ ਪ੍ਰਾਪਤ ਕੀਤਾ ਹੈ। (ਪਰ ਹੇ ਪ੍ਰਭੂ!) ਗੁਰੂ ਭੀ ਉਨ੍ਹਾਂ ਨੂੰ ਹੀ ਮਿਲਿਆ ਜਿਨ੍ਹਾਂ ਉਤੇ ਤੁਹਾਡੀ ਕਿਰਪਾ ਹੋਈ।

## ਸਾਰੰਸ਼ ਅਤੇ ਸਿਧਾਤ

ਸ੍ਰੀ ਗੁਰੂ ਰਾਮਦਾਸ ਜੀ ਨੇ ਰਹਾਉ ਵਾਲੀ ਪੰਕਤੀ ਵਿੱਚ 'ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ' ਦਾ ਜੋ ਦ੍ਰਿਸ਼ ਇਸ ਸ਼ਬਦ ਰਾਹੀਂ ਪ੍ਰਕਾਸ਼ਮਾਨ ਕੀਤਾ ਹੈ, ਉਹ ਪੂਰਨ ਬ੍ਰਹਮ ਅਵਸਥਾ ਵਾਲਾ ਹੈ। ਅਜਿਹੀ ਅਵਸਥਾ ਵਿੱਚ ਰਸਨਾ ਨੂੰ ਨਾਮ-ਉਚਾਰਨ ਦੀ ਤਾਂਘ ਅੱਖਾਂ ਵਿੱਚ ਪ੍ਰੀਤਮ ਦਾ ਦਰਸ਼ਨ ਕਰਨ ਦੀ ਪਿਆਰ ਭਰੀ ਤਾਂਘ ਲਗੀ ਰਹਿੰਦੀ ਹੈ। ਜਦੋਂ ਹਿਰਦੇ ਵਿੱਚ ਗੁਰੂ ਗਿਆਨ ਦਾ ਚਾਨਣ ਹੋ ਜਾਂਦਾ ਹੈ ਮਨ ਵਿੱਚ ਸ਼ਾਂਤੀ ਆ ਜਾਂਦੀ ਹੈ। ਸਿਧਾਂਤ ਇਹ ਹੈ ਕਿ ਸਿਮਰਨ ਦਾ ਸਦਕਾ ਸਹਜ ਅਵਸਥਾ ਵਿੱਚ ਪਰਵਿਰਤੀ ਹੋ ਜਾਂਦੀ ਹੈ ਜਿਥੇ ਦਿਨ ਰਾਤ ਪਰਮਾਤਮਾ ਵਿੱਚ ਲਿਵ ਲਗੀ ਰਹਿੰਦੀ ਹੈ।

**ਸੋਰਠਿ ਮਹਲਾ ੪ ॥ ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ, ਹਰਿ ਬਿਨੁ ਰਹਣੁ ਨ ਜਾਈ ॥ ਜਿਉ ਮਛੁਲੀ ਬਿਨੁ ਨੀਰੈ ਬਿਨਸੈ, ਤਿਉ ਨਾਮੈ ਬਿਨੁ ਮਰਿ ਜਾਈ ॥ ੧ ॥ ਮੇਰੇ ਪ੍ਰਭ! ਕਿਰਪਾ ਜਲੁ ਦੇਵਹੁ ਹਰਿ ਨਾਈ ॥ ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ, ਨਾਮੇ ਹੀ ਸਾਂਤਿ ਪਾਈ ॥ ਰਹਾਉ ॥ ਜਿਉ ਚਾਤ੍ਰਿਕ ਜਲ ਬਿਨੁ ਬਿਲਲਾਵੈ, ਬਿਨੁ ਜਲ ਪਿਆਸ ਨ ਜਾਈ ॥ ਗੁਰਮੁਖਿ ਜਲੁ ਪਾਵੈ ਸੁਖ ਸਹਜੇ, ਹਰਿਆ ਭਾਇ ਸੁਭਾਈ ॥ ੨ ॥ ਮਨਮੁਖ ਭੂਖੇ ਦਹਦਿਸ ਡੋਲਹਿ, ਬਿਨੁ ਨਾਵੈ ਦੁਖੁ ਪਾਈ ॥ ਜਨਮਿ ਮਰੈ ਫਿਰਿ ਜੋਨੀ ਆਵੈ, ਦਰਗਹ ਮਿਲੈ ਸਜਾਈ ॥੩ ॥ ਕ੍ਰਿਪਾ ਕਰਹਿ ਤਾ ਹਰਿਗੁਣ ਗਾਵਹ, ਹਰਿ ਰਸੁ ਅੰਤਰਿ ਪਾਈ ॥ ਨਾਨਕ, ਦੀਨ ਦਇਆਲ ਭਏ ਹੈ, ਤ੍ਰਿਸਨਾ ਸਬਦਿ ਬੁਝਾਈ ॥ ੪ ॥੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਤਿਉਂ, ਮੰਗਾਂ, ਡੋਲਹਿੰ, ਕਰਹਿੰ, ਗਾਵਹਿੰ, ਹੈਂ।

**ਪਦ ਅਰਥ** : ਬੇਧਿਆ-ਵਿੰਨ੍ਹਿਆ ਗਿਆ ਹੈ। ਬਿਨੁ ਨੀਰੈ-ਪਾਣੀ ਤੋਂ ਬਿਨਾ। ਚਾਤ੍ਰਿਕ-ਪਪੀਹਾ। ਬਿਲਲਾਵੈ-ਕੁਰਲਾਂਦਾ, ਦੁਖੀ ਹੁੰਦਾ ਹੈ। ਸੁਖ ਸਹਜੇ-(ਆਤਮਿਕ) ਸੁਖ ਦੀ ਅਡੋਲ ਅਵਸਥਾ ਵਿੱਚ। ਭਾਇ ਸੁਭਾਈ-ਚੰਗੇ ਪ੍ਰੇਮ ਦੁਆਰਾ, ਸੁਭਾਵਕ ਹੀ। ਦਹਦਿਸ-ਦਸਾਂ ਪਾਸੇ। ਡੋਲਹਿ-ਡੋਲਦੇ ਹਨ। ਸਜਾਈ-ਸਜ਼ਾ। ਗਾਵਹ-ਅਸੀਂ ਗਾਂਦੇ ਹਾਂ।

**ਅਰਥ** : (ਹੇ ਭਾਈ!) ਹਰੀ ਨਾਲ ਪ੍ਰੀਤ (ਹੋਣ ਕਰਕੇ) ਮੇਰਾ ਅੰਦਰਲਾ ਮਨ (ਭਾਵ ਹਿਰਦਾ) ਵਿੰਨ੍ਹਿਆ ਗਿਆ ਹੈ (ਅਤੇ) ਹਰੀ ਤੋਂ ਬਿਨਾ (ਮੈਥੋਂ) ਰਿਹਾ ਨਹੀਂ ਜਾ ਸਕਦਾ। ਜਿਵੇਂ ਮੱਛੀ ਪਾਣੀ ਤੋਂ ਬਿਨਾ ਮਰ ਜਾਂਦੀ ਹੈ, ਤਿਵੇਂ ਨਾਮ ਤੋਂ ਬਿਨਾ (ਮੇਰੀ ਜਿੰਦ) ਮਰ ਜਾਂਦੀ ਹੈ।

ਹੇ ਮੇਰੇ ਪ੍ਰਭੂ! ਮੈਨੂੰ ਹਰੀ-ਨਾਮ ਦਾ ਕਿਰਪਾ-ਜਲ ਦੇਵੋ। ਮੈਂ (ਆਪਣੇ ਹਿਰਦੇ ਅੰਦਰ) ਦਿਨ

ਰਾਤ ਤੇਰਾ ਨਾਮ ਹੀ ਮੰਗਦਾ ਹਾਂ (ਕਿਉਂਕਿ ਨਾਮ ਦੁਆਰਾ ਹੀ (ਆਤਮਿਕ) ਸ਼ਾਂਤੀ ਪਾਈ (ਜਾ ਸਕਦੀ ਹੈ) । ਰਹਾਉ ।

ਜਿਵੇਂ ਪਪੀਹਾ ਪਾਣੀ ਤੋਂ ਬਿਨਾਂ ਕੁਰਲਾਂਦਾ ਹੈ, ਪਾਣੀ ਬਿਨਾ (ਭਾਵ ਸ੍ਵਾਂਤੀ ਬੂੰਦ) ਤੋਂ (ਬਿਨਾਂ ਉਸ ਦੀ) ਪਿਆਸ ਦੂਰ ਨਹੀਂ ਹੁੰਦੀ । (ਇਸ ਤਰ੍ਹਾਂ) ਗੁਰੂ ਦੁਆਰਾ (ਜਿਹੜਾ ਮਨੁਖ ਨਾਮ) ਜਲ ਪ੍ਰਾਪਤ ਕਰਦਾ ਹੈ (ਉਹ ਆਤਮ) ਅਨੰਦ ਦੇ ਸੁਖ ਵਿਚ ਚੰਗੇ ਪ੍ਰੇਮ ਨਾਲ ਹਰਾ ਭਰਾ ਹੋ ਜਾਂਦਾ ਹੈ (ਖਿੜ ਜਾਂਦਾ ਹੈ) ।੨।

(ਹੇ ਭਾਈ !) ਮਨਮੁਖ (ਸਦਾ) ਭੁਖੇ ਰਹਿੰਦੇ ਹਨ, ਨਾਮ ਤੋਂ ਬਿਨਾ ਦਸਾਂ ਪਾਸੇ (ਇਧਰ ਉਧਰ) ਡੋਲਦੇ ਹਨ (ਅਤੇ ਉਹ) ਨਾਮ ਤੋਂ ਬਿਨਾ ਦੁਖ ਪਾਉਂਦੇ ਹਨ । (ਮਨਮੁਖ) ਜਨਮ ਲੈ ਕੇ ਮਰਦਾ ਹੈ, ਮੁੜ ਕੇ ਜੂਨਾਂ ਵਿਚ ਆਉਂਦਾ ਹੈ, (ਉਸ ਨੂੰ ਰਬੀ) ਦਰਗਾਹ ਵਿਚ ਸਜ਼ਾ ਮਿਲਦੀ ਹੈ ।੩।

(ਹੇ ਪ੍ਰਭੂ ! ਜੇ ਤੂੰ) ਕਿਰਪਾ ਕਰੇਂ ਤਾਂ (ਹੀ ਅਸੀਂ) ਹਰੀ ਗੁਣ ਗਾ ਸਕਦੇ ਹਾਂ (ਅਤੇ) ਹਰੀ (ਨਾਮ ਦਾ) ਰਸ (ਹਿਰਦੇ ਵਿਚ) ਪਾਇਆ ਜਾ ਸਕਦਾ ਹੈ । ਨਾਨਕ (ਗੁਰੂ ਜੀ ਦਸਦੇ ਹਨ ਕਿ ਹਰੀ ਅਸਾਂ)ਦੀਨਾ ਉਤੇ ਦਇਆਲੂ ਹੋਏ ਹਨ (ਅਤੇ ਗੁਰੂ ਦੇ)ਸ਼ਬਦ ਨੇ(ਸਾਡੀ) ਤ੍ਰਿਸ਼ਨਾ ਬੁਝਾ ਦਿਤੀ ਹੈ।੪।੮।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਅੰਕਿਤ ਹੈ : --

**ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੇ ਉਪਾਇ ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ, ਬਿਨੁ ਹਰਿ ਨਾਮੈ ਮਰਿ ਜਾਇ ॥** [ਪੰਨਾ ੭੫੯

ਹਰੀ ਦੀ ਪ੍ਰੀਤਿ ਨਾਲ ਜਿਸ ਜਗਿਆਸੂ ਦਾ ਮਨ ਵਿੰਨ੍ਹਿਆ ਜਾਏ ਉਸ ਦੀ ਦਸ਼ਾ ਮਛਲੀ ਵਰਗੀ ਹੁੰਦੀ ਹੈ ਜੋ ਜਲ ਤੋਂ ਬਿਨਾ ਜ਼ਿੰਦਾ ਨਹੀਂ ਰਹਿ ਸਕਦੀ । ਪਪੀਹਾ ਜਿਵੇਂ ਸੁਆਂਤੀ ਬੂੰਦ ਲਈ ਵਿਲਕਦਾ ਰਹਿੰਦਾ ਹੈ ਤਿਵੇਂ ਗੁਰਮੁਖ ਜੀਊੜਾ ਪ੍ਰਭੂ ਕਿਰਪਾ ਰੂਪੀ ਜਲ ਦੀ ਮੰਗ ਕਰਦਾ ਰਹਿੰਦਾ ਹੈ ।

ਮਨਮੁਖ ਲੋਕ ਮਾਇਆ ਦੀ ਖ਼ਾਤਰ ਖੁਆਰ ਹੁੰਦੇ ਰਹਿੰਦੇ ਹਨ, ਉਨ੍ਹਾਂ ਦੀ ਤ੍ਰਿਸ਼ਨਾ ਨਹੀਂ ਬੁੱਝਦੀ, ਜਿਸ ਕਰਕੇ ਜੋਨੀਆਂ ਵਿਚ ਪੈ ਕੇ ਸਜ਼ਾਵਾਂ ਭੁਗਤਦੇ ਰਹਿੰਦੇ ਹਨ । ਸਿਧਾਂਤ ਇਹ ਹੈ ਕਿ ਜਿਸ ਉਤੇ ਪ੍ਰਭੂ ਤੁਠਦੇ ਹਨ, ਗੁਰੂ ਦੇ ਸ਼ਬਦ ਦੁਆਰਾ ਉਸ ਦੀ ਤ੍ਰਿਸ਼ਨਾ ਬੁੱਝਾ ਦਿੰਦੇ ਹਨ ।

**ਸੋਰਠਿ ਮਹਲ ੪ ਪੰਚਪਦੇ ॥ ਅਚਰੁ ਚਰੈ, ਤਾ ਸਿਧਿ ਹੋਈ, ਸਿਧੀ ਤੇ ਬੁਧਿ ਪਾਈ ॥ ਪ੍ਰੇਮ ਕੇ ਸਰ ਲਾਗੇ ਤਨ ਭੀਤਰਿ, ਤਾਂ ਭ੍ਰਮੁ ਕਾਟਿਆ ਜਾਈ ॥ ੧ ॥ ਮੇਰੇ ਗੋਬਿਦ ! ਅਪੁਨੇ ਜਨ ਕਉ ਦੇਹਿ ਵਡਿਆਈ ॥ ਗੁਰਮਤਿ ਰਾਮ ਨਾਮੁ ਪਰਗਾਸਹੁ, ਸਦਾ ਰਹਹੁ ਸਰਣਾਈ ॥ ਰਹਾਉ ॥ ਇਹੁ ਸੰਸਾਰੁ ਸਭੁ ਆਵਣ ਜਾਣਾ, ਮਨ ਮੂਰਖ ਚੇਤਿ ਅਜਾਣਾ ॥ ਹਰਿ ਜੀਉ ਕ੍ਰਿਪਾ ਕਰਹੁ, ਗੁਰੁ ਮੇਲਹੁ, ਤਾ ਹਰਿ ਨਾਮਿ ਸਮਾਣਾ ॥ ੨ ॥ ਜਿਸ ਕੀ ਵਥੁ ਸੋਈ ਪ੍ਰਭੁ ਜਾਣੈ, ਜਿਸ ਨੋ ਦੇਇ ਸੁ ਪਾਏ ॥ ਵਸਤੁ ਅਨੂਪ ਅਤਿ**

**ਅਗਮ ਅਗੋਚਰ, ਗੁਰੁ ਪੂਰਾ ਅਲਖੁ ਲਖਾਏ ॥ ੩ ॥ ਜਿਨਿ ਇਹ ਚਾਖੀ ਸੋਈ ਜਾਣੈ, ਗੂੰਗੇ ਕੀ ਮਿਠਿਆਈ ॥ ਰਤਨੁ ਲੁਕਾਇਆ ਲੂਕੈ ਨਾਹੀ, ਜੇ ਕੋ ਰਖੈ ਲੁਕਾਈ ॥ ੪ ॥ ਸਭੁ ਕਿਛੁ ਤੇਰਾ ਤੂ ਅੰਤਰਜਾਮੀ, ਤੂ ਸਭਨਾ ਕਾ ਪ੍ਰਭੁ ਸੋਈ ॥ ਜਿਸ ਨੋ ਦਾਤਿ ਕਰਹਿ ਸੋ ਪਾਏ, ਜਨ ਨਾਨਕ ਅਵਰੁ ਨ ਕੋਈ ॥ ੫ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਲੁਕਾਇਆਂ, ਕਰਹਿਂ ।

**ਫੁਟਕਲ** : 'ਰਹਹੁ' ਦਾ ਉਚਾਰਨ 'ਰਹੁ' ਨਹੀਂ ਕਰਨਾ। 'ਹ' ਦੀ ਦੋਹਰੀ ਆਵਾਜ਼ ਉਚਾਰਨੀ ਹੈ।

**ਪਦ ਅਰਥ** : ਅਚਰੁ-ਨਾ ਖਾਧੀ ਜਾ ਸਕਣ ਵਾਲੀ ਅਜਰ ਵਸਤੂ। ਚਰੈ-(ਜੋ) ਖਾ ਲਏ। ਸਿਧਿ-ਸਿੱਧਿ, ਸਫਲਤਾ। ਬੁੱਧੀ-ਆਤਮ ਵਿਸ਼ੈਣੀ ਅਕਲ। ਸਰ-ਤੀਰ। ਤਨ ਭੀਤਰਿ-ਸ਼ਰੀਰ ਭਾਵ ਹਿਰਦੇ ਵਿੱਚ । ਰਹਹੁ-ਰਹੇ । ਵਥੁ-ਵਸਤੂ । ਅਨੂਪ-ਅਤਿ ਸੁੰਦਰ, ਬਹੁਤ ਸੋਹਣੀ । ਅਲਖੁ-ਲਖਤਾ ਤੋਂ ਰਹਿਤ ਪ੍ਰਭੂ । ਲਖਾਏ-ਜਣਾ ਦਿੰਦਾ ਹੈ । ਲੁਕਾਇਆ-ਛੁਪਾਇਆਂ । ਸੋਈ-ਸਾਰ ਲੈਣ ਵਾਲਾ। ਅਵਰੁ ਹੋਰ।

**ਅਰਥ** : (ਹੇ ਭਾਈ ! ਜੋ) ਨਾ ਖਾਧੀ ਜਾ ਸਕਣ ਵਾਲੀ (ਨਾਮ ਵਸਤੂ) ਖਾ ਲਵੇ ਤਾਂ (ਉਸ ਨੂੰ) ਜੀਵਨ-ਸਫਲਤਾ ਮਿਲਦੀ ਹੈ, (ਅਤੇ ਇਸ) ਸਫਲਤਾ ਤੋਂ (ਆਤਮ ਵਿਸ਼ੈਣੀ) ਅਕਲ ਪਾਈਦੀ ਹੈ । (ਜਦ ਪ੍ਰਭੂ) ਪਿਆਰੇ ਦੇ (ਪ੍ਰੇਮ ਰੂਪੀ) ਤੀਰ ਹਿਰਦੇ ਵਿਚ ਲਗ ਜਾਂਦੇ ਹਨ ਤਾਂ (ਮਨ ਦਾ) ਭ੍ਰਮ ਕੱਟਿਆ ਜਾਂਦਾ ਹੈ।੧।

ਹੇ ਮੇਰੇ ਗੋਬਿੰਦ ! ਆਪਣੇ ਦਾਸ ਨੂੰ ਵਡਿਆਈ ਦਿਉ । ਗੁਰੂ ਦੀ ਮਤਿ ਦੁਆਰਾ (ਮੇਰੇ ਹਿਰਦੇ ਵਿਚ) ਰਾਮ ਨਾਮ ਨੂੰ ਪ੍ਰਗਟ ਕਰੋ (ਤਾਂ ਜੋ ਤੁਹਾਡਾ ਦਾਸ) ਸਦੀਵ ਕਾਲ (ਤੁਹਾਡੀ) ਸ਼ਰਣ ਵਿਚ (ਟਿਕਿਆ) ਰਹੇ । ਰਹਾਉ ।

ਇਹ ਸਾਰਾ ਸੰਸਾਰ ਜੰਮਦਾ ਮਰਦਾ ਰਹਿੰਦਾ ਹੈ (ਇਸ ਲਈ ) ਹੇ ਮੂਰਖ ਤੇ ਅੰਜਾਣ ਮਨ ! (ਤੂੰ ਜਨਮ ਮਰਨ ਤੋਂ ਬੱਚਣ ਲਈ ਪ੍ਰਭੂ ਦਾ) ਸਿਮਰਨ ਕਰ । (ਨਾਲ ਹੀ ਬੇਨਤੀ ਕਰ) ਹੇ ਹਰੀ ਜੀਉ ! (ਤੁਸੀਂ ਮੇਰੇ ਉਤੇ) ਕਿਰਪਾ ਕਰੋ (ਮੈਨੂੰ) ਗੁਰੂ ਮਿਲਾ ਦਿਓ, ਤਾਂ ਹੀ (ਮੈਂ) ਹਰੀ ਨਾਮ ਵਿਚ ਲੀਨ ਹੋ ਸਕਦਾ ਹਾਂ ।੨।

(ਹੇ ਭਾਈ !) ਜਿਸ (ਪ੍ਰਭੂ) ਦੀ (ਨਾਮ ਰੂਪੀ) ਵਸਤੂ ਹੈ ਓਹ ਪ੍ਰਭੂ (ਆਪ ਹੀ ਇਸ ਬਾਰੇ) ਜਾਣਦਾ ਹੈ (ਕਿ ਉਸ ਨੇ ਕਿਸ ਨੂੰ ਇਹ ਦਾਤਿ ਦੇਣੀ ਹੈ? ਅਤੇ) ਜਿਸ ਨੂੰ (ਓਹ ਪ੍ਰਭੂ ਦਾਤਿ) ਦੇਂਦਾ ਹੈ, ਓਹ (ਜਗਿਆਸੂ ਹੀ ਨਾਮ ਰੂਪੀ ਦਾਤਿ) ਪ੍ਰਾਪਤ ਕਰਦਾ ਹੈ । (ਇਹ) ਵਸਤੂ ਬਹੁਤ ਸੁੰਦਰ ਹੈ (ਪਰ) ਪੂਰਾ ਗੁਰੂ, ਲਖਤਾਂ ਤੋਂ ਰਹਿਤ (ਨਾਮ ਵਸਤੂ) ਨੂੰ ਜਣਾਉਂਦਾ ਹੈ । ।੩ ।

(ਹੇ ਭਾਈ !) ਜਿਸ (ਮਨੁੱਖ) ਨੇ ਇਹ (ਨਾਮ-ਵਸਤੂ) ਚੱਖੀ ਹੈ ਓਹੀ (ਇਸ ਦਾ ਸੁਆਦ) ਜਾਣਦਾ ਹੈ (ਇਹ ਤਾਂ ਗੂੰਗੇ ਦੀ ਮਿਠਿਆਈ ਵਾਲਾ ਸੁਆਦ ਹੈ । (ਭਾਵ ਗੂੰਗਾ ਬੋਲ ਕੇ ਸੁਆਦ ਬਾਰੇ

ਕੁਝ ਨਹੀਂ ਦਸ ਸਕਦਾ, ਪਰ ਉਸ ਦੇ ਪਚਾਕਿਆਂ ਤੋਂ ਪਤਾ ਲਗ ਜਾਂਦਾ ਹੈ, ਇਸੇ ਤਰ੍ਹਾਂ ਜੇ ਕੋਈ (ਨਾਮ ਰਤਨ) ਛੁੱਪਾ ਕੇ (ਰੱਖਣਾ ਚਾਹੇ ਤਾਂ ਉਹ) ਰਤਨ ਛੁਪਾਇਆ ਨਹੀਂ ਛੁੱਪ ਸਕਦਾ ।੪ ।

(ਹੇ ਪ੍ਰਭੂ !) ਸਭ ਕੁਛ ਤੇਰਾ (ਬਣਾਇਆ ਹੋਇਆ ਹੈ) ਤੂੰ ਅੰਤਰਜਾਮੀ (ਪਿਤਾ) ਹੈਂ, ਤੂੰ ਸਭ ਦੀ ਖ਼ਬਰ-ਸਾਰ ਲੈਣ ਵਾਲਾ ਹੈਂ । ਦਾਸ ਨਾਨਕ (ਆਖਦਾ ਹੈ ਕਿ ਹੇ ਪ੍ਰਭੂ !) ਜਿਸ ਨੂੰ (ਤੂੰ ਨਾਮ ਦੀ) ਦਾਤਿ ਬਖ਼ਸ਼ਦਾ ਹੈਂ ਉਹ (ਇਹ ਦਾਤ) ਪ੍ਰਾਪਤ ਕਰਦਾ ਹੈ, (ਉਸ ਤੋਂ ਬਿਨਾ) ਹੋਰ ਕੋਈ (ਜੀਵ) ਨਾਮ ਦੀ ਦਾਤਿ (ਪ੍ਰਾਪਤ ਨਹੀਂ ਕਰ ਸਕਦਾ) ।੫ । ੯ ।

## ਅਰਥ ਭੇਦ ਅਤੇ ਨਿਰਣੈ

**ਅਚਰੁ ਚਰੈ ਤਾ ਸਿਧਿ ਹੋਈ, ਸਿਧੀ ਤੇ ਬੁਧਿ ਪਾਈ ॥**

ਵਖ ਵਖ ਅਰਥ :

੧. ਜਬ (ਅਚਰੁ) ਕਾਮੁ ਕੋ ਵਾ ਨਾਮ ਕੋ ਸਹਾਰੇ ਵਾ ਧਾਰੇ ਤਬ (ਸਿਧਿ) ਭਾਵ ਅੰਤਹਕਰਣ ਦੀ ਸੁੱਧੀ ਹੋਤੀ ਹੈ ਔ ਸਿੱਧੀ ਹੋਣੇ ਤੇ ਆਤਮ ਵਖੈਣੀ ਬੁੱਧੀ ਪਾਈਦੀ ਹੈ । [ਫ਼. ਸ.

੨. ਨਾ ਖ਼ਾਧੇ ਜਾਣ ਵਾਲੇ (ਕਾਮ, ਕ੍ਰੋਧ ਆਦਿਕ) ਨੂੰ ਖਾ ਲਵੇ ਕਾਬੂ ਕਰ ਲਵੇ, ਤਾਂ ਆਤਮਕ ਜ਼ਬਤ ਪੈਦਾ ਹੁੰਦਾ ਅਤੇ ਫਿਰ ਆਤਮਕ ਜ਼ਬਤ ਤੋਂ ਗਿਆਨ ਪ੍ਰਾਪਤ ਹੁੰਦਾ ਹੈ। [ਸ਼ਬਦਾਰਥ

੩. (ਹੇ ਭਾਈ ! ਗੁਰੂ ਸ਼ਰਨ ਪੈ ਕੇ ਜਦੋਂ) ਮਨੁੱਖ ਅਜਿੱਤ ਮਨ ਨੂੰ ਜਿੱਤ ਲੈਂਦਾ ਹੈ ਤਦੋਂ (ਜੀਵਨ ਸੰਗ੍ਰਾਮ ਵਿਚ ਇਸ ਨੂੰ ) ਕਾਮਯਾਬੀ ਹੋ ਜਾਂਦੀ ਹੈ, (ਇਸ) ਕਾਮਯਾਬੀ ਤੋਂ (ਮਨੁੱਖ ਨੂੰ ਇਹ) ਅਕਲ ਹਾਸਲ ਹੋ ਜਾਂਦੀ ਹੈ । [ਦਰਪਣ

**ਨਿਰਣੈ** : 'ਅਚਰੁ' ਪਦ ਦੇ ਅਖਰੀ ਅਰਥ ਹਨ - 'ਨਾ ਚਰੇ (ਖਾਧੇ) ਜਾਣ ਵਾਲੀ (ਵਸਤੂ)' । ਬਹੁਤੇ ਟੀਕਾਕਾਰਾਂ ਨੇ ਕਾਮ ਨੂੰ 'ਅਚਰ' ਦਸਿਆ ਹੈ ਪਰ ਫਰੀਦਕੋਟ ਸਟੀਕ ਤੇ ਪ੍ਰਿਯਾ ਭਾ: ਸ਼ਾਮ ਸਿੰਘ ਵਿਚ ਕਾਮ ਤੇ ਨਾਮ ਦੋਹਾਂ ਦੀ ਗਲ ਕੀਤੀ ਹੈ । ਦਰਪਣ ਦੇ ਕਰਤਾ ਨੇ 'ਅਚਰੁ' ਪਦ ਦੇ ਅਰਥ 'ਅਜਿਤ ਮਨ' ਕੀਤੇ ਹਨ ।

ਜੇ ਦੀਰਘ ਦ੍ਰਿਸ਼ਟੀ ਨਾਲ ਸੋਚੀਏ ਤਾਂ ਪਤਾ ਲਗਦਾ ਹੈ ਕਿ 'ਕਾਮ' ਨਾਲੋਂ 'ਨਾਮ' ਦੇ ਅਰਥ ਵਧੇਰੇ ਪ੍ਰਭਾਵਸ਼ਾਲੀ ਹਨ । 'ਨਾਮ' ਜਿਥੇ ਅਜਰ ਹੈ ਉਥੇ ਅਚਰ ਵਸਤੂ ਵੀ ਹੈ । ਕੀ ਕਾਮ ਨੂੰ ਪਰਾਜਿਤ ਕਰਕੇ ਮਨ ਕਾਬੂ ਵਿਚ ਆ ਸਕਦਾ ਹੈ ? ਮਨ ਵਿਚ ਕਈ ਹੋਰ ਕਾਮਨਾਵਾਂ ਉਠ ਖੜੋਂਦੀਆਂ ਹਨ । ਕੀ ਜਿਹੜੇ ਬਿੰਦ ਨੂੰ ਰੋਕ ਕੇ ਜਤੀ ਬਣਦੇ ਹਨ ਉਹ ਕਾਮਨਾਵਾਂ ਤੇ ਕਾਬੂ ਪਾ ਲੈਂਦੇ ਹਨ ? ਕੀ ਉਹਨਾ ਆਤਮਿਕ ਬੁਧੀ ਪਾ ਲਈ ਹੈ ? ਇਸ ਦਾ ਉਤਰ ਨਾਹ ਵਿਚ ਮਿਲੇਗਾ । 'ਅਚਰੁ' ਦੇ ਅਰਥ 'ਅਚਲ' ਤਾਂ ਹੋ ਸਕਦੇ ਹਨ ਪਰ 'ਅਜਿਤ ਮਨ' ਨਹੀਂ ਹੋ ਸਕਦੇ । ਮਨ ਖਾਣ ਵਾਲੀ ਵਸਤੂ ਨਹੀਂ ਹੈ । ਹਾਂ ਨਾਮ ਜੋ ਅਚਰੁ ਵਸਤੂ ਹੈ ਜੇ ਇਸ ਨੂੰ ਜਰ ਲਵੇ ਭਾਵ ਹਿਰਦੇ ਵਿਚ ਵਸਾ ਲਵੇ ਤਾਂ ਨਿਰਸੰਦੇਹ ਹਰੇਕ ਕੰਮ ਵਿਚ ਸਿਧੀ ਪ੍ਰਾਪਤ ਹੋ ਜਾਂਦੀ ਹੈ ।

ਕਈ 'ਅਚਰੁ' ਤੋਂ ਭਾਵ 'ਅਵਿਦਿਆ' ਲੈਂਦੇ ਹਨ । ਪਰ ਇਥੇ ਦੁਨਿਆਵੀ ਵਿਦਿਆ ਤੋਂ ਨਾ

ਜਾਣੂੰ ਹੋਣ ਦਾ ਨਾਂ ਅਵਿਦਿਆ ਨਹੀਂ, ਅਵਿਦਿਆ ਤੋਂ ਭਾਵ ਹਰ ਪ੍ਰਕਾਰ ਦੀ ਅਗਿਆਨਤਾ ਹੈ। ਜੇ ਜੀਵ ਅਗਿਆਨਤਾ ਨੂੰ ਖਾ ਲਵੇ ਤਾਂ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਗਿਆਨ ਦਾ ਪ੍ਰਕਾਸ਼ ਭੀ ਨਾਮ-ਸਿਮਰਨ ਦਾ ਪ੍ਰਤੀਕ ਹੈ। ਇਸ ਲਈ ਨਾਮੁ ਨੂੰ 'ਅਚਰ' ਮੰਨਣਾ ਹੀ ਠੀਕ ਹੋਵੇਗਾ। ਫਿਰ ਰਹਾਉ ਵਾਲੀ ਪੰਕਤੀ ਵਿਚ ਵੀ 'ਗੁਰਮਤਿ ਰਾਮ ਨਾਮੁ ਪਰਗਾਸਹੁ' ਵਾਲੀ ਮੰਗ ਕੀਤੀ ਹੈ। ਇਹ ਭਾਵਨਾ ਵੀ ਪ੍ਰਕਰਣ ਨਾਲ ਮੇਲ ਖਾਂਦੀ ਹੈ। ਸੋ ਨਾਮ ਹੀ 'ਅਚਰੁ' ਹੈ, ਨਾਮ ਹੀ 'ਅਲੱਭ' ਵਸਤੂ ਹੈ।

## ਸਾਰੰਸ਼ ਅਤੇ ਸਿਧਾਂਤ

ਜਦੋਂ ਪ੍ਰਭੂ-ਪ੍ਰੇਮ ਦੇ ਤੀਰ ਲਗਦੇ ਹਨ ਤਾਂ ਮਨ ਵਿੰਨ੍ਹਿਆ ਜਾਂਦਾ ਹੈ। ਨਾਮ ਇਕ ਅਸਚਰਜ ਵਸਤੂ ਹੈ ਜਿਸ ਨੇ ਇਸ ਦਾ ਸੁਆਦ ਚਖਿਆ ਹੈ ਇਸ ਦੀ ਸਾਰ ਓਹੀ ਮਨੁੱਖ ਜਾਣ ਸਕਦਾ ਹੈ। ਨਾਮ ਰਸੀਏ ਦੇ ਚਿਹਰੇ ਉਤੇ ਨਾਮ ਜਪੰਦੜੀ ਲਾਲੀ ਦੀ ਚਮਕ ਸੁਤੇ ਹੀ ਦਿਖਾਈ ਦਿੰਦੀ ਹੈ। ਅਸਲ ਵਿਚ ਨਾਮ ਦੀ ਦਾਤ ਪ੍ਰਭੂ ਨੇ ਆਪਣੇ ਵਸ ਵਿਚ ਰਖੀ ਹੋਈ ਹੈ , ਜਿਸ ਉਤੇ ਤੁਠਦਾ ਹੈ ਉਸ ਨੂੰ ਹੀ ਬਖਸ਼ਿਸ਼ ਕਰਦਾ ਹੈ। ਸੋ, ਇਹ ਆਪਣੇ ਜ਼ੋਰ ਨਾਲ ਲੈਣ ਜਾਂ ਦੇਣ ਵਾਲੀ ਵਸਤੂ ਨਹੀਂ ਹੈ।

## ਸੋਰਠਿ ਮਹਲਾ ੫ ਘਰੁ ੧ ਤਿਤੁਕੇ

**ੴ ਸਤਿਗੁਰ ਪ੍ਰਸਾਦਿ ॥ ਕਿਸੁ ਹਉ ਜਾਚੀ ਕਿਸੁ ਆਰਾਧੀ, ਜਾ ਸਭੁ ਕੋ ਕੀਤਾ ਹੋਸੀ ॥ ਜੋ ਜੋ ਦੀਸੈ ਵਡਾ ਵਡੇਰਾ, ਸੋ ਸੋ ਖਾਕੂ ਰਲਸੀ ॥ ਨਿਰਭਉ ਨਿਰੰਕਾਰੁ ਭਵ ਖੰਡਨੁ, ਸਭਿ ਸੁਖ ਨਵਨਿਧਿ ਦੇਸੀ ॥ ੧ ॥ ਹਰਿ ਜੀਉ! ਤੇਰੀ ਦਾਤੀ ਰਾਜਾ ॥ ਮਾਣਸੁ ਬਪੁੜਾ ਕਿਆ ਸਾਲਾਹੀ, ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥ ਜਿਨਿ ਹਰਿ ਧਿਆਇਆ, ਸਭੁ ਕਿਛੁ ਤਿਸ ਕਾ, ਤਿਸ ਕੀ ਭੂਖ ਗਵਾਈ ॥ ਐਸਾ ਧਨੁ ਦੀਆ ਸੁਖ ਦਾਤੈ, ਨਿਖੁਟਿ ਨ ਕਬਹੀ ਜਾਈ ॥ ਅਨਦੁ ਭਇਆ ਸੁਖ ਸਹਜਿ ਸਮਾਣੇ, ਸਤਿਗੁਰਿ ਮੇਲਿ ਮਿਲਾਈ ॥ ੨ ॥ ਮਨ, ਨਾਮੁ ਜਪਿ ਨਾਮੁ ਆਰਾਧਿ, ਅਨਦਿਨੁ ਨਾਮੁ ਵਖਾਣੀ ॥ ਉਪਦੇਸੁ ਸੁਣਿ ਸਾਧ ਸੰਤਨ ਕਾ, ਸਭ ਚੂਕੀ ਕਾਣਿ ਜਮਾਣੀ ॥ ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ ਬਾਣੀ ॥ ੩ ॥ ਕੀਮਤਿ ਕਉਣੁ ਕਰੈ ਪ੍ਰਭ ਤੇਰੀ, ਤੂ ਸਰਬ ਜੀਆ ਦਇਆਲਾ ॥ ਸਭੁ ਕਿਛੁ ਕੀਤਾ ਤੇਰਾ ਵਰਤੈ, ਕਿਆ ਹਮ ਬਾਲ ਗੁਪਾਲਾ ॥ ਰਾਖਿ ਲੇਹੁ ਨਾਨਕੁ ਜਨੁ ਤੁਮਰਾ, ਜਿਉ ਪਿਤਾ ਪੂਤ ਕਿਰਪਾਲਾ ॥ ੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਜਾਚੀਂ, ਆਰਾਧੀਂ, ਜਾਂ , ਰਾਜਾਂ,ਸਾਲਾਹੀਂ ,ਜੀਆਂ, ਜਿਉਂ।

**ਪਦ ਅਰਥ** : ਹਉ ਜਾਚੀ-ਮੈਂ ਮੰਗਾਂ। ਆਰਾਧੀ-ਮੈਂ ਅਰਾਧਨਾ ਕਰਾਂ। ਜਾ-ਜਦੋਂ। ਹੋਸੀ-ਹੋਵੇਗਾ। ਖਾਕੂ-ਖ਼ਾਕ (ਮਿੱਟੀ) ਵਿਚ। ਰਲਸੀ-ਰਲੇਗਾ। ਭਵ ਖੰਡਨ-ਜਨਮ (ਮਰਨ) ਨਾਸ਼ ਕਰਨ ਵਾਲਾ। ਦੇਸੀ-

ਦੇਵੇਗਾ। ਰਾਜਾ-ਮੈਂ ਰਜਦਾ ਹਾਂ। ਮਾਣਸੁ-ਮਨੁੱਖ, ਆਦਮੀ। ਬਪੁੜਾ-ਵਿਚਾਰਾ। ਕਿਆ ਸਾਲਾਹੀ-ਮੈਂ ਕੀ ਸੁਲਾਘਾ ਕਰਾਂ ? ਮੁਹਤਾਜਾ-ਗਰਜ਼ਮੰਦ। ਸੁਖਦਾਤੈ-ਸੁੱਖਾਂ ਦੇ ਦਾਤੇ ਨੇ। ਮਨ ਹੇ ਮਨ ! ਚੂਕੀ-ਦੂਰ ਹੋ ਗਈ। ਕਾਨਿ-ਮੁਥਾਜੀ। ਜਮਾਣੀ-ਜਮਾਂ ਦੀ।ਗੁਪਾਲਾ-ਹੇ ਗੋਪਾਲ !।

**ਅਰਥ** : (ਹੇ ਭਾਈ !) ਜਦ ਸਭ ਕੋਈ (ਭਾਵ ਹਰੇਕ ਜੀਵ, ਪਰਮਾਤਮਾ ਦਾ ਪੈਦਾ) ਕੀਤਾ (ਹੋਇਆ ਹੈ ਅਤੇ ਅਗੋਂ ਲਈ ਭੀ ਸਭ ਕੁਝ ਉਸੇ ਦਾ ਹੀ ਕੀਤਾ) ਹੋਵੇਗਾ, (ਫਿਰ) ਮੈਂ (ਅਜਿਹੇ ਪ੍ਰਭੂ ਨੂੰ ਛੱਡ ਕੇ) ਕਿਸ ਪਾਸੋਂ ਮੰਗਾਂ (ਅਤੇ) ਕਿਸ ਨੂੰ ਸਿਮਰਾਂ ? (ਭਾਵ ਮੈਂ ਦੂਜੇ ਪਾਸੋਂ ਕੁਝ ਭੀ ਨਹੀਂ ਮੰਗਦਾ ਕਿਉਂਕਿ ਮੈਨੂੰ) ਜੋ ਜੋ ਵਡਾ ਵਡੇਰਾ (ਭਾਵ ਮਾਇਆ ਧਾਰੀ) ਦਿਸਦਾ ਹੈ, ਓਹ ਸਭ ਮਿਟੀ ਵਿਚ ਰਲ ਜਾਵੇਗਾ। (ਵਹਿਗੁਰੂ) ਨਿਰਭਉ, ਨਿਰ-ਅਕਾਰ, ਡਰ (ਅਤੇ) ਜਨਮ ਮਰਨ ਨੂੰ ਨਾਸ਼ ਕਰਨ ਵਾਲਾ ਹੈ, (ਓਹ) ਸਾਰੇ ਸੁਖ (ਅਤੇ) ਨੌ ਨਿਧੀਆਂ ਦੇਵੇਗਾ।੧।

ਹੇ ਹਰੀ ਜੀਓ ! ਮੈਂ ਤੇਰੀ ਦਿਤੀ (ਹੋਈ) ਦਾਤਿ ਨਾਲ ਰਜ ਸਕਦਾ ਹਾਂ। (ਇਸ ਲਈ) ਮੈਂ (ਕਿਸੇ) ਵਿਚਾਰੇ ਮਨੁਖ ਨੂੰ ਕਾਹਦੇ ਲਈ ਸਲਾਹਵਾਂ, (ਮੈਨੂੰ) ਉਸ ਦਾ ਮੁਥਾਜ (ਬਣਨ ਦੀ) ਕੀ (ਕੋਈ ਲੋੜ ਨਹੀਂ ਹੈ) ?। ਰਹਾਉ।

( ਹੇ ਭਾਈ !) ਜਿਸ ਨੇ ਹਰੀ ਨੂੰ ਸਿਮਰਿਆ ਹੈ, ਸਭ ਕੁਝ ਉਸ ਦਾ (ਬਣ ਗਿਆ, ਪ੍ਰਭੂ ਨੇ) ਉਸ ਦੀ ਸਭ ਭੁੱਖ ਦੂਰ ਕਰ ਦਿਤੀ ਹੈ। ਸੁਖਦਾਤੇ (ਪ੍ਰਭੂ) ਨੇ ਅਜਿਹਾ ਨਾਮ (ਧਨ) ਦਿਤਾ ਹੈ (ਜਿਹੜਾ) ਕਦੇ ਭੀ ਨਹੀਂ ਮੁਕਦਾ। (ਜਦੋਂ) ਸਤਿਗੁਰੂ ਨੇ (ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ ਮਿਲਾ ਦਿਤਾ (ਤਾਂ ਆਤਮਿਕ), ਅਨੰਦ ਹੋ ਗਿਆ, (ਸਾਰੇ) ਸੁਖ (ਮਿਲ ਗਏ) ਸਹਜ (ਅਵਸਥਾ) ਵਿਚ ਲੀਨ ਹੋ ਗਏ।੨।

ਹੇ ਮਨ ! (ਤੂੰ) ਨਾਮ ਜਪ, ਨਾਮ ਦੀ ਅਰਾਧਨਾ ਕਰ, ਦਿਨ ਰਾਤ ਨਾਮ ਉਚਾਰਦਾ ਰਹੁ (ਜਿਨ੍ਹਾਂ ਜਗਿਆਸੂਆਂ ਨੇ) ਸਾਧੂ ਸੰਤ (ਜਨਾ) ਦਾ ਉਪਦੇਸ਼ ਸੁਣਿਆ, ਉਨ੍ਹਾਂ ਦੀ ਜਮਾਂ ਦੀ ਸਾਰੀ ਮੁਥਾਜੀ ਮੁਕ ਗਈ। ਜਿਹਨਾ ਉਤੇ ਮੇਰਾ ਪ੍ਰਭੂ ਕਿਰਪਾਲੂ ਹੋਇਆ ਹੈ, ਓਹ (ਮਨੁੱਖ) ਸਤਿਗੁਰੂ ਦੀ ਬਾਣੀ ਵਿਚ ਲਗ ਗਏ (ਭਾਵ ਜੁੜ ਗਏ) ਹਨ।੩।

ਹੇ ਪ੍ਰਭੂ ! ਤੇਰੀ ਕੀਮਤ ਕੌਣ ਕਰ ਸਕਦਾ ਹੈ ? ਤੂੰ ਸਾਰੇ ਜੀਆਂ ਉਤੇ ਮਿਹਰ ਕਰਨ ਵਾਲਾ ਹੈ। ਹੇ ਗੋਪਾਲ ! ਸਭ ਕੁਝ ਤੇਰਾ ਕੀਤਾ ਹੋਇਆ ਹੀ ਵਰਤਦਾ ਹੈ, ਅਸੀਂ (ਅਨਜਾਣ) ਬਾਲਕ ਕੀ ਕਰ ਸਕਦੇ ਹਾਂ (ਭਾਵ ਕੁਛ ਨਹੀਂ ਕਰ ਸਕਦੇ)। (ਹੇ ਪ੍ਰਭੂ !) ਨਾਨਕ ਤੇਰਾ ਦਾਸ ਹੈ (ਤੁਸੀਂ ਆਪਣੇ ਬੱਚੇ ਦੀ ਉਸ ਤਰ੍ਹਾਂ ਪੈਜ) ਰਖ ਲਵੋ ਜਿਵੇਂ ਪਿਉ (ਆਪਣੇ) ਪੁਤਰ ਤੇ ਕਿਰਪਾਲੂ (ਹੋ ਕੇ ਉਸ ਦੀ ਰਖਿਆ ਕਰਦਾ ਹੈ) ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਵ ਹੈ ਕਿ ਉਹ ਕਰਤੇ ਨਾਲੋਂ ਕੀਤੇ ਦੀ ਖੁਸ਼ਾਮਦ ਜ਼ਿਆਦਾ ਕਰਦਾ ਹੈ। ਪਰ ਗੁਰਦੇਵ ਪਿਤਾ ''ਮਾਣਸ ਬਪੁੜਾ ਕਿਆ ਸਾਲਾਹੀ, ਕਿਆ ਤਿਸ ਕਾ ਮੁਹਤਾਜਾ'' ਦੀ ਸੇਧ ਦਿੰਦੇ ਹਨ। ਪਦਾਰਥਾਂ ਤੇ ਪੈਸਿਆਂ ਨਾਲ ਮਨ ਦੀ ਭੁਖ ਨਹੀਂ ਮਿਟਦੀ। ਹਾਂ , ਪਰਮੇਸ਼ਰ ਵਲੋਂ ਨਾਮ ਰੂਪੀ ਦੌਲਤ

ਮਿਲ ਜਾਵੇ ਫਿਰ ਅੰਤਰਸ਼ਕਰਣ ਵਿਚ ਸੁਖ ਤੇ ਅਨੰਦ ਸਮਾਇਆ ਰਹਿੰਦਾ ਹੈ। ਅੰਤ ਵਿਚ ਪੁਤਰ ਭਾਵਨਾ ਵਾਲੀ ਅਰਦਾਸਿ ਕੀਤੀ ਹੈ। ਸਹੀ ਅਰਥਾਂ ਵਿੱਚ ਜੇ ਜੀਵ ਪ੍ਰਭੂ ਨੂੰ ਆਪਣਾ ਪਿਤਾ ਸਮਝ ਲਵੇ ਤਾਂ ਉਹ ਨਿਸਚਿੰਤ ਹੋ ਕੇ ਆਤਮਿਕ ਮੌਜਾਂ ਮਾਣ ਸਕਦਾ ਹੈ।

**ਸੋਰਠਿ ਮਹਲਾ ੫ ਘਰੁ ੧ ਚੌ ਤੁਕੇ ॥ ਗੁਰੁ ਗੋਵਿੰਦੁ ਸਲਾਹੀਐ ਭਾਈ, ਮਨਿ ਤਨਿ ਹਿਰਦੈ ਧਾਰ ॥ ਸਾਚਾ ਸਾਹਿਬੁ ਮਨਿ ਵਸੈ ਭਾਈ, ਏਹਾ ਕਰਣੀ ਸਾਰ ॥ ਜਿਤੁ ਤਨਿ ਨਾਮੁ ਨ ਊਪਜੈ ਭਾਈ, ਸੇ ਤਨ ਹੋਏ ਛਾਰ ॥ ਸਾਧ ਸੰਗਤਿ ਕਉ ਵਾਰਿਆ ਭਾਈ, ਜਿਨ ਏਕੰਕਾਰ ਅਧਾਰ॥੧॥ ਸੋਈ ਸਚੁ ਅਰਾਧਣਾ ਭਾਈ, ਜਿਸ ਤੇ ਸਭੁ ਕਿਛੁ ਹੋਇ ॥ ਗੁਰਿ ਪੂਰੈ ਜਾਣਾਇਆ ਭਾਈ, ਤਿਸੁ ਬਿਨੁ ਅਵਰੁ ਨ ਕੋਇ ॥ਰਹਾਉ॥ ਨਾਮ ਵਿਹੂਣੇ ਪਚਿ ਮੁਏ ਭਾਈ, ਗਣਤ ਨ ਜਾਇ ਗਣੀ ॥ ਵਿਣੁ ਸਚ ਸੋਚ ਨ ਪਾਈਐ ਭਾਈ, ਸਾਚਾ ਅਗਮ ਧਣੀ ॥ ਆਵਣੁ ਜਾਣੁ ਨ ਚੁਕਈ ਭਾਈ, ਝੂਠੀ ਦੁਨੀ ਮਣੀ ॥ ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ ॥੨॥ ਸਿੰਮ੍ਰਿਤਿ ਸਾਸਤ ਸੋਧਿਆ ਭਾਈ, ਵਿਣੁ ਸਤਿਗੁਰ ਭਰਮੁ ਨ ਜਾਇ॥ ਅਨਿਕ ਕਰਮ ਕਰਿ ਥਾਕਿਆ ਭਾਈ, ਫਿਰਿ ਫਿਰਿ ਬੰਧਨ ਪਾਇ ॥ ਚਾਰੇ ਕੁੰਡਾ ਸੋਧੀਆ ਭਾਈ, ਵਿਣੁ ਸਤਿਗੁਰ ਨਾਹੀ ਜਾਇ॥ ਵਡਭਾਗੀ ਗੁਰੁ ਪਾਇਆ ਭਾਈ, ਹਰਿ ਹਰਿ ਨਾਮੁ ਧਿਆਇ ॥ ੩ ॥ ਸਚੁ ਸਦਾ ਹੈ ਨਿਰਮਲਾ ਭਾਈ, ਨਿਰਮਲ ਸਾਚੇ ਸੋਇ ॥ ਨਦਰਿ ਕਰੇ ਜਿਸੁ ਆਪਣੀ ਭਾਈ, ਤਿਸੁ ਪਰਾਪਿਤ ਹੋਇ ॥ ਕੋਟਿ ਮਧੇ ਜਨੁ ਪਾਈਐ ਭਾਈ, ਵਿਰਲਾ ਕੋਈ ਕੋਇ॥ ਨਾਨਕ, ਰਤਾ ਸਚਿ ਨਾਮਿ ਭਾਈ, ਸੁਣਿ, ਮਨੁ ਤਨੁ ਨਿਰਮਲੁ ਹੋਇ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** :ਨਾਵੈਂ,ਕੁੰਡਾਂ,ਸੋਧੀਆਂ,ਨਾਹੀਂ, **ਬਿੰਦੀ ਰਹਿਤ** :ਵਡਭਾਗੀ(ਕਰਤਾ ਕਾਰਕ ਹੈ)।

ਪਦ ਅਰਥ : ਸਾਰ-ਸ੍ਰੇਸ਼ਟ। ਛਾਰ-ਸੁਆਹ। ਪਚਿ-ਮੁਏ-ਪਚ ਕੇ(ਦੁਖੀ ਹੋ ਕੇ) ਮੋਏ। ਸੋਚ-ਪਵਿਤ੍ਰਤਾ। ਅਗਮ ਧਣੀ-ਅਪਹੁੰਚ ਮਾਲਕ। ਮਣੀ-ਹੰਗਤਾ। ਗੁਰਮੁਖਿ-ਗੁਰੂ। ਕਣੀ-ਬੂੰਦ। ਸੋਧਿਆ-ਵਿਚਾਰਿਆ। ਚਾਰੇ ਕੁੰਡਾ-ਚਾਰੇ ਤਰਫ਼ਾਂ। ਜਾਇ-ਜਗ੍ਹਾ, ਥਾਂ। ਧਿਆਇ-ਧਿਆ, (ਸਿਮਰ ਕੇ)। ਸੋਇ-ਓਹੀ। ਮਧੇ-ਵਿਚ।

**ਅਰਥ** : ਹੇ ਭਾਈ! ਗੁਰ ਗੋਬਿੰਦ ਨੂੰ ਸਲਾਹੁਣਾ ਚਾਹੀਦਾ ਹੈ (ਫਿਰ ਉਸ ਨੂੰ) ਮਨ, ਸਰੀਰ ਤੇ ਹਿਰਦੇ ਵਿਚ ਧਾਰਨਾ ਚਾਹੀਦਾ ਹੈ। ਹੇ ਭਾਈ! (ਜੇ) ਸਚਾ ਮਾਲਕ ਮਨ ਵਿਚ ਵਸ ਜਾਏ (ਤਾਂ) ਇਹ ਕਰਣੀ (ਸਭ ਤੋਂ) ਸ੍ਰੇਸ਼ਟ ਹੈ। ਹੇ ਭਾਈ! ਜਿਸ ਸਰੀਰ ਵਿਚ ਨਾਮ ਰੂਪ (ਧੁਨੀ) ਪੈਦਾ ਨਹੀਂ ਹੁੰਦੀ ਓਹ ਸਰੀਰ ਸੁਆਹ ਹੋ ਗਏ (ਭਾਵ ਕਿਸੇ ਅਰਥ ਨਹੀਂ ਆਏ)। ਹੇ ਭਾਈ! ਮੈਂ ਸਾਧ ਸੰਗਤ ਵਿਚ (ਵਸਣ

ਵਾਲਿਆਂ ਤੋਂ) ਕੁਰਬਾਨ ਜਾਂਦਾ ਹਾਂ ਜਿਹਨਾਂ ਦਾ 'ਇਕ ਓਅੰਕਾਰ' ਆਸਰਾ ਹੈ ।੧।

ਹੇ ਭਾਈ ! ਉਸ ਸਚ ਸਰੂਪ ਨੂੰ ਅਰਾਧਣਾ ਕਰੋ ਜਿਸ ਤੋਂ ਸਭ ਕੁਝ ਹੋਂਦ ਵਿਚ ਆਉਂਦਾ ਹੈ । ਹੇ ਭਾਈ ! ਪੂਰੇ ਗੁਰੂ ਨੇ (ਇਹ) ਸੋਝੀ ਬਖਸ਼ੀ ਹੈ ਕਿ ਉਸ (ਪ੍ਰਭੂ) ਤੋਂ ਬਿਨਾਂ ਹੋਰ ਕੋਈ (ਕਰਣ ਕਾਰਣ ਸਮਰਥ ਨਹੀਂ ਹੈ) । ਰਹਾਉ ।

ਹੇ ਭਾਈ! (ਜੋ) ਨਾਮ ਤੋਂ ਸਖਣੇ (ਮੋਹ ਮਾਇਆ ਵਿਚ) ਸੜ ਕੇ ਮਰ ਗਏ, (ਉਹਨਾਂ ਦੀ) ਗਿਣਤੀ ਨਹੀਂ ਗਿਣੀ ਜਾ ਸਕਦੀ । ਹੇ ਭਾਈ ! ਸਚੁ (ਸਦਾ ਥਿਰ ਪ੍ਰਭੂ ਦੇ ਨਾਮ ਤੋਂ) ਬਿਨਾ ਪਵਿਤ੍ਰਤਾ ਪ੍ਰਾਪਤ ਨਹੀਂ ਹੋ ਸਕਦੀ ,(ਉਹ) ਅਪਹੁੰਚ ਮਾਲਕ ਹੀ ਸਦਾ ਥਿਰ ਰਹਿਣ ਵਾਲਾ ਹੈ । ਹੇ ਭਾਈ ! ਦੁਨੀਆਂ ਦੀ ਹੰਗਤਾ ਝੂਠੀ ਹੈ (ਜਿਸ ਕਰਕੇ) ਜਨਮ ਮਰਣ ਦਾ (ਚਕਰ) ਦੂਰ ਨਹੀਂ ਹੁੰਦਾ । ਹੇ ਭਾਈ ! (ਸਚਾ) ਗੁਰੂ, ਨਾਮ ਦੀ ਇਕ ਬੂੰਦ ਬਖਸ਼ ਕੇ ਕ੍ਰੋੜਾਂ (ਪਾਪੀਆਂ ਨੂੰ ਸੰਸਾਰ ਤੋਂ) ਤਾਰ ਲੈਂਦਾ ਹੈ ।੨।

ਹੇ ਭਾਈ ! ਸਿੰਮ੍ਰਤੀਆਂ ਅਤੇ ਸਾਸਤ੍ਰਾਂ ਨੂੰ ਵਿਚਾਰ ਲਿਆ ਹੈ (ਪਰ ਸਿਧਾਂਤ ਇਹ ਹੈ ਕਿ) ਸਤਿਗੁਰੂ ਤੋਂ ਬਿਨਾ (ਮਨ ਦਾ) ਭਰਮ ਦੂਰ ਨਹੀਂ ਹੋ ਸਕਦਾ । ਹੇ ਭਾਈ ! (ਜੀਵ) ਅਨੇਕਾਂ ਕਰਮ ਕਰਕੇ ਥਕ ਗਿਆ (ਭਾਵ ਰਹਿ ਗਿਆ ਹੈ) ਮੁੜ ਮੁੜ ਕੇ (ਇਸ ਨੂੰ) ਬੰਧਨ ਪਾਉਂਦੇ ਹਨ । ਹੇ ਭਾਈ ! (ਜੀਵ ਨੇ) (ਵੇਦਾਂ ਸਿਮ੍ਰਤੀਆਂ ਦੇ ਦਸੇ ਹੋਏ ਕਰਮ ਕਾਂਡਾਂ ਅਨੁਸਾਰ) ਚਾਰੇ ਤਰਫ਼ਾਂ ਸੋਧ ਲਈਆਂ ਹਨ (ਭਾਵ ਸਾਰੇ ਜਗਤ ਨੂੰ ਵੇਖ ਲਿਆ ਹੈ ਕੋਈ ਸ਼ਾਂਤੀ ਪ੍ਰਾਪਤ ਨਹੀਂ ਹੋਈ) । ਬਿਨਾਂ ਸਤਿਗੁਰੂ ਤੋਂ (ਸ਼ਰਣ ਲੈਣ ਲਈ ਹੋਰ) ਕੋਈ ਥਾਂ ਨਹੀਂ । ਹੇ ਭਾਈ ! (ਜਿਸ ਮਨੁੱਖ) ਨੇ ਗੁਰੂ ਪਾ ਲਿਆ ਹੈ (ਉਹ) ਵਡਭਾਗੀ ਹੈ (ਕਿਉਂਕਿ ਉਹ) ਨਿਰੋਲ ਹਰੀ ਦਾ ਨਾਮ ਧਿਆਉਂਦਾ ਹੈ ।੩।

ਹੇ ਭਾਈ ! ਸਚ ਰੂਪ (ਪਰਮਾਤਮਾ) ਸਦਾ ਹੀ ਪਵਿਤਰ ਹੈ, (ਅਤੇ) ਓਹ (ਮਨੁੱਖ) ਪਵਿਤਰ ਹਨ ਜੋ ਸਚੇ ਹਨ । ਹੇ ਭਾਈ ! ਜਿਸ (ਮਨੁਖ) ਉਤੇ (ਪ੍ਰਭੂ) ਆਪਣੀ ਮਿਹਰ ਦੀ ਨਜ਼ਰ ਕਰਦਾ ਹੈ ਉਸ ਨੂੰ (ਸਚ) ਪ੍ਰਾਪਤ ਹੁੰਦਾ ਹੈ । ਹੇ ਭਾਈ ! ਕਰੋੜਾਂ ਵਿਚ ਕੋਈ (ਨਾਮ-ਰੱਸੀਆ) ਜਨ ਲੱਭਦਾ ਹੈ (ਉਹ ਵੀ) ਕੋਈ ਵਿਰਲਾ ਹੀ (ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! (ਜਿਹੜਾ ਮਨੁੱਖ) ਸੱਚ ਦੁਆਰਾ ਨਾਮ ਵਿੱਚ ਰੰਗਿਆ ਗਿਆ ਹੈ, (ਉਸ ਦਾ) ਮਨ ਤੇ ਸਰੀਰ ਪਵਿੱਤਰ ਹੋ ਗਿਆ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਸਚੁ ਸਦਾ ਹੈ ਨਿਰਮਲਾ ਭਾਈ, ਨਿਰਮਲ ਸਾਚੇ ਸੋਇ ॥**

ਇਸ ਪੰਕਤੀ ਵਿੱਚ 'ਨਿਰਮਲ ਸਾਚੇ ਸੋਇ' ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:

੧- ਸੋ ਭੀ ਨਿਰਮਲ ਔ ਸੋਭਾ ਯੁਕਤ ਹੁਏ ਹੈਂ। [ਫ. ਸ.

੨- ਪਵਿਤਰ ਓਹੀ ਹਨ ਜੋ ਸਚੇ ਹਨ। [ਸ਼ਬਦਾਰਥ

੩- ਸਦਾ ਥਿਰ ਪ੍ਰਭੂ ਦੀ ਸਿਫਤਿ ਸਾਲਾਹ ਪਵਿਤਰ ਹੈ। [ਦਰਪਣ

**ਨਿਰਣੈ** : 'ਸੋਇ' ਪਦ ਦੇ ਅਰਥ 'ਓਹੀ' ਤੇ 'ਸੋਭਾ' ਦੋਵੇਂ ਹੀ ਗੁਰਬਾਣੀ ਵਿਚੋਂ ਮਿਲਦੇ ਹਨ ਪਰ ਇਨ੍ਹਾਂ ਦੀ ਵਰਤੋਂ ਦੀ ਜਾਣਕਾਰੀ ਪੰਕਤੀ ਦੀ ਬਾਕੀ ਸ਼ਬਦਾਵਲੀ ਨੂੰ ਸਾਹਮਣੇ ਰਖ ਕੇ ਹੀ ਹੋ

ਸਕਦੀ ਹੈ। 'ਸਚੁ' ਇਕ ਬਚਨ ਹੈ। ਹੇ ਭਾਈ! ਸੱਚ ਸਦਾ ਹੀ ਪਵਿਤਰ ਹੈ (ਜਿਹੜੇ ਸੱਚ ਨਾਲ ਲਗੇ ਹਨ) ਓਹ ਭੀ ਪਵਿਤਰ ਹਨ। ਜੇ 'ਸੋਇ' ਦੇ ਅਰਥ 'ਸੋਭਾ' ਹੁੰਦੇ ਤਾਂ 'ਸਾਚੇ' ਦੀ ਥਾਂ 'ਸਾਚੀ' ਪਦ ਹੋਣਾ ਸੀ। ਇਸ ਲਈ ਸ਼ਬਦਾਰਥ ਵਿੱਚ ਦਿੱਤੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸਭ ਤੋਂ ਸ੍ਰੇਸ਼ਟ ਕਰਣੀ ਪ੍ਰਭੂ ਦਾ ਸਿਮਰਨ ਹੈ ਪਰ ਉਹ ਸਿਮਰਨ ਇਕ ਮਨ ਇਕ ਚਿਤ ਹੋ ਕੇ ਪਿਆਰ ਨਾਲ ਕੀਤਾ ਜਾਵੇ ਤਾਂ ਜੋ ਜੀਵਨ ਦਾ ਆਧਾਰ ਬਣ ਜਾਵੇ।

ਸੱਚ ਤੋਂ ਬਿਨਾ ਪਵਿਤਰਤਾ ਨਹੀਂ ਹੋ ਸਕਦੀ। ਨਾਮ ਤੋਂ ਬਿਨਾ ਹੋਰ ਕਰਮ ਕਾਂਡ ਬੰਧਨ ਰੂਪ ਹਨ। ਸਤਿਗੁਰੂ ਦੇ ਮਿਲਾਪ ਤੋਂ ਬਿਨਾ ਨਾ ਮਨ ਨਿਰਮਲ ਹੁੰਦਾ ਹੈ ਤੇ ਨਾ ਹੀ ਬੰਧਨ ਟੁਟਦੇ ਹਨ। ਗੁਰੂ ਸਮਰਥ ਹੈ, ਨਾਮ ਦੀ ਕਣੀ ਦੇ ਕੇ ਕਰੋੜਾਂ ਜੀਆਂ ਦਾ ਉਧਾਰ ਕਰ ਦਿੰਦਾ ਹੈ। ਬਾਕੀ ਕਰੋੜਾਂ ਵਿੱਚ ਕੋਈ ਵਿਰਲਾ ਹੀ ਸਚਾ ਸੁਚਾ ਸੇਵਕ ਹੋਵੇਗਾ ਜੋ ਹਰ ਵੇਲੇ ਨਾਮ ਵਿੱਚ ਰੱਤਾ ਰਹਿੰਦਾ ਹੈ।

**ਸੋਰਠਿ ਮਹਲਾ ੫ ਦੁਤੁਕੇ ॥ ਜਉ ਲਉ ਭਾਉ ਅਭਾਉ ਇਹੁ ਮਾਨੈ, ਤਉ ਲਉ ਮਿਲਣੁ ਦੂਰਾਈ ॥ ਆਨ ਆਪਨਾ ਕਰਤ ਬੀਚਾਰਾ, ਤਉ ਲਉ ਬੀਚੁ ਬਿਖਾਈ ॥੧॥ ਮਾਧਵੇ! ਐਸੀ ਦੇਹੁ ਬੁਝਾਈ ॥ ਸੇਵਉ ਸਾਧ ਗਹਉ ਓਟ ਚਰਨਾ, ਨਹ ਬਿਸਰੈ ਮੁਹਤੁ ਚਸਾਈ ॥ਰਹਾਉ॥ ਰੇ ਮਨ! ਮੁਗਧ ਅਚੇਤ ਚੰਚਲ ਚਿਤ, ਤੁਮ ਐਸੀ ਰਿਦੈ ਨ ਆਈ ॥ ਪ੍ਰਾਨਪਤਿ ਤਿਆਗਿ ਆਨ ਤੂ ਰਚਿਆ, ਉਰਝਿਓ ਸੰਗਿ ਬੈਰਾਈ ॥੨॥ ਸੋਗੁ ਨ ਬਿਆਪੈ ਆਪੁ ਨ ਥਾਪੈ, ਸਾਧ ਸੰਗਤਿ ਬੁਧਿ ਪਾਈ ॥ ਸਾਕਤ ਕਾ ਬਕਨਾ ਇਉ ਜਾਨਉ, ਜੈਸੇ ਪਵਨੁ ਝੁਲਾਈ ॥੩॥ ਕੋਟਿ ਪਰਾਧ ਅਛਾਦਿਓ ਇਹੁ ਮਨੁ, ਕਹਣਾ ਕਛੂ ਨ ਜਾਈ ॥ ਜਨ ਨਾਨਕ ਦੀਨ ਸਰਨਿ ਆਇਓ ਪ੍ਰਭ! ਸਭੁ ਲੇਖਾ ਰਖਹੁ ਉਠਾਈ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਉਂ, ਗਹਉਂ, ਇਉਂ, ਜਾਨਉਂ

**ਪਦ ਅਰਥ** : ਜਉ ਲਉ-ਜਦ ਤਕ। ਭਾਉ-ਮੋਹ,ਪਿਆਰ। ਅਭਾਉ-ਵੈਰ। ਤਉ ਲਉ-ਤਦ ਤਕ। ਦੂਰਾਈ-ਦੂਰ ਹੋਣ ਦਾ ਭਾਵ, ਅੰਤਰ, ਫਾਸਲਾ। ਆਨ-ਬਿਗਾਨਾ। ਬੀਚੁ-ਫ਼ਰਕ, ਵਿਥ। ਬਿਖਾਈ-ਵਿਖਮਤਾ, ਕਠਨਾਈ। ਮਾਧਵੇ-ਹੇ ਲੱਛਮੀ ਦੇ ਪਤੀ! ਸੇਵਉ ਮੈਂ ਸੇਵਾਂ। ਸਾਧ-ਭਾਵ ਗੁਰੂ। ਗਹਉ-ਮੈਂ ਪਕੜਾਂ। ਮਹੁਤੁ-ਦੋ ਘੜੀਆਂ ਦਾ ਸਮਾਂ, ਰਤਾ ਭਰ। ਚਸਾਈ-ਚਸਾ ਪਲ ਦਾ ਤੀਜਾ ਹਿੱਸਾ। ਮੁਗਧ-ਮੂਰਖ। ਅਚੇਤ-ਗਾਫ਼ਿਲ। ਬੈਰਾਈ-ਵੈਰੀ (ਕਾਮ, ਕ੍ਰੋਧ ਆਦਿਕ)। ਸੋਗੁ-ਗਮੀ, ਕਲੇਸ਼। ਆਪੁ-ਅਪਣਤ। ਨ ਥਾਪੇ-ਨਹੀਂ ਬਣਾਉਂਦਾ। ਸਾਕਤ-ਮਾਇਆ ਦਾ ਉਪਾਸ਼ਕ। ਬਕਨਾ-ਬੋਲਣਾ। ਇਉਂ ਜਾਨਉ-ਮੈਂ ਇਸ ਤਰ੍ਹਾਂ ਜਾਣਦਾ ਹਾਂ। ਪਵਨ ਝੁਲਾਈ-ਹਵਾ ਝੂਲਦੀ ਹੈ, ਹਵਾ ਇਧਰੋਂ ਆਈ, ਉਧਰ

ਚਲੀ ਗਈ, ਭਾਵ ਨਿਰਾਰਥਕ । ਕੋਟਿ ਪਰਾਧ-ਕ੍ਰੋੜਾਂ ਪਾਪਾਂ ਨੇ । ਅਛਾਦਿਓ-ਢਕਿਆ ਹੋਇਆ ਹੈ । ਲੇਖਾ-(ਕਰਮਾਂ ਦਾ) ਹਿਸਾਬ । ਰਖਹੁ-ਉਠਾਈ-ਮੁਕਾ ਦਿਓ ।

**ਅਰਥ** : (ਹੇ ਭਾਈ !) ਜਦ ਤਕ (ਮਨੁਖ ਕਿਸੇ ਨਾਲ) ਪਿਆਰ ਤੇ (ਕਿਸੇ ਨਾਲ) ਵੈਰ ਕਰਦਾ ਹੈ, ਤਦ ਤਕ (ਪ੍ਰਭੂ ਨੂੰ) ਮਿਲਣਾ ਦੂਰ ਦੀ ਗਲ ਹੈ । (ਜਦੋਂ ਤਕ ਇਹ ਕਿਸੇ ਨੂੰ) ਬਿਗਾਨਾ ਤੇ (ਕਿਸੇ ਨੂੰ)ਆਪਣਾ (ਮੰਨਣ ਦੀ) ਵੀਚਾਰ ਕਰਦਾ ਹੈ, ਤਦੋਂ ਤਕ (ਇਸ ਵਾਸਤੇ) ਕਠਨਾਈ ਬਣੀ ਰਹਿੰਦੀ ਹੈ।੧।

ਹੇ ਮਾਇਆ ਦੇ ਪਤੀ (ਪਰਮੇਸ਼ਰ ! ਮੈਨੂੰ) ਇਹੋ ਜਿਹੀ ਸੋਝੀ ਬਖਸ਼ ਦਿਓ (ਕਿ ਮੈਂ) ਗੁਰੂ ਦੀ ਸੇਵਾ ਕਰਦਾ ਰਹਾਂ (ਉਸ ਦੇ) ਚਰਨਾਂ ਨੂੰ ਪਕੜੀ ਰਖਾਂ, ਮੈਨੂੰ ਗੁਰੂ ਇਕ) ਘੜੀ ਛਿਨ ਭਰ ਵੀ ਨਾ ਵਿਸਰੇ । ਰਹਾਉ ।

ਹੇ ਮੂਰਖ ਮਨ ! ਹੇ ਗਾਫ਼ਿਲ ਤੇ ਚੰਚਲ ਚਿਤ ਵਾਲੇ (ਮਨੁੱਖ) ! ਤੇਰੇ ਹਿਰਦੇ ਵਿਚ ਇਹੋ ਜਿਹੀ (ਗਲ ਕਦੇ) ਨਹੀਂ ਆਈ । ਤੂੰ ਪ੍ਰਾਣਾਂ ਦਾ ਪਤੀ (ਮਾਲਕ) ਛੱਡ ਕੇ ਹੋਰਨਾਂ ਦੇ (ਮੋਹ ਵਿਚ) ਰਚਿਆ ਹੋਇਆ ਹੈਂ । (ਅਤੇ ਆਪਣੇ) ਵੈਰੀਆਂ (ਕਾਮ, ਕ੍ਰੋਧ ਆਦਿ ਦੀ) ਸੰਗਤ ਵਿਚ ਬੈਠਾ ਹੈਂ ।੨।

(ਹੇ ਭਾਈ !) ਸਾਧ ਸੰਗਤ ਵਿਚੋਂ (ਮੈਂ ਇਹ) ਅਕਲ ਪ੍ਰਾਪਤ ਕੀਤੀ ਹੈ (ਕਿ ਜੇ ਮਨੁਖ) ਅਪਣਤ ਨਾ ਧਾਰੇ ਤਾਂ ਕਲੇਸ਼ ਨਹੀਂ ਹੁੰਦਾ । ਸਾਕਤ (ਪੁਰਸ਼ਾਂ ਦਾ) ਬੋਲਣਾ ਇਸ ਤਰ੍ਹਾਂ ਜਾਣੋ ਜਿਵੇਂ ਹਵਾ ਝੁਲਦੀ ਹੈ (ਇਧਰੋਂ ਆਈ ਤੇ ਓਧਰ ਚਲੀ ਗਈ, ਭਾਵ ਨਿਰਾਰਥਕ ਹੁੰਦੀ ਹੈ) ।੩।

ਇਹ ਮਨ ਕ੍ਰੋੜਾਂ ਪਾਪਾਂ ਨਾਲ ਢਕਿਆ ਹੋਇਆ ਹੈ, (ਇਸ ਦੀ ਹਾਲਤ ਬਾਰੇ) ਕੁਝ ਨਹੀਂ ਦਸਿਆ ਜਾ ਸਕਦਾ। ਦਾਸ ਨਾਨਕ (ਆਖਦਾ ਹੈ ਕਿ) ਹੇ ਪ੍ਰਭੂ! (ਮੈਂ) ਨਿਮਾਣਾ (ਤੇਰੀ) ਸ਼ਰਨ ਵਿਚ ਆਇਆ ਹਾਂ(ਮੇਰੇ ਕਰਮਾਂ ਦਾ)ਸਾਰਾ ਹਿਸਾਬ ਮੁਕਾ ਦਿਓ(ਭਾਵ ਗਿਣਤੀ ਨਾ ਕਰੋ, ਬਖਸ਼ ਦਿਓ)।੪।੩।

## ਅਰਥ ਭੇਦ ਅਤੇ ਨਿਰਨੈ

**ਜਉ ਲਉ ਭਾਉ ਅਭਾਉ ਇਹੁ ਮਾਨੈ, ਤਉ ਲਉ ਮਿਲਣੁ ਦੂਰਾਈ ॥**
**ਆਨ ਆਪਨਾ ਕਰਤ ਬੀਚਾਰਾ, ਤਉ ਲਉ ਬੀਚੁ ਬਿਖਾਈ ॥**

ਇਸ ਪੰਕਤੀ ਵਿਚ 'ਬਿਖਾਈ' ਪਦ ਦੇ ਅਰਥ ਬਾਰੇ ਟੀਕਾਕਾਰਾਂ ਦਾ ਪਰਸਪਰ ਮਤ ਭੇਦ ਹੈ:-

੧. ਜਬ ਤਕ ਅਪਨਾ ਔ ਬਿਗਾਨਾ ਬੀਚਾਰ ਕਰਤਾ ਹੈ ਤਬ ਲਗ ਇਸ ਕੇ ਬੀਚ (ਬਿਖਾਈ) ਜ਼ਹਰ ਅਰਥਾਤ ਦੁਖ ਕੀ ਪ੍ਰਾਪਤੀ ਬਿਖਮਤਾ ਵਾ ਕਠਨਤਾ ਆਈ ਹੈ । [ਫ.ਸ., ਸੰ.ਸ.

੨. ਸੰ. ਵਿਖਮਤਾ ਸੰਗਯਾ, ਵਿਖਮਤ੍ਵ, ਅਸਮਤਾ, ਦ੍ਵੈਤ
ਆਨ ਆਪਨਾ ਕਰਤ ਬੀਚਾਰਾ, ਤਉ ਲਉ ਬੀਚੁ ਬਿਖਾਈ ॥ [ਮ.ਕੋ.

੩. ਜਦ ਤਕ ਬਿਗਾਨੇ ਤੇ ਆਪਣੇ ਦਾ ਫ਼ਰਕ ਮਨ ਵਿਚ ਰਖਦਾ ਹੈ ਕਿ ਓਨਾ ਚਿਰ (ਹਰੀ ਤੇ ਪ੍ਰਾਣੀ ਦੇ ਵਿਚਕਾਰ) ਦ੍ਵੈਤ ਦੀ ਵਿਥ ਰਹਿੰਦੀ ਹੈ । [ਸ਼ਬਦਾਰਥ

੪. ..... ਤਦੋਂ ਤਕ (ਇਸ ਦੇ ਅੰਦਰ) ਮਾਇਆ (ਦੇ ਮੋਹ ਦਾ) ਪਰਦਾ ਬਣਿਆ ਰਹਿੰਦਾ ਹੈ ਜੋ ਇਸ ਨੂੰ ਪਰਮਾਤਮਾ ਨਾਲੋਂ ਵਿਛੋੜੀ ਰਖਦਾ ਹੈ [ਦਰਪਣ

੫. ਬਿਖਾਈ-ਵਿਥ। [ਪੰ. ਨਰੈਣ ਸਿੰਘ

**ਨਿਰਣੈ** : 'ਬਿਖਾਈ' ਦਾ ਅਰਥ 'ਜ਼ਹਰ', 'ਵਿਥ' ਜਾਂ 'ਮਾਇਆ ਦੇ ਮੋਹ **ਦਾ ਪਰਦਾ**' ਕਰਨਾ ਠੀਕ ਨਹੀਂ ਹਨ। 'ਬਿਖਾਈ' ਦੇ ਅਰਥ 'ਕਠਨਾਈ' ਅੜਿਕਾ ਹੀ **ਠੀਕ** ਹਨ। ਜਦੋਂ ਤਕ (ਮਨੁਖ) ਆਪਣੇ ਤੇ ਪਰਾਏ ਦਾ ਵੀਚਾਰ ਕਰਦਾ ਹੈ, ਓਦੋਂ ਤਕ (**ਇਸ** ਦੇ ਮਨ ਵਿਚ ਪ੍ਰਭੂ ਨੂੰ **ਮਿਲਣ ਲਈ**) ਵਿਥ (ਪਈ ਰਹਿੰਦੀ ਹੈ ਅਤੇ) ਕਠਨਾਈ (**ਬਣੀ** ਰਹਿੰਦੀ ਹੈ) (ਨੋਟ--'**ਬੀਚੁ**' **ਪਦ** ਦੇ ਅਰਥ 'ਵਿਚ' ਨਹੀਂ ਹੋ ਸਕਦੇ ਕਿਉਂਕਿ ਇਸਦਾ **ਚਚਾ ਅੱਖਰ** ਔਂਕੜ ਸਹਿਤ **ਹੈ**)।

## ਸਾਰੰਸ਼ ਅਤੇ ਸਿਧਾਂਤ

ਕਿਸੇ **ਨਾਲ** ਪ੍ਰੇਮ ਤੇ ਕਿਸੇ **ਨਾਲ ਵੈਰ**, ਕਿਸੇ ਨੂੰ ਆਪਣਾ ਤੇ ਕਿਸੇ ਨੂੰ ਬਿਗਾਨਾ ਸਮਝਣ ਵਾਲੀ ਮਨ ਦੀ ਹਾਲਤ ਪ੍ਰਭੂ ਦੇ **ਮਿਲਾਪ** ਵਿੱਚ ਸਭ ਤੋਂ ਵਡੀ ਰੁਕਾਵਟ ਹੈ। ਅਜਿਹੀ ਵਿਵਸਥਾ ਦਾ ਮੂਲ ਕਾਰਨ ਜੀਵ ਦੀ **ਬੇ-ਸਮਝੀ** ਹੈ। ਅਪਣਤ ਹੋਣ ਕਾਰਨ ਹੀ ਮਨੁੱਖ ਸੋਗ ਅਥਵਾ ਕਲੇਸ਼ ਵਾਲੀ ਹਾਲਤ ਵਿਚ **ਫਸਿਆ** ਰਹਿੰਦਾ ਹੈ। ਗੁਰਵਾਕ ਹਨ :-

**ਜਬ ਇਨਿ ਅਪੁਨੀ ਅਪਨੀ ਧਾਰੀ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥**[ਪੰਨਾ ੨੩੫

ਸੋ, ਹੇ ਪ੍ਰਭੂ ! ਸਾਡੇ ਮਨ ਨੂੰ ਕ੍ਰੋੜਾਂ ਪਾਪਾਂ ਨੇ ਢਕਿਆ ਹੋਇਆ ਹੈ ਆਪ ਕਿਰਪਾ ਕਰਕੇ ਪਾਪਾਂ ਦੀ ਗਿਣਤੀ ਨਾ ਕਰੋ, ਆਪਣੇ ਬਿਰਦ ਅਨੁਸਾਰ ਸਾਡੀ ਲਾਜ ਰਖ ਲਵੋ ਜੀ--

**ਕਰਹੁ ਅਨੁਗ੍ਰਹੁ ਸੁਆਮੀ ਮੇਰੇ, ਗਨਹੁ ਨ ਮੋਹਿ ਕਮਾਇਓ ॥**

**ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ, ਨਾਨਕ ਹਰਿ ਸਰਣਾਇਓ ॥** [ਪੰਨਾ ੫੦੧

**ਸੋਰਠਿ ਮਹਲਾ ੫ ॥ ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ, ਮਾਇਆ ਸਨਬੰਧੇਹੀ ॥ ਅੰਤ ਕੀ ਬਾਰ ਕੋ ਖਰਾ ਨ ਹੋਸੀ, ਸਭ ਮਿਥਿਆ ਅਸਨੇਹੀ ॥ ੧ ॥ ਰੇ ਨਰ! ਕਾਹੇ ਪਪੋਰਹੁ ਦੇਹੀ ॥ ਊਡਿ ਜਾਇਗੋ ਧੂਮੁ ਬਾਦਰੋ, ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥ ਤੀਨਿ ਸੰਙਿਆ ਕਰਿ ਦੇਹੀ ਕੀਨੀ, ਜਲ ਕੂਕਰ ਭਸਮੇਹੀ ॥ ਹੋਇ ਆਮਰੋ ਗ੍ਰਿਹ ਮਹਿ ਬੈਠਾ, ਕਰਣ ਕਾਰਣ ਬਿਸਰੋਹੀ ॥ ੨ ॥ ਅਨਿਕ ਭਾਤਿ ਕਰਿ ਮਣੀਏ ਸਾਜੇ, ਕਾਚੈ ਤਾਗਿ ਪਰੋਹੀ ॥ ਤੂਟਿ ਜਾਇਗੋ ਸੂਤੁ ਬਾਪੁਰੇ, ਫਿਰਿ ਪਾਛੈ ਪਛੁਤੋਹੀ ॥ ੩ ॥ ਜਿਨਿ ਤੁਮ ਸਿਰਜੇ ਸਿਰਜਿ ਸਵਾਰੇ, ਤਿਸੁ ਧਿਆਵਹੁ ਦਿਨੁ ਰੈਨੇਹੀ ॥ ਜਨ ਨਾਨਕ ਪ੍ਰਭ ਕਿਰਪਾ ਧਾਰੀ, ਮੈ ਸਤਿਗੁਰ ਓਟ ਗਹੇਹੀ ॥ ੪ ॥ ੪ ॥**

**ਪਦ ਅਰਥ** : ਕਲਤ੍ਰ- ਇਸਤ੍ਰੀ। ਲੋਕ ਗ੍ਰਿਹ-ਘਰ ਦੇ ਲੋਕ। ਬਨਿਤਾ-ਇਸਤ੍ਰੀ। ਸਨਬੰਧੇਹੀ-ਰਿਸ਼ਤੇਦਾਰ, ਸਾਕ-ਸਨਬੰਧੀ ਹੀ। ਖਰਾ-ਖੜਾ। ਮਿਥਿਆ-ਝੂਠੇ। ਅਸਨੇਹੀ-ਪ੍ਰੇਮੀ। ਪਪੋਰਹੁ-ਪਾਲਦੇ ਪਲੋਸਦੇ ਹੋ। ਧੂਮ ਬਾਦਰੋ-ਧੂੰਏਂ ਦਾ ਬਦਲ (ਭਾਵ ਸ਼ਰੀਰ)। ਭਾਜੇ-ਭੱਜੋ, ਸਿਮਰੋ। ਸਨੇਹੀ-ਪਿਆਰਾ। ਵਾਲਾ। ਤੀਨਿਸੰਙਿਆ ਕਰਿ-ਤਿੰਨ ਹਾਲਤਾਂ ਕਰਕੇ। ਕੀਨੀ-ਬਣਾਈ। ਜਲ-ਜਲ (ਵਿਚ ਰੋੜ੍ਹਨੀ)।

ਕੂਕਰ-ਕੁੱਤਿਆਂ (ਜਾਨਵਰਾਂ ਅਗੇ ਪਾ ਦੇਣੀ)। ਭਸਮੈਹੀ-ਸਾੜ ਕੇ, ਸੁਆਹ ਕਰ ਦੇਣੀ। ਹੋਇ ਆਮਰੋ-ਅਮਰ ਹੋ ਕੇ। ਬਿਸਰੋਹੀ-ਵਿਸਰਿਆ ਪਿਆ ਹੈ। ਮਣੀਏ-ਮਣਕੇ। ਸਾਜੇ-ਬਣਾਏ। ਤਾਗਿ-ਧਾਗੇ ਵਿਚ। ਪਰੋਹੀ-ਪਰੋਏ ਹੋਏ। ਬਾਪੁਰੇ-ਹੇ ਵਿਚਾਰੇ (ਜੀਵ !)। ਪਛੁਤੋਹੀ-ਪਛਤਾਏਂਗਾ। ਸਿਰੇ-ਪੈਦਾ ਕੀਤੇ। ਸਿਰਜਿ-ਪੈਦਾ ਕਰਕੇ। ਦਿਨ ਰੈਨੇਹੀ-ਦਿਨ ਰਾਤ। ਗਹੇਹੀ-ਫੜੀ ਹੈ।

**ਅਰਥ :** (ਹੇ ਭਾਈ !) ਪੁੱਤਰ, ਵਹੁਟੀ, ਘਰ, ਲੋਕ (ਹੋਰ ਰਿਸ਼ਤੇਦਾਰ) ਇਸਤ੍ਰੀਆਂ (ਸਭ) ਮਾਇਆ ਦੇ ਸਾਕ ਹਨ। ਅੰਤ ਵੇਲੇ (ਭਾਵ ਮਰਨ ਸਮੇਂ, ਤੈਨੂੰ ਬਚਾਉਣ ਲਈ) (ਤੇਰੇ ਪਾਸ) ਕੋਈ ਖੜਾ ਨਹੀਂ ਹੋਵੇਗਾ, ਸਭ ਝੂਠੇ ਪ੍ਰੇਮੀ ਹਨ।੧।

ਹੇ ਮਨੁੱਖੋ ! ਕਾਹਦੇ ਲਈ ਸਰੀਰ ਨੂੰ ਪਾਲਦੇ ਪਲੋਸਦੇ ਹੋ, (ਇਹ) ਧੂੰਏਂ ਦਾ ਬਦਲ (ਭਾਵ ਸਰੀਰ) ਉਡ ਜਾਵੇਗਾ (ਇਸ ਲਈ) ਇਕ ਰਾਮ ਨੂੰ ਸਿਮਰੋ (ਜੋ ਅਸਲੀ) ਪਿਆਰ ਕਰਨ ਵਾਲਾ (ਸੰਬੰਧੀ) ਹੈ। ਰਹਾਉ।

(ਹੇ ਭਾਈ ! ਪ੍ਰਭੂ ਨੇ ਜੋ) ਦੇਹੀ ਬਣਾਈ ਹੈ (ਇਸ ਦਾ ਅੰਤਮ ਸੰਸਕਾਰ) ਤਿੰਨ ਪ੍ਰਕਾਰ ਕੀਤਾ ਜਾਂਦਾ ਹੈ : ੧) ਜਲ ਪ੍ਰਵਾਹ, ੨) ਕੁਤਿਆਂ (ਆਦਿਕ ਜਾਨਵਰਾਂ ਅਗੇ ਸੁੱਟ ਦੇਣਾ, ੩) ਅਗਨੀ ਵਿਚ (ਸਾੜ ਕੇ) ਸੁਆਹ ਕਰ ਦੇਣਾ, (ਪਰ ਮਨੁੱਖ ਆਪਣੇ ਆਪ ਨੂੰ) ਅਮਰ (ਸਮਝ ਕੇ ਸੰਸਾਰ ਰੂਪੀ) ਘਰ ਵਿੱਚ ਬੈਠਾ ਹੋਇਆ ਹੈ (ਅਤੇ) ਕਰਣ ਕਾਰਣ (ਸਮਰਥ ਪ੍ਰਭੂ, ਇਸ ਨੂੰ) ਵਿਸਰਿਆ ਪਿਆ ਹੈ।੨।

(ਪਰਮਾਤਮਾਂ ਨੇ) ਅਨੇਕ ਪ੍ਰਕਾਰ ਦੇ (ਸਰੀਰ ਰੂਪੀ) ਮਣਕੇ ਬਣਾ ਕੇ ਕਚੇ ਧਾਗੇ (ਭਾਵ ਪ੍ਰਾਣਾ ਰੂਪੀ ਧਾਗੇ) ਵਿਚ ਪਰੋਏ ਹਨ। ਹੇ ਵਿਚਾਰੇ ਮਨੁੱਖ ! (ਇਹ ਕੱਚਾ) ਸੂਤ ਤੁਟ ਜਾਵੇਗਾ (ਭਾਵ ਨਾਸ਼ ਹੋ ਜਾਵੇਗਾ) ਫਿਰ (ਤੂੰ) ਪਿਛੋਂ ਪਛਤਾਵਾ ਕਰੇਂਗਾ।੩।

(ਹੇ ਭਾਈ!) ਜਿਸ ਪ੍ਰਭੂ ਨੇ ਤੈਨੂੰ ਬਣਾਇਆ, (ਫਿਰ) ਸਵਾਰਿਆ ਹੈ, ਉਸ (ਪ੍ਰਭੂ) ਨੂੰ ਦਿਨ ਰਾਤ ਧਿਆਂਦਾ ਰਹੁ। ਦਾਸ ਨਾਨਕ (ਆਖਦਾ ਹੈ ਕਿ ਮੇਰੇ ਉਤੇ ਪ੍ਰਭੂ ਨੇ) ਕਿਰਪਾ ਕੀਤੀ, (ਇਸ ਲਈ) ਮੈਂ ਸਤਿਗੁਰੂ ਦੀ ਓਟ ਫੜ ਲਈ।੪।੪।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕ ਪ੍ਰਭ ਕਿਰਪਾ ਧਾਰੀ, ਮੈ ਸਤਿਗੁਰ ਓਟ ਗਹੇਹੀ ॥**

ਵਖ ਵਖ ਅਰਥ :

੧- ਸ੍ਰੀ ਗੁਰੂ ਜੀ ਕਹਤੇ ਹੈਂ ਜਨ ਪਰ ਪ੍ਰਭੂ ਨੇ ਕਿਰਪਾ ਕਰੀ ਤਬ ਹੀ ਮੈਨੇ ਸਤਿਗੁਰੋਂ ਕੀ ਸਰਨ ਲਈ। [ਫ.ਸ., ਬਾਕੀ ਟੀਕਾਕਾਰ

੨, ਸਤਿਗੁਰੂ ਦੀ ਸ਼ਰਨ ਪਕੜੀ ਹੈ। [ਸ਼ਬਦਾਰਥ

੩, ਹੇ ਦਾਸ ਨਾਨਕ ! (ਅਰਦਾਸ ਕਰ ਤੇ ਆਖ) ਹੇ ਪ੍ਰਭੂ ! (ਮੇਰੇ ਉਤੇ) ਮੇਹਰ ਕਰ, ਮੈਂ ਗੁਰੂ ਦਾ ਆਸਰਾ ਫੜੀ ਰਖਾਂ। [ਦਰਪਣ

**ਨਿਰਣੈ :** 'ਦਰਪਣ' ਦੇ ਕਰਤਾ ਨੇ ਸ਼ਾਇਦ ਇਸ ਲਈ ਇਸ ਰੂਪ ਵਿਚ ਅਰਥ ਕੀਤੇ ਹਨ। ਕਿਉਂਕਿ 'ਪ੍ਰਭ' ਪਦ ਦਾ ਭਭਾ ਅਖਰ ਮੁਕਤਾ ਹੈ। ਜੇ ਸਿਹਾਰੀ ਹੁੰਦੀ ਤਾਂ 'ਪ੍ਰਭੂ ਨੇ' ਅਰਥ ਬਣਨੇ ਸਨ। ਪਰ ਬਾਣੀ ਦਾ ਉਤਾਰਾ ਕਰਦਿਆਂ ਕਈ ਥਾਵਾਂ ਤੇ ਇਹੋ ਜਿਹੀ ਬਿਵਸਥਾ ਹੁੰਦੀ ਹੈ, ਪਤਾ ਨਹੀਂ ਕਿਹੜੇ ਲਿਖਾਰੀ ਪਾਸੋਂ ਉਤਾਰਾ ਕਰਦਿਆਂ ਸ਼ਬਦ ਸਰੂਪਾਂ ਵਿਚ ਅਜੇਹੀਆਂ ਉਕਾਈਆਂ ਰਹਿ ਗਈਆਂ ਹਨ। 'ਧਾਰੀ' ਪਦ ਦੇ ਅਰਥ 'ਧਾਰੀਂ' ਗੁਰਬਾਣੀ ਵਿਚ ਕਿਤੇ ਨਹੀਂ ਮਿਲਦੇ। ਫਿਰ 'ਓਟ ਗਹੇਹੀ' ਦੇ ਅਰਥ ਵੀ ਭੂਤ ਕਾਲ ਦੇ ਸੂਚਕ ਹਨ। ਇਸ ਲਈ ਪ੍ਰਚਲਤ ਅਰਥ ਠੀਕ ਹਨ, ਇਥੇ ਬੇਨਤੀ ਰੂਪ ਵਿਚ ਅਰਥ ਕਰਨੇ ਠੀਕ ਨਹੀਂ ਹਨ। ਦਰਪਣ ਵਾਲੇ ਅਰਥਾਂ ਨੂੰ ਅਪਨਾਉਣ ਵਾਲਾ ਪਾਠਕ 'ਧਾਰੀ' ਪਦ ਦਾ ਉਚਾਰਨ 'ਧਾਰੀਂ' ਬਿੰਦੀ ਸਹਿਤ ਕਰੇਗਾ ਜੋ ਕਿ ਠੀਕ ਨਹੀਂ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨੁਖ ਨੂੰ ਉਪਦੇਸ਼ ਦੇ ਕੇ ਚੇਤੰਨ ਕੀਤਾ ਹੈ ਕਿ ਤੂੰ ਕਾਹਦੇ ਲਈ ਸਰੀਰ ਨੂੰ ਪਾਲਦਾ ਪਲੋਸਦਾ ਹੈਂ। ਇਸ ਨੇ ਧੂੰਏ ਦੇ ਬਦਲ ਵਾਂਗੂੰ ਉਡ ਜਾਣਾ ਹੈ। ਇਸ ਲਈ ਦੇਹੀ ਨਾਲ ਝੂਠਾ ਪਿਆਰ ਕਰਨਾ ਛਡ ਦੇ, ਪਰਮੇਸ਼ਰ ਦੇ ਨਾਮ ਨਾਲ ਪਿਆਰ ਪਾ।

ਹੇ ਪ੍ਰਾਣੀ ! ਜਿਸ ਪ੍ਰਭੂ ਨੇ ਤੈਨੂੰ ਰਹਿਣ ਲਈ ਸੁੰਦਰ ਸਰੀਰ ਦਿਤਾ ਹੈ ਤੂੰ ਉਸ ਨੂੰ ਭੁਲਾ ਕੇ ਮੋਹ ਦੀ ਨੀਂਦ ਚੋਂ ਜਾਗ ਕੇ ਦਿਨ ਰਾਤ ਪ੍ਰਭੂ ਦੀ ਅਰਾਧਨਾ ਕਰ।

ਦੇਹੀ ਤਿੰਨਾ ਤੱਤਾਂ ਤੋਂ ਨਹੀਂ ਬਣੀ, ਪੰਜਾਂ ਤੱਤਾਂ ਤੋਂ ਬਣੀ ਹੈ :

"ਪਾਂਚ ਤਤੁ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ" (ਪੰਨਾ ੧੪੨੬) ਵਾਲਾ ਵਾਕ ਸਾਡੀ ਅਗਵਾਈ ਕਰਦਾ ਹੈ। ਇਸ ਲਈ ਇਸ ਪੰਕਤੀ ਵਿਚ ਤੱਤਾਂ ਵਾਲੀ ਗਲ ਨਹੀਂ ਸਰੀਰ ਛਡਣ ਮਗਰੋਂ ਇਸ ਨੂੰ ਸਮੇਟਣ ਦੀਆਂ ਤਿੰਨ ਹਾਲਤਾਂ ਦਾ ਜ਼ਿਕਰ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਐਵੇਂ ਸਰੀਰ ਦੀ ਕਾਮ-ਚੇਸ਼ਟਾ ਵਿਚ ਲੱਗਾ ਹੋਇਆ ਫੁਲਿਆ ਫਿਰਦਾ ਹੈ। ਜੇ ਇਹ ਗੁਰੂ ਦਾ ਸਨੇਹਾ ਸੁਣ ਲਵੇ ਤਾਂ ਸ਼ਬਦ ਨਾਲ ਜੁੜ ਜਾਵੇ :-

**ਕਹਾ ਕਰਹਿ ਰੇ ਖਾਟਿ ਖਾਟੁਲੀ ॥ ਪਵਨਿ ਅਫਾਰ ਤੋਰ ਚਾਮਰੋ,**
**ਅਤਿ ਜਜਰੀ ਤੇਰੀ ਰੇ ਮਾਟੁਲੀ ॥** [ਪੰਨਾ ੧੨੧੬

**ਸੋਰਠਿ ਮਹਲਾ ੫ ॥ ਗੁਰੁ ਪੂਰਾ ਭੇਟਿਓ ਵਡਭਾਗੀ, ਮਨਹਿ ਭਇਆ ਪਰਗਾਸਾ ॥ ਕੋਇ ਨ ਪਹੁਚਨਹਾਰਾ ਦੂਜਾ, ਅਪੁਨੇ ਸਾਹਿਬ ਕਾ ਭਰਵਾਸਾ ॥ ੧ ॥ ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ, ਘਰਿ ਆਨੰਦੁ ਹਮਾਰੈ ॥ ਰਹਾਉ ॥ ਅੰਤਰਜਾਮੀ ਕਰਣੈਹਾਰਾ, ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰਚਰਣੀ ਲਾਗੇ, ਇਕ ਰਾਮਨਾਮ ਆਧਾਰਾ ॥੨॥ ਸਫਲ ਦਰਸਨੁ, ਅਕਾਲ ਮੂਰਤਿ ਪ੍ਰਭੁ, ਹੈ ਭੀ ਹੋਵਨਹਾਰਾ ॥ ਕੰਠਿ ਲਗਾਇ ਅਪੁਨੇ ਜਨ ਰਾਖੇ, ਅਪੁਨੀ ਪ੍ਰੀਤਿ**

**ਪਿਆਰਾ ॥੩ ॥ ਵਡੀ ਵਡਿਆਈ, ਅਚਰਜ ਸੋਭਾ, ਕਾਰਜੁ ਆਇਆ ਰਾਸੇ ॥ ਨਾਨਕ ਕਉ ਗੁਰੁ ਪੂਰਾ ਭੇਟਿਓ, ਸਗਲੇ ਦੂਖ ਬਿਨਾਸੇ ॥੪ ॥੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਭਾਗੀਂ, ਮਨਹਿਂ।

**ਬਿਸਰਾਮ ਭੇਦ :** ਤੀਜੇ ਪਦ ਦੀ ਪਹਿਲੀ ਪੰਕਤੀ ਦਾ ਬਿਸਰਾਮ ਪ੍ਰਭੂ, ਮਗਰੋਂ ਦੇਣਾ ਹੈ।

**ਪਦ ਅਰਥ :** ਭੇਟਿਓ-ਮਿਲਿਆ ਹੈ। ਵਡਭਾਗੀ-ਵੱਡੇ ਭਾਗਾਂ ਨਾਲ । ਮਨਹਿ-ਮਨ ਵਿਚ । ਸਹਜਾ-ਅਡੋਲਤਾ ਵਾਲਾ । ਘਰਿ-ਹਿਰਦੇ ਵਿਚ । ਆਧਾਰਾ-ਆਸਰਾ । ਸਫਲ-ਫਲ ਸਹਿਤ । ਅਕਾਲ ਮੂਰਤਿ-ਮੌਤ ਤੋਂ ਰਹਿਤ ਸਰੂਪ। ਕੰਠਿ-ਗਲ ਨਾਲ। ਆਇਆ ਰਾਸੇ-ਰਾਸ ਆਇਆ, ਸਿਰੇ ਚੜ੍ਹ ਗਿਆ ।

**ਅਰਥ :** (ਹੇ ਭਾਈ !) ਪੂਰਾ ਗੁਰੂ ਵਡੇ ਭਾਗਾਂ ਨਾਲ ਮਿਲਿਆ ਹੈ (ਅਤੇ ਮੇਰੇ) ਮਨ ਵਿਚ (ਗੁਰੂ ਗਿਆਨ ਦਾ ਚਾਨਣ) ਹੋ ਗਿਆ ਹੈ । (ਅਉਖੀ ਘੜੀ, ਭਾਵ ਬਿਪਤਾ ਸਮੇਂ ਉਸ ਤੋਂ ਬਿਨਾ) ਹੋਰ ਕੋਈ ਦੂਜਾ ਅਪੜਨ ਵਾਲਾ (ਮਦਦਗਾਰ) ਨਹੀਂ ਹੈ, (ਮੈਨੂੰ ਆਪਣੇ) ਮਾਲਕ ਦਾ ਭਰੋਸਾ ਹੈ ਕਿ (ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ) ।੧।

(ਹੇ ਭਾਈ! ਮੈਂ) ਆਪਣੇ ਸਤਿਗੁਰੂ ਤੋਂ ਕੁਰਬਾਨ ਜਾਂਦਾ ਹੈ (ਜਿਸ ਦੀ ਕਿਰਪਾ ਨਾਲ) ਅਗੇ ਸੁਖ ਪਿਛੇ ਸੁਖ (ਭਾਵ ਹਰ ਵੇਲੇ ਲੋਕ ਪ੍ਰਲੋਕ ਵਿੱਚ) ਅਡੋਲਤਾ ਵਾਲਾ (ਵਾਤਾਵਰਨ ਅਤੇ) ਸਾਡੇ (ਹਿਰਦੇ ਰੂਪੀ) ਘਰ ਵਿਚ ਆਤਮਿਕ ਅਨੰਦ (ਮੰਗਲ ਬਣਿਆ ਹੋਇਆ ਹੈ) । ਰਹਾਉ ।

(ਹੇ ਭਾਈ ! ਜਿਹੜਾ) ਅੰਤਰਜਾਮੀ (ਸਭ ਕੁਝ ਕਰਣ ਵਾਲਾ ਹੈ, ਓਹੀ ਸਾਡਾ ਮਾਲਕ ਹੈ । (ਅਸੀਂ) ਗੁਰੂ ਦੀ ਚਰਨੀ ਲਗ ਕੇ ਨਿਰਭਉ ਹੋ ਗਏ ਹਾਂ (ਅਤੇ ਸਾਨੂੰ) ਕੇਵਲ ਰਾਮ ਨਾਮ ਦਾ ਆਸਰਾ (ਹੋ ਗਿਆ ਹੈ) ।੨।

(ਹੇ ਭਾਈ ! ਜਿਸ) ਪ੍ਰਭੂ ਦਾ ਦਰਸ਼ਨ ਫਲ ਦੇਣ ਵਾਲਾ ਹੈ, (ਜਿਸ ਦੀ ਹਸਤੀ ਮੌਤ ਤੋਂ ਰਹਿਤ ਹੈ, (ਓਹ) ਹੁਣ ਭੀ ਹੈ (ਪਹਿਲਾਂ ਵੀ) ਸੀ (ਅਤੇ ਅਗੋਂ ਭਾਵ ਸਦੀਵ ਕਾਲ ਲਈ) ਹੋਂਦ ਵਾਲਾ ਹੈ। (ਉਹ) ਆਪਣੇ ਸੇਵਕਾਂ ਨੂੰ (ਆਪਣੇ) ਗਲ ਨਾਲ ਲਗਾ ਕੇ ਰਖਦਾ ਹੈ (ਅਤੇ) ਆਪਣੀ ਪ੍ਰੀਤਿ ਦਾ ਪਿਆਰਾ ਹੈ (ਭਾਵ ਪ੍ਰੀਤਿ ਕਰਨ ਵਾਲਿਆਂ ਦੀ ਸਦਾ ਰਖਿਆ ਕਰਦਾ ਹੈ) ।੩।

(ਹੇ ਭਾਈ !) ਉਸ ਗੁਰੂ ਦੀ ਵਡੀ ਵਡਿਆਈ (ਅਤੇ) ਅਸਚਰਜ ਸ਼ੋਭਾ ਹੈ (ਜਿਸ ਦੀ ਕਿਰਪਾ ਨਾਲ ਜੀਵਨ ਮਨੋਰਥ ਦਾ) ਕੰਮ ਸਿਰੇ ਚੜ੍ਹਿਆ ਹੈ। ਨਾਨਕ (ਭਾਵ ਪੰਚਮ ਪਾਤਿਸ਼ਾਹ) ਨੂੰ ਪੂਰਾ ਗੁਰੂ ਮਿਲਿਆ ਹੈ (ਜਿਸ ਦੀ ਕਿਰਪਾ ਨਾਲ) ਸਾਰੇ ਦੁਖ ਦੂਰ ਦੂਰ ਹੋ ਗਏ ਹਨ ।੪।੫।

## ਸਾਰੰਸ਼ ਅਤੇ ਸਿਧਾਂਤ

ਜਦੋਂ ਸਿਖ ਨੂੰ ਇਹ ਭਰੋਸਾ ਹੋ ਜਾਵੇ ਕਿ ਮੇਰਾ ਮੁਰਸ਼ਦ ਕਾਮਲ ਹੈ,। ਦੁਖ ਸੁਖ ਵਿਚ ਅਤੇ ਹਰ ਥਾਂ ਤੇ ਮੇਰੀ ਸਾਰ ਲੈਂਦਾ ਹੈ, ਪਹੁੰਚਦਾ ਹੈ, ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ਤਾਂ ਉਹ ਆਪਣੇ ਗੁਰੂ ਤੋਂ ਵਾਰਨੇ ਬੀਲਹਾਰਨੇ ਜਾਂਦਾ ਹੈ। ਸੋ, ਇਸ ਸ਼ਬਦ ਵਿਚ ਪੂਰੇ ਗੁਰੂ ਦੀ ਵਡਿਆਈ ਕੀਤੀ ਗਈ

ਹੈ ਜੋ ਪਰਮੇਸ਼ਰ ਰੂਪ ਗੁਰੂ ਦੀ ਹੈ ਜੋ ਆਪਣੀ ਪ੍ਰੀਤਿ ਦਾ ਪਿਆਰਾ ਹੈ।

**ਸੋਰਠਿ ਮਹਲਾ ॥ ੫ ॥ ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ ॥ ਕਰਣ ਕਰਾਵਨਹਾਰ ਸੁਆਮੀ, ਆਪਨ ਹਾਥਿ ਸੰਜੋਗੀ ॥੧॥ ਮਨ ਮੇਰੇ! ਜਿਨਿ ਅਪਨਾ ਭਰਮੁ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ, ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ॥ ਸੰਤ ਸੰਗਿ ਜਾ ਕਾ ਮਨੁ ਸੀਤਲੁ, ਓਹੁ ਜਾਣੈ ਸਗਲੀ ਠਾਂਢੀ ॥ ਹਉਮੈ ਰੋਗਿ ਜਾ ਕਾ ਮਨੁ ਬਿਆਪਿਤ, ਓਹੁ ਜਨਮਿ ਮਰੈ ਬਿਲਲਾਤੀ ॥ ੨ ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ ॥ ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ ॥ ੩ ॥ ਸੁਣਿ ਬੇਨੰਤੀ ਸੁਆਮੀ ਅਪੁਨੇ, ਨਾਨਕੁ ਇਹੁ ਸੁਖੁ ਮਾਗੈ ॥ ਜਹ ਕੀਰਤਨੁ ਤੇਰਾ, ਸਾਧੂ ਗਾਵਹਿ, ਤਹ ਮੇਰਾ ਮਨੁ ਲਾਗੈ॥ ੪ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨੇਤ੍ਰੀਂ , ਨਾਹੀਂ , ਮਾਂਗੈ, ਗਾਵਹਿਂ।

**ਫੁਟਕਲ** : ਅੰਤਲੀ ਪੰਕਤੀ ਵਿਚ ਕੀਰਤਨੁ ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ, 'ਤੇਰਾ' ਪਦ ਮਗਰੋਂ ਬਿਸਰਾਮ ਦੇਣਾ ਹੈ। ਪ੍ਰੇਮੀਆਂ, ਰਾਗੀ ਤੇ ਪਾਠੀ ਸਿੰਘਾਂ ਨੂੰ ਵਿਸ਼ੇਸ਼ ਤੌਰ ਤੇ ਨੋਟ ਕਰਨਾ ਚਾਹੀਦਾ ਹੈ।

**ਪਦ ਅਰਥ** : ਸੁਖੀਏ ਕਉ-(ਆਤਮਿਕ ਤੌਰ ਤੇ) ਸੁਖ ਮਾਣਨ ਵਾਲੇ ਨੂੰ। ਪੇਖੈ-ਦਿਸਦਾ ਹੈ। ਭਾਣੈ-ਵਾਸਤੇ। ਹਾਥਿ-ਹਥ ਵਿਚ ਸੰਜੋਗੀ-ਸੰਜੋਗ ਬਨਾਉਣ ਵਾਲਾ, ਮੇਲ ਕਰਾਉਣ ਵਾਲਾ (ਪਰਮਾਤਮਾ) । ਜਿਨਿ-ਜਿਸ (ਮਨੁੱਖ) ਨੇ। ਸਗਲੋ-ਸਭ । ਸੀਤਲੁ-ਸ਼ਾਂਤ, ਠੰਢਾ। ਸਗਲੀ-ਸਾਰੀ-(ਸ੍ਰਿਸ਼ਟੀ) । ਠਾਂਢੀ-ਠੰਢੀ, ਸੀਤਲ । ਰੋਗਿ-ਰੋਗ ਵਿਚ । ਬਿਆਪਿਤ-ਫਸਿਆ ਰਹਿੰਦਾ ਹੈ। ਬਿਲਲਾਤੀ-ਵਿਲਕਦੀ ਹੋਈ, ਦੁਖੀ ।੨। ਗਿਆਨ ਅੰਜਨੁ-(ਗੁਰੂ) ਗਿਆਨ ਦਾ ਸੁਰਮਾ । ਨੇਤ੍ਰੀ ਪੜਿਆ-ਅੱਖਾਂ ਵਿਚ ਪਿਆ ਹੈ । ਪ੍ਰਗਾਸਾ-ਪ੍ਰਕਾਸ਼, ਚਾਨਣ । ਅਗਿਆਨਿ ਅੰਧੇਰੈ-ਅਗਿਆਨਤਾ ਵਾਲੇ ਹਨੇਰੇ ਵਿਚ । ਸੂਝਸਿ ਨਾਹੀ-ਸੁੱਝਦਾ ਨਹੀਂ, ਪੱਤਾ ਨਹੀਂ ਲਗਦਾ। ਬਹੁੜਿ-ਮੁੜ ਕੇ। ਭਰਮਾਤਾ-ਭਟਕਦਾ ਰਹਿੰਦਾ ਹੈ। ਜਹ-ਜਿਥੇ, ਜਿਸ ਅਸਥਾਨ ਤੇ। ਸਾਧੂ-ਸੰਤ (ਜਨ)। ਗਾਵਹਿ-ਗਾਉਂਦੇ ਹਨ। ਲਾਗੈ-ਲੀਨ ਰਹੇ, ਜੁੜਿਆ ਰਹੇ।

**ਅਰਥ** : (ਹੇ ਭਾਈ! ਆਤਮਿਕ ਤੌਰ ਤੇ) ਸੁਖ ਮਾਣਨ ਵਾਲੇ ਨੂੰ ਸਭ (ਕੋਈ) ਸੁਖੀ ਦਿਸਦਾ ਹੈ (ਪਰ) ਰੋਗੀ (ਮਨੁੱਖ) ਦੇ ਭਾਣੇ ਸਾਰੀ (ਸ੍ਰਿਸ਼ਟੀ ਹੀ) ਰੋਗੀ ਹੈ। (ਸਭ ਕੁਝ) ਕਰਨ ਕਰਾਉਣ ਵਾਲਾ ਸੁਆਮੀ (ਆਪ ਹੈ ਜਿਸਨੇ) ਸੰਜੋਗ ਬਣਾਉਣ ਵਾਲੀ (ਕਲਾ ਅਤੇ ਦੁਖ ਸੁਖ ਨੂੰ) ਆਪਣੇ ਹਥ ਵਿਚ (ਰਖਿਆ ਹੋਇਆ ਹੈ) ।੧।

ਹੇ ਮੇਰੇ ਮਨ! ਜਿਸ (ਮਨੁੱਖ) ਨੇ ਆਪਣਾ ਭਰਮ ਦੂਰ ਕਰ ਲਿਆ ਹੈ, ਜਿਸ ਨੇ ਸਭ (ਪਾਸੇ ਵਿਆਪਕ) ਬ੍ਰਹਮ ਨੂੰ ਪਛਾਣ ਲਿਆ ਹੈ, ਉਸ ਦੇ ਭਾਣੇ (ਭਾਵ ਖ਼ਿਆਲ ਅਨੁਸਾਰ) ਕੋਈ (ਜੀਵ)

ਭੁਲਿਆ ਹੋਇਆ ਨਹੀਂ ਹੈ। ਰਹਾਉ ।

(ਹੇ ਭਾਈ !) ਸੰਤਾਂ ਦਾ ਸੰਗ ਕਰਕੇ ਜਿਸ (ਮਨੁੱਖ) ਦਾ ਮਨ ਠੰਡਾ-ਠਾਰ ਹੋ ਗਿਆ ਹੈ, ਉਹ (ਮਨੁੱਖ) ਸਾਰੀ (ਸ੍ਰਿਸ਼ਟੀ) ਨੂੰ ਠੰਢੀ (ਸੀਤਲ ਰੂਪ) ਸਮਝਦਾ ਹੈ। ਜਿਸ (ਮਨੁੱਖ ਦਾ ਮਨ ਮੈਂ-ਮੇਰੀ ਵਿਚ ਫਸਿਆ ਹੋਇਆ ਹੈ, (ਉਸ ਨੂੰ ਕੁਝ) ਨਹੀਂ ਸੁਝਦਾ ਬੁਝਦਾ (ਭਾਵ ਉਹ ਦੁਖੀ ਹੈ ਅਤੇ) ਮੁੜ ਮੁੜ ਕੇ (ਜੂਨਾਂ ਵਿਚ) ਭਟਕਦਾ ਫਿਰਦਾ ਹੈ ।੩।

ਹੇ (ਮੇਰੇ) ਆਪਣੇ ਮਾਲਕ ! (ਮੇਰੀ) ਬੇਨਤੀ ਸੁਣ, (ਤੇਰਾ) ਨਾਨਕ ਇਹ ਸੁਖ ਮੰਗਦਾ ਹੈ ਕਿ ਜਿਸ ਅਸਥਾਨ ਤੇ ਸੰਤ ਜਨ ਤੇਰਾ ਕੀਰਤਨ (ਜੱਸ) ਗਾਉਂਦੇ ਹੋਣ, ਉਥੇ ਮੇਰਾ ਮਨ ਲੀਨ ਰਹੇ ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਗੁਰਦੇਵ ਜੀ ਨੇ ਦ੍ਰਿਸ਼ਟੀ-ਭੇਦ ਤੋਂ ਗੁਰਸਿੱਖਾਂ ਨੂੰ ਜਾਣੂੰ ਕਰਾਇਆ ਹੈ। ਭਰਮ ਵਾਲੀ ਦ੍ਰਿਸ਼ਟੀ ਅਤੇ ਭਰਮ ਤੋਂ ਰਹਿਤ ਵਾਲੀ ਦ੍ਰਿਸਟੀ ਵਿਚ ਬਹੁਤ ਅੰਤਰ ਹੈ। ਜਿਹੋ ਜਿਹੇ ਰੰਗ ਦੀ ਮਨੁੱਖ ਨੇ ਐਨਕ ਲਾਈ ਹੋਵੇ ਉਸ ਨੂੰ ਸਭ ਪਾਸੇ ਓਹੀ ਰੰਗ ਵਿਖਾਈ ਦਿੰਦਾ ਹੈ। ਜੇ ਮਨ ਸੀਤਲ ਹੋਵੇ, ਆਸ ਪਾਸ ਭਾਵੇਂ ਕਿਤਨਾ ਸੇਕ ਕਿਉਂ ਨਾ ਹੋਵੇ ਉਸ ਤੇ ਕੋਈ ਅਸਰ ਨਹੀਂ ਪੈਂਦਾ । ਜਦੋਂ ਮਨ ਵਿਚ ਗਿਆਨ ਦਾ ਚਾਨਣ ਹੋ ਜਾਵੇ ਤਾਂ ਭਰਮ ਦਾ ਨਾਸ ਹੋ ਜਾਂਦਾ ਹੈ। ਅੰਤ ਵਿਚ ਇਕ ਵਿਸ਼ੇਸ਼ ਸੁਖ ਮੰਗਿਆ ਹੈ ਕਿ ਪ੍ਰਭੂ ! ਜਿਥੇ ਸਾਧੂ ਜਨ ਤੇਰਾ ਤੀਰਤਨ ਕਰਦੇ ਹੋਣ ਉਥੇ ਮੇਰਾ ਮਨ ਜੁੜਿਆ ਰਹੇ ।

**ਸੋਰਠਿ ਮਹਲਾ ੫ ॥ ਤਨੁ ਸੰਤਨ ਕਾ ਧਨੁ ਸੰਤਨ ਕਾ, ਮਨੁ ਸੰਤਨ ਕਾ ਕੀਆ ॥ ਸੰਤ ਪ੍ਰਸਾਦਿ ਹਰਿਨਾਮੁ ਧਿਆਇਆ, ਸਰਬ ਕੁਸਲ ਤਬ ਥੀਆ ॥੧ ॥ ਸੰਤਨ ਬਿਨੁ, ਅਵਰੁ ਨ ਦਾਤਾ ਬੀਆ॥ ਜੋ ਜੋ ਸਰਣਿ ਪਰੈ ਸਾਧੂ ਕੀ, ਸੋ ਪਾਰਗਰਾਮੀ ਕੀਆ ॥ ਰਹਾਉ ॥ ਕੋਟਿ ਪਰਾਧ ਮਿਟਹਿ ਜਨ ਸੇਵਾ, ਹਰਿ ਕੀਰਤਨੁ ਰਸਿ ਗਾਈਐ ॥ ਈਹਾ ਸੁਖੁ ਆਗੈ ਮੁਖ ਊਜਲ, ਜਨ ਕਾ ਸੰਗੁ ਵਡਭਾਗੀ ਪਾਈਐ ॥ ੨ ॥ ਰਸਨਾ ਏਕ ਅਨੇਕ ਗੁਣ ਪੂਰਨ, ਜਨ ਕੀ ਕੇਤਕ ਉਪਮਾ ਕਹੀਐ ॥ ਅਗਮ ਅਗੋਚਰ ਸਦ ਅਬਿਨਾਸੀ, ਸਰਣਿ ਸੰਤਨ ਕੀ ਲਹੀਐ ॥ ੩ ॥ ਨਿਰਗੁਨ ਨੀਚ ਅਨਾਥ ਅਪਰਾਧੀ, ਓਟ ਸੰਤਨ ਕੀ ਆਹੀ ॥ ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ, ਨਾਨਕ, ਲੇਹੁ ਨਿਬਾਹੀ ॥ ੪ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਿਟਹਿਂ, ਈਹਾਂ, ਵਡਭਾਗੀਂ, ਉਪਮਾਂ ।

**ਪਦ ਅਰਥ** : ਕੀਆ-ਕਰਿਆ, ਬਣਾ ਦਿਤਾ । ਸਰਬ ਕੁਸਲ-ਸਾਰੇ (ਹਰ ਪ੍ਰਕਾਰ ਦੇ) ਸੁਖ । ਬੀਆ-ਦੂਜਾ । ਪਾਰਗਰਾਮੀ ਕੀਆ-ਪਾਰ ਕਰ ਦਿਤਾ । ਕੋਟਿ ਪਰਾਧ-ਕ੍ਰੋੜਾਂ ਪਾਪ। ਮਿਟਹਿ-ਮਿਟ ਜਾਂਦੇ ਭਾਵ ਨਾਸ਼ ਹੋ ਜਾਂਦੇ ਹਨ । ਰਸਿ-ਰੱਸ ਰੱਸ ਕੇ । ਕੇਤਕ-ਕਿਤਨੀ ਕੁ । ਲਹੀਐ-ਲਭ ਲਈਦਾ ਹੈ ।

ਅਨਾਥ-ਨਿ-ਆਸਰਾ। ਅਪਰਾਧੀ-ਪਾਪੀ । ਆਹੀ-ਚਾਹੀ, ਮੰਗੀ । ਬੂਡਤ-ਡੁਬਦਾ ਹੋਇਆ । ਮੋਹ ਗ੍ਰਿਹ-ਗ੍ਰਿਹਸਤ ਦਾ ਮੋਹ । ਅੰਧ ਕੂਪ ਮਹਿ-ਹਨੇਰੇ ਖੂਹ ਵਿਚ। ਨਿਬਾਹੀ-ਤੋੜ ਚਾੜ੍ਹ ਲਵੇ ।

**ਅਰਥ** : (ਹੇ ਭਾਈ ! ਅਸਾਂ ਆਪਣਾ) ਸਰੀਰ ਸੰਤਾਂ ਦਾ, ਮਾਲ-ਪਦਾਰਥ ਸੰਤਾਂ ਦਾ (ਅਤੇ) ਮਨ (ਭੀ) ਸੰਤਾਂ ਦਾ (ਬਣਾ ਕੇ ਸਭ ਕੁਛ ਭੇਟਾ) ਕਰ ਦਿਤਾ । ਸੰਤਾਂ ਦੀ ਕ੍ਰਿਪਾ ਨਾਲ ਪਰਮੇਸ਼ਰ ਦਾ ਨਾਮ ਸਿਮਰਿਆ (ਜਿਸ ਦੇ ਫਲ ਸਰੂਪ ਮੈਨੂੰ) ਹਰ ਪ੍ਰਕਾਰ ਦਾ ਸੁਖ (ਪ੍ਰਾਪਤ) ਹੋ ਗਿਆ ।੧।

(ਹੇ ਭਾਈ ! ਸੰਤ) ਜਨਾਂ ਤੋਂ ਬਿਨਾ ਹੋਰ (ਕੋਈ) ਦੂਜਾ (ਨਾਮ) ਦਾਤਾ ਨਹੀਂ ਹੈ । ਜਿਹੜਾ ਜਿਹੜਾ (ਮਨੁੱਖ) ਸਾਧੂ (ਜਨਾ) ਦੀ ਸ਼ਰਨ ਵਿਚ ਪੈਂਦਾ ਹੈ, ਉਸ ਨੂੰ (ਸੰਤ ਗੁਰੂ ਨੇ ਸੰਸਾਰ ਭਉਜਲ ਤੋਂ) ਪਾਰ ਕਰ ਦਿਤਾ । ਰਹਾਉ।

(ਹੇ ਭਾਈ ! ਪ੍ਰਭੂ) ਜਨ ਦੀ ਸੇਵਾ ਕਰਨ ਨਾਲ ਕ੍ਰੋੜਾਂ ਪਾਪ ਮਿਟ ਜਾਂਦੇ ਹਨ, (ਇਸ ਲਈ ਉਨ੍ਹਾਂ ਦੀ ਸੰਗਤ ਵਿੱਚ) ਹਰੀ ਦਾ ਕੀਰਤਨ ਰੱਸ ਰੱਸ ਕੇ ਗਾਂਉਣਾ ਚਾਹੀਦਾ ਹੈ। ਹੇ ਭਾਈ ! (ਸੰਤ) ਜਨ ਦਾ ਸੰਗ ਵਡੇਭਾਗਾਂ ਨਾਲ ਪਾਈਦਾ ਹੈ (ਜਿਸ ਦਾ ਇਹ ਲਾਭ ਹੁੰਦਾ ਹੈ ਕਿ) ਇਥੇ (ਮਾਤ ਲੋਕ ਵਿਚ) ਸੁੱਖ, ਅਗੇ (ਪਰਲੋਕ ਵਿਚ) ਮੂੰਹ ਉਜਲਾ ਹੁੰਦਾ ਹੈ ।੨।

(ਹੇ ਭਾਈ ! ਸੰਤ) ਜਨਾ ਦੀ ਕਿਤਨੀ ਮਹਿਮਾ ਆਖੀਏ, (ਨਹੀਂ ਆਖੀ ਜਾ ਸਕਦੀ ਕਿਉਂਕਿ ਸਾਡੀ) ਜੀਭ ਇਕ ਹੈ (ਤੇ ਸੰਤ) ਅਨੇਕ ਗੁਣਾ ਨਾਲ ਭਰਪੂਰ ਹਨ । (ਉਹ ਪਰਮਾਤਮਾ ਜੋ) ਅਪਹੁੰਚ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਸਦੀਵਕਾਲ ਨਾਸ਼ ਤੋ ਰਹਿਤ ਹੈ, ਸੰਤਾਂ ਦੀ ਸ਼ਰਣ ਵਿਚ ਪਇਆਂ ਲਭ ਪੈਂਦਾ ਹੈ ।੩।

ਨਾਨਕ ਦੀ (ਇਹ ਬੇਨਤੀ ਹੈ- ਹੇ ਪ੍ਰਭੂ!) ਮੈਂ ਗੁਣਾਂ ਤੋਂ ਖਾਲੀ ਨੀਚ, ਨਿਆਸਰਾ (ਤੇ) ਪਾਪੀ ਹਾਂ, (ਮੈਂ ਆਪਣੇ ਮਨ ਵਿਚ ਤੇਰੇ) ਸੰਤਾਂ ਦੀ ਓਟ ਹੀ ਚਾਹੀ (ਮੰਗੀ) ਹੈ । (ਮੈਂ) ਗ੍ਰਿਹਸਤ ਦੇ ਮੋਹ ਅਤੇ ਅਗਿਆਨਤਾ ਰੂਪੀ ਹਨੇਰੇ ਖੂਹ ਵਿਚ ਡੁਬ ਰਿਹਾ ਹਾਂ, (ਇਸ ਲਈ ਕਿਰਪਾ ਕਰੋ, ਡੁਬ ਰਹੇ ਨੂੰ ਸੰਸਾਰ ਸਾਗਰ ਤੋਂ) ਪਾਰ ਕਰ ਦਿਓ ।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੰਤਾਂ ਦੀ ਮਹਿਮਾਂ ਦਾ ਵਰਣਨ ਹੈ। ਵਡੇਭਾਗਾਂ ਨਾਲ ਸੰਤਾਂ ਦੀ ਸੰਗਤ ਮਿਲਦੀ ਹੈ ਜਿਸ ਦੇ ਫਲਸਰੂਪ ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜਦੋਂ ਮਨ ਨਿਰਮਲ ਹੋ ਕੇ ਹਰੀ ਦਾ ਜਸ ਕਰਦਾ ਹੈ ਤਦ ਸਰਬ ਪ੍ਰਕਾਰ ਖੁਸ਼ੀਆਂ ਤੇ ਖੇੜੇ ਮਿਲ ਜਾਂਦੇ ਹਨ। ਅੰਤ ਵਿਚ ਸੰਤਾਂ ਦੀ ਓਟ ਲੈ ਕੇ ਗ੍ਰਿਹਸਤ ਦੇ ਮੋਹ ਰੂਪੀ ਹਨੇਰੇ ਵਾਲੇ ਖੂਹ ਚੋਂ ਬਾਹਰ ਨਿਕਲਣ ਲਈ ਪਰਮੇਸ਼ਰ ਅਗੇ ਬੇਨਤੀ ਕੀਤੀ ਹੈ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ' ਤਨੁ ਸੰਤਨ ਕਾ ਧਨ ਸੰਤਨ ਕਾ ਮਨੁ ਸੰਤਨ ਕਾ ਕੀਆ' ਦੇ ਅਰਥ "ਇਹ ਤਨੁ=ਪੁੱਤਰ (ਗੁਰੂ ਹਰਿ ਗੋਬਿੰਦ ਸਾਹਿਬ ਸੰਤ ਬਾਬਾ ਬੁੱਢਾ ਜੀ ਦਾ ਬਖਸ਼ਿਆ ਹੋਇਆ ਹੈ, ਧਨ ਵੀ ਸੰਤ ਬਾਬਾ ਬੁੱਢਾ ਜੀ ਦਾ ਬਖਸ਼ਿਆ ਹੋਇਆ ਹੈ ਕਿਉਂਕਿ ਗੁਰਤਾ-ਗੱਦੀ ਦਾ ਤਿਲਕ ਬਾਬਾ

ਜੀ ਨੇ ਦਿੱਤਾ ਹੈ, ਸਾਡਾ ਮਨ ਵੀ ਸੰਤ ਬਾਬਾ ਬੁੱਢਾ ਜੀ ਦਾ ਨਿਰਮਲ ਕੀਤਾ ਹੋਇਆ ਹੈ ॥" ਅਰਥ ਕੀਤੇ ਹਨ।

'ਸੰਤਨ' ਪਦ ਆਦਰਵਾਚੀ ਹੈ ਅਤੇ ਆਮ ਤੌਰ ਤੇ ਗੁਰੂ ਦਾ ਲਖਾਇਕ ਹੁੰਦਾ ਹੈ। ਇਸ ਲਈ ਇਸ ਸ਼ਬਦ ਨੂੰ ਬਾਬਾ ਬੁੱਢਾ ਜੀ ਜਾਂ ਹੋਰ ਕਿਸੇ ਸੰਤ ਵਿਅਕਤੀ ਨਾਲ ਜੋੜਨਾ ਠੀਕ ਨਹੀਂ ਹੈ।

**ਸੋਰਠਿ ਮਹਲਾ ੫ ਘਰੁ ੧ ॥ ਜਾ ਕੈ ਹਿਰਦੈ ਵਸਿਆ ਤੂ ਕਰਤੇ, ਤਾ ਕੀ ਤੈਂ ਆਸ ਪੁਜਾਈ ॥ ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ, ਚਰਣ ਧੂਰਿ ਮਨਿ ਭਾਈ ॥ ੧ ॥ ਤੇਰੀ ਅਕਥ ਕਥਾ, ਕਥਨੁ ਨ ਜਾਈ ॥ ਗੁਣ ਨਿਧਾਨ ਸੁਖ ਦਾਤੇ ਸੁਆਮੀ, ਸਭ ਤੇ ਊਚ ਬਡਾਈ ॥ ਰਹਾਉ ॥ ਸੋ ਸੋ ਕਰਮ ਕਰਤ ਹੈ ਪ੍ਰਾਣੀ, ਜੈਸੀ ਤੁਮ ਲਿਖਿ ਪਾਈ ॥ ਸੇਵਕ ਕਉ ਤੁਮ ਸੇਵਾ ਦੀਨੀ, ਦਰਸਨੁ ਦੇਖਿ ਅਘਾਈ ॥ ੨ ॥ ਸਰਬ ਨਿਰੰਤਰਿ ਤੁਮਹਿ ਸਮਾਨੇ, ਜਾ ਕਉ ਤੁਧੁ ਆਪਿ ਬੁਝਾਈ ॥ ਗੁਰ ਪਰਸਾਦਿ ਮਿਟਿਓ ਅਗਿਆਨਾ, ਪ੍ਰਗਟ ਭਏ ਸਭ ਠਾਈ ॥ ੩ ॥ ਸੋਈ ਗਿਆਨੀ ਸੋਈ ਧਿਆਨੀ, ਸੋਈ ਪੁਰਖੁ ਸੁਭਾਈ ॥ ਕਹੁ ਨਾਨਕ ਜਿਸੁ ਭਏ ਦਇਆਲਾ, ਤਾ ਕਉ ਮਨ ਤੇ ਬਿਸਰਿ ਨ ਜਾਈ ॥ ੪ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਸਰਹਿਂ, ਨਾਹੀਂ , ਤੁਮਹਿ, ਤਾਈਂ।

**ਪਦ ਅਰਥ** : ਅਕਥ-ਬਿਆਨ ਤੋਂ ਰਹਿਤ। ਗੁਣ ਨਿਧਾਨ-ਹੇ ਗੁਣਾ ਦੇ ਖਜ਼ਾਨੇ ! ਅਘਾਈ-ਰੱਜ ਜਾਂਦਾ ਹੈ। ਨਿਰੰਤਰਿ-ਇਕ ਰੱਸ। ਬੁਝਾਈ-ਸਮਝਾਈ। ਗੁਰਪਰਸਾਦਿ-ਗੁਰੂ ਦੀ ਕਿਰਪਾ ਨਾਲ। ਸਭ ਠਾਈ-ਸਭ ਥਾਵਾਂ ਤੇ। ਸੁਭਾਈ-ਸ੍ਰੇਸ਼ਟ (ਉਤਮ) ਭਾਵਨਾ ਵਾਲਾ।

**ਅਰਥ** : ਹੇ ਕਰਤਾ (ਪੁਰਖ !) ਜਿਸ ਦੇ ਹਿਰਦੇ ਵਿਚ ਤੂੰ ਵੱਸ ਗਿਆ ਹੈਂ ਉਸ ਦੀ (ਹਰੇਕ) ਆਸ ਤੂੰ ਪੂਰੀ ਕਰ ਦਿੱਤੀ ਹੈ। ਆਪਣੇ ਦਾਸ ਨੂੰ ਤੂੰ ਕਦੇ ਭੀ ਨਹੀਂ ਵਿਸਰਦਾ (ਕਿਉਂਕਿ ਦਾਸ ਦੇ) ਮਨ ਵਿਚ (ਤੇਰੇ) ਚਰਨਾ ਦੀ ਧੂੜ (ਭਾਵ ਸਤਿਸੰਗਤ) ਚੰਗੀ ਲੱਗੀ ਹੈ।੧।

(ਹੇ ਕਰਤਾਰ!) ਤੇਰੀ ਕਥਾ ਬਿਆਨ ਤੋਂ ਰਹਿਤ ਹੈ, (ਕਿਸੇ ਪਾਸੋਂ ਭੀ) ਵਰਣਨ ਨਹੀਂ ਕੀਤੀ ਜਾ ਸਕਦੀ। ਹੇ ਗੁਣਾ ਦੇ ਖਜ਼ਾਨੇ! ਸੁੱਖਾਂ ਦੇ ਦਾਤੇ ਮਾਲਕ! ਤੇਰੀ ਵਡਿਆਈ ਸਭ ਤੋਂ ਉਚੀ ਹੈ। ਰਹਾਉ।

(ਹੇ ਪ੍ਰਭੂ !) ਜਿਸ ਤਰ੍ਹਾਂ ਤੁਸਾਂ (ਕਰਮਾਂ ਦੀ ਲਿਖਤ ਕਿਸੇ ਦੇ ਮਥੇ ਤੇ ਧੁਰੋਂ) ਲਿਖ ਕੇ ਪਾਈ ਹੈ, (ਉਹ) ਪ੍ਰਾਣੀ ਓਹੀ ਕੰਮ ਕਰਦਾ ਹੈ। (ਪ੍ਰੰਤੂ) ਸੇਵਕ ਨੂੰ ਤੁਸਾਂ ਸੇਵਾ (ਕਰਨ ਦੀ ਦਾਤਿ) ਬਖਸ਼ੀ ਹੈ (ਉਹ ਸੇਵਾ ਰਾਹੀਂ ਤੁਹਾਡਾ) ਦਰਸ਼ਨ ਵੇਖ ਕੇ ਰੱਜ ਜਾਂਦਾ ਹੈ।੨।

(ਹੇ ਪ੍ਰਭੂ !) ਸਾਰੇ (ਜੀਆਂ ਵਿਚ) ਤੁਸੀ ਇਕ ਰਸ ਸਮਾ ਰਹੇ ਹੋ (ਪਰ ਇਹ ਗਲ ਓਹੀ ਸਮਝਦਾ ਹੈ) ਜਿਸ ਨੂੰ ਤੁਸਾਂ ਆਪ ਸਮਝਾਈ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਦੇ ਮਨ ਅੰਦਰੋਂ) ਅਗਿਆਨਤਾ ਦਾ (ਹਨੇਰਾ) ਮਿਟ ਗਿਆ ਹੈਂ (ਉਸਨੂੰ) ਹਰ ਥਾਂ ਤੇ ਤੁਸੀ ਪ੍ਰਗਟ ਰੂਪ ਵਿੱਚ ਦਿੱਸੇ ਹੋ।੩।

ਹੇ ਨਾਨਕ ! (ਤੂੰ) ਆਖ ਕਿ ਜਿਸ ਉਤੇ ਪ੍ਰਭੂ ਦਇਆਲੂ ਹੁੰਦਾ ਹੈ, ਉਸ ਨੂੰ (ਪਰਮਾਤਮਾ ਕਦੇ ਭੀ) ਵਿਸਰਦਾ ਨਹੀਂ ਹੈ, (ਅਤੇ ਸਹੀ ਅਰਥਾਂ ਵਿਚ) ਓਹੀ ਗਿਆਨੀ, ਓਹੀ ਧਿਆਨੀ (ਅਤੇ) ਓਹੀ ਉਤਮ ਭਾਵਨਾ ਵਾਲਾ ਪੁਰਸ਼ ਹੈ ।੪।੮।

## ਅਰਥ ਭੇਦ ਅਤੇ ਨਿਰਣੈ

**ਗੁਰ ਪਰਸਾਦਿ ਮਿਟਿਓ ਅਗਿਆਨਾ, ਪ੍ਰਗਟ ਭਏ ਸਭ ਠਾਈ ॥**

ਅਧੀ ਪੰਕਤੀ ਦੇ ਅਰਥ ਸਭ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ, ਪਰ ' ਪ੍ਰਗਟ ਭਏ ਸਭ ਠਾਈ ' ਦੇ ਵਖ ਵਖ ਅਰਥ ਇਸ ਤਰ੍ਹਾਂ ਕੀਤੇ ਗਏ ਹਨ :-

੧, ...ਅਤੇ ਹਰੀ ਸਭ ਥਾਂ ਜ਼ਾਹਰ ਦਿਸਣ ਲਗ ਪਿਆ ਹੈ । [ਸ਼ਬਦਾਰਥ, ਸੰ.ਸ,

੨, ਗੁਰੂ ਦੀ ਕਿਰਪਾ ਨਾਲ (ਉਸ ਮਨੁਖ ਦੇ ਅੰਦਰੋ) ਅਗਿਆਨਤਾ (ਦਾ ਹਨੇਰਾ) ਮਿਟ ਜਾਂਦਾ ਹੈ। ਉਸ ਦੀ ਸੋਭਾ ਸਭ ਥਾਈਂ ਪਸਰ ਜਾਂਦੀ ਹੈ । [ਦਰਪਣ , ਫ.ਸ,

**ਨਿਰਣੈ** : ਇਥੇ ਜਨ ਦੀ ਸੋਭਾ ਪਸਰਣ ਵਾਲੀ ਗਲ ਨਹੀਂ, ਇਥੇ ਤਾਂ ਪ੍ਰਭੂ ਦਾ ਹਰ ਥਾਂ ਤੇ ਪ੍ਰਗਟ ਦਿਖਾਈ ਦੇਣਾ ਹੀ ਠੀਕ ਹੈ। ਜਦੋਂ ਗੁਰੂ ਦੀ ਕਿਰਪਾ ਨਾਲ ਅਗਿਆਨਤਾ ਦੂਰ ਹੋ ਗਈ ਤਾਂ ਹਰ ਥਾਂ ਤੇ ਪ੍ਰਭੂ ਦੇ ਦੀਦਾਰ ਪ੍ਰਗਟ ਹੋ ਗਏ :-

**ਘਟਿ ਘਟਿ ਅੰਤਰਿ ਏਕੋ ਸੋਇ ॥ ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥**[ਪੰਨਾ ੧੧੭੭

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਅਕਥ ਕਥਾ ਨੂੰ ਕੋਈ ਵਿਦਵਾਨ ਬਿਆਨ ਨਹੀਂ ਕਰ ਸਕਦਾ । ਜਿਸ ਦੇ ਹਿਰਦੇ ਵਿਚ ਪ੍ਰਭੂ ਨੇ ਨਿਵਾਸ ਕਰ ਲਿਆ ਹੈ ਉਸ ਦੀਆਂ ਸਭ ਆਸਾਂ ਪੂਰਨ ਹੋ ਗਈਆਂ ਹਨ। ਸਿਧਾਂਤ ਇਹ ਹੈ ਕਿ ਜਿਸ ਮਨੁਖ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਸ ਦੇ ਮਨ ਤੋਂ ਉਹ ਕਦੇ ਵੀ ਨਹੀਂ ਵਿਸਰਦਾ ।

**ਸੋਰਠਿ ਮਹਲਾ ੫ ॥ ਸਗਲ ਸਮਗ੍ਰੀ ਮੋਹਿ ਵਿਆਪੀ, ਕਬ ਊਚੇ ਕਬ ਨੀਚੇ ॥ ਸੁਧੁ ਨ ਹੋਈਐ ਕਾਹੂ ਜਤਨਾ,ਓੜਕਿ ਕੋ ਨ ਪਹੂਚੇ ॥੧॥ ਮੇਰੇ ਮਨ ! ਸਾਧ ਸਰਣਿ ਛੁਟਕਾਰਾ ॥ ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ, ਫਿਰਿ ਆਵਤ ਬਾਰੋ ਬਾਰਾ ॥ਰਹਾਉ॥ ਓਹੁ ਜੁ ਭਰਮੁ ਭੁਲਾਵਾ ਕਹੀਅਤ, ਤਿਨ ਮਹਿ ਉਰਝਿਓ ਸਗਲ ਸੰਸਾਰਾ ॥ ਪੂਰਨ ਭਗਤੁ ਪੁਰਖ ਸੁਆਮੀ ਕਾ, ਸਰਬ ਥੋਕ ਤੇ ਨਿਆਰਾ ॥੨॥ ਨਿੰਦਉ ਨਾਹੀ ਕਾਹੂ ਬਾਤੈ, ਏਹੁ ਖਸਮ ਕਾ ਕੀਆ ॥ ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ, ਮਿਲਿ ਸਾਧ ਸੰਗਤਿ ਨਾਉ ਲੀਆ ॥੩॥ ਪਾਰਬ੍ਰਹਮ ਪਰਮੇਸੁਰ ਸਤਿਗੁਰ, ਸਭਨਾ ਕਰਤ ਉਧਾਰਾ ॥ ਕਹੁ ਨਾਨਕ, ਗੁਰ ਬਿਨੁ ਨਹੀ ਤਰੀਐ , ਇਹੁ ਪੂਰਨ ਤਤੁ ਬੀਚਾਰਾ ॥੪॥੯॥**

## ਉਚਾਰਨ ਸੇਧ

**ਫੁਟਕਲ** : (੧) 'ਮੋਹਿ' ਦਾ ਉਚਾਰਨ 'ਮੋਹੇ' ਕਰਨਾ ਅਸ਼ੁੱਧ ਹੈ ।

(੨) ਸ਼ਬਦਾਰਥੀ ਵਿਦਵਾਨਾਂ ਨੇ '**ਨਿੰਦਉ ਨਾਹੀ**' ਦੇ **ਅਰਥ** 'ਨਾ ਨਿੰਦੋ' ਅਤੇ 'ਦਰਪਣ' ਦੇ ਕਰਤਾ ਨੇ '**ਮੈਂ ਇਸ ਨੂੰ ਕਿਸੇ ਗਲੋਂ ਭੀ ਮਾੜਾ ਨਹੀਂ ਆਖਦਾ ਹਾਂ**' **ਅਰਥ** ਕੀਤੇ ਹਨ। 'ਦਰਪਣ' ਵਾਲੇ ਅਰਥਾਂ ਨਾਲ ਉਚਾਰਨ ਭੇਦ ਪੈਦਾ ਹੋ ਜਾਂਦਾ ਹੈ ਜੋ ਕਿ ਠੀਕ ਨਹੀਂ ਹੈ।

**ਪਦ ਅਰਥ** : ਸਗਲ ਸਮਗ੍ਰੀ-ਸਾਰੀ ਰਚਨਾ। ਮੋਹਿ ਬਿਆਪੀ-ਮੋਹ ਵਿਚ ਫੱਸੀ ਹੋਈ ਹੈ। ਕਬ-ਕਦੇ। ਸੁਧੁ-ਸ਼ੁੱਧ, ਪਵਿੱਤਰ। ਕਾਹੂ ਜਤਨਾ-ਕਿਸੇ ਜਤਨ ਨਾਲ। ਓੜਕਿ-ਤੋੜ ਤਕ। ਨ ਪਹੂਚੇ-ਨਹੀਂ ਪਹੁੰਚਦਾ। ਨ ਰਹਈ-ਨਹੀਂ ਮੁਕਦਾ। ਬਾਰੋ ਬਾਰਾ-ਮੁੜ ਮੁੜ। ਭੁਲਾਵਾ-ਭੁਲੇਖਾ। ਉਰਝਿਓ-ਫੱਸਿਆ ਪਿਆ ਹੈ। ਸਰਬ ਥੋਕ ਤੇ-ਸਾਰੇ ਪਦਾਰਥਾਂ ਤੋਂ। ਨਿਆਰਾ-ਨਿਰਾਲਾ, ਵਖਰਾ, ਨਿਰਲੇਪ। ਕਾਹੂ ਬਾਤੈ-ਕਿਸੇ ਗਲ ਨਾਲ। ਤਤੁ-ਅਸਲ।

**ਅਰਥ** : (ਹੇ ਮੇਰੇ ਮਨ !) ਸਾਰੀ ਰਚਨਾ ਮੋਹ (ਮਾਇਆ) ਵਿਚ ਫਸੀ ਹੋਈ ਹੈ, (ਮਨੁਖ) ਕਦੇ ਉਚੇ (ਭਾਵ ਆਸਮਾਨ ਤੇ ਜਾ ਚੜ੍ਹਦੇ ਹਨ) ਕਦੇ ਨੀਵੇਂ (ਟੋਏ ਵਿਚ ਜਾ ਡਿਗਦੇ ਹਨ ਭਾਵ ਸਥਿਰ ਹਾਲਤ ਵਿਚ ਨਹੀਂ ਰਹਿੰਦੇ)। (ਹੇ ਮਨ ! ਆਪਣੇ) ਕਿਸੇ ਭੀ ਜਤਨ ਨਾਲ ਸ਼ੁੱਧ (ਪਵਿਤ੍ਰ) ਨਹੀਂ ਹੋ ਸਕੀਦਾ, (ਅਤੇ ਡਾਂਵਾ ਡੋਲ ਜਿਹੀ ਅਵਸਥਾ ਵਿਚ) ਤੋੜ ਤਕ (ਭਾਵ ਮੁਕਤੀ ਤਕ) ਕੋਈ ਨਹੀਂ ਪਹੁੰਚ ਸਕਦਾ) ।੧।

ਹੇ ਮੇਰੇ ਮਨ ! ਸਾਧ (ਗੁਰੂ) ਦੀ ਸ਼ਰਣ (ਪ੍ਰਾਪਤ ਕਰਨ) ਨਾਲ (ਮੋਹ ਮਾਇਆ ਤੋਂ) ਛੁਟਕਾਰਾ (ਹੋ ਸਕਦਾ ਹੈ)। ਪੂਰੇ ਗੁਰੂ ਤੋਂ ਬਿਨ ਜਨਮ-ਮਰਣ ਰੂਪੀ (ਗੇੜ) ਨਹੀਂ ਮੁਕਦਾ, (ਮਨੁਖ) ਮੁੜ ਮੁੜ (ਸੰਸਾਰ ਵਿਚ) ਆਉਂਦਾ ਰਹਿੰਦਾ ਹੈ। ਰਹਾਉ।

ਓਹ ਜਿਸ ਨੂੰ 'ਭਰਮ ਭੁਲੇਖਾ' ਆਖਿਆ ਜਾਂਦਾ ਹੈ ਉਨ੍ਹਾਂ (ਭਾਵ ਅਜੇਹੇ ਭਰਮ ਭੁਲੇਖਿਆਂ) ਵਿਚ ਸਾਰਾ ਸੰਸਾਰ ਹੀ ਫਸਿਆ ਪਿਆ ਹੈ। (ਹਾਂ, ਜੋ) ਪੁਰਖ ਸੁਆਮੀ (ਭਾਵ ਵਾਹਿਗੁਰੂ ਜੀ ਦਾ) ਪੂਰਨ ਭਗਤ ਹੈ (ਓਹ) ਸਾਰੇ (ਮਾਇਕੀ) ਪਦਾਰਥਾਂ ਤੋਂ ਨਿਰਾਲਾ (ਨਿਰਲੇਪ) ਹੈ ।੨।

(ਹੇ ਭਾਈ! ਇਸ ਭਰਮ-ਭੁਲਾਏ ਸੰਸਾਰ ਨੂੰ) ਕਿਸੇ ਗਲੋਂ ਨਾ ਨਿੰਦੋ (ਕਿਉਂਕਿ) ਇਹ ਮਾਲਕ ਦਾ (ਆਪਣਾ) ਪੈਦਾ ਕੀਤਾ ਹੋਇਆ ਹੈ। ਜਿਸ ਉਤੇ ਮੇਰੇ ਪ੍ਰਭੂ ਨੇ ਕਿਰਪਾ ਕੀਤੀ ਹੈ (ਉਸ ਨੇ ਹੀ) ਸਾਧ ਸੰਗਤ ਦੁਆਰਾ (ਪਰਮੇਸ਼ਰ ਦਾ) ਨਾਮ ਜਾਪਿਆ ਹੈ ।੩।

(ਹੇ ਭਾਈ !) ਪਾਰਬ੍ਰਹਮ ਪਰਮੇਸਰ ਸਤਿਗੁਰੂ ਸਾਰਿਆਂ ਦਾ ਉਧਾਰ ਕਰਦਾ ਹੈ। ਨਾਨਕ ! (ਤੂੰ) ਇਹ ਪੂਰਨ ਤੇ ਅਸਲ ਵੀਚਾਰ ਆਖ ਕਿ ਗੁਰੂ ਤੋਂ ਬਿਨਾ (ਭਵਜਲ ਸੰਸਾਰ ਤੋਂ) ਨਹੀਂ ਤਰਿਆ ਜਾ ਸਕਦਾ ।੪।੯।

## ਸਾਰੰਸ਼ ਅਤੇ ਸਿਧਾਂਤ

ਸਾਰੀ ਰਚਨਾ ਮੋਹ-ਮਾਇਆ ਵਿਚ ਫਸੀ ਹੋਣ ਕਰਕੇ ਡਾਵਾਂ -ਡੋਲ ਰਹਿੰਦੀ ਹੈ:-

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**

**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

ਮਨ ਨੂੰ ਸਥਿਰ ਕਰਨ ਲਈ ਸਾਧੂ-ਗੁਰੂ ਦੀ ਸੰਗਤ ਅਤਿਅੰਤ ਲੋੜੀਂਦੀ ਹੈ। ਪਰ ਨਾਲ ਹੀ ਇਹ ਸੇਧ ਦਿੱਤੀ ਹੈ ਇਸ ਸੰਸਾਰ ਦੀ ਨਿੰਦਾ ਨਾ ਕਰੋ ਕਿਉਂਕਿ ਗੁਰ ਵਾਕ ਹਨ :-

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥** [ਪੰਨਾ ੬੧੪

ਸਿਧਾਂਤ ਇਹ ਹੈ ਕਿ ਗੁਰੂ ਤੋਂ ਬਿਨਾ ਇਸ ਬਿਖਮ ਸਾਗਰ ਤੋਂ ਤਰਿਆ ਨਹੀਂ ਜਾ ਸਕਦਾ। ਸੋ ਸਾਧ ਸੰਗਤ ਵਿਚ ਨਾਮ ਜਪਣ ਦੀ ਲੋੜ ਹੈ, ਜਿਸ ਦੀ ਬਰਕਤ ਨਾਲ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋਣਾ ਹੈ :- **ਸਾਧ ਸੰਗਿ ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ॥੧॥**[ਪੰ. ੭੪੪

**ਸੋਰਠਿ ਮਹਲਾ ੫ ॥ ਖੋਜਤ ਖੋਜਤ ਖੋਜਿ ਬੀਚਾਰਿਓ, ਰਾਮਨਾਮੁ ਤਤੁ ਸਾਰਾ ॥ ਕਿਲਬਿਖ ਕਾਟੇ ਨਿਮਖ ਅਰਾਧਿਆ, ਗੁਰਮੁਖਿ ਪਾਰਿ ਉਤਾਰਾ ॥੧॥ ਹਰਿ ਰਸੁ ਪੀਵਹੁ, ਪੁਰਖ ਗਿਆਨੀ ॥ ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ, ਸਾਧੂ ਅੰਮ੍ਰਿਤ ਬਾਨੀ ॥ਰਹਾਉ ॥ ਮੁਕਤਿ ਭੁਗਤਿ ਜੁਗਤਿ ਸਚੁ ਪਾਈਐ, ਸਰਬ ਸੁਖਾ ਕਾ ਦਾਤਾ ॥ ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ, ਪੂਰਨ ਪੁਰਖੁ ਬਿਧਾਤਾ ॥੨॥ ਸ੍ਰਵਣੀ ਸੁਣੀਐ ਰਸਨਾ ਗਾਈਐ, ਹਿਰਦੈ ਧਿਆਈਐ ਸੋਈ ॥ ਕਰਣ ਕਾਰਣ ਸਮਰਥ ਸੁਆਮੀ, ਜਾ ਤੇ ਬ੍ਰਿਥਾ ਨ ਕੋਈ ॥੩॥ ਵਡੈ ਭਾਗਿ ਰਤਨੁ ਜਨਮੁ ਪਾਇਆ, ਕਰਹੁ, ਕ੍ਰਿਪਾ ਕਿਰਪਾਲਾ ॥ ਸਾਧਸੰਗਿ ਨਾਨਕੁ ਗੁਣ ਗਾਵੈ, ਸਿਮਰੈ ਸਦਾ ਗੋੁਪਾਲਾ ॥ ੪ ॥੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਸੁੱਖਾਂ। **ਫੁਟਕਲ** : ਗੋੁਪਾਲਾ ਦਾ ਉਚਾਰਨ 'ਗੁਪਾਲਾ' ਕਰਨਾ ਹੈ।

**ਪਦ ਅਰਥ** : ਖੋਜਤ-ਖੋਜਦਿਆਂ। ਖੋਜਿ-ਖੋਜ (ਲਭ ਕੇ)। ਤਤੁ -ਅਸਲੀਅਤ। ਸਾਰਾ-ਸਾਰ, ਸ੍ਰੇਸ਼ਟ। ਕਿਲਬਿਖ-ਪਾਪ। ਗੁਰਮੁਖਿ-ਗੁਰੂ ਦੁਆਰਾ। ਬਿਧਾਤਾ-ਰਚਨਹਾਰ, ਵਾਹਿਗੁਰੂ। ਬ੍ਰਿਥਾ-ਖ਼ਾਲੀ।

**ਅਰਥ** : (ਹੇ ਭਾਈ!) ਖੋਜਦਿਆਂ ਖੋਜਦਿਆਂ ਖੋਜ ਕੇ ਇਹ ਵੀਚਾਰਿਆ ਹੈ ਕਿ ਪਰਮੇਸ਼ਰ ਦਾ ਨਾਮ ਹੀ ਸ੍ਰੇਸ਼ਟ ਤਤੁ(ਅਸਲੀਅਤ) ਹੈ। (ਜਿਸ ਮਨੁੱਖ ਨੇ) ਛਿਨ ਭਰ ਲਈ ਭੀ ਗੁਰੂ ਦੁਆਰਾ (ਪ੍ਰਭੂ ਦਾ) ਨਾਮ ਸਿਮਰਿਆ ਹੈ (ਉਸ ਦੇ ਸਾਰੇ) ਪਾਪ ਕਟੇ ਗਏ (ਅਤੇ ਪਰਮੇਸ਼ਰ ਨੇ ਉਸਨੂੰ) ਸੰਸਾਰ ਸਾਗਰ ਤੋਂ ਪਾਰ ਕਰ ਦਿਤਾ।੧।

ਹੇ ਗਿਆਨਵਾਨ ਪੁਰਸ਼ੋ! (ਤੁਸੀਂ) ਹਰੀ ਦੇ (ਨਾਮ ਦਾ) ਰੱਸ ਪੀਵੋ (ਕਿਉਂਕਿ) ਸਾਧ (ਗੁਰੂ) ਦੀ ਅੰਮ੍ਰਿਤ ਬਾਣੀ ਸੁਣ ਸੁਣ ਕੇ (ਮਨੁੱਖੀ ਮਨ) ਵਡੀ ਤ੍ਰਿਪਤੀ ਪ੍ਰਾਪਤ ਕਰਦਾ ਹੈ। ਰਹਾਉ।

(ਹੇ ਭਾਈ!) ਮੁਕਤੀ, ਸੁਖ ਭੋਗਣੇ (ਅਤੇ) ਜੀਵਨ-ਜੁਗਤੀ, (ਉਸ) ਸਚ ਰੂਪ (ਪਰਮੇਸ਼ਰ) ਤੋਂ ਪਾਈਦੀ ਹੈ (ਜੋ) ਸਾਰੇ ਸੁੱਖਾਂ ਦਾ ਦਾਤਾ ਹੈ। (ਉਹ) ਆਪਣੇ ਸੇਵਕ ਨੂੰ (ਪ੍ਰੇਮਾ) ਭਗਤੀ ਦੀ ਦਾਤ ਬਖਸ਼ਦਾ ਹੈ (ਕਿਉਂਕਿ ਉਹ) ਪੂਰਨ ਪੁਰਖ ਹੈ, (ਸ੍ਰਿਸ਼ਟੀ ਨੂੰ) ਰਚਣਵਾਲਾ ਹੈ।੨।

(ਹੇ ਭਾਈ!) ਕੰਨਾਂ ਨਾਲ (ਪ੍ਰਭੂ ਦਾ ਨਾਮ) ਸੁਣਨਾ ਚਾਹੀਦਾ ਹੈ, ਜੀਭ ਨਾਲ (ਹਰੀ ਜਸ)

ਗਾਉਣਾ ਚਾਹੀਦਾ ਹੈ, ਹਿਰਦੇ ਵਿਚ ਉਸ (ਪ੍ਰਭੂ) ਨੂੰ ਧਿਆਉਣਾ ਚਾਹੀਦਾ ਹੈ। (ਉਹ) ਕਰਣ ਕਾਰਣ (ਪੁਰਖ) ਸਰਬ ਸ਼ਕਤੀਮਾਨ (ਅਜਿਹਾ) ਮਾਲਕ ਹੈ ਜਿਸ ਦੇ (ਦਰ ਤੋਂ) ਕੋਈ (ਜੀਵ) ਖ਼ਾਲੀ ਨਹੀਂ (ਜਾਂਦਾ) ।੩।

ਹੇ ਕਿਰਪਾਲੂ (ਪਿਤਾ) ! ਵਡੇ ਭਾਗਾਂ ਨਾਲ (ਇਹ) ਅਮੋਲਕ (ਮਨੁਖਾ) ਜਨਮ ਪ੍ਰਾਪਤ ਹੋਇਆ ਹੈ, (ਹੁਣ) ਕਿਰਪਾ ਕਰੋ ਹੇ ਗਪਾਲ ! ਸਾਧ ਸੰਗਤ ਵਿਚ (ਬੈਠ ਕੇ) ਨਾਨਕ ਤੇਰੇ ਗੁਣ ਗਾਉਂਦਾ (ਅਤੇ ਤੇਰਾ ਨਾਮ) ਸਿਮਰਦਾ ਰਹੇ ।੪।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਤਮਿਕ ਸੂਝ ਬੂਝ ਰਖਣ ਵਾਲੇ ਗਿਆਨੀ ਪੁਰਸ਼ ਨੂੰ ਉਪਦੇਸ਼ ਦਿਤਾ ਹੈ ਕਿ ਤੂੰ ਗੁਰੂ ਦੀ ਬਾਣੀ ਵਿਚ ਰਚਿਆ ਰਹੁ । ਜੋ ਅੰਮ੍ਰਿਤ ਰਸ ਪੀਂਦਾ ਹੈ ਉਸ ਦਾ ਮਨ ਮਾਇਆ ਤੇ ਪਦਾਰਥਾਂ ਵਲੋਂ ਤ੍ਰਿਪਤ ਹੋ ਜਾਂਦਾ ਹੈ। ਕੰਨਾ ਨਾਲ ਅੰਮ੍ਰਿਤ ਬਾਣੀ ਸੁਣੋ,ਰਸਨਾ ਨਾਲ ਕੀਰਤਨ ਗਾਉ, ਹਿਰਦੇ ਵਿਚ ਉਸ ਪ੍ਰਭੂ ਦਾ ਸਿਮਰਨ ਕਰੋ। ਅੰਤਲੇ ਪਦੇ ਵਿਚ ਪਰਮੇਸ਼ਰ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ਜੀ ! ਸਾਨੂੰ ਵਡੇ ਭਾਗਾਂ ਨਾਲ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ, ਇਸਦੀ ਕਲਿਆਨ ਹਿਤ ਸਾਧ-ਸੰਗਤ ਅਤੇ ਸਿਮਰਨ ਦੀ ਦਾਤਿ ਬਖਸ਼ਿਸ਼ ਕਰੋ ਜੀ ।

**ਸੋਰਠਿ ਮਹਲਾ ੫ ॥ ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ ॥ ਕੋਟਿ ਬਿਘਨ ਲਾਥੇ ਪ੍ਰਭ ਸਰਣਾ, ਪ੍ਰਗਟੇ ਭਲੇ ਸੰਜੋਗਾ ॥ ੧ ॥ ਪ੍ਰਭ ਬਾਣੀ, ਸਬਦੁ ਸੁਭਾਖਿਆ ॥ ਗਾਵਹੁ ਸੁਣਹੁ ਪੜਹੁ ਨਿਤ ਭਾਈ, ਗੁਰ ਪੂਰੈ ਤੂ ਰਾਖਿਆ ॥ ਰਹਾਉ ॥ ਸਾਚਾ ਸਾਹਿਬੁ ਅਮਿਤਿ ਵਡਾਈ, ਭਗਤਿ ਵਛਲ ਦਇਆਲਾ ॥ ਸੰਤਾ ਕੀ ਪੈਜ ਰਖਦਾ ਆਇਆ, ਆਦਿ ਬਿਰਦੁ ਪ੍ਰਤਿਪਾਲਾ ॥ ੨ ॥ ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ, ਸਰਬ ਵੇਲਾ ਮੁਖਿ ਪਾਵਹੁ ॥ ਜਰਾ ਮਰਾ ਤਾਪੁ ਸਭੁ ਨਾਠਾ, ਗੁਣ ਗੋਬਿੰਦ ਨਿਤ ਗਾਵਹੁ ॥੩॥ ਸੁਣੀ ਅਰਦਾਸਿ ਸੁਆਮੀ ਮੇਰੈ, ਸਰਬ ਕਲਾ ਬਣਿ ਆਈ ॥ ਪ੍ਰਗਟ ਭਈ ਸਗਲੇ ਜੁਗ ਅੰਤਰਿ, ਗੁਰ ਨਾਨਕ ਕੀ ਵਡਿਆਈ ॥ ੪ ॥ ੧੧ ॥**

**ਪਦ ਅਰਥ :** ਕਰਿ-ਕਰਕੇ। ਸਿਮਰਿ-ਸਿਮਰ ਕੇ । ਭਏ-ਹੋ ਗਏ। ਅਰੋਗਾ-ਰੋਗ ਰਹਿਤ । ਕੋਟਿ ਬਿਘਨੁ-ਕ੍ਰੋੜਾਂ ਔਕੜਾ, ਰੋੜੇ-ਰੁਕਾਵਟਾਂ। ਲਾਥੇ-ਦੂਰ ਹੋ ਗਏ। ਪ੍ਰਗਟੇ ਭਲੇ ਸੰਜੋਗਾ-ਚੰਗੇ ਭਾਗ ਪ੍ਰਗਟ ਹੋ ਗਏ । ਪ੍ਰਭ ਬਾਣੀ-ਪ੍ਰਭੂ ਦੀ (ਸਿਫਤ ਸਲਾਹ ਵਾਲੀ) ਬਾਣੀ ਦੁਆਰਾ । ਸੁਭਾਖਿਆ-ਆਖਿਆ ਹੈ। ਅਮਿਤ-ਮਿਣਤੀ ਤੋਂ ਰਹਿਤ । ਭਗਤਿ ਵਛਲ-ਭਗਤੀ ਨੂੰ ਪਿਆਰ ਕਰਨ ਵਾਲਾ। ਆਦਿ ਬਿਰਦੁ-ਆਦਿਲਾ ਸੁਭਾਵ । ਭੁੰਚਹੁ-ਖਾਓ । ਮੁਖਿ-ਮੂੰਹ ਵਿਚ । ਜਰਾ-ਬੁਢੇਪਾ। ਮਰਾ-ਮੌਤ । ਤਾਪੁ-ਦੁਖ ਕਲੇਸ਼ । ਨਾਠਾ-ਨਸ ਗਿਆ । ਸੁਆਮੀ ਮੇਰੈ-ਮੇਰੇ ਮਾਲਕ ਨੇ । ਸਰਬ ਕਲਾ ਬਣਿ ਆਈ-ਸਾਰੀ ਸ਼ਕਤੀ ਪੈਦਾ ਹੋ

ਗਈ, ਭਾਵ ਸਾਰੀਆਂ ਜੁਗਤਾਂ ਬਣ ਆਈਆਂ। ਗੁਰ ਨਾਨਕ ਕੀ-ਗੁਰੂ ਨਾਨਕ ਜੀ ਦੀ।

**ਅਰਥ :** (ਹੇ ਭਾਈ ! ਸਤਿਸੰਗਤ ਰੂਪੀ ਅੰਮ੍ਰਿਤ ਸਰੋਵਰ ਵਿਚ) ਇਸ਼ਨਾਨ ਕਰਕੇ, ਆਪਣਾ ਪ੍ਰਭੂ ਸਿਮਰ ਕੇ ਮਨ ਤੇ ਸਰੀਰ (ਸਭ) ਰੋਗ ਰਹਿਤ ਹੋ ਗਏ ਹਨ। ਪ੍ਰਭੂ ਦੀ ਸ਼ਰਣ ਵਿਚ (ਪਇਆਂ) ਕ੍ਰੋੜਾਂ ਬਿਘਨ ਦੂਰ ਹੋ ਗਏ ਹਨ, (ਮਾਨੋ ਸਾਡੇ) ਚੰਗੇ ਭਾਗ ਪ੍ਰਗਟ ਹੋ ਗਏ ਹਨ।੧।

(ਹੇ ਭਾਈ !) ਪ੍ਰਭੂ ਦੀ ਬਾਣੀ ਦੁਆਰਾ ਜੋ ਸ਼ਬਦ (ਉਪਦੇਸ਼) ਆਖਿਆ (ਭਾਵ ਦਿੱਤਾ ਗਿਆ ਹੈ, ਉਸ ਦੀ ਬਰਕਤ ਨਾਲ ਸਾਰੇ) ਵਿਘਨ ਦੂਰ ਹੋਏ ਹਨ। (ਇਸ ਲਈ) ਹੇ ਭਾਈ ! (ਤੁਸੀਂ ਵੀ) ਹਰ ਰੋਜ਼ (ਸ਼ਬਦ-ਬਾਣੀ ਨੂੰ)) ਗਾਓ, ਸੁਣੋ (ਅਤੇ) ਪੜ੍ਹੋ (ਕਿਉਂਕਿ) ਪੂਰੇ ਗੁਰੂ ਨੇ ਤੈਨੂੰ (ਦੁਖਾਂ ਤੋਂ) ਬਚਾਅ ਲਿਆ ਹੈ। (ਉਹ) ਸੱਚਾ ਮਾਲਕ ਹੈ, ਉਸ ਦੀ ਵਡਿਆਈ ਮਿਣਤੀ ਤੋਂ ਰਹਿਤ ਹੈ, (ਅਤੇ ਉਹ) ਭਗਤੀ ਨਾਲ ਪਿਆਰ ਕਰਨ ਵਾਲਾ ਹੈ। (ਉਹ ਸਦਾ ਹੀ ਆਪਣੇ) ਸੰਤਾਂ (ਸੇਵਕਾਂ ਦੀ) ਪੈਜ ਰਖਦਾ ਆਇਆ ਹੈ, (ਸਭ ਦੀ ਪਾਲਣਾ ਕਰਨੀ ਪ੍ਰਭੂ ਦਾ) ਆਦਿਲਾ (ਮੁਢ ਕਦੀਮੀ) ਸੁਭਾਅ ਹੈ।੨।

(ਹੇ ਭਾਈ !) ਪਰਮਾਤਮਾ ਦਾ ਅੰਮ੍ਰਿਤ ਨਾਮ ਹਰ ਰੋਜ਼ ਛਕੋ (ਅਤੇ) ਹਰ ਵੇਲੇ (ਇਹ ਅੰਮ੍ਰਿਤ ਆਪਣੇ) ਮੂੰਹ ਵਿਚ ਪਾਓ।(ਤੁਸੀਂ) ਗੋਬਿੰਦ ਦੇ ਗੁਣ ਹਰ ਰੋਜ਼ ਗਾਓ (ਭਾਵ ਕੀਰਤਨ ਕਰੋ, ਫਿਰ ਸਮਝੋ ਕਿ) ਬੁਢੇਪਾ, ਮੌਤ ਸਾਰਾ ਦੁਖ ਕਲੇਸ਼ ਨਸ ਗਿਆ ( ਭਾਵ ਦੂਰ ਹੋ ਗਿਆ )।੩।

(ਹੇ ਭਾਈ !) ਮੇਰੇ ਮਾਲਕ ਨੇ ( ਮੇਰੀ) ਅਰਦਾਸ ਸੁਣ ਲਈ, (ਜਿਸ ਦੇ ਫਲਸਰੂਪ) ਸਾਰੀ ਸ਼ਕਤੀ ਬਣਿਆਈ (ਭਾਵ ਪੈਦਾ ਹੋ ਗਈ, ਇਹ (ਮੇਰੇ) ਗੁਰੂ ਨਾਨਕ ਦੀ ਵਡਿਆਈ ਹੈ (ਜੋ) ਸਾਰੇ ਜੁਗਾਂ ਅੰਦਰ ਪ੍ਰਗਟ ਹੋਈ ਹੈ।੪।੧੧।

## ਅਰਥ ਭੇਦ ਅਤੇ ਨਿਰਣੈ

### (੧) ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ, ਮਨ ਤਨ ਭਏ ਅਰੋਗਾ ॥

ਵਖ ਵਖ ਅਰਥ :

੧. ਇਸ਼ਨਾਨ ਕਰਕੇ ਆਪਨਾ ਪ੍ਰਭੂ ਸਿਮਰੋ ਕਿਉਂਕਿ ਤੁਮ ਮਨ ਤਨ ਕਰਕੇ ਅਰੋਗ ਹੂਏ ਹੋ। [ਫ.ਸ.

੨. ਇਸ਼ਨਾਨ ਕਰਕੇ ਆਪਨਾ ਪ੍ਰਭੂ ਸਿਮਰਿਆ ਹੈ, (ਤਾਂ ਹੀ) ਤਨ ਮਨ ਅਰੋਗ ਹੋਯਾ ਹੈ। [ਪੰ. ਨਰੈਣ ਸਿੰਘ

੩. (ਹੇ ਭਾਈ! ਅੰਮ੍ਰਿਤ ਵੇਲੇ) ਇਸ਼ਨਾਨ ਕਰਕੇ ਆਪਣੇ, ਪ੍ਰਭੂ ਦਾ ਨਾਮ ਸਿਮਰ ਕੇ ਮਨ ਸਰੀਰ ਨਰੋਏ ਹੋ ਜਾਂਦੇ ਹਨ। [ਦਰਪਣ

**ਨਿਰਣੈ** : ਇਹ ਪੰਕਤੀ ਸੰਬੋਧਨ ਰੂਪ ਵਿਚ ਨਹੀਂ, ਇਸ ਲਈ ਨੰ. ੧ ਵਾਲੇ ਅਰਥ ਠੀਕ ਨਹੀਂ ਹਨ। 'ਸਿਮਰਿ' ਪਦ ਦੇ ਅਰਥ 'ਸਿਮਰ ਕੇ' ਹਨ, 'ਸਿਮਰਿਆ' ਨਹੀਂ ਜਿਵੇਂ ਕਿ ਉਪਰ ਨੰ. ੨ ਵਿਚ ਦਰਜ ਹਨ। ਨੰ. ੩ ਵਾਲੇ ਅਰਥ ''ਮਨ ਤੇ ਸਰੀਰ ਨਰੋਏ ਹੋ ਜਾਂਦੇ ਹਨ'', ਵੀ ਠੀਕ ਨਹੀਂ ਹਨ ਕਿਉਂਕਿ 'ਭਏ' ਪਦ ਭੂਤ ਕਾਲ ਦਾ ਸੂਚਕ ਹੈ। ਗੁਰਬਾਣੀ ਦੇ ਲਗ ਮਾਤਰੀ ਨੇਮਾਂ ਦੀ ਉਲੰਘਣਾ ਕਰਨਾ ਠੀਕ

ਨਹੀਂ। ਇਸਦਾ ਸਹੀ ਅਰਥ ਇਉਂ ਹੈ : (ਸਤਿਸੰਗਤ ਰੂਪੀ ਸਰੋਵਰ ਵਿੱਚ) ਇਸ਼ਨਾਨ ਕਰਕੇ, ਆਪਣਾ ਪ੍ਰਭੂ ਸਿਮਰ ਕੇ, ਮਨ ਤੇ ਸਰੀਰ ਰੋਗ ਰਹਿਤ ਹੋ ਗਏ ਹਨ।

## (੨) ਪ੍ਰਭ ਬਾਣੀ, ਸਬਦੁ ਸੁਭਾਖਿਆ ॥

੧, ਜਬ ਗੁਰ ਉਪਦੇਸ਼ ਸੇ ਬਾਣੀ ਕਰਕੇ ਪ੍ਰਭੂ ਕੇ ਜਸ ਕੋ ਉਚਾਰਿਆ। [ਫ.ਸ.

੨, (ਮਾਲਕ ਦੀ ਬਾਣੀ) ਚੰਗੀ ਬੋਲੀ ਹੈ, ਸੁਭਾਖਿਆ (ਸੰ.ਸੁਭਾਸ਼ਾ) ਸੁਭ ਭਾਖਾ ਉਤਮ ਬੋਲੀ ਹੈ। [ਸ਼ਬਦਾਰਥ

੩, ਹੇ ਭਾਈ! (ਗੁਰੂ ਨੇ ਆਪਣਾ) ਸ਼ਬਦ ਸੋਹਣਾ ਉਚਾਰਿਆ ਹੋਇਆ ਹੈ (ਇਹ ਸ਼ਬਦ) ਪ੍ਰਭੂ ਦੀ ਸਿਫਤਿ ਸਾਲਾਹ ਦੀ ਬਾਣੀ ਹੈ। [ਦਰਪਣ

੪, (ਜਿਸ) ਬਾਣੀ ਵਿਚ ਪ੍ਰਭੂ ਦਾ (ਸ਼ਬਦ) ਸੁ-ਜਸ ਉਚਾਰਿਆ ਹੈ। [ਸੰ.ਸ.

**ਨਿਰਣੈ** : ਇਥੇ 'ਸੁਭਾਖਿਆ' ਸੰਗਿਆ ਨਹੀਂ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਅਰਥ ਦਿਤੇ ਹਨ। ਇਥੇ ਇਹ ਪਦ ਕ੍ਰਿਆਵਾਚੀ ਹੈ। ਇਥੇ ਗੁਰਬਾਣੀ ਦੀ ਉਪਮਾ ਨਾਲ ਜੋੜਨਾ ਹੀ ਉਚਿਤ ਹੈ ਕਿਉਂਕਿ ਪ੍ਰਭੂ ਦੀ ਬਾਣੀ ਦੁਆਰਾ ਜੋ ਉਪਦੇਸ਼ ਦਿੱਤਾ ਗਿਆ ਹੈ, ਹੇ ਭਾਈ! ਉਸ ਨੂੰ ਹਰ ਰੋਜ ਗਾਉ, ਪੜ੍ਹੋ ਤੇ ਸੁਣੋ (ਇਹ ਗਲ ਸਮਝ ਲੈ ਕਿ ਬਾਣੀ ਦੀ ਬਰਕਤ ਨਾਲ ਹੀ) ਪੂਰੇ ਗੁਰੂ ਨੇ ਤੈਨੂੰ (ਦੁਖਾਂ ਕਲੇਸ਼ਾਂ ਤੋਂ) ਬਚਾ ਲਿਆ ਹੈ।

## (੩) ਪ੍ਰਗਟ ਭਈ ਸਗਲੇ ਜੁਗ ਅੰਤਰਿ, ਗੁਰ ਨਾਨਕ ਕੀ ਵਡਿਆਈ ॥

ਵਖ ਵਖ ਅਰਥ :

੧, ਸ੍ਰੀ ਗੁਰੂ ਜੀ ਕਹਤੇ ਹੈ ਗੁਰੋਂ ਕੀ ਵਡਿਆਈ ਸੰਪੂਰਨ ਜੁਗੋਂ ਕੇ ਅੰਤਰ ਪ੍ਰਗਟ ਹੂਈ ਹੈ। [ਫ.ਸ.

੨, ਸ੍ਰੀ ਗੁਰੂ ਨਾਨਕ ਦੇਵ ਜੀ ਦਾ (ਇਹ ਸ਼ਬਦ) ਬਾਲਕ ਹਰਿ ਗੋਬਿੰਦ ਸਾਹਿਬ ਦੇ ਅਰੋਗ ਹੋਣ ਤੇ ਉਚਾਰਿਆ ਗਿਆ ਮਲੂਮ ਹੁੰਦਾ ਹੈ। ਇਹੋ ਜਿਹੇ ਮੌਕਿਆਂ ਤੇ ਗੁਰੂ ਜੀ ਵਾਹਿਗੁਰੂ ਦਾ ਧੰਨਵਾਦ ਕਰਦਿਆਂ ਆਦਿ ਗੁਰੂ ਜੀ ਦਾ ਭੀ ਧਨਵਾਦ ਕਰਦੇ ਹਨ। [ਸ਼ਬਦਾਰਥ

੩, (ਪਦ ਅਰਥ) ਗੁਰੂ ਨਾਨਕ ਕੀ -- ਹੇ ਨਾਨਕ! ਗੁਰੂ ਦੀ।

**(ਅਰਥ)** ਹੇ ਨਾਨਕ ਗੁਰੂ ਦੀ ਇਹ ਅਜ਼ਮਤ ਸਾਰੇ ਜੁਗਾਂ ਵਿਚ ਹੀ ਪਰਤੱਖ ਉਘੜ ਰਹਿੰਦੀ ਹੈ। [ਦਰਪਣ

**ਨਿਰਣੈ**: ਇਉਂ ਜਾਪਦਾ ਹੈ ਕਿ ਦਰਪਣ ਦੇ ਕਰਤਾ ਨੇ ਬਾਕੀ ਬਹੁਤ ਸਾਰੇ ਸ਼ਬਦਾਂ ਵਾਂਗ ਇਥੇ ਭੀ ਫਰੀਦ ਕੋਟ ਵਾਲੇ ਸਟੀਕ ਵਾਲਾ ਅਰਥ ਹੀ ਠੀਕ ਮੰਨਿਆ ਹੈ। ਜਦ ਸਪਸ਼ਟ ਰੂਪ ਵਿਚ 'ਗੁਰ ਨਾਨਕ ਕੀ ਵਡਿਆਈ' ਵਾਲੇ ਵਾਕ ਹਨ ਤਾਂ ਇਸ ਵਿਚ ਹੇ ਨਾਨਕ! ਆਖ ਕੇ ਗੁਰੂ ਦੀ ਵਡਿਆਈ ਨਾਲੋਂ ਵਖਰੇ ਕਰਨ ਵਾਲੀ ਗਲ ਹੈ ਜੋ ਮੂਲਿਕ ਸਿਧਾਂਤ ਦੇ ਉਲਟ ਹੈ। ਜਦੋਂ ਸਾਰੀ ਬਾਣੀ ਵਿਚ 'ਨਾਨਕ' ਪਦ ਦੇ ਬਾਰ ਬਾਰ ਦਰਸ਼ਨ ਹੁੰਦੇ ਹਨ, ਬਾਕੀ ਗੁਰੂ ਜੋਤਾਂ ਨੇ ਆਪਣਾ ਨਾ ਅੰਕਿਤ ਹੀ ਨਹੀਂ ਕੀਤਾ, 'ਪ੍ਰਭ ਨਾਨਕ ਨਾਨਕ ਨਾਨਕ ਮਈ' ਦਾ ਪ੍ਰਕਾਸ਼ ਕੀਤਾ ਹੈ ਤਾਂ ਇਥੇ ਗੁਰੂ ਨਾਨਕ ਦੀ ਵਡਿਆਈ ਆਖਣ

ਨਾਲ ਗੁਰਮਤਿ ਸਿਧਾਂਤ ਵਿੱਚ ਕਿਹੜਾ ਫਰਕ ਪੈਂਦਾ ਹੈ ? ਗੁਰੂ ਦੀ ਵਡਿਆਈ ਜੋ ਪ੍ਰਗਟ ਹੋਈ ਹੈ, ਓਹ ਕਿਹੜੇ ਗੁਰੂ ਨਾਲ ਸੰਬੰਧਤ ਹੈ ? ਉਤਰ ਵਿੱਚ ਇਹੋ ਹੀ ਆਖਣਾ ਪਵੇਗਾ 'ਗੁਰੂ ਨਾਨਕ ਜੀ ਦੀ'। ਜੋ 'ਦਰਪਣ' ਵਾਲੇ ਅਰਥ ਅਪਨਾਉਂਦੇ ਹਨ ਓਹ ਇਸ ਪੰਕਤੀ ਦਾ ਬਿਸਰਾਮ 'ਗੁਰੂ' ਮਗਰੋਂ, ਫਿਰ 'ਨਾਨਕ ਕੀ ਵਡਿਆਈ' ਵਖਰੇ ਕਰਦੇ ਹਨ। 'ਨਾਨਕ' ਪਦ ਨੇ ਸਦਾ ਪ੍ਰਤੱਖ ਹੋਣਾ ਹੀ ਹੋਣਾ ਹੈ। 'ਕੀ' ਸੰਬੰਧਕੀ ਪਦ ਹੈ ਨਾਨਕ ਦਾ, ਜੇ ਗੁਰ ਪਦ ਮਗਰੋਂ ਬਿਸਰਾਮ ਦਿਉਗੇ ਤਾਂ ਵੀ 'ਨਾਨਕ ਕੀ ਵਡਿਆਈ' ਹੀ ਪਾਠ ਹੋਵੇਗਾ। ਜੇ ਗੁਰੂ ਅਤੇ ਨਾਨਕ ਤੋਂ ਬਾਅਦ ਬਿਸਰਾਮ ਦਿਉ ਤਾਂ ਪਾਠ ਦੀ ਚਾਲ ਟੁੱਟ ਜਾਵੇਗੀ। ਇਸ ਲਈ ਪ੍ਰਚਲਤ ਪਾਠ ਤੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਮਨ ਤੇ ਸਰੀਰ ਨੂੰ ਅਰੋਗ ਰਖਣ ਲਈ ਇਸ਼ਨਾਨ ਕਰਕੇ ਨਾਮ-ਸਿਮਰਨ ਕਰਨਾ ਜ਼ਰੂਰੀ ਹੈ। ਇਸ ਨਾਲ ਕੇਵਲ ਸਰੀਰਕ ਅਰੋਗਤਾ ਹੀ ਨਹੀਂ ਹੁੰਦੀ, ਕ੍ਰੋੜਾਂ ਵਿਘਨ ਜੋ ਜੀਵਨ-ਮਾਰਗ ਵਿਚ ਰੁਕਾਵਟ ਬਣਦੇ ਹਨ , ਉਹ ਵੀ ਨਾਸ਼ ਹੋ ਜਾਂਦੇ ਹਨ। ਸਚੇ ਸਾਹਿਬ ਦੇ ਗੁਣ ਗਾਉਣੇ ਅਤੇ ਉਸ ਦੀ ਸਿਫ਼ਤਿ ਸਾਲਾਹ ਸੁਣਨੀ ਅਤੀ ਸੁਖਦਾਈ ਹੈ। ਪ੍ਰਭੂ ਦਾ ਇਹ ਮੁਢਲਾ ਸੁਭਾਉ ਹੈ ਕਿ ਉਹ ਪ੍ਰੇਮਾ-ਭਗਤੀ ਕਰਨ ਵਾਲਿਆਂ ਦੀ ਹਰ ਥਾਂ ਰਖਿਆ ਕਰਦਾ ਹੈ।

ਪਾਠਕ ਜਾਣਦੇ ਹਨ ਕਿ ਸੰਸਾਰਕ ਭੋਜਨ ਖਾਣ ਦਾ ਕੋਈ ਨ ਕੋਈ ਸਮਾਂ ਨਿਸਚਿਤ ਹੈ ਪਰ ਨਾਮ ਰੂਪ ਭੋਜਨ ਲਈ 'ਸਰਬ ਵੇਲਾ ਮੁਖਿ ਪਾਵਹੁ' ਦਾ ਆਦੇਸ਼ ਹੈ। ਇਸ ਦੇ ਨਾਲ ਹੀ ਇਸ ਦਾ ਫਲ ਵੀ 'ਜਰਾ ਮਰਾ ਤਾਪੁ ਸਭੁ ਨਾਠਾ' ਦਸ ਦਿਤਾ ਹੈ। ਅਜੇਹੀ ਜੁਗਤੀ ਵਾਲਾ ਜੀਵਨ ਜੀਵਿਆਂ ਸਾਰੀਆਂ ਸ਼ਕਤੀਆਂ ਸੁਤੇ ਹੀ ਪ੍ਰਵੇਸ਼ ਕਰ ਜਾਂਦੀਆਂ ਹਨ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੀ ਬਾਣੀ ਨਾਲ ਜੁੜਿਆ ਜਾਵੇ , ਫਿਰ ਕਿਸੇ ਪ੍ਰਕਾਰ ਦੀ ਕਮੀ ਨਹੀਂ ਆਉਂਦੀ, ਕੋਈ ਰੋਗ ਨੇੜੇ ਨਹੀਂ ਢੁੱਕਦਾ।

## ਸੋਰਠਿ ਮਹਲਾ ੫ ਘਰੁ ੨ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਏਕੁ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ॥ ਸੁਣਿ ਮੀਤਾ ! ਜੀਉ ਹਮਾਰਾ ਬਲਿ ਬਲਿ ਜਾਸੀ, ਹਰਿ ਦਰਸਨੁ ਦੇਹੁ ਦਿਖਾਈ ॥੧॥ ਸੁਣਿ ਮੀਤਾ ! ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ॥ ਪਾਵ ਮਲੋਵਾ ਮਲਿ ਮਲਿ ਧੋਵਾ, ਇਹੁ ਮਨੁ ਤੈ ਕੂ ਦੇਸਾ॥ ਸੁਣਿ ਮੀਤਾ ! ਹਉ ਤੇਰੀ ਸਰਣਾਈ ਆਇਆ, ਪ੍ਰਭ ਮਿਲਉ, ਦੇਹੁ ਉਪਦੇਸਾ ॥ ੨ ॥ ਮਾਨੁ ਨ ਕੀਜੈ ਸਰਣਿ ਪਰੀਜੈ, ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ! ਜੀਉ ਪਿੰਡੁ ਸਭੁ ਤਨੁ ਅਰਪੀਜੈ, ਇਉ ਦਰਸਨੁ ਹਰਿ ਜੀਉ ਪਾਈਐ ॥ ੩ ॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ, ਹਰਿਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ, ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਈਂ , ਮਲੋਵਾਂ , ਧੋਵਾਂ , ਦੇਸਾਂ, ਹਉਂ, ਮਿਲਉਂ, ਇਉਂ ।

**ਪਦ ਅਰਥ** : ਗੁਰ ਹਾਈ-ਗੁਰੂ ਹੈਂ। ਕਉ-ਤੋਂ। ਜਾਸੀ-ਜਾਏਗਾ। ਬਲਿ ਜਾਈ-ਮੈਂ ਕੁਰਬਾਨ ਜਾਵਾਂ। ਪਾਵ ਮਲੋਵਾਂ-ਪੈਰ ਮਲਾਂ, ਮਰਦਨ ਕਰਾਂ । ਧੋਵਾ-ਧੋਵਾਂ । ਤੈਕੂ-ਤੈਨੂੰ । ਦੇਸਾ-ਦੇਵਾਂਗਾ । ਮਿਲਉ-ਮੈਂ ਮਿਲਾਂ । ਮਾਨੁ-ਹੰਕਾਰ । ਪਰੀਜੈ-ਪੈਣਾ ਚਾਹੀਦਾ ਹੈ। ਜੀਉ-ਜਿੰਦ। ਪਿੰਡੁ-ਸਰੀਰ । ਅਰਪੀਜੈ-ਭੇਟਾ ਕਰ ਦੇਣਾ ਚਾਹੀਦਾ ਹੈ। ਇਉਂ-ਇਸ ਤਰ੍ਹਾਂ । ਅਨੁਗ੍ਰਹੁ-ਕਿਰਪਾ, ਮਿਹਰ । ਪ੍ਰਸਾਦਿ-ਕਿਰਪਾ ਨਾਲ । ਗੁਰਿ-ਗੁਰੂ ਨੇ । ਅਕੁਲ-ਕੁਲ ਤੋ ਰਹਿਤ । ਨਿਰੰਜਨੁ-ਮਾਇਆ ਦੀ ਕਾਲਖ ਤੋਂ ਰਹਿਤ ।

**ਅਰਥ** : (ਹੇ ਮਿੱਤਰ ! ਸਾਡਾ) ਇਕੋ ਪਿਤਾ ਹੈ, ਅਸੀਂ (ਦੋਵੇਂ) ਇਕ (ਪ੍ਰਭੂ ਪਿਤਾ ਦੇ) ਬਾਲਕ ਹਾਂ (ਪਰ) ਤੂੰ ਮੇਰਾ ਗੁਰੂ ਹੈਂ । ਹੇ ਮਿੱਤਰ ! (ਮੇਰੀ ਗਲ) ਸੁਣ, ਮੇਰਾ ਹਿਰਦਾ (ਤੈਥੋਂ) ਸਦਕੇ ਜਾਵੇਗਾ (ਤੂੰ ਮੈਨੂੰ) ਪਰਮਾਤਮਾ ਦਾ ਦਰਸ਼ਨ ਦਿਖਾ ਦੇ ।੧।

ਹੇ ਮਿਤਰ ! (ਮੇਰੀ ਗਲ) ਸੁਣ (ਮੈਂ ਤੇਰੇ ਚਰਨਾਂ ਦੀ) ਧੂੜੀ ਤੋਂ ਕੁਰਬਾਨ ਜਾਂਦਾ ਹਾਂ । ਹੇ ਪਿਆਰੇ ! ਇਹ ਮਨ (ਭੀ) ਤੇਰਾ ਹੀ ਹੈ । ਰਹਾਉ।

(ਹੇ ਪਿਆਰੇ !) ਮੈਂ ਤੇਰੇ ਪੈਰ ਮੱਲਾਂ, ਮਲ ਮਲ ਕੇ ਧੋਵਾਂ, ਇਹ (ਆਪਣਾ) ਮਨ ਵੀ ਤੈਨੂੰ ਦੇਵਾਂਗਾ । ਹੇ ਮਿਤਰ ! ਸੁਣ, ਮੈਂ ਤੇਰੀ ਸ਼ਰਨ ਆਇਆ ਹਾਂ, (ਮੈਨੂੰ ਅਜਿਹਾ) ਉਪਦੇਸ਼ ਦੇ ਕਿ ਮੈਂ ਪ੍ਰਭੂ ਨੂੰ ਮਿਲ ਪਵਾਂ ।੨।

(ਹੁਣ ਉਪਦੇਸ਼ ਦਿੰਦੇ ਹਨ ਕਿ) ਹੇ ਮਿਤਰ ! ਹੰਕਾਰ ਨਹੀਂ ਕਰਨਾ ਚਾਹੀਦਾ, (ਪ੍ਰਭੂ ਦੀ) ਸ਼ਰਨੀ ਪੈਣਾ ਚਾਹੀਦਾ ਹੈ, (ਜੋ ਕੁਝ ਪ੍ਰਭੂ) ਕਰੇ ਉਸ ਨੂੰ ਭਲਾ (ਭਾਵ ਸਤਿ) ਕਰਕੇ ਮੰਨਣਾ ਚਾਹੀਦਾ ਹੈ। ਹੇ ਮਿਤਰ ! ਸੁਣ, ਜਿੰਦ-ਜਾਨ, ਸਾਰਾ ਸਰੀਰ ਹੀ ਭੇਟਾ ਕਰ ਦੇਣਾ ਚਾਹੀਦਾ ਹੈ, ਇਸ ਤਰ੍ਹਾਂ (ਉਸ) ਪਰਮਾਤਮਾ ਦਾ ਦਰਸ਼ਨ ਪਾ ਲਈਦਾ ਹੈ ।੩।

(ਹੇ ਭਾਈ !) ਸੰਤਾਂ ਦੀ ਕਿਰਪਾ ਕਰਕੇ (ਪ੍ਰਭੂ ਦੀ) ਮਿਹਰ ਹੋਈ, (ਮੈਨੂੰ) ਹਰੀ ਦਾ ਨਾਮ ਮਿੱਠਾ (ਪਿਆਰਾ) ਲਗਣ ਲਗ ਪਿਆ। ਦਾਸ ਨਾਨਕ ਉਤੇ ਗੁਰੂ ਨੇ ਕਿਰਪਾ ਕੀਤੀ ਤਾਂ ਸਭ (ਪਾਸੇ, ਉਸ) ਕੁਲ ਤੋਂ ਰਹਿਤ, ਮਾਇਆ ਦੀ ਕਾਲਖ ਤੋਂ ਰਹਿਤ, ਪ੍ਰਭੂ ਨੂੰ ਵੇਖ ਲਿਆ ।੪।੧।੧੨੧।

## ਅਰਥ ਭੇਦ ਅਤੇ ਨਿਰਣੈ

### ਏਕੁ ਪਿਤਾ ਏਕਸ ਕੇ ਹਮ ਬਾਰਿਕ, ਤੂ ਮੇਰਾ ਗੁਰ ਹਾਈ ॥

ਟੀਕਾਕਾਰਾਂ ਨੇ 'ਗੁਰ ਹਾਈ' ਜੁੜਤ ਪਦ ਅਤੇ 'ਗੁਰ ਹਾਈ' ਪਦ ਛੇਦ ਕਰਕੇ ਇਸ ਤਰ੍ਹਾਂ ਵਖ ਵਖ ਅਰਥ ਕੀਤੇ ਹਨ :-

੧. ਮਹਾਂ ਦੇਵ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭ੍ਰਾਤਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਪਾਸ ਪ੍ਰਾਰਥਨਾ ਕਰਤੇ ਹੈਂ-

ਏਕ ਹੀ ਤੁਮਾਰਾ ਹਮਾਰਾ ਪਿਤਾ ਹੈ ਔ ਏਕ ਕੇ ਹੀ ਹਮ ਤੁਮ ਬਾਲਕੇ ਹੈਂ ਪੁਨ: ਤੂੰ ਮੇਰਾ

ਗੁਰਭਾਈ ਹੈਂ। [ਫ.ਸ.,ਸੰ.ਸ.

੨. (ਸਾਡਾ) ਇਕ ਪਿਤਾ ਹੈ, ਅਸੀਂ ਇਕੋ ਦੇ ਪੁੱਤਰ ਹਾਂ (ਇਸ ਲਈ) ਤੂੰ ਮੇਰਾ (ਗੁਰ)ਵਡਾ (ਹਾਈ) ਭਰਾ ਹੈਂ। [ਪੰ. ਨਰੈਣ ਸਿੰਘ

੩. ਗੁਰ ਹਾਈ-(ਲਹਿੰਦੀ) ਹੈ। ਤੂੰ ਮੇਰਾ ਗੁਰੂ ਹੈਂ। [ਸ਼ਬਦਾਰਥ

੪. ਜ਼ਰੂਰੀ ਨੋਟ : ਇਸ ਸ਼ਬਦ ਵਿਚ ਇਕ ਜਿਗਿਆਸੂ ਪਾਸੋਂ ਸਵਾਲ ਕਰਾ ਕੇ ਤੇ ਕਿਸੇ ਗੁਰਮੁਖਿ ਪਾਸੋਂ ਉਤਰ ਦਿਵਾ ਕੇ ਪਰਮਾਤਮਾ ਦੇ ਮਿਲਾਪ ਦੀ ਜੁਗਤੀ ਦਸੀ ਗਈ ਹੈ।

ਹੇ ਮਿੱਤਰ ! (ਸਾਡਾ) ਇਕੋ ਹੀ ਪ੍ਰਭੂ-ਪਿਤਾ ਹੈ, ਅਸੀਂ ਇਕੋ ਪ੍ਰਭੂ ਪਿਤਾ ਦੇ ਬਚੇ ਹਾਂ, (ਫਿਰ ) ਤੂੰ ਮੇਰਾ ਗੁਰਭਾਈ (ਭੀ) ਹੈਂ। [ਦਰਪਣ

**ਨਿਰਣੈ** : ਭਾ. ਕਾਨ੍ਹ ਸਿੰਘ ਕਰਤਾ ਮਹਾਨ ਕੋਸ਼ ਨੇ 'ਤੂੰ ਮੇਰਾ ਗੁਰ ਹਾਈ' (ਸੋਰ ਮ: ੫) ਦੇ ਅਰਥ 'ਤੂੰ ਮੇਰਾ ਗੁਰੂ ਹੈਂ' ਕੀਤੇ ਹਨ। ਖਾਲਸਾ ਟਰੈਕਟ ਸੁਸਾਇਟੀ ਅੰਮ੍ਰਿਤਸਰ ਵਾਲੇ ਕੋਸ਼ ਵਿਚ ਵੀ 'ਤੂੰ ਮੇਰਾ ਗੁਰ ਹਾਈ' ਪਾਠ ਤੇ ਅਰਥ 'ਤੂੰ ਮੇਰਾ ਗੁਰੂ ਹੈਂ' ਕੀਤੇ ਹਨ। ਨਾਲ ਹੀ ਹੇਠ ਲਿਖਿਆ ਫੁਟ ਨੋਟ ਦਿਤਾ ਹੈ :

ਲਹਿੰਦੇ ਵਿਚ ਹੈ ਯਾ ਹੈਸੀ ਨੂੰ ਅਕਸਰ ਹਾਈ ਬੋਲਦੇ ਹਨ, ਜਿਵੇਂ ਉਹ ਮੇਰਾ ਮਿਤ੍ਰ ਹਾਈ। ਇਥੇ ਗੁਰ ਹਾਈ ਵਿਚ 'ਹਾਈ' ਪਦ ਨੂੰ ਅੰਗਰੇਜ਼ੀ ਦਾ ਲਫ਼ਜ਼ ਸਮਝ ਕੇ 'ਉਚਾ'ਅਰਥ ਕਰਨਾ ਠੀਕ ਨਹੀਂ ਹੈਂ।

ਉਪ੍ਰੋਕਤ ਦੋ ਕੋਸ਼ਾਂ ਦੇ ਅਧਾਰ ਤੇ ਇਕ ਗਲ ਤਾਂ ਸਪਸ਼ਟ ਹੋ ਗਈ ਹੈ ਕਿ ਸ਼ੁੱਧ ਪਾਠ 'ਗੁਰਹਾਈ' ਨਹੀਂ, 'ਗੁਰ ਹਾਈ' ਹੈ। ਜਿਥੋਂ ਤਕ ਮਹਾਂਦੇਵ ਵਲੋਂ ਬੇਨਤੀ ਕਰਨ ਦੀ ਗਲ ਹੈ, ਜੇ ਕੋਈ ਇਤਿਹਾਸਕ ਹਵਾਲਾ ਹੋਵੇ ਤਾਂ ਇਹ ਮੰਨੀ ਭੀ ਜਾ ਸਕਦੀ ਹੈ ਪਰ ਕਿਸੇ ਮਨੋਕਲਪਿਤ ਵੀਚਾਰ ਨੂੰ ਨਿਰਣੈ ਦਾ ਅਧਾਰ ਬਣਾਉਣਾ ਠੀਕ ਨਹੀਂ ਹੁੰਦਾ।

'ਦਰਪਣ' ਦੇ ਕਰਤਾ ਵਲੋਂ ਇਹ ਲਿਖਣਾ 'ਗੁਰਮੁਖਿ ਪਾਸੋਂ ਉਤਰ ਦਿਵਾ ਕੇ ਪਰਮਾਤਮਾ ਦੇ ਮਿਲਾਪ ਦੀ ਜੁਗਤੀ ਦਸੀ ਗਈ ਹੈ' ਇਹ ਵੀ ਦਿਮਾਗ਼ੀ ਕਾਢ ਹੀ ਹੈ।

ਕੀ ਅਧਿਆਤਮਕ ਖੇਤਰ ਵਿਚ ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਨੂੰ ਇਉਂ ਸੰਬੋਧਨ ਨਹੀਂ ਕਰ ਸਕਦੇ ਕਿ ਅਸੀਂ ਇਕੋ ਪ੍ਰਭੂ ਪਿਤਾ ਦੇ ਪੁਤਰ ਹਾਂ ਪਰ ਤੂੰ 'ਮੇਰਾ ਗੁਰੂ ਹੈਂ' ? ਜਦੋਂ ਕਿ ਗੁਰਬਾਣੀ ਵਿਚ ਅਜਿਹੀ ਭਾਵਨਾ ਵਾਲੇ ਕਈ ਸੰਕੇਤ ਮਿਲਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਅਗੇ ਅਰਦਾਸ ਦੁਆਰਾ ਆਪਣੀ ਦਰਸ਼ਨ ਦੀ ਲਾਲਸਾ ਨੂੰ ਪ੍ਰਗਟਾਇਆ ਹੈ। ਉਪਦੇਸ਼ ਇਹ ਹੈ ਕਿ ਮਨੁੱਖ ਨੂੰ ਕਿਸੇ ਪ੍ਰਕਾਰ ਦਾ ਮਾਣ ਨਹੀਂ ਕਰਨਾ ਚਾਹੀਦਾ ਸਗੋਂ ਵਾਹਿਗੁਰੂ ਜੀ ਦੀ ਸ਼ਰਨ ਪੈ ਕੇ ਉਸਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ। ਜੁਗਤੀ ਇਹ ਹੈ --

**ਸੁਣਿ ਮੀਤਾ, ਜੀਉ ਪਿੰਡੁ ਸਭੁ ਤਨੁ ਅਰਪੀਜੈ, ਇਉ ਦਰਸਨੁ ਹਰਿ ਜੀਉ ਪਾਈਐ॥**

ਅੰਤਲੀ ਪੰਕਤੀ ਵਿਚ ਸੰਤਾਂ ਦੀ ਕਿਰਪਾ ਨਾਲ ਨਾਮ ਦਾ ਮਿੱਠਾ ਲਗਣਾ ਅਤੇ ਗੁਰੂ ਦੀ

ਕਿਰਪਾ ਨਾਲ ਸਭ ਪਾਸੇ ਪ੍ਰਭੂ ਦਾ ਦਰਸ਼ਨ ਵੇਖਣਾ ਅੰਕਿਤ ਕੀਤਾ ਹੈ ਇਹ ਸਾਰਥਕ ਸਿਧਾਂਤ ਹੈ।

**ਸੋਰਠਿ ਮਹਲਾ ੫ ॥ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ, ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥ ੧ ॥ ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ, ਗੁਰੁ ਗੁਰੁ ਕਰਤਾ ਰੇ ॥ ਹਰਿ ਜੀਉ! ਨਾਮੁ ਪਰਿਓ ਰਾਮਦਾਸੁ॥ ਰਹਾਉ ॥ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ, ਸਰਬ ਘਟਾ ਭਰਪੂਰੀ ਰੇ ॥ ਪੇਖਤ ਸੁਨਤ ਸਦਾ ਹੈ ਸੰਗੇ, ਮੈ ਮੂਰਖਿ ਜਾਨਿਆ ਦੂਰੀ ਰੇ ॥੨॥ ਹਰਿ ਬਿਅੰਤੁ,ਹਉ ਮਿਤਿ ਕਰਿ ਵਰਨਉ, ਕਿਆ ਜਾਨਾ ਹੋਇ ਕੈਸੋ ਰੇ ॥ ਕਰਉ ਬੇਨਤੀ ਸਤਿਗੁਰ ਅਪੁਨੇ, ਮੈ ਮੂਰਖ ਦੇਹੁ ਉਪਦੇਸੋ ਰੇ ॥ ੩ ॥ ਮੈ ਮੂਰਖ ਕੀ ਕੇਤਕ ਬਾਤ ਹੈ, ਕੋਟਿ ਪਰਾਧੀ ਤਰਿਆ ਰੇ ॥ ਗੁਰੁ ਨਾਨਕੁ, ਜਿਨ ਸੁਣਿਆ ਪੇਖਿਆ, ਸੇ ਫਿਰਿ ਗਰਭਾਸਿ ਨ ਪਰਿਆ ਰੇ ॥ ੪ ॥ ੨ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਆਂ ਘਟਾਂ, ਜਾਨਿਆਂ , ਹਉਂ , ਵਰਨਉਂ , ਕਰਉਂ, ਮੈਂ।

**ਪਦ ਅਰਥ** : ਕੋਟਿ ਬ੍ਰਹਮੰਡ ਕੋਟਿ-ਕ੍ਰੋੜਾਂ ਬ੍ਰਹਮੰਡਾਂ (ਸੰਸਾਰਾਂ) ਦਾ। ਠਾਕੁਰ-ਮਾਲਕ। ਸਾਰ ਸਮਾਲੈ-ਖ਼ਬਰ ਲੈਂਦਾ ਹੈ। ਮੂਰਖਿ-ਮੂਰਖ ਨੇ। ਰਾਮ ਦਾਸੁ-ਰਾਮ ਦਾ ਦਾਸ। ਸਰੰਬ ਘਟਾ-ਸਾਰੇ ਸਰੀਰਾਂ ਵਿਚ ਭਰਪੂਰੀ-ਵਿਆਪਕ। ਮਿਤਿ-ਅੰਦਾਜ਼ੇ ਨਾਲ। ਵਰਨਉ-ਮੈਂ ਵਰਣਨ (ਬਿਆਨ) ਕਰਦਾ ਹਾਂ। ਹੋਇ ਕੈਸੋ ਰੇ-ਕਿਹੋ ਜਿਹਾ ਹੋਵੇਗਾ? ਕਰਉ-ਕਰਦਾ ਹਾਂ। ਕੇਤਕ ਬਾਤ ਹੈ-ਕੀ ਗਲ ਕਹਿਣੀ ਹੈ ?। ਕੋਟਿ ਪਰਾਧੀ-ਕ੍ਰੋੜਾਂ ਪਾਪੀ। ਗਰਭਾਸਿ-ਗਰਭ-ਜੋਨੀ ਵਿਚ। ਨ ਪਰਿਆ ਰੇ- ਨਹੀਂ ਪਏ।

**ਅਰਥ** : (ਹੇ ਭਾਈ ! ਮੇਰਾ) ਸੁਆਮੀ ਕ੍ਰੋੜਾਂ ਬ੍ਰਹਮੰਡਾਂ ਦਾ ਮਾਲਕ (ਅਤੇ) ਸਾਰੇ ਜੀਆਂ ਦਾ ਦਾਤਾ ਹੈ। (ਉਹ ਸਭ ਦੀ) ਪਾਲਨਾ ਕਰਦਾ ਹੈ, ਹਰ ਰੋਜ਼ ਸਾਰ (ਸੰਭਾਲ) ਕਰਦਾ ਹੈ (ਪਰ ਮੈਂ) ਮੂਰਖ ਨੇ (ਹੁਣ ਤਕ ਉਸ ਠਾਕੁਰ ਦਾ ਸਚੇ ਦਿਲੋਂ) ਇਕ ਉਪਕਾਰ ਵੀ ਨਹੀਂ ਜਾਣਿਆ।੧।

(ਹੇ ਭਾਈ ! ਮੈਂ) ਪਰਮਾਤਮਾ ਦੀ ਅਰਾਧਨਾ ਕਰਨੀ ਨਹੀਂ ਜਾਣਦਾ (ਭਾਵ ਮੈਨੂੰ ਸਿਮਰਨ-ਜੁਗਤੀ ਨਹੀਂ ਆਉਂਦੀ)। (ਹਾਂ, ਮੈਂ ਜ਼ਬਾਨ ਨਾਲ) ਹਰੀ-ਹਰੀ, ਗੁਰੂ ਗੁਰੂ ਕਰਦਾ ਰਹਿੰਦਾ ਹਾਂ। ਹੇ ਹਰੀ ਜੀਓ! (ਇਸ ਕਰਕੇ) ਮੇਰਾ ਨਾਮ ਹੀ ਰਾਮ ਦਾ ਦਾਸੁ ਪੈ ਗਿਆ ਹੈ। ਰਹਾਉ।

(ਹੇ ਭਾਈ ! ਉਹ ਪ੍ਰਭੂ) ਦੀਨਾ ਤੇ ਦਇਆ ਕਰਨ ਵਾਲਾ, ਕਿਰਪਾ ਦਾ ਘਰ, ਸੁਖਾਂ ਦਾ ਸਮੁੰਦਰ, ਸਭ ਸਰੀਰਾਂ ਵਿਚ ਵਿਆਪਕ ਹੈ। (ਉਹ ਸੁਆਮੀ) ਸਦਾ ਨਾਲ ਹੋ ਕੇ (ਸਭ ਕੁਝ) ਵੇਖਦਾ ਤੇ ਸੁਣਦਾ ਹੈ, (ਪਰ) ਮੈਂ ਮੂਰਖ ਨੇ (ਉਸ ਨੂੰ ਆਪਣੇ ਚਿਤ ਤੋਂ) ਦੂਰ ਵਸਦਾ ਸਮਝਿਆ ਹੈ।੨।

(ਹੇ ਭਾਈ !) ਹਰੀ ਬੇਅੰਤ ਹੈ (ਪਰ) ਮੈਂ ਮੂਰਖ (ਉਸ ਦੇ ਗੁਣਾਂ ਨੂੰ) ਅੰਦਾਜ਼ੇ ਨਾਲ ਦਸਦਾ ਰਹਿੰਦਾ ਹਾਂ, (ਮੈਂ) ਕੀ ਜਾਣਾ (ਓਹ) ਕਿਹੋ ਜਿਹਾ ਹੈ? (ਮੈਂ ਤਾਂ) ਆਪਣੇ ਸਤਿਗੁਰੂ ਅਗੇ ਬੇਨਤੀ ਕਰਦਾ

ਹਾਂ (ਕਿ ਹੇ ਗੁਰਦੇਵ ਜੀ !) ਮੈਂ ਮੂਰਖ ਹਾਂ, (ਮੈਨੂੰ) ਆਪਣਾ ਪਵਿਤਰ) ਉਪਦੇਸ਼ ਬਖ਼ਸ਼ੋ ਜੀ ।੩।

(ਹੇ ਭਾਈ !) ਮੈਂ ਮੂਰਖ ਦੀ ਕਿਹੜੀ ਗਲ ਹੈ ? (ਭਾਵ ਕੀ ਕਹਿਣਾ ਹੈ, ਗੁਰ ਉਪਦੇਸ਼ ਰਾਹੀਂ ਤਾਂ) ਕ੍ਰੋੜਾਂ ਪਾਪੀ (ਸੰਸਾਰ ਸਮੁੰਦਰ ਤੋਂ) ਤਰ ਗਏ ਹਨ । ਹੇ ਭਾਈ ! ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਆਪ) ਵੇਖਿਆ ਦਰਸ਼ਨ ਕੀਤਾ (ਜਾਂ ਹੋਰਨਾਂ ਤੋਂ) ਸੁਣਿਆ, ਓਹ ਮੁੜ ਗਰਭ ਵਿਚ ਨਹੀਂ ਪਏ ।੪।੨।੧੩।

## ਸਾਰੰਸ਼ ਅਤੇ ਸਿਧਾਂਤ

ਕਈ ਪ੍ਰੇਮਣਾ ਤੇ ਪ੍ਰੇਮੀ ਨਾਮ ਸਿਮਰਨ ਦੀ ਜੁਗਤੀ ਪੁਛਣ ਲਈ ਅਖਉਤੀ ਸੰਤਾਂ, ਸਾਧਾਂ ਦੇ ਡੇਰਿਆਂ ਤੇ ਜਾਂਦੇ ਹਨ ਅਤੇ ਆਪਣੇ ਆਪ ਨੂੰ ਡੇਰੇ ਨਾਲ ਸੰਬੰਧਤ ਕਰ ਲੈਂਦੇ ਹਨ। ਅਜੇਹੇ ਲੋਕਾਂ ਨੂੰ ਇਸ ਸ਼ਬਦ ਤੋਂ ਮੂਲਿਕ ਸੇਧ ਲੈਣੀ ਚਾਹੀਦੀ ਹੈ :-

**ਹਰਿ ਆਰਾਧਿ ਨ ਜਾਨਾ ਰੇ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥**

ਹੇ ਪ੍ਰਭੂ! (ਮੈਨੂੰ) ਤਾਂ ਨਾਮ ਜਪਣ ਦੀ ਕੋਈ ਜਾਚ (ਜੁਗਤੀ) ਨਹੀਂ ਆਉਂਦੀ ਮੈਂ ਤਾਂ ਕੇਵਲ 'ਹਰਿ ਹਰਿ ਵਾਹਿਗੁਰੂ ਵਾਹਿਗੁਰੂ' ਕਰਦਾ ਰਹਿੰਦਾ ਹਾਂ। ਇਸ ਲਈ ਮੇਰਾ ਨਾਮ ਹੀ ਰਾਮ ਦਾ ਦਾਸ ਪੈ ਗਿਆ ਹੈ ।

ਲੋੜ ਹੈ ਨਿਮਰਤਾ ਸਹਿਤ ਬੇਨਤੀ ਕਰਨ ਦੀ, ਗੁਰਦੇਵ ਜੀ ਦੇ ਅਗੇ ਸਿਆਣਾ ਨਹੀਂ ਬਣਨਾ, ਮੂਰਖ ਬਣ ਕੇ ਅਰਜ਼ੋਈ ਕਰਨੀ ਹੈ। ਸਿਧਾਂਤ ਇਹ ਹੈ ਕਿ ਗੁਰੂ ਵਾਲਾ ਬਣਨਾ ਹੈ। ਜਿਹੜਾ ਗੁਰੂ ਨਾਨਕ ਦਾ ਸਿਖ ਬਣ ਗਿਆ, ਜਾਣੋ ਉਹ ਸੰਸਾਰ ਤੋਂ ਤਰ ਗਿਆ, ਆਵਾਗਉਣ ਤੋਂ ਮੁਕਤਿ ਹੋ ਗਿਆ । ਹਾਂ, ਇਕ ਜ਼ਰੂਰੀ ਨੁਕਤਾ 'ਗੁਰੁ ਨਾਨਕੁ ਜਿਨ ਸੁਣਿਆ, ਪੇਖਿਆ, ਸੇ ਫਿਰਿ ਗਰਭਾਸਿ ਨ ਪਰਿਆ ਰੇ' ਵਾਲੀ ਪੰਕਤੀ ਦੇ ਕੇਵਲ ਅਖਰੀ ਅਰਥ ਨਹੀਂ ਕਰਨੇ, ਭਾਵਨਾ ਵੀ ਸਮਝਣੀ ਹੈ। ਕੀ ਗੁਰੂ ਨਾਨਕ ਨੂੰ ਜਿਨ੍ਹਾਂ ਨੇ ਬਾਹਰਲੇ ਨੇਤਰਾਂ ਨਾਲ ਵੇਖਿਆ ਤੇ ਸਥੂਲ ਕੰਨਾ ਨਾਲ ਨਾਮ ਸੁਣਿਆ, ਓਹ ਸਾਰੇ ਤਰ ਗਏ? ਨਹੀਂ । ਕੇਵਲ ਓਹੀ ਉਧਰੇ ਜਿਨ੍ਹਾਂ ਨੇ ਗੁਰ ਪਾਤਿਸ਼ਾਹ ਦੇ ਉਪਦੇਸ਼ਾਂ ਤੇ ਅਮਲ ਕੀਤਾ ਭਾਵ ਹੁਕਮ ਮੰਨਿਆ । ਜੇ ਕੇਵਲ ਵੇਖਣ ਨਾਲ ਹੀ ਸਭ ਕੁਝ ਹੁੰਦਾ ਹੋਵੇ ਤਾਂ ਨਾਮ ਸਿਮਰਨ ਦੀ ਘਾਲ-ਕਮਾਈ ਦੇ ਕੀ ਅਰਥ ਰਹੇ ? ਸਿਧਾਂਤ ਇਹ ਹੈ :-

**੧- ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰ ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੈ ਵੀਚਾਰੁ ॥** [ਪੰਨਾ ੫੯੪

**੨- ਗੁਰੁ ਨਯਣਿ ਬਯਣਿ, ਗੁਰੁ ਗੁਰੁ ਕਰਹੁ, ਗੁਰੂ ਸਤਿ ਕਵਿ ਨਲ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ, ਤੇ ਅਕਯਥ ਸੰਸਾਰ ਮਹਿ॥**[ਪੰਨਾ ੧੩੯੯

**ਸੋਰਠਿ ਮਹਲਾ ੫ ॥ ਜਿਨਾ ਬਾਤ ਕੋ ਬਹੁਤੁ ਅੰਦੇਸਰੋ, ਤੇ ਮਿਟੇ ਸਭਿ ਗਇਆ ॥ ਸਹਜ ਸੈਨ ਅਰੁ ਸੁਖਮਨ ਨਾਰੀ, ਊਧ ਕਮਲ ਬਿਗਸਇਆ ॥ ੧ ॥ ਦੇਖਹੁ, ਅਚਰਜੁ ਭਇਆ ॥ ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ, ਸੋ ਰਿਦੈ**

ਗੁਰਿ ਦਇਆ ॥ ਰਹਾਉ ॥ ਜੋਇ ਦੂਤ ਮੋਹਿ ਬਹੁਤੁ ਸੰਤਾਵਤ, ਤੇ ਭਇਆਨਕ ਭਇਆ ॥ ਕਰਹਿ ਬੇਨਤੀ ਰਾਖੁ ਠਾਕੁਰ ਤੇ, ਹਮ ਤੇਰੀ ਸਰਨਇਆ ॥ ੨ ॥ ਜਹ ਭੰਡਾਰੁ ਗੋਬਿੰਦ ਕਾ ਖੁਲਿਆ, ਜਿਹ ਪ੍ਰਾਪਤਿ ਤਿਹ ਲਇਆ ॥ ਏਕੁ ਰਤਨੁ ਮੋ ਕਉ ਗੁਰਿ ਦੀਨਾ, ਮੇਰਾ ਮਨੁ ਤਨੁ ਸੀਤਲੁ ਥਿਆ ॥ ੩ ॥ ਏਕੁ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ ॥ ਭਗਤਿ ਭੰਡਾਰ ਗੁਰਿ, ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥ ੪ ॥ ੩ ॥ ੧੪ ॥

## ਉਚਾਰਨ ਸੇਧ

**ਬਿੰਦੀ ਸਹਿਤ :** ਜਿਨ੍ਹਾਂ ,ਊਂਧ, ਕਰਹਿ ਸਉਂਪੇ ।

**ਪਦ ਅਰਥ :** ਬਾਤ-ਗਲਾਂ । ਅੰਦੇਸਰੋ-ਚਿੰਤਾ, ਫ਼ਿਕਰ। ਤੇ-ਓਹ ( ਚਿੰਤਾ,ਫ਼ਿਕਰ) । ਮਿਟੇ-ਦੂਰ ਹੋ ਗਏ । ਸਭਿ-ਸਾਰੇ। ਸਹਜ-ਅਡੋਲ (ਅਵਸਥਾ) ਦਾ । ਸੈਨ-ਸੌਣਾ, ਭਾਵ ਸਮਾਧੀ ਵਿਚ ਲੀਨ ਹੋਣਾ। ਸੁਖਮਨ ਨਾਰੀ-ਸੁਖਮਨਾ ਨਾੜੀ । ਊਧ ਕਮਲ-ਮਨ ਦਾ ਉਲਟਾ ਕਮਲ । ਬਿਗਸਇਆ-ਖਿੜ ਪਿਆ । ਅਚਰਜੁ-ਅਸਚਰਜ, ਵਿਸਮਾਦੀ, ਕੌਤਕ । ਭਇਆ-ਹੋਇਆ, ਵਰਤਿਆ । ਜਿਹ-ਜਿਸ । ਅਗਾਧਿ ਬੋਧਿ (ਮਨੁਖਾ) ਬੁਧੀ ਦੀ ਪਹੁੰਚ ਤੋਂ ਪਰੇ, ਬਹੁਤ ਡੂੰਘਾ । ਰਿਦੈ-ਹਿਰਦੇ ਵਿਚ ।ਰਹਾਉ।

ਜੋਇ ਦੂਤ-ਜਿਹੜੇ ਦੁਸ਼ਟ । ਸੰਤਾਵਤ -ਦੁਖ ਦੇਂਦੇ ਸਨ । ਤੇ-ਉਹ । ਭਇਆਨਕ ਭਇਆ-ਭੈ ਯੁਕਤ ਹੋ ਗਏ ਹਨ । ਸਰਨਇਆ-ਸਰਨ ਆਏ ਹਨ ।੨।

ਸੀਤਲ-ਠੰਢਾ, ਸ਼ਾਂਤ ਹੋ ਗਿਆ । ਅਟਲੁ-ਅਡੋਲ । ਅਮਰੁ-ਮੌਤ ਤੋਂ ਰਹਿਤ ਹੋਇਆ । ਭਗਤਿ-ਭੰਡਾਰ-ਭਗਤੀ ਦੇ ਭੰਡਾਰ (ਖਜ਼ਾਨੇ) । ਗੁਰਿ-ਗੁਰੂ ਨੇ । ਸਉਪੇ -ਹਵਾਲੇ ਕੀਤੇ । ਲੇਖਾ-ਹਿਸਾਬ । ਮੂਲਿ-ਉਕਾ ਹੀ, ਬਿਲਕੁਲ ਹੀ ।

**ਅਰਥ :** (ਹੇ ਭਾਈ !) ਜਿਨ੍ਹਾਂ ਗੱਲਾਂ ਲਈ (ਮੈਨੂੰ) ਬਹੁਤ ਫ਼ਿਕਰ-ਡਰ ਸੀ, ਓਹ ਸਾਰੇ (ਅੰਦੇਸ਼ੇ) ਦੂਰ ਹੋ ਗਏ। ਸਹਜ-ਸਮਾਧੀ (ਦੇ ਫਲ ਸਰੂਪ) ਸੁਖਮਨ ਨਾੜੀ ਦਾ (ਸੰਗਮ ਹੋ ਗਿਆ ਅਤੇ ਮੇਰੇ ਹਿਰਦੇ ਦਾ) ਉਲਟਿਆ ਹੋਇਆ ਕੰਵਲ ਫੁਲ ਖਿੜ ਪਿਆ ।੧।

(ਹੇ ਭਾਈ !) ਵੇਖੋ ( ਮੇਰੇ ਮਨ ਅੰਦਰ ਇਕ) ਅਸਚਰਜ (ਵਿਸਮਾਦੀ ਕੌਤਕ) ਵਰਤ ਗਿਆ । ਜਿਸ ਪਰਮੇਸ਼ਰ (ਬਾਰੇ) ਸੁਣਦੇ ਸਾਂ ਕਿ (ਓਹ ਮਨੁੱਖਾ) ਬੁਧੀ ਦੀ ਪਹੁੰਚ ਤੋਂ ਪਰੇ, ਬਹੁਤ ਡੂੰਘਾ ਹੈ, ਓਹ (ਪਰਮਾਤਮਾ) ਗੁਰੂ ਨੇ (ਮੈਨੂੰ) ਹਿਰਦੇ ਵਿਚ (ਹੀ ਦਿਖਾ) ਦਿਤਾ । ਰਹਾਉ ।

(ਹੇ ਭਾਈ ! ਕਾਮ, ਕ੍ਰੋਧ ਆਦਿ) ਜਿਹੜੇ ਦੁਸ਼ਟ ਮੈਨੂੰ ਬਹੁਤ ਦੁਖ ਦੇਂਦੇ ਸਨ, ਓਹ ਦੁਸ਼ਟ ਭਇਆਨਕ (ਭੈ ਯੁਕਤ) ਹੋ ਗਏ (ਅਤੇ ਹੁਣ) ਬੇਨਤੀ ਕਰਦੇ ਹਨ ਕਿ ਅਸੀਂ ਤੇਰੀ ਸ਼ਰਨ ਆਏ ਹਾਂ, ਤੂੰ (ਆਪਣੇ) ਮਾਲਕ ਤੋਂ (ਸਾਨੂੰ) ਬਚਾ ਲੈ ।੨।

(ਹੇ ਭਾਈ !) ਜਿਸ ( ਥਾਂ ਤੇ) ਪਰਮਾਤਮਾ ਦੀ ਭਗਤੀ ਦਾ ਭੰਡਾਰ ਖੁਲ੍ਹ ਪਿਆ (ਉਸ ਥਾਂ ਤੋਂ)

ਜਿਨ੍ਹਾਂ ਦੇ (ਭਾਗਾਂ ਵਿਚ ਨਾਮੁ) ਪ੍ਰਾਪਤੀ (ਲਿਖੀ ਸੀ) ਉਨ੍ਹਾਂ ਨੇ (ਨਾਮ) ਲੈ ਲਿਆ। (ਹੇ ਭਾਈ !) ਮੈਨੂੰ (ਤਾਂ) ਗੁਰੂ ਨੇ (ਪਰਮਾਤਮਾ ਦਾ ਨਾਮ, ਅਮੋਲਕ) ਰਤਨ ਦੇ ਦਿਤਾ (ਜਿਸ ਨੂੰ ਪ੍ਰਾਪਤ ਕਰਕੇ) ਮੇਰਾ ਮਨ ਤੇ ਸਰੀਰ ਸੀਤਲ (ਭਾਵ ਠੰਢਾ-ਠਾਰ) ਹੋ ਗਿਆ।੩।

(ਹੇ ਭਾਈ !) ਗੁਰੂ ਨੇ ਮੈਨੂੰ ਇਕ ਅੰਮ੍ਰਿਤ ਨਾਮ ਰੂਪੀ ਬੂੰਦ ਦਿਤੀ (ਜਿਸ ਸਦਕਾ ਮੈਂ) ਅਡੋਲ (ਅਤੇ) ਮੌਤ ਤੋਂ ਰਹਿਤ ਹੋ ਗਿਆ, (ਮੁੜ ਕੇ) ਨਹੀਂ ਮਰਿਆ। ਗੁਰੂ ਨੇ ਭਗਤੀ ਦੇ ਖਜ਼ਾਨੇ (ਮੈਂ) ਨਾਨਕ ਨੂੰ ਸੌਂਪ ਦਿਤੇ (ਹਵਾਲੇ ਕਰ ਦਿਤੇ) ਫਿਰ (ਕਿਸੇ ਪ੍ਰਕਾਰ ਦਾ) ਹਿਸਾਬ-ਕਿਤਾਬ ਉਕਾ ਹੀ ਨਹੀਂ ਪੁਛਿਆ।੪।੩।੧੪।

## ਅਰਥ ਭੇਦ ਅਤੇ ਨਿਰਣੈ

**ਭਗਤਿ ਭੰਡਾਰ, ਗੁਰਿ, ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥**

ਵਖ ਵਖ ਅਰਥ :

੧. ਸ੍ਰੀ ਗੁਰੂ ਜੀ ਕਹਤੇ ਹੈਂ ਭਗਤੀ ਕੇ ਭੰਡਾਰ ਮੇਰੇ ਕੋ ਐਸੇ ਗੁਰੂ ਜੀ ਨੇ ਸੌਂਪੇ ਹੈਂ ਜਿਨ ਕਾ ਲੇਖਾ ਕਦਾ ਚਿਤ ਨਹੀਂ ਲਿਆ। [ਫ.ਸ.

੨. ਗੁਰੂ ਨੇ ਭਗਤੀ ਦੇ ਖਜ਼ਾਨੇ ਨਾਨਕ ਨੂੰ ਸਪੁਰਦ ਕੀਤੇ ਅਤੇ ਕੋਈ ਲੇਖਾ ਨਾ ਲਿਆ (ਗੁਣ ਅਵਗੁਣ ਨਾ ਵੀਚਾਰੇ ਕੇ ਪੂਰਨ ਮਿਹਰ ਕਰ ਦਿਤੀ)। [ਸ਼ਬਦਾਰਥ

੩. ਹੇ ਭਾਈ ! ( ਜਦੋਂ ਤੋਂ ) ਗੁਰੂ ਨੇ ਨਾਨਕ ਨੂੰ ਪਰਮਾਤਮਾ ਦੀ ਭਗਤੀ ਦੇ ਖਜ਼ਾਨੇ ਬਖਸ਼ ਦਿਤੇ ਹਨ, ਉਸ ਤੋਂ ਪਿਛੋਂ ਕੀਤੇ ਕਰਮਾਂ ਦਾ ਹਿਸਾਬ ਉਕਾ ਹੀ ਨਹੀਂ ਮੰਗਿਆ। [ਦਰਪਣ

**ਨਿਰਣੈ** : ਇਸ ਪੰਕਤੀ ਵਿਚ ਪਿਛਲੇ ਕਰਮਾਂ ਦੇ ਹਿਸਾਬ ਕਿਤਾਬ ਜਾਂ ਲੇਖਾ ਮੰਗਣ ਦੀ ਗਲ ਨਹੀਂ, ਗਲ ਭਗਤੀ ਦੇ ਭੰਡਾਰੇ ਬਖਸ਼ਣ ਦੀ ਹੈ। ਜਦੋਂ ਇਹ ਅਮੋਲਕ ਭੰਡਾਰੇ ਬਖਸ਼ ਦਿਤੇ ਫਿਰ ਪੁਛਿਆ ਨਹੀਂ ਕਿ ਤੁਸਾਂ ਇਸ ਦੀ ਕਿਸ ਤਰ੍ਹਾਂ ਵੰਡ ਕੀਤੀ ਹੈ? ਭਾਵ ਗੁਰੂ ਜਦੋਂ ਬਖਸ਼ਿਸ਼ ਦੇ ਘਰ ਵਿਚ ਆਉਂਦਾ ਹੈ ਅਥਵਾ ਪੂਰਨ ਕਿਰਪਾ ਕਰਦਾ ਹੈ ਤਾਂ 'ਗੁਣੁ ਅਵਗੁਣੁ ਮੇਰਾ ਕਛੁ ਨ ਬੀਚਾਰਿਆ, ਬਖਸਿ ਲੀਆ ਖਿਨ ਮਾਹੀ ॥' (ਪੰਨਾ ੫੭੭) ਸੋ, ਇਥੇ ਉਸ ਪ੍ਰਭੂ ਦੀ ਵਿਸ਼ਾਲਤਾ ਨੂੰ ਪ੍ਰਗਟਾਇਆ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਦੇਵ ਜੀ ਨੇ ਆਪਣੀ ਹਡਬੀਤੀ ਦਾ ਇਕ ਅਸਚਰਜ ਕੌਤਕ ਬਿਆਨ ਕੀਤਾ ਹੈ। ਜਿਸ ਵਾਹਿਗੁਰੂ ਨੂੰ ਵਿਸਮਾਦ ਤੇ ਅਗਾਧ ਬੋਧਿ ਸੁਣਦੇ ਸਾਂ ਗੁਰੂ ਜੀ ਨੇ ਉਸ ਪਰਮਾਤਮਾ ਦੇ ਦੀਦਾਰ ਹਿਰਦੇ ਵਿਚ ਕਰਾ ਦਿਤੇ ਹਨ। ਫਿਰ ਪ੍ਰਭੂ ਦੇ ਪ੍ਰਗਟ ਹੋਣ ਦਾ ਪ੍ਰਭਾਵ ਜੋ ਪਿਆ ਹੈ ਉਸ ਦਾ ਵਰਣਨ ਕੀਤਾ ਹੈ। ਕਾਮ, ਕ੍ਰੋਧ ਆਦਿਕ ਵੈਰੀ ਜਿਹੜੇ ਡਰਾਉਂਦੇ ਸਨ, ਉਹ ਹੁਣ ਅਧੀਨ ਹੋ ਗਏ ਹਨ। ਓਹ ਡਰਦੇ ਅਤੇ ਕੰਬਦੇ ਹੋਏ ਤਰਲੇ ਕਢਦੇ ਹਨ ਕਿ ਉਹਨਾਂ ਨੂੰ ਮਾਲਕ ਦੀ ਕ੍ਰੋਪੀ ਤੋਂ ਬਚਾਅ ਲੈ।

ਮੈਨੂੰ ਗੁਰੂ ਨੇ ਨਾਮ-ਅੰਮ੍ਰਿਤ ਦੀ ਇਕ ਬੂੰਦ ਦਿਤੀ, ਜਿਸ ਨਾਲ 'ਹਿਆਉ ਮਹਿਜਾ ਠੰਢੜਾ, ਮੁਖਹੁ ਸਚੁ ਅਲਾਇ॥' (ਪੰਨਾ ੧੦੯੮) ਵਾਲੀ ਹਾਲਤ ਹੋ ਗਈ। ਨਾਮ-ਭਗਤੀ ਦਾ ਭੰਡਾਰ ਜਦੋਂ ਗੁਰੂ

ਰਾਮਦਾਸ (ਭਾਵ ਨਾਨਕ) ਗੁਰੂ ਜੀ ਨੇ ਮੇਰੇ ਹਵਾਲੇ ਕਰ ਦਿਤਾ ਫਿਰ ਗੁਰੂ ਪਾਤਿਸ਼ਾਹ ਜੀ ਨੇ ਮੇਰੇ ਪਾਸੋਂ ਕਿਸੇ ਪ੍ਰਕਾਰ ਦੀ ਪੁਛ ਪੜਤਾਲ ਨਹੀਂ ਕੀਤੀ। ਸੋ, ਅਸੀਂ ਪਿਉ ਦਾਦੇ ਦੇ ਭਰੇ ਭੰਡਾਰ ਚੋਂ ਨਾਮ ਭੋਜਨ ਰਜ ਰਜ ਕੇ ਖਾ ਰਹੇ ਹਾਂ ਤੇ ਹੋਰ ਸੰਗਤਾਂ ਵਿਚ ਵੰਡ ਰਹੇ ਹਾਂ :-

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥**

**ਤੋਟਿ ਨ ਆਵੈ ਵਧਦੋ ਜਾਈ ॥** [ਪੰਨਾ ੧੮੬

ਸਿਧਾਂਤ ਇਹ ਹੈ ਕਿ ਜਦੋਂ ਵਾਹਿਗੁਰੂ ਹਿਰਦੇ ਵਿੱਚ ਵਸ ਜਾਂਦਾ ਹੈ ਫਿਰ ਕਿਸੇ ਗਲ ਦੀ ਕਮੀ ਨਹੀਂ ਰਹਿ ਜਾਂਦੀ।

**ਸੋਰਠਿ ਮਹਲਾ ੫ ॥ ਚਰਨ ਕਮਲ ਸਿਉ ਜਾ ਕਾ ਮਨੁ ਲੀਨਾ, ਸੇ ਜਨ ਤ੍ਰਿਪਤਿ ਅਘਾਈ ॥ ਗੁਣ ਅਮੋਲ ਜਿਸੁ ਰਿਦੈ ਨ ਵਸਿਆ, ਤੇ ਨਰ ਤ੍ਰਿਸਨ ਤ੍ਰਿਖਾਈ ॥ ੧ ॥ ਹਰਿ ਆਰਾਧੇ ਅਰੋਗ ਅਨਦਾਈ ॥ ਜਿਸ ਨੋ ਵਿਸਰੈ ਮੇਰਾ ਰਾਮੁ ਸਨੇਹੀ, ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥ ਜਿਹ ਜਨ ਓਟ ਗਹੀ ਪ੍ਰਭ ਤੇਰੀ, ਸੇ ਸੁਖੀਏ ਪ੍ਰਭ ਸਰਣੇ ॥ ਜਿਹ ਨਰ ਬਿਸਰਿਆ ਪੁਰਖੁ ਬਿਧਾਤਾ, ਤੇ ਦੁਖੀਆ ਮਹਿ ਗਨਣੇ ॥੨॥ ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ, ਤਿਹ ਮਹਾ ਅਨੰਦ ਰਸੁ ਕਰਿਆ ॥ ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ, ਤੇ ਨਰਕ ਘੋਰ ਮਹਿ ਪਰਿਆ ॥੩॥ ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੋ ਹੀ ਵਰਤਾਰਾ ॥ ਨਾਨਕ, ਸਹ ਪਕਰੀ ਸੰਤਨ ਕੀ, ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਦੁਖੀਆਂ .

**ਪਦ ਅਰਥ** : ਤ੍ਰਿਪਤਿ ਅਘਾਈ-ਪੂਰੀ ਤਰ੍ਹਾਂ ਰਜ ਗਏ। ਗੁਣ ਅਮੋਲ-ਅਮੋਲਕ ਗੁਣ। ਤ੍ਰਿਸਨ ਤ੍ਰਿਖਾਈ-(ਮਾਇਕੀ) ਤ੍ਰਿਸ਼ਨਾ ਦੇ ਪਿਆਸੇ ਰਹੇ। ਅਰੋਗ-ਰੋਗ ਤੋਂ ਰਹਿਤ, ਨਵੇਂ ਨਰੋਏ। ਆਰਾਧੇ-ਸਿਮਰਨ ਨਾਲ। ਅਨਦਾਈ-ਪਰਸੰਨ ਹੋ ਗਏ। ਸਨੇਹੀ-ਪਿਆਰਾ। ਤਿਸੁ-ਉਸ (ਮਨੁਖ ਨੂੰ)। ਲਾਖ ਬੇਦਨ-ਲਖਾਂ ਪੀੜਾਂ, ਬੀਮਾਰੀਆਂ। ਜਣੁ-ਜਾਣੋ, ਮਾਨੋ। ਗਹੀ-ਪਕੜੀ। ਪੁਰਖੁ ਬਿਧਾਤਾ-ਰਚਨਹਾਰ-ਕਰਤਾਰ। ਗਨਣੇ-ਗਿਣੇ ਜਾਂਦੇ ਹਨ। ਮਾਨਿ-ਮੰਨ ਕੇ। ਬਿਸਾਰਿ-ਵਿਸਾਰ ਕੇ। ਗੁਰ ਤੇ-ਗੁਰੂ ਤੋਂ। ਬੇ ਮੁਖਾਈ-ਬੇਮੁਖਤਾਈ ਕੀਤੀ, ਮੂੰਹ ਫੇਰਿਆ। ਨਰਕ ਘੋਰ-ਭਿਆਨਕ ਨਰਕ। ਵਰਤਾਰਾ-ਵਰਤ ਰਿਹਾ ਹੈ। ਸਹ ਪਕਰੀ-(ਓਟ) ਫੜੀ। ਮਗਨ ਭਏ-ਮਸਤ ਹੋ ਗਏ। ਚਰਨਾਰਾ-ਚਰਨਾ ਵਿਚ।

**ਅਰਥ** : (ਹੇ ਭਾਈ !) ਜਿਨ੍ਹਾਂ (ਸੇਵਕਾਂ) ਦਾ ਮਨ (ਪ੍ਰਭੂ ਦੇ) ਚਰਨ ਕਮਲਾਂ ਨਾਲ ਜੁੜ ਗਿਆ ਉਹ ਸੇਵਕ ਪੂਰਨ ਤੌਰ ਤੇ ਰਜ ਗਏ। (ਪਰ) ਜਿਸ ਹਿਰਦੇ ਵਿਚ (ਪ੍ਰਭੂ ਦੇ) ਅਮੋਲਕ ਗੁਣਾ ਦਾ ਵਾਸਾ ਨਹੀਂ ਹੋਇਆ ਉਹ ਮਨੁਖ (ਮਾਇਕੀ) ਤ੍ਰਿਸ਼ਨਾ ਦੇ ਪਿਆਸੇ ਰਹੇ।੧।

(ਹੇ ਭਾਈ ! ਹਰੀ ਦੇ ਜਨ) ਹਰੀ ਨੂੰ ਸਿਮਰ ਕੇ ਨਵੇਂ ਨਰੋਏ (ਅਤੇ) ਪਰਸੰਨ ਹੋ ਗਏ । (ਪਰ) ਜਿਸ (ਮਨੁਖ ਨੂੰ) ਮੇਰਾ ਪਿਆਰਾ ਰਾਮ ਵਿਸਰ ਜਾਂਦਾ ਹੈ, ਉਸ ਉਤੇ ਜਾਣੋ ਲਖਾਂ ਪੀੜਾਂ (ਬੀਮਾਰੀਆਂ) ਆ ਪੈਂਦੀਆਂ ਹਨ । ਰਹਾਉ।

ਹੇ ਪ੍ਰਭੂ! ਜਿਨ੍ਹਾਂ ਸੇਵਕਾਂ ਨੇ ਤੇਰੀ ਓਟ ਪਕੜੀ ਹੈ, ਓਹ (ਤੇਰੀ) ਸ਼ਰਨ ਵਿਚ ਸੁਖੀ (ਵਸ ਰਹੇ ਹਨ)। ਜਿਨ੍ਹਾਂ ਮਨੁਖਾਂ ਨੂੰ ਰਚਨਹਾਰ ਕਰਤਾਰ ਭੁਲ ਗਿਆ ਹੈ ਓਹ ਦੁਖੀਆਂ ਵਿਚ ਗਿਣੇ ਜਾਂਦੇ ਹਨ ।੨।

(ਹੇ ਭਾਈ !) ਜਿਨ੍ਹਾਂ ਨੇ ਗੁਰੂ ਦੀ (ਸਿਖਿਆ) ਮੰਨ ਕੇ (ਪ੍ਰਭੂ ਵਿਚ ਆਪਣੀ) ਸੁਰਤਿ ਜੋੜੀ ਹੈ, ਉਨ੍ਹਾਂ ਨੇ (ਜੀਵਨ ਵਿਚ) ਬਹੁਤ ਅਨੰਦ ਦਾ ਰਸ ਮਾਣਿਆ ਹੈ। ਜਿਨ੍ਹਾਂ ਨੇ ਪ੍ਰਭੂ ਨੂੰ ਵਿਸਾਰ ਕੇ ਗੁਰੂ ਤੋਂ ਬੇਮੁਖਤਾਈ ਕੀਤੀ ਹੈ, (ਭਾਵ ਮੂੰਹ ਮੋੜ ਲਿਆ ਹੈ) । ਓਹ (ਜਾਣੋ) ਭਿਆਨਕ ਨਰਕ ਵਿਚ ਪਏ ਹੋਏ ਹਨ ।੩।

(ਹੇ ਭਾਈ !) ਜਿਸ (ਕੰਮ ਵਿਚ ਕਿਸੇ ਮਨੁਖ ਨੂੰ ਪ੍ਰਭੂ ਨੇ) ਲਾਇਆ ਹੈ, ਉਸੇ ਕੰਮ ਵਿਚ ਹੀ ਓਹ ਲੱਗਾ ਹੋਇਆ ਹੈ (ਅਤੇ ਉਹ) ਉਸੇ ਤਰ੍ਹਾਂ ਹੀ (ਸੰਸਾਰ ਵਿੱਚ) ਵਿਚਰ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਸੰਤ ਜਨਾ ਦੀ ਓਟ ਪਕੜੀ ਹੈ, (ਓਹ ਮਨੁਖ ਪ੍ਰਭੂ ਦੇ) ਚਰਨ (ਆਪਣੇ) ਹਿਰਦੇ ਵਿਚ (ਟਿਕਾ ਕੇ) ਮਸਤ ਹੋ ਗਏ ਹਨ (ਭਾਵ ਚਰਨ ਕਮਲ ਦੀ ਮੌਜ ਦਾ ਅਨੰਦ ਮਾਣਦੇ ਹਨ) ।੪।੪।੧੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦਾ ਨਾਮ ਅਰਾਧਣ ਨਾਲ ਜੋ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਵਿਸਰਣ ਨਾਲ ਜੋ ਦੁਖਦਾਈ ਹਾਲਤ ਹੁੰਦੀ ਹੈ, ਉਸ ਦਾ ਵਰਣਨ ਹੈ :-

ਨਾਮ ਸਿਮਰਨ ਵਾਲੇ ਰਜੇ ਰਹਿੰਦੇ ਹਨ । ਸਦਾ ਸੁਖੀ ਰਹਿੰਦੇ ਹਨ ਗੁਰੂ ਦੀ ਆਗਿਆ ਮਨ ਕੇ ਨਾਮ ਵਿੱਚ ਲਿਵ ਲਾਈ ਰਖਦੇ ਹਨ, ਅਨੰਦਤ ਰਹਿੰਦੇ ਹਨ।

ਨਾਮ ਨੂੰ ਵਿਸਾਰਣ ਵਾਲੇ ਮਾਇਕੀ ਤ੍ਰਿਸ਼ਨਾ ਦੇ ਪਿਆਸੇ ਰਹਿੰਦੇ ਹਨ । ਦੁੱਖਆਂ ਵਿੱਚ ਗਿਣੇ ਜਾਂਦੇ ਹਨ । ਗੁਰੂ ਤੋਂ ਬੇਮੁਖ ਹੋਣ ਕਰਕੇ ਕੁੰਭੀ ਨਰਕ ਦੇ ਭਾਗੀ ਬਣਦੇ ਹਨ।

ਅੰਤਲੀ ਪੰਕਤੀ ਵਿਚ ਸਿਧਾਂਤ ਇਹ ਕਿਢਆ ਹੈ ਕਿ ਇਹ ਪ੍ਰਭੂ ਦੀ ਆਪਣੀ ਖੇਡ ਹੈ, ਜਿਸ ਪਾਸੇ ਉਸ ਨੇ ਕਿਸੇ ਨੂੰ ਲਾਇਆ ਹੈ ਉਹ ਉਸ ਪਾਸੇ ਹੀ ਲੱਗਾ ਹੋਇਆ ਹੈ । ਪਰ ਜਿਨ੍ਹਾਂ ਮਨੁੱਖਾਂ ਨੇ ਸੰਤ ਜਨਾ ਦੀ ਓਟ ਪਕੜੀ ਹੈ ਉਹ ਪ੍ਰਭੂ ਦੇ ਚਰਨ ਕਮਲਾਂ ਦਾ ਧਿਆਨ ਧਰ ਕੇ ਮਸਤੀ ਦੇ ਮੰਡਲ ਵਿੱਚ 'ਵਾਹਿਗੁਰੂ ਵਾਹਿਗੁਰੂ' ਜਾਪਦੇ ਰਹਿੰਦੇ ਹਨ ।

**ਸੋਰਠਿ ਮਹਲਾ ੫ ॥ ਰਾਜਨ ਮਹਿ ਰਾਜਾ ਉਰਝਾਇਓ, ਮਾਨਨ ਮਹਿ ਅਭਿਮਾਨੀ ॥ ਲੋਭਨ ਮਹਿ ਲੋਭੀ ਲੋਭਾਇਓ, ਤਿਉ ਹਰਿ ਰੰਗਿ ਰਚੇ ਗਿਆਨੀ ॥ ੧ ॥ ਹਰਿ ਜਨ ਕਉ ਇਹੀ ਸੁਹਾਵੈ ॥ ਪੇਖਿ ਨਿਕਟਿ ਕਰਿ ਸੇਵਾ ਸਤਿਗੁਰ, ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥ ਅਮਲਨ ਸਿਉ ਅਮਲੀ ਲਪਟਾਇਓ, ਭੂਮਨ**

**ਭੂਮਿ ਪਿਆਰੀ ॥ ਖੀਰ ਸੰਗਿ ਬਾਰਿਕੁ ਹੈ ਲੀਨਾ, ਪ੍ਰਭ ਸੰਤ ਐਸੇ ਹਿਤਕਾਰੀ ॥ ੨ ॥ ਬਿਦਿਆ ਮਹਿ ਬਿਦੁਅੰਸੀ ਰਚਿਆ, ਨੈਨ ਦੇਖਿ ਸੁਖੁ ਪਾਵਹਿ ॥ ਜੈਸੇ ਰਸਨਾ ਸਾਦਿ ਲੁਭਾਨੀ, ਤਿਉ ਹਰਿਜਨ ਹਰਿ ਗੁਣ ਗਾਵਹਿ ॥ ੩ ॥ ਜੈਸੀ ਭੂਖ ਤੈਸੀ ਕਾ ਪੂਰਕੁ, ਸਗਲ ਘਟਾ ਕਾ ਸੁਆਮੀ ॥ ਨਾਨਕ, ਪਿਆਸ ਲਗੀ ਦਰਸਨ ਕੀ, ਪ੍ਰਭੁ ਮਿਲਿਆ ਅੰਤਰਜਾਮੀ ॥ ੪ ॥ ੫ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿੰ, ਤਿਉਂ, ਸਿਉਂ ,ਗਾਵਹਿ , ਘਟਾਂ ।

**ਪਦ ਅਰਥ :** ਉਰਝਾਇਓ-ਮਸਤ ਹੋਇਆ ਰਹਿੰਦਾ ਹੈ। ਮਾਨਨ ਮਹਿ-ਮਾਣ (ਹੰਕਾਰ ਵਾਲੇ ਕੰਮਾਂ) ਵਿਚ । ਅਭਿਮਾਨੀ-ਅਹੰਕਾਰੀ । ਹਰਿ ਰੰਗਿ -ਹਰੀ ਦੇ ਰੰਗ (ਪ੍ਰੇਮ) ਵਿਚ । ਸੁਹਾਵੇ-ਸ਼ੋਭਾ, ਦਿੰਦੀ ਹੈ। ਪੇਖਿ ਨਿਕਟਿ-ਨੇੜੇ ਵੇਖ ਕੇ । ਕਰਿ-ਕਰਕੇ । ਕੀਰਤਨਿ-ਕੀਰਤਨ ਵਿਚ । ਤ੍ਰਿਪਤਾਵੈ-ਰਜ ਜਾਂਦਾ ਹੈ। ਅਮਲਨ ਸਿਉਂ-ਨਸ਼ਿਆਂ ਨਾਲ। ਅਮਲੀ-ਨਸ਼ਈ। ਭੂਮਨ-ਜਿਮੀਂਦਾਰ ਨੂੰ। ਭੂਮਿ-ਜ਼ਮੀਨ, ਧਰਤੀ। ਖੀਰ ਸੰਗਿ-ਦੁੱਧ ਨਾਲ। ਲੀਨਾ-ਪਰਚਿਆ ਹੁੰਦਾ ਹੈ, ਪਿਆਰ ਕਰਦਾ ਹੈ। ਹਿਤਕਾਰੀ-ਪਿਆਰ ਕਰਨ ਵਾਲੇ ਪ੍ਰੇਮੀ। ਬਿਦਿਆ ਮਹਿ-ਵਿਦਿਆ (ਪੜ੍ਹਾਈ)ਵਿਚ। ਬਿਦੁਅੰਸੀ-ਵਿਦਵਾਨ। ਰਚਿਓ-ਮਗਨ ਹੋਇਆ ਰਹਿੰਦਾ ਹੈ। ਨੈਨ-ਅੱਖਾਂ । ਦੇਖਿ-ਵੇਖ ਕੇ । ਪੂਰਕੁ-ਪੂਰੀ ਕਰਨ ਵਾਲਾ। ਅੰਤਰਜਾਮੀ-ਦਿਲ ਦੀ ਜਾਣਨ ਵਾਲਾ ।

**ਅਰਥ :** (ਹੇ ਭਾਈ! ਜਿਵੇਂ) ਰਾਜ ਦੇ (ਕੰਮਾਂ ਵਿਚ) ਰਾਜਾ ਮਸਤ ਹੋਇਆ ਰਹਿੰਦਾ ਹੈ, ਮਾਣ (ਹੰਕਾਰ ਦੇ ਕੰਮਾਂ) ਵਿਚ ਅਹੰਕਾਰੀ (ਪਰਚਿਆ ਰਹਿੰਦਾ ਹੈ), (ਜਿਵੇਂ) ਲੋਭ ਦੇ (ਕੰਮਾਂ ਵਿਚ) ਲੋਭੀ (ਲੁਭਾਇਮਾਨ ਹੈ), ਉਸੇ ਤਰ੍ਹਾਂ (ਪ੍ਰਭੂ ਪ੍ਰੇਮੀ) ਹਰੀ ਦੇ ਰੰਗ ਵਿਚ (ਆਤਮਿਕ-) ਗਿਆਨੀ (ਪੁਰਸ਼) ਮਗਨ ਰਹਿੰਦਾ ਹੈ ।੧।

(ਹੇ ਭਾਈ !) ਹਰੀ ਦੇ ਸੇਵਕ ਨੂੰ ਇਹੋ (ਗੱਲ) ਸ਼ੋਭਾ ਦਿੰਦੀ ਹੈ। (ਉਹ ਪਰਮਾਤਮਾ ਨੂੰ) ਹਾਜ਼ਰ-ਨਾਜ਼ਰ ਵੇਖ ਕੇ, ਸਤਿਗੁਰੂ ਦੀ ਸੇਵਾ ਕਰਕੇ ਹਰੀ ਦੇ ਕੀਰਤਨ ਵਿਚ ਹੀ ਰਜਿਆ ਰਹਿੰਦਾ ਹੈ । ਰਹਾਉ ।

(ਹੇ ਭਾਈ ! ਜਿਵੇਂ) ਨਸ਼ਿਆਂ ਨਾਲ ਨਸ਼ਈ ਚੰਬੜਿਆ ਹੋਇਆ ਹੈ, ਜ਼ਿਮੀਦਾਰ ਨੂੰ (ਜ਼ਮੀਨ ਪਿਆਰੀ ਲੱਗਦੀ ਹੈ। (ਜਿਵੇਂ) ਦੁੱਧ ਦੇ ਨਾਲ ਬੱਚਾ ਪਰਚਿਆ ਰਹਿੰਦਾ ਹੈ, ਤਿਵੇਂ ਸੰਤ ਜਨ ਪ੍ਰਭੂ ਦੇ ਪ੍ਰੇਮੀ ਹਨ।੨।

(ਹੇ ਭਾਈ ! ਜਿਵੇਂ) ਵਿਦਵਾਨ (ਪੁਰਸ਼) ਵਿਦਿਆ ਵਿਚ ਰਚਿਆ ਹੋਇਆ ਹੈ, ਜਿਵੇਂ ਨੈਣ (ਰੂਪ ਰੰਗ) ਵੇਖ ਕੇ ਸੁਖ ਪਾਉਂਦੇ ਹਨ । ਜਿਵੇਂ ਜੀਭ (ਮਿੱਠੇ, ਖੱਟੇ ਪਦਾਰਥਾਂ ਦੇ) ਸੁਆਦ ਵਿਚ ਲਲਚਾਉਂਦੀ ਹੈ, ਤਿਵੇਂ ਪਰਮਾਤਮਾ ਦੇ ਸੇਵਕ ਹਰੀ ਦੇ ਗੁਣ (ਰੱਸ ਰੱਸ ਕੇ) ਗਾਉਂਦੇ ਹਨ ।੩।

(ਹੇ ਭਾਈ !) ਜਿਹੋ ਜਿਹੀ (ਜਿਸ ਜੀਵ ਦੀ) ਭੁੱਖ ਹੈ, (ਪਰਮਾਤਮਾ) ਉਹੋ ਜਿਹੀ (ਭੁੱਖ) ਪੂਰੀ ਕਰਨ ਵਾਲਾ ਹੈ (ਅਤੇ ਓਹ) ਸਾਰੇ ਸਰੀਰਾਂ ਦਾ ਮਾਲਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਹਰੀ ਜਨ ਨੂੰ ਪਰਮਾਤਮਾ ਦੇ) ਦਰਸ਼ਨ ਦੀ ਪਿਆਸ (ਚਾਹਨਾ) ਲੱਗੀ ਹੋਈ ਸੀ (ਅਤੇ ਹੁਣ) ਦਿਲਾਂ ਦੀਆਂ ਜਾਨਣ ਵਾਲਾ (ਸੁਆਮੀ ਉਸ ਨੂੰ) ਮਿਲ ਪਿਆ ਹੈ (ਚਾਹਨਾ ਪੂਰੀ ਹੋ ਗਈ ਹੈ)।੪।੫।੧੬।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਦੀ ਪ੍ਰਥਾ ਹੈ ਕਿ ਰਾਜ ਰਾਜ ਵਿਚ, ਅਹੰਕਾਰੀ ਮਾਣ ਵਿਚ, ਲੋਭੀ ਲੋਭ ਵਿਚ, ਅਮਲੀ ਅਮਲ ਵਿਚ, ਜ਼ਿਮੀਦਾਰ (ਜ਼ਮੀਨ ਵਿਚ), ਬਚਾ ਦੁੱਧ ਵਿਚ, ਵਿਦਵਾਨ ਵਿਦਿਆ ਵਿਚ ਰਚੇ ਰਹਿੰਦੇ ਹਨ ਭਾਵ ਅਨੇਕ ਪ੍ਰਕਾਰ ਦੀਆਂ ਭੁਖਾਂ ਹਨ ਜੋ ਪਰਮੇਸ਼ਰ ਪੂਰੀਆਂ ਕਰਦਾ ਹੈ। ਪਰ ਹਰੀ ਦੇ ਸੇਵਕ ਦੀ ਚਾਲ ਨਿਰਾਲੀ ਹੈ। ਉਹ ਆਪ ਸਤਿਗੁਰੂ ਦੀ ਸੇਵਾ ਕਰਕੇ, ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਉਸਦੀ ਸਿਫਤਿ ਸਲਾਹ ਵਿਚ ਪ੍ਰਸੰਨ ਰਹਿੰਦਾ ਹੈ। ਜਿਵੇਂ ਜੀਭ ਸੁਆਦ ਵਿਚ ਲੁਭਾਇਮਾਨ ਰਹਿੰਦੀ ਹੈ ਤਿਵੇਂ ਹਰੀ ਜਨ ਹਰੀ ਦੇ ਗੁਣ ਗਾਉਂਦੇ ਹਨ। ਆਖਰੀ ਪਦੇ ਵਿਚ ਸਾਰੀ ਵੀਚਾਰ ਦਾ ਸਿਟਾ ਇਹ ਕਢਿਆ ਹੈ ਕਿ ਜਿਸ ਤਰ੍ਹਾਂ ਦੀ ਕਿਸੇ ਨੂੰ ਭੁਖ ਹੋਵੇ ਪ੍ਰਭੂ ਉਸੇ ਤਰਾਂ ਉਸਦੀ ਇਛਾ ਪੂਰੀ ਕਰਦਾ ਹੈ। ਇਸ ਲਈ ਹਰਿ ਜਨ ਨੂੰ ਦਰਸ਼ਨ ਦੀ ਪਿਆਸ ਲਗੀ ਸੀ, ਜੋ ਪ੍ਰਭੂ ਅੰਤਰਜਾਮੀ ਜੀ ਨੇ ਪੂਰੀ ਕਰ ਦਿਤੀ ਹੈ। ਭਾਵ ਪ੍ਰਭੂ ਆਪ ਮਿਲ ਪਿਆ ਹੈ।

**ਸੋਰਠਿ ਮਹਲਾ ੫ ॥ ਹਮ ਮੈਲੇ ਤੁਮ ਊਜਲ ਕਰਤੇ,ਹਮ ਨਿਰਗੁਨ ਤੂ ਦਾਤਾ ॥ ਹਮ ਮੂਰਖ ਤੁਮ ਚਤੁਰ ਸਿਆਣੇ, ਤੂ ਸਰਬ ਕਲਾ ਕਾ ਗਿਆਤਾ ॥ ੧ ॥ ਮਾਧੋ! ਹਮ ਐਸੇ ਤੂ ਐਸਾ ॥ ਹਮ ਪਾਪੀ ਤੁਮ ਪਾਪ ਖੰਡਨ, ਨੀਕੋ ਠਾਕੁਰ ਦੇਸਾ ॥ ਰਹਾਉ ॥ ਤੁਮ ਸਭ ਸਾਜੇ, ਸਾਜਿ ਨਿਵਾਜੇ, ਜੀਉ ਪਿੰਡੁ ਦੇ ਪ੍ਰਾਨਾ ॥ ਨਿਰਗੁਨੀਆਰੇ ਗੁਨੁ ਨਹੀ ਕੋਈ, ਤੁਮ ਦਾਨੁ ਦੇਹੁ ਮਿਹਰਵਾਨਾ ॥ ੨ ॥ ਤੁਮ ਕਰਹੁ ਭਲਾ ਹਮ ਭਲੋ ਨ ਜਾਨਹ, ਤੁਮ ਸਦਾ ਸਦਾ ਦਇਆਲਾ॥ ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ ॥ ੩ ॥ ਤੁਮ ਨਿਧਾਨ ਅਟਲ ਸੁਲਿਤਾਨ, ਜੀਅ ਜੰਤ ਸਭਿ ਜਾਚੈ ॥ ਕਹੁ ਨਾਨਕ, ਹਮ ਇਹੈ ਹਵਾਲਾ, ਰਾਖੁ ਸੰਤਨ ਕੈ ਪਾਛੈ ॥ ੪ ॥ ੬ ॥ ੧੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਜਾਨਹਂ। 'ਜਾਚੈ' ਪਦ ਦਾ ਉਚਾਰਨ ' ਜਾਚੈਂ' ਕਰਨਾ ਅਸ਼ੁੱਧ ਹੈ।

**ਪਦ ਅਰਥ** : ਮੈਲੇ-ਵਿਕਾਰਾਂ ਦੀ ਮੈਲ ਨਾਲ ਭਰੇ ਹੋਏ। ਊਜਲ-ਪਵਿਤ੍ਰ। ਕਰਤੇ-ਕਰਨ ਵਾਲੇ। ਨਿਰਗੁਣ-ਗੁਣ ਹੀਣ। ਸਰਬ ਕਲਾ ਕਾ ਗਿਆਤਾ-ਹਰੇਕ ਕਲਾ (ਹੁਨਰ, ਵਿਦਿਆ) ਦੇ ਜਾਨਣ ਵਾਲਾ। ਮਾਧੋ-(ਮਾਇਆ ਦਾ ਪਤੀ) ਹੇ ਪ੍ਰਭੂ। ਪਾਪਖੰਡਨ-ਪਾਪਾਂ ਦੇ ਨਾਸ ਕਰਨ ਵਾਲਾ। ਨੀਕੋ-ਸੋਹਣਾ, ਚੰਗਾ। ਦੇਸਾ-ਦੇਸ਼ (ਸੱਚਖੰਡ)। ਸਾਜੇ-ਬਣਾਏ। ਸਾਜਿ-ਬਣਾ ਕੇ। ਨਿਵਾਜੇ-ਮਾਣ ਦਿਤਾ। ਜੀਉ-ਜਿੰਦ। ਪਿੰਡੁ-ਸਰੀਰ ਪ੍ਰਾਨਾ-ਪ੍ਰਾਨ, ਸੁਆਸ। ਦੇਹੁ-ਦੇਂਦੇ ਹੋ। ਮਿਹਰਵਾਨਾ-ਹੇ ਮਿਹਰਵਾਨ!। ਭਲਾ-ਚੰਗਾ। ਨ। ਜਾਨਹ-ਨਹੀਂ ਜਾਣਦੇ। ਰਾਖਹੁ-ਰਖਦੇ ਹੋ। ਬਾਲਾ-ਬਚਿਆਂ ਨੂੰ। ਨਿਧਾਨ-ਖਜ਼ਾਨੇ। ਅਟਲ ਸੁਲਤਾਨ-ਸਦਾ

ਕਾਇਮ ਰਹਿਣ ਵਾਲੇ ਬਾਦਸ਼ਾਹ ! ਸਭਿ ਜਾਚੈ-ਹਰ ਕੋਈ ਮੰਗਦਾ ਹੈ। ਹਵਾਲਾ-ਹਾਲ । ਸੰਤਨ ਕੈ ਪਾਛੈ-ਸੰਤਾਂ ਦੇ ਪਿਛੇ (ਸੰਤਾਂ ਦੇ ਸਦਕੇ) ।

**ਅਰਥ** : (ਹੇ ਸੁਆਮੀ !) ਅਸੀਂ (ਵਿਕਾਰਾਂ ਦੀ ਮੈਲ ਨਾਲ ਭਰੇ ਹੋਏ) ਮੈਲੇ (ਜੀਵ) ਹਾਂ, ਤੁਸੀਂ (ਸਾਨੂੰ) ਪਵਿੱਤਰ ਕਰਨ ਵਾਲੇ ਹੋ, ਮੈਂ ਗੁਣਾ ਤੋਂ ਖ਼ਾਲੀ ਹਾਂ, ਤੂੰ (ਗੁਣ ਦੇਣ ਵਾਲਾ) ਦਾਤਾ ਹੈਂ । ਮੈਂ ਮੂਰਖ ਹਾਂ, ਤੁਸੀਂ ਸੁਘੜ-ਸਿਆਣੇ ਹੋ, ਤੂੰ ਹਰੇਕ ਹੁਨਰ ਦਾ ਗਿਆਤਾ (ਜਾਣਨ ਵਾਲਾ) ਹੈਂ ।੧।

ਹੇ ਮਾਲਕ ! ਅਸੀਂ ਇਹੋ ਜਿਹੇ (ਅਪਰਾਧੀ) ਹਾਂ (ਪਰ) ਤੂੰ ਇਹੋ ਜਿਹਾ (ਬਖਸ਼ਿੰਦ) ਹੈਂ । ਅਸੀਂ ਪਾਪ ਕਮਾਉਣ ਵਾਲੇ ਹਾਂ, ਤੁਸੀਂ ਪਾਪਾਂ ਦਾ ਨਾਸ਼ ਕਰਨ ਵਾਲੇ ਹੋ, ਹੇ ਮਾਲਕ ! ਤੇਰਾ ਦੇਸ (ਸੱਚਖੰਡ ਬਹੁਤ ਹੀ) ਚੰਗਾ ਹੈ । ਰਹਾਉ।

(ਹੇ ਸਿਰਜਣਹਾਰ !) ਤੁੱਸਾਂ ਸਾਰੇ ਜੀਵ ਪੈਦਾ ਕੀਤੇ, ਸਾਜ ਕੇ ਨਿਵਾਜਿਆ (ਭਾਵ ਆਦਰ ਮਾਣ ਦਿਤਾ) ਜਿੰਦ, ਸਰੀਰ ਤੇ ਪ੍ਰਾਣ ਦਿਤੇ ਹਨ। (ਅਸੀ) ਗੁਣਹੀਣ (ਮਨੁੱਖ ਹਾਂ, ਸਾਡੇ ਵਿਚ) ਕੋਈ ਗੁਣ ਨਹੀਂ ਹੈ (ਪਰ) ਹੇ ਮਿਹਰਬਾਨ ! (ਤੁਸੀਂ ਗੁਣਾਂ ਦਾ) ਦਾਨ ਦੇਂਦੇ ਹੋ ।੨।

(ਹੇ ਪ੍ਰਭੂ !) ਤੁਸੀਂ (ਸਾਡੇ ਤੇ) ਭਲਾ ਕਰਦੇ ਹੋ, (ਪਰ) ਅਸੀਂ (ਤੁਹਾਡੇ ਕੀਤੇ ਉਪਕਾਰ) ਚੰਗਾ ਨਹੀਂ ਜਾਣਦੇ ਹਾਂ (ਭਾਵ ਤੇਰਾ ਸੁਕਰ ਨਹੀਂ ਕਰਦੇ, ਪ੍ਰੰਤੂ) ਤੁਸੀਂ ਸਦਾ ਹੀ ਦਿਆਲੂ (ਰਹਿੰਦੇ ਹੋ) । ਤੁਸੀਂ ਸਿਰਜਣਹਾਰ ਪੁਰਖ ਸੁਖ ਦੇਣ ਵਾਲੇ ਹੋ, ਤੁਸੀਂ (ਆਪਣੇ) ਬੱਚਿਆਂ ਨੂੰ (ਦੁੱਖਾਂ, ਕਲੇਸ਼ਾਂ ਤੋਂ ਬਚਾ ਕੇ) ਰਖਦੇ ਹੋ।੩।

(ਹੇ ਪ੍ਰਭੂ !) ਤੁਸੀਂ ਸਭ ਬਰਕਤਾਂ ਦੇ ਖਜ਼ਾਨੇ ਤੇ ਸਦਾ ਕਾਇਮ ਰਹਿਣ ਵਾਲੇ ਬਾਦਸ਼ਾਹ ਹੋ । ਸਾਰੇ ਜੀਵ ਜੰਤੂ (ਮਨੁੱਖ ਤੇ ਜਾਨਵਰ ਹਰ ਕੋਈ ਆਪ ਪਾਸੋਂ ਦਾਨ) ਮੰਗਦਾ ਹੈ। ਨਾਨਕ ! (ਤੂੰ) ਆਖ, (ਹੇ ਪ੍ਰਭੂ!) ਸਾਡਾ ਇਹੋ ਜਿਹਾ (ਮੰਦਾ) ਹਾਲ ਹੈ, (ਤੁਸੀਂ) ਸੰਤਾਂ ਦੇ ਪਿਛੇ (ਭਾਵ ਸੰਤਾਂ ਦੇ ਸਦਕੇ ਭਉਜਲ ਸੰਸਾਰ ਤੋਂ) ਬਚਾਅ ਲਵੋ ਜੀ ।੪।੬।੧੭।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਚਰਨਾ ਵਿਚ ਆਪਣੇ ਅਵਗੁਣਾਂ ਤੇ ਪ੍ਰਭੂ ਦੇ ਗੁਣਾਂ ਨੂੰ, ਆਪਣੇ ਵਿਕਾਰਾਂ ਤੇ ਪ੍ਰਭੂ ਦੇ ਪਰਉਪਕਾਰਾਂ ਨੂੰ 'ਮਾਧੋ ਹਮ ਐਸੇ ਤੂੰ ਐਸਾ' ਦੀ ਟੇਕ ਲੈ ਕੇ ਇਸ ਸ਼ਬਦ ਨੂੰ ਗਾਵਿਆ ਹੈ। ਅੰਤ ਵਿਚ ਜੋਦੜੀ ਕੀਤੀ ਹੈ ਕਿ ਸਾਡੇ ਤੇ ਤਰਸ ਕਰੋ, ਸੰਤਾਂ ਦੇ ਸਦਕੇ ਅਸਾਂ ਪਾਪੀਆਂ ਨੂੰ ਆਪਣੀ ਸ਼ਰਣ ਵਿਚ ਰਖ ਲਵੋ, ਜਲਦੇ ਬਲਦੇ ਸੰਸਾਰ ਤੋਂ ਬਚਾਅ ਲਵੋ । ਇਸੇ ਭਾਵਨਾ ਨੂੰ ਮੁਖ ਰਖਦੇ ਹੋਏ ਹੀ ਗੁਰਬਾਣੀ ਵਿੱਚ ਸੰਤਾਂ ਦੀ ਵਡਿਆਈ ਕੀਤੀ ਹੈ :-

**ਨਿਰਗੁਣੁ ਰਾਖਿ ਲੀਆ, ਸੰਤਨ ਕਾ ਸਦਕਾ ॥**
**ਸਤਿਗੁਰਿ ਢਾਕਿਆ ਲੀਆ, ਮੋਹਿ ਪਾਪੀ ਪੜਦਾ ॥....** [ਪੰਨਾ ੧੧੧੭

**ਸੋਰਠਿ ਮਹਲਾ ੫ ਘਰੁ ੨ ॥ ਮਾਤ ਗਰਭ ਮਹਿ ਆਪਨ ਸਿਮਰਨੁ ਦੇ, ਤਹ ਤੁਮ ਰਾਖਨਹਾਰੇ ॥ ਪਾਵਕ ਸਾਗਰ ਅਥਾਹ ਲਹਰਿ ਮਹਿ, ਤਾਰਹੁ ਤਾਰਨਹਾਰੇ॥੧॥**

**ਮਾਧਉ! ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ, ਤੁਹਾਰੋ ਧੋਰਾ ॥ ਰਹਾਉ ॥ ਕੀਤੇ ਕਉ ਮੇਰੈ ਸੰਮਾਨੈ, ਕਰਣਹਾਰੁ ਤ੍ਰਿਣੁ ਜਾਨੈ॥ ਤੂ ਦਾਤਾ ਮਾਗਨ ਕਉ ਸਗਲੀ, ਦਾਨੁ ਦੇਹਿ ਪ੍ਰਭ ਭਾਨੈ ॥੨॥ ਖਿਨ ਮਹਿ ਅਵਰੁ ਖਿਨੈ ਮਹਿ ਅਵਰਾ, ਅਚਰਜ ਚਲਤ ਤੁਮਾਰੇ ॥ ਰੂੜੋ ਗੂੜੋ ਗਹਿਰ ਗੰਭੀਰੋ, ਊਚੌ ਅਗਮ ਅਪਾਰੇ ॥੩॥ ਸਾਧ ਸੰਗਿ ਜਉ ਤੁਮਹਿ ਮਿਲਾਇਓ, ਤਉ ਸੁਨੀ ਤੁਮਾਰੀ ਬਾਣੀ ॥ ਅਨਦੁ ਭਇਆ ਪੇਖਤ ਹੀ ਨਾਨਕ, ਪ੍ਰਤਾਪ ਪੁਰਖ ਨਿਰਬਾਣੀ ॥ ੪॥ ੭ ॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਈਹਾਂ, ਊਹਾਂ, ਮਾਂਗਨ, ਦੇਹਿੰ, ਤੁਮਹਿੰ।

**ਪਦ ਅਰਥ :** ਦੇ-ਦੇ ਕੇ। ਤਹ-ਉਥੇ (ਭਾਵ ਮਾਂ ਦੇ ਗਰਭ ਵਿਚ)। ਪਾਵਕ ਸਾਗਰ ਮਹਿ-ਅੱਗ ਦੇ ਸਮੁੰਦਰ ਵਿਚ। ਤਾਰਹੁ-ਤਾਰ ਲਵੋ। ਤਾਰਨਹਾਰੇ-ਹੇ ਤਾਰਨ ਵਾਲੇ! (ਪ੍ਰਭੂ)। ਸਿਰਿ ਮੋਰਾ-ਮੇਰੇ ਸਿਰ ਉਤੇ। ਧੋਰਾ-ਆਸਰਾ। ਕੀਤੇ ਕਉ-ਪੈਦਾ ਕੀਤੇ ਹੋਏ (ਜੀਵ) ਨੂੰ। ਮੇਰੇ ਸੰਮਾਨੈ-ਪਹਾੜ ਦੇ ਬਰਾਬਰ (ਵੱਡਾ ਮੰਨਦਾ ਹੈ)। ਕਰਣਹਾਰੁ-ਪੈਦਾ ਕਰਨ ਵਾਲੇ ਨੂੰ। ਤ੍ਰਿਣ ਜਾਨੈ-ਘਾਹ (ਦੇ ਤੀਲੇ ਸਮਾਨ ਤੁਛ ਜਿਹਾ) ਜਾਣਦਾ ਹੈ। ਸਗਲੀ-ਸਾਰ (ਸ੍ਰਿਸ਼ਟੀ)। ਦਾਨੁ ਦੇਹਿ-ਦਾਨ ਦੇਂਦਾ ਹੈ। ਪ੍ਰਭੂ-ਹੇ ਪ੍ਰਭੂ!। ਭਾਨੈ-(ਆਪਣੀ) ਇੱਛਾ ਅਨੁਸਾਰ। ਅਵਰੁ-ਹੋਰ। ਅਚਰਜ ਚਲਤ-ਅਜੀਬ ਕੌਤਕ। ਰੂੜੋ-ਸੁੰਦਰ। ਗੂੜੋ-ਗੁੱਝਾ। ਗਹਿਰ-ਡੂੰਘਾ, ਅਥਾਹ। ਗੰਭੀਰੋ-ਧੀਰਜ ਵਾਲਾ, ਸੰਜੀਦਾ। ਊਚੋ-ਉੱਚਾ। ਅਗਮ-ਅਪਹੁੰਚ। ਅਪਾਰੋ-ਪਾਰ ਤੋਂ ਰਹਿਤ, ਬੇਅੰਤ। ਸਾਧ ਸੰਗਿ-ਸਾਧ ਸੰਗਤ ਨਾਲ। ਪੇਖਤ ਹੀ-ਵੇਖਦਿਆਂ ਹੀ। ਪ੍ਰਤਾਪ-ਪ੍ਰਕਾਸ਼। ਪੁਰਖ-ਸਰਬ ਵਿਆਪਕ ਪ੍ਰਭੂ। ਨਿਰਬਾਣੀ-ਵਾਸਨਾ ਤੋਂ ਰਹਿਤ (ਹਰੀ)।

**ਅਰਥ:** (ਹੇ ਪ੍ਰਭੂ ! ਜਿਵੇਂ) ਤੁਸੀਂ ਮਾਤਾ ਦੇ ਪੇਟ ਵਿਚ (ਆਪਣਾ) ਸਿਮਰਨ ਦੇ (ਕੇ) ਉਥੇ ਰਖਿਆ ਕਰਨ ਵਾਲੇ (ਬਣੇ) ਸੀ, ਹੇ ਤਾਰਨ ਵਾਲੇ! (ਪ੍ਰਭੂ ਹੁਣ ਕਾਮ, ਕ੍ਰੋਧ ਆਦਿ) ਅੱਗ ਦੇ ਅਥਾਹ ਸਮੁੰਦਰ ਦੀਆਂ ਲਹਿਰਾਂ ਵਿਚੋਂ ਵੀ ਤਾਰ ਲਵੋ (ਭਾਵ ਬਚਾ ਲਵੋ)।੧।

ਹੇ ਮਾਇਆ ਦੇ ਪਤੀ! (ਪਰਮੇਸ਼ਰ), ਤੂੰ ਮੇਰੇ ਸਿਰ ਉਤੇ (ਮੇਰਾ) ਮਾਲਕ (ਰਖਿਆ ਕਰਨ ਵਾਲਾ ਹੈਂ)। ਇਥੇ (ਇਸ ਲੋਕ), ਉਥੇ (ਪਰਲੋਕ ਵਿਚ ਮੈਨੂੰ) ਤੁਹਾਡਾ ਹੀ ਆਸਰਾ ਹੈ। ਰਹਾਉ।

(ਹੇ ਪ੍ਰਭੂ! ਇਹ ਮੂਰਖ ਜੀਵ ਤੇਰੇ) ਪੈਦਾ ਕੀਤੇ ਹੋਏ ਨੂੰ ਪਹਾੜ ਜੇਡਾ ਸਮਝਦਾ ਹੈ (ਅਤੇ ਤੂੰ ਜੋ) ਸਿਰਜਨਹਾਰ ਹੈ ਨੂੰ ਘਾਹ (ਦੇ ਤੀਲੇ ਸਮਾਨ ਤੁੱਛ ਜਿਹਾ) ਜਾਣਦਾ ਹੈ। (ਹੇ ਪ੍ਰਭੂ !) ਤੂੰ (ਸਭ ਪਦਾਰਥ ਦੇਣ ਵਾਲਾ) ਦਾਤਾ ਹੈਂ (ਅਤੇ) ਸਾਰੀ (ਸ੍ਰਿਸ਼ਟੀ ਤੇਰੇ ਪਾਸੋਂ ਦਾਤਾਂ) ਮੰਗਣ ਵਾਲੀ ਹੈ (ਪਰ) ਹੇ ਪ੍ਰਭੂ! ਤੂੰ (ਆਪਣੀ) ਇੱਛਾ ਅਨੁਸਾਰ (ਸਭ ਨੂੰ) ਦਾਨ ਦੇਂਦਾ ਹੈਂ।੨।

(ਹੇ ਪ੍ਰਭੂ ! ਇਕ) ਛਿਨ ਵਿਚ ਹੋਰ (ਕਰਦਾ ਹੈ ਅਤੇ ਦੂਜੀ) ਛਿਨ ਵਿੱਚ ਕੁਝ ਹੋਰ (ਕਰਦਾ ਹੈ, ਇਹ) ਤੇਰੇ ਅਜੀਬ ਕੌਤਕ ਹਨ। (ਤੂੰ) ਸੋਹਣਾ, ਗੁੱਝਾ, ਸਿਆਣਾ, ਧੀਰਜ ਵਾਲਾ, ਉੱਚਾ, ਪਹੁੰਚ ਤੋਂ ਪਰੇ,

ਪਾਰ ਤੋਂ ਰਹਿਤ (ਭਾਵ ਬੇਅੰਤ) ਹੈਂ । ।੩।

(ਹੇ ਪ੍ਰਭੂ !) ਜਦੋਂ ਤੁਸਾਂ (ਸਾਨੂੰ) ਸਾਧ-ਸੰਗ ਨਾਲ ਮਿਲਾਪ ਕਰਾਇਆ ਤਾਂ (ਅਸਾਂ) ਤੁਹਾਡੀ ਸਿਫਤ ਸਲਾਹ ਵਾਲੀ) ਬਾਣੀ ਸੁਣੀ । ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਤੈਂ) ਵਾਸ਼ਨਾ ਤੋ ਰਹਿਤ (ਨਿਰਲੇਪ) ਸਰਬ ਵਿਆਪਕ (ਪੁਰਖ ਦਾ ਚਮਤਕਾਰ) ਵੇਖਦਿਆਂ ਹੀ (ਸਾਨੂੰ) ਅਨੰਦ ਹੋ ਗਿਆ ਹੈ ।੪।੭।੧੮।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਪ੍ਰਭੂ ਜੀਵ ਨੂੰ ਬਿਖਮ ਥਾਨ ਤੋਂ ਰਖਣ ਵਾਲਾ ਹੈ, ਉਸ ਦੀਆਂ ਜਿਤਨੀਆਂ ਸਿਫ਼ਤਾਂ ਕੀਤੀਆਂ ਜਾਣ, ਉਤਨੀਆਂ ਹੀ ਥੋੜੀਆਂ ਹਨ। ਸੰਸਾਰ ਸਾਗਰ ਵਿਚ ਕਾਮ, ਲੋਭ ਆਦਿ ਦੀਆਂ ਬੇਅੰਤ ਲਹਿਰਾਂ ਠਾਠਾਂ ਮਾਰ ਰਹੀਆਂ ਹਨ, ਇਹਨਾਂ ਤੋਂ ਬੱਚਣ ਦਾ ਉਪਰਾਲਾ ਕੇਵਲ ਪ੍ਰਭੂ ਅੱਗੇ ਅਰਦਾਸਿ ਹੈ:-

**ਕਾਮਿ ਕ੍ਰੋਧਿ ਭਰੇ, ਹਮ ਅਪਰਾਧੀ ॥**

**ਕਿਆ ਮੁਹੁ ਲੈ ਬੋਲਹ, ਨਾ ਹਮ ਗੁਣ ਨ ਸੇਵਾ ਸਾਧੀ ॥**

**ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ, ਸਾਚੁ ਨਾਮੁ ਅਬਿਨਾਸੀ ਹੇ॥** [ਪੰਨਾ ੧੦੪੮

ਹੇ ਪ੍ਰਭੂ! ਤੁਹਾਡੇ ਕੌਤਕ ਅਸਚਰਜ ਹਨ। ਤੁਸਾਂ ਕਿਰਪਾ ਕੀਤੀ, ਸਾਧ ਸੰਗਤ ਦਾ ਮਿਲਾਪ, ਗੁਰਬਾਣੀ ਸੁਣਨ ਦਾ ਅਵਸਰ ਬਖਸ਼ਿਆ, ਅਤੇ ਤੁਹਾਡਾ ਪਰਤਾਪ ਵੇਖ ਕੇ ਮਨ ਗਦ ਗਦ ਹੋ ਗਿਆ ਹੈ ।

**ਸੋਰਠਿ ਮਹਲਾ ੫ ॥ ਹਮ ਸੰਤਨ ਕੀ ਰੇਨੁ ਪਿਆਰੇ, ਹਮ ਸੰਤਨ ਕੀ ਸਰਣਾ ॥ ਸੰਤ ਹਮਾਰੀ ਓਟ ਸਤਾਣੀ, ਸੰਤ ਹਮਾਰਾ ਗਹਣਾ ॥ ੧॥ ਹਮ, ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ॥ ਸੰਤਨ ਸਿਉ ਮੇਰੀ ਲੇਵਾ ਦੇਵੀ, ਸੰਤਨ ਸਿਉ ਬਿਉਹਾਰਾ॥ ਸੰਤਨ ਸਿਉ ਹਮ ਲਾਹਾ ਖਾਟਿਆ, ਹਰਿ ਭਗਤਿ ਭਰੇ ਭੰਡਾਰਾ ॥ ੨ ॥ ਸੰਤਨ ਮੋ ਕਉ ਪੂੰਜੀ ਸਉਪੀ, ਤਉ ਉਤਰਿਆ ਮਨ ਕਾ ਧੋਖਾ ॥ ਧਰਮਰਾਇ ਅਬ ਕਹਾ ਕਰੈਗੋ, ਜਉ ਫਾਟਿਓ ਸਗਲੋ ਲੇਖਾ ॥੩॥ ਮਹਾ ਅਨੰਦ ਭਏ ਸੁਖੁ ਪਾਇਆ, ਸੰਤਨ ਕੈ ਪਰਸਾਦੇ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ, ਰੰਗਿ ਰਤੇ ਬਿਸਮਾਦੇ ॥ ੪ ॥ ੮ ॥ ੧੯ ॥**

**ਪਦ ਅਰਥ :** ਰੇਨੁ-ਧੂੜ । ਸਤਾਣੀ-ਤਾਣ ਵਾਲੀ । ਗਹਣਾ -(ਸਮਾਜਕ ਜੀਵਨ ਦਾ) ਗੌਰਵ, ਸੁਹੱਪਣ । ਬਣਿ ਆਈ-(ਪ੍ਰੀਤ) ਬਣ ਗਈ ਹੈ। ਪੂਰਬਿ ਲਿਖਿਆ-ਪਹਿਲਾਂ ਤੋਂ ਲਿਖਿਆ ਹੋਇਆ । ਭਾਈ-ਹੇ ਪਿਆਰੇ! ਲੇਵਾ ਦੇਵੀ-ਲੈਣ ਦੇਣ । ਬਿਉਹਾਰਾ-ਕਾਰ-ਵਿਹਾਰ । ਪੂੰਜੀ-ਮੂੜੀ । ਸਉਪੀ-ਦਿਤੀ । ਤਉ-ਤਾਂ । ਧੋਖਾ-ਛਲ, ਫ਼ਰੇਬ (ਨੋਟ-ਪਰਕਰਣ ਅਨੁਸਾਰ ਇਸ ਪਦ ਦੇ ਅਰਥ ਸੰਸਾ, ਫ਼ਿਕਰ ਆਦਿ ਕਰਨੇ ਹੀ ਠੀਕ ਹਨ)। ਕਹਾ-ਕੀ । ਪਰਸਾਦੁ-ਕਿਰਪਾ ਨਾਲ । ਮਨੁ ਮਾਨਿਆ-ਮਨ ਪਤੀਜ ਗਿਆ । ਰੰਗਿ ਰਤੇ-ਪ੍ਰੇਮ ਰੰਗ ਵਿਚ ਰੰਗੇ ਗਏ ਹਾਂ । ਵਿਸਮਾਦੇ-ਵਿਸਮਾਦ, ਅਸਚਰਜ (ਰੰਗ) ਵਿਚ ।

**ਅਰਥ** : ਹੇ ਭਾਈ ! ਅਸੀਂ ਸੰਤਾਂ (ਦੇ ਚਰਨਾ) ਦੀ ਧੂੜ ਹਾਂ, (ਅਤੇ) ਅਸੀਂ ਸੰਤਾਂ ਦੀ ਸਰਣ ਵਿਚ ਹਾਂ। ਸੰਤ ਸਾਡੀ ਤਾਣ ਵਾਲੀ ਓਟ ਹੈ, (ਅਤੇ) ਸੰਤ (ਜੀਵਨ ਭਰ ਲਈ ਸਾਡਾ) ਗਹਿਣਾ (ਭਾਵ ਗੌਰਵ ਤੇ ਸੁਹੱਪਣ) ਹੈ ।੧।

(ਹੇ ਭਾਈ!) ਸਾਡੀ ਸੰਤਾਂ ਨਾਲ (ਸੰਗਤੀ-ਸਾਂਝ) ਬਣੀ ਹੋਈ ਹੈ। (ਇਹ ਸਾਂਝ) ਪਹਿਲਾਂ ਤੋਂ ਲਿਖੇ ਲੇਖ (ਅਨੁਸਾਰ ਹੀ) ਪਾਈ ਹੈ। ਹੇ ਪਿਆਰੇ (ਸੰਤ ਗੁਰੂ!) ਇਹ ਮਨ (ਤਨ ਧਨ ਸਭ ਕੁਝ) ਤੇਰਾ ਹੀ ਹੈ ।ਰਹਾਉ।

(ਹੇ ਭਾਈ !) ਸੰਤਾਂ ਨਾਲ ਮੇਰੀ ਲੇਵਾ-ਦੇਵੀ (ਲੈਣ-ਦੇਣ) ਹੈ, ਸੰਤਾਂ ਨਾਲ ਹੀ ਕਾਰ-ਵਿਹਾਰ ਹੈ। ਸੰਤਾਂ ਪਾਸੋਂ ਹੀ ਅਸਾਂ (ਜੀਵਨ) ਲਾਭ ਖਟਿਆ ਹੈ, (ਜਿਸ ਦੀ ਬਰਕਤ ਨਾਲ ਸਾਡੇ ਪਾਸ) ਭਗਤੀ ਦੇ ਖਜ਼ਾਨੇ ਭਰੇ ਪਏ ਹਨ ।੨।

(ਹੇ ਭਾਈ !) ਸੰਤਾਂ ਨੇ ਮੈਨੂੰ (ਜਦੋਂ ਪ੍ਰੇਮਾ-ਭਗਤੀ ਦੀ) ਪੂੰਜੀ ਦਿਤੀ ਤਦੋਂ (ਮੇਰੇ) ਮਨ ਦਾ ਫ਼ਿਕਰ ਦੂਰ ਹੋ ਗਿਆ। ਧਰਮ ਰਾਜ ਹੁਣ ਮੇਰਾ ਕੀ (ਵਿਗਾੜ ਸਕੇਗਾ) ਜਦੋਂ ਕਿ ਹਿਸਾਬ-ਕਿਤਾਬ ਦਾ ਸਾਰਾ (ਪਤਰਾ) ਹੀ ਫਟ ਗਿਆ ਹੈ ।੩।

(ਹੇ ਭਾਈ !) ਸੰਤਾਂ ਦੀ ਕਿਰਪਾ ਨਾਲ (ਸਾਨੂੰ) ਮਹਾਨ (ਆਤਮਿਕ) ਸੁਖ ਤੇ ਅਨੰਦ ਪ੍ਰਾਪਤ ਹੋਏ ਹਨ। ਨਾਨਕ ! (ਤੂੰ)ਆਖ (ਕਿ ਸਾਡਾ) ਮਨ ਪਰਮਾਤਮਾ ਨਾਲ ਪਰਚ ਗਿਆ ਹੈ, (ਅਤੇ ਅਸੀਂ ਪ੍ਰਭੂ ਦੇ) ਅਚਰਜ ਪ੍ਰੇਮ ਵਾਲੇ ਰੰਗ ਵਿਚ ਰੰਗੇ ਗਏ ਹਾਂ ।੪।੮।੧੯।

## ਅਰਥ ਭੇਦ ਅਤੇ ਨਿਰਣੈ

### ਇਹੁ ਮਨੁ ਤੇਰਾ ਭਾਈ ॥

ਵੱਖ ਵੱਖ ਅਰਥ :

੧. ਤੇਰਾ ਭੀ ਮਨ (ਭਾਈ) ਪ੍ਰੇਮੀ ਹੋਵੇ ਤੇ ਤੇਰੇ ਕੋ ਅਚੁਤ ਸੁਖ ਪ੍ਰਾਪਤਿ ਹੋਵੇ। [ਫ.ਸ., ਸੰ.ਸ,

੨. ਹੇ ਭਾਈ ! (ਮੇਰਾ) ਇਹ ਮਨ (ਹੁਣ) ਤੇਰਾ (ਦਾਸ) ਹੈ। [ਪੰ. ਨਰੈਣ ਸਿੰਘ

੩. ਹੁਣ ਮੇਰਾ ਇਹ ਮਨ ਤੇਰਾ ਪ੍ਰੇਮੀ ਬਣ ਗਿਆ ਹੈ। [ਦਰਪਣ

**ਨਿਰਣੈ** : ਇਸ ਪੰਕਤੀ ਵਿਚ 'ਭਾਈ' ਪਦ ਸੰਬੋਧਨ ਵਾਚੀ ਹੈ। 'ਦਰਪਣ' ਦੇ ਕਰਤਾ ਨੇ ਇਹ ਸ਼ਬਦ ਪ੍ਰਭੂ ਨੂੰ ਸੰਬੋਧਨ ਕਰਕੇ ਜੋ ਅਰਥ ਕੀਤੇ ਹਨ ਉਹ ਠੀਕ ਨਹੀਂ ਹਨ। ਇਥੇ 'ਭਾਈ' ਪਦ 'ਸੰਤ ਜਨ' ਦਾ ਸੂਚਕ ਹੈ। ਗੁਰਬਾਣੀ ਵਿਚੋਂ 'ਹਰਿ ਜਨ ਸੰਤ ਮਿਲਹੁ ਮੇਰੇ ਭਾਈ' ਅਤੇ ਹੋਰ ਕਈ ਪ੍ਰਮਾਣਾ ਦੁਆਰਾ ਉਪ੍ਰੋਕਤ ਭਾਵਨਾ ਦੀ ਪੁਸ਼ਟੀ ਹੁੰਦੀ ਹੈ। ਇਸ ਸ਼ਬਦ ਵਿਚ ਕੋਈ ਪੰਕਤੀ ਵੀ ਪ੍ਰਭੂ ਨੂੰ ਸੰਬੋਧਨ ਦੀ ਪ੍ਰਤੀਕ ਨਹੀਂ ਹੈ। ਇਸ ਲਈ 'ਇਹੁ ਮਨੁ ਤੇਰਾ ਭਾਈ' ਪੰਕਤੀ ਪ੍ਰਭੂ ਨਾਲ ਜੋੜਨੀ ਠੀਕ ਨਹੀਂ ਹੋਵੇਗੀ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿ ਨਾਮਾ ਮਨਿ ਮੰਤੁ ॥ ਧੰਨੁ ਸੇ ਸੇਈ

ਨਾਨਕਾ, ਪੂਰਨੁ ਸੋਈ ਸੰਤੁ' ਅਜਿਹੇ ਪੂਰਨ ਪੁਰਖੁ ਸੰਤ ਨਾਲ ਨਿਜੀ ਪ੍ਰੇਮ ਤੇ ਭਾਵਨਾ ਨੂੰ ਦਰਸਾਇਆ ਹੈ ਜਿਸ ਨਾਲ ਮਨ ਤੋਂ ਧੋਖਾ (ਤੋਖਲਾ) ਦੂਰ ਹੋ ਜਾਂਦਾ ਹੈ । ਸੰਤਾਂ ਪਾਸੋਂ ਉਪਦੇਸ਼ ਲੈ ਕੇ ਸੰਗਤਾਂ ਦੀ ਸੇਵਾ ਕਰਨੀ ਇਹ ਲੇਵਾ-ਦੇਵੀ ਹੈ। ਕਥਾ-ਕੀਰਤਨ ਦੀ ਸਾਂਝ ਇਹ ਬਿਉਹਾਰ ਕਰਨਾ ਹੈ। ਅੰਤਲੀ ਪੰਕਤੀ ਵਿੱਚ ਸੰਤਾਂ ਦੀ ਮਿਹਰ ਨਾਲ ਮਹਾਂ ਅਨੰਦ ਦੀ ਪ੍ਰਾਪਤੀ ਦਾ ਵਰਣਨ ਹੈ 'ਰੰਗਿ ਰਤੇ ਬਿਸਮਾਦੇ' ਵਾਲੇ ਵਾਤਾਵਰਨ ਦਾ ਦਰਸ਼ਨ ਕਰਾਉਂਦੀ ਹੈ।

**ਸੋਰਠਿ ਮ: ੫ ॥ ਜੇਤੀ ਸਮਗ੍ਰੀ ਦੇਖਹੁ ਰੇ ਨਰ, ਤੇਤੀ ਹੀ ਛਡਿ ਜਾਨੀ ॥ ਰਾਮਨਾਮ ਸੰਗਿ ਕਰਿ ਬਿਉਹਾਰਾ, ਪਾਵਹਿ ਪਦੁ ਨਿਰਬਾਨੀ ॥੧॥ ਪਿਆਰੇ ! ਤੂ ਮੇਰੋ ਸੁਖਦਾਤਾ ॥ ਗੁਰਿ ਪੂਰੈ ਦੀਆ ਉਪਦੇਸਾ, ਤੁਮ ਹੀ ਸੰਗਿ ਪਰਾਤਾ ॥ ਰਹਾਉ ॥ ਕਾਮ ਕ੍ਰੋਧ ਲੋਭ ਮੋਹ ਅਭਿਮਾਨਾ, ਤਾ ਮਹਿ ਸੁਖੁ ਨਹੀ ਪਾਈਐ ॥ ਹੋਹੁ ਰੇਨ ਤੂ ਸਗਲ ਕੀ ਮੇਰੇ ਮਨ, ਤਉ ਅਨਦ ਮੰਗਲ ਸੁਖੁ ਪਾਈਐ ॥੨॥ ਘਾਲ ਨ ਭਾਨੈ ਅੰਤਰਿ ਬਿਧਿ ਜਾਨੈ, ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ ਇਹੁ ਮਨੂਆ, ਅਕਾਲ ਮੂਰਤਿ ਗੁਰਦੇਵਾ ॥੩॥ ਗੋਬਿਦ ਦਾਮੋਦਰ ਦਇਆਲ ਮਾਧਵੇ, ਪਾਰਬ੍ਰਹਮ ਨਿਰੰਕਾਰਾ ॥ ਨਾਮੁ ਵਰਤਣਿ ਨਾਮੋ ਵਾਲੇਵਾ, ਨਾਮੁ ਨਾਨਕ ਪ੍ਰਾਨ ਅਧਾਰਾ ॥ ੪ ॥ ੯ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਵਹਿੰ, ਮਨੂਆਂ ।

**ਪਦ ਅਰਥ** : ਸਮਗ੍ਰੀ-ਸਮਾਨ, ਵਸਤੂ, ਅਸਬਾਬ। ਨਿਰਬਾਨੀ-ਵਾਸ਼ਨਾ ਰਹਿਤ । ਪਰਾਤਾ-ਚੰਗੀ ਤਰ੍ਹਾਂ ਰੱਤਾ ਗਿਆ, ਪ੍ਰੀਤਵਾਨ ਹੋ ਗਿਆ ਹੈ। ਹੋਹੁ-ਹੋ । ਰੇਨ-(ਚਰਨ) ਧੂੜ। ਘਾਲ-ਕੀਤੀ ਕਮਾਈ । ਅੰਤਰਿ ਬਿਧਿ-ਅੰਦਰ ਦੀ ਹਾਲਤ । ਹੋਮਿ-ਹਵਨ ਕਰਕੇ, ਅੱਗ ਵਿਚ ਪਾਕੇ। ਵਰਤਣਿ-ਵਰਤੋਂ ਵਿਚ ਆਉਣ ਵਾਲੀ ਵਸਤੂ । ਵਾਲੇਵਾ-ਨਿਤ ਵਰਤੋਂ ਦਾ ਸਮਾਨ ।

**ਅਰਥ** : ਹੇ ਜੀਵ ! (ਤੂੰ) ਜਿਤਨੀ ਸਮੱਗ੍ਰੀ ਦੇਖਦਾ ਹੈਂ , ਉਤਨੀ ਹੀ (ਭਾਵ ਸਾਰੀ ਦੀ ਸਾਰੀ) ਛੱਡ ਕੇ (ਸੰਸਾਰ ਚੋਂ) ਚਲਾ ਜਾਣਾ ਹੈ। (ਇਸ ਲਈ ਇਸ ਦਾ ਮੋਹ ਛੱਡ ਕੇ) ਰਾਮ ਨਾਮ ਨਾਲ (ਪ੍ਰੀਤਿ ਵਾਲਾ) ਵਾਪਾਰ ਕਰ (ਤਾਂ ਜੋ ਤੂੰ) ਵਾਸ਼ਨਾ-ਰਹਿਤ (ਮੁਕਤੀ ਦਾ) ਪਦ ਪ੍ਰਾਪਤ ਕਰ ਲਵੇਂ ।੧।

ਹੇ ਮੇਰੇ ਪਿਆਰੇ (ਪ੍ਰਭੂ!) ਤੂੰ ਸੁਖ ਦੇਣ ਵਾਲਾ ਸੱਚਾ ਦਾਤਾ ਹੈਂ । ਪੂਰੇ ਗੁਰੂ ਨੇ (ਮੈਨੂੰ) ਇਹ ਉਪਦੇਸ਼ ਦਿਤਾ ਹੈ (ਇਸ ਲਈ ਮੈਂ) ਤੇਰੇ ਨਾਲ ਰੱਤਾ ਗਿਆ ਹਾ (ਭਾਵ ਤੇਰਾ ਪ੍ਰੀਤਵਾਨ ਬਣ ਗਿਆ ਹਾਂ) ਰਹਾਉ।

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਨ੍ਹਾਂ ਵਿਚ (ਰਹਿ ਕੇ ਆਤਮਿਕ) ਸੁਖ ਨਹੀਂ ਪਾਇਆ ਜਾ ਸਕਦਾ । ਹੇ ਮੇਰੇ ਮਨ! ਤੂੰ ਸਭ ਦੇ (ਚਰਨਾ ਦੀ) ਧੂੜ ਹੋ ਜਾ, ਇਸ ਤਰ੍ਹਾਂ ਅਨੰਦ ਮੰਗਲ (ਅਤੇ ਆਤਮਿਕ) ਸੁਖ ਪਾਈਦਾ ਹੈ ।੨।

(ਹੇ ਭਾਈ! ਪਰਮਾਤਮਾ ਕਿਸੇ ਦੀ) ਕੀਤੀ ਕਮਾਈ ਨਿਸਫਲ ਨਹੀਂ ਜਾਣ ਦੇਂਦਾ (ਉਹ ਅੰਤਰਜਾਮੀ ਪ੍ਰਭੂ ਹਰੇਕ ਅੰਦਰ ਦੀ ਹਾਲਤ ਨੂੰ ਜਾਣਦਾ ਹੈ। (ਇਸ ਲਈ ਜੋ) ਗੁਰਦੇਵ ਅਕਾਲ ਸਰੂਪ ਹੈ (ਤੂੰ ਉਸ ਦੀ ਇਸ ਤਰ੍ਹਾਂ) ਪੂਜਾ ਕਰ ( ਕਿ ਆਪਣਾ) ਮਨ ਅਹੂਤੀ ਕਰਕੇ ਅੱਗ ਵਿਚ ਪਾ ਦੇ ।੩।

(ਹੇ ਭਾਈ !) ਗੋਬਿੰਦ, ਦਾਮੋਦਰ, ਦਇਆਲੂ, ਮਾਇਆ ਦਾ ਪਤੀ, ਪਾਰਬ੍ਰਹਮ ਨਿਰੰਕਾਰ ਹੈ। ਨਾਨਕ (ਗੁਰੂ ਜੀ ਫੁਮਾਉਂਦੇ ਹਨ ਕਿ ਹੇ ਮਨ! ਤੂੰ ਨਿਰੰਕਾਰ ਦਾ) ਨਾਮ ਹੀ (ਆਪਣਾ) ਵਰਤਣ ਵਲੇਵਾ ਬਣਾ, ਨਾਮ ਹੀ (ਸਭ ਦੇ ਪ੍ਰਾਣਾਂ ਦਾ ਆਸਰਾ ਹੈ)।੪।੯।੨੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਜੀਵ ਨੂੰ ਇਹ ਉਪਦੇਸ਼ ਦਿਤਾ ਹੈ ਕਿ ਤੂੰ ਦ੍ਰਿਸ਼ਟਮਾਨ ਪਦਾਰਥਾਂ ਨਾਲ ਪਿਆਰ ਨਾ ਪਾ ਕਿਉਂਕਿ ਇਹ ਅੰਤ ਕਾਲ ਤੇਰੇ ਨਾਲ ਨਹੀਂ ਜਾਣੇ । ਪੂਰੇ ਗੁਰੂ ਨੇ ਜੋ ਉਪਦੇਸ਼ ਦਿਤਾ ਹੈ ਉਸ ਦੀ ਕਮਾਈ ਕਰ, ਆਪਣੇ ਪ੍ਰਭੂ ਨੂੰ ਪਛਾਣ । ਅਕਾਲ ਪੁਰਖ ਦਾ ਸੁਭਾਅ ਹੈ ਕਿ ਉਹ ਕਿਸੇ ਦਾ ਘਾਲਿਆ ਹੋਇਆ ਇਕ ਤਿਲ ਮਾਤਰ ਭੀ ਵਿਅਰਥ ਨਹੀਂ ਜਾਣ ਦੇਂਦਾ । ਇਸ ਲਈ ਤੂੰ ਉਸ ਨੂੰ ਆਪਣਾ ਤਨ ਮਨ ਭੇਟਾ ਕਰਕੇ ਉਸ ਪਰਮੇਸ਼ਰ ਦੀ ਪੂਜਾ ਕਰ । ਉਸ ਦੇ ਨਾਮ ਨੂੰ ਆਪਣਾ ਵਰਤਣ ਵਲੇਵਾ ਅਤੇ ਪ੍ਰਾਣਾਂ ਦਾ ਆਸਰਾ ਬਣਾ ਇਸ ਨਾਲ ਤੇਰੀ ਕਲਿਆਣ ਹੋ ਜਾਵੇਗੀ ।

**ਸੋਰਠਿ ਮਹਲਾ ੫ ॥ ਮਿਰਤਕ ਕਉ ਪਾਇਓ ਤਨਿ ਸਾਸਾ, ਬਿਛੁਰਤ ਆਨਿ ਮਿਲਾਇਆ ॥ ਪਸੂ ਪਰੇਤ ਮੁਗਧ ਭਏ ਸ੍ਰੋਤੇ, ਹਰਿਨਾਮਾ ਮੁਖਿ ਗਾਇਆ ॥ ੧ ॥ ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ ਦੂਖ ਸੋਗ ਕਾ ਢਾਹਿਓ ਡੇਰਾ, ਅਨਦ ਮੰਗਲ ਬਿਸਰਾਮਾ॥ ਮਨ ਬਾਂਛਤ ਫਲ ਮਿਲੇ ਅਚਿੰਤਾ, ਪੂਰਨ ਹੋਏ ਕਾਮਾ ॥੨॥ ਈਹਾ ਸੁਖੁ ਆਗੈ ਮੁਖ ਊਜਲ, ਮਿਟਿ ਗਏ ਆਵਣ ਜਾਣੇ॥ ਨਿਰਭਉ ਭਏ ਹਿਰਦੈ ਨਾਮੁ ਵਸਿਆ, ਅਪੁਨੇ ਸਤਿਗੁਰ ਕੈ ਮਨਿ ਭਾਣੇ ॥ ੩ ॥ ਊਠਤ ਬੈਠਤ ਹਰਿ ਗੁਣ ਗਾਵੈ, ਦੂਖੁ ਦਰਦੁ ਭ੍ਰਮੁ ਭਾਗਾ ॥ ਕਹੁ ਨਾਨਕ ਤਾ ਕੇ ਪੂਰ ਕਰੰਮਾ, ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਰਿਨਾਮਾਂ, ਬਿਸਰਾਮਾਂ, ਕਾਮਾਂ , ਈਹਾਂ ।

**ਪਦ ਅਰਥ** : ਮਿਰਤਕ ਕਉ-ਮੁਰਦੇ ਨੂੰ। ਤਨਿ-ਸਰੀਰ ਵਿਚ। ਸਾਸਾ-ਸੁਆਸ। ਬਿਛੁਰਤ-ਵਿਛੜੇ ਹੋਏ ਨੂੰ । ਆਨਿ-ਲਿਆ ਕੇ। ਪਰੇਤ-ਭੈੜੀਆਂ ਰੂਹਾਂ । ਮੁਗਧ-ਮੂਰਖ। ਸ੍ਰੋਤੇ-ਸੁਣਨ ਵਾਲੇ । ਸੋਗ-ਗ਼ਮ, ਚਿੰਤਾ। ਡੇਰਾ-ਟਿਕਾਣਾ । ਅਚਿੰਤਾ-ਅਚਨਚੇਤ। ਕਾਮਾ-ਕੰਮ । ਭਾਣੇ-ਚੰਗੇ ਲਗੇ। ਕਰੰਮਾ, ਕਰਮ, ਭਾਗ ।

**ਅਰਥ** : (ਹੇ ਭਾਈ ! ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ), ਵਿਛੁੜੇ ਹੋਏ (ਜੀਵ ਨੂੰ) ਲਿਆ ਕੇ ਹਰੀ ਨਾਲ ਮਿਲਾ ਦਿਤਾ ਹੈ (ਇਉਂ ਮਾਨੋ ਕਿ ਆਤਮਿਕ ਜੀਵਨ ਤੋਂ) ਮੋਏ ਹੋਏ (ਮਨੁੱਖ ਦੇ) ਸਰੀਰ ਵਿਚ

ਸੁਆਸ ਪਾ ਦਿਤੇ ਹਨ। (ਇਸ ਤਰ੍ਹਾਂ, ਜੋ) ਪਸ਼ੂ, ਪਰੇਤ ਤੇ ਮੂਰਖ (ਬ੍ਰਿਤੀ ਵਾਲੇ ਮਨੁੱਖ ਸਨ, ਉਹ ਵੀ ਗੁਰੂ-ਉਪਦੇਸ਼) ਸੁਣਨ ਵਾਲੇ ਹੋ ਗਏ (ਅਤੇ ਉਨ੍ਹਾਂ ਨੇ ਆਪਣੇ) ਮੁੱਖ ਦੁਆਰਾ (ਪ੍ਰਭੂ ਦਾ) ਨਾਮ (ਅਥਵਾ ਹਰੀ ਦਾ ਜਸ) ਗਾਇਨ ਕੀਤਾ ।੧।

ਹੇ ਭਾਈ! ਪੂਰੇ ਗੁਰੂ ਦੀ ਵਡਿਆਈ (ਵਿਸਮਾਦਿਕ) ਵੇਖ। ਉਸ (ਵਡਿਆਈ) ਦੀ ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ ।ਰਹਾਉ।

(ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਲਈ, ਗੁਰੂ ਨੇ ਉਸਦੇ) ਦੁੱਖਾਂ, ਫ਼ਿਕਰਾਂ ਦਾ ਡੇਰਾ ਢਾਹ ਦਿਤਾ, (ਨਾਲ ਹੀ) ਅਨੰਦ (ਤੇ) ਖੁਸ਼ੀਆਂ ਦਾ ਟਿਕਾਣਾ ਬਣਾ ਦਿਤਾ। (ਉਸ ਨੂੰ) ਅਚਨਚੇਤ ਮਨ-ਇੱਛੇ ਫਲ ਪ੍ਰਾਪਤ ਹੋ ਗਏ (ਅਤੇ ਉਸ ਦੇ ਸਾਰੇ ਸੰਕਲਪ) ਕੰਮ ਕਾਜ ਪੂਰੇ ਹੋ ਗਏ ।੨।

(ਹੇ ਭਾਈ ! ਜਿਨ੍ਹਾਂ ਨੇ ਗੁਰੂ ਦੀ ਸ਼ਰਨ ਲਈ ਉਨ੍ਹਾਂ ਨੂੰ) ਇਥੇ (ਇਸ ਲੋਕ ਵਿਚ) ਸੁਖ (ਪ੍ਰਾਪਤ ਹੋ ਗਏ), ਅਗੇ (ਪਰਲੋਕ ਵਿਚ ਉਨ੍ਹਾਂ ਦੇ) ਮੁੱਖ ਉਜਲ ਹੋ ਗਏ (ਅਤੇ ਆਣ-ਜਾਣ ਦੇ ਫੇਰੇ) ਮੁੱਕ ਗਏ। (ਓਹ) ਆਪਣੇ ਸਤਿਗੁਰੂ ਦੇ ਮਨ ਵਿਚ ਚੰਗੇ ਲੱਗ ਗਏ (ਉਨ੍ਹਾਂ ਦੇ) ਹਿਰਦੇ ਵਿਚ (ਪਰਮੇਸ਼ਰ ਦਾ) ਨਾਮ ਵੱਸ ਗਿਆ (ਅਤੇ ਓਹ) ਨਿਰਭਉ ਹੋ ਗਏ ।੩।

(ਹੇ ਭਾਈ ! ਜੋ ਮਨੁੱਖ) ਉਠਦਿਆਂ ਬੈਠਦਿਆਂ ਹਰੀ ਦੇ ਗੁਣ ਗਾਉਂਦਾ ਹੈ (ਉਸ ਦਾ) ਦੁੱਖ, ਦਰਦ,ਭ੍ਰਮ (ਆਦਿ) ਨਾਸ਼ ਹੋ ਜਾਂਦਾ ਹੈ। ਹੇ ਨਾਨਕ! (ਤੂੰ) ਆਖ ਜਿਸ (ਮਨੁੱਖ) ਦਾ ਮਨ ਗੁਰੂ ਚਰਨਾ ਵਿਚ ਜੁੜ ਗਿਆ ਹੈ, ਉਸ ਦੇ ਪੂਰੇ ਭਾਗ ਹਨ ।੪।੧੦।੨੧

## ਅਰਥ ਭੇਦ ਅਤੇ ਨਿਰਣੈ

**ਕਹੁ ਨਾਨਕ ਤਾ ਕੇ ਪੂਰ ਕਰੰਮਾ, ਜਾ ਕਾ ਗੁਰਚਰਨੀ ਮਨੁ ਲਾਗਾ ॥**

ਇਸ ਪੰਕਤੀ ਵਿਚ ' ਪੂਰ ਕਰੰਮਾ' ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

੧, ਸਤਿਗੁਰੂ ਜੀ ਆਖਦੇ ਹਨ, ਉਸ ਦੇ ਪੂਰਨ ਭਾਗ ਹਨ, ਜਿਸ ਦਾ ਮਨ ਗੁਰੂ ਦੇ ਚਰਨਾ ਨਾਲ ਜੁੜ ਗਿਆ ਹੈ। [ਪੰ, ਨਰੈਣ ਸਿੰਘ, ਸੰ.ਸ

੨, ਹੇ ਨਾਨਕ ! ਆਖ ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾ ਵਿਚ ਜੁੜਿਆ ਰਹਿੰਦਾ ਹੈ ਉਸ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ। [ਦਰਪਣ

**ਨਿਰਣੈ** : ਗੁਰਬਾਣੀ ਵਿਚ ਜਿਥੇ 'ਪੂਰ ਕਰੰਮਾ' ਵਾਕ ਆਉਂਦੇ ਹਨ, ਉਥੇ ਇਹ 'ਪੂਰਬਲੇ ਭਾਗਾਂ' ਦੇ ਸੂਚਕ ਹੁੰਦੇ ਹਨ ਕੇਵਲ ਕਾਰਜਾਂ ਦੀ ਸਫ਼ਲਤਾ ਦੇ ਪ੍ਰਤੀਕ ਨਹੀਂ ਹੁੰਦੇ। ਹੇਠ ਲਿਖੇ ਪ੍ਰਮਾਣਾ ਤੋਂ ਇਸ ਭਾਵਨਾ ਦਾ ਪਤਾ ਲੱਗ ਜਾਂਦਾ ਹੈ :-

**ੳ- ਨਾਨਕ ਪੂਰ ਕਰੰਮ, ਸਤਿਗੁਰ ਚਰਣੀ ਲਗਿਆ ॥** [ਪੰਨਾ ੭੧੦

**ਅ- ਪਾਰਬ੍ਰਹਮੁ ਜਾ ਕੈ ਮਨਿ ਵੂਠਾ, ਸੋ ਪੂਰ ਕਰੰਮਾ ਨਾ ਛਿਨਾ ॥** [ਪੰਨਾ ੧੦੭੯

## ਸਾਰੰਸ਼ ਅਤੇ ਸਿਧਾਂਤ

ਹੇ ਪਿਆਰਿਓ ! ਪੂਰੇ ਗੁਰੂ ਦੀ ਵਡਿਆਈ ਵੇਖੋ ਜਿਸ ਨੇ ਆਪਣੀ ਪਵਿਤ੍ਰ ਰਸਨਾ ਤੋਂ ਹਰੀ ਦਾ

ਨਾਮ ਉਚਾਰਨ ਕੀਤਾ ਉਸ ਉਤੇ ਪਸ਼ੂ, ਪ੍ਰੇਤ ਅਤੇ ਹੋਰ ਜਿਤਨੇ ਭੀ ਸੁੱਤੇ ਸਨ ਸਾਰੇ ਮਸਤ ਹੋ ਗਏ। ਭਾਵ ਗੁਰੂ ਦੇ ਬੋਲਾਂ ਵਿਚ ਬੇਅੰਤ ਖਿਚ ਹੈ। ਗੁਰੂ ਦੇ ਅੰਮ੍ਰਿਤ ਬਚਨਾਂ ਵਿਚ ਇਤਨੀ ਸ਼ਕਤੀ ਹੈ ਕਿ ਉਹ ਮੁਰਦੇ ਵਿਚ ਜਾਨ ਪਾ ਦਿੰਦੇ ਹਨ। ਗੁਰਬਾਣੀ ਦੀ ਧੁਨੀ ਸੁਣ ਕੇ ਦੁਖ, ਦਰਦ, ਰੋਗ ਸੋਗ ਸੰਤਾਪ ਆਦਿ ਸਭ ਨੱਸ ਜਾਂਦੇ ਹਨ।

ਤੱਤ ਦੀ ਗੱਲ ਇਹ ਹੈ ਕਿ ਜਿਸ ਮਨੁੱਖ ਦਾ ਮਨ ਗੁਰੂ ਦੇ ਚਰਨਾ ਵਿਚ ਲਗਦਾ ਹੈ, ਉਸ ਦਾ ਆਵਾਗਉਣ ਮੁੱਕ ਜਾਂਦਾ ਹੈ। ਉਸ ਦਾ ਆਣਾ-ਜਾਣਾ ਮੁਕ ਜਾਂਦਾ ਹੈ। ਜਿਹੜੇ ਮਨੁਖ ਸਤਿਗੁਰੂ ਦੇ ਮਨ ਨੂੰ ਚੰਗੇ ਲਗ ਜਾਂਦੇ ਹਨ ਉਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ।

**ਸੋਰਠਿ ਮਹਲਾ ੫ ॥ ਰਤਨੁ ਛਾਡਿ ਕਉਡੀ ਸੰਗਿ ਲਾਗੇ, ਜਾ ਤੇ ਕਛੂ ਨ ਪਾਈਐ ॥ ਪੂਰਨ ਪਾਰਬ੍ਰਹਮ ਪਰਮੇਸੁਰ, ਮੇਰੇ ਮਨ ਸਦਾ ਧਿਆਈਐ ॥ ੨ ॥ ਸਿਮਰਹੁ ਹਰਿ ਹਰਿ ਨਾਮੁ, ਪਰਾਨੀ ॥ ਬਿਨਸੈ ਕਾਚੀ ਦੇਹ, ਅਗਿਆਨੀ ॥ ਰਹਾਉ ॥ ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ, ਤਾ ਕੀ ਕਛੁ ਨ ਵਡਾਈ ॥ ਰਾਮ ਭਜਨ ਬਿਨੁ ਕਾਮਿ ਨ ਆਵਸਿ, ਸੰਗਿ ਨ ਕਾਹੂ ਜਾਈ ॥ ੨ ॥ ਹਉ ਹਉ ਕਰਤ ਬਿਹਾਇ ਅਵਰਦਾ, ਜੀਅ ਕੋ ਕਾਮੁ ਨ ਕੀਨਾ ॥ ਧਾਵਤ ਧਾਵਤ ਨਹਿ ਤ੍ਰਿਪਤਾਸਿਆ, ਰਾਮਨਾਮੁ ਨਹੀ ਚੀਨਾ ॥ ੩ ॥ ਸਾਦ ਬਿਕਾਰ ਬਿਖੈ ਰਸ ਮਾਤੋ, ਅਸੰਖ ਖਤੇ ਕਰਿ ਫੇਰੇ ॥ ਨਾਨਕ ਕੀ ਪ੍ਰਭ ਪਾਹਿ ਬਿਨੰਤੀ, ਕਾਟਹੁ ਅਵਗੁਣ ਮੇਰੇ ॥੪॥੧੧॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ ਹਉਂ, ਨਹਿੰ, ਨਹੀਂ।

**ਪਦ ਅਰਥ** : ਰਤਨੁ-(ਨਾਮ ਰੂਪੀ) ਰਤਨ। ਛਾਡਿ-ਛਡ ਕੇ। ਕਉਡੀ-ਤੁਛ ਜਿਹੀ ਮਾਇਆ ਪਰਾਨੀ-ਹੇ ਪ੍ਰਾਣੀ! । ਅਗਿਆਨੀ-ਹੇ ਮੂਰਖ!। ਮ੍ਰਿਗ ਤ੍ਰਿਸਨਾ-ਸੂਰਜ ਦੀਆਂ ਕਿਰਨਾਂ ਨਾਲ ਜੋ ਰੇਤ ਚਮਕਦੀ ਹੈ, ਮ੍ਰਿਗ ਨੂੰ ਪਾਣੀ ਭਾਸਦਾ ਹੈ। ਸੁਪਨ ਮਨੋਰਥ-ਸੁਪਨੇ ਵਿਚ ਡਿੱਠ ਹੋਏ (ਝੂਠੇ) ਪਦਾਰਥ। ਹਉ ਹਉ ਕਰਤ-ਮੈਂ ਮੈਂ ਕਰਦਿਆਂ। ਬਿਹਾਇ ਅਵਰਦਾ-ਉਮਰ ਗੁਜ਼ਰ ਜਾਂਦੀ ਹੈ। ਜੀਅ ਕੋ-ਜਿੰਦ ਲਈ। ਧਾਵਤ ਧਾਵਤ-ਦੌੜਦਿਆਂ ਭਜਦਿਆਂ। ਨਹਿ ਤ੍ਰਿਪਤਾਸਿਆ-ਤ੍ਰਿਪਤੀ ਨਹੀਂ ਹੋਈ। ਨਹੀ ਚੀਨਾ-ਨਹੀਂ ਪਛਾਣਿਆ। ਮਾਤੇ-ਮਸਤ। ਅਸੰਖ ਖਤੇ ਕਰਿ-ਅਨਗਿਣਤ ਪਾਪ ਕਰਕੇ। ਫੇਰੇ-ਗੇੜੇ।

**ਅਰਥ:** (ਹੇ ਮੇਰੇ ਮਨ ! ਤੂੰ ਨਾਮ ਰੂਪੀ) ਰਤਨ ਛਡ ਕੇ ਕਉਡੀ (ਭਾਵ ਮਾਇਆ) ਨਾਲ ਲਗਾ ਹੋਇਆ ਹੈਂ ਜਿਸ ਪਾਸੋਂ ਕੁਝ ਭੀ ਨਹੀਂ ਪਾ ਸਕੀਦਾ। ਹੇ ਮੇਰੇ ਮਨ ! (ਜੋ) ਪੂਰਨ ਪਾਰਬ੍ਰਹਮ ਪਰਮੇਸ਼ਰ ਹੈ (ਉਸ ਨੂੰ) ਸਦਾ ਸਿਮਰਨਾ ਚਾਹੀਦਾ ਹੈ।੧।

ਹੇ ਪ੍ਰਾਣੀ! ਸਦਾ ਪਰਮਾਤਮਾ ਦਾ ਨਾਮ ਸਿਮਰ (ਜੋ ਸਦਾ ਰਹਿਣ ਵਾਲਾ) ਹੈ। ਹੇ ਮੂਰਖ ! ਕਚੀ ਦੇਹੀ ਨਾਸ਼ ਹੋ ਜਾਂਦੀ ਹੈ (ਇਸ ਵਿਚ ਨਾ ਖੁੱਭ)।ਰਹਾਉ।

(ਹੇ ਭਾਈ ! ਜਿਵੇਂ) ਮ੍ਰਿਗ-ਤ੍ਰਿਸ਼ਨਾ ਅਤੇ ਸੁਪਨੇ ਵਿਚ ਪ੍ਰਾਪਤ ਕੀਤੇ ਪਦਾਰਥ (ਝੂਠੇ ਹਨ, ਇਸੇ ਤਰ੍ਹਾਂ) ਇਸ ਮਾਇਆ ਦੀ ਕੁਝ ਭੀ ਵਡਿਆਈ ਨਹੀਂ ਹੈ। ਪ੍ਰਭੂ ਦੇ ਭਜਨ ਬਿਨਾ (ਹੋਰ ਕੋਈ ਪਦਾਰਥ) ਕੰਮ ਨਹੀਂ ਆਉਂਦਾ (ਅਤੇ ਮਾਇਆ) ਕਿਸੇ ਦੇ ਨਾਲ ਨਹੀਂ ਜਾਂਦੀ ।੨।

(ਹੇ ਭਾਈ !) ਮੈਂ ਮੈਂ ਕਰਦਿਆਂ ਉਮਰ ਗੁਜ਼ਰ ਜਾਂਦੀ ਹੈ, (ਪਰ ਇਸ ਮਨੁੱਖ ਨੇ) ਜਿੰਦ ਲਈ ਕੋਈ ਕੰਮ ਨਹੀਂ ਕੀਤਾ । ਭਜਦਿਆਂ ਦੌੜਦਿਆਂ (ਮਾਇਆ ਵਲੋਂ) ਤ੍ਰਿਪਤ ਨਹੀਂ ਹੋਇਆ, (ਅਤੇ) ਨਾ (ਹੀ ਇਸ ਨੇ) ਪਰਮਾਤਮਾ ਦਾ ਨਾਮ ਪਛਾਣਿਆ ਹੈ ।੩।

(ਹੇ ਭਾਈ! ਮਾਇਆ ਦਾ ਮੋਹਿਆ ਮਨੁੱਖ) ਵਿਸ਼ੇ ਵਿਕਾਰਾਂ ਦੇ ਰਸ ਤੇ ਸੁਆਦ ਵਿਚ ਮਸਤ ਰਿਹਾ, ਅਨਗਿਣਤ ਪਾਪ ਕਰਕੇ (ਜਨਮ ਮਰਨ ਦੇ) ਗੇੜੇ (ਹੀ ਲਗਦੇ ਰਹੇ)। ਨਾਨਕ ਦੀ ਪ੍ਰਭੂ ਪਾਸ (ਇਹ) ਬੇਨਤੀ ਹੈ ਕਿ (ਹੇ ਪ੍ਰਭੂ!) ਮੇਰੇ ਅਵਗੁਣ ਕੱਟ ਦਿਓ (ਅਤੇ ਆਵਾਗਵਣ ਮੁਕਾ ਦਿਓ) ।੪।੧੧।੨੨।

## ਸਾਰੰਸ਼ ਅਤੇ ਸਿਧਾਂਤ

ਆਮ ਤੌਰ ਤੇ ਮਨੁੱਖੀ ਸੁਭਾਅ ਦਾ ਝੁਕਾਅ ਨਾਮ ਨਾਲੋਂ ਮਾਇਕੀ ਪਦਾਰਥਾਂ ਵਲ ਵਧੇਰੇ ਹੁੰਦਾ ਹੈ। ਜਿਸ ਕਰਕੇ ਇਹ ਜੀਵ-ਆਤਮਾ ਦੇ ਭਲੇ ਦਾ ਕੰਮ ਘਟ ਹੀ ਕਰਦਾ ਹੈ। ਸੁਪਨੇ ਵਤ ਝੂਠੇ ਪਦਾਰਥਾਂ ਦੀ ਖ਼ਾਤਰ ਦਿਨ ਰਾਤ ਇਧਰ-ਉਧਰ ਦੌੜਦਾ ਰਹਿੰਦਾ ਹੈ। ਛਿਨ ਛਿਨ ਕਰਕੇ ਜੀਵਨ ਖ਼ਤਮ ਹੋ ਰਿਹਾ ਹੈ, ਪਰ ਭੁਲੜ ਜੀਵ ਫਿਰ ਵੀ ਵਿਸ਼ੇ-ਰੱਸਾਂ ਵਿਚ ਹੀ ਖਚਿਤ ਹੈ।

ਇਸ ਸ਼ਬਦ ਵਿਚ ਅਗਿਆਨੀ ਮਨ ਨੂੰ ਹਲੂਣਾ ਦਿਤਾ ਹੈ ਕਿ ਤੂੰ ਪ੍ਰਭੂ ਦਾ ਨਾਮ ਸਿਮਰ ਜੋ ਅਮੋਲਕ ਵਸਤੂ ਹੈ। ਤੂੰ ਇਸ ਕਚੇ ਸਰੀਰ ਨਾਲ ਮੋਹ ਪਾਈ ਬੈਠਾ ਹੈਂ ਜਿਸਨੇ ਛੇਤੀ ਨਾਸ਼ ਹੋ ਜਾਣਾ ਹੈ:

**ਕਾਚੀ ਦੇਹਾ ਵਿਣਸਣੀ, ਕੂੜੁ ਕਮਾਵੈ ਧੰਧੁ ਜੀਉ ॥** [ਪੰਨਾ ੧੬੦

**ਸੋਰਠਿ ਮਹਲਾ ੫ ॥ ਗੁਣ ਗਾਵਹੁ ਪੂਰਨ ਅਬਿਨਾਸੀ, ਕਾਮ ਕ੍ਰੋਧ ਬਿਖੁ ਜਾਰੇ ॥ ਮਹਾ ਬਿਖਮੁ ਅਗਨਿ ਕੋ ਸਾਗਰੁ, ਸਾਧੂ ਸੰਗਿ ਉਧਾਰੇ ॥੧ ॥ ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥ ਭਜੁ ਪ੍ਰੇਮ ਭਗਤਿ, ਪ੍ਰਭੁ ਨੇਰਾ ॥ ਰਹਾਉ॥ ਹਰਿ ਹਰਿ ਨਾਮੁ ਨਿਧਾਨ ਰਸੁ ਪੀਆ, ਮਨ ਤਨ ਰਹੇ ਅਘਾਈ ॥ ਜਤ ਕਤ ਪੂਰਿ ਰਹਿਓ ਪਰਮੇਸਰੁ, ਕਤ ਆਵੈ ਕਤ ਜਾਈ ॥੨॥ ਜਪ ਤਪ ਸੰਜਮ ਗਿਆਨ ਤਤ ਬੇਤਾ, ਜਿਸ ਮਨਿ ਵਸੈ ਗੋਪਾਲਾ ॥ ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ, ਤਾ ਕੀ ਪੂਰਨ ਘਾਲਾ ॥੩॥ ਕਲਿ ਕਲੇਸ ਮਿਟੇ ਦੁਖ ਸਗਲੇ, ਕਾਟੀ ਜਮ ਕੀ ਫਾਸਾ ॥ ਕਹੁ ਨਾਨਕ ਪ੍ਰਭਿ ਕਿਰਪਾ ਧਾਰੀ, ਮਨ ਤਨ ਭਏ ਬਿਗਾਸਾ ॥੪॥੧੨॥੨੩॥**

**ਪਦ ਅਰਥ** : ਜਾਰੇ-ਸਾੜ ਦੇਵੇ । ਮਹਾ ਬਿਖਮੁ-ਬਹੁਤ ਔਖਾ । ਅਗਨਿ ਕੋ ਸਾਗਰੁ-ਅੱਗ ਦਾ ਸਮੁੰਦਰ । ਉਧਾਰੇ-ਤਾਰ ਲਏਗਾ । ਭਜੁ-ਸਿਮਰ । ਨੇਰਾ-ਨੇੜੇ ਹੈ । ਅਘਾਈ-ਰੱਜ ਗਏ । ਜਤ ਕਤ-ਜਿਥੇ

ਕਿਥੇ। ਪੂਰਿ ਰਹਿਓ-ਵਿਆਪਕ ਹੋ ਰਿਹਾ ਹੈ। ਤਤ ਬੇਤਾ-ਤਤ (ਵਸਤੂ) ਨੂੰ ਜਾਣਨ ਵਾਲਾ ਗਿਆਨੀ ਪੁਰਸ਼। ਘਾਲਾ-ਕਮਾਈ। ਭਏ ਬਿਗਾਸਾ-ਪ੍ਰਸੰਨ ਹੋ ਗਏ।

**ਅਰਥ** : (ਹੇ ਭਾਈ ! ਗੁਰੂ ਰਾਹੀਂ) ਨਾਸ਼ ਤੋਂ ਰਹਿਤ (ਪਰੀ) ਪੂਰਨ (ਪਰਮੇਸ਼ਰ) ਦੇ ਗੁਣ ਗਾਓ (ਤਾਂ ਜੋ ਓਹ ਪ੍ਰਭੂ ਤੁਹਾਡੇ ਅੰਦਰੋਂ) ਕਾਮ, ਕ੍ਰੋਧ ਦੀ ਜ਼ਹਿਰ ਨੂੰ ਸਾੜ ਦੇਵੇ। (ਇਹ ਸੰਸਾਰ) ਅੱਗ ਦਾ ਸਮੁੰਦਰ ਹੈ (ਇਸ ਚੋਂ ਪਾਰ ਹੋਣਾ) ਬਹੁਤ ਔਖਾ ਹੈ (ਇਸ ਲਈ) ਸਾਧੂ (ਗੁਰੂ ਦਾ) ਸੰਗ (ਕਰਕੇ ਤਰ ਜਾ) ਓਹ ਤੈਨੂੰ (ਇਸ ਸਮੁੰਦਰ ਤੋਂ) ਪਾਰ ਕਰ ਦੇਵੇਗਾ ।੧।

(ਹੇ ਭਾਈ !) ਪੂਰੇ ਗੁਰੂ ਨੇ (ਗੁਣ ਗਾਉਣ ਵਾਲਿਆਂ ਦਾ) ਭਰਮ ਰੂਪੀ ਹਨੇਰਾ ਦੂਰ ਕਰ ਦਿਤਾ ਹੈ। (ਉਹ) ਪ੍ਰਭੂ ਜੋ ਨੇੜੇ ਹੈ (ਤੂੰ ਉਸ ਨੂੰ) ਪ੍ਰੇਮਾ ਭਗਤੀ ਦੁਆਰਾ (ਸਿਮਰ)। ਰਹਾਉ।

(ਹੇ ਭਾਈ ! ਜਿਨ੍ਹਾਂ ਨੇ) ਹਰੀ ਦੇ ਨਾਮ ਰੂਪੀ ਖਜ਼ਾਨੇ ਦਾ (ਅੰਮ੍ਰਿਤ) ਰਸ ਪੀਤਾ ਹੈ (ਉਨ੍ਹਾਂ ਦੇ) ਮਨ ਤੇ ਤਨ ਰੱਜ ਗਏ ਹਨ। (ਉਨ੍ਹਾਂ ਨੂੰ) ਜਿਥੇ ਕਿਥੇ ਭਾਵ ਹਰ ਥਾਂ ਤੇ ਹਰੀ ਭਰਪੂਰ (ਦਿਸ ਪਿਆ ਹੈ, ਓਹ ਹਰੀ) ਕਿਥੇ ਆਂਦਾ ਤੇ ਕਿਥੇ ਜਾਂਦਾ ਹੈ ?(ਭਾਵ ਨਾ ਜੰਮਦਾ ਹੈ ਨਾ ਮਰਦਾ ਹੈ ) ।੨।

(ਹੇ ਭਾਈ !) ਜਿਸ ਦੇ ਮਨ ਵਿਚ ਪ੍ਰਿਥਵੀ ਦਾ ਮਾਲਕ ਵਸ ਜਾਂਦਾ ਹੈ ਓਹ ਜਪ, ਤਪ, ਸੰਜਮ, ਗਿਆਨ ਅਤੇ ਧਿਆਨ ਦਾ ਅਸਲੀ ਜਾਣੂ (ਬਣ ਜਾਂਦਾ ਹੈ)। ਜਿਸ (ਮਨੁਖ) ਨੇ ਗੁਰੂ ਦੁਆਰਾ ਨਾਮ ਰਤਨ ਪ੍ਰਾਪਤ ਕਰ ਲਿਆ ਹੈ ਉਸ ਦੀ ਕਮਾਈ ਪੂਰੀ (ਸਫਲ) ਹੋ ਗਈ ਹੈ ।੩।

(ਹੇ ਭਾਈ! ਅਜਿਹੇ ਮਨੁਖ ਦੀ) ਕਲਪਣਾ ਤੇ ਕਲੇਸ਼ ਸਾਰੇ ਦੁਖ ਦੂਰ ਹੋ ਗਏ ਹਨ (ਨਾਲ ਹੀ) ਜਮ ਦੀ ਫਾਹੀ ਭੀ ਕਟੀ ਗਈ। ਨਾਨਕ ! ਆਖ ਕਿ ਪ੍ਰਭੂ ਨੇ (ਜਿਸ ਉਤੇ) ਕਿਰਪਾ ਕੀਤੀ ਹੈ, (ਉਸ ਦਾ) ਮਨ ਤੇ ਸਰੀਰ (ਸਭ) ਖਿੜ ਗਏ ਹਨ (ਪ੍ਰਸੰਨ ਹੋ ਗਏ ਹਨ) ।੪।੧੨।੨੩।

## ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਨੇ ਜਿਸ ਮਨੁਖ ਦੇ ਅੰਦਰੋਂ ਭਰਮ ਰੂਪੀ ਹਨੇਰਾ ਦੂਰ ਕਰ ਦਿਤਾ ਹੈ ਉਸ ਨੇ ਪ੍ਰੇਮਾ-ਭਗਤੀ ਕਰਕੇ ਪ੍ਰਭੂ ਨੂੰ ਹਰ ਪਾਸੇ ਵਿਆਪਕ ਰੂਪ ਵਿਚ ਵੇਖ ਲਿਆ ਹੈ। ਉਸ ਦੇ ਸਾਰੇ ਦੁਖ ਕਲੇਸ਼ ਨਾਸ਼ ਹੋ ਗਏ ਹਨ। ਅਸਲ ਵਿਚ ਸਾਰੀ ਬਰਕਤ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਹੈ ਜਿਸ ਨਾਲ ਮਨੁਖ ਦੇ ਅੰਦਰੋਂ ਕਾਮ, ਕ੍ਰੋਧ ਦੀ ਜ਼ਹਿਰ ਮੁਕ ਜਾਂਦੀ ਹੈ ਫਿਰ ਉਹ ਆਤਮ-ਵਿਗਾਸ ਦਾ ਅਨੰਦ ਮਾਣਦਾ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਵਿਚ ਸਾਰੇ ਜਪ, ਤਪ ਆ ਜਾਂਦੇ ਹਨ ਅਤੇ ਨਾਮੀ ਪੁਰਸ਼ ਤਤ ਬੇਤਾ ਬਣ ਜਾਂਦਾ ਹੈ।

**ਸੋਰਠਿ ਮਹਲਾ ੫ ॥ ਕਰਣ ਕਰਾਵਣਹਾਰ ਪ੍ਰਭੁ ਦਾਤਾ, ਪਾਰਬ੍ਰਹਮ ਪ੍ਰਭੁ ਸੁਆਮੀ ॥ ਸਗਲੇ ਜੀਅ ਕੀਏ ਦਇਆਲਾ, ਸੋ ਪ੍ਰਭੁ ਅੰਤਰਜਾਮੀ ॥ ੧ ॥ ਮੇਰਾ ਗੁਰੁ, ਹੋਆ ਆਪਿ ਸਹਾਈ ॥ ਸੂਖ ਸਹਜ ਆਨੰਦ ਮੰਗਲ ਰਸ,ਅਚਰਜ ਭਈ ਬਡਾਈ ॥ ਰਹਾਉ ॥ ਗੁਰ ਕੀ ਸਰਣਿ ਪਏ ਭੈ ਨਾਸੇ, ਸਾਚੀ ਦਰਗਹ ਮਾਨੇ ॥ ਗੁਣ**

**ਗਾਵਤ ਆਰਾਧਿ ਨਾਮੁ ਹਰਿ, ਆਏ ਅਪੁਨੈ ਥਾਨੇ ॥ ੨ ॥ ਜੈ ਜੈ ਕਾਰੁ ਕਰੈ ਸਭ ਉਸਤਤਿ, ਸੰਗਤਿ ਸਾਧ ਪਿਆਰੀ ॥ ਸਦ ਬਲਿਹਾਰਿ ਜਾਉ ਪ੍ਰਭ ਅਪੁਨੇ, ਜਿਨਿ ਪੂਰਨ ਪੈਜ ਸਵਾਰੀ ॥ ੩ ॥ ਗੋਸਟਿ ਗਿਆਨੁ ਨਾਮੁ ਸੁਣਿ ਉਧਰੇ, ਜਿਨਿ ਜਿਨਿ ਦਰਸਨੁ ਪਾਇਆ ॥ ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ, ਅਨਦ ਸੇਤੀ ਘਰਿ ਆਇਆ ॥੪॥੧੩॥੨੪॥**

**ਪਦ ਅਰਥ** : ਮਾਨੇ-ਮੰਨੇ (ਵਡਿਆਏ) ਗਏ। ਅਪੁਨੈ ਥਾਨੇ-ਆਪਣੇ ਟਿਕਾਣੇ ਤੇ । ਜੈ ਜੈਕਾਰੁ 'ਜੈ' ਸ਼ਬਦ ਦਾ ਉਚੀ ਸੁਰ ਨਾਲ ਉਚਾਰਨਾ । ਬਲਿਹਾਰਿ ਜਾਉ-ਮੈਂ ਕੁਰਬਾਨ ਜਾਂਦਾ ਹਾਂ । ਗੋਸਟਿ-(ਗਿਆਨ) ਗੋਸ਼ਟੀ, ਵੀਚਾਰ । ਉਧਰੇ-ਤਰ ਗਏ । ਸੇਤੀ -ਨਾਲ।

**ਅਰਥ:** (ਹੇ ਭਾਈ ! ਮੇਰਾ) ਪ੍ਰਭੂ (ਸਭ ਕੁਝ) ਕਰਣ ਕਰਾਉਣ ਵਾਲਾ ਦਾਤਾ ਤੇ ਮਾਲਕ ਹੈ। ਸਾਰੇ ਜੀਵ (ਜਿਸ) ਦਇਆਲੂ (ਹਰੀ) ਨੇ (ਪੈਦਾ) ਕੀਤੇ ਹਨ, ਓਹ (ਮੇਰਾ) ਪ੍ਰਭੂ ਅੰਤਰਜਾਮੀ ਹੈ।੧।

(ਹੇ ਭਾਈ !) ਮੇਰਾ ਗੁਰੂ ਆਪ ਸਹਾਈ ਹੋਇਆ ਹੈ। (ਆਤਮਿਕ) ਸੁਖ, ਸਹਿਜ, ਅਨੰਦ ਤੇ ਮੰਗਲ ਰਸ (ਪ੍ਰਾਪਤ ਹੋ ਗਏ ਹਨ, ਇਹ ਗੁਰੂ ਦੀ) ਅਸਚਰਜ ਵਡਿਆਈ (ਪ੍ਰਾਪਤ) ਹੋਈ ਹੈ। ਰਹਾਉ।

(ਹੇ ਭਾਈ ! ਜਦੋਂ) ਗੁਰੂ ਦੀ ਸ਼ਰਣੀ ਪਏ (ਤਾਂ ਸਾਰੇ) ਡਰ ਨਾਸ਼ ਹੋ ਗਏ (ਅਤੇ) ਸਚੀ ਦਰਗਾਹ ਵਿਚ ਵਡਿਆਏ ਗਏ। (ਪ੍ਰਭੂ ਦੇ) ਗੁਣ ਗਾ ਕੇ (ਨਾਮ) ਅਰਾਧ ਕੇ, ਆਪਣੇ ਟਿਕਾਣੇ ਤੇ (ਭਾਵ ਨਿਜ ਘਰ ਵਿਚ) ਆ ਗਏ ।੨।

(ਹੇ ਭਾਈ !) ਹੁਣ ਸਾਰੇ ਜੈ ਜੈਕਾਰ, (ਅਤੇ) ਵਡਿਆਈ ਕਰਦੇ (ਹੋਏ ਆਖਦੇ ਹਨ ਕਿ) ਸਾਧੂ (ਗੁਰੂ) ਦੀ ਸੰਗਤ (ਬਹਤੁ) ਪਿਆਰੀ (ਲਗਦੀ ਹੈ) । (ਮੈਂ) ਆਪਣੇ ਪ੍ਰਭੂ ਤੋਂ ਸਦਾ ਸਦਕੇ ਜਾਂਦਾ ਹਾਂ, ਜਿਸ ਨੇ (ਮੇਰੀ) ਪੈਜ ਸਵਾਰ ਦਿਤੀ ਹੈ (ਭਾਵ ਮਾਣ ਰਖ ਲਿਆ ਹੈ) ।੩।

(ਹੇ ਭਾਈ !) ਜਿਸ ਜਿਸ ਨੇ (ਗੁਰੂ ਜੀ ਦਾ) ਦਰਸ਼ਨ ਪਾਇਆ ਹੈ (ਓਹ ਗੁਰੂ ਦੀ) ਗੋਸਟੀ (ਆਤਮਿਕ) ਗਿਆਨ (ਅਤੇ ਪ੍ਰਭੂ ਦਾ) ਨਾਮ ਸੁਣ ਕੇ (ਸੰਸਾਰ ਤੋਂ) ਤਰ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ) ਹੇ ਭਾਈ ! ਮੇਰੇ ਉਤੇ ਆਪਣਾ ਪ੍ਰਭੂ ਕਿਰਪਾਲੂ ਹੋਇਆ (ਤਾਂ ਹੀ ਮੈਂ) ਅਨੰਦ (ਸੁਖ ਸ਼ਾਂਤੀ) ਨਾਲ (ਆਪਣੇ) ਘਰ ਵਿਚ ਆ ਗਿਆ ।੪।੧੩।੨੪।

## ਸਾਰੰਸ਼ ਅਤੇ ਸਿਧਾਂਤ

ਅੰਤਰਜਾਮੀ ਕਿਰਪਾਲੂ ਪਿਤਾ ਜਦੋਂ ਤ੍ਰੁਠ ਪੈਣ ਤਾਂ ਗੁਰੂ ਦਾ ਮਿਲਾਪ ਹੁੰਦਾ ਹੈ। ਫਿਰ ਗੁਰੂ ਦੀ ਸਹਾਇਤਾ ਨਾਲ ਸੁਖ ਸਹਜ ਤੇ ਅਨੰਦ ਦੀ ਪਰਵਿਰਤੀ ਹੋ ਜਾਂਦੀ ਹੈ। ਇਸ ਸ਼ਬਦ ਵਿਚ ਗੁਰ-ਪਰਮੇਸ਼ਰ ਦਾ ਧੰਨਵਾਦ ਕੀਤਾ ਗਿਆ ਹੈ ਜਿਸ ਦੀ ਸ਼ਰਣ ਵਿਚ ਆਇਆਂ ਸਾਰੇ ਡਰ ਨਾਸ਼ ਹੋ ਗਏ। ਫਿਰ ਜਿਨ੍ਹਾਂ ਪ੍ਰਾਣੀਆਂ ਨੇ ਗੁਰੂ ਦਾ ਦਰਸ਼ਨ ਕੀਤਾ, ਗੁਰੂ ਦੀ ਗਿਆਨ ਗੋਸ਼ਟੀ ਸੁਣੀ, ਉਹ ਸੰਸਾਰ ਤੋਂ ਪਾਰ ਹੋ ਗਏ।

ਸਿਧਾਂਤ ਇਹ ਕਿ ਸਾਰਾ ਸੁਖ ਨਾਮ ਵਿਚ ਹੈ। ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ ਉਹ ਜਗਿਆਸੂ ਹੀ ਆਤਮਿਕ ਅਨੰਦ ਨਾਲ ਨਿਜ ਸਰੂਪ ਵਿਚ ਲੀਨ ਹੋ ਜਾਂਦਾ ਹੈ ।

**ਸੋਰਠਿ ਮਹਲਾ ੫ ॥ ਪ੍ਰਭ ਕੀ ਸਰਣਿ ਸਗਲ ਭੈ ਲਾਥੇ, ਦੁਖ ਬਿਨਸੇ ਸੁਖੁ ਪਾਇਆ॥ ਦਇਆਲੁ ਹੋਆ ਪਾਰਬ੍ਰਹਮੁ ਸੁਆਮੀ, ਪੂਰਾ ਸਤਿਗੁਰੁ ਧਿਆਇਆ॥੧॥ ਪ੍ਰਭ ਜੀਉ! ਤੂੰ ਮੇਰੋ ਸਾਹਿਬੁ ਦਾਤਾ ॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ, ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥ ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ, ਚਿੰਤਾ ਸਗਲ ਬਿਨਾਸੀ ॥ ਕਰਿ ਕਿਰਪਾ ਅਪਨੋ ਕਰਿ ਲੀਨਾ ॥ ਮਨਿ ਵਸਿਆ ਅਬਿਨਾਸੀ ॥ ੨ ॥ ਤਾ ਕਉ ਬਿਘਨੁ ਨ ਕੋਊ ਲਾਗੈ, ਜੋ ਸਤਿਗੁਰਿ ਅਪੁਨੈ ਰਾਖੇ ॥ ਚਰਨ ਕਮਲ ਬਸੈ ਰਿਦ ਅੰਤਰਿ, ਅੰਮ੍ਰਿਤ ਹਰਿ ਰਸੁ ਚਾਖੇ ॥ ੩ ॥ ਕਰਿ ਸੇਵਾ ਸੇਵਕ ਪ੍ਰਭ ਅਪੁਨੇ, ਜਿਨਿ ਮਨ ਕੀ ਇਛ ਪੁਜਾਈ ॥ ਨਾਨਕ ਦਾਸ ਤਾ ਕੈ ਬਲਿਹਾਰੈ, ਜਿਨਿ ਪੂਰਨ ਪੈਜ ਰਖਾਈ ।੪॥੧੪॥੨੫॥**

**ਪਦ ਅਰਥ** : ਭੈ-ਡਰ। ਬਿਨਸੇ-ਨਾਸ਼ , ਹੋ ਗਏ । ਸਾਹਿਬੁ-ਮਾਲਕ। ਗਾਵਉ-ਮੈਂ ਗਾਵਾਂ । ਰੰਗਿ ਰਾਤਾ-ਰੰਗ (ਪ੍ਰੇਮ) ਵਿਚ ਲਗਾ ਹੋਇਆ । ਦ੍ਰਿੜਾਇਆ-ਪੱਕਾ ਕਰਾ ਦਿਤਾ । ਬਿਘਨੁ-ਰੋਕ, ਰੁਕਾਵਟ, ਅਟਕਾਅ। ਪੁਜਾਈ-ਪੂਰੀ ਕਰ ਦਿਤੀ। ਪੈਜ ਰਖਾਈ-ਇੱਜ਼ਤ ਰੱਖ ਲਈ ।

**ਅਰਥ**: (ਹੇ ਭਾਈ !) ਪ੍ਰਭੂ ਦੀ ਸ਼ਰਣ ਵਿਚ (ਪੈਣ ਨਾਲ) ਸਾਰੇ ਡਰ ਲਹਿ ਗਏ, ਦੁੱਖ ਨਾਸ਼ ਹੋ ਗਏ (ਅਤੇ ਆਤਮਿਕ) ਸੁਖ ਪਾ ਲਿਆ। ਜਦੋਂ ਪੂਰੇ ਸਤਿਗੁਰੂ ਨੂੰ ਸਿਮਰਿਆ (ਤਾਂ) ਪਾਰਬ੍ਰਹਮ ਸੁਆਮੀ ਦਇਆਵਾਨ ਹੋ ਗਿਆ ।੨।

ਹੇ ਪ੍ਰਭੂ ਜੀਓ! ਤੂੰ ਮੇਰਾ ਮਾਲਕ (ਅਤੇ ਸੁਖਾਂ ਦਾ) ਦਾਤਾ ਹੈਂ । ਹੇ ਦੀਨਾ ਉਤੇ ਦਇਆ ਕਰਨ ਵਾਲੇ ਪਰਮੇਸਰ ਜੀ ! (ਮੇਰੇ ਉਤੇ) ਕਿਰਪਾ ਕਰੋ (ਤਾਂ ਕਿ) ਮੈਂ (ਤੇਰੇ ਪ੍ਰੇਮ ਦੇ) ਰੰਗ ਵਿਚ ਰੱਤ ਹੋਇਆ (ਤੇਰੇ) ਗੁਣ ਗਾਉਂਦਾ ਰਹਾਂ (ਭਾਵ ਕੀਰਤਨ ਕਰਦਾ ਰਹਾਂ) । ਰਹਾਉ ।

(ਹੇ ਭਾਈ ! ਜਦ) ਸਤਿਗੁਰੂ ਨੇ ਨਾਮ ਰੂਪੀ ਖਜ਼ਾਨਾ (ਦ੍ਰਿੜ ਕਰਵਾਇਆ ਤਾਂ ਮੇਰੀ) ਸਾਰੀ ਚਿੰਤਾ ਨਾਸ਼ ਹੋ ਗਈ। (ਉਸ ਨੇ) ਕਿਰਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ (ਅਤੇ ਮੇਰੇ) ਮਨ ਵਿਚ ਨਾਸ਼ ਰਹਿਤ ਪ੍ਰਭੂ ਵੱਸ ਗਿਆ ।੨।

(ਹੇ ਭਾਈ !) ਉਸ (ਮਨੁੱਖ) ਨੂੰ ਕੋਈ ਅਟਕਾਅ ਨਹੀਂ ਪੈਂਦਾ ਜਿਸ ਨੂੰ ਆਪਣੇ ਸਤਿਗੁਰੂ ਨੇ ਰਖ ਲਿਆ । (ਪ੍ਰਭੂ ਦੇ) ਕਮਲ ਫੁੱਲ ਵਰਗੇ (ਸੁੰਦਰ) ਚਰਨ (ਉਸਦੇ) ਮਨ ਵਿਚ ਵੱਸ ਗਏ (ਅਤੇ ਉਸਨੇ) ਹਰੀ (ਨਾਮ ਦਾ) ਅੰਮ੍ਰਿਤ ਰਸ ਚੱਖ ਲਿਆ ।੬।

(ਹੇ ਭਾਈ! ਆਪਣੇ ਗੁਰ-ਪਰਮੇਸ਼ਰ ਦੀ ਸੇਵਾ ਕਰ ਜਿਸ ਨੇ (ਤੇਰੇ) ਮਨ ਦੀ ਇੱਛਾ ਪੂਰੀ ਕੀਤੀ ਹੈ। ਦਾਸ ਨਾਨਕ (ਆਖਦਾ ਹੈ ਕਿ ਮੈਂ) ਉਸ (ਗੁਰ-ਪਰਮੇਸ਼ਰ) ਤੋਂ ਸਦਕੇ ਹਾਂ ਜਿਸ ਨੇ (ਮੇਰੀ) ਪੂਰੀ ਤਰ੍ਹਾਂ ਇਜ਼ਤ ਰਖ ਲਈ ਹੈ । ੪ । ੧੪ । ੨੫ ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸ਼ਰਣ ਵਿਚ ਪੈਣ ਨਾਲ ਸਾਰੇ ਦੁੱਖ ਦੂਰ ਹੋ ਜਾਂਦੇ ਹਨ , ਅਤੇ ਆਤਮਿਕ ਸੁਖਾਂ ਦਾ

ਪਰਵੇਸ਼ ਹੋ ਜਾਂਦਾ ਹੈ। ਸਾਰੀ ਬਰਕਤ ਗੁਰੂ ਦੁਆਰਾ ਨਾਮ ਜਪਣ ਦੀ ਹੈ। ਰਹਾਉ ਵਾਲੀਂ ਪੰਕਤੀ ਵਿਚ 'ਗੁਣ ਗਾਵਉ ਰੰਗਿ ਰਾਤਾ' ਦੀ ਮੰਗ ਕੀਤੀ ਹੈ। ਸਿਧਾਂਤ ਇਹ ਹੈ ਕਿ ਜਿਸ ਦੇ ਸਿਰ ਤੇ ਗੁਰੂ ਆਪਣਾ ਮਿਹਰ ਭਰਿਆ ਹੱਥ ਰਖ ਦੇਵੇ ਉਹੀ ਸੇਵਾ ਕਰ ਸਕਦਾ ਹੈ। ਉਸ ਦੀਆਂ ਸਭ ਮੁਰਾਦਾਂ ਪੂਰੀਆਂ ਹੁੰਦੀਆਂ ਹਨ, ਅਤੇ ਉਹੀ ਸਿਦਕ ਤੇ ਸ਼ਰਧਾ ਨਾਲ ਗੁਰੂ ਦਾ ਧੰਨਵਾਦ ਕਰਦਾ ਹੈ।

ਜਿਸ ਨੂੰ ਵਾਹਿਗੁਰੂ ਆਪਣਾ ਕਰ ਲੈਂਦਾ ਹੈ ਉਸ ਨੂੰ 'ਅਭੈ ਦਾਨ' ਦੀ ਬਖਸ਼ਿਸ਼ ਕਰਦਾ ਹੈ :-

**ਜੋ ਜੋ ਕੀਨੋ ਆਪਨੋ , ਤਿਸੁ ਅਭੈ ਦਾਨੁ ਦੀਤਾ ॥** [ਪੰਨਾ ੮੦੯

ਕਲਗੀਧਰ ਪਾਤਿਸ਼ਾਹ ਨੇ ਭਾ, ਜੋਗਾ ਸਿੰਘ ਨੂੰ ਆਪਣਾ ਕਰ ਲਿਆ ਤੇ ਆਖਿਆ ਸੀ :-

ਭਾਈ ਜੋਗਾ ਸਿੰਘ 'ਜੇ ਤੂੰ ਗੁਰੂ ਜੋਗਾ ਹੈਂ, ਤਾਂ ਗੁਰੂ ਤੇਰੇ ਜੋਗਾ ਹੈ'

ਅਜਿਹੇ ਹੋਰ ਕਈ ਪ੍ਰਸੰਗ ਹਨ ਜੋ 'ਅਪਨੀ ਪ੍ਰੀਤਿ ਪਿਆਰਾ' ਵਾਲੇ ਭਾਵ ਤੇ ਮੁਹਰ ਛਾਪ ਲਾਉਂਦੇ ਹਨ।

**ਸੋਰਠਿ ਮਹਲਾ ੫ ॥ ਮਾਇਆ ਮੋਹ ਮਗਨੁ ਅੰਧਿਆਰੈ, ਦੇਵਨਹਾਰੁ ਨ ਜਾਨੈ ॥ ਜੀਉ ਪਿੰਡੁ ਸਾਜਿ ਜਿਨਿ ਰਚਿਆ, ਬਲੁ ਅਪੁਨੋ ਕਰਿ ਮਾਨੈ ॥੧॥ ਮਨ ਮੂੜੇ! ਦੇਖਿ ਰਹਿਓ ਪ੍ਰਭ ਸੁਆਮੀ ॥ ਜੋ ਕਿਛੁ ਕਰਹਿ ਸੋਈ ਸੋਈ ਜਾਣੈ, ਰਹੈ ਨ ਕਛੂਐ ਛਾਨੀ ॥ਰਹਾਉ॥ ਜਿਹਵਾ ਸੁਆਦ ਲੋਭ ਮਦਿ ਮਾਤੋ, ਉਪਜੇ ਅਨਿਕ ਬਿਕਾਰਾ॥ ਬਹੁਤੁ ਜੋਨਿ ਭਰਮਤ ਦੁਖੁ ਪਾਇਆ, ਹਉਮੈ ਬੰਧਨ ਕੇ ਭਾਰਾ ॥੨॥ ਦੇਇ ਕਿਵਾੜ ਅਨਿਕ ਪੜਦੇ ਮਹਿ , ਪਰ ਦਾਰਾ ਸੰਗਿ ਫਾਕੈ ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ, ਤਬ ਕਉਣੁ ਪੜਦਾ ਤੇਰਾ ਢਾਕੈ ॥੩॥ ਦੀਨ ਦਇਆਲ ਪੂਰਨ ਦੁਖ ਭੰਜਨ, ਤੁਮ ਬਿਨੁ ਓਟ ਨ ਕਾਈ ॥ ਕਾਢਿ ਲੇਹੁ ਸੰਸਾਰ ਸਾਗਰ ਮਹਿ, ਨਾਨਕ ਪ੍ਰਭ ਸਰਣਾਈ ॥੪॥੧੫॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਮਾਗਹਿੰ।

**ਪਦ ਅਰਥ** : ਮਗਨੁ-ਮਸਤ। ਅੰਧਿਆਰੈ-ਹਨੇਰੇ ਵਿਚ। ਸਾਜਿ-ਬਣਾ ਕੇ। ਜਿਨਿ-ਜਿਸ (ਪ੍ਰਭੂ) ਨੇ। ਮੂੜੇ-ਹੇ ਮੂਰਖ ! । ਕਰਹਿ-ਤੂੰ ਕਰਦਾ ਹੈਂ। ਛਾਨੀ-ਛੁਪੀ ਹੋਈ। ਮਦਿ-ਹੰਕਾਰ ਦੇ ( ਨਸ਼ੇ) ਵਿਚ। ਮਾਤੋ-ਮਸਤ। ਉਪਜੇ-ਪੈਦਾ ਹੋ ਗਏ। ਭਾਰਾ-ਭਾਰ, ਬੋਝ। ਦੇਇ ਕਿਵਾੜ-ਦਰਵਾਜੇ ਬੰਦ ਕਰਕੇ। ਪਰਦਾਰਾ-ਪਰਾਈ ਇਸਤ੍ਰੀ। ਫਾਕੈ-ਫਕਦਾ, ਵਿਸ਼ੇ-ਭੋਗ ਭੋਗਦਾ ਹੈ। ਮਾਗਹਿ-ਮੰਗਦੇ ਹਨ। ਢਾਕੈ-ਢਕੇਗਾ, ਕਜੇਗਾ।

**ਅਰਥ** : (ਹੇ ਭਾਈ ! ਇਹ ਜੀਵ) ਮਾਇਆ ਮੋਹ ਦੇ ਹਨੇਰੇ ਵਿਚ ਮਸਤ ਹੈ, ਪਰਮੇਸ਼ਰ ਜੋ ਸਭ ਵਸਤਾਂ) ਦੇਣ ਵਾਲਾ ਹੈ (ਉਸ ਨੂੰ ਇਹ ਕੁਝ) ਨਹੀਂ ਸਮਝਦਾ (ਭਾਵ ਉਸ ਨਾਲ ਸਾਂਝ ਨਹੀਂ ਪਾਉਂਦਾ)। ਜਿਸ ਪਰਮੇਸ਼ਰ ਨੇ ਜਿੰਦ ਤੇ ਸਰੀਰ ਬਣਾ ਕੇ (ਮਨੁੱਖ) ਰਚਿਆ ਹੈ ਉਸ ਵਲੋਂ ਬੇਮੁੱਖ ਹੋ ਕੇ (ਪ੍ਰਭੂ ਨਾਲੋਂ) ਆਪਣੀ ਤਾਕਤ (ਵੱਡੀ) ਕਰਕੇ ਮੰਨਦਾ ਹੈ।੧।

ਹੇ ਮੂਰਖ ਮਨ ! (ਉਹ) ਮਾਲਕ (ਤੇਰੀਆਂ ਸਭ ਕਰਤੂਤਾਂ) ਵੇਖ ਰਿਹਾ । ਜੋ ਕੁਛ (ਜਿਵੇਂ ਜਿਵੇਂ ਤੂੰ) ਕਰਦਾ ਹੈਂ (ਓਹ) ਉਸੇ ਤਰ੍ਹਾਂ (ਤੇਰੀਆਂ ਸਭ ਚਾਲਾਕੀਆਂ) ਜਾਣਦਾ ਹੈ, (ਉਸ ਪਾਸੋਂ ਤੇਰੀ) ਕੋਈ ਹਰਕਤ ਲੁੱਕੀ, ਛੁੱਪੀ ਨਹੀਂ ਰਹਿੰਦੀ । ਰਹਾਉ ।

(ਹੇ ਭਾਈ ! ਮਨੁੱਖ) ਜੀਭ ਦੇ ਸੁਆਦ, ਲੋਭ (ਅਤੇ) ਹੰਕਾਰ (ਦੇ ਨਸ਼ੇ) ਵਿਚ ਮਸਤ ਹੋਇਆ ਰਹਿੰਦਾ ਹੈ (ਜਿਸ ਕਰਕੇ ਇਸ ਦੇ ਸਰੀਰ ਵਿਚ) ਅਨੇਕ ਪ੍ਰਕਾਰ ਦੇ ਵਿਕਾਰ ਪੈਦਾ ਹੋ ਗਏ ਹਨ । (ਇਸ ਨੇ) ਬਹੁਤ ਜੂਨਾਂ ਵਿਚ ਭਟਕਦਿਆਂ ਦੁਖ ਪਾਇਆ (ਕਿਉਂਕਿ ਇਸ ਉਤੇ) ਹੰਕਾਰ ਦੇ ਬੰਧਨਾਂ ਦਾ ਭਾਰ ਪਿਆ ਹੋਇਆ ਸੀ ।੨।

(ਹੇ ਭਾਈ ! ਤੂੰ ਮਾਇਆ ਮੋਹ ਤੇ ਹੰਕਾਰ ਦੇ ਨਸ਼ੇ ਵਿਚ) ਦਰਵਾਜੇ ਬੰਦ ਕਰਕੇ, ਅਨੇਕਾਂ ਪੜਦਿਆਂ ਦੇ ਪਿਛੇ ਪਰਾਈ-ਇਸਤ੍ਰੀ ਨਾਲ ਵਿਸ਼ੇ ਭੋਗਦਾ ਹੈਂ । ਜਦੋਂ (ਧਰਮ ਰਾਜ ਦੇ ਮੁਨਸ਼ੀ) ਚਿਤ੍ਰ ਗੁਪਤ (ਤੇਰੇ ਪਾਸੋਂ ਤੇਰੇ ਕੀਤੇ ਕੁਕਰਮਾਂ ਦਾ) ਲੇਖਾ ਮੰਗਣਗੇ ਓਦੋਂ ਤੇਰਾ ਪੜਦਾ ਕਉਣ ਢਕੇਗਾ? (ਭਾਵ ਉਥੇ ਗੁਝਾ ਕਮਾਣਾ ਪ੍ਰਗਟ ਹੋ ਜਾਵੇਗਾ) ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ (ਪਰੀ) ਪੂਰਨ ! ਹੇ ਦੁੱਖਾਂ ਦਾ ਨਾਸ਼ ਕਰਨ ਵਾਲੇ! ਤੇਰੇ ਬਿਨ੍ਹਾਂ (ਮੇਰਾ) ਹੋਰ ਕੋਈ ਆਸਰਾ ਨਹੀਂ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਤੇਰੀ ਸਰਣ ਵਿਚ ਆਇਆ ਹਾਂ, ਸੰਸਾਰ ਵਿਚ (ਡੁਬਦੇ ਹੋਏ ਨੂੰ)ਕਢ ਲਵੋ (ਬਚਾਅ ਲਵੋ)।੪।੧੫।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਸਮਝਾਇਆ ਹੈ ਕਿ ਉਹ ਪੂਰਨ ਪਰਮੇਸ਼ਰ ਤੇਰੇ ਸਾਰੇ ਕੰਮਾਂ ਨੂੰ ਵੇਖ ਰਿਹਾ ਹੈ ਤੂੰ ਉਸ ਪਾਸੋਂ ਆਪਣਾ ਕੋਈ ਪਾਪ ਲੁਕਾ ਕੇ ਨਹੀਂ ਰਖ ਸਕਦਾ ।

ਤੂੰ ਜੀਭ ਦੇ ਸੁਆਦ, ਲੋਭ ਅਤੇ ਹੰਕਾਰ ਵਿਚ ਮਸਤ ਹੋ ਕੇ ਅਨੇਕ ਪ੍ਰਕਾਰ ਦੇ ਵਿਕਾਰ ਕਰਦਾ ਹੈਂ, (ਅਤੇ) ਇਹੋ ਕਰਮ ਹੀ ਤੇਰੇ ਜਨਮ ਮਰਣ ਦਾ ਕਾਰਨ ਬਣਦੇ ਹਨ ।

ਤੀਜੇ ਅੰਕ ਵਿਚ ਗੁਰੂ ਪਾਤਿਸ਼ਾਹ ਮਨੁੱਖ ਨੂੰ ਸਮਝਾ ਰਹੇ ਹਨ ਕਿ ਹੇ ਮਨੁੱਖ ! ਤੂੰ ਦਰਵਾਜ਼ੇ ਬੰਦ ਕਰਕੇ ਅਨੇਕਾਂ ਪੜ੍ਹਦਿਆਂ ਪਿਛੇ ਪਰ-ਇਸਤ੍ਰੀ ਨਾਲ ਭੋਗ-ਬਿਲਾਸ ਕਰਕੇ ਪਾਪ ਕਰਮ ਕਰੀ ਜਾ ਰਿਹਾ ਹੈਂ, ਪਰ ਜਦੋਂ ਪ੍ਰਭੂ ਦੇ ਦਰਬਾਰ ਵਿਚ ਤੇਰੇ ਕਰਮਾਂ ਦਾ ਲੇਖਾ-ਜੋਖਾ ਹੋਵੇਗਾ ਓਦੋਂ ਤੇਰੇ ਪਾਪਾਂ ਦਾ ਪੜਦਾ ਕੌਣ ਢਕੇਗਾ? ਭਾਵ ਜੀਵ ਜੋ ਪਾਪ ਕਰਮ ਕਰਦਾ ਹੈ ਉਹ ਸੰਸਾਰ ਵਿੱਚ ਲੁਕੇ ਨਹੀਂ ਰਹਿ ਸਕਦੇ । ਗੁਰਵਾਕ ਹਨ :-

**ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥[ਪੰ. ੧੯੪**

ਇਸ ਲਈ ਜੀਵ ਨੂੰ ਅਜਿਹੇ ਕੁਕਰਮਾਂ ਤੋਂ ਬਾਅਜ਼ ਆਉਣਾ ਚਾਹੀਦਾ ਹੈ । ਇਸ ਸ਼ਬਦ ਰਾਹੀਂ ਜਿਥੇ ਮਨ ਨੂੰ ਤਾੜਿਆ ਹੈ ਉਥੇ ਅੰਤ ਵਿਚ ਪ੍ਰਭੂ ਅਗੇ ਅਰਦਾਸਿ ਕਰਨ ਦੀ ਜਾਚ ਵੀ ਸਿਖਾਈ ਹੈ--

**ਦੀਨ ਦਇਆਲ ਪੂਰਨ ਦੁਖ ਭੰਜਨ, ਤੁਮ ਬਿਨੁ ਓਟ ਨ ਕਾਈ ॥**
**ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥**

**ਸੋਰਠਿ ਮਹਲਾ ੫ ॥ ਪਾਰਬ੍ਰਹਮੁ ਹੋਆ ਸਹਾਈ ॥ ਕਥਾ ਕੀਰਤਨੁ ਸੁਖਦਾਈ ॥ ਗੁਰ ਪੂਰੇ ਕੀ ਬਾਣੀ, ਜਪਿ ਅਨਦ ਕਰਹੁ ਨਿਤ ਪ੍ਰਾਣੀ ॥੧॥ ਹਰਿ ਸਾਚਾ ਸਿਮਰਹੁ ਭਾਈ ॥ ਸਾਧਸੰਗਿ ਸਦਾ ਸੁਖੁ ਪਾਈਐ, ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥ ਅੰਮ੍ਰਿਤ ਨਾਮੁ ਪਰਮੇਸੁਰ ਤੇਰਾ, ਜੋ ਸਿਮਰੈ ਸੋ ਜੀਵੈ ॥ ਜਿਸ ਨੋ ਕਰਮਿ ਪਰਾਪਤਿ ਹੋਵੈ, ਸੋ ਜਨੁ ਨਿਰਮਲੁ ਥੀਵੈ ॥੨॥ ਬਿਘਨ ਬਿਨਾਸਨ ਸਭਿ ਦੁਖ ਨਾਸਨ, ਗੁਰ ਚਰਣੀ ਮਨੁ ਲਾਗਾ॥ ਗੁਣ ਗਾਵਤ ਅਚੁਤ ਅਬਿਨਾਸੀ, ਅਨਦਿਨੁ ਹਰਿ ਰੰਗਿ ਜਾਗਾ ॥੩॥ ਮਨ ਇਛੇ ਸੇਈ ਫਲ ਪਾਏ, ਹਰਿ ਕੀ ਕਥਾ ਸੁਹੇਲੀ ॥ ਆਦਿ ਅੰਤਿ ਮਧਿ ਨਾਨਕ ਕਉ, ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥**

**ਪਦ ਅਰਥ** : ਸੁਖਦਾਈ-ਸੁਖ ਦੇਣ ਵਾਲਾ । ਕਬਹੂ-ਕਦੇ ਵੀ । ਕਰਮਿ-ਮਿਹਰ ਨਾਲ । ਥੀਵੈ-ਹੋ ਜਾਂਦਾ ਹੈ। ਅਚੁਤ-ਨਾ ਡਿਗਣ ਵਾਲਾ, ਅਟਲ । ਅਬਿਨਾਸੀ-ਨਾਸ਼ ਰਹਿਤ। ਅਨਦਿਨੁ-ਹਰ ਰੋਜ਼। ਹਰਿ ਰੰਗਿ-ਹਰੀ ਦੇ ਪ੍ਰੇਮ ਵਿਚ । ਜਾਗਾ-ਜਾਗਿਆ । ਸੁਹੇਲੀ-ਸੁਖਦਾਇਕ , ਬੇਲੀ-ਮਿਤਰ, ਸਹਾਈ ।

**ਅਰਥ:** (ਹੇ ਭਾਈ ! ਹਰੀ ਦਾ) ਕੀਰਤਨ ਤੇ ਕਥਾ (ਦੋਵੇਂ) ਸੁਖਦਾਈ ਹਨ ਜਿਨ੍ਹਾਂ ਕਥਾ ਤੇ ਕੀਰਤਨ ਕੀਤਾ ਤੇ ਸੁਣਿਆ ਹੈ ਉਨ੍ਹਾਂ ਨੂੰ ) ਪਰਮੇਸ਼ਰ (ਹਰ ਥਾਂ, ਹਰ ਕੰਮ ਵਿਚ) ਸਹਾਈ ਹੋਇਆ ਹੈ । (ਇਸ ਲਈ) ਹੇ ਪ੍ਰਾਣੀ ! ਪੂਰੇ ਗੁਰੂ ਦੀ ਬਾਣੀ ਨਿਤ (ਗਾਇਆ ਕਰੋ ਅਤੇ ਇਸ ਨੂੰ) ਜਪ ਕੇ ਅਨੰਦ ਮਾਣਿਆ ਕਰੋ ।੧।

ਹੇ ਭਾਈ ! ਹਰੀ (ਜੋ) ਸਦਾ ਥਿਰ ਰਹਿਣ ਵਾਲਾ ਹੈ (ਉਸ ਨੂੰ) ਸਿਮਰੋ। ਸਾਧ ਸੰਗਤ ਵਿਚ (ਬੈਠ ਕੇ ਗੁਰਬਾਣੀ ਦੀ ਕਥਾ ਤੇ ਕੀਰਤਨ ਸੁਣਦਿਆਂ) ਸਦਾ (ਆਤਮਿਕ) ਸੁਖ ਪਾਈਦਾ ਹੈ (ਇਸ ਦੇ ਫਲਸਰੂਪ) ਹਰੀ ਕਦੇ ਭੀ (ਹਿਰਦੇ ਚੌਂ) ਵਿਸਰਦਾ ਨਹੀਂ ਹੈ । ਰਹਾਉ ।

ਹੇ ਪ੍ਰਭੂ! ਤੇਰਾ ਨਾਮ ਅੰਮ੍ਰਿਤ (ਅਮਰ ਕਰਨ ਵਾਲਾ) ਹੈ, ਜੋ (ਮਨੁਖ ਤੇਰਾ ਨਾਮ) ਸਿਮਰਦਾ ਹੈ ਉਹ (ਸਦਾ ਲਈ) ਜੀਊਂਦਾ ਹੈ। (ਤੇਰੀ) ਮਿਹਰ ਨਾਲ ਜਿਸ ਨੂੰ (ਅੰਮ੍ਰਿਤ ਨਾਮ) ਪ੍ਰਾਪਤ ਹੁੰਦਾ ਹੈ ਓਹ ਜਨ (ਨਾਮ ਅੰਮ੍ਰਿਤ ਪੀ ਕੇ) ਨਿਰਮਲ (ਭਾਵ ਪਵਿਤਰ ਜੀਵਨ ਵਾਲਾ) ਹੋ ਜਾਂਦਾ ਹੈ ।੨।

(ਹੇ ਭਾਈ !) ਜਿਸ ਦਾ ਮਨ ਗੁਰੂ ਦੇ ਚਰਨਾ ਵਿਚ ਲਗ ਗਿਆ (ਜਾਣੋ ਜੀਵਨ ਮਾਰਗ ਵਿਚ ਉਸ ਨੂੰ ਸਾਰੇ) ਵਿਘਨ ਦੂਰ ਕਰਨ ਵਾਲਾ, (ਸਾਰੇ) ਦੁਖ ਨਾਸ਼ ਕਰਨ ਵਾਲਾ (ਨਾਮ ਮਿਲ ਗਿਆ)। (ਉਹ) ਅਟੱਲ, ਨਾਸ਼-ਰਹਿਤ (ਪ੍ਰਭੂ ਦੇ) ਗੁਣ ਗਾਉਂਦਿਆਂ ਦਿਨ ਰਾਤ ਹਰੀ ਦੇ ਪ੍ਰੇਮ ਵਿਚ ਜਾਗਦਾ (ਭਾਵ ਸੁਚੇਤ) ਰਹਿੰਦਾ ਹੈ ।੩।

(ਹੇ ਭਾਈ ! ਹਰੀ ਪ੍ਰੇਮ ਵਿਚ ਜਾਗਣ ਵਾਲੇ ਮਨੁਖ ਨੇ) ਮਨ (ਵਿੱਚ ਜੋ) ਫਲ ਇਛੇ ਸਨ, ਓਹੀ ਪ੍ਰਾਪਤ ਕਰ ਲਏ (ਕਿਉਂਕਿ ਉਸ ਨੂੰ) ਹਰੀ ਦੀ ਕਥਾ ਸੁਖਦਾਇਕ ਲਗੀ । ਨਾਨਕ ਨੂੰ ਆਦਿ, ਮਧਿ ਤੇ ਅੰਤਿ (ਬਾਲ, ਜੁਆਨੀ ਅਤੇ ਬ੍ਰਿਧ ਭਾਵ ਸਮੁੱਚੇ ਜੀਵਨ) ਵਿਚ ਓਹ ਪ੍ਰਭੂ ਮਿਤਰ (ਵਾਂਗ ਸਹਾਈ)

ਹੋਇਆ ।੪।੧੬।੨੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਘਰ ਵਿਚ ਜੋ 'ਕਥਾ ਕੀਰਤਨੁ ਸੁਖਦਾਈ' ਵਾਲਾ ਵਿਧਾਨ ਹੈ ਉਹ ਬਾਕੀ ਧਰਮਾਂ ਵਿਚ ਨਹੀਂ ਹੈ। ਸਿਖਾਂ ਵਿਚ ਵੀ ਕਈ ਐਸੇ ਪ੍ਰੇਮੀ ਹਨ ਜੋ ਕੀਰਤਨ ਨੂੰ ਪਰਧਾਨ ਮੰਨਦੇ ਹਨ ਪਰ ਕਥਾ ਦਾ ਵਿਰੋਧ ਕਰਦੇ ਹਨ। ਜੇ ਓਹ ਵੀਰ ਧੀਰਜ ਨਾਲ ਸੋਚਣ ਤਾਂ ਕੀਰਤਨ ਵੀ ਕਥਾ ਦਾ ਰੂਪ ਧਾਰ ਕੇ ਹੀ ਮਨੁਖੀ ਹਿਰਦੇ ਵਿਚ ਪਰਵੇਸ਼ ਕਰਦਾ ਹੈ। 'ਗੁਰਸਿਖਾਂ ਦੀ ਭਗਤਮਾਲਾ' ਚੋਂ ਇਸ ਬਾਰੇ ਅਧਿਐਨ ਕੀਤਾ ਜਾ ਸਕਦਾ ਹੈ। (ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਨਿਰਬਾਣ ਕੀਰਤਨੁ' ।)

ਜਦੋਂ ਪ੍ਰਭੂ ਜੀ ਸਹਾਈ ਹੋਣ ਤਾਂ ਕਥਾ ਤੇ ਕੀਰਤਨ ਦੋਵੇਂ ਸੁਖਦਾਈ ਹੁੰਦੇ ਹਨ। ਪੂਰੇ ਗੁਰੂ ਦੀ ਬਾਣੀ ਦਾ ਜਪ ਵੀ ਕਰਨਾ ਹੈ, ਗਾਉਣਾ ਤੇ ਧਿਆਉਣਾ ਵੀ ਹੈ ਕਿਉਂਕਿ ਉਹ ਸਦਾ ਅਨੰਦ ਦੀ ਦਾਤੀ ਹੈ। ਪਰਮੇਸ਼ਰ ਦਾ ਨਾਮ ਅੰਮ੍ਰਿਤ ਜਿਸ ਨੂੰ ਪ੍ਰਾਪਤ ਹੁੰਦਾ ਹੈ, ਉਹ ਨਿਰਮਲ ਹੋ ਜਾਂਦਾ ਹੈ। ਅੰਤਲੇ ਅੰਕ ਵਿਚ ਫੁਰਮਾਨ ਹੈ :-

**ਮਨ ਇਛੇ ਸੇਈ ਫਲ ਪਾਏ, ਹਰਿ ਕੀ ਕਥਾ ਸੁਹੇਲੀ ॥**
**ਆਦਿ ਅੰਤਿ ਮਧਿ ਨਾਨਕ ਕਉ, ਸੋ ਪ੍ਰਭੁ ਹੋਆ ਬੇਲੀ ॥**

'ਕਥਾ ਕੀਰਤਨ' ਪੁਸਤਕ ਵਿਚ ਭਾ ਸ, ਰਣਧੀਰ ਸਿੰਘ ਜੀ ਨੇ ਕੇਵਲ 'ਕੀਰਤਨ-ਪਖ' ਪੂਰਿਆ ਹੈ। ਜੋ ਪੁਸਤਕਾਂ ਆਪ ਜੀ ਨੇ ਲਿਖੀਆਂ ਹਨ ਕੀ ਉਹ ਕਥਾ ਦਾ ਰੂਪ ਨਹੀਂ ?। ਅਸਲ ਵਿਚ ਭਾਈ ਸਾਹਿਬ ਗੁਰਬਾਣੀ ਦੀ ਕਥਾ ਦੇ ਵਿਰੋਧੀ ਨਹੀਂ ਸਨ, ਓਹ ਅਜਿਹੇ ਕਥਾ ਵਾਚਕਾਂ ਨਾਲ ਸਹਿਮਤ ਨਹੀਂ ਸਨ ਜੋ ਗੁਰਮਤਿ ਤੋਂ ਬਾਹਰ ਵੇਦਾਂ ਪੁਰਾਣਾਂ ਦੀਆਂ ਕਥਾ ਕਹਾਣੀਆਂ ਸੁਣਾਉਣ ਦੇ ਆਦੀ ਸਨ। ਇਹੋ ਕਾਰਨ ਹੈ ਕਿ ਉਨ੍ਹਾਂ ਦੇ ਬਹੁਤੇ ਅਨੁਆਈ ਅਜ ਵੀ ਸੰਗਤ ਵਿਚ ਕਥਾ ਕਰਨ ਦੇ ਹਾਮੀ ਨਹੀਂ ਹਨ ।

ਜੇ 'ਕਲਿਜੁਗ ਮਹਿ ਕੀਰਤਨੁ ਪਰਧਾਨਾ' (ਪੰਨਾ ੧੦੭੫)ਹੈ ਤਾਂ 'ਸਭ ਤੇ ਊਤਮ ਹਰਿ ਕੀ ਕਥਾ' (ਪੰਨਾ ੨੬੫) ਵਾਲਾ ਵਾਕ ਭੀ ਗੁਰਬਾਣੀ ਵਿਚ ਹੀ ਦਰਜ ਹੈ। ਸਿਧਾਂਤ ਇਹ ਹੈ ਕਿ ਗੁਰਮਤਿ ਅਨੁਸਾਰ ਇਹਨਾਂ ਦੋਹਾਂ ਦਾ ਇਕੋ ਅਸਥਾਨ ਹੈ । ਕਥਾ ਵਲ ਬੇ-ਰੁਖੀ ਵਾਲੀ ਬ੍ਰਿਤੀ ਤਿਆਗਣੀ ਚਾਹੀਦੀ ਹੈ ।

**ਸੋਰਠਿ ਮਹਲਾ ੫ ਪੰਚਪਦਾ ॥ ਬਿਨਸੈ ਮੋਹੁ ਮੇਰਾ ਅਰੁ ਤੇਰਾ, ਬਿਨਸੈ ਅਪਨੀ ਧਾਰੀ ॥ ੧॥ ਸੰਤਹੁ, ਇਹਾ ਬਤਾਵਹੁ ਕਾਰੀ ॥ ਜਿਤੁ, ਹਉਮੈ ਗਰਬੁ ਨਿਵਾਰੀ॥੧॥ ਰਹਾਉ ॥ ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ, ਹੋਵਾਂ ਸਗਲ ਰੇਨਾਰੀ ॥੨॥ ਪੇਖਿਓ ਪ੍ਰਭ ਜੀਉ ਅਪੁਨੈ ਸੰਗੇ, ਚੂਕੈ ਭੀਤਿ ਭ੍ਰਮਾਰੀ ॥੩॥ ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ , ਪਾਈਐ ਗੁਰੂ ਦੁਆਰੀ ॥੪॥ ਕਹੁ ਨਾਨਕ ਜਿਸੁ ਮਸਤਕਿ ਲਿਖਿਆ, ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥**

**ਪਦ ਅਰਥ:** ਅਪਨੀ ਧਾਰੀ-ਅਪੱਣਤ, ਆਪਣੀ ਮਰਜ਼ੀ ਵਾਲੀ ਬਿਰਤੀ। ਕਾਰੀ-ਦਵਾਈ। ਜਿਤੁ-ਜਿਸ ਕਰਕੇ । ਨਿਵਾਰੀ-ਮੈਂ ਦੂਰ ਕਰ ਲਵਾਂ । ਸਰਬ ਭੂਤ-ਸਾਰੇ ਤਤ, ਭਾਵ ਸਾਰੀ ਸ੍ਰਿਸ਼ਟੀ । ਮਾਨਿਆ-ਮੰਨਿਆ ਜਾਵੇ। ਸਗਲ ਰੇਨਾਰੀ-ਸਭ ਦੀ (ਚਰਨ) ਧੂੜ। ਚੂਕੈ-ਮੁੱਕ ਜਾਏ। ਭੀਤਿ ਭਰਮਾਈ ਭਰਮ ਵਾਲੀ ਕੰਧ। ਅਉਖਧੁ-ਦਵਾਈ। ਗੁਰੂ ਦੁਆਰੀ-ਗੁਰੂ ਦੁਆਰਾ। ਤਿਸੁ-(ਉਸ ਮਨੁਖ) ਨੂੰ । ਬਿਦਾਰੀ-ਦੂਰ ਹੋ ਗਏ।

**ਅਰਥ** : (ਮੇਰਾ ਚਿਤ ਚਾਹੁੰਦਾ ਹੈ ਕਿ ਪਦਾਰਥਾਂ ਦਾ) ਮੋਹ ਮੇਰਾ ਅਤੇ ਤੇਰਾ (ਇਹ) ਅਪਣਤ (ਜੋ) ਧਾਰੀ ਹੋਈ ਹੈ (ਸਭ) ਨਾਸ਼ ਹੋ ਜਾਏ।੧।

ਹੇ ਸੰਤ ਜਨੋ ! ਮੈਨੂੰ ਇਹੋ (ਜਿਹੀ ਕੋਈ) ਦਵਾਈ ਦਸੋ ਜਿਸ ਨਾਲ ਮੈਂ-ਮੇਰੀ (ਅਤੇ ਮੈਂ-ਮੇਰੀ ਦਾ) ਗੌਰਵ ਦੂਰ ਕਰ ਸਕਾਂ । ਰਹਾਉ।

(ਹੇ ਸੰਤ ਜਨੋ ! ਮੈਂ) ਪਾਰਬ੍ਰਹਮ (ਪਰਮੇਸਰ) ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਕਰਕੇ ਮੰਨਾਂ (ਅਤੇ) ਸਭ ਦੇ ਚਰਨਾਂ ਦੀ ਧੂੜ ਹੋ ਜਾਵਾਂ ।੨।

(ਹੇ ਭਾਈ ! ਜੇ) ਪ੍ਰਭੂ ਜੀਓ ਨੂੰ ਆਪਣੇ ਅੰਗ ਸੰਗ ਵੇਖਿਆ ਜਾਏ (ਤਾਂ) ਭਰਮ ਵਾਲੀ ਕੰਧ ਦੂਰ ਹੋ ਜਾਂਦੀ ਹੈ ।੩।

(ਹੇ ਭਾਈ ! ਸਾਰੇ ਰੋਗਾਂ ਦੀ) ਦਵਾਈ ਨਾਮ ਹੈ (ਉਹ) ਪਵਿਤਰ ਜਲ (ਜੋ) ਅੰਮ੍ਰਿਤ ਰੂਪ ਹੈ, ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ।੪।

ਨਾਨਕ ! ਆਖ ਕਿ ਜਿਸ ਦੇ ਮਥੇ ਉਤੇ (ਨਾਮ-ਪ੍ਰਾਪਤੀ ਦਾ ਲੇਖਾ) ਲਿਖਿਆ ਹੋਇਆ ਸੀ, ਗੁਰੂ ਨੂੰ ਮਿਲ ਕੇ ਉਸ (ਮਨੁੱਖ) ਦੇ ਰੋਗ ਦੂਰ ਹੋ ਜਾਂਦੇ ਹਨ ।੫।੧੭।੨੮।

## ਅਰਥ ਭੇਦ ਅਤੇ ਨਿਰਣੈ

**ਸੰਤਹੁ, ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ॥**

ਇਨ੍ਹਾਂ ਪੰਕਤੀਆਂ ਵਿਚ 'ਕਾਰੀ' ਪਦ ਦੇ ਅਰਥ ਇਉਂ ਕੀਤੇ ਗਏ ਹਨ :

੧, ਕਾਰੀ-ਦਵਾਇ [ਫ.ਸ.

੨, ਕਾਰੀ-ਇਲਾਜ [ਦਰਪਣ, ਪੰ. ਨਰੈਣ ਸਿੰਘ

੩, ਕਾਰੀ-ਕਾਰ, (ਕਿਰਤ, ਕੰਮ) [ਸੰ.ਸ.

ਗੁਰਬਾਣੀ ਵਿਚ 'ਕਾਰੀ' ਪਦ ਦੇ ਕਈ ਅਰਥ ਹਨ, ਜਿਵੇਂ :-

੧, **ਸਤਿਗੁਰੂ ਫੁਮਾਇਆ , ਕਾਰੀ ਏਹੁ ਕਰੇਹੁ ॥** (ਕਾਰ, ਕੰਮ)

੨, **... ਵੈਦੁ ਕਿ ਜਾਣੈ ਕਾਰੀ ਜੀਉ ॥** (ਇਲਾਜ)

੩, **ਕਾਰੀ ਕਢੀ ਕਿਆ ਥੀਐ... ॥** (ਲਕੀਰ)

੪, **ਕਾਜਰ ਕੋਠ ਮਹਿ ਭਈ ਨ ਕਾਰੀ ॥** (ਕਾਲੀ)

੫, **ਸਤੁ ਸੰਤੋਖੁ ਨਗਰ ਮਹਿ ਕਾਰੀ ॥** (ਕਾਰਜ, ਕਰਨ ਵਾਲਾ, ਪਰਧਾਨ, ਮੁਖੀਆ)

ਜਦੋਂ ਕਿਸੇ ਪਦ ਦੇ ਅੰਤ ਵਿਚ 'ਕਾਰੀ' ਪਦ ਵਿਸੇਸ਼ਣ ਰੂਪ ਵਜੋਂ ਲਗਦਾ ਹੈ ਤਾਂ ਇਹ 'ਕਰਨ

ਵਾਲਾ' ਦੇ ਅਰਥ ਦਿੰਦਾ ਹੈ। ਜਿਵੇ:

੧. **ਅੰਤਰਿ ਸਬਦੁ ਰਵਿਆ ਗੁਣਕਾਰੀ ॥** (ਗੁਣ ਕਰਨ ਵਾਲਾ)

੨. **ਸੁਣੀ ਪੰਡਿਤ ਕਰਮਾਕਾਰੀ ॥** (ਕਰਮ ਕਾਂਡ ਕਰਨ ਵਾਲੇ)

ਸੋ ਸੰਬੰਧਿਤ ਪੰਕਤੀ ਵਿਚ 'ਹਉਮੈ ਗਰਬੁ ਨਿਵਾਰੀ' ਦੀ ਗਲ ਹੈ। ਇਸ ਲਈ ਪ੍ਰਕਰਣ ਅਨੁਸਾਰ ਇਥੇ ਇਸ ਪਦ ਦੇ ਅਰਥ 'ਦਵਾਈ' ਹੀ ਠੀਕ ਹੋਣਗੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਵਿਚ ਰੰਗੇ ਹੋਏ ਸੰਤ ਜਨਾ ਪਾਸੋਂ ਹਉਮੈ ਰੋਗ ਦੂਰ ਕਰਨ ਦੀ ਦਵਾਈ ਪੁਛੀ ਹੈ। ਜੇ ਹਉਮੈਂ ਦਾ ਇਲਾਜ ਹੋ ਜਾਵੇ ਤਾਂ ਮਾਇਆ-ਮੋਹ, ਮੇਰ-ਤੇਰ ਦੀ ਮਨੌਤ ਅਤੇ ਅਪਣੱਤ ਸਭ ਨਾਸ਼ ਹੋ ਜਾਂਦੀ ਹੈ। ਹਉਮੈ ਦਾ ਪੜਦਾ ਚੁਕਿਆ ਜਾਵੇ ਤਾਂ ਸਭ ਪਾਸੇ ਪਾਰਬ੍ਰਹਮ ਪਰਮੇਸ਼ਰ ਦੇ ਦਰਸ਼ਨ ਹੋ ਜਾਂਦੇ ਹਨ। ਚੌਥੇ ਅੰਕ ਵਿਚ ਪੁਛੀ ਦਵਾਈ ਦੀ ਦਸ ਭੀ ਪਾਈ ਹੈ :

**ਅਉਖਧੁ ਨਾਮੁ ਨਿਰਮਲੁ ਜਲੁ ਅੰਮ੍ਰਿਤੁ, ਪਾਈਐ ਗੁਰੂ ਦੁਆਰੀ ॥**

ਭਾਵ ਇਹ ਦਵਾਈ ਸਤਿਗੁਰੂ ਵੈਦ ਪਾਸੋਂ ਪ੍ਰਾਪਤ ਹੁੰਦੀ ਹੈ ;

**ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ॥** [ਭਾ. ਗੁ ੨੯-੧੯

ਅੰਤ ਵਿਚ ਇਹ ਦਸਿਆ ਹੈ ਕਿ ਜਿਸ ਦੇ ਮਥੇ ਉਤੇ ਪਰਮੇਸ਼ਰ ਨੇ ਭਾਗ ਲਿਖੇ ਹੋਣ ਉਹ ਗੁਰੂ ਨੂੰ ਮਿਲ ਕੇ ਸਾਰੇ ਰੋਗ ਦੂਰ ਕਰ ਲੈਂਦਾ ਹੈ।

## ਸੋਰਠਿ ਮਹਲਾ ੫ ਘਰੁ ੨ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥੧॥ ਸੰਤਹੁ! ਘਟਿ ਘਟਿ ਰਹਿਆ ਸਮਾਹਿਓ॥ ਪੂਰਨ ਪੂਰਿ ਰਹਿਓ ਸਰਬ ਮਹਿ, ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥ ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ॥ ਸਰਬ ਨਿਵਾਸੀ ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ ॥੨॥੧॥੨੯॥**

**ਪਦ ਅਰਥ :** ਬਨਸਪਤਿ-ਬਨਸਪਤੀ (ਬੂਟਿਆਂ) ਵਿਚ। ਬੈਸੰਤਰੁ-ਅੱਗ। ਘੀਆ-ਘਿਓ। ਘਟਿ ਘਟਿ-ਹਰੇਕ ਹਿਰਦੇ ਵਿਚ। ਮਾਧਉ-ਮਾਇਆ ਦਾ ਪਤੀ ਪਰਮੇਸ਼ਰ। ਸਮਾਇਓ-ਸਮਾ ਰਿਹਾ ਹੈ। ਪੂਰਨ-ਪੂਰੇ ਤੌਰ ਤੇ। ਪੂਰਿ ਰਹਿਓ-ਵਿਆਪਕ ਹੋ ਰਿਹਾ ਹੈ। ਆਹਿਓ-ਹੈ। ਅਲੇਪਾ-ਨਿਰਲੇਪ।

**ਅਰਥ:** (ਹੇ ਸੰਤੋ ! ਜਿਵੇਂ) ਸਾਰੀ ਬਨਸਪਤੀ ਵਿਚ ਅੱਗ (ਮੌਜੂਦ) ਹੈ, ਸਾਰੇ ਦੁੱਧ ਵਿਚ ਘਿਓ (ਮੌਜੂਦ) ਹੈ, (ਇਸ ਤਰ੍ਹਾਂ) ਉਚੇ ਨੀਵੇਂ (ਭਾਵ ਚੰਗੇ ਮੰਦੇ ਸਭਨਾ) ਵਿਚ (ਪ੍ਰਭੂ ਦੀ) ਜੋਤਿ ਸਮਾਈ ਹੋਈ ਹੈ, ਹਰੇਕ ਹਿਰਦੇ ਵਿਚ ਪਰਮਾਤਮਾ (ਮੌਜੂਦ) ਹੈ। ਪਰਮੇਸ਼ਰ ਪੂਰੇ ਤੌਰ ਤੇ ਪਾਣੀ ਵਿਚ (ਅਤੇ)

ਧਰਤੀ ਵਿਚ ਵਿਆਪਕ ਹੋ ਰਿਹਾ ਹੈ।੧। ਰਹਾਉ ।

ਸਤਿਗੁਰੂ ਨੇ (ਮੇਰਾ) ਭਰਮ (ਸੰਸਾ) ਦੂਰ ਕਰ ਦਿਤਾ ਹੈ (ਇਸ ਲਈ) ਨਾਨਕ (ਉਸ) ਗੁਣਾਂ ਦੇ ਖਜ਼ਾਨੇ (ਪਰਮੇਸ਼ਰ ਦਾ) ਜਸ ਗਾਉਂਦਾ ਹੈ। (ਹੇ ਭਾਈ ! ਉਹ ਪ੍ਰਭੂ) ਸਾਰਿਆਂ ਵਿਚ ਭਰਪੂਰ, ਸਦਾ ਨਿਰਲੇਪ, (ਅਤੇ) ਸਾਰੇ (ਜੀਆਂ) ਵਿਚ ਸਮਾ ਰਿਹਾ ਹੈ ।੨।੧।੨੯।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਸਭ ਬੂਟਿਆਂ ਵਿਚ ਅੱਗ ਲੁਕੀ ਹੋਈ ਹੈ, ਸਭ ਦੁੱਧਾਂ ਵਿਚ ਘਿਉ ਛੁਪਿਆ ਹੋਇਆ ਹੈ ਤਿਵੇਂ ਚੰਗੇ ਮੰਦੇ ਸਭ ਜੀਆਂ ਦੇ ਦਿਲਾਂ ਵਿਚ ਪਰਮੇਸ਼ਰ ਦੀ ਜੋਤਿ ਲੁਕੀ ਹੋਈ ਹੈ। ਸੋ ਅਜਿਹੇ ਪਰਮੇਸ਼ਰ ਦੇ ਗੁਣ ਗਾਉਣ ਚਾਹੀਦੇ ਹਨ, ਕਿਸੇ ਪ੍ਰਕਾਰ ਦਾ ਭਰਮ ਨਹੀਂ ਕਰਨਾ ਚਾਹੀਦਾ ।

**ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਹੋਇ ਅਨੰਦਾ, ਬਿਨਸੈ ਜਨਮ ਮਰਣ ਭੈ ਦੁਖੀ ॥ ਚਾਰਿ ਪਦਾਰਥ ਨਵਨਿਧਿ ਪਾਵਹਿ, ਬਹੁਰਿ ਨ ਤ੍ਰਿਸਨਾ ਭੁਖੀ॥੧॥ ਜਾ ਕੋ ਨਾਮੁ ਲੈਤ ਤੂ ਸੁਖੀ ॥ ਸਾਸਿ ਸਾਸਿ ਧਿਆਵਹੁ ਠਾਕੁਰ ਕਉ, ਮਨ ਤਨ ਜੀਅਰੇ ਮੁਖੀ ॥੧॥ ਰਹਾਉ॥ ਸਾਂਤਿ ਪਾਵਹਿ ਹੋਵਹਿ ਮਨ ਸੀਤਲ, ਅਗਨਿ ਨ ਅੰਤਰਿ ਧੁਖੀ ॥ ਗੁਰ ਨਾਨਕ ਕਉ ਪ੍ਰਭੂ ਦਿਖਾਇਆ, ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਵਹਿਂ, ਹੋਵਹਿਂ, ਰੁਖੀਂ ।

**ਪਦ ਅਰਥ** : ਬਿਨਸੈ-ਨਾਸ਼ ਹੋ ਜਾਂਦਾ ਹੈ । ਚਾਰ ਪਦਾਰਥ -ਧਰਮ, ਅਰਥ, ਕਾਮ, ਮੋਖ । ਨਵਨਿਧਿ-ਨੌ ਨਿਧਾਂ (ਦੇ ਖ਼ਜ਼ਾਨੇ) । ਮੁਖੀ-ਮੂੰਹ ਨਾਲ। ਸੀਤਲ-ਠੰਢਾ । ਧੁਖੀ-ਧੁਖਦੀ । ਤ੍ਰਿਭਵਣਿ-ਤਿੰਨ ਭਵਨ ਭਾਵ ਸਾਰੇ ਸੰਸਾਰ ਵਿਚ । ਰੁਖੀ-ਰੁੱਖਾਂ ਵਿਚ, ਬਨਸਪਤੀ ਵਿੱਚ ।

**ਅਰਥ** : (ਹੇ ਭਾਈ!) ਜਿਸ (ਪ੍ਰਭੂ ਦੇ) ਸਿਮਰਨ ਨਾਲ (ਮਨ ਨੂੰ) ਅਨੰਦ (ਪ੍ਰਾਪਤ) ਹੁੰਦਾਂ ਹੈ, ਜਨਮ ਮਰਣ ਦਾ ਡਰ ਨਾਸ਼ ਹੋ ਜਾਂਦਾ ਹੈ, (ਉਸ ਨੂੰ ਸਿਮਰ)। (ਫਿਰ ਤੂੰ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ ਅਤੇ) ਨੌਂ ਨਿਧਾਂ ਪਾ ਲਵੇਂਗਾ, ਮੁੜ ਕੇ (ਤੇਰੀ) ਤ੍ਰਿਸ਼ਨਾ ਭੁੱਖੀ ਨਹੀਂ ਰਹੇਗੀ (ਭਾਵ ਰਜ ਜਾਵੇਂਗਾ)।੧।

(ਭਾਈ !) ਜਿਸ (ਪਰਮੇਸ਼ਰ ਦਾ) ਨਾਮ ਲੈਂਦਿਆਂ ਤੂੰ ਸੁਖੀ ਹੋ ਸਕਦਾ ਹੈਂ ਉਸ ਮਾਲਕ ਨੂੰ ਹਰਕੇ ਸੁਆਸ ਨਾਲ ਮਨ, ਤਨ, ਹਿਰਦੇ (ਅਤੇ) ਮੂੰਹ ਨਾਲ ਧਿਆਉ । (ਨਾਮ ਜਪ ਕੇ ਤੂੰ) ਸ਼ਾਂਤੀ ਪ੍ਰਾਪਤ ਕਰ ਲਏਂਗਾ, (ਤੇਰਾ) ਮਨ ਠੰਢਾ ਠਾਰ ਹੋ ਜਾਵੇਗਾ (ਫਿਰ ਤੇਰੇ ਅੰਦਰ ਤ੍ਰਿਸ਼ਨਾ ਰੂਪੀ) ਅੱਗ ਨਹੀਂ ਧੁੱਖੇਗੀ ।੧।ਰਹਾਉ।

ਗੁਰੂ ਨਾਨਕ (ਨੇ ਮੈਨੂੰ ਉਹ) ਪ੍ਰਭੂ ਦਿਖਾ ਦਿਤਾ ਹੈ, (ਜੋ) ਪਾਣੀ, ਧਰਤੀ ਤਿੰਨਾ ਭਵਣਾ ਅਤੇ ਰੁੱਖਾਂ (ਭਾਵ ਸਾਰੇ ਸੰਸਾਰ) ਵਿਚ (ਵਿਆਪਕ) ਹੈ ।੨।੨।੩੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਜਦੋਂ ਮਿਹਰ ਕਰਦਾ ਹੈ ਤਾਂ ਉਹ ਮਾਲਕ ਜੋ ਤਿੰਨ ਭਵਣਾ ਵਿਚ ਵਿਆਪਕ ਹੈ ਉਸ ਦੇ ਦਰਸ਼ਨ ਕਰਾ ਦਿੰਦਾ ਹੈ। ਇਸ ਸ਼ਬਦ ਵਿਚ ਜੀਵ ਨੂੰ ਇਹ ਉਪਦੇਸ਼ ਦਿਤਾ ਹੈ : ਜੇ ਤੂੰ ਸੁਖੀ ਜੀਵਨ ਲੋੜਦਾ ਹੈਂ ਤਾਂ ਗੁਰੂ ਦੀ ਚਰਨੀ ਲਗ ਕੇ ਉਸ ਪਰਮੇਸ਼ਰ ਦਾ ਸਿਮਰਨ ਕਰ ਜਿਸਦਾ ਨਾਮ ਲੈਣ ਨਾਲ ਹਰ ਪ੍ਰਕਾਰ ਦੀ ਸ਼ਾਂਤੀ ਤੇ ਸੁਖ ਪ੍ਰਾਪਤ ਹੋ ਜਾਂਦੇ ਹਨ।

**ਸੋਰਠਿ ਮਹਲਾ ੫ ॥ ਕਾਮ ਕ੍ਰੋਧ ਲੋਭ ਝੂਠ ਨਿੰਦਾ, ਇਨ ਤੇ ਆਪਿ ਛਡਾਵਹੁ ਇਹ ਭੀਤਰ ਤੇ ਇਨ ਕਉ ਡਾਰਹੁ, ਆਪਨ ਨਿਕਟਿ ਬੁਲਾਵਹੁ ॥੧॥ ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿਜਨ ਮੰਗਲ ਗਾਵਹੁ ॥੧॥ ਰਹਾਉ ॥ ਬਿਸਰੁ ਨਾਹੀ ਕਬਹੂ ਹੀਏ ਤੇ, ਇਹ ਬਿਧਿ ਮਨ ਮਹਿ ਪਾਵਹੁ ॥ ਗੁਰੁ ਪੂਰਾ ਭੇਟਿਓ ਵਡਭਾਗੀ, ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥**

**ਪਦ ਅਰਥ :** ਇਨ ਤੇ-ਇਹਨਾਂ (ਵਿਕਾਰਾਂ) ਤੋਂ। ਭੀਤਰ ਤੇ-(ਮਨ) ਅੰਦਰੋਂ। ਇਨ ਕਉ-ਇਹਨਾਂ (ਕਾਮ, ਕ੍ਰੋਧ ਆਦਿ) ਨੂੰ। ਡਾਰੋ-ਕਢ ਦਿਓ। ਨਿਕਟਿ-ਨੇੜੇ। ਬਿਧਿ-ਜੁਗਤੀ। ਜਨਾਵਹੁ-ਸਮਝਾ ਦਿਓ। ਮੰਗਲ-ਖੁਸ਼ੀ ਦੇ ਗੀਤ। ਵਡਭਾਗੀ-ਵਡੇਭਾਗਾਂ ਨਾਲ। ਭੇਟਿਓ-ਮਿਲਿਆ ਹੈ। ਕਤਹਿ-ਕਿਸੇ ਪਾਸੇ। ਨ ਧਾਵਹੁ-ਨਹੀਂ ਦੌੜਦਾ।

**ਅਰਥ :** (ਹੇ ਪ੍ਰਭੂ ਜੀ !) ਕਾਮ, ਕ੍ਰੋਧ, ਲੋਭ, ਝੂਠ, ਨਿੰਦਾ ਇਹਨਾਂ (ਵਿਕਾਰਾਂ) ਤੋਂ ਆਪ (ਮੇਰਾ ਖਹਿੜਾ) ਛੁੜਾਓ। ਇਹ (ਵਿਕਾਰ ਮੇਰੇ) ਮਨ ਅੰਦਰੋਂ ਕਢ ਦਿਓ (ਅਤੇ ਮੈਨੂੰ) ਆਪਣੇ ਨੇੜੇ (ਭਾਵ ਹਜ਼ੂਰੀ ਵਿੱਚ) ਬੁਲਾ ਲਵੋ।੧।

(ਹੇ ਪ੍ਰਭੂ ! ਆਪਣੇ ਮਿਲਣ ਦੀ) ਜੁਗਤੀ (ਮੈਨੂੰ) ਆਪ ਹੀ ਸਮਝਾ ਦਿਓ (ਤਾਂ ਜੋ ਤੇਰਾ ਦਾਸ) ਪ੍ਰਭੂ ਦੇ ਸੇਵਕਾਂ ਨਾਲ ਖੁਸ਼ੀਆਂ ਦੇ ਗੀਤ ਗਾਂਦਾ ਰਹੇ।੧। ਰਹਾਉ।

(ਹੇ ਪ੍ਰਭੂ ! ਤੁਸੀਂ) ਮੇਰੇ ਹਿਰਦੇ ਤੋਂ ਕਦੇ ਵੀ ਨਾ ਵਿਸਰੋ, ਇਹ ਵਿਧੀ (ਮੇਰੇ ਮਨ ਵਿਚ) ਪਾ ਦਿਓ। ਦਾਸ ਨਾਨਕ (ਆਖਦਾ ਹੈ ਕਿ) ਵਡੇਭਾਗਾਂ ਨਾਲ ਪੂਰਾ ਗੁਰੂ ਮਿਲ ਪਿਆ ਹੈ (ਅਤੇ ਹੁਣ ਮੇਰਾ ਮਨ) ਕਿਸੇ ਪਾਸੇ ਨਹੀਂ ਦੌੜਦਾ।੨।੨।੩੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਅਗੇ ਕਾਮ, ਕ੍ਰੋਧ ਆਦਿ ਦੂਤਾਂ ਤੋਂ ਛੁਟਕਾਰਾ ਪਾਉਣ ਲਈ ਅਰਦਾਸਿ ਕੀਤੀ ਹੈ ਅਤੇ 'ਅਪੁਨੀ ਬਿਧਿ ਆਪਿ ਜਨਾਵਹੁ' ਆਖ ਕੇ ਮਿਲਣ ਦੀ ਜੁਗਤੀ ਪੁਛੀ ਹੈ। ਪੰਜਾਂ ਸੂਰਬੀਰਾਂ ਨੂੰ ਮਾਰਣ ਵਾਲਾ ਉਹ ਵਿਰਲਾ ਬਲੀ ਪੁਰਸ਼ ਮੈਦਾਨ ਵਿਚ ਨਿਤਰਦਾ ਹੈ ਜਿਸ ਦੀ ਪਿੱਠ ਉਤੇ ਗੁਰੂ ਥਾਪੀ ਦਿੰਦਾ ਹੈ। ਗੁਰਬਾਣੀ ਵਿਚ ਅੰਕਿਤ ਹੈ :

**ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ ॥**

**ਸੋਰਠਿ ਮਹਲਾ ੫ ॥ ਜਾ ਕੈ ਸਿਮਰਣਿ ਸਭੁ ਕਛੁ ਪਾਈਐ, ਬਿਰਥੀ ਘਾਲ ਨ ਜਾਈ ॥ ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ, ਜੋ ਸਭ ਮਹਿ ਰਹਿਆ ਸਮਾਈ ॥੧॥ ਹਰਿ ਹਰਿ ਸਿਮਰਹੁ, ਸੰਤ ਗੋਪਾਲਾ ॥ ਸਾਧ ਸੰਗਿ ਮਿਲਿ ਨਾਮੁ ਧਿਆਵਹੁ, ਪੂਰਨ ਹੋਵੈ ਘਾਲਾ ॥੧॥ਰਹਾਉ॥ ਸਾਰਿ ਸਮਾਲੈ ਨਿਤਿ ਪ੍ਰਤਿਪਾਲੈ, ਪ੍ਰੇਮ ਸਹਿਤ ਗਲਿ ਲਾਵੈ ॥ ਕਹੁ ਨਾਨਕ ਪ੍ਰਭ ਤੁਮਰੇ ਬਿਸਰਤ, ਜਗਤ ਜੀਵਨੁ ਕੈਸੇ ਪਾਵੈ ॥ ੨ ॥ ੪ ॥ ੩੨ ॥**

**ਪਦ ਅਰਥ** : ਸਿਮਰਣਿ-ਸਿਮਰਨ ਦੁਆਰਾ । ਬਿਰਥੀ-ਵਿਅਰਥ, ਜਾਇਆ । ਘਾਲ-ਸੇਵਾ, ਕਮਾਈ । ਅਵਰੁ-ਹੋਰ। ਕਤ ਰਾਚਹੁ-ਕਿਉਂ ਰਚਦੇ (ਖੁੱਭਦੇ) ਹੋ? । ਸੰਤਹੁ-ਹੇ ਸੰਤ (ਜਨੋ !) । ਗੋਪਾਲਾ-ਪ੍ਰਿਥਵੀ ਦੇ ਪਾਲਕ । ਪੂਰਨ ਹੋਵੈ-ਸਫਲ ਹੋ ਜਾਵੇਗੀ। ਘਾਲਾ-ਮਿਹਨਤ । ਸਾਰਿ-ਸਮਾਲੈ-ਖ਼ਬਰ ਲੈਂਦਾ ਹੈ। ਪ੍ਰੇਮ ਸਹਿਤ-ਪਿਆਰ ਨਾਲ। ਗਲਿ-ਗਲੇ ਨਾਲ ।

**ਅਰਥ** : (ਹੇ ਭਾਈ !) ਜਿਸ (ਪ੍ਰਭੂ) ਦੇ ਸਿਮਰਨ ਦੁਆਰਾ ਹਰੇਕ (ਵਸਤੂ ਪਾਈਦੀ) ਹੈ (ਅਤੇ ਕੀਤੀ) ਮਿਹਨਤ ਵਿਅਰਥ ਨਹੀਂ ਜਾਂਦੀ , (ਤੁਸੀਂ) ਉਸ ਪ੍ਰਭੂ ਨੂੰ ਜੋ ਸਾਰਿਆ ਵਿਚ ਸਮਾ ਰਿਹਾ ਹੈ, ਛੋੜ ਕੇ ਹੋਰ ਕਿਸੇ (ਵਸਤੂ ਵਿਚ) ਕਿਉਂ ਰਚਦੇ ਹੋ ? (ਭਾਵ ਹੋਰਨਾਂ ਦੀ ਟੇਕ ਛਡ ਦਿਓ)।੧।

(ਹੇ ਸੰਤ ਜਨੋ ! ਤੁਸੀਂ) ਪ੍ਰਿਥਵੀ ਦੇ ਪਾਲਕ ਨੂੰ ਸਿਮਰੋ । ਸਾਧ ਸੰਗਤ ਵਿਚ ਮਿਲਕੇ ਪ੍ਰਭੂ ਦਾ ਸਿਮਰਨ ਕਰੋ (ਤੁਹਾਡੀ) ਘਾਲ, ਪੂਰੀ (ਭਾਵ ਸਫਲ) ਹੋ ਜਾਵੇਗੀ ।੧। ਰਹਾਉ।

(ਹੇ ਸੰਤ ਜਨੋ ! ਓਹ ਪ੍ਰਭੂ) ਨਿਤ ਖ਼ਬਰ ਲੈਂਦਾ ਹੈ, ਪਾਲਣ-ਪੋਸਣ ਕਰਦਾ ਹੈ, ਪਿਆਰ ਸਹਿਤ ਗਲੇ ਨਾਲ ਲਾਉਂਦਾ ਹੈ। ਹੇ ਨਾਨਕ! (ਤੂੰ) ਆਖ, ਹੇ ਪ੍ਰਭੂ! ਤੈਨੂੰ (ਵਿਸਾਰ ਕੇ ਜਗਤ ਸੁਖਦਾਈ) ਜੀਵਨ ਕਿਵੇਂ ਪ੍ਰਾਪਤ ਕਰ ਸਕਦਾ ਹੈ? (ਭਾਵ ਆਤਮਿਕ ਤੌਰ ਤੇ ਉਹ ਮਰ ਜਾਂਦਾ ਹੈ) ।੨।੪।੩੨।

## ਅਰਥ ਭੇਦ ਅਤੇ ਨਿਰਣੈ

**ਕਹੁ ਨਾਨਕ ਪ੍ਰਭ ਤੁਮਰੇ ਬਿਸਰਤ, ਜਗਤ ਜੀਵਨੁ ਕੈਸੇ ਪਾਵੈ ॥**

ਵਖ ਵਖ ਅਰਥ :

੧. ਸਤਿਗੁਰੂ ਜੀ ਆਖਦੇ ਹਨ, (ਹੇ ਜੀਵ ! ਐਸੇ) ਪ੍ਰਭੂ (ਦਾ ਨਾਮ) ਤੇਰੇ (ਹਿਰਦੇ ਵਿਚੋਂ) ਭੂਲ ਗਿਆ (ਤਾਂ) ਜਗਤ ਵਿਚ ਜ਼ਿੰਦਗੀ ਕਿਵੇਂ ਪਾਵੇਂਗਾ ? ਅਥਵਾ-ਨਾਮ ਨੂੰ ਭੁਲਾ ਦਿਤਿਆਂ 'ਜਗਤ ਜੀਵਨ' ਨੂੰ ਕਿਵੇਂ ਪਾਵੇਂਗਾ ? [ਪੰ. ਨਰੈਣ ਸਿੰਘ

੨. ਹੇ ਨਾਨਕ ! ਆਖ-ਹੇ ਪ੍ਰਭੂ ! ਤੈਨੂੰ ਵਿਸਾਰ ਕੇ ਜੀਵ ਤੈਨੂੰ ਕਿਵੇਂ ਮਿਲ ਸਕਦਾ ਹੈ ? ਤੇ ਤੂੰ ਹੀ ਸਾਰੇ ਜੀਵਾਂ ਦੀ ਜ਼ਿੰਦਗੀ ਦਾ ਸਹਾਰਾ ਹੈਂ । [ਦਰਪਣ

**ਨਿਰਣੈ** : ਪ੍ਰਭੂ ਦਾ ਸਿਮਰਣ ਜਿਸ ਨੂੰ ਵਿਸਰ ਜਾਵੇ ਉਹ ਅਭਾਗਾ ਗਿਣਿਆ ਜਾਂਦਾ ਹੈ ।ਇਸ ਬਾਰੇ ਹੋਰ ਵੀ ਗੁਰ ਵਾਕ ਹਨ :-

**ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥**
**ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ ॥** [ਪੰਨਾ ੪੨੨

ਸੋ, ਇਥੇ 'ਜਗ ਜੀਵਨੁ' ਤੋਂ ਭਾਵ 'ਵਾਹਿਗੁਰੂ' ਨਹੀਂ, ਜਗਤ ਦਾ ਜੀਵਨ ਜੀਉਣਾ (ਜ਼ਿੰਦਗੀ) ਹੈ। ਨਾਮ ਵਿਸਾਰ ਕੇ ਮਨੁੱਖ ਜਗਤ ਵਿੱਚ ਸੁਖਦਾਈ ਜੀਵਨ ਪ੍ਰਾਪਤ ਨਹੀਂ ਕਰ ਸਕਦਾ।

**ਸੋਰਠਿ ਮਹਲਾ ੫ ॥ ਅਬਿਨਾਸੀ ਜੀਅਨ ਕੋ ਦਾਤਾ, ਸਿਮਰਤ ਸਭ ਮਲੁ ਖੋਈ ॥ ਗੁਣ ਨਿਧਾਨ ਭਗਤਨ ਕਉ ਬਰਤਨਿ, ਬਿਰਲਾ ਪਾਵੈ ਕੋਈ ॥੧॥ ਮੇਰੇ ਮਨ, ਜਪਿ ਗੁਰ ਗੋਪਾਲ ਪ੍ਰਭੁ ਸੋਈ ॥ ਜਾ ਕੀ ਸਰਣਿ ਪਇਆ ਸੁਖੁ ਪਾਈਐ, ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥ ਵਡਭਾਗੀ ਸਾਧਸੰਗੁ ਪਰਾਪਤਿ, ਤਿਨ ਭੇਟਤ ਦੁਰਮਤਿ ਖੋਈ ॥ ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ,ਜਿਨ ਹਰਿਨਾਮੁ ਰਿਦੈ ਪਰੋਈ ॥੨॥੫॥੩੩॥**

**ਅਰਥ** : ਜੀਅਨ ਕੋ-ਜੀਆਂ ਦਾ। ਮਲੁ-ਮੈਲ। ਕਉ-ਵਾਸਤੇ, ਲਈ। ਬਰਤਨਿ-ਵਰਤਣ ਵਲੇਵਾ। ਬਿਰਲਾ-ਵਿਰਲਾ। ਵਡਭਾਗੀ-ਵਡੇ ਭਾਗਾਂ ਨਾਲ। ਭੇਟਤ-ਮਿਲਿਦਿਆਂ। ਦੁਰਮਤਿ-ਖੋਟੀ ਮਤਿ। ਖੋਈ ਨਾਸ਼ ਹੋ ਗਈ ਹੈ।

**ਅਰਥ** : (ਹੇ ਭਾਈ ! ਨਾਸ-ਰਹਿਤ ਪਰਮਾਤਮਾ ਸਾਰੇ ਜੀਆਂ ਦਾ ਦਾਤਾ ਹੈ (ਉਸ ਨੂੰ ਸਿਮਰਦਿਆਂ (ਪਾਪਾਂ ਵਿਕਾਰਾਂ ਦੀ) ਸਾਰੀ ਮੈਲ ਲਹਿ ਗਈ। (ਉਹ ਪ੍ਰਭੂ ਜੋ) ਗੁਣਾ ਦਾ ਖਜ਼ਾਨਾ ਹੈ, ਭਗਤਾਂ ਲਈ ਵਰਤਣ-ਵਲੇਵਾ ਹੈ (ਉਸ ਨੂੰ ਕੋਈ) ਵਿਰਲਾ (ਮਨੁੱਖ) ਪ੍ਰਾਪਤ ਕਰਦਾ ਹੈ।੧।

ਹੇ ਮੇਰੇ ਮਨ ! (ਤੂੰ) ਉਸ ਗੁਰ-ਗੋਪਾਲ ਪ੍ਰਭੂ ਨੂੰ ਜਪਿਆ ਕਰ। ਜਿਸ (ਪ੍ਰਭੂ) ਦੀ ਸ਼ਰਣੀ ਪਾਇਆਂ (ਆਤਮਿਕ) ਸੁਖ ਪ੍ਰਾਪਤ ਕਰ ਲਈਦਾ ਹੈ, ਫਿਰ ਕਦੇ ਭੀ ਦੁਖ ਨਹੀਂ ਲਗਦਾ।੧। ਰਹਾਉ।

(ਹੇ ਭਾਈ !) ਵਡੇ ਭਾਗਾਂ ਨਾਲ ਸਾਧੂ (ਜਨਾ ਦਾ) ਸੰਗ ਪ੍ਰਾਪਤ ਹੋਇਆ। ਓਹਨਾਂ (ਸਾਧੂ ਜਨਾ) ਨੂੰ ਮਿਲਦਿਆਂ ਖੋਟੀ ਮਤਿ ਨਾਸ਼ ਹੋ ਗਈ। ਦਾਸ ਨਾਨਕ ਉਹਨਾਂ (ਹਰੀ ਦੇ ਸੰਤਾਂ) ਦੀ ਚਰਨ-ਧੂੜ ਮੰਗਦਾ ਹੈ ਜਿਹਨਾਂ ਨੇ ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਪ੍ਰੋ ਲਿਆ ਹੈ।੨।੫।੩੩।

## ਸਾਰੰਸ਼ ਅਤੇ ਸਿਧਾਂਤ

ਅਬਿਨਾਸੀ ਪੁਰਖ ਦਾ ਨਾਮ ਸਿਮਰਦਿਆਂ ਸਮੂਹ ਪਾਪਾਂ ਦੀ ਮੈਲ ਦੂਰ ਹੋਣੀ ਸੁਭਾਵਿਕ ਹੈ। ਪ੍ਰਭੂ-ਭਗਤਾਂ ਦੀ ਵਰਤਣ ਤੇ ਵਲੇਵਾ ਆਦਿ ਸਭ ਕੁਝ ਪ੍ਰਭੂ ਦਾ ਨਾਮ ਹੈ। ਤੱਤ ਵਾਲੀ ਗੱਲ ਇਹ ਹੈ ਕਿ ਵਡੇ ਭਾਗਾਂ ਨਾਲ ਸਤਿ ਸੰਗਤ ਪ੍ਰਾਪਤ ਹੁੰਦੀ ਹੈ :-

**ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥**

**ਬਿਨੁ ਭਾਗਾ ਸਤਸੰਗੁ ਨ ਲਭੈ, ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥** [ਪੰਨਾ ੯੫

ਅੰਤ ਵਿਚ ਉਹਨਾਂ ਪ੍ਰਭੂ ਪਿਆਰਿਆਂ ਦੀ ਚਰਨ ਧੂੜ ਮੰਗੀ ਹੈ ਜਿਹਨਾਂ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਪਰੋਤਾ ਹੋਇਆ ਹੈ। ਸਾਧੂ ਧੂੜੀ ਤੋਂ ਸਦਕੇ ਜਾਣਾ ਹੀ ਇਸ ਸ਼ਬਦ ਦਾ ਸਿਧਾਂਤ ਹੈ।

**ਸੋਰਠਿ ਮਹਲਾ ੫ ॥ ਜਨਮ ਜਨਮ ਕੇ ਦੂਖ ਨਿਵਾਰੈ, ਸੂਕਾ ਮਨੁ ਸਾਧਾਰੈ ॥ ਦਰਸਨੁ ਭੇਟਤ ਹੋਤ ਨਿਹਾਲਾ, ਹਰਿ ਕਾ ਨਾਮੁ ਬੀਚਾਰੈ ॥੧॥ ਮੇਰਾ ਬੈਦੁ ਗੁਰੂ**

**ਗੋਬਿੰਦਾ ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ, ਕਾਟੈ ਜਮ ਕੀ ਫੰਧਾ ॥ ੧ ॥ ਰਹਾਉ ॥ ਸਮਰਥ ਪੁਰਖ ਪੂਰਨ ਬਿਧਾਤੇ, ਆਪੇ ਕਰਣੈਹਾਰਾ ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ, ਨਾਨਕ ਨਾਮ ਅਧਾਰਾ ॥੨॥੬॥੩੪॥**

**ਪਦ ਅਰਥ :** ਨਿਵਾਰੈ-ਦੂਰ ਕਰ ਦੇਂਦਾ ਹੈ। ਸੂਕਾ-ਸੁੱਕਾ ਹੋਇਆ ਹੈ। ਸਾਧਾਰੈ-ਆਸਰਾ ਦੇਂਦਾ ਹੈ। ਨਿਹਾਲਾ-ਪ੍ਰਸੰਨ। ਬੈਦੁ-ਵੈਦ, ਹਕੀਮ। ਅਉਖਧੁ-ਦਵਾਈ । ਮੁਖਿ-ਮੂੰਹ ਵਿਚ । ਫੰਧਾ-ਫਾਹੀ । ਸਮਰਥ-ਸ਼ਕਤੀਮਾਨ । ਬਿਧਾਤੇ-ਹੇ ਰਚਨਹਾਰ ! ਉਬਾਰਿਆ-ਬਚਾਅ ਲਿਆ ।

**ਅਰਥ :** (ਹੇ ਭਾਈ ! ਸਤਿਗੁਰੂ) ਜਨਮਾਂ ਜਨਮਾਂ ਦੇ ਦੁਖ ਦੂਰ ਕਰਦਾ ਹੈ (ਅਤੇ ਪ੍ਰੇਮ ਤੋਂ ਸਖਣੇ) ਸੁਕੇ ਹੋਏ ਮਨ ਨੂੰ ਆਸਰਾ ਦਿੰਦਾ ਹੈ (ਭਾਵ ਨਾਮ ਬਖਸ਼ ਕੇ ਹਰਾ-ਭਰਾ ਕਰ ਦਿੰਦਾ ਹੈ) । (ਗੁਰੂ ਦਾ) ਦਰਸ਼ਨ ਕਰਦਿਆਂ ਅਨੰਦ (ਖੇੜਾ) ਆ ਜਾਂਦਾ ਹੈ (ਕਿਉਂਕਿ ਮਨੁੱਖ) ਹਰੀ ਦਾ ਨਾਮ ਵੀਚਾਰਨ ਵਾਲਾ (ਪ੍ਰੇਮੀ) ਬਣ ਜਾਂਦਾ ਹੈ ।੧।

(ਹੇ ਭਾਈ !) ਮੇਰਾ ਵੈਦ ਗੁਰੂ ਗੋਬਿੰਦ ਹੈ। (ਉਹ) ਹਰੀ ਦਾ ਨਾਮ (ਜਪਣ ਲਈ) ਮੂੰਹ ਵਿਚ ਦੇਂਦਾ ਹੈ (ਅਤੇ) ਜਮ ਦੀ ਫਾਹੀ ਕਟ ਦਿੰਦਾ ਹੈ ।ਰਹਾਉ। (ਹੇ ਭਾਈ ! ਓਹ ਗੁਰੂ ਗੋਵਿੰਦ) ਸ਼ਰਬ ਸ਼ਕਤੀਵਾਨ, ਪੂਰਨ ਪੁਰਸ਼, ਰਚਨਹਾਰ ਆਪ ਹੀ (ਸਭ ਜੀਆਂ ਨੂੰ) ਪੈਦਾ ਕਰਨ ਵਾਲਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨੇ ਆਪਣੇ ਨਾਮ ਦਾ ਆਸਰਾ ਦੇ ਕੇ ਆਪਣੇ ਦਾਸ ਨੂੰ (ਜਨਮ ਮਰਨ ਦੇ ਦੁਖ ਤੋਂ) ਆਪ ਹੀ ਬਚਾਅ ਲਿਆ ਹੈ ।੨।੬।੩੪।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਵੈਦ ਸਰੀਰਕ ਰੋਗਾਂ ਦਾ ਦਾਰੂ ਕਰ ਸਕਦੇ ਹਨ ਪਰ ਉਹ ਮਨ ਦੇ ਰੋਗ ਦੂਰ ਕਰਨ ਦੇ ਸਮਰਥ ਨਹੀਂ ਹੁੰਦੇ ਅਤੇ ਨਾ ਹੀ ਜਮ ਦੀ ਫਾਹੀ ਕਟ ਸਕਦੇ ਹਨ। ਇਸ ਸੰਦਰਭ ਵਿਚ ਗੁਰ ਦੇਵ ਜੀ ਦੇ ਹੇਠ ਲਿਖੇ ਬਚਨ ਚੇਤੇ ਆ ਜਾਂਦੇ ਹਨ :-

**ਸਲੋਕ ਮ: ੧ ॥ ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥**
**ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ ॥ ੧ ॥**
**ਮ: ੨ ॥ ਵੈਦਾ ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ ॥**
**ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥**
**ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥੨॥** [ਪੰਨਾ ੧੨੭੯

'ਮੇਰਾ ਬੈਦੁ ਗੁਰੂ ਗੋਵਿੰਦਾ' ਵਰਤੇ ਹੋਏ ਸ਼ਬਦਾਂ ਤੋਂ ਗੁਰਸਿਖ ਪੁਤਰਾਂ ਨੂੰ ਜੀਵਨ ਸੇਧ ਲੈਣੀ ਚਾਹੀਦੀ ਹੈ। ਗੁਰੂ ਰਾਹੀਂ ਪਰਮੇਸ਼ਰ ਦਾ ਨਾਮ ਜਪਣ ਨਾਲ ਜਨਮਾਂ ਜਨਮਾਤਰਾਂ ਦੇ ਦੁਖ ਕਟੇ ਜਾਂਦੇ ਹਨ। ਸਿਧਾਂਤ ਇਹ ਹੈ ਕਿ ਹਰੇਕ ਗੁਰਸਿਖ ' ਸਰਬ ਰੋਗ ਕਾ ਅਉਖਦੁ ਨਾਮੁ ' ਵਾਲਾ ਫਾਰਮੂਲਾ ਆਪਣੇ ਅਮਲੀ ਜੀਵਨ ਵਰਤੋਂ ਵਿੱਚ ਲਿਆਵੇ ਤਾਂ ਜੋ ਨਾਮ ਤੇ ਭਰੋਸਾ ਬਝੇ ।

**ਸੋਰਠਿ ਮਹਲਾ ੫ ॥ ਅੰਤਰ ਕੀ ਗਤਿ ਤੁਮ ਹੀ ਜਾਨੀ, ਤੁਝ ਹੀ ਪਾਹਿ ਨਿਬੇਰੋ ॥ ਬਖਸਿ ਲੈਹੁ ਸਾਹਿਬ ਪ੍ਰਭ ਅਪਨੇ, ਲਾਖ ਖਤੇ ਕਰਿ ਫੇਰੋ ॥੧॥ ਪ੍ਰਭ ਜੀ! ਤੂ ਮੇਰੋ ਠਾਕੁਰੁ ਨੇਰੋ ॥ ਹਰਿ ਚਰਣ ਸਰਣ, ਮੋਹਿ ਚੇਰੋ ॥੧॥ ਰਹਾਉ ॥ ਬੇਸੁਮਾਰ ਬੇਅੰਤ ਸੁਆਮੀ, ਊਚੋ ਗੁਨੀ ਗਹੇਰੋ ॥ ਕਾਟਿ ਸਿਲਕ ਕੀਨੋ ਅਪੁਨੋ ਦਾਸਰੋ, ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥**

**ਪਦ ਅਰਥ** : ਗਤਿ-ਹਾਲਤ, ਅਵਸਥਾ। ਪਾਹਿ-ਪਾਸ। ਨਿਬੇਰੋ-ਫੈਸਲਾ, ਨਿਪਟਾਰਾ। ਖਤੇ-ਪਾਪ। ਕਰਿ-ਕਰਕੇ। ਫੇਰੋ-ਫੇਰਾ, ਗੇੜਾ। ਨੇਰੋ-ਨੇੜਾ, ਅੰਗ-ਸੰਗ। ਚੇਰੋ-ਚੇਲਾ, ਦਾਸ, ਗੁਨੀ ਗਹੇਰੋ-ਡੂੰਘੇ ਗੁਣਾਂ ਵਾਲਾ। ਕਾਟਿ ਸਿਲਕੁ-(ਪਾਪਾਂ ਦੀ) ਫਾਈ ਕਟ ਕੇ। ਕਹਾ-ਕਿਸ ਦੀ। ਨਿਹੋਰੋ-ਮੁਥਾਜੀ।

**ਅਰਥ** : ਹੇ ਪ੍ਰਭੂ ! (ਮੇਰੇ) ਅੰਦਰ (ਦਿਲ) ਦੀ ਹਾਲਤ ਤੁਸੀਂ ਜਾਣਦੇ ਹੋ (ਇਸ ਲਈ ਮੇਰੇ ਕਰਮਾਂ ਦਾ) ਨਿੱਬੇੜਾ ਤੁਹਾਡੇ ਪਾਸ ਹੀ ਹੋਣਾ ਹੈ, (ਭਾਵ ਸਭ ਕੁਝ ਤੁਹਾਡੇ ਵਸ ਵਿਚ ਹੈ)। ਹੇ ਮੇਰੇ ਮਾਲਕ ਪ੍ਰਭੂ! (ਮੈਂ) ਲਖਾਂ ਪਾਪ ਕਰਕੇ (ਚਉਰਾਸੀ ਦਾ) ਗੇੜਾ (ਕਟਦਾ ਰਿਹਾ ਪਰ ਹੁਣ ਮੈਨੂੰ) ਆਪਣਾ (ਜਾਣ ਕੇ) ਬਖਸ਼ ਲਵੋ ।੧।

ਹੇ ਪ੍ਰਭੂ ਜੀ ! ਤੂੰ ਮੇਰਾ ਮਾਲਕ (ਮੇਰੇ) ਨੇੜੇ (ਅੰਗ-ਸੰਗ) ਵਸਦਾ ਹੈਂ। ਹੇ ਹਰੀ ! ਮੈਂ (ਤੇਰਾ) ਦਾਸਰਾ ਹਾਂ(ਮੈਨੂੰ ਤੇਰੇ) ਚਰਨਾਂ ਦੀ ਸ਼ਰਨ (ਭਾਵ ਓਟ) ਹੈ ।੧। ਰਹਾਉ।

ਹੇ ਗਿਣਤੀ ਤੋਂ ਰਹਿਤ ਬੇਅੰਤ ਮਾਲਕ ! (ਤੁਸੀਂ ਸਭ ਤੋਂ) ਉਚੇ ਅਤੇ ਡੂੰਘੇ ਗੁਣਾ ਵਾਲੇ ਹੋ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਜਦੋਂ ਮਾਲਕ ਨੇ) ਪਾਪਾਂ ਦੀ ਫਾਹੀ ਕਟਕੇ ਆਪਣਾ ਦਾਸ ਬਣਾ ਲਿਆ, ਫਿਰ ਕਿਸੇ ਦੀ ਕੀ ਮੁਥਾਜੀ ਰਹਿ ਗਈ ? (ਭਾਵ ਬੇਫ਼ਿਕਰ ਹੋ ਗਿਆ) ।੨।੭।੩੫।

## ਸਾਰੰਸ਼ ਅਤੇ ਸਿਧਾਂਤ

ਮਨੁਖ ਆਪਣੇ ਜੀਵਨ ਕਾਲ ਵਿਚ, ਅਨੇਕ ਪ੍ਰਕਾਰ ਦੇ ਪਾਪ ਕਰਦਾ ਹੈ, ਪਰ ਮਨੁਖ ਦੀ ਅੰਦਰਲੀ ਹਾਲਤ ਕੇਵਲ ਪਰਮੇਸ਼ਰ ਜੀ ਜਾਣਦੇ ਹਨ। ਮਨੁੱਖ ਜੋ ਜੋ ਪਾਪ ਕਰਦਾ ਹੈ ਉਨ੍ਹਾਂ ਦੀ ਮੁਆਫ਼ੀ ਮੰਗਣ ਲਈ ਇਸਨੂੰ ਆਪਣੇ ਸਾਹਿਬ ਪਾਸ ਬੇਨਤੀ ਕਰਨੀ ਚਾਹੀਦੀ ਹੈ।

ਜੇ ਗੁਰਮਤਿ ਦੇ ਇਸ ਸਿਧਾਂਤ ਦੀ ਸੋਝੀ ਆ ਜਾਵੇ ਕਿ ਪ੍ਰਭੂ ਨੇੜੇ ਤੋਂ ਨੇੜੇ ਹੈ ਤਾਂ ਮਨੁਖ ਪਾਪ ਕਰਨ ਤੋਂ ਛੁਟ ਸਕਦਾ ਹੈ। ਗੁਰਬਾਣੀ ਦਾ ਫੁਰਮਾਨ ਹੈ :

੧. **ਨਿਕਟਿ ਬੁਝੈ, ਸੋ ਬੁਰਾ ਕਿਉ ਕਰੈ ॥**

੨. **ਨਿਕਟਿ ਨ ਦੇਖੈ, ਪਰ ਗ੍ਰਿਹਿ ਜਾਇ ॥** [ਪੰਨਾ ੧੧੩੯

ਇਸ ਸ਼ਬਦ ਵਿਚ 'ਪ੍ਰਭ ਜੀ ਤੂ ਮੇਰੋ ਠਾਕੁਰ ਨੇਰੋ' ਰਾਹੀਂ ਸਾਨੂੰ ਮਾਲਕ ਦੇ ਦਰਸ਼ਨ ਤੇ ਉਸ ਅਗੇ ਬੇਨਤੀ ਕਰਨ ਦੀ ਜਾਚ ਸਿਖਾਈ ਹੈ। ਇਹ ਗਲ ਨਿਸਚੇ ਜਾਣੋ ਜੇ ਸਿਖ ਗੁਰੂ ਦਾ ਦਾਸ ਬਣ ਜਾਏ ਤਾਂ ਸਤਿਗੁਰੂ ਸਦਾ ਹੀ ਆਪਣੇ ਸਿਖ ਦੀ ਪ੍ਰਤਿਪਾਲਣਾ ਕਰਦੇ ਹਨ।

**ਸੋਰਠਿ ੫* ॥ ਭਏ ਕ੍ਰਿਪਾਲ ਗੁਰੂ ਗੋਵਿੰਦਾ, ਸਗਲ ਮਨੋਰਥ ਪਾਏ ॥ ਅਸਥਿਰ ਭਏ ਲਾਗਿ ਹਰਿ ਚਰਣੀ, ਗੋਵਿੰਦ ਕੇ ਗੁਣ ਗਾਏ ॥੧॥ ਭਲੋ ਸਮੂਰਤੁ ਪੂਰਾ ॥ ਸਾਂਤਿ ਸਹਜ ਆਨੰਦ ਨਾਮੁ ਜਪਿ , ਵਾਜੇ ਅਨਹਦ ਤੂਰਾ ॥੧॥ ਰਹਾਉ ॥ ਮਿਲੇ ਸੁਆਮੀ ਪ੍ਰੀਤਮ ਅਪੁਨੇ, ਘਰ ਮੰਦਰ ਸੁਖਦਾਈ॥ ਹਰਿਨਾਮੁ ਨਿਧਾਨੁ ਨਾਨਕ ਜਨ ਪਾਇਆ, ਸਗਲੀ ਇਛ ਪੁਜਾਈ ॥੨॥੯॥੩੯॥**

**ਪਦ ਅਰਥ** : ਅਸਥਿਰ-ਪੱਕੇ, ਅਡੋਲ। ਭਲੋ-ਚੰਗਾ। ਮੂਰਤੁ-ਸੁੱਭ ਮੁਹੂਰਤ, ਸਮਾਂ। ਵਾਜੇ ਅਨਹਦ ਤੂਰਾ-ਅਨਹਦ ਦੇ ਵਾਜੇ ਵਜ ਪਏ । ਪੁਜਾਈ-ਪੂਰੀ ਕਰ ਦਿੱਤੀ ।

**ਅਰਥ** : (ਹੇ ਭਾਈ! ਜਿਸ ਸਿਖ ਉਤੇ) ਗੋਵਿੰਦ ਰੂਪ ਗੁਰੂ ਕਿਰਪਾਲੂ ਹੋਵੇ (ਉਸ ਨੇ ਜਾਣੋ) ਸਾਰੇ ਮਨ (ਚਿੰਦੇ) ਮਨੋਰਥ ਪਾ ਲਏ। (ਅਜੇਹੇ ਸਿਖ) ਗੋਬਿੰਦ ਦੇ ਗੁਣ ਗਾ ਕੇ, ਹਰੀ ਦੇ ਚਰਨਾ ਵਿਚ ਮੁੜ ਕੇ ਅਡੋਲ ਹੋ ਗਏ ।੧।

(ਹੇ ਭਾਈ !) ਉਹ ਮਹੂਰਤ (ਸਮਾਂ) ਸੁਭ ਅਤੇ ਪੂਰਾ ਸੀ (ਜਿਸ ਸਮੇਂ) ਨਾਮ ਜਪ ਕੇ ਸ਼ਾਂਤੀ, (ਅਤੇ) ਅਨੰਦ (ਪ੍ਰਾਪਤ ਹੋਏ ਅਤੇ) ਇਕ ਰਸ ਵਜਣ ਵਾਲੇ ਅਨਹਦ ਸ਼ਬਦ ਦੇ ਵਾਜੇ ਵਜ ਪਏ ।੧। ਰਹਾਉ ।

(ਹੇ ਭਾਈ! ਜਿਸ ਨੂੰ) ਆਪਣੇ ਪਿਆਰੇ ਸੁਆਮੀ ਮਿਲ ਪਏ (ਉਸਦੇ), ਘਰ ਮੰਦਰ ਸੁਖ ਦੇਣ ਵਾਲੇ ਬਣ ਗਏ। ਦਾਸ ਨਾਨਕ (ਆਖਦਾ ਹੈ ਕਿ ਜਿਸ ਨੇ) ਹਰੀ ਦਾ ਨਾਮ ਰੂਪੀ ਖਜ਼ਾਨਾ ਪ੍ਰਾਪਤ ਕਰ ਲਿਆ (ਅਤੇ ਗੁਰੂ ਨੇ ਉਸ ਦੀ) ਸਾਰੀ ਇਛਾ ਪੂਰੀ ਕਰ ਦਿੱਤੀ ।੨।੯।੩੯।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ-ਗੋਵਿੰਦ ਕਿਰਪਾਲੂ ਹੋ ਜਾਣ ਤਾਂ ਮਨ-ਇਛੇ ਫਲ ਪ੍ਰਾਪਤ ਹੋ ਜਾਂਦੇ ਹਨ। ਸਚਮੁਚ ਉਹ ਘੜੀ ਭਾਗਾਂ ਵਾਲੀ ਹੁੰਦੀ ਹੈ ਜਦੋਂ ਨਾਮ-ਸਿਮਰਨ ਦਾ ਸਦਕਾ , ਸ਼ਾਂਤੀ ਤੇ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਆਪਣੇ ਸੁਆਮੀ ਪ੍ਰੀਤਮ ਨੂੰ ਮਿਲਿਆਂ ਸਰੀਰ ਰੂਪੀ ਘਰ ਸੁਖਦਾਈ ਹੋ ਜਾਂਦਾ ਹੈ ਅਤੇ ਹਰ ਪ੍ਰਕਾਰ ਦੀ ਚਿੰਤਾ ਮਿਟ ਜਾਂਦੀ ਹੈ ।

'ਮੂਰਤੁ' (ਮੁਹੂਰਤ), ਸ਼ਬਦ ਪੜ੍ਹ ਕੇ ਗੁਰਸਿਖ ਵੀਰਾਂ ਤੇ ਭੈਣਾਂ ਨੂੰ ਥਿਤਾਂ, ਵਾਰਾਂ ਤੇ ਮੁਹੂਰਤਾਂ ਦੇ ਚਕਰ ਵਿਚ ਫਸਣ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਗੁਰ ਵਾਕ ਹਨ :-

**ਥਿਤੀ ਵਾਰ ਸੇਵਹਿ ਮੁਗਧ ਗਵਾਰ ॥** [ਪੰਨਾ ੮੪੩

ਇਹ ਪਾਵਨ ਵਾਕ ਸਾਡੀ ਅਗਵਾਈ ਲਈ ਕਾਫੀ ਹਨ। ਬਸ 'ਨਾਨਕ ਕੈ ਘਰਿ ਕੇਵਲ ਨਾਮੁ' (ਪੰਨਾ ੧੧੩੬) ਵਾਲੀ ਗਲ ਚੇਤੇ ਰਖਣੀ ਚਾਹੀਦੀ ਹੈ ।

---

*ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਸੋਰਠਿ ਮਹਲਾ ੫' ਦਰਜ ਹੈ ਜਦੋਂ ਕਿ ੧੯੮੬ ਵਿੱਚ ਪ੍ਰਕਾਸ਼ਤ ਹੋਏ 'ਸ਼ਬਦਾਰਥ' ਵਿੱਚ ਸੋਰਠਿ ਮ: ੫ ਅੰਕਿਤ ਹੈ ।

**ਸੋਰਠਿ ਮਹਲਾ ੫ ॥ ਗੁਰ ਕੇ ਚਰਨ ਬਸੇ ਰਿਦ ਭੀਤਰਿ, ਸੁਭ ਲਖਣ ਪ੍ਰਭਿ ਕੀਨੇ ॥ ਭਏ ਕ੍ਰਿਪਾਲ ਪੂਰਨ ਪਰਮੇਸਰ, ਨਾਮ ਨਿਧਾਨ ਮਨਿ ਚੀਨੇ ॥ ੧ ॥ ਮੇਰੋ ਗੁਰੁ ਰਖਵਾਰੋ ਮੀਤ ॥ ਦੂਣ ਚਊਣੀ ਦੇ ਵਡਿਆਈ, ਸੋਭਾ ਨੀਤਾ ਨੀਤ ॥ ੧ ॥ ਰਹਾਉ ॥ ਜੀਅ ਜੰਤ ਪ੍ਰਭਿ ਸਗਲ ਉਧਾਰੇ, ਦਰਸਨੁ ਦੇਖਣਹਾਰੇ ॥ ਗੁਰ ਪੂਰੇ ਕੀ ਅਚਰਜ ਵਡਿਆਈ, ਨਾਨਕ ਸਦ ਬਲਿਹਾਰੇ ॥ ੨ ॥ ੯ ॥ ੩੭॥**

**ਪਦ ਅਰਥ** : ਰਿਦ ਭੀਤਰਿ-ਹਿਰਦੇ ਵਿਚ । ਸੁਭ ਲਖਣ-ਚੰਗੇ ਲਗਨ। ਪ੍ਰਭਿ-ਪ੍ਰਭੂ ਨੇ । ਮਨਿ ਚੀਨੇ-ਮਨ ਵਿਚ ਪਛਾਣ ਲਏ। ਰਖਵਾਰੇ-ਰਖਿਆ ਕਰਨ ਵਾਲਾ, ਰਾਖਾ । ਦੂਣ ਚਊਣੀ-ਦੁਗਣੀ ਚੌਗਣੀ (ਭਾਵ ਬਹੁਤ) । ਦੇ-ਦੇਂਦਾ ਹੈ । ਸੋਭਾ-ਵਡਿਆਈ। ਨੀਤਾ ਨੀਤ-ਨਿਤ ਨਿਤ, ਹਰ ਰੋਜ਼ ।

**ਅਰਥ** : (ਹੇ ਭਾਈ !) ਗੁਰੂ ਦੇ ਚਰਨ (ਮੇਰੇ) ਹਿਰਦੇ ਵਿਚ ਵਸ ਗਏ, ਪ੍ਰਭੂ ਨੇ (ਮੇਰੇ ਲਈ ਇਹ) ਚੰਗੇ ਲਗਨ (ਪੈਦਾ) ਕਰ ਦਿਤੇ । ਪੂਰਨ ਪਰਮੇਸਰ (ਮੇਰੇ ਤੇ) ਕਿਰਪਾਲੂ ਹੋਏ ਨਾਮ ਦੇ ਖਜ਼ਾਨੇ (ਮੈਂ ਆਪਣੇ) ਮਨ ਵਿਚ ਪਛਾਣ ਲਏ ।੧।

ਹੇ ਮਿੱਤਰ ! ਮੇਰਾ ਗੁਰੂ (ਮੇਰੀ) ਰਖਿਆ ਕਰਨ ਵਾਲਾ ਹੈ। (ਉਹ ਮੈਨੂੰ) ਦੂਣੀ ਚੌਣੀ ਭਾਵ ਬਹੁਤ) ਵਡਿਆਈ ਦਿੰਦਾ ਹੈ (ਜਿਸ ਦੀ) ਸੋਭਾ ਨਿਤ (ਭਾਵ ਸਦਾ ਹੀ ਹੋ ਰਹੀ ਹੈ) ।੧। ਰਹਾਉ ।

(ਹੇ ਭਾਈ !) ਪ੍ਰਭੂ ਨੇ ਦਰਸ਼ਨ ਵੇਖਣ ਵਾਲੇ (ਮਨੁੱਖ) ਹੋਰ ਸਾਰੇ ਜੀਵ ਜੰਤੂ (ਸੰਸਾਰ ਸਾਗਰ ਤੋਂ) ਤਾਰ ਦਿਤੇ ਹਨ । (ਇਹ) ਪੂਰੇ ਗੁਰੂ ਦੀ ਅਸਚਰਜ ਵਡਿਆਈ ਹੈ, ਨਾਨਕ (ਉਸ ਗੁਰੂ ਤੋਂ) ਸਦਾ ਸਦਕੇ ਜਾਂਦਾ ਹੈ ।੨।੯।੩੭।

**ਸੋਰਠਿ ਮਹਲਾ ੫ ॥ ਸੰਚਨਿ ਕਰਉ ਨਾਮ ਧਨੁ ਨਿਰਮਲ, ਥਾਤੀ ਅਗਮ ਅਪਾਰ ॥ ਬਿਲਛਿ ਬਿਨੋਦ ਆਨੰਦ ਸੁਖ ਮਾਣਹੁ, ਖਾਇ ਜੀਵਹੁ ਸਿਖ ਪਰਵਾਰ ॥੧॥ ਹਰਿ ਕੇ ਚਰਨ ਕਮਲ ਆਧਾਰ ॥ ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ, ਚੜਿ ਲੰਘਉ ਬਿਖੁ ਸੰਸਾਰ ॥੧॥ਰਹਾਉ॥ ਭਏ ਕ੍ਰਿਪਾਲ ਪੂਰਨ ਅਬਿਨਾਸੀ, ਆਪਹਿ ਕੀਨੀ ਸਾਰ ॥ ਪੇਖਿ ਪੇਖਿ ਨਾਨਕ ਬਿਗਸਾਨੋ, ਨਾਨਕ ਨਾਹੀ ਸੁਮਾਰ ॥੨॥੧੦॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਉਂ, ਲੰਘਉਂ।

**ਪਦ ਅਰਥ** : ਸੰਚਨਿ ਕਰਉ-ਇਕੱਠਾ ਕਰਦਾ ਹਾਂ । ਥਾਤੀ-ਪੂੰਜੀ, ਥੈਲੀ । ਅਗਮ-ਅਪਹੁੰਚ । ਅਪਾਰ-ਪਾਰ ਰਹਿਤ, ਬੇਅੰਤ । ਬਿਲਛਿ-ਪ੍ਰਸੰਨ ਹੋ ਕੇ, ਭੋਗ ਕੇ। ਬਿਨੋਦ-ਖੇਡਾਂ, ਤਮਾਸ਼ੇ । ਆਧਾਰ-ਆਸਰਾ । ਸਚ ਬੋਹਿਥੁ-ਸਦਾ ਥਿਰ ਰਹਿਣ ਵਾਲਾ ਜਹਾਜ਼ । ਚੜਿ-ਸਵਾਰ ਹੋ ਕੇ । ਲੰਘਉ-ਮੈਂ ਲੰਘਾਂਗਾ । ਬਿਖੁ ਸੰਸਾਰ-ਜ਼ਹਿਰ ਰੂਪ ਸੰਸਾਰ । ਆਪਹਿ-ਆਪ ਹੀ । ਸਾਰ-ਸੰਭਾਲ । ਪੇਖਿ ਪੇਖਿ-ਵੇਖ ਕੇ । ਬਿਗਸਾਨੋ-ਖੁਸ਼ ਹੋ ਰਿਹਾ ਹੈ। ਸੁਮਾਰ-ਗਿਣਤੀ ਭਾਵ ਅੰਤ ।

**ਅਰਥ** : (ਹੇ ਭਾਈ !) ਮੈਂ (ਪ੍ਰਭੂ ਦੇ) ਪਵਿਤਰ ਨਾਮ ਧਨ ਦੀ ਥੈਲੀ ਇਕਠੀ ਕਰਦਾ ਹਾਂ ਹੇ (ਗੁਰੂ ਦੇ) ਸਿਖੋ! ਹੇ ਪਰਵਾਰ ਦੇ (ਸਨਬੰਧੀਓ ! ਇਸ) ਬੇਅੰਤ ਤੇ ਅਗੰਮ (ਨਾਮ ਨੂੰ) ਖਾ ਕੇ ਜੀਵੋ (ਆਤਮਿਕ) ਖੁਸ਼ੀਆਂ , ਖੇਡਾਂ ਦਾ ਸੁਖ ਅਤੇ ਅਨੰਦ ਮਾਣੋ ।੧।

(ਹੇ ਭਾਈ !) ਹਰੀ ਦੇ ਚਰਨ ਕਮਲ (ਮੇਰਾ) ਆਸਰਾ ਹਨ । ਸੰਤ (ਗੁਰੂ) ਦੀ ਕਿਰਪਾ ਨਾਲ ਮੈਂ ਸਦਾ ਥਿਰ ਰਹਿਣ ਵਾਲਾ ਜਹਾਜ਼ (ਨਾਮ) ਪ੍ਰਾਪਤ ਕੀਤਾ ਹੈ (ਜਿਸ ਤੇ) ਚੜ੍ਹ ਕੇ (ਇਸ ਜ਼ਹਿਰੀਲੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂਗਾ ।੧। ਰਹਾਉ ।

(ਹੇ ਭਾਈ !) ਨਾਸ ਰਹਿਤ ਪੂਰਨ (ਪਰਮੇਸ਼ਰ ਮੇਰੇ ਉਤੇ) ਕਿਰਪਾਲੂ ਹੋਏ ਹਨ (ਅਤੇ ਉਸਨੇ) ਆਪ ਹੀ (ਮੇਰੀ) ਸੰਭਾਲ ਕੀਤੀ ਹੈ। ਨਾਨਕ (ਉਸ ਪ੍ਰਭੂ ਨੂੰ) ਵੇਖ ਵੇਖ ਕੇ ਖੁਸ਼ ਹੁੰਦਾ ਹੈ ਜਿਸ ਦਾ ਕੋਈ ਅੰਤ ਨਹੀਂ (ਪਾ ਸਕਦਾ) ।੨।੧੦।੩੮।

## ਅਰਥ ਭੇਦ ਅਤੇ ਨਿਰਣੈ

**ਸੰਚਨਿ ਕਰਉ ਨਾਮੁ ਧਨੁ ਨਿਰਮਲ, ਥਾਤੀ ਅਗਮ ਅਪਾਰ ॥**

ਵਖ ਵਖ ਅਰਥ :

੧, ਹੇ ਭਾਈ ਨਾਮ ਰੂਪ ਨਿਰਮਲ ਧਨ ਕੋ ਹਮ ਇਕਤ੍ਰ ਕਰਤੇ ਹੈਂ ਏਹ ਅਗਮ ਅਪਾਰ ਅਰਥਾਤ ਅਤੁੱਟ ਥੈਲੀ ਹੈ । [ਫ,ਸ,,ਸੰ, ਸ,

੨, ਮੈਂ ਹਰੀ ਦਾ ਪਵਿਤ੍ਰ ਨਾਮ-ਧਨ ਕਠਾ ਕਰਦਾ ਹਾਂ ਜੋ ਬੇਅੰਤ ਅਤੇ ਲਾਸਾਨੀ ਥਾਤੀ (ਦੌਲਤ) ਹੈ। [ਸ਼ਬਦਾਰਥ, ਮ,ਕੋ,

੩, (ਹੇ ਭਾਈ ! ਗੁਰੂ ਦੀ ਕਿਰਪਾ ਨਾਲ) ਮੈਂ ਪਰਮਾਤਮਾ ਦੇ ਪਵਿਤਰ ਨਾਮ ਦਾ ਧਨ ਇਕੱਠਾ ਕਰ ਰਿਹਾ ਹਾਂ। (ਜਿਥੇ ਇਹ ਧਨ ਇਕੱਠਾ ਕੀਤਾ ਜਾਏ, ਉਥੇ) ਅਪਹੁੰਚ ਤੇ ਬੇਅੰਤ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ। ਥਾਤੀ-ਟਿਕਾਉ। [ਦਰਪਣ

**ਨਿਰਣੈ** : ਗੁਰਬਾਣੀ ਵਿਚ ' ਥਾਤੀ ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਹੋਈ ਮਿਲਦੀ ਹੈ ।

੧, **ਥਾਤੀ ਪਾਈ ਹਰਿ ਕੋ ਨਾਮੁ ॥** [ਪੰਨਾ ੧੯੬

੨, **ਰੰਗ ਰੰਗੀ ਰਾਮ ਅਪਨੇ ਕੈ, ਚਰਨ ਕਮਲ ਨਿਧਿ ਥਾਤੀ ॥** [ਪੰਨਾ ੬੮੧

੩, **ਚਰਨ ਕਮਲ ਹਰਿ ਜਨ ਕੀ ਥਾਤੀ, ਕੋਟਿ ਸੂਖ ਬਿਸ੍ਰਾਮ ॥** [ਪੰਨਾ ੬੮੨

੪, **ਊਪਰਿ ਹਾਟੁ ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ ॥** [ਪੰਨਾ ੬੭੪

'ਦਰਪਣ' ਦੇ ਕਰਤਾ ਨੇ 'ਟਿਕਾਉ' ਅਰਥ ਦਿਤੇ ਹਨ, ਠੀਕ ਨਹੀਂ ਹਨ । ਸਿਵਾਏ ੪ ਨੰ: ਪ੍ਰਮਾਣ ਤੋਂ ਜਿਸ ਵਿਚ 'ਥਾਤੀ' ਦੇ ਅਰਥ 'ਤਾਕੀ' ਹਨ ਬਾਕੀ ਹਰ ਥਾਂ ਤੇ ਇਸ ਦੇ ਅਰਥ 'ਥੈਲੀ' ਢੁਕਵੇਂ ਹਨ ।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਅਪਨੀ ਕਲ ਧਾਰੀ, ਸਭ ਘਟ ਉਪਜੀ ਦਇਆ ॥ ਆਪੇ ਮੇਲਿ ਵਡਾਈ ਕੀਨੀ, ਕੁਸਲ ਖੇਮ ਸਭ ਭਇਆ ॥ ੧ ॥ ਸਤਿਗੁਰੁ**

**ਪੂਰਾ ਮੇਰੈ ਨਾਲਿ ॥ ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥ ਅੰਤਰਿ ਬਾਹਰਿ ਥਾਨ ਥਨੰਤਰਿ, ਜਤ ਕਤ ਪੇਖਉ ਸੋਈ ॥ ਨਾਨਕ ਗੁਰੁ ਪਾਇਓ ਵਡਭਾਗੀ, ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੇਖਉਂ , ਵਡਭਾਗੀਂ ।

**ਪਦ ਅਰਥ** : ਕਲ-ਸੱਤਾ, ਸ਼ਕਤੀ । ਧਾਰੀ-ਰੱਖੀ, ਵਰਤਾਈ । ਸਭ ਘਟ-ਸਾਰਿਆਂ ਦਿਲਾਂ ਵਿਚ । ਉਪਜੀ-ਪੈਦਾ ਹੋ ਗਈ ਹੈ। ਕੁਸਲ ਖੇਮ-ਖੁਸ਼ੀ , ਅਨੰਦ । ਭਇਆ-ਹੋ ਗਿਆ। ਨਿਹਾਲ-ਮਹਾਂ ਸੁਖੀ ਤੇ ਪ੍ਰਸੰਨ । ਪੇਖਉ-ਮੈਂ ਵੇਖਦਾ ਹਾਂ। ਵਡਭਾਗੀ-ਵਡੇ ਭਾਗਾਂ ਨਾਲ ।

**ਅਰਥ** : (ਹੇ ਭਾਈ !) ਪੂਰੇ ਗੁਰੂ ਨੇ ਆਪਣੀ ਸ਼ਕਤੀ ਵਰਤਾਈ ਹੈ ਸਭ (ਜੀਆਂ ਦੇ) ਦਿਲਾਂ ਵਿਚ ਮਿਹਰ ਪੈਦਾ ਹੋ ਗਈ ਹੈ । (ਸਤਿਗੁਰੂ) ਨੇ ਆਪ ਹੀ (ਜੀਆਂ ਨੂੰ ਆਪਣੇ ਨਾਲ) ਮੇਲ ਕੇ (ਇਹ) ਵਡਿਆਈ ਬਖਸ਼ੀ ਹੈ (ਅਤੇ) ਸਭ (ਪਾਸੇ) ਖੁਸ਼ੀ ਤੇ ਅਨੰਦ ਹੀ (ਅਨੰਦ) ਹੋ ਗਿਆ ਹੈ ।੧।

(ਹੇ ਭਾਈ !) ਪੂਰਾ ਸਤਿਗੁਰੂ ਮੇਰੇ ਨਾਲ (ਅੰਗ-ਸੰਗ) ਹੈ । ਪਾਰਬ੍ਰਹਮ (ਪਰਮੇਸ਼ਰ) ਜਪ ਕੇ (ਮੈਂ) ਮਹਾਂ ਸੁਖੀ ਤੇ ਪ੍ਰਸੰਨ ਹੋ ਗਿਆ ਹਾਂ ।੧। ਰਹਾਉ ।

(ਹੇ ਭਾਈ ! ਹੁਣ) ਅੰਦਰ, ਬਾਹਰ ਹਰ ਥਾਂ ਤੇ, ਥਾਵਾਂ ਦੇ ਅੰਦਰ, ਜਿਥੇ ਕਿਥੇ ਮੈਂ ਦੇਖਦਾ ਹਾਂ (ਓਥੇ) ਓਹੀ (ਪਰਮੇਸ਼ਰ ਦਿਸਦਾ ਹੈ) । ਪੰਚਮ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਵਡੇ ਭਾਗਾਂ ਨਾਲ ਗੁਰੂ ਨਾਨਕ ਨੂੰ ਪ੍ਰਾਪਤ ਕੀਤਾ ਹੈ, ਉਸ (ਗੁਰੂ) ਜੇਡਾ ਵੱਡਾ ਹੋਰ ਕੋਈ (ਬਖਸ਼ਿੰਦ) ਨਹੀਂ ਹੈ ।੨।੧੧।੩੯।

## ਅਰਥ ਭੇਦ ਅਤੇ ਨਿਰਣੈ

**ਗੁਰਿ ਪੂਰੈ ਅਪਨੀ ਕਲ ਧਾਰੀ, ਸਭ ਘਟ ਉਪਜੀ ਦਇਆ ॥**

ਵਖ ਵਖ ਅਰਥ :

੧. ਪੂਰੇ ਗੁਰੂ ਨੇ ਆਪਣੀ ਸ਼ਕਤੀ ਧਾਰੀ (ਵਰਤੀ ਜ਼ਾਹਰ ਕੀਤੀ) ਅਤੇ ਸਭ ਘਟਾਂ (ਦਿਲਾਂ, ਜੀਵਾਂ) ਵਿਚ ਮੇਰੇ ਲਈ ਮਿਹਰ ਪੈਦਾ ਹੋ ਗਈ, ਭਾਵ ਸਾਰੇ ਲੋਕ ਮਿਹਰਬਾਨ ਹੋ ਗਏ। [ਸ਼ਬਦਾਰਥ

੨. ਹੇ ਭਾਈ ਪੂਰੇ ਗੁਰੂ ਨੇ (ਮੇਰੇ ਅੰਦਰ) ਆਪਣੀ (ਅਜੇਹੀ) ਤਾਕਤ ਭਰ ਦਿਤੀ ਹੈ (ਕਿ ਮੇਰੇ ਅੰਦਰ) ਸਭ ਜੀਵਾਂ ਵਾਸਤੇ ਪਿਆਰ ਪੈਦਾ ਹੋ ਗਿਆ ਹੈ । [ਦਰਪਣ

**ਨਿਰਣੈ** : ਉਪ੍ਰੋਕਤ ਦੋਵੇਂ ਅਰਥ ਇਕ ਦੂਜੇ ਦੇ ਉਲਟ ਹਨ। 'ਸਭ ਘਟ' ਦੇ ਅਰਥ 'ਮੇਰੇ ਦਿਲ ਅੰਦਰ' ਨਹੀਂ ਹੋ ਸਕਦੇ, 'ਸਾਰਿਆਂ ਦੇ ਦਿਲਾਂ ਵਿਚ' ਹੀ ਬਣਦੇ ਹਨ । ਦਰਪਣ ਦੇ ਕਰਤਾ ਨੇ ਪਤਾ ਨਹੀਂ ਕਿਸ ਪਖੋਂ ਉਪ੍ਰੋਕਤ ਅਰਥ ਕੀਤੇ ਹਨ । ਹੋ ਸਕਦਾ ਹੈ ਕਿ ਆਪ ਦੇ ਦਿਲ ਵਿਚ ਇਹ ਸ਼ੰਕਾ ਉਤਪੰਨ ਹੋਈ ਹੋਵੇ ਕਿ ਗੁਰੂ ਤਾਂ ਲੋਕਾਂ ਤੇ ਦਇਆ ਕਰਨ ਵਾਲੇ ਹਨ, ਉਨ੍ਹਾਂ ਤੇ ਲੋਕ ਕਿਵੇਂ ਦਇਆ

ਕਰ ਸਕਦੇ ਹਨ? ਜਦੋਂ ਵਕਤ ਦੀ ਸਰਕਾਰ ਗੁਰੂ ਸਾਹਿਬ ਦਾ ਵਿਰੋਧ ਕਰਦੀ ਹੋਵੇ ਅਤੇ ਲੋਕ ਗੁਰੂ ਸਾਹਿਬ ਲਈ ਸ਼ਰਧਾ ਤੇ ਸਤਿਕਾਰ ਕਰਦੇ ਹੋਣ ਤਾਂ ਕੀ ਇਕ ਕ੍ਰਿਸ਼ਮੇ ਤੋਂ ਘੱਟ ਹੈ? ਪਰ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਪੂਰੇ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਹੀ ਦਸਿਆ ਹੈ। 'ਜੈ ਜੈਕਾਰੁ ਜਗੁ ਗਾਵੈ' ਇਹ ਭੀ ਗੁਰੂ ਦੀ ਮਿਹਰ ਹੈ। ਆਪ ਜੀ ਦੇ ਇਹ ਬਚਨ 'ਸਭ ਘਟ ਉਪਜੀ ਦਇਆ' ਨਿਮਰ-ਭਾਵੀ ਅਤੇ ਪਰਮੇਸ਼ਰ ਦੀ ਹੋਈ ਕ੍ਰਿਪਾ ਦੇ ਪ੍ਰਤੀਕ ਹਨ। ਇਸ ਪ੍ਰਕਾਰ ਦੀ ਸ਼ਬਦਾਵਲੀ ਹੋਰ ਥਾਵਾਂ ਤੇ ਵੀ ਵਰਤੀ ਹੈ।

੧. **ਗੁਰਿ ਪੂਰੈ ਪੂਰੀ ਸਭ ਰਾਖੀ, ਹੋਏ ਸਰਬ ਦਇਆਲ ॥** [ਪੰਨਾ ੬੨੧

੨. **ਸਭਿ ਜੀਅ ਭਏ ਦਇਆਲਾ ॥** *ਆਦਿ ਆਦਿ* [ਪੰਨਾ ੬੨੨

'ਸਤਿਗੁਰੁ ਪੂਰਾ ਮੇਰੈ ਨਾਲਿ' ਵਾਲਾ ਸ਼ਬਕ ਜੇ ਸਿਖ ਨੂੰ ਦ੍ਰਿੜ ਹੋ ਜਾਵੇ ਤਾਂ ਉਹ ਹਰ ਪ੍ਰਕਾਰ ਦਾ ਸੁਖ ਪਾਕੇ ਨਿਹਾਲ ਹੋ ਸਕਦਾ ਹੈ। ਸੇਵਾ ਤੇ ਸਿਮਰਨ ਦੀ ਕਮਾਈ ਦਾ ਪ੍ਰਯੋਜਨ ਪਰਮੇਸ਼ਰ ਨੂੰ ਹਰ ਥਾਂ ਹਾਜ਼ਰ-ਨਾਜ਼ਰ ਅਤੇ ਆਪਣੇ ਨਾਲ ਵਸਦਾ ਵੇਖਣਾ ਹੁੰਦਾ ਹੈ, ਲੋਕਾਂ ਨੂੰ ਚਮਤਕਾਰ ਵਿਖਾ ਕੇ ਆਪਣੇ ਮਗਰ ਲਾਉਣਾ ਨਹੀਂ ਹੁੰਦਾ ।

**ਸੋਰਠਿ ਮਹਲਾ ੫ ॥ ਸੂਖ ਮੰਗਲ ਕਲਿਆਣ ਸਹਜ ਧੁਨਿ, ਪ੍ਰਭ ਕੇ ਚਰਣ ਨਿਹਾਰਿਆ ॥ ਰਾਖਨਹਾਰੈ ਰਾਖਿਓ ਬਾਰਿਕੁ, ਸਤਿਗੁਰਿ ਤਾਪੁ ਉਤਾਰਿਆ ॥੧॥ ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ਰਹਾਉ॥ ਘਰ ਮਹਿ ਸੂਖ ਬਾਹਰਿ ਫੁਨਿ ਸੂਖਾ, ਪ੍ਰਭ ਅਪੁਨੇ ਭਏ ਦਇਆਲਾ ॥ ਨਾਨਕ ਬਿਘਨੁ ਨ ਲਾਗੈ ਕੋਊ, ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥**

**ਪਦ ਅਰਥ** : ਮੰਗਲ-ਖੁਸ਼ੀਆਂ । ਕਲਿਆਣ-ਸੁਖ ਅਨੰਦ । ਸਹਜ ਧੁਨਿ-ਆਤਮਿਕ ਅਡੋਲਤਾ ਵਾਲੀ ਅਨੰਦਮਈ ਧੁਨੀ । ਨਿਹਾਰਿਆ-ਵੇਖੇ । ਤਾਪੁ-ਤਪ, ਸਖ਼ਤ ਬੁਖ਼ਾਰ। ਉਬਰੇ-ਬਚ ਗਏ । ਬਿਰਥੀ-ਵਿਅਰਥ । ਬਿਘਨੁ-ਔਕੜ, ਰੁਕਾਵਟ ।

**ਅਰਥ** : (ਹੇ ਭਾਈ!) ਜਦੋਂ ਪ੍ਰਭੂ ਦੇ ਚਰਨਾ ਦੇ ਦਰਸਨ ਕੀਤੇ (ਤਦੋਂ) ਸਾਰੇ ਸੁਖ, ਖੁਸ਼ੀਆਂ ਅਤੇ ਆਤਮਿਕ ਅਡੋਲਤਾ ਵਾਲੀ ਅਨੰਦਮਈ ਧੁਨੀ ਪਰਾਪਤ ਹੋ ਗਈ। (ਪੂਰੇ) ਸਤਿਗੁਰੂ ਨੇ ਬੁਖ਼ਾਰ ਉਤਾਰ ਦਿਤਾ ਅਤੇ ਰਖਣ ਵਾਲੇ ਨੇ ਬਾਲਕ (ਹਰਿਗੋਬਿੰਦ) ਨੂੰ ਰੋਗਾਂ (ਤੇ ਵਿਘਨਾਂ ਤੋਂ) ਬਚਾਅ ਲਿਆ ।੧।

(ਹੇ ਭਾਈ !) ਜਿਸ (ਗੁਰੂ) ਦੀ (ਕੀਤੀ ਹੋਈ) ਸੇਵਾ (ਕਦੇ ਭੀ) ਵਿਅਰਥ ਨਹੀਂ ਜਾਂਦੀ , (ਉਸ) ਸਤਿਗੁਰੂ ਦੀ ਸ਼ਰਨ (ਪੈਣ ਕਰਕੇ ਦੁਖਾਂ ਤੋਂ) ਬਚ ਗਏ । ਰਹਾਉ ।

(ਹੇ ਭਾਈ ! ਜਦੋਂ) ਆਪਣੇ ਪ੍ਰਭੂ ਦਿਆਲ ਹੋ ਗਏ (ਤਾਂ) ਫਿਰ ਘਰ ਵਿਚ (ਅਤੇ) ਬਾਹਰ (ਦਿਸਦੇ ਪਸਾਰੇ) ਵਿਚ ਸੁਖ ਹੀ (ਸੁਖ) ਹੋ ਗਿਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਮੇਰਾ ਪ੍ਰਭੂ ਕ੍ਰਿਪਾਲੂ ਹੋ ਗਿਆ (ਤਾਂ ਜੀਵਨ ਮਾਰਗ ਵਿਚ) ਕੋਈ ਔਕੜ ਨਹੀਂ ਆਈ ।੨।੧੨।੪੦।

**ਸੋਰਠਿ ਮਹਲਾ ੫ ॥ ਸਾਧੂ ਸੰਗਿ ਭਇਆ ਮਨਿ ਉਦਮੁ, ਨਾਮੁ ਰਤਨੁ ਜਸੁ ਗਾਈ ॥ ਮਿਟਿ ਗਈ ਚਿੰਤਾ ਸਿਮਰਿ ਅਨੰਤਾ, ਸਾਗਰੁ ਤਰਿਆ ਭਾਈ॥੧॥ ਹਿਰਦੈ, ਹਰਿ ਕੇ ਚਰਣ ਵਸਾਈ ॥ ਸੁਖੁ ਪਾਇਆ ਸਹਜ ਧੁਨਿ ਉਪਜੀ, ਰੋਗਾ ਘਾਣਿ ਮਿਟਾਈ ॥ ਰਹਾਉ ॥ ਕਿਆ ਗੁਣ ਤੇਰੇ ਆਖਿ ਵਖਾਣਾ, ਕੀਮਤਿ ਕਹਣੁ ਨ ਜਾਈ॥ ਨਾਨਕ, ਭਗਤ ਭਏ ਅਬਿਨਾਸੀ, ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥**

**ਪਦ ਅਰਥ** : ਗਾਈ-ਗਾਏ। ਸਿਮਰਿ ਅਨੰਤਾ-ਬੇਅੰਤ (ਹਰੀ) ਨੂੰ ਸਿਮਰ ਕੇ । ਵਸਾਈ-ਵਸਾਏ। ਘਾਣਿ-ਢੇਰ । ਅਬਿਨਾਸੀ-ਨਾਸ਼ ਰਹਿਤ, ਅਮਰ ।

**ਅਰਥ:** (ਹੇ ਭਾਈ !) ਸਾਧ ਸੰਗਤ ਕਰਕੇ ਮਨ ਵਿਚ ਉਦਮ (ਉਤਸ਼ਾਹ ਪੈਦਾ) ਹੋਇਆ (ਅਤੇ ਪ੍ਰਭੂ ਦਾ) ਨਾਮ ਰੂਪੀ ਰਤਨ (ਜਪਿਆ ਤੇ ਉਸਦਾ) ਜਸ (ਕੀਰਤਨ) ਗਾਇਨ ਕੀਤਾ । ਹੇ ਭਾਈ! ਬੇਅੰਤ (ਹਰੀ) ਨੂੰ ਸਿਮਰ ਕੇ ਚਿੰਤਾ (ਅੰਦੇਸ਼ਾ) ਮਿਟ ਗਈ (ਅਤੇ) ਸੰਸਾਰ ਸਮੁੰਦਰ ਤੋਂ ਪਾਰ ਹੋ ਗਏ।੧।

(ਹੇ ਭਾਈ !) ਹਰੀ ਦੇ ਚਰਨ (ਜਦੋਂ ਹਿਰਦੇ ਵਿਚ) ਵਸਾਏ, (ਤਾਂ ਉਸ ਦੀ ਬਰਕਤ ਨਾਲ) ਰੋਗਾਂ ਦੇ ਢੇਰ ਮਿਟ ਗਏ, (ਆਤਮਿਕ) ਸੁਖ (ਅਤੇ) ਅਡੋਲਤਾ ਵਾਲੀ ਧੁਨੀ (ਹਿਰਦੇ ਵਿਚ) ਪੈਦਾ ਹੋ ਗਈ । ਰਹਾਉ।

(ਹੇ ਪ੍ਰਭੂ !) ਮੈਂ ਤੇਰੇ ਕਿਹੜੇ ਗੁਣ ਆਖ ਕੇ ਬਿਆਨ ਕਰਾਂ (ਉਨ੍ਹਾਂ ਗੁਣਾਂ ਦੀ) ਕੀਮਤ ਦਸੀ ਨਹੀਂ ਜਾ ਸਕਦੀ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਨਾਮ ਜਪਣ ਤੇ ਕੀਰਤਨ ਕਰਨ ਵਾਲੇ)ਭਗਤ ਨਾਸ਼ ਤੋਂ ਰਹਿਤ ਹੋ ਗਏ (ਕਿਉਂਕਿ)ਉਨ੍ਹਾਂ ਨੂੰ ਆਪਣਾ ਪ੍ਰਭੂ ਸਹਾਈ ਹੋਇਆ।੨।੧੩।੪੧।

**ਸੋਰਠਿ ਮਹਲਾ ੫ ॥ ਗਏ ਕਲੇਸ ਰੋਗ ਸਭਿ ਨਾਸੇ, ਪ੍ਰਭਿ ਅਪੁਨੈ ਕਿਰਪਾ ਧਾਰੀ ॥ ਆਠ ਪਹਰ ਆਰਾਧਹੁ ਸੁਆਮੀ, ਪੂਰਨ ਘਾਲ ਹਮਾਰੀ ॥੧॥ ਹਰਿ ਜੀਉ! ਤੂ ਸੁਖ ਸੰਪਤਿ ਰਾਸਿ ॥ ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ ॥ ਰਹਾਉ॥ ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥ ਕਹੁ ਨਾਨਕ ਗੁਰੁ ਪੂਰਾ ਭੇਟਿਓ, ਮਿਟਿਓ ਸਗਲ ਅੰਦੇਸਾ ॥੨॥੧੪॥੪੨॥**

**ਪਦ ਅਰਥ** : ਕਲੇਸ-ਦੁਖ । ਨਾਸੇ-ਨਸ ਗਏ। ਪੂਰਨ-ਪੂਰੀ (ਭਾਵ ਸਫਲ) ਹੋਈ ਹੈ। ਸੁਖ ਸੰਪਤ-ਸੁੱਖਾਂ ਦੀ ਸੰਪਤੀ (ਦੌਲਤ) । ਰਾਸਿ-ਪੂੰਜੀ, ਸਰਮਾਇਆ। ਭਾਈ ਮੇਰੇ ਕੌ-ਮੇਰੇ ਭਾਈ (ਪਿਆਰੇ) ਨੂੰ। ਜੋ ਮਾਗਉ-ਜੋ (ਕੁਝ) ਮੈਂ ਮੰਗਦਾ ਹਾਂ। ਪਾਵਉ-ਮੈਂ ਪਾਉਂਦਾ ਹਾਂ । ਭਰੋਸਾ-ਟੇਕ, ਵਿਸ਼ਵਾਸ, ਨਿਸਚਾ। ਸਗਲ ਅੰਦੇਸਾ-ਸਾਰੇ ਫ਼ਿਕਰ ।

**ਅਰਥ:** (ਹੇ ਭਾਈ !) ਆਪਣੇ ਪ੍ਰਭੂ ਨੇ ਕਿਰਪਾ ਕੀਤੀ (ਜਿਸ ਦੇ ਪਰਤਾਪ ਨਾਲ) ਸਾਰੇ ਦੁਖ ਤੇ ਰੋਗ ਦੂਰ ਹੋ ਗਏ । ਹੇ ਸੰਤਹੁ ! (ਸਤਿ ਸੰਗੀਓ) ਅਠੇ ਪਹਿਰ (ਪ੍ਰਭੂ ਨੂੰ) ਸਿਮਰੋ (ਜਿਸ ਦੀ ਕਿਰਪਾ ਨਾਲ) ਸਾਡੀ ਘਾਲ ਸਫਲ ਹੋਈ ਹੈ ।੧।

ਹੇ ਹਰੀ ਜੀਓ! ਤੂੰ (ਸਾਰੇ) ਸੁੱਖਾਂ ਦੀ ਦੌਲਤ, ਪੂੰਜੀ ਹੈਂ। ਹੇ ਪ੍ਰਭੂ! (ਤੇਰੇ) ਅਗੇ (ਮੇਰੀ ਇਹ) ਅਰਦਾਸਿ (ਬੇਨਤੀ) ਹੈ ਕਿ ਮੇਰੇ ਪਿਆਰੇ (ਬਚੇ ਹਰਿਗੋਬਿੰਦ) ਨੂੰ (ਤਾਪ ਤੌਂ) ਬਚਾ ਲਵੋ। ਰਹਾਉ।੧।

(ਹੇ ਸਤਿ ਸੰਗੀਓ ! ਮੈ) ਆਪਣੇ ਪ੍ਰਭੂ ਪਾਸੋਂ ਜੋ (ਜੋ ਵਸਤੂ) ਮੰਗਦਾ ਹਾਂ, ਓਹੀ ਓਹੀ (ਵਸਤੂ) ਪ੍ਰਾਪਤ ਕਰ ਲੈਂਦਾ ਹਾਂ, (ਮੈਨੂੰ) ਆਪਣੇ ਮਾਲਕ ਦਾ ਭਰੋਸਾ ਹੈ। ਨਾਨਕ ! (ਤੂੰ) ਆਖ (ਕਿ ਮੈਨੂੰ) ਪੂਰਾ ਗੁਰੂ ਮਿਲ ਪਿਆ ਹੈ (ਜਿਸ ਦੀ ਬਖਸ਼ਿਸ਼ ਨਾਲ) ਸਾਰੇ ਫ਼ਿਕਰ ਦੂਰ ਹੋ ਗਏ ਹਨ ।੨।੧੪।੪੨।

ਅਰਥ ਭੇਦ ਅਤੇ ਨਿਰਣੈ

**ਹਰਿ ਜੀਉ ! ਤੂ ਸੁਖ ਸੰਪਤਿ ਰਾਸਿ ॥**
**ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ ॥**

ਵਖ ਵਖ ਅਰਥ :

੧. ਹੇ ਹਰੀ ! ਤੂੰ ਸਾਰੇ ਸੁਖਾਂ ਦੀ ਦੌਲਤ ਅਤੇ ਪੂੰਜੀ ਹੈਂ । ਮੇਰੇ ਭਾਈ (ਪਿਆਰੇ ਸਨਬੰਧੀ ਬਚੇ ਗੁਰੂ ਹਰਿ ਗੋਬਿੰਦ ਸਾਹਿਬ) ਨੂੰ ਬਚਾ ਲਵੋ । ਭਾਈ (ਸੰ, ਭਵ੍ਯ) ਪਿਆਰਾ । [ਸ਼ਬਦਾਰਥ

੨. ਹੇ ਪ੍ਰਭੂ ਜੀ ! ਤੂੰ ਹੀ ਮੈਨੂੰ ਆਤਮਕ ਆਨੰਦ ਦਾ ਧਨ-ਸਰਮਾਇਆ ਦੇਣ ਵਾਲਾ ਹੈਂ । ਹੇ ਪ੍ਰਭੂ ! ਮੈਨੂੰ (ਕਲੇਸਾਂ ਅੰਦੇਸ਼ਿਆ ਤੋਂ) ਬਚਾ ਲੈ । ਹੇ ਪ੍ਰਭੂ ! ਮੇਰੀ ਤੇਰੇ ਅੱਗੇ ਅਰਜੋਈ ਹੈ । [ਦਰਪਣ

**ਨਿਰਣੈ:** ਇਹਨਾਂ ਪੰਕਤੀਆਂ ਵਿਚ 'ਮੈਨੂੰ (ਕਲੇਸ਼ਾਂ ਅੰਦੇਸ਼ਿਆਂ ਤੋਂ) ਬਚਾ ਲੈ' ਕਿਤੇ ਜ਼ਿਕਰ ਨਹੀਂ , ਇਥੇ 'ਰਾਖਿ ਲੇਹੁ ਭਾਈ ਮੇਰੇ ਕਉ' ਦੀ ਗਲ ਹੈ। ਪਤਾ ਨਹੀਂ ਦਰਪਣ ਦੇ ਕਰਤਾ ਨੇ ਇਹ ਅਰਥ ਕਿਹੜੇ ਪਦ ਦੇ ਕੀਤੇ ਹਨ? ਵਿਦਵਾਨ ਪ੍ਰੋਫ਼ੈਸਰ ਜੀ ਨੂੰ ਚਾਹੀਦਾ ਸੀ ਕਿ ਉਹ ਆਪਣੀ ਵੀਚਾਰਧਾਰਾ ਨੂੰ ਗੁਪਤ ਰਖਣ ਦੀ ਥਾਂ ਖੁਲ੍ਹਕੇ ਸੰਗਤਾਂ ਸਾਹਮਣੇ ਪੇਸ਼ ਕਰਦੇ ਤਾਂ ਜੋ ਵਰਤਮਾਨ ਮਿਸ਼ਨਰੀ ਇਸ ਬਾਰੇ ਸੰਪ੍ਰਦਾਈ ਪਾਠਕਾਂ ਤੇ ਵਿਦਵਾਨਾਂ ਦੀ ਤਸਲੀ ਕਰਾਉਣ ਵਿਚ ਸਫਲ ਹੋ ਸਕਦੇ । ਪਰ ਅਜਿਹੀ ਸਥਿਤੀ ਵਿਚ ਕੋਈ ਮਿਸ਼ਨਰੀ ਵੀ ਅੰਤਮ ਸਿਟੇ ਵਾਲੀ ਗਲ ਕਰਨ ਤੋਂ ਅਸਮਰਥ ਹੈ ।

ਗੁਰੂ ਅਰਜਨ ਦੇਵ ਜੀ ਜਦੋਂ ਸਰਬਤ ਦੇ ਭਲੇ ਲਈ ਅਰਦਾਸਿ ਕਰਦੇ ਸਨ ਤਾਂ ਉਨ੍ਹਾਂ ਦਾ ਆਪਣੇ ਪਿਆਰੇ ਬਾਲਕ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਲਈ ਪਰਮੇਸ਼ਰ ਅਗੇ ਅਰਦਾਸ ਕਰਨੀ ਕੋਈ ਹੈਰਾਨੀ ਵਾਲੀ ਗਲ ਨਹੀਂ ਜਾਪਦੀ । ਇਸ ਵਿਚ ਸ਼ੱਕ ਨਹੀਂ ਕਿ 'ਭਾਈ' ਪਦ ਦੇ ਕਈ ਅਰਥ ਹਨ ਪਰ ਇਹਨਾਂ ਸ਼ਬਦਾਂ ਦੇ ਸੰਗ੍ਰਹਿ ਵਿਚ ਜੋ ਪ੍ਰਕਰਣ ਚਲ ਰਿਹਾ ਹੈ, ਉਹ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਜੁੜਿਆ ਹੋਇਆ ਹੈ ਜਿਸ ਨੂੰ ਵਖਰਾ ਕਰਨਾ ਇਤਿਹਾਸ ਨਾਲ ਅਨਿਆਂ ਕਰਨਾ ਹੋਵੇਗਾ ।

**ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ, ਸਗਲਾ ਦੂਖੁ ਮਿਟਾਇਆ ॥ ਤਾਪ ਰੋਗ ਗਏ ਗੁਰ ਬਚਨੀ, ਮਨ ਇਛੇ ਫਲ ਪਾਇਆ ॥੧॥ ਮੇਰਾ ਗੁਰੁ ਪੂਰਾ ਸੁਖਦਾਤਾ ॥ ਕਰਣ ਕ੍ਾਰਣ ਸਮਰਥ ਸੁਆਮੀ, ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਅਨੰਦ ਬਿਨੋਦ ਮੰਗਲ ਗੁਣ ਗਾਵਹੁ, ਗੁਰ ਨਾਨਕ ਭਏ ਦਇਆਲਾ ॥ ਜੈ ਜੈ ਕਾਰ ਭਏ ਜਗ ਭੀਤਰਿ, ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥**

**ਪਦ ਅਰਥ** : ਗੁਰ ਬਚਨੀ-ਗੁਰੂ ਦੇ ਬਚਨਾ ਨਾਲ । ਬਿਧਾਤਾ-ਸਿਰਜਣਹਾਰ । ਬਿਨੋਦ-ਤਮਾਸ਼ੇ । ਮੰਗਲ-ਖੁਸ਼ੀਆਂ । ਜੈ ਜੈਕਾਰ-ਜੈ ਜੈ ਦੀ ਧੁਨੀ । ਭੀਤਰਿ-ਵਿਚ ।

**ਅਰਥ** : (ਹੇ ਭਾਈ ! ਅੱਸਾਂ) ਆਪਣੇ ਗੁਰ-ਪਰਮੇਸ਼ਰ ਨੂੰ ਸਿਮਰ ਸਿਮਰ ਕੇ, ਸਾਰਾ ਦੁਖ ਦੂਰ ਕਰ ਲਿਆ। ਗੁਰੂ ਦੇ (ਪਵਿਤ੍ਰ) ਬਚਨਾ ਨਾਲ (ਸਾਰੇ) ਤਾਪ ਰੋਗ (ਨਾਸ ਹੋ ਗਏ ਅਤੇ) ਮਨ-ਬਾਂਛਤ ਫਲ ਪਾ ਲਏ ।੧।

ਹੇ ਭਾਈ ! ਮੇਰਾ ਪੂਰਾ ਗੁਰੂ ਸੁਖਾਂ ਦਾ ਦਾਤਾ ਹੈ । (ਉਹ) ਸਭ ਕਾਰਨਾ ਦੇ ਬਨਾਣ ਵਾਲਾ, ਸ਼ਕਤੀਵਾਨ ਮਾਲਕ, ਪੂਰਨ ਪੁਰਖ, (ਅਤੇ ਸੰਸਾਰ ਨੂੰ) ਸਿਰਜਣ ਵਾਲਾ ਹੈ । ਰਹਾਉ ।

(ਪੰਚਮ) ਨਾਨਕ (ਜੀ ਆਖਦੇ ਹਨ ਕਿ ਹੇ ਭਾਈ !) ਗੁਰੂ (ਨਾਨਕ) ਮਿਹਰਵਾਨ ਹੋਏ ਹਨ (ਇਸ ਲਈ ਸਾਰੇ ਰਲ ਕੇ) ਅਨੰਦ, ਕੌਤਕਾਂ ਦੇ (ਰੰਗ ਮਾਣੋ ਤੇ) ਮੰਗਲਮਈ ਗੁਣ ਗਾਉ । ਪਾਰਬ੍ਰਹਮ (ਪਰਮੇਸ਼ਰ ਸਾਡਾ) ਰਖਵਾਲਾ ਹੋਇਆ ਹੈ (ਅਤੇ) ਜਗਤ ਵਿਚ ਜੈ ਜੈਕਾਰ ਦੀ ਧੁਨੀ (ਗੂੰਜ ਰਹੀ ਹੈ) ।੨।੧੫।੪੩।

**ਸੋਰਠਿ ਮਹਲਾ ੫ ॥ ਹਮਰੀ ਗਣਤ ਨ ਗਣੀਆ ਕਾਈ, ਅਪਣਾ ਬਿਰਦੁ ਪਛਾਣਿ ॥ ਹਾਥ ਦੇਇ ਰਾਖੇ ਕਰਿ ਅਪੁਨੇ, ਸਦਾ ਸਦਾ ਰੰਗੁ ਮਾਣਿ ॥੧॥ ਸਾਚਾ ਸਾਹਿਬੁ, ਸਦ ਮਿਹਰਵਾਣ ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ, ਹੋਈ ਸਰਬ ਕਲਿਆਣ ॥ ਰਹਾਉ ॥ ਜੀਉ ਪਾਇ ਪਿੰਡੁ ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ ॥ ਆਪਣੇ ਦਾਸ ਕੀ ਆਪਿ ਪੈਜ ਰਾਖੀ, ਨਾਨਕ ਸਦ ਕੁਰਬਾਣੁ ॥੨॥੧੬॥੪੪॥**

## ਉਚਾਰਨ ਸੇਧ

**ਫੁਟਕਲ** : ਪੰ, ਨਰੈਣ ਸਿੰਘ ਜੀ ਨੇ 'ਜੀ ਉਪਾਇ ਪਿੰਡੁ ਜਿਨਿ ਸਾਜਿਆ' ਪਾਠ ਪਦ ਛੰਦ ਕੀਤਾ ਹੈ। ਸ਼ਬਦਾਰਥੀ ਵਿਦਵਾਨਾਂ ਨੇ 'ਜੀਉ ਪਾਇ' ਵਿਚ 'ੳ' ਦੋਹਾਂ ਪਾਸੇ ਪੜ੍ਹਨ ਦੀ ਸੇਧ ਦਿਤੀ ਹੈ। ਇਸ ਬਾਰੇ ਛੇਵੀਂ ਪੋਥੀ ਦੇ ਪੰਨਾ ੨੮੮ ਉਤੇ ਨਿਰਣਾ ਹੋ ਚੁਕਾ ਹੈ। ਸਹੀ ਪਾਠ 'ਜੀਉ ਪਾਇ' ਹੈ ।

**ਪਦ ਅਰਥ** : ਗਣਤ-ਗਿਣਤੀ । ਬਿਰਦੁ-ਸੁਭਾਉ । ਪਛਾਣਿ-ਪਛਾਣਿਆ । ਕਰਿ ਅਪੁਨੇ-ਆਪਣੇ ਬਣਾ ਕੇ । ਮਾਣਿ-ਮਾਣਿਆ । ਸਦਾ-ਸਦਾ ਹੀ। ਬੰਧੁ-ਬੰਨ੍ਹਾ, ਰੋਕ । ਕਲਿਆਣੁ-ਖੁਸ਼ੀ। ਜੀਉ-ਜਿੰਦ । ਪਿੰਡੁ-ਸਰੀਰ । ਪੈਜ-ਇਜ਼ਤ।

**ਅਰਥ** : (ਹੇ ਭਾਈ ! ਪਰਮੇਸ਼ਰ ਨੇ) ਸਾਡੇ (ਮੰਦੇ ਚੰਗੇ ਕਰਮਾਂ ਦੀ) ਗਿਣਤੀ ਨਹੀਂ ਕੀਤੀ, (ਸੇਵਕ ਜਾਣ) ਪਛਾਣ-ਆਪਣਾ ਸੁਭਾਉ ਵਰਤਿਆ ਹੈ। (ਉਸਨੇ ਸਾਨੂੰ) ਆਪਣੇ ਬਣਾ ਕੇ ਹਥ ਦੇ ਕੇ ਬਚਾਅ ਲਿਆ (ਜਿਸ ਦੇ ਫਲ ਸਰੂਪ ਅਸਾਂ) ਸਦਾ ਲਈ ਅਨੰਦ ਮਾਣਿਆ ।੧।

(ਹੇ ਭਾਈ !) ਸਚਾ ਸਾਹਿਬ (ਵਾਹਿਗੁਰੂ) ਸਦਾ ਹੀ ਮਿਹਰਵਾਨ ਹੈ । ਮੇਰੇ ਪੂਰੇ ਸਤਿਗੁਰੂ ਨੇ (ਸਾਰੇ ਦੁਖਾਂ ਨੂੰ) ਬੰਨਾ ਲਾ ਦਿਤਾ (ਜਿਸ ਕਰਕੇ) ਸਭ ਤਰ੍ਹਾਂ ਦੀ ਖੁਸ਼ੀ (ਸੁਖ ਸਾਂਦ) ਹੋਈ ।ਰਹਾਉ।

(ਹੇ ਭਾਈ !) ਜਿਸ (ਪਰਮੇਸ਼ਰ) ਨੇ ਜਿੰਦ ਪਾ ਕੇ ਸਰੀਰ ਬਣਾਇਆ, (ਫਿਰ ਤਨ ਤੇ ਪਾਣ ਲਈ) ਪੁਸ਼ਾਕ ਤੇ ਖਾਣ (ਲਈ ਭੋਜਨ) ਦਿਤਾ। (ਪਰਮੇਸ਼ਰ ਨੇ) ਆਪਣੇ ਦਾਸ ਦੀ ਆਪ ਇਜ਼ਤ ਰਖੀ, ਨਾਨਕ (ਉਸ ਪਰਮੇਸ਼ਰ ਤੋਂ) ਸਦਾ ਕੁਰਬਾਣ ਜਾਂਦਾ ਹੈ।੨।੧੬।੪੪।

**ਸੋਰਠਿ ਮਹਲਾ ੫ ॥ ਦੂਰਤੁ ਗਵਾਇਆ ਹਰਿਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ ॥ ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ, ਅਪਣਾ ਬਿਰਦੁ ਸਮਾਰਿਆ ॥੧॥ ਹੋਈ ਰਾਜੇ ਰਾਮ ਕੀ ਰਖਵਾਲੀ ॥ ਸੂਖ ਸਹਜ ਆਨਦ ਗੁਣ ਗਾਵਹੁ, ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥ ਪਤਿਤ ਉਧਾਰਣੁ ਸਤਿਗੁਰੁ ਮੇਰਾ, ਮੋਹਿ ਤਿਸ ਕਾ ਭਰਵਾਸਾ॥ ਬਖਸਿ ਲਏ ਸਭਿ ਸਚੈ ਸਾਹਿਬਿ, ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥**

**ਪਦ ਅਰਥ** : ਦੂਰਤੁ-ਪਾਪ। ਉਬਾਰਿਆ-ਬਚਾ ਲਿਆ। ਸਾਰਿਆ-ਸੰਭਾਲਿਆ, ਨਿਬਾਹਿਆ ਪਤਿਤ ਉਧਾਰਨ-ਆਚਰਨ ਤੋਂ ਡਿਗਿਆਂ ਨੂੰ ਉਚਾ ਕਰਨ ਵਾਲਾ।

**ਅਰਥ** : (ਹੇ ਭਾਈ !) ਹਰੀ ਪ੍ਰਭੂ ਨੇ ਆਪ ਹੀ ਪਾਪਾਂ ਨੂੰ ਦੂਰ ਕੀਤਾ ਹੈ (ਅਤੇ) ਸਾਰੇ ਸੰਸਾਰ ਨੂੰ (ਦੁਖਾਂ ਕਲੇਸ਼ਾਂ ਤੋਂ) ਬਚਾ ਲਿਆ ਹੈ। (ਇਹ ਮਾਨੋ) ਪਾਰਬ੍ਰਹਮ ਪ੍ਰਭੂ ਨੇ ਕਿਰਪਾ ਕੀਤੀ ਹੈ, ਆਪਣਾ (ਬਖਸ਼ਸ਼ ਕਰਨ ਵਾਲਾ) ਸੁਭਾਉ ਨਿਬਾਹਿਆ ਹੈ।੧।

(ਹੇ ਭਾਈ ! ਇਹ) ਰਾਜੇ ਰਾਮ (ਵਾਹਿਗੁਰੂ ਜੀ) ਦੀ (ਜੀਅ ਪੈਦਾ ਕਰਕੇ ਉਹਨਾਂ ਦੀ ਪਾਲਣ ਪੋਸਣਾ ਹਿਤ ਹਰ ਪ੍ਰਕਾਰ ਦੀ) ਰਖਵਾਲੀ ਹੋਈ ਹੈ। (ਇਸ ਲਈ ਅਜੇਹੇ ਪਰਮਾਤਮਾ ਦੇ) ਗੁਣ ਗਾਇਨ ਕਰੋ, (ਜਿਸ ਦੇ ਫਲ ਸਰੂਪ) ਸੁਖ ਸਹਜ ਦੀ (ਪ੍ਰਾਪਤੀ ਹੋਈ ਹੈ) ਮਨ, ਸਰੀਰ (ਭਾਵ ਆਤਮਾ ਸਭ) ਸੁਖੀ ਹੋ ਗਏ ਹਨ। ਰਹਾਉ।

(ਹੇ ਭਾਈ !) ਮੇਰਾ ਸਤਿਗੁਰੂ ਆਚਰਨ ਤੋਂ ਡਿੱਗਿਆਂ ਨੂੰ ਉਚਾ ਕਰਨ ਵਾਲਾ ਹੈ (ਅਤੇ) ਮੈਨੂੰ ਉਸ (ਗੁਰੂ ਤੇ ਪੂਰਨ) ਭਰੋਸਾ ਹੈ। (ਇਹ ਸਤਿਗੁਰੂ ਦੀ ਵਡਿਆਈ ਹੈ ਕਿ) ਨਾਨਕ ਦੀ ਅਰਦਾਸ ਸੁਣ ਕੇ ਸਚੇ ਸਾਹਿਬ ਨੇ ਸਾਰੇ (ਜੀਵ) ਬਖਸ਼ ਲਏ ਹਨ।੨।੧੭।੪੫।

## ਅਰਥ ਭੇਦ ਅਤੇ ਨਿਰਣੈ

**ਸੂਖ ਸਹਜ ਆਨਦ ਗੁਣ ਗਾਵਹੁ, ਮਨੁ ਤਨੁ ਦੇਹ ਸੁਖਾਲੀ ॥**

ਵਖ ਵਖ ਅਰਥ :-

੧. ਸੂਖ ਸਹਜ-ਅਚੁਤ ਸੁਖ ਦੇਣ ਵਾਲਾ ਜੋ ਅਨੰਦ ਸਰੂਪ ਪਰਮਾਤਮਾ ਹੈ ਉਸ ਦੇ ਗੁਣ ਗਾਂਵਦੇ ਹਾਂ, ਗੁਣਾਂ ਕਰਕੇ ਮਨ ਤੇ ਤਨੁ-ਵਾਲੇ ਸਥੂਲ ਦੇਹ ਸੁਖੀ ਹੋ ਗਈ ਹੈ।[ਸੰ.ਸ., ਪੰ. ਨਰੈਣ ਸਿੰਘ

੨. ਹੇ ਭਾਈ ! ਪ੍ਰਭੂ-ਪਾਤਿਸ਼ਾਹ (ਜਿਸ ਮਨੁਖ ਦੀ ਪਾਪਾਂ ਵਲੋਂ) ਰਾਖੀ ਕਰਦਾ ਹੈ, ਉਸ ਦਾ ਮਨ ਸੁਖੀ ਹੋ ਜਾਂਦਾ ਹੈ, ਉਸ ਦਾ ਸਰੀਰ ਸੁਖੀ ਹੋ ਜਾਂਦਾ ਹੈ। (ਹੇ ਭਾਈ ! ਤੁਸੀਂ ਭੀ) ਪਰਮਾਤਮਾ ਦੀ ਸਿਫਤਿ ਸਾਲਾਹ ਦੇ ਗੀਤ ਗਾਇਆ ਕਰੋ। (ਤੁਹਾਨੂੰ ਭੀ) ਸੁਖ ਮਿਲਣਗੇ। ਆਤਮਕ

ਅਡੋਲਤਾ ਦੇ ਅਨੰਦ ਮਿਲਣਗੇ।

**ਨਿਰਣੈ** : ਇਸ ਵਿਚ ਸ਼ੱਕ ਨਹੀਂ ਇਸ ਸ਼ਬਦ ਵਿਚ ਉਤਮ ਪੁਰਖ ਵਾਲੀ ਸ਼ਬਦਾਵਲੀ ਭੀ ਹੈ ਪਰ 'ਗਾਵਹੁ' ਪਦ ਦੇ ਅਰਥ 'ਤੁਸੀਂ ਗਾਇਨ ਕਰੋ' ਹਨ। ਇਸ ਲਈ 'ਗੁਣ ਗਾਵਹੁ' ਦੇ ਅਰਥ 'ਅਸੀਂ ਗਾਂਦੇ ਹਾਂ' ਕਰਨੇ ਠੀਕ ਨਹੀਂ ਹਨ। ਜੇ ਇਹ ਪਦ ਉਤਮ ਪੁਰਖ ਦਾ ਲਖਾਇਕ ਹੁੰਦਾ ਤਾਂ ਇਸ ਦਾ ਰੂਪ 'ਗਾਵਹੁ' ਦੀ ਥਾਂ 'ਗਾਵਉ' ਹੋਣਾ ਸੀ।

**ਸੋਰਠਿ ਮਹਲਾ ੫ ॥ ਬਖਸਿਆ ਪਾਰਬ੍ਰਹਮ ਪਰਮੇਸਰਿ, ਸਗਲੇ ਰੋਗ ਬਿਦਾਰੇ ॥ ਗੁਰ ਪੂਰੇ ਕੀ ਸਰਣੀ ਉਬਰੇ, ਕਾਰਜ ਸਗਲ ਸਵਾਰੇ ॥੧॥ ਹਰਿ ਜਨਿ ਸਿਮਰਿਆ ਨਾਮ ਅਧਾਰਿ ॥ ਤਾਪੁ ਉਤਾਰਿਆ ਸਤਿਗੁਰਿ ਪੂਰੈ, ਅਪਣੀ ਕਿਰਪਾ ਧਾਰਿ ॥ਰਹਾਉ॥ ਸਦਾ ਅਨੰਦ ਕਰਹ ਮੇਰੇ ਪਿਆਰੇ, ਹਰਿਗੋਵਿਦੁ ਗੁਰਿ ਰਾਖਿਆ ॥ ਵਡੀ ਵਡਿਆਈ ਨਾਨਕ ਕਰਤੇ ਕੀ, ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥**

ਉਚਾਰਨ ਸੇਧ

**ਬਿੰਦੀ ਸਹਿਤ** : ਕਰਹੰ, ਹਰਿਗੋਵਿੰਦ,

**ਪਦ ਅਰਥ** : ਬਿਦਾਰੇ-ਦੂਰ ਕਰ ਦਿਤੇ। ਉਬਰੇ-ਬਚ ਗਏ। ਨਾਮ ਅਧਾਰਿ-ਨਾਮ ਦੇ ਆਸਰੇ ਵਿਚ। ਤਾਪੁ-ਬੁਖਾਰ। ਹਰਿਗੋਵਿਦੁ-ਹਰਿਗੋਬਿੰਦ ਨੂੰ। ਗੁਰਿ ਰਾਖਿਆ-ਗੁਰੂ ਨੇ ਰਖ (ਬਚਾਅ) ਲਿਆ। ਭਾਖਿਆ-ਆਖਿਆ, ਉਚਾਰਿਆ।

**ਅਰਥ** : (ਹੇ ਭਾਈ !) ਪਾਰਬ੍ਰਹਮ ਪਰਮੇਸ਼ਰ ਨੇ (ਸੇਵਕ ਨੂੰ ਆਪ) ਬਖਸ਼ ਲਿਆ (ਅਤੇ ਉਸਦੇ) ਸਾਰੇ ਰੋਗ ਦੂਰ ਕਰ ਦਿਤੇ। ਪੂਰੇ ਗੁਰੂ ਦੀ ਸ਼ਰਣ ਵਿਚ (ਦੁਖਾਂ ਕਲੇਸ਼ਾਂ ਤੋਂ) ਬਚ ਗਏ (ਅਤੇ) ਸਾਰੇ ਕਾਰਜ (ਸਤਿਗੁਰੂ ਨੇ) ਸਵਾਰ ਦਿਤੇ।੧।

ਹਰੀ ਦੇ ਸੇਵਕ (ਭਾਵ ਦਾਸ) ਨੇ ਨਾਮ ਦੇ ਆਸਰੇ (ਪ੍ਰਭੂ ਨੂੰ) ਸਿਮਰਿਆ। ਪੂਰੇ ਸਤਿਗੁਰੂ ਨੇ ਆਪਣੀ ਕਿਰਪਾ ਕਰਕੇ (ਸ੍ਰੀ ਹਰਿਗੋਬਿੰਦ ਜੀ ਦਾ) ਤਾਪ (ਬੁਖ਼ਾਰ) ਲਾਹ ਦਿਤਾ। ਰਹਾਉ।

ਹੇ ਮੇਰੇ (ਪਿਆਰੇ (ਸਤਿਸੰਗੀਓ !) ਹਰਿਗੋਵਿੰਦ (ਜੀ) ਨੂੰ ਗੁਰੂ ਨੇ ਬਚਾ ਲਿਆ ਹੈ (ਅਤੇ ਅਸੀਂ) ਸਦਾ ਲਈ ਅਨੰਦ ਮਾਣ ਰਹੇ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਭ) ਕਰਤਾਰ ਦੀ ਵਡੀ ਵਡਿਆਈ ਹੈ, (ਜਿਸ ਨੂੰ ਅਸਾਂ) ਸਤ ਕਰਕੇ ਮੰਨਿਆ, (ਇਹ) ਸਚ ਰੂਪ ਸ਼ਬਦ (ਸਤਿਗੁਰਾਂ ਨੇ ਦ੍ਰਿੜ ਨਿਸਚੇ ਨਾਲ) ਆਖਿਆ ਹੈ।੨।੧੮।੪੬।

## ਅਰਥ ਭੇਦ ਅਤੇ ਨਿਰਣੈ

**ਹਰਿ ਜਨਿ ਸਿਮਰਿਆ ਨਾਮ ਅਧਾਰਿ ॥**

**ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥**

੧. ਹਰਿ ਜਨਾਂ ਦੇ ਆਸਰੇ ਹੋ ਕੇ ਨਾਮ ਨੂੰ ਸਿਮਰਿਆ ਹੈ। ਅਥਵਾ ਮੈਂ ਜਨ ਨੇ ਅਧਾਰਿ-ਆਸਰਾ ਰੂਪ

ਹਰੀ ਦਾ ਨਾਮ ਸਿਮਰਿਆ ਹੈ। ਪੂਰਿਆ ਸਤਿਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ (ਛੇਵੇਂ ਪਾਤਿਸ਼ਾਹ ਜੀ ਦਾ) ਤਾਪ ਉਤਾਰਿਆ ਲਾਹ ਦਿਤਾ ਹੈ। ਅਥਵਾ ਜਗਿਆਸੂ ਦਾ ਆਧਿ, ਬਿਆਧ, ਉਪਾਧ ਰੂਪ ਤਾਪ ਲਾਹ ਦਿਤਾ ਹੈ। [ਸੰ.ਸ.

੨. ਹੇ ਭਾਈ ! ਪਰਮਾਤਮਾ ਦੇ ਜਿਸ ਸੇਵਕ ਨੇ ਪਰਮਾਤਮਾ ਦਾ ਨਾਮ ਸਿਮਰਿਆ, ਨਾਮ ਦੇ ਆਸਰੇ ਵਿਚ (ਆਪਣੇ ਆਪ ਨੂੰ ਤੋਰਿਆ) ਪੂਰੇ ਗੁਰੂ ਨੇ ਕਿਰਪਾ ਕਰਕੇ (ਉਸ ਦਾ) ਤਾਪ ਲਾਹ ਦਿਤਾ। [ਦਰਪਣ

**ਨਿਰਣੈ:** ਇਸ ਸ਼ਬਦ ਵਿਚ 'ਹਰਿ ਜਨਿ' ਦੇ ਅਰਥ 'ਹਰੀ ਜਨਾ ਦੇ ਆਸਰੇ' ਕਰਨੇ ਗੁਰਬਾਣੀ ਵਿਆਕਰਣ ਦੇ ਪ੍ਰਤਿਕੂਲ ਹਨ। 'ਹਰਿ ਜਨਿ' ਦੇ ਅਰਥ 'ਹਰੀ ਜਨ ਨੇ' ਹਨ। ਇਸੇ ਤਰ੍ਹਾਂ 'ਨਾਮ ਅਧਾਰਿ' ਦੇ ਅਰਥ 'ਨਾਮ ਦੇ ਆਸਰੇ ਨਾਲ' ਬਣਨਗੇ ਕਿਉਂਕਿ 'ਨਾਮ' ਦਾ 'ਮਮਾ' ਅਖਰ ਮੁਕਤਾ ਹੈ। ਸੋ 'ਹਰਿ ਜਨ' ਤੋਂ ਭਾਵ ਗੁਰੂ ਅਰਜਨ ਦੇਵ ਜੀ ਦਾ ਆਪਣਾ ਹੈ। ਸ੍ਰੀ ਹਰਿਗੋਬਿੰਦ ਜੀ ਦਾ ਜ਼ਿਕਰ ਹੋਣ ਕਰਕੇ ਇਸ ਸ਼ੁਕਰਾਨੇ ਦਾ ਸਬੰਧ ਪੰਚਮ ਗੁਰਦੇਵ ਜੀ ਨਾਲ ਹੀ ਜੁੜਦਾ ਹੈ। ਸੋ ਅਰਥ ਇਸ ਤਰ੍ਹਾਂ ਹੋਣਗੇ :

ਹਰਿ ਜਨਿ =ਹਰੀ ਜਨ ਨੇ (ਭਾਵ ਸੇਵਕ ਨੇ) ਨਾਮ ਦੇ ਆਸਰੇ (ਪ੍ਰਭੂ ਨੂੰ) ਸਿਮਰਿਆ। ਪੂਰੇ ਸਤਿਗੁਰੂ ਨੇ ਆਪਣੀ ਕਿਰਪਾ ਕਰਕੇ (ਸ੍ਰੀ ਹਰਿਗੋਬਿੰਦ ਜੀ ਦਾ) ਤਾਪ ਉਤਾਰ ਦਿਤਾ।

**ਸੋਰਠਿ ਮਹਲਾ ੫ ॥ ਭਏ ਕ੍ਰਿਪਾਲ ਸੁਆਮੀ ਮੇਰੇ, ਤਿਤੁ ਸਾਚੈ ਦਰਬਾਰਿ ॥ ਸਤਿਗੁਰਿ ਤਾਪੁ ਗਵਾਇਆ ਭਾਈ, ਠਾਂਢਿ ਪਈ ਸੰਸਾਰਿ ॥ ਅਪਣੇ ਜੀਅ ਜੰਤ ਆਪੇ ਰਾਖੇ, ਜਮਹਿ ਕੀਓ ਹਟਤਾਰਿ ॥੧॥ ਹਰਿ ਕੇ ਚਰਣ, ਰਿਦੈ ਉਰਿਧਾਰਿ ॥ ਸਦਾ ਸਦਾ ਪ੍ਰਭੁ ਸਿਮਰੀਐ ਭਾਈ, ਦੁਖ ਕਿਲਬਿਖ ਕਾਟਣਹਾਰੁ ॥੧॥ ਰਹਾਉ ॥ ਤਿਸਕੀ ਸਰਣੀ ਊਬਰੈ ਭਾਈ, ਜਿਨਿ ਰਚਿਆ ਸਭੁ ਕੋਇ ॥ ਕਰਣ ਕਾਰਣ ਸਮਰਥੁ ਸੋ ਭਾਈ, ਸਚੈ ਸਚੀ ਸੋਇ ॥ ਨਾਨਕ ਪ੍ਰਭੂ ਧਿਆਈਐ ਭਾਈ, ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਮਹਿਂ। **ਫੁਟਕਲ:** 'ਹਟਤਾਰਿ' ਜੁੜਤ ਸ਼ਬਦ ਹੈ, ਪਦ ਛੇਦ ਨਹੀਂ ਕਰਨਾ।

**ਪਦ ਅਰਥ** : ਠਾਢਿ-ਠੰਢ ਭਾਵ ਸ਼ਾਂਤੀ। ਜਮਹਿ-ਜਮਾਂ ਨੇ। ਹਟਤਾਰਿ-ਹੜਤਾਲ, ਹਟ ਨੂੰ ਤਾਲਾਬੰਦੀ। ਕਿਲਬਿਖ-ਪਾਪ। ਉਰਿਧਾਰਿ-ਹਿਰਦੇ ਵਿਚ ਟਿਕਾ ਕੇ ਰਖ। ਕਾਟਨਹਾਰੁ-ਕਟਣ ਵਾਲਾ। ਊਬਰੈ-ਬਚ ਜਾਂਦਾ ਹੈ। ਰਚਿਆ-ਬਣਾਇਆ। ਸਮਰਥ-ਸ਼ਕਤੀਵਾਨ। ਸੋਇ ਸ਼ੋਭਾ। ਸੀਤਲੁ-ਠੰਢਾ, ਸ਼ਾਂਤ।

**ਅਰਥ** : (ਹੇ ਭਾਈ!) ਉਸ ਸਚੇ (ਪਰਮੇਸ਼ਰ ਦੇ) ਦਰਬਾਰ ਵਿਚ ਮੇਰੇ ਸੁਆਮੀ (ਮਾਲਕ ਗੁਰਦੇਵ) ਮੇਰੇ ਉਤੇ ਕਿਰਪਾਲੂ ਹੋਏ। ਹੇ ਭਾਈ ! ਸਤਿਗੁਰੂ ਨੇ (ਸ੍ਰੀ ਹਰਿਗੋਬਿੰਦ ਜੀ ਦਾ) ਤਾਪ ਦੂਰ

ਕਰ ਦਿਤਾ, (ਇਸ ਤਰ੍ਹਾਂ ਮਾਨੋ ਸਾਰੇ) ਸੰਸਾਰ ਵਿਚ ਸ਼ਾਂਤੀ ਵਰਤ ਗਈ । (ਵਾਹਿਗੁਰੂ ਜੀ ਨੇ) ਆਪਣੇ ਜੀਵਾਂ ਜੰਤੂਆਂ ਦੀ ਆਪੇ ਰਖਿਆ ਕੀਤੀ ਅਤੇ ਜਮਾਂ ਨੇ ਹੜਤਾਲ ਕਰ ਦਿਤੀ (ਭਾਵ ਵਾਹਿਗੁਰੂ ਜੀ ਦੇ ਹੁਕਮ ਅਗੇ ਜਮਾਂ ਦੀ ਕੋਈ ਪੇਸ਼ ਨਾ ਗਈ)।

(ਹੇ ਭਾਈ !) ਹਰੀ ਦੇ ਚਰਨ ਧੂਰ ਹਿਰਦੇ ਵਿਚ ਟਿਕਾ ਕੇ ਰਖ । ਹੇ ਭਾਈ ! (ਉਸ) ਪਰਮਾਤਮਾ ਨੂੰ ਸਦਾ ਸਦਾ ਸਿਮਰਨਾ ਚਾਹੀਦਾ ਹੈ ਜੋ (ਸਮੂਹ) ਪਾਪਾਂ ਨੂੰ ਕਟਣਵਾਲਾ ਹੈ ।੧। ਰਹਾਉ ।

ਹੇ ਭਾਈ ! ਜਿਸ (ਪਰਮੇਸ਼ਰ) ਨੇ ਸਭ ਕੋਈ (ਭਾਵ ਹਰੇਕ ਜੀਵ) ਪੈਦਾ ਕੀਤਾ ਹੈ ਉਹ (ਪਰਮੇਸ਼ਰ) ਕਰਣ ਕਾਰਣ ਸਮਰਥ ਹੈ (ਅਤੇ ਉਸ) ਸੱਚੇ (ਸਾਹਿਬ) ਦੀ ਸੋਭਾ (ਸਦਾ) ਸੱਚੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ (ਜਿਸ ਦੇ ਫਲ ਸਰੂਪ) ਮਨ ਤੇ ਸਰੀਰ ਠੰਢਾ-ਠਾਰ (ਭਾਵ ਸ਼ਾਂਤ) ਹੋ ਜਾਂਦਾ ਹੈ ।੨।੧੯।੪੭।

**ਸੋਰਠਿ ਮਹਲਾ ੫ ॥ ਸੰਤਹੁ ! ਹਰਿ ਹਰਿ ਨਾਮੁ ਧਿਆਈ ॥ ਸੁਖ ਸਾਗਰ ਪ੍ਰਭੁ ਵਿਸਰਉ ਨਾਹੀ, ਮਨ ਚਿੰਦਿਅੜਾ ਫਲੁ ਪਾਈ ॥੧॥ਰਹਾਉ॥ ਸਤਿਗੁਰਿ ਪੂਰੈ ਤਾਪੁ ਗਵਾਇਆ, ਅਪਣੀ ਕਿਰਪਾ ਧਾਰੀ ॥ ਪਾਰਬ੍ਰਹਮ ਪ੍ਰਭ ਭਏ ਦਇਆਲਾ, ਦੁਖੁ ਮਿਟਿਆ ਸਭ ਪਰਵਾਰੀ ॥ ੧ ॥ ਸਰਬ ਨਿਧਾਨ ਮੰਗਲ ਰਸ ਰੂਪਾ, ਹਰਿ ਕਾ ਨਾਮੁ ਅਧਾਰੋ॥ ਨਾਨਕ, ਪਤਿ ਰਾਖੀ ਪਰਮੇਸਰਿ, ਉਧਰਿਆ ਸਭੁ ਸੰਸਾਰੋ ॥੨॥੨੦॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਧਿਆਈਂ , ਪਾਈਂ,

**ਨੋਟ**- 'ਵਿਸਰਉ' ਨੂੰ 'ਵਿਸਰਉਂ' ਨਹੀਂ ਉਚਾਰਨਾ ਕਿਉਂਕਿ ਇਹ ਪਦ ਇਥੇ ਹੁਕਮੀ ਭਵਿੱਖਤ, ਅਨਪੁਰਖ ਇਕ ਵਚਨ ਦਾ ਸੂਚਕ ਹੈ ।

**ਪਦ ਅਰਥ** : ਧਿਆਈ-ਮੈਂ ਧਿਆਵਾਂ । ਸੁਖ ਸਾਗਰ ਪ੍ਰਭੁ-ਪ੍ਰਭੂ ਸੁਖਾਂ ਦਾ ਸਮੁੰਦਰ ਹੈ। ਵਿਸਰਉ ਨਾਹੀ-ਮੈਨੂੰ ਵਿਸਰ ਨ ਜਾਏ। ਮਨ ਚਿੰਦਿਅੜਾ-ਮਨ ਦਾ ਚਿਤਵਿਆ । ਪਾਈ-ਮੈਂ ਪਾਵਾਂ । ਪਰਵਾਰੀ-ਪਰਵਾਰ ਦਾ ।

**ਅਰਥ** : ਹੇ ਸੰਤੋ ! (ਮੇਰਾ ਦਿਲ ਕਰਦਾ ਹੈ ਕਿ ਮੈਂ) ਹਰਿ ਹਰਿ ਨਾਮ ਨੂੰ ਸਦਾ ਸਿਮਰਦਾ ਰਹਾਂ ।ਸੁੱਖਾਂ ਦਾ ਸਮੁੰਦਰ ਪ੍ਰਭੂ (ਮੈਨੂੰ ਕਦੇ ਭੀ) ਨਾ ਵਿਸਰੇ (ਅਤੇ ਮੈਂ ਆਪਣੇ) ਮਨ ਦਾ ਚਿਤਵਿਆ ਫਲ (ਉਸ ਪਾਸੋਂ ਹੀ) ਪ੍ਰਾਪਤ ਕਰਾਂ ।੧। ਰਹਾਉ ।

(ਹੇ ਸੰਤੋ !) ਪੂਰੇ ਸਤਿਗੁਰੂ ਨੇ ਕਿਰਪਾ ਕਰਕੇ (ਹਰਿਗੋਬਿੰਦ ਜੀ ਦਾ) ਤਾਪ ਲਾਹ ਦਿਤਾ ਹੈ । ਪਾਰਬ੍ਰਹਮ ਪਰਮੇਸ਼ਰ (ਸਾਡੇ ਉਤੇ) ਦਇਆਲੂ ਹੋਏ ਹਨ, (ਜਾਣੋ) ਸਾਰੇ ਪਰਵਾਰ ਦਾ ਦੁਖ ਦੂਰ ਹੋ ਗਿਆ ਹੈ ।੧।

(ਹੇ ਸੰਤ ਜਨੋ !) ਹਰੀ ਦਾ ਨਾਮ (ਹੀ ਸਾਡਾ) ਆਸਰਾ ਹੈ (ਜੋ) ਸਾਰੀਆਂ ਖੁਸ਼ੀਆਂ ਤੇ ਰੱਸਾਂ ਦਾ

ਖਜ਼ਾਨਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮੇਸ਼ਰ ਨੇ (ਸਾਡੀ) ਇਜ਼ਤ ਰਖ ਲਈ ਹੈ (ਅਤੇ ਉਸ ਦੀ ਕਿਰਪਾ ਨਾਲ) ਸਾਰਾ ਸੰਸਾਰ (ਦੁੱਖਾਂ ਕਲੇਸ਼ਾਂ ਤੋਂ ) ਬਚ ਗਿਆ ਹੈ ।੨।੨੦।੪੮।

**ਸੋਰਠਿ ਮਹਲਾ ੫ ॥ ਮੇਰਾ ਸਤਿਗੁਰੁ, ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ, ਹਰਿਗੋਵਿਦੁ ਨਵਾ ਨਿਰੋਆ ॥ ੧ ॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ, ਜਨ ਕੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ, ਸਤਿਗੁਰ ਕੈ ਬਲਿ ਜਾਂਈ ॥ ੧ ॥ ਹਲਤੁ ਪਲਤੁ ਪ੍ਰਭ ਦੋਵੈ ਸਵਾਰੇ, ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ, ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਵਾਂ , ਜਾਈਂ , ਦੋਵੈਂ ।

**ਪਦ ਅਰਥ :** ਨਵਾਂ ਨਿਰੋਆ-ਰਾਜ਼ੀ ਬਾਜ਼ੀ, ਅਰੋਗ । ਬਲਿ ਜਾਈ-ਕੁਰਬਾਨ ਜਾਵਾਂ । ਹਲਤੁ ਪਲਤੁ-ਲੋਕ ਪਰਲੋਕ । ਅਟਲ ਬਚਨ-ਨਾ ਟਲਣ ਵਾਲਾ ਬਚਨ, ਵਾਕ । ਸਫਲ ਕਰੁ-ਬਰਕਤ ਵਾਲਾ ਹੱਥ । ਮਸਤਕਿ ਧਾਰਿਆ-ਮੱਥੇ ਉਤੇ ਧਰਿਆ, ਰਖਿਆ ।

**ਅਰਥ :** (ਹੇ ਭਾਈ !) ਮੇਰਾ ਸਤਿਗੁਰੂ ਰਖਵਾਲਾ ਹੋਇਆ ਹੈ। (ਗੁਰੂ ਬਖ਼ਸ਼ਿਸ਼ ਸਦਕਾ) ਪ੍ਰਭੂ ਨੇ ਕਿਰਪਾ ਕਰਕੇ ਆਪਣਾ ਹੱਥ ਦੇ ਕੇ **(ਸ੍ਰੀ ਹਰਿਗੋਬਿੰਦ ਜੀ ਨੂੰ) ਰਖਿਆ ਹੈ,** (ਹੁਣ) **ਹਰਿਗੋਬਿੰਦ** ਪੂਰੀ ਤਰ੍ਹਾਂ ਅਰੋਗ ਹੋ ਗਿਆ ਹੈ ।੧।ਰਹਾਉ।

(ਹੇ ਭਾਈ ! ਸ੍ਰੀ ਹਰਿਗੋਬਿੰਦ ਜੀ ਦਾ) ਤਾਪ ਲਹਿ ਗਿਆ, ਪ੍ਰਭੂ ਨੇ ਆਪ ਹੀ (ਤਾਪ) ਉਤਾਰਿਆ (ਅਤੇ ਆਪਣੇ) ਸੇਵਕ ਦੀ ਇਜ਼ਤ ਰਖ ਲਈ ਹੈ । ਮੈਂ ਆਪਣੇ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ (ਜਿਸ ਦੀ ਕਿਰਪਾ ਨਾਲ) ਸਾਧ ਸੰਗਤ ਤੋਂ ਸਭ ਫਲ ਪ੍ਰਾਪਤ ਕਰ ਲਏ ਹਨ ।੧।

ਹੇ ਪ੍ਰਭੂ ! (ਤੁਸਾਂ) ਮੇਰਾ ਗੁਣ ਤੇ ਅਵਗੁਣ ਕੋਈ ਨਹੀਂ ਵਿਚਾਰਿਆ ਲੋਕ ਤੇ ਪਰਲੋਕ ਸਵਾਰ ਦਿਤਾ ਹੈ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ) ਹੇ ਗੁਰਦੇਵ ! ਤੇਰਾ ਵਾਕ ਸਤ ਹੁੰਦਾ ਹੈ, ਕਦੇ ਟਲਦਾ ਨਹੀਂ, (ਤੁਸਾਂ ਆਪਣਾ ਬਰਕਤ ਵਾਲਾ) ਸਫਲ ਹੱਥ (ਸਾਡੇ) ਮੱਥੇ ਤੇ ਰਖਿਆ ਹੈ।੨।੨੧।੪੯।

**ਸੋਰਠਿ ਮਹਲਾ ੫ ॥ ਜੀਅ ਜੰਤ੍ਰ ਸਭਿ ਤਿਸ ਕੇ ਕੀਏ, ਸੋਈ ਸੰਤ ਸਹਾਈ ॥ ਅਪੁਨੇ ਸੇਵਕ ਕੀ ਆਪੇ ਰਾਖੈ, ਪੂਰਨ ਭਈ ਬਡਾਈ ॥ ੧ ॥ ਪਾਰਬ੍ਰਹਮੁ ਪੂਰਾ, ਮੇਰੈ ਨਾਲਿ ॥ ਗੁਰਿ ਪੂਰੈ ਪੂਰੀ ਸਭ ਰਾਖੀ, ਹੋਏ ਸਰਬ ਦਇਆਲ ॥ ੧ ॥ ਰਹਾਉ ॥ ਅਨਦਿਨੁ ਨਾਨਕੁ ਨਾਮੁ ਧਿਆਏ, ਜੀਅ ਪ੍ਰਾਨ ਕਾ ਦਾਤਾ ॥ ਅਪੁਨੇ ਦਾਸ ਕਉ ਕੰਠਿ ਲਾਇ ਰਾਖੈ, ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥**

**ਪਦ ਅਰਥ :** ਜੀਅ ਜੰਤ੍ਰ-ਮਨੁਖ ਅਤੇ ਪਸ਼ੂ । ਵਡਿਆਈ-ਇਜ਼ਤ । ਅਨਦਿਨੁ-ਹਰ ਰੋਜ਼ । ਪੂਰੀ

ਸਭ ਰਾਖੀ-ਪੂਰੀ ਤਰ੍ਹਾਂ (ਇਜ਼ਤ) ਰਖੀ ਹੈ। ਕੰਠਿ ਲਾਇ-ਗਲੇ ਨਾਲ ਲਾ ਕੇ।

**ਅਰਥ** : (ਹੇ ਭਾਈ!) ਮਨੁੱਖ ਅਤੇ ਪਸ਼ੂ ਸਭ (ਜਿਸ ਪਰਮੇਸ਼ਰ) ਦੇ (ਪੈਦਾ) ਕੀਤੇ ਹੋਏ ਹਨ ਓਹੀ ਸੰਤਾਂ ਦੀ ਸਹਾਈ (ਮਦਦਗਾਰ) ਹੈ। ਆਪਣੇ ਸੇਵਕ ਦੀ (ਪ੍ਰਭੂ) ਆਪ ਹੀ (ਇਜ਼ਤ) ਰਖਦਾ ਹੈ (ਅਤੇ ਉਸਦੀ) ਵਡਿਆਈ ਪੂਰੀ ਤਰ੍ਹਾਂ ਬਣੀ ਰਹਿੰਦੀ ਹੈ।੧।

(ਹੇ ਭਾਈ!) ਪੂਰਨ ਪਾਰਬ੍ਰਹਮ ਮੇਰੇ ਅੰਗ ਸੰਗ ਹੈ। ਪੂਰੇ ਗੁਰੂ ਨੇ (ਮੇਰੀ) ਹਰ ਤਰ੍ਹਾਂ ਪੂਰੀ (ਲਾਜ) ਰਖੀ ਹੈ (ਅਤੇ) ਸਾਰੇ (ਲੋਕ) ਮਿਹਰਬਾਨ ਹੋ ਗਏ ਹਨ।੧। ਰਹਾਉ।

(ਹੇ ਭਾਈ!) ਨਾਨਕ ਹਰ ਰੋਜ਼ (ਉਸ ਪਰਮਾਤਮਾ ਦਾ) ਨਾਮ ਧਿਆਉਂਦਾ ਹੈ (ਜੋ) ਜਿੰਦ ਤੇ ਪ੍ਰਾਣ ਦੇਣ ਵਾਲਾ ਹੈ। (ਉਹ ਪ੍ਰਭੂ ਇਸ ਤਰ੍ਹਾਂ) ਆਪਣੇ ਸੇਵਕ ਨੂੰ ਗਲੇ ਨਾਲ ਲਾ ਕੇ ਰਖਦਾ ਹੈ ਜਿਵੇਂ ਮਾਤਾ ਪਿਤਾ (ਆਪਣੇ) ਬਚੇ ਦੀ (ਰਾਖੀ ਕਰਦੇ ਹਨ)।੨।੨੨।੫੦।

## ਸੋਰਠਿ ਮਹਲਾ ੫ ॥ ਘਰੁ ੩ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਮਿਲਿ ਪੰਚਹੁ, ਨਹੀ ਸਹਸਾ ਚੁਕਾਇਆ ॥ ਸਿਕਦਾਰਹੁ, ਨਹ ਪਤੀਆਇਆ ॥ ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥੧॥ ਅਬ ਢੂਢਨ ਕਤਹੁ ਨ ਜਾਈ ॥ ਗੋਬਿੰਦ ਭੇਟੇ ਗੁਰ ਗੋਸਾਈ ॥ ਰਹਾਉ॥ ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥ ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥੨॥ ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥ ਅੰਤਰਜਾਮੀ ਜਾਨੈ ॥ ਬਿਨੁ ਬੋਲਤ, ਆਪਿ ਪਛਾਨੈ ॥੩॥ ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥ ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਪੰਚਹੁ, ਨਹੀਂ ਸਿਕਦਾਰਹੁਂ, ਨਹਂ, ਉਮਰਾਵਹੁਂ, ਜਾਈਂ, ਗੋਸਾਈਂ ਤਾਂ, ਤਹਂ, ਊਹਾਂ।

**ਪਦ ਅਰਥ** : ਮਿਲਿ-ਮਿਲ ਕੇ, ਪੰਚਹੁ-ਪੰਚਾਂ (ਚੌਧਰੀਆਂ) ਨੂੰ। ਸਹਸਾ-ਸੰਸਾ, ਭਰਮ। ਚੁਕਾਇਆ-ਦੂਰ ਹੋਇਆ। ਸਿਕਦਾਰਹੁ-ਸਰਦਾਰਾਂ ਤੋਂ। ਨਹ ਪਤੀਆਇਆ-ਨਾ ਪਤੀਜਿਆ, ਭਾਵ ਤਸੱਲੀ ਨਾ ਹੋਈ। ਉਮਰਾਵਹੁ ਆਗੈ-ਸਰਕਾਰੀ ਹਾਕਮਾਂ ਅਗੇ (ਸਾਹਮਣੇ)। ਝੇਰਾ-ਝਗੜਾ। ਰਾਜਨ ਰਾਮ-ਰਾਮ ਰਾਜਾ, ਪ੍ਰਭੂ!। ਨਿਬੇਰਾ-ਫੈਸਲਾ।੧। ਕਤਹੁ-ਕਿਤੇ ਭੀ। ਗੋਸਾਈ ਧਰਤੀ ਦਾ ਮਾਲਕ। ਪੂਕਾਰਾ-ਚੀਕ ਪੁਕਾਰ। ਲਬਧਿ-ਲਾਭ ਵਾਲੀ, ਪ੍ਰਾਪਤੀ। ਤਾ-ਤਦੋਂ। ਕਤ-ਕਿਥੇ। ਤਹ-ਉਥੇ (ਹਰੀ ਦਖੀ ਦਰਗਾਹ ਵਿਚ)। ਸਾਚ ਨਿਆਇ-ਸਚੇ ਇਨਸਾਫ਼ ਵਾਲਾ। ਨਿਬੇਰਾ-ਫੈਸਲਾ। ਸਮ-ਬਰਾਬਰ। ਠਾਕੁਰੁ-ਮਾਲਕ। ਚੇਰਾ-ਸੇਵਕ, ਨੌਕਰ। ਅਨਹਦ ਸਬਦ-ਬਿਨਾ ਵਜਾਏ ਇਕ ਰੱਸ ਵਜਣ ਵਾਲਾ ਆਤਮ ਅਨੰਦ

ਦੀ ਧੁਨੀ ਵਾਲਾ ਸ਼ਬਦ । ਅਗਾਜਾ-ਗੂੰਜ ਰਿਹਾ ਹੈ। ਪਹਿ-ਪਾਸ । ਆਪੁ-ਆਪਾ ਭਾਵ, ਅਹੰਕਾਰ ।

**ਅਰਥ :** (ਹੇ ਭਾਈ !) ਪੰਚਾਂ (ਚੌਧਰੀਆਂ) ਨੂੰ ਮਿਲ ਕੇ ਭੀ (ਮੇਰੇ ਮਨ ਦਾ) **ਸੰਸਾ** ਦੂਰ ਨਾ ਹੋਇਆ, ਸਰਦਾਰਾਂ ਤੋਂ ਵੀ ਤਸੱਲੀ ਨ ਹੋ ਸਕੀ, ਸਰਕਾਰੀ ਹਾਕਮਾਂ ਅਗੇ ਵੀ (ਆਪਣਾ) ਝਗੜਾ (ਰਖਿਆ) ਪਰ ਕੁਝ ਨ ਬਣਿਆਂ, ਆਖਰ ਰਾਮ ਰਾਜਾ (ਵਾਹਿਗੁਰੂ) ਨੂੰ ਮਿਲ ਕੇ ਫੈਸਲਾ ਹੋਇਆ ।੧।

(ਹੇ ਭਾਈ ! ਮੈਨੂੰ) ਪ੍ਰਿਥਵੀ ਦੇ ਮਾਲਕ ਗੁਰੂ ਮਿਲ ਪਏ ਹਨ, ਹੁਣ (ਸੰਸੇ ਦੀ ਨਵਿਰਤੀ ਲਈ ਮੈਂ) ਕਿਤੇ ਨਹੀਂ ਜਾਂਦਾ । ਰਹਾਉ ।

(ਹੇ ਭਾਈ ! ਜਦੋਂ ਮੈਂ) ਪ੍ਰਭੂ ਦੇ ਦਰਬਾਰ ਵਿਚ ਆਇਆ (ਹਾਜ਼ਰ ਹੋਇਆ) ਤਦੋਂ (ਮੇਰੇ ਮਨ ਦੀ) ਸਾਰੀ ਚੀਕ-ਪੁਕਾਰ ਮੁੱਕ ਗਈ । ਆਪਣੀ ਲਾਭ ਵਾਲੀ (ਵਸਤੂ) ਪਾ ਲਈ ਤਦੋਂ (ਮਨ) ਕਿਥੇ ਆਂਦਾ ਤੇ ਕਿਥੇ ਜਾਂਦਾ ਹੈ ? (ਭਾਵ ਸਭ ਭਟਕਣਾ ਮੁਕ ਗਈ) ।੨।

(ਹੇ ਭਾਈ!) ਓਥੇ (ਭਾਵ ਪ੍ਰਭੂ ਪਾਤਿਸ਼ਾਹ ਦੇ ਦਰਬਾਰ ਵਿਚ) ਸਚੇ ਇਨਸਾਫ਼ ਵਾਲਾ ਫ਼ੈਸਲਾ ਹੁੰਦਾ ਹੈ। ਓਥੇ ਮਾਲਕ ਅਤੇ ਨੌਕਰ ਬਰਾਬਰ (ਸਮਝੇ ਜਾਂਦੇ ਹਨ) । (ਉਹ ਹਰੀ ਹਰੇਕ ਦੇ) ਦਿਲ ਦੀ ਜਾਨਣ ਵਾਲਾ ਹੈ। ਬਿਨਾਂ ਬੋਲਿਆਂ (ਦਸਿਆਂ) ਆਪਣੇ ਆਪ ਹੀ ਬੁਝ ਲੈਂਦਾ ਹੈ ।੩।

(ਉਹ ਹਰੀ) ਸਭ ਥਾਵਾਂ ਦਾ ਪਾਤਿਸ਼ਾਹ ਹੈ, ਉਥੇ ਅਨਹਦ ਸ਼ਬਦ ਦੀ ਧੁਨੀ ਉਠ ਰਹੀ ਹੈ। (ਹੇ ਭਾਈ !) ਉਸ (ਪ੍ਰਭੂ) ਪਾਸ ਕੀ ਚਾਲਾਕੀ (ਚਲ ਸਕਦੀ) ਹੈ (ਭਾਵ ਨਹੀਂ ਚਲ ਸਕਦੀ)? ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ) ਆਪਾ-ਭਾਵ ਗਵਾ ਕੇ (ਉਸ) ਪ੍ਰਭੂ ਨੂੰ ਮਿਲ ।੪।੧।੫੧।

**ਸੋਰਠਿ ਮਹਲਾ ੫ ॥ ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥ ਗੁਰਿ ਪੂਰੈ ਸਚੁ ਕਹਿਆ । ਸੋ ਸੁਖੁ ਸਾਚਾ ਲਹਿਆ ॥੧॥ ਅਪੁਨਾ ਹੋਇਓ ਗੁਰੁ ਮਿਹਰਵਾਨਾ ॥ ਅਨਦ ਸੂਖ ਕਲਿਆਣ ਮੰਗਲ ਸਿਉ, ਘਰਿ ਆਏ ਕਰਿ ਇਸਨਾਨਾ ॥ ਰਹਾਉ॥ ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤ ਕਹਣੁ ਨ ਜਾਈ ॥ ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥ ਸਗਲ ਪਰਾਛਤ ਲਾਥੇ ॥ ਮਿਲਿ ਸਾਧ ਸੰਗਤਿ ਕੈ ਸਾਥੇ ॥ ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥ ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥ ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥**

**ਪਦ ਅਰਥ :** ਵਸਾਇਹੁ-ਵਸਾਂਦੇ ਰਹੁ । ਘਰਿ-ਘਰ ਵਿਚ । ਧਿਆਇਹੁ-ਸਿਮਰਦੇ ਰਹੁ । ਲਹਿਆ-ਲਭਿਆ, ਪ੍ਰਾਪਤ ਕੀਤਾ । ਕਲਿਆਨ ਮੰਗਲ ਸਿਉ-ਸੁਖ ਸਾਂਦ ਤੇ ਖੁਸ਼ੀ ਨਾਲ । ਗੁਰ ਭੇਟਤ-ਗੁਰੂ ਨੂੰ ਮਿਲਦਿਆਂ । ਓਮਾਹਾ-ਉਤਸ਼ਾਹ । ਸਗਲ ਪਰਾਛਤ-ਸਾਰੇ ਪਾਪ । ਸਾਥੇ-ਨਾਲ । ਗੁਰਿ ਕੀਨੋ-ਗੁਰੂ ਨੇ ਕੀਤਾ (ਬਣਾ ਦਿਤਾ) । ਮੁਕਤਿ ਦੁਆਰਾ-ਮੁਕਤੀ ਦਾ ਦਰਵਾਜ਼ਾ । ਕਰੈ ਜੈਕਾਰਾ-ਜੈ ਜੈਕਾਰ (ਭਾਵ ਸੋਭਾ) ਕਰਦੀ ਹੈ। ਭੈ ਲਾਥੇ-ਡਰ ਲਹਿ ਗਏ ,

**ਅਰਥ** : (ਹੇ ਭਾਈ !) ਹਿਰਦੇ ਵਿਚ ਨਾਮ ਨੂੰ ਵਸਾਂਦੇ ਰਹੋ ਅਤੇ ਘਰ ਬੈਠ ਕੇ ਗੁਰੂ ਨੂੰ ਧਿਆਂਦੇ (ਸਿਮਰਦੇ) ਰਹੁ । ਪੂਰੇ ਗੁਰੂ ਨੇ ਸਚ ਕਹਿਆ ਹੈ, (ਭਾਵ ਸੱਚਾ ਉਪਦੇਸ਼ ਦਿਤਾ) ਹੈ, (ਜਿਸ ਨੇ ਕਮਾਇਆ ਹੈ ਉਸ ਨੇ) ਉਹ ਸਚਾ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ ।੧।

(ਹੇ ਭਾਈ !) ਆਪਣਾ ਗੁਰੂ ਮਿਹਰਬਾਨ ਹੋਇਆ ਹੈ। ਅਨਦ ਸੁਖ ਤੇ ਖੁਸ਼ੀਆਂ ਨਾਲ ਇਸ਼ਨਾਨ ਕਰ ਕੇ ਘਰ ਵਿਚ ਆ ਗਏ ਹਾਂ (ਭਾਵ ਟਿਕ ਗਏ) ਹਾਂ । ਰਹਾਉ ।

(ਹੇ ਭਾਈ !) ਗੁਰੂ ਦੀ ਵਡਿਆਈ ਸੱਚੀ ਹੈ (ਅਤੇ) ਉਸ ਦੀ ਕੀਮਤ ਕਹੀ ਨਹੀਂ ਜਾ ਸਕਦੀ । (ਗੁਰੂ ਦੁਨਿਆਵੀ) ਸ਼ਾਹਾਂ ਦੇ ਸਿਰ ਉਤੇ (ਸੱਚਾ) ਪਾਤਿਸ਼ਾਹ ਹੈ। (ਇਹੋ ਜਿਹੇ) ਗੁਰੂ ਨੂੰ ਮਿਲਿਆਂ ਮਨ ਵਿਚ (ਨਾਮ ਜਪਣਾ ਦਾ) ਉਤਸ਼ਾਹ (ਚਾਉ) ਪੈਦਾ ਹੁੰਦਾ ਹੈ ।੨।

(ਹੇ ਭਾਈ!) ਸਾਧ ਸੰਗਤ ਨਾਲ ਮਿਲ ਕੇ ਸਾਰੇ ਪਾਪ ਲਹਿ ਗਏ ਹਨ । ਹਰੀ ਦਾ ਨਾਮ (ਸਮੂਹ) ਗੁਣਾਂ ਦਾ ਖ਼ਜ਼ਾਨਾ ਹੈ । ਨਾਮ ਜਪ ਕੇ (ਸਾਰੇ) ਕਾਰਜ ਪੂਰੇ ਹੋ ਗਏ ਹਨ ।੩।

(ਹੇ ਭਾਈ !) ਗੁਰੂ ਨੇ ਮੁਕਤੀ ਦਾ ਦਰਵਾਜ਼ਾ (ਨਾਮ-ਸਿਮਰਨ) ਬਣਾਇਆ ਹੈ (ਅਤੇ) ਸਾਰੀ ਸ੍ਰਿਸ਼ਟੀ (ਗੁਰੂ ਦਾ) ਜੈ ਜੈਕਾਰ ਕਰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮੇਸ਼ਰ ਮੇਰੇ ਨਾਲ ਅੰਗ ਸੰਗ ਹੈ (ਜਿਸ ਕਰਕੇ ਮੇਰੇ) ਜਨਮ ਮਰਣ ਦੇ ਡਰ ਲਹਿ ਗਏ ਹਨ ।੪।੨।੫੨।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ, ਪੂਰੀ ਲੋਚ ਹਮਾਰੀ ॥ ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥ ਸੰਤਹੁ, ਰਾਮਨਾਮਿ ਨਿਸਤਰੀਐ ॥ ਊਠਤ ਬੈਠਤ ਹਰਿ ਹਰਿ ਧਿਆਈਐ, ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥ ਸੰਤ ਕਾ ਮਾਰਗੁ ਧਰਮ ਕੀ ਪਉੜੀ, ਕੋ ਵਡਭਾਗੀ ਪਾਏ ॥ ਕੋਟਿ ਜਨਮ ਕੇ ਕਿਲਬਿਖ ਨਾਸੇ, ਹਰਿ ਚਰਣੀ ਚਿਤੁ ਲਾਏ ॥੨॥ ਉਸਤਤਿ ਕਰਹੁ ਸਦਾ ਪ੍ਰਭ ਅਪਨੇ, ਜਿਨਿ ਪੂਰੀ ਕਲ ਰਾਖੀ ॥ ਜੀਅ ਜੰਤ ਸਭਿ ਭਏ ਪਵਿਤ੍ਰਾ, ਸਤਿਗੁਰ ਕੀ ਸਚੁ ਸਾਖੀ ॥੩॥ ਬਿਘਨ ਬਿਨਾਸਨ ਸਭਿ ਦੁਖ ਨਾਸਨ, ਸਤਿਗੁਰਿ ਨਾਮੁ ਦ੍ਰਿੜਾਇਆ ॥ ਖੋਏ ਪਾਪ ਭਏ ਸਭਿ ਪਾਵਨ, ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥**

**ਪਦ ਅਰਥ** : ਲੋਚ-ਇਛਾ, ਮੁਰਾਦ। ਗ੍ਰਿਹਿ-ਘਰ ਵਿਚ । ਨਿਸਤਰੀਐ-ਤਰਿਆ ਜਾਂਦਾ ਹੈ। ਸੁਕ੍ਰਿਤ ਕਰੀਐ=-ਚੰਗਾ,ਸੁਭ (ਨੇਕ) ਕਰਮ ਕਰਨਾ ਚਾਹੀਦਾ ਹੈ। ਧਰਮ ਕੀ ਪਉੜੀ-ਧਰਮ ਦੀ ਸਿਖਿਆ, ਧਰਮ ਦੀ ਜੀਵਨ-ਜੁਗਤੀ, ਉਪਦੇਸ਼ ਰੂਪੀ ਪਉੜੀ । ਕੋ-ਕੋਈ । ਵਡਭਾਗੀ-ਵੱਡੇ ਭਾਗਾਂ ਵਾਲਾ । ਕਿਲਬਿਖ-ਪਾਪ । ਕਲ-ਕਲਾ, ਸ਼ਕਤੀ । ਸਾਖੀ-ਸਿਖਿਆ । ਨਾਮੁ ਦ੍ਰਿੜਾਇਆ-ਨਾਮ ਪੱਕਾ ਕਰਾਇਆ ਹੈ, ਨਿਸਚਾ ਬੰਨ੍ਹਾਇਆ ਹੈ।

**ਅਰਥ** : (ਹੇ ਭਾਈ!) ਪੂਰੇ ਗੁਰੂ ਨੇ (ਮੇਰੇ ਉਤੇ) ਕਿਰਪਾ-ਦ੍ਰਿਸ਼ਟੀ ਕੀਤੀ ਹੈ । (ਇਸ ਦੇ

ਫਲਸਰੂਪ) ਪ੍ਰਭੂ ਨੇ ਮੇਰੀ (ਦਿਲੀ) ਇਛਾ ਪੂਰੀ ਕੀਤੀ ਹੈ। (ਆਤਮਿਕ) ਇਸ਼ਨਾਨ ਕਰਕੇ (ਅਸੀਂ ਨਿਜ) ਘਰ ਵਿੱਚ ਆਏ ਹਾਂ (ਭਾਵ ਨਿਜ ਸਰੂਪ ਵਿੱਚ ਟਿਕ ਗਏ ਹਾਂ)। (ਇਸ ਤਰ੍ਹਾਂ, ਪ੍ਰਭੂ ਦੇ ਬਖਸ਼ੇ ਹੋਏ) ਅਨੰਦ, ਮੰਗਲ (ਖੁਸ਼ੀਆਂ ਅਤੇ) ਸੁਖ ਪਾਏ ਹਨ ।੧।

ਹੇ ਸੰਤਹੁ! ਰਾਮ ਨਾਮ ਦੁਆਰਾ ਹੀ (ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ। (ਇਸ ਲਈ) ਉਠਦਿਆਂ ਬਹਿੰਦਿਆਂ, ਹਰਿ ਹਰਿ (ਨਾਮ) ਨੂੰ ਧਿਆਉਣਾ ਚਾਹੀਦਾ ਹੈ, ਰਾਤ ਦਿਨ ਸ਼ੁਭ (ਪੁੰਨ) ਕਰਮ ਕਰਨਾ ਚਾਹੀਦਾ ਹੈ ।੧।ਰਹਾਉ।

(ਹੇ ਭਾਈ!) ਸੰਤਾਂ ਦਾ (ਦਰਸਾਇਆ ਹੋਇਆ) ਰਸਤਾ ਧਰਮ ਦੀ (ਜੀਵਨ-ਸਿਖਿਆ ਰੂਪ) ਪਉੜੀ ਕੋਈ ਵੱਡੇ ਭਾਗਾਂ ਵਾਲਾ (ਪੁਰਸ਼ ਹੀ) ਪ੍ਰਾਪਤ ਕਰਦਾ ਹੈ। (ਜੋ ਜੀਵ) ਹਰੀ ਦੇ ਚਰਨਾਂ ਵਿੱਚ (ਆਪਣਾ) ਚਿਤ ਜੋੜੇ, (ਉਸਦੇ) ਕ੍ਰੋੜਾਂ ਜਨਮਾਂ ਦੇ ਪਾਪ ਨਾਸ਼ ਹੋ ਜਾਂਦੇ ਹਨ ।੨।

(ਹੇ ਭਾਈ!) ਆਪਣੇ ਪ੍ਰਭੂ ਦੀ ਸਦਾ ਵਡਿਆਈ ਕਰੋ ਜਿਸ (ਪ੍ਰਭੂ) ਨੇ ਸੰਸਾਰ ਵਿੱਚ ਆਪਣੀ ਪੂਰੀ ਸ਼ਕਤੀ ਰਖੀ ਹੋਈ ਹੈ। ਸਤਿਗੁਰੂ ਦੀ ਸਚ ਰੂਪ ਸਿਖਿਆ (ਸੁਣ ਕੇ) ਸਾਰੇ ਜੀਵ ਜੰਤੂ ਪਵਿੱਤਰ ਹੋ ਗਏ ਹਨ।੩।

(ਹੇ ਭਾਈ !) ਸਤਿਗੁਰੂ ਨੇ (ਸਾਨੂੰ ਹਰੀ ਦਾ) ਨਾਮ ਦ੍ਰਿੜ (ਪੱਕਾ) ਕਰਾ ਦਿਤਾ ਜੋ ਸਭ ਰੁਕਾਵਟਾਂ ਨੂੰ ਨਾਸ਼ ਕਰਨ ਵਾਲਾ (ਅਤੇ) ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। (ਇਸ ਨਾਮ ਦੀ ਬਰਕਤ ਨਾਲ) ਸਾਰੇ ਪਾਪ ਨਾਸ਼ ਹੋ ਗਏ ਹਨ। ਸਾਰੇ (ਜੀਵ) ਪਵਿੱਤਰ ਹੋ ਗਏ ਹਨ (ਅਤੇ) ਦਾਸ ਨਾਨਕ ਸੁਖ ਨਾਲ ਨਿਜ-ਘਰ ਵਿਚ ਆ ਗਿਆ ਹੈ ।੪।੩।੫੩।

**ਸੋਰਠਿ ਮਹਲਾ ੫ ॥ ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥ ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥੧॥ ਜਪਿ, ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥ ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥ ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥੨॥ ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥ ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥੩॥ ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥ ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ, ਨਾਨਕ ਗਾਈਐ ॥੪॥੪॥੫੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਹਉਂ, ਨਹੀਂ, ਤੇਰਿਆਂ, ਦਾਸਾਂ, ਪਾਈਂ ।

**ਪਦ ਅਰਥ** : ਗੁਨੀ ਗਹੇਰਾ-ਗੁਣਾਂ ਕਰਕੇ ਡੂੰਘਾ । ਲਸਕਰ-ਫ਼ੌਜ । ਅਨਦਿ-ਅਨੰਦ ਨਾਲ ਰਹਉਂ-ਰਹਿੰਦਾ ਹਾਂ। ਕਤਹਿ-ਕਿਸ ਤਰ੍ਹਾਂ । ਮੁਰਾਰੀ-ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ, ਭਾਵ ਪਰਮਾਤਮਾ ।

ਅਬਿਚਲ-ਅਚੱਲ, ਅਡੋਲ। ਉਸਾਰੀ-ਚਿਣਾਈ ਬਣਾਈ ਹੈ। ਤਕੀਆ-ਆਸਰਾ। ਭਾਰੋ-ਭਾਰਾ, ਵਡਾ ਕੁਸਲ ਖੇਮ-ਸੁਖ ਸਾਂਦ, ਅਨੰਦ। ਥੀਆ-ਹੋ ਗਿਆ। ਪਾਈ-ਪੈਰੀਂ, ਚਰਨੀ।

**ਅਰਥ** : (ਹੇ ਪ੍ਰਭੂ ! ਤੂੰ ਸਾਡਾ) ਮਾਲਕ ਗੁਣਾਂ ਕਰਕੇ ਡੂੰਘਾ ਹੈ। (ਇਹ) ਲਸ਼ਕਰ (ਤੇ ਪਰਵਾਰ ਆਦਿ) ਸਭ (ਕੁਝ) ਤੇਰਾ ਹੈ। ਹੇ ਗੁਰੂ ਗੋਪਾਲ ਜੀ ! (ਜਦੋਂ ਤੁਸੀਂ ਮੇਰੇ) ਰਖਵਾਲੇ (ਬਣ ਗਏ) ਸਾਰੇ ਲੋਕ ਭੀ (ਮੇਰੇ ਤੇ) ਮਿਹਰਬਾਨ ਹੋ ਗਏ ।੧।

(ਹੇ ਭਾਈ !) ਮੈਂ ਗੁਰੂ ਦੇ ਚਰਨ ਜਪ ਕੇ ਅਨੰਦ ਨਾਲ ਰਹਿੰਦਾ ਹਾਂ । ਪ੍ਰਭੂ ਦੀ ਸ਼ਰਨ (ਪਿਆਂ) ਕਿਸੇ ਤਰ੍ਹਾਂ ਦਾ ਭੀ ਡਰ ਨਹੀਂ (ਲਗਦਾ) । ਰਹਾਉ ।

(ਹੇ ਪ੍ਰਭੂ !) ਤੇਰੇ ਦਾਸਾਂ ਦੇ ਹਿਰਦੇ ਵਿਚ (ਸਦਾ ਤੇਰਾ) ਨਾਮ ਹੀ ਵਸਦਾ ਹੈ। ਪ੍ਰਭੂ ਨੇ (ਗੁਰਸਿਖੀ ਅਥਵਾ ਸਾਧਸੰਗਤ ਰੂਪੀ ਮਹਲ ਦੀ) ਬੁਨਿਆਦ ਕਾਇਮ ਕੀਤੀ। ਤੂੰ ਮੇਰਾ ਵੱਡਾ ਮਾਲਕ ਹੈਂ। (ਮੈਨੂੰ) ਤੇਰਾ ਬਲ, ਧੰਨ (ਅਤੇ) ਆਸਰਾ ਹੈ ।੨।

(ਹੇ ਭਾਈ !) ਜਿਸ ਜਿਸ ਨੇ ਸਾਧਸੰਗ ਪ੍ਰਾਪਤ ਕੀਤੀ, ਉਸ ਨੂੰ ਪ੍ਰਭੂ ਨੇ ਆਪ (ਸੰਸਾਰ ਸਮੁੰਦਰ ਤੋਂ) ਤਾਰ ਦਿਤਾ । (ਜਿਸ ਨੂੰ) ਕਿਰਪਾ ਕਰਕੇ ਨਾਮ-ਰਸ ਦਿਤਾ (ਉਸ ਦੇ ਅੰਦਰ) ਸਭ ਸੁਖ ਸਾਂਦ ਤੇ ਅਨੰਦ ਬਣ ਗਿਆ ।੩।

(ਹੇ ਭਾਈ !) ਪ੍ਰਭੂ ਆਪ (ਜਿਸ ਦੇ) ਮਦਦਗਾਰ ਬਣ ਗਏ, ਸਾਰੀ ਸ੍ਰਿਸ਼ਟੀ ਉਠ ਕੇ ਕੇ (ਉਸਦੀ) ਚਰਨੀਂ ਲਗ ਗਈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ : ਹੇ ਭਾਈ !) ਸੁਆਸ ਸੁਆਸ (ਉਸ) ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ । (ਸਦਾ ਹੀ) ਪਰਮਾਤਮਾ ਦੀਆਂ ਸਿਫ਼ਤਾਂ ਦਾ ਗੀਤ ਗਾਉਣਾ ਚਾਹੀਦਾ ਹੈ ।੪।੪।੫੪।

**ਸੋਰਠਿ ਮਹਲਾ ੫ ॥ ਸੂਖ ਸਹਜ ਆਨੰਦਾ ॥ ਪ੍ਰਭੂ ਮਿਲਿਓ ਮਨਿ ਭਾਵੰਦਾ॥ ਪੂਰੈ ਗੁਰਿ ਕਿਰਪਾ ਧਾਰੀ॥ ਤਾ ਗਤਿ ਭਈ ਹਮਾਰੀ ॥੧॥ ਹਰਿ ਕੀ ਪ੍ਰੇਮ ਭਗਤਿ, ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥ ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ ਲੋਕਾਣੀ ॥ ਜਗ ਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥੨॥ ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥ ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥ ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥ ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥**

**ਪਦ ਅਰਥ** : ਮਨਿ ਭਾਵੰਦਾ-ਮਨ ਵਿਚ ਪਿਆਰਾ ਲਗਣ ਵਾਲਾ । ਗਤਿ-ਮੁਕਤੀ । ਲੀਨਾ-ਲੀਨ (ਜੁੜਿਆ, ਮਸਤ) ਹੋਇਆ । ਬਾਜੇ-ਵਜਦਾ ਹੈ। ਅਨਹਦ ਬੀਣਾ-(ਆਤਮਿਕ) ਅਨੰਦ ਦੀ ਵੀਣਾ । ਸਤਾਣੀ-ਤਾਕਤ ਵਾਲੀ। ਕਾਂਣਿ-ਮੁਥਾਜੀ । ਲੋਕਾਣੀ-ਲੋਕਾਂ ਦੀ । ਰਸਕਿ ਰਸਕਿ-ਸੁਆਦ ਲੈ ਲੈ ਕੇ । ਜਹ

ਪੇਖਾ-ਜਿਥੇ (ਮੈਂ) ਵੇਖਦਾ ਹਾਂ। ਤਹ-ਉਥੇ।

**ਅਰਥ:** (ਹੇ ਭਾਈ! ਜਦੋਂ) ਮਨ ਵਿਚ ਪਿਆਰਾ ਲਗਣ ਵਾਲਾ ਪ੍ਰਭੂ ਮਿਲ ਪਿਆ (ਤਾਂ ਹਿਰਦੇ ਵਿਚ) ਸੁਖ, ਸਹਜ (ਅਤੇ) ਅਨੰਦ (ਸੁਤੇ ਹੀ ਆ ਗਏ) ਪੂਰੇ ਗੁਰੂ ਨੇ (ਜਦੋਂ) ਕਿਰਪਾ ਕੀਤੀ ਤਾਂ ਸਾਡੀ (ਜੀਵਨ) ਗਤੀ ਭਾਵ ਮੁਕਤੀ ਹੋ ਗਈ।੧।

(ਹੇ ਭਾਈ!) ਹਰੀ ਦੇ ਪ੍ਰੇਮਾ ਭਗਤੀ (ਵਿਚ ਸਾਡਾ) ਮਨ ਲੀਨ (ਮਸਤ) ਹੋ ਗਿਆ ਹੈ (ਅਤੇ) ਨਿਤ (ਆਤਮਿਕ) ਅਨੰਦ ਦੀ ਨਿਰੰਤਰ ਵੀਣਾ ਵਜਦੀ ਰਹਿੰਦੀ ਹੈ। ਰਹਾਉ।

(ਹੇ ਭਾਈ!) ਹਰੀ ਦੇ ਚਰਨਾਂ ਦੀ ਓਟ ਬੜੀ ਤਾਕਤ ਵਾਲੀ ਹੈ। (ਇਸ ਕਰਕੇ) ਲੋਕਾਂ ਦੀ ਮੁਥਾਜੀ ਸਭ ਦੂਰ ਹੋ ਗਈ ਹੈ। (ਹੁਣ) ਜਗਤ ਨੂੰ ਜੀਵਨ ਦੇਣ ਵਾਲਾ (ਦਾਤਾ) ਪਾ ਲਿਆ ਹੈ (ਅਤੇ ਮਨ) ਸੁਆਦ ਲੈ ਲੈ ਕੇ (ਉਸ ਪ੍ਰਭੂ ਦੇ ਗੁਣ) ਗਾ ਰਿਹਾ ਹੈ।੨।

(ਹੇ ਭਾਈ!) ਪ੍ਰਭੂ ਨੇ ਕਿਰਪਾ ਕਰਕੇ (ਆਪਣੇ ਦਾਸ ਆਪ) ਰਖ ਲਏ ਹਨ (ਅਤੇ) ਜਨਮ ਜਨਮ ਦੇ ਸਾਰੇ ਦੁਖ ਲਹਿ ਗਏ ਹਨ। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ! ਤੇਰੇ ਸੇਵਕ ਨੇ) ਨਿਰਭਉ ਨਾਮ ਸਿਮਰਿਆ ਹੈ (ਜਿਸ ਦੇ ਫਲ ਸਰੂਪ) ਸਦੀਵੀ ਸੁਖ ਪ੍ਰਾਪਤ ਕਰ ਲਿਆ ਹੈ।੪।੫।੫੫।

**ਸੋਰਠਿ ਮਹਲਾ ੫ ॥ ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥ ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥ ਪਰਮੇਸਰੁ ਆਪਿ ਹੋਆ ਰਖਵਾਲਾ ॥ ਸਾਂਤਿ ਸਹਜ ਸੁਖ ਖਿਨ ਮਹਿ ਉਪਜੇ, ਮਨੁ ਹੋਆ ਸਦਾ ਸੁਖਾਲਾ ॥ ਰਹਾਉ॥ ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥ ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥ ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਗੁਰ ਕਾ ਸਬਦੁ ਭਇਓ ਸਾਖੀ॥ ਤਿਨਿ ਸਗਲੀ ਲਾਜ ਰਾਖੀ ॥੩॥ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥ ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਠਾਂਢਿ, ਬੋਲੀਂ।

**ਪਦ ਅਰਥ** : ਠਾਢਿ-ਠੰਢ, ਸ਼ਾਂਤੀ। ਕਰਤਾਰੇ-ਕਰਤਾਰ ਨੇ। ਪਰਵਾਰੇ-ਪਰਵਾਰ ਨੂੰ। ਤਾਕੀ ਤੱਕੀ, ਵੇਖੀ। ਉਪਜੇ-ਪੈਦਾ ਹੋ ਗਏ। ਸੁਖਾਲਾ-ਸੁਖੀ। ਦਾਰੂ-ਦਵਾਈ। ਬਿਦਾਰੂ-ਨਾਸ਼ ਕਰ ਦਿਤਾ। ਬਿਰਦੁ-ਸੁਭਾਅ। ਸਾਖੀ-ਸਾਖਸ਼ਾਤ ਰੂਪ ਵਿਚ ਸਹਾਇਤਾ ਕਰਨ ਵਾਲਾ, ਗਵਾਹੀ ਦੇਣ ਵਾਲਾ ਸਾਥੀ। ਤਿਨਿ-ਉਸ ਨੇ। ਲਾਜ-ਪੈਜ। ਬੋਲੀ -ਮੈਂ ਬੋਲਦਾ ਹਾਂ।

**ਅਰਥ** : (ਹੇ ਭਾਈ!) ਕਰਤਾਰ ਨੇ (ਪਰਵਾਰ ਵਿਚ) ਠੰਢ ਪਾ ਦਿਤੀ ਹੈ (ਕਿਉਂਕਿ) ਤਪ

ਪਰਵਾਰ ਨੂੰ ਛਡ ਕੇ ਚਲਾ ਗਿਆ ਹੈ (ਜਿਸ ਕਰਕੇ ਸੁਖ ਸ਼ਾਂਤੀ ਹੋ ਗਈ ਹੈ)। (ਮੈਂ) ਸਚੇ (ਵਾਹਿਗੁਰੂ ਦੀ) ਸ਼ਰਣ ਤੱਕੀ (ਧਾਰੀ ਸੀ ਤੇ) ਪੂਰੇ ਗੁਰੂ ਨੇ (ਮੇਰੀ ਲਾਜ) ਰਖ ਲਈ ਹੈ ।੧।

(ਹੇ ਭਾਈ !) ਪਰਮੇਸ਼ਰ ਆਪ ਹੀ (ਸਾਡਾ) ਰਖਵਾਲਾ ਹੋਇਆ ਹੈ । ਸ਼ਾਂਤੀ, ਸਹਜ-ਗਿਆਨ, ਅਨੰਦ-ਸੁਖ, (ਇਕ) ਛਿਨ ਵਿਚ ਪੈਦਾ ਹੋ ਗਏ ਹਨ (ਜਿਸ ਕਰਕੇ) ਮਨ ਸਦਾ ਲਈ ਸੁਖੀ ਹੋ ਗਿਆ ਹੈ ।੧। ਰਹਾਉ ।

(ਹੇ ਭਾਈ ! ਪ੍ਰਭੂ ਨੇ ਮੈਨੂੰ) ਹਰਿ ਹਰਿ ਨਾਮ ਰੂਪੀ ਦਵਾਈ ਦਿਤੀ, ਉਸ (ਦਵਾਈ) ਨੇ ਸਾਰਾ ਰੋਗ ਨਾਸ਼ ਕਰ ਦਿਤਾ ਹੈ । (ਵਾਹਿਗੁਰੂ ਨੇ) ਆਪਣੀ ਕਿਰਪਾ ਕੀਤੀ ਉਸ (ਦੀ ਕਿਰਪਾ) ਨੇ ਸਾਰੀ ਗਲ ਸਵਾਰ ਦਿਤੀ ਹੈ ।੨।

(ਹੇ ਭਾਈ !) ਪ੍ਰਭੂ ਨੇ ਆਪਣਾ (ਦਇਆ ਵਾਲਾ) ਸੁਭਾਅ ਚੇਤੇ ਰਖਿਆ (ਅਤੇ) ਸਾਡਾ (ਕਿਸੇ ਪ੍ਰਕਾਰ ਦਾ ਕੋਈ) ਗੁਣ (ਜਾਂ) ਔਗੁਣ ਨਹੀਂ ਵਿਚਾਰਿਆ (ਭਾਵ ਸਭ ਕੁਝ ਅਖੋਂ ਓਹਲੇ ਕਰ ਦਿਤਾ ) । (ਅਸਲ ਵਿਚ) ਗੁਰੂ ਦਾ ਸ਼ਬਦ ਹੀ ਸਾਖਸ਼ਾਤ ਰੂਪ ਵਿਚ ਸਾਡਾ ਸਹਾਈ ਹੋਇਆ (ਅਤੇ) ਉਸ (ਸ਼ਬਦ) ਨੇ (ਸਾਡੀ) ਲਜਿਆ ਰਖੀ ।੩।

(ਹੇ ਪ੍ਰਭੂ ! ਮੈਂ) ਤੇਰਾ ਬੋਲਾਇਆ ਹੀ ਬੋਲਦਾ ਹਾਂ । ਤੂੰ (ਮੇਰਾ) ਮਾਲਕ ਗੁਣਾ ਕਰਕੇ (ਅਤੀ) ਡੂੰਘਾ ਹੈਂ । ਨਾਨਕ (ਗੁਰੂ ਜੀ ਫੁਮਰਾਉਂਦੇ ਹਨ ਕਿ ਪ੍ਰਭੂ ਦਾ) ਨਾਮ ਸਚ ਰੂਪ ਸਾਖੀ (ਗਵਾਹੀ ਦੇਣ ਵਾਲਾ) ਬਣਿਆ ਹੈ (ਅਤੇ ਉਸ ਨੇ ਆਪ ਹੀ) ਆਪਣੇ ਦਾਸ ਦੀ ਪੈਜ ਰਖੀ ਹੈ ।੪।੬।੫੬।

**ਸੋਰਠਿ ਮਹਲਾ ੫ ॥ ਵਿਚਿ ਕਰਤਾਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥ ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥ ਸੰਤਹੁ ! ਰਾਮਦਾਸ ਸਰੋਵਰੁ ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥ ਜੈ ਜੈਕਾਰੁ ਜਗੁ ਗਾਵੈ ॥ ਮਨਿ ਚਿੰਦਿਅੜੇ ਫਲ ਪਾਵੈ ॥ ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥ ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ॥ ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥ ਇਹੁ ਬ੍ਰਹਮ ਬਿਚਾਰੁ, ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥ ਬਾਬਾ, ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥**

ਉਚਾਰਨ ਸੇਧ : ਨ੍ਹਾਵੈ, ਨ੍ਹਾਇ ।

**ਪਦ ਅਰਥ : ਖਲੋਆ**-(ਸਹਾਇਤਾ ਕਰਨ ਲਈ) ਖੜਾ ਹੋ ਗਿਆ । ਵਾਲੁ ਨ ਵਿੰਗਾ ਹੋਆ-ਇਹ ਮੁਹਾਵਰਾ ਹੈ (ਭਾਵ) **ਕਿਸੇ** ਪ੍ਰਕਾਰ ਦਾ ਦੁਖ ਨਹੀਂ ਆਇਆ । ਮਜਨੁ-ਇਸ਼ਨਾਨ । ਕਿਲਵਿਖ-ਪਾਪ। ਸੰਤਹੁ-ਹੇ (ਪ੍ਰਭੂ ਦੇ) ਸੰਤੋ!। ਰਾਮਦਾਸ ਸਰੋਵਰ-(ਗੁਰੂ) ਰਾਮਦਾਸ ਦਾ ਸਰੋਵਰ । ਨੀਕਾ-ਸੋਹਣਾ । ਕੁਲੁ-ਖ਼ਾਨਦਾਨ । ਉਧਾਰੁ-ਨਿਸਤਾਰਾ । ਜੀਅ ਕਾ -ਜਿੰਦ ਦਾ । ਮਨਿ ਚਿੰਦਿਅੜੇ-ਮਨ ਵਿਚ ਚਿਤਵੇ (ਇਛੇ) ਹੋਏ। ਸਹੀ ਸਲਾਮਤਿ-ਸੁਖ ਸਾਂਦ ਨਾਲ । ਨਾਇ ਆਇ-ਇਸ਼ਨਾਨ ਕਰਕੇ ਆਏ। ਸੰਤ ਸਰੋਵਰਿ-ਸੰਤਾਂ ਦੇ

(ਗਿਆਨ) ਸਰੋਵਰ ਵਿਚ । ਨਾਵੈ-ਨਹਾਉਂਦਾ ਹੈ। ਪਰਮ ਗਤਿ-ਉਚੀ ਆਤਮਕ ਅਵਸਥਾ । ਬ੍ਰਹਮ ਬਿਚਾਰ-ਬ੍ਰਹਮ (ਗਿਆਨ ਦੀ) ਵੀਚਾਰ। ਬਾਬਾ-ਹੇ ਭਾਈ ! ਗਣਤ-ਗਿਣਤੀ, ਮਿਣਤੀ ।

**ਅਰਥ** : (ਇਸ ਸਰੋਵਰ-ਉਸਾਰੀ ਦੇ ਕੰਮ) ਵਿਚ ਕਰਤਾ ਪੁਰਖ (ਸਹਾਇਤਾ ਲਈ) ਆਪ (ਸਿਰ ਤੇ ਆ) ਖੜਾ ਹੋਇਆ । ਵਾਲ ਤਕ ਵਿੰਗਾ ਨਹੀਂ ਹੋਇਆ ਭਾਵ ਕਿਸੇ ਪ੍ਰਕਾਰ ਦਾ ਦੁਖ ਨਹੀਂ ਹੋਇਆ । ਗੁਰੂ ਨੇ ਇਸ਼ਨਾਨ ਰਾਸ ਲਿਆਂਦਾ (ਭਾਵ ਸਫਲ ਕਰ ਦਿਤਾ) । ਹਰੀ ਹਰੀ (ਨਾਮ) ਜਪ ਕੇ (ਸਾਰੇ) ਕਲੇਸ਼ ਨਾਸ਼ ਹੋ ਗਏ ਹਨ ।੧।

ਹੇ ਸੰਤੋ ! ਗੁਰੂ ਰਾਮਦਾਸ ਦਾ (ਰਚਿਆ ਹੋਇਆ) ਸਰੋਵਰ ਬਹੁਤ ਸੁੰਦਰ ਹੈ। ਜਿਹੜਾ (ਸਿਖ ਇਸ ਅੰਮ੍ਰਿਤ ਸਰੋਵਰ ਵਿਚ) ਇਸ਼ਨਾਨ ਕਰਦਾ ਹੈ ਉਹ (ਨਾਮ ਜਪ ਕੇ ਆਪਣੀ) ਕੁਲ ਨੂੰ ਤਰਾ ਲੈਂਦਾ ਹੈ (ਅਤੇ ਉਸਦੀ) ਜੀਵ (ਆਤਮਾ) ਦਾ ਭੀ ਉਧਾਰ ਹੋ ਜਾਂਦਾ ਹੈ ।੧।ਰਹਾਉ ।

(ਹੇ ਭਾਈ ! ਸਾਰਾ) ਸੰਸਾਰ ਹੀ (ਇਸ ਸਰੋਵਰ ਦੀ) ਜੈ ਜੈਕਾਰ ਕਰਦਾ ਹੈ (ਕਿਉਂਕਿ ਸਭ ਕੋਈ ਇਥੋਂ) ਮਨ ਬਾਂਛਤ ਫਲ ਪ੍ਰਾਪਤ ਕਰਦਾ ਹੈ। (ਅਸੀਂ) ਆਪਣਾ ਪ੍ਰਭੂ ਸਿਮਰ ਕੇ ਸੁਖ ਸਾਂਦ ਨਾਲ ਇਸ਼ਨਾਨ ਕਰਕੇ (ਘਰ ਪਰਤ) ਆਏ ਹਾਂ ।੨।

(ਹੇ ਭਾਈ ! ਜੋ) ਸੰਤ (ਗੁਰੂ) ਦੇ ਸਰੋਵਰ (ਸਾਧ ਸੰਗਤ) ਵਿਚ ਇਸ਼ਨਾਨ ਕਰਦਾ ਹੈ ਓਹ ਸੇਵਕ (ਜੀਵਨ ਦੀ) ਪਰਮਗਤੀ ਪ੍ਰਾਪਤ ਕਰ ਲੈਂਦਾ ਹੈ । ਜੋ ਮਨੁਖ ਹਰੀ ਦਾ ਨਾਮ ਧਿਆਉਂਦਾ ਹੈ ਓਹ ਆਉਂਦਾ ਜਾਂਦਾ (ਜੰਮਦਾ ਮਰਦਾ) ਨਹੀਂ ਹੈ (ਭਾਵ ਆਵਾਗਉਣ ਤੋਂ ਮੁਕਤ ਹੋ ਜਾਂਦਾ ਹੈ) ।੩।

ਇਹ ਬ੍ਰਹਮ (ਗਿਆਨ) ਦੀ ਵੀਚਾਰ ਓਹ (ਮਨੁਖ) ਸਮਝਦਾ ਹੈ ਜਿਸ ਉਤੇ ਪਰਮਾਤਮਾ (ਆਪ) ਦਇਆਲੂ ਹੋਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਹੇ ਭਾਈ ! (ਜੋ ਮਨੁਖ) ਪ੍ਰਭੂ ਦੀ ਸ਼ਰਣ ਵਿਚ (ਪੈ ਗਿਆ ਹੈ ਉਸਨੇ) ਸਾਰੀ ਚਿੰਤਾ, ਗਿਣਤੀ-ਮਿਣਤੀ ਮੁਕਾ ਦਿਤੀ ਹੈ। (ਭਾਵ ਓਹ ਪ੍ਰਭੂ ਦੇ ਆਸਰੇ ਗੁਰੂ ਦੇ ਹੁਕਮ ਅਨੁਸਾਰ ਸਫਲ ਜੀਵਨ ਬਤੀਤ ਕਰਦਾ ਹੈ ) ।੪।੭।੫੭।

## ਅਰਥ ਭੇਦ ਅਤੇ ਨਿਰਣੈ

**ਸੰਤਹੁ ! ਰਾਮਦਾਸ ਸਰੋਵਰੁ ਨੀਕਾ ॥**
**ਜੋ ਨਾਵੈ ਸੋ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ ॥**

ਵਖ ਵਖ ਅਰਥ :

੧. ਹੇ ਸੰਤੋ ! ਗੁਰੂ ਰਾਮਦਾਸ ਜੀ ਦਾ ਤਾਲਾਬ ਸੋਹਣਾ ਹੈ, ਜੋ ਇਸ ਵਿਚ ਇਸ਼ਨਾਨ ਕਰੇ ਓਹਦੀ ਆਤਮਾ ਮੁਕਤ ਹੋ ਜਾਂਦੀ ਹੈ ਅਤੇ ਕੁਲ, ਟੱਬਰ ਵੀ ਤਰ ਜਾਂਦਾ ਹੈ । [ਸ਼ਬਦਾਰਥ

੨. ਹੇ ਸੰਤ ਜਨੋ ! ਸਾਧ ਸੰਗਤਿ (ਇਕ) ਸੁੰਦਰ (ਅਸਥਾਨ) ਹੈ । ਜੇਹੜਾ ਮਨੁਖ (ਸਾਧ ਸੰਗਤ ਵਿਚ) ਆਤਮਕ ਇਸ਼ਨਾਨ ਕਰਦਾ ਹੈ (ਮਨ ਨੂੰ ਨਾਮ-ਜਲ ਨਾਲ ਪਵਿਤਰ ਕਰਦਾ ਹੈ), ਉਸ ਦੀ ਜਿੰਦ ਦਾ (ਵਿਕਾਰਾਂ ਤੋਂ) ਪਾਰ ਉਤਾਰਾ ਹੋ ਜਾਂਦਾ ਹੈ, ਉਹ ਆਪਣੀ ਸਾਰੀ ਕੁਲ ਨੂੰ ਭੀ (ਸੰਸਾਰ ਤੋਂ) ਪਾਰ ਲੰਘਾ ਲੈਂਦਾ ਹੈ । [ਦਰਪਣ

**ਨਿਰਣੈ** : ਸਤਿਗੁਰੂ ਜੀ ਦੇ ਜੀਵਨ ਨਾਲ ਸਬੰਧਤ ਹਰੇਕ ਅਸਥਾਨ ਤੇ ਵਸਤੂ ਮਹਾਨ ਹੈ। ਇਸ ਲਈ ਸਿਖ ਹਿਰਦੇ ਵਿਚ ਉਸ ਲਈ ਸ਼ਰਧਾ ਉਤਪੰਨ ਹੋਣੀ ਸੁਭਾਵਕ ਹੈ। ਨੰ, ੧ ਤੇ ੨ ਵਾਲੇ ਅਰਥਾਂ ਵਿਚ ਕੁਝ ਅੰਤਰ ਹੈ ਕਿਉਂਕਿ ਨੰਬਰ ੨ ਵਾਲੇ ਅਰਥਾਂ ਵਿਚ 'ਰਾਮਦਾਸ ਸਰੋਵਰ' ਦੇ ਅਰਥ 'ਸਾਧ ਸੰਗਤਿ' ਕੀਤੇ ਗਏ ਹਨ। ਮੂਲ ਪਦ ਦੇ ਅਖਰੀ ਅਰਥ ਛਡ ਕੇ ਭਾਵਕ ਅਰਥ ਕਈ ਵਾਰੀ ਪਾਠਕਾਂ ਲਈ ਟਪਲੇ ਦਾ ਕਾਰਨ ਵੀ ਬਣ ਜਾਂਦੇ ਹਨ। ਅਰਥ -ਬਿਧੀ ਅਜੇਹੀ ਨਹੀਂ ਹੋਣੀ ਚਾਹੀਦੀ ਜਿਸ ਨਾਲ ਸਰੋਵਰ ਦੇ ਸ਼ਰਧਾਵਾਨਾ ਨੂੰ ਠੇਸ ਪੁਜੇ। ਆਤਮਿਕ ਪਖ਼ ਦੇ ਨਾਲ ਨਾਲ ਇਤਿਹਾਸਕ ਪਖ ਨੂੰ ਵੀ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ। ਜੇ 'ਰਾਮਦਾਸ ਸਰੋਵਰੁ' ਨੂੰ ਕੇਵਲ ਸਾਧ ਸੰਗ ਦਾ (ਇਕ) ਸੁੰਦਰ ਅਸਥਾਨ ਦਸਣਾ ਹੈ ਤਾਂ 'ਇਸ ਦੀ ਕਾਰ ਸੇਵਾ ਲਈ ਸੋਨੇ ਦੀਆਂ ਕਹੀਆਂ, ਬਾਟੇ ਬਨਵਾਉਣੇ ਟੱਕ ਲਾਉਣੇ, ਅਤੇ ਸੰਗਤਾਂ ਦਾ ਵਿਸ਼ੇਸ਼ ਇਕੱਠ ਕਰਨਾ ਕਿਥੋਂ ਤਕ ਠੀਕ ਹੈ ? ਸ਼ਰਧਾ ਦੇ ਪਖੋਂ 'ਤਾਲਾਬ' ਨਾਲੋਂ 'ਤਾਲ' ਜੋ ਗੁਰਦੇਵ ਪਿਤਾ ਜੀ ਨੇ ਸ਼ਬਦਾਵਲੀ ਸਾਨੂੰ ਬਖਸ਼ੀ ਹੈ ਉਸ ਦਾ ਪ੍ਰਯੋਗ ਕਰਨਾ ਹੀ ਸੋਭਦਾ ਹੈ। ਇਸੇ ਤਰ੍ਹਾਂ ਇਸ ਸ਼ਬਦ ਵਿਚ 'ਜੈ ਜੈਕਾਰੁ, ਜਗੁ ਗਾਵੈ' ਦੇ ਅਰਥ ਜੋ ਫਰੀਦਕੋਟ ਵਾਲੇ ਸਟੀਕ ਵਿਚ ਦਿਤੇ ਹੋਏ ਹਨ, ਉਹੀ ਦਰਪਣ ਵਿਚ ਦਰਜ ਹਨ। ਇਸ ਬਾਰੇ ਹੋਰ ਵਿਸਥਾਰ ਸਹਿਤ ਕੀਤੀ ਵਿਆਖਿਆ ਲਈ ਪੜ੍ਹੋ ਅਗੇ 'ਰਾਮਦਾਸ ਸਰੋਵਰਿ ਨਾਤੇ' ਵਾਲਾ ਸ਼ਬਦ ।

**ਸੋਰਠਿ ਮਹਲਾ ੫ ॥ ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥ ਗੁਰਿ ਚਰਨ ਲਾਇ ਨਿਸਤਾਰੇ॥ ਹਰਿ ਹਰਿ ਨਾਮੁ ਸਮ੍ਹਾਰੇ ॥੧॥ ਅਪਨੇ ਦਾਸ ਕਾ ਸਦਾ ਰਖਵਾਲਾ ॥ ਕਰਿ ਕਿਰਪਾ ਅਪੁਨੇ ਕਰਿ ਰਾਖੇ, ਮਾਤ ਪਿਤਾ ਜਿਉ ਪਾਲਾ ॥ ੧ ॥ਰਹਾਉ॥ ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥ ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥੨॥ ਹਰਿ ਅੰਮ੍ਰਿਤ ਬਾਣੀ ਗਾਵੈ॥ ਸਾਧਾ ਕੀ ਧੂਰੀ ਨਾਵੈ॥ ਅਪੁਨਾ ਨਾਮੁ, ਆਪੇ ਦੀਆ॥ ਪ੍ਰਭ ਕਰਣਹਾਰ ਰਖਿ ਲੀਆ ॥੩॥ ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ॥ ਕਰਿ ਕਿਰਪਾ ਅੰਤਰਜਾਮੀ॥ ਦਾਸ ਨਾਨਕ ਸਰਣਿ ਸੁਆਮੀ॥੪॥੮॥੫੮॥**

ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ , ਵਡਭਾਗੀਂ , ਜੀਵਹਿਂ , ਸਾਧਾਂ,।

**ਪਦ ਅਰਥ** : ਨਿਬਾਹੀ ਪੂਰੀ-ਪੂਰਨ ਸਫਲਤਾ ਦਿਤੀ। ਊਰੀ-ਊਣੀ, ਕਸਰਵੰਦੀ। ਸਮ੍ਹਾਰੇ-ਸੰਭਾਲ, ਯਾਦ ਕਰਦਾ ਹੈ। ਅਪਨੇ ਕਰਿ-ਆਪਣੇ (ਜਾਣ) ਕਰਕੇ। ਜਿਉਂ-ਜਿਸ ਤਰ੍ਹਾਂ, ਵਾਂਗ। ਵਡਭਾਗੀ-ਵੱਡੇ ਭਾਗਾਂ ਨਾਲ। ਜਮ ਕਾ ਪੰਥੁ-ਜਮ ਦਾ ਰਸਤਾ। ਭਗਤਿ ਭਾਇ-ਪ੍ਰੇਮਾ ਭਗਤੀ ਵਿਚ। ਜੀਵਹਿ-ਜੀਉਂਦੇ ਹਨ। ਅੰਮ੍ਰਿਤ ਬਾਣੀ-ਅਮਰ ਕਰਨ ਵਾਲੀ ਬਾਣੀ। ਗਾਵੈ-ਗਾਉਂਦਾ ਹੈ। ਧੂਰੀ-ਧੂੜੀ ਵਿਚ। ਨਾਵੈ-ਨਹਾਉਂਦਾ ਹੈ। ਪ੍ਰਾਨ ਅਧਾਰਾ-ਪ੍ਰਾਣਾ ਦਾ ਆਸਰਾ। ਬਿਮਲ-ਨਿਰਮਲ, ਪਵਿਤਰ।

**ਅਰਥ :** (ਹੇ ਭਾਈ !) ਪਰਮੇਸ਼ਰ ਨੇ (ਆਪਣੇ ਸੇਵਕਾਂ ਨੂੰ) ਪੂਰਨ ਸਫਲਤਾ ਦਿਤੀ । (ਕਿਸੇ) ਗਲ ਦੀ ਕੋਈ ਕਮੀ ਨਹੀਂ ਰਹੀ । ਗੁਰੂ ਨੇ (ਸੇਵਕ ਆਪਣੀ) ਚਰਨੀ ਲਾ ਕੇ (ਸੰਸਾਰ ਸਾਗਰ ਤੋਂ) ਪਾਰ ਕਰ ਦਿਤੇ (ਕਿਉਂਕਿ ਉਹਨਾਂ ਨੇ) ਹਰੀ ਦਾ ਨਾਮ ਸੰਭਾਲਿਆ (ਭਾਵ ਯਾਦ ਕੀਤਾ) ।੧।

(ਹੇ ਭਾਈ ! ਪਾਰਬ੍ਰਹਮ) ਆਪਣੇ ਸੇਵਕਾਂ ਦਾ ਸਦਾ (ਆਪ ਹੀ) ਰਾਖਾ ਬਣਦਾ ਹੈ। ਜਿਵੇਂ ਮਾਤਾ ਪਿਤਾ (ਬਾਲਕ ਨੂੰ)ਪਾਲਦੇ ਹਨ (ਤਿਵੇਂ ਪਰਮੇਸ਼ਰ ਨੇ ਦਾਸ)ਜਾਣ ਕੇ (ਆਪਣੇ ਸੇਵਕ) ਰਖ ਲਏ।ਰਹਾਉ।

(ਹੇ ਭਾਈ !) ਵਡੇ ਭਾਗਾਂ ਨਾਲ (ਦਾਸਾਂ ਨੇ) ਸਤਿਗੁਰੂ ਨੂੰ ਪ੍ਰਾਪਤ ਕੀਤਾ ਜਿਸ (ਗੁਰੂ) ਨੇ ਜਮ ਦਾ ਰਸਤਾ ਮੇਟ ਦਿਤਾ (ਭਾਵ ਜਨਮ ਮਰਨ ਤੋਂ ਰਹਿਤ ਕਰ ਦਿਤਾ) । (ਜਿਨ੍ਹਾਂ ਦਾ) ਚਿਤ ਹਰੀ ਦੀ ਪ੍ਰੇਮਾ ਭਗਤੀ ਵਿਚ ਲਗ ਗਿਆ, (ਅਤੇ) ਓਹ ਵਡੇਭਾਗਾਂ ਵਾਲੇ (ਮਨੁਖ) ਹਨ (ਜੋ ਪਰਮਾਤਮਾ ਦਾ ਨਾਮ) ਜਪ ਕੇ ਜੀਉਂਦੇ ਹਨ ।੨।

(ਪ੍ਰਭੂ ਦਾ ਸੇਵਕ) ਹਰੀ ਦੀ ਅਮਰ ਕਰਨ ਵਾਲੀ ਬਾਣੀ ਗਾਉਂਦਾ ਹੈ (ਇਸ ਤਰ੍ਹਾਂ ਉਹ) ਸਾਧੂ (ਗੁਰਮੁਖਾਂ ਦੀ ਚਰਨ) ਧੂੜੀ ਵਿਚ ਇਸ਼ਨਾਨ ਕਰਦਾ ਹੈ। (ਪਰਮੇਸ਼ਰ ਨੇ ਆਪਣੇ ਸੇਵਕ ਨੂੰ) ਆਪਣਾ ਨਾਮ ਆਪ ਹੀ ਦਿਤਾ ਹੈ। (ਜੋ) ਕਰਣਹਾਰ ਪ੍ਰਭੂ ਹੈ (ਉਸ ਨੇ ਆਪਣਾ ਦਾਸ) ਆਪੇ ਹੀ ਪਾਪਾਂ (ਵਿਕਾਰਾਂ ਤੋਂ) ਰਖ ਲਿਆ ।੩।

(ਹੇ ਭਾਈ !) ਹਰੀ ਦਾ ਦਰਸ਼ਨ (ਦਾਸਾਂ ਦੇ) ਪ੍ਰਾਣਾ ਦਾ ਆਸਰਾ ਹੈ, ਇਹ ਪੂਰਨ ਤੇ ਪਵਿਤਰ ਵੀਚਾਰ ਹੈ । ਹੇ ਅੰਤਰਜਾਮੀ! (ਤੇਰੇ ਚਰਨਾਂ ਵਿਚ ਬੇਨਤੀ ਹੈ ਕਿ ਤੂੰ ਆਪਣੀ) ਕਿਰਪਾ ਕਰ । ਦਾਸ ਨਾਨਕ (ਆਪ) ਮਾਲਕ ਦੀ ਸ਼ਰਣ ਵਿੱਚ ਆਇਆ ਹੈ ।੪।੮।੫੮।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ॥ ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥ ਹਰਿ ਗੁਣ ਗਾਵਹੁ ਸਦਾ ਸੁਭਾਈ ॥ ਮਨਚਿੰਦੇ ਸਗਲੇ ਫਲ ਪਾਵਹੁ, ਜੀਅ ਕੈ ਸੰਗਿ ਸਹਾਈ ॥੧॥ਰਹਾਉ॥ ਨਾਰਾਇਣ ਪ੍ਰਾਣ ਅਧਾਰਾ॥ ਹਮ ਸੰਤ ਜਨਾਂ ਰੇਨਾਰਾ॥ ਪਤਿਤ, ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥ ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥ ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥ ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ॥ ਜਮ ਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ॥੪॥੯॥੫੯॥**

**ਪਦ ਅਰਥ :** ਜਹ-ਜਿਥੇ । ਤਹਾ-ਤਹਾਂ, ਉਥੇ । ਸੁਹੇਲੇ-ਸੁਖੀ । ਸੁਭਾਈ-ਪ੍ਰੇਮ ਨਾਲ । ਰੇਨਾਰਾ-(ਚਰਨ) ਧੂੜ । ਪਤਿਤ-(ਆਚਰਣ ਤੋਂ) ਡਿਗੇ ਹੋਏ । ਪੁਨੀਤ-ਪਵਿਤਰ । ਪ੍ਰਤਿਪਾਲਾ-ਪਾਲਣਾ । ਜੀਅ ਸੰਗਿ-ਜਿੰਦ ਦੇ ਨਾਲ । ਬਹੁੜਿ-ਫਿਰ। ਬਿਧਾਤਾ-ਸਿਰਜਣਹਾਰ । ਜਾਤਾ-ਜਾਣਿਆ । ਜਮ ਕੰਕਰੁ-ਜਮਦੂਤ।

**ਅਰਥ :** (ਹੇ ਭਾਈ !) ਪੂਰੇ ਗੁਰੂ ਨੇ (ਸਾਨੂੰ) ਚਰਨੀ ਲਾ ਲਿਆ ਹੈ (ਜਿਸ ਕਰਕੇ) ਹਰੀ ਨੂੰ ਅਸਾਂ (ਆਪਣੇ ਨਾਲ) ਸਹਾਇਤਾ (ਕਰਦਾ ਵੇਖਿਆ ਹੈ)। (ਹੁਣ) ਜਿਥੇ ਵੀ ਜਾਈਏ ਉਥੇ ਹੀ ਸੁਖੀ ਹਾਂ (ਕਿਉਂਕਿ) ਪ੍ਰਭੂ ਨੇ ਕਿਰਪਾ ਕਰਕੇ (ਆਪਣੇ ਨਾਲ) ਮੇਲ ਲਿਆ ਹੈ।੧।

ਹੇ ਭਾਈ ! ਸਦਾ ਪ੍ਰੇਮ ਨਾਲ (ਪਰਮੇਸ਼ਰ ਦੇ) ਗੁਣ ਗਾਇਨ ਕਰਦੇ ਰਹਿਆ ਕਰੋ, (ਇਸ ਦੇ ਫਲਸਰੂਪ ਪਰਮੇਸ਼ਰ ਦੇ ਦਰ ਤੋਂ) ਮਨ-ਚਿੰਦੇ ਫਲ ਪ੍ਰਾਪਤਿ ਕਰ ਲਵੋਗੇ, (ਫਿਰ ਉਹ ਪ੍ਰਭੂ ਸਦਾ ਹੀ) ਜਿੰਦ ਦੇ ਨਾਲ ਸਹਾਇਤਾ ਕਰਨ ਵਾਲਾ (ਪ੍ਰਤੀਤ ਹੋਵੇਗਾ)।੧।ਰਹਾਉ।

(ਹੇ ਭਾਈ !) ਪਰਮਾਤਮਾ (ਸਾਡੇ) ਪ੍ਰਾਣਾ ਦਾ ਆਸਰਾ ਹੈ। ਅਸੀਂ ਸੰਤ ਜਨਾਂ ਦੇ (ਚਰਨਾਂ ਦੀ) ਧੂੜ ਹਾਂ, (ਸੰਤਾਂ ਨੇ) ਆਚਰਨ ਤੋਂ ਡਿਗੇ ਹੋਏ (ਪਾਪੀ), ਪਵਿਤਰ ਕਰ ਲਏ ਹਨ । ਕਿਰਪਾ ਕਰਕੇ (ਸੰਤਾਂ ਨੇ ਉਨਾਂ ਨੂੰ) ਹਰੀ ਦਾ ਜਸ (ਗਾਉਣ ਲਈ ਉਪਦੇਸ਼) ਦਿਤਾ ਹੈ ।੨।

(ਹੇ ਭਾਈ !) ਪਰਮੇਸ਼ਰ (ਜਸ ਕਰਨ ਵਾਲਿਆ ਦੀ ਚੰਗੀ ਤਰ੍ਹਾਂ) ਪਾਲਣਾ ਕਰਦਾ ਹੈ (ਅਤੇ ਉਨ੍ਹਾਂ ਦੀ) ਜਿੰਦ ਨਾਲ ਸਦਾ ਰਖਵਾਲਾ (ਬਣਿਆ ਰਹਿੰਦਾ ਹੈ) । (ਇਸ ਲਈ ਹੇ ਭਾਈ !) ਦਿਨ ਰਾਤ ਹਰੀ ਦਾ ਕੀਰਤਨ ਕਰਨਾ ਚਾਹੀਦਾ ਹੈ । (ਇਸ ਦੇ ਫਲ ਸਰੂਪ ਜੀਵ ਨੂੰ) ਫਿਰ ਜੂਨੀ ਵਿੱਚ ਨਹੀਂ ਪਾਇਆ ਜਾਂਦਾ ।੩।

(ਹੇ ਭਾਈ !) ਜਿਸ (ਮਨੁਖ) ਨੂੰ ਸਿਰਜਨਹਾਰ (ਕੀਰਤਨ ਦੀ ਦਾਤ) ਦੇਂਦਾ ਹੈ, ਹਰੀ (ਕੀਰਤਨ ਦਾ) ਰਸ ਉਸ ਨੇ ਹੀ ਜਾਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੀਰਤਨ ਗਾਉਣ ਵਾਲੇ ਦੇ) ਨੇੜੇ ਜਮਦੂਤ ਨਹੀਂ ਆਇਆ, (ਉਸਨੇ) ਪ੍ਰਭੂ ਦੀ ਸ਼ਰਣ ਵਿਚ (ਸੱਚਾ) ਸੁਖ ਪਾ ਲਿਆ ਹੈ ।੪।੯।੫੯।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥ ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥ ਗੁਰ ਕੇ ਚਰਨ ਕਵਲ ਰਿਦ ਧਾਰੇ॥ ਬਿਘਨੁ ਨ ਲਾਗੈ ਤਿਲ ਕਾ ਕੋਈ, ਕਾਰਜ ਸਗਲ ਸਵਾਰੇ ॥੧॥ ਰਹਾਉ ॥ ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ, ਪੁਨੀਤ ਸਭ ਹੋਏ ॥ ਰਾਮਦਾਸ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥ ੨ ॥ ਗੁਣ ਗੋਬਿੰਦ ਨਿਤ ਗਾਈਐ ॥ ਸਾਧ ਸੰਗਿ ਮਿਲਿ ਧਿਆਈਐ ॥ ਮਨ ਬਾਂਛਤ ਫਲ ਪਾਏ॥ ਗੁਰੂ ਪੂਰਾ ਰਿਦੈ ਧਿਆਏ ॥੩॥ ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥ ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥**

**ਪਦ ਅਰਥ** : ਪੂਰੀ-ਸੰਪੂਰਨ । ਭਰਪੂਰੀ-ਪਰੀਪੂਰਨ, ਵਿਆਪਕ । ਖੇਮ ਕੁਸਲ-ਖ਼ੁੱਸ਼ੀ, ਸੁਖ ਸਾਂਦ। ਵਿਟਹੁ-ਤੋਂ । ਰਿਦ-ਰਿਦੇ ਹਿਰਦੇ ਵਿਚ । ਧਾਰੇ-ਰਖੇ, ਟਿਕਾਏ, ਵਸਾਏ। ਬਿਘਨੁ-ਰੁਕਾਵਟ । ਤਿਲ ਕਾ-ਤਿਲ ਜਿਤਨਾ, ਰਤਾ ਭਰ । ਦੁਰਮਤਿ-ਖੋਟੀ ਮਤਿ, ਪਾਪਾਂ ਵਾਲੀ ਬੁਧੀ । ਰਾਮ ਦਾਸਿ ਸਰੋਵਰ-(ਗੁਰੂ) ਰਾਮਦਾਸ ਵਾਲੇ ਸਰੋਵਰ ਦਾ । ਨਾਤੇ-ਨਹਾਤੇ, ਇਸ਼ਨਾਨ ਕੀਤਾ । ਮਨ ਬਾਂਛਤ-ਮਨ ਇਛੇ । ਬਿਰਦੁ-ਸੁਭਾਅ ।

**ਅਰਥ** : (ਹੇ ਭਾਈ !) ਪੂਰੇ ਗੁਰੂ ਨੇ (ਸਾਡੀ ਸਾਰੀ ਆਸ) ਪੂਰੀ ਕਰ ਦਿਤੀ ਹੈ। (ਉਹ) ਪ੍ਰਭੂ ਹਰ ਥਾਂ ਤੇ ਵਿਆਪਕ ਹੋ ਰਿਹਾ (ਦਿਸ ਪਿਆ ਹੈ) । (ਇਹ) ਸੁਖ ਸਾਂਦ ਤੇ ਅਨੰਦ ਵਾਲਾ ਇਸ਼ਨਾਨ ਹੋਇਆ ਹੈ, (ਮੈਂ) ਪਰਮਾਤਮਾ ਤੋਂ ਕੁਰਬਾਨ (ਜਾਂਦਾ ਹਾਂ) ।੧।

(ਹੇ ਭਾਈ ! ਮੈਂ ਜਦੋਂ ਦੇ) ਗੁਰੂ ਦੇ ਚਰਨ ਹਿਰਦੇ ਵਿਚ ਟਿਕਾਏ (ਵਸਾਏ) ਹਨ (ਮੈਨੂੰ ਜੀਵਨ ਵਿਚ) ਤਿਲ ਜਿੰਨੀ ਵੀ ਕੋਈ ਰੁਕਾਵਟ ਨਹੀਂ ਆਉਂਦੀ (ਮੇਰੇ) ਸਾਰੇ ਕੰਮ ਸਤਿਗੁਰੂ ਨੇ ਸਵਾਰ ਦਿਤੇ ਹਨ ।੧। ਰਹਾਉ ।

(ਹੇ ਭਾਈ!) ਸਾਧੂ (ਗੁਰੂ) ਨੂੰ ਮਿਲ ਕੇ ਖੋਟੀ (ਪਾਪਾਂ ਵਾਲੀ) ਬੁੱਧੀ ਨਾਸ਼ ਹੋ ਗਈ ਹੈ, ਡਿਗੇ ਹੋਏ (ਪਾਪੀ) ਸਾਰੇ ਹੀ ਪਵਿਤਰ ਹੋ ਗਏ ਹਨ । (ਗੁਰੂ) ਰਾਮਦਾਸ ਦੇ ਸਰੋਵਰ ਦਾ ਇਸ਼ਨਾਨ ਕੀਤਾ (ਤੇ) ਸਾਰੇ ਪਾਪ ਲਹਿ ਗਏ ।੨।

(ਹੇ ਭਾਈ !) ਪ੍ਰਭੂ ਦੇ ਗੁਣ ਨਿਤ ਗਾਉਣੇ ਚਾਹੀਦੇ ਹਨ। ਸਾਧ ਸੰਗਤ ਨਾਲ ਮਿਲ ਕੇ (ਪਰਮਾਤਮਾ ਦਾ ਨਾਮ) ਸਿਮਰਨਾ ਚਾਹੀਦਾ ਹੈ । (ਜਿਹੜਾ ਮਨੁਖ ਵੀ) ਪੂਰੇ ਗੁਰੂ ਨੂੰ ਹਿਰਦੇ ਵਿਚ ਸਿਮਰੇਗਾ (ਓਹ) ਮਨ ਇਛੇ ਫਲ ਪਾ ਲਵੇਗਾ ।੩।

(ਹੇ ਭਾਈ !) ਪ੍ਰਿਥਵੀ ਨੂੰ ਪਾਲਣ ਵਾਲਾ ਪਰਮੇਸ਼ਰ ਅਨੰਦ ਸਰੂਪ ਹੈ । (ਪ੍ਰਭੂ ਦਾ ਸੇਵਕ ਉਸ) ਪਰਮ ਅਨੰਦ ਨੂੰ ਜਪ ਜਪ ਕੇ (ਆਤਮਿਕ ਜੀਵਨ) ਜੀਉਂਦਾ ਹੈ । ਦਾਸ ਨਾਨਕ (ਆਖਦਾ ਹੈ ਕਿ ਜਿਸ ਨੇ ਪਰਮਾਤਮਾ ਦਾ) ਨਾਮ ਸਿਮਰਿਆ ਪ੍ਰਭੂ (ਨੇ ਉਸ ਨਾਲ) ਆਪਣਾ (ਦਇਆਲੂ ਬਖਸ਼ਿੰਦ) ਸੁਭਾਅ ਪੂਰਾ ਕੀਤਾ ।੪।੧੦।੬੦।

**ਰਾਗੁ ਸੋਰਠਿ ਮਹਲਾ ੫ ॥ ਦਹਦਿਸ ਛਤ੍ਰ ਮੇਘ ਘਟਾ ਘਟ, ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ, ਪਿਰੁ ਪਰਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ, ਤਬ ਚਤੁਰ ਪਾਤਰੋ ਆਇਓ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ ਪਿਆਰੋ, ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿ ਕੈ ਪੰਥੁ ਨਿਹਾਰਉ, ਨੈਨ ਨੀਰਿ ਭਰਿ ਆਇਓ ॥੨॥ ਹਉ ਹਉ ਭੀਤਿ ਭਇਓ ਹੈ ਬੀਚੋ , ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਾਰਦੋ; ਬਿਨੁ ਪੇਖੇ ਦੂਰਾਇਓ ॥੩॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ, ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ, ਤਉ ਦਇਆਰੁ ਬੀਠਲੋ ਪਾਇਓ ॥੪॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਕਿਉਂ, ਨਿਹਾਰਉਂ, ਹਉਂ ਹਉਂ ।

**ਪਦ ਅਰਥ**: ਦਹਦਿਸ-ਦਸਾਂ ਦਸ਼ਾਂ ਵਲ, ਭਾਵ ਸਭ ਪਾਸੇ। ਛਤਰ-ਛੱਤਰੀ ਦੀ ਤਰ੍ਹਾਂ ਛਾਏ ਹੋਏ । ਮੇਘ-ਬੱਦਲ । ਘਟਾ ਘਟ-(ਕਾਲੀਆਂ) ਘਟਾਂ ਹੀ ਘਟਾ, ਬਦਲੀਆਂ ਹੀ ਬਦਲੀਆਂ। ਦਾਮਨਿ-ਬਿਜਲੀ । ਚਮਕਿ-ਚਮਕ ਕੇ, ਲਿਸ਼ਕਾਰਾ ਮਾਰ ਕੇ। ਡਰਾਇਓ-ਡਰਾਉਂਦੀ ਹੈ। ਸੇਜ-ਸੇਜਾ । ਨੀਦ ਨਹੁ ਨੈਨਹ-ਨੈਣਾ

ਵਿਚ ਨੀਂਦ ਨਹੀਂ ਹੈ। ਸਿਧਾਇਓ-ਗਿਆ ਹੋਇਆ ਹੈ । ਸੰਦੇਸਰੋ-ਸੰਦੇਸਾ, ਸੁਨੇਹਾ । ਮਾਇਓ-ਹੇ ਮਾਂ ! ਕੋਸਰੇ-ਕੋਸ, ਕੋਹ । ਸਿਧਿ ਕਰਤ-ਲੰਘਦਾ, ਤੈਅ ਕਰਦਾ ਸੀ । ਲਾਲੁ-ਪਿਆਰਾ । ਚਤੁਰ ਪਾਤਰੋ-ਚਾਰ ਚਿੱਠੀਆਂ । ਪੰਥੁ ਨਿਹਾਰਉ-ਮੈਂ (ਉਸ ਦਾ) ਰਾਹ ਤਕਦੀ ਹਾਂ । ਨੈਨ-ਅੱਖਾਂ । ਨੀਰਿ-ਹੰਝੂਆ ਨਾਲ । ਭਰਿ ਆਇਓ-ਭਰਆਉਂਦੀਆਂ ਹਨ। ਹਉ ਹਉ ਭੀਤਿ-ਹਉਮੈ ਦੀ ਕੰਧ । ਬੀਚ-ਵਿਚਕਾਰ। ਸੁਨਤ-ਸੁਣਦੀ ਹਾਂ। ਨਿਕਟਾਇਓ-ਨੇੜੇ । ਭਾਂਭੀਰੀ-ਤਿਤਲੀ । ਪਾਤ-ਪਾਤਰ । ਪਾਰਦੋ-ਪਰਦਾ । ਪੇਖੇ-ਵੇਖੇ । ਦੂਰਾਇਓ-ਦੂਰ ਦਿਸਦਾ ਹੈ। ਸਗਰੋ-ਸਾਰਾ । ਗੁਰਿ ਖੋਈ-ਗੁਰੂ ਨੇ (ਕੰਧ) ਤੋੜ ਦਿਤੀ । ਰਹਿਓ-ਰਹਿ ਭਾਵ ਮੁੱਕ ਗਿਆ । ਅੰਦੇਸਰੋ-ਅੰਦੇਸ਼ਾ, ਫ਼ਿਕਰ । ਨਿਧਿ-ਖਜ਼ਾਨਾ । ਰਾਇਓ-(ਹਰੀ) ਰਾਜਾ।

**ਅਰਥ** : (ਹੇ ਮਾਂ !) ਦਸਾਂ ਪਾਸੇ ਛਤਰੀ ਦੀ ਤਰ੍ਹਾਂ ਕਾਲੀਆਂ ਬਦਲੀਆਂ ਹੀ ਬਦਲੀਆਂ ਛਾਈਆਂ ਹੋਈਆਂ ਹਨ (ਅਤੇ) ਬਿਜਲੀ ਲਿਸ਼ਕਾਰੇ ਮਾਰ ਕੇ ਡਰਾਉਂਦੀ ਹੈ। (ਮੇਰੀ) ਸੇਜ ਇਕੱਲੀ ਹੈ, ਅੱਖਾਂ ਵਿਚ ਨੀਂਦ ਨਹੀਂ ਹੈ, (ਕਿਉਂਕਿ ਮੇਰਾ ਪਿਆਰਾ) ਪਤੀ ਪਰਦੇਸ ਗਿਆ ਹੋਇਆ ਹੈ ।੧।

ਹੇ ਮਾਂ ! ਹੁਣ (ਤਕ ਮੈਨੂੰ ਪਿਆਰੇ ਦਾ) ਕੋਈ ਸੁਨੇਹਾ ਨਹੀਂ ਆਇਆ। (ਪਹਿਲਾਂ) ਪਿਆਰਾ (ਪ੍ਰੀਤਮ ਜਦੋਂ) ਇਕ ਕੋਹ (ਪੈਂਡਾ) ਤੈਅ ਕਰਦਾ ਸੀ (ਭਾਵ ਨੇੜੇ ਹੀ ਜਾਂਦਾ ਸੀ) । ਓਦੋਂ (ਉਸਦੀਆਂ) ਚਾਰ ਚਿੱਠੀਆਂ ਆ ਜਾਂਦੀਆ ਸਨ । ਰਹਾਉ ।

(ਹੇ ਮਾਂ !) ਇਹ ਪਿਆਰਾ ਲਾਲ (ਪ੍ਰੀਤਮ, ਮੈਨੂੰ) ਕਿਵੇਂ ਭੁੱਲ ਸਕਦਾ ਹੈ (ਜੋ ਕਿ) ਸਾਰੇ ਗੁਣਾਂ (ਅਤੇ) ਸੁਖ ਦੇਣ ਵਾਲਾ ਹੈ। (ਜਦੋਂ ਮੈਂ) ਕੋਠੇ ਉਤੇ ਚੜ੍ਹ ਕੇ (ਉਸ ਪ੍ਰੀਤਮ ਦਾ) ਰਾਹ ਤੱਕਦੀ ਹਾਂ (ਤਾਂ ਮੇਰੀਆਂ) ਅੱਖਾਂ ਹੰਝੂਆਂ ਨਾਲ ਭਰ ਆਉਂਦੀਆਂ ਹਨ ।੨।

(ਹੇ ਮਾਂ! ਮੈਂ) ਸੁਣਦੀ ਹਾਂ ਕਿ ਉਹ (ਪਿਆਰਾ ਪ੍ਰੀਤਮ) ਨੇੜੇ ਹੈ, ਦੇਸ ਵਿਚ ਹੀ ਹੈ (ਪਰ ਮੇਰੇ ਅਤੇ ਉਸ) ਵਿਚਕਾਰ ਹੰਕਾਰ ਦੀ ਕੰਧ (ਪਈ) ਹੋਈ ਹੈ। (ਮੇਰੇ ਤੇ ਉਸ ਵਿਚਕਾਰ) ਤਿਤਲੀ ਦੇ ਪਰ ਖੰਭ ਵਰਗਾ ਬਰੀਕ ਪੜਦਾ ਹੈ (ਪਰ) ਬਿਨਾ ਵੇਖੇ (ਹਰੀ) ਦੂਰ ਦਿਸਦਾ ਹੈ।੩।

(ਹੇ ਮਾਂ !) ਸਾਰਿਆਂ ਦਾ ਮਾਲਕ (ਜਿਸ ਜੀਵ ਇਸਤ੍ਰੀ ਉਤੇ) ਕਿਰਪਾਲੂ ਹੋਇਆ ਹੈ (ਉਸਦਾ) ਸਾਰਾ ਦੁਖ (ਉਸਨੇ) ਦੂਰ ਕਰ (ਦਿੱਤਾ ਹੈ)। ਹੇ ਨਾਨਕ ! (ਤੂੰ) ਆਖ (ਕਿ ਜਿਸ ਜੀਵ-ਇਸਤ੍ਰੀ ਦੀ ਜਦੋਂ ਹਉਮੈ ਦੀ ਕੰਧ ਗੁਰੂ ਨੇ ਤੋੜ ਦਿਤੀ ਤਾਂ (ਉਸਨੇ) ਦਇਆਲੂ, ਸਰਬ-ਵਿਆਪੀ ਹਰੀ (ਆਪਣੇ ਹਿਰਦੇ ਵਿੱਚ) ਪਾ ਲਿਆ (ਭਾਵ ਦਰਸ਼ਨ ਕਰ ਲਏ) ।੪।

ਹੇ ਮਾਂ! (ਹੁਣ ਮੇਰਾ) ਸਾਰਾ ਫ਼ਿਕਰ ਮੁੱਕ ਗਿਆ ਹੈ। ਜੋ (ਮੈਂ)ਚਾਹੁੰਦੀ ਸਾਂ ਉਹ (ਪਰਮੇਸ਼ਰ ਮੈਨੂੰ) ਗੁਰੂ ਨੇ ਮਿਲਾ ਦਿਤਾ ਹੈ, (ਉਹ ਹਰੀ) ਰਾਜਾ ਸਾਰੇ ਗੁਣਾਂ ਦਾ ਖਜ਼ਾਨਾ ਹੈ ।ਰਹਾਉ ਦੂਜਾ ।੧੧।੬੧।

**ਸੋਰਠਿ ਮਹਲਾ ੫ ॥ ਗਈ ਬਹੋੜੁ ਬੰਦੀ ਛੋੜੁ, ਨਿਰੰਕਾਰੁ ਦੁਖਦਾਰੀ ॥ ਕਰਮੁ ਨ ਜਾਣਾ ਧਰਮੁ ਨ ਜਾਣਾ, ਲੋਭੀ ਮਾਇਆਧਾਰੀ ॥ ਨਾਮੁ ਪਰਿਓ ਭਗਤੁ ਗੋਵਿੰਦ ਕਾ, ਇਹ ਰਾਖਹੁ ਪੈਜ ਤੁਮਾਰੀ ॥੧॥ ਹਰਿ ਜੀਉ, ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ, ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ ॥ ਜੈਸਾ ਬਾਲਕੁ ਭਾਇ ਸੁਭਾਈ,**

**ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ ॥੨॥ ਹਰਿ ਅੰਤਰਜਾਮੀ ਸਭ ਬਿਧਿ ਜਾਣੈ, ਤਾ ਕਿਸੁ ਪਹਿ ਆਖਿ ਸੁਣਾਈਐ ॥ ਕਹਣੈ ਕਥਨਿ ਨ ਭੀਜੈ ਗੋਬਿੰਦੁ, ਹਰਿ ਭਾਵੈ ਪੈਜ ਰਖਾਈਐ ॥ ਅਵਰ ਓਟ ਮੈ ਸਗਲੀ ਦੇਖੀ, ਇਕ ਤੇਰੀ ਓਟ ਰਹਾਈਐ ॥੩॥ ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ, ਆਪੇ ਸੁਣੈ ਬੇਨੰਤੀ ॥ ਪੂਰਾ ਸਤਗੁਰੁ ਮੇਲਿ ਮਿਲਾਵੈ, ਸਭ ਚੂਕੈ ਮਨ ਕੀ ਚਿੰਤੀ ॥ ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ, ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥**

**ਪਦ ਅਰਥ** : ਗਈ ਬਹੋੜੁ-ਗਈ ਹੋਈ (ਵਸਤੂ ਨੂੰ) ਦਿਵਾਉਣ ਵਾਲਾ। ਬੰਦੀ ਛੋੜੁ-ਕੈਦ ਚੋਂ ਛੁੜਾਉਣ ਵਾਲਾ। ਦੁਖਦਾਰੀ-ਦੁਖ ਵਿਚ ਪੁਛਣ ਵਾਲਾ ਰਖਿਆ ਕਰਨ ਵਾਲਾ। ਨੀਚੀਜਿਆ-ਨਾ-ਚੀਜਾਂ, ਨਕਾਰਿਆਂ ਨੂੰ। ਚੀਜ-ਲਾਇਕ, ਆਦਰਯੋਗ। ਕੁਦਰਤਿ-ਸ਼ਕਤੀ। ਭਾਇ-ਪ੍ਰੇਮ ਨਾਲ। ਸੁਭਾਇ-ਸੁਭਾਵ ਅਨੁਸਾਰ। ਬਹੁ ਭਾਤੀ-ਕਈ ਤ੍ਰੀਕਿਆਂ ਨਾਲ। ਬਹੁੜਿ-ਫਿਰ। ਗਲਿ-ਗਲ ਨਾਲ। ਸਭ ਬਿਧਿ-ਸਾਰੀ, ਹਰ ਤਰ੍ਹਾਂ ਦੀ ਹਾਲਤ। ਪਹਿ-ਪਾਸ। ਕਹਣੈ ਕਥਨਿ-ਗੱਲਾਂ ਬਾਤਾਂ ਨਾਲ। ਨ ਭੀਜੈ-ਪ੍ਰਸੰਨ ਨਹੀਂ ਹੁੰਦਾ। ਪੈਜ-ਇਜ਼ਤ। ਰਹਾਈਐ-ਰਹਾਈ (ਰਖੀ) ਹੈ। ਚਿੰਤੀ-ਚਿੰਤਾ ਵਾਲੀ ਹਾਲਤ। ਅਵਖਦੁ-ਦਾਰੂ। ਮੁਖਿ-ਮੂੰਹ ਵਿਚ। ਸੁਖਿ-ਸੁਖ ਨਾਲ। ਵਸੰਤੀ-ਵਸਦੀ ਹੈ।

**ਅਰਥ** : (ਪਰਮੇਸ਼ਰ) ਗਈ ਹੋਈ (ਵਸਤੂ ਨੂੰ) ਦਿਵਾਉਣ ਵਾਲਾ, ਕੈਦ ਤੋਂ ਛੁੜਾਉਣ ਵਾਲਾ, ਅਕਾਰ ਤੋਂ ਰਹਿਤ (ਅਤੇ) ਦੁਖਾਂ ਵਿਚ ਰਖਿਆ ਕਰਨ ਵਾਲਾ ਹੈ। (ਪਰ ਮੈਂ) ਨਾ ਸ੍ਰੇਸ਼ਟ ਕੰਮ (ਕਰਨਾ) ਜਾਣਦਾ ਹਾਂ ? ਨਾ ਧਰਮ (ਕਮਾਉਣਾ) ਜਾਣਦਾ ਹਾਂ, (ਮੈਂ ਤਾਂ) ਲਾਲਚੀ ਮਾਇਆ ਦਾ ਪਿਆਰਾ ਹਾਂ। (ਜਗਤ ਵਿਚ) ਮੇਰਾ ਨਾਮ ਗੋਬਿੰਦ ਦਾ ਭਗਤ ਪ੍ਰਸਿੱਧ ਹੋ ਗਿਆ ਹੈ (ਹੇ ਹਰੀ ਜੀਓ! ਹੁਣ ਮੇਰੀ) ਇਜ਼ਤ ਰਖੋ, ਇਹ ਤੁਹਾਡੀ (ਆਪਣੀ) ਇਜ਼ਤ ਹੈ।੧।

(ਹੇ ਹਰੀ ਜੀਓ !) ਨਿਮਾਣਿਆਂ ਦਾ ਤੂੰ ਮਾਣ ਹੈਂ। (ਤੂੰ) ਨਾ-ਚੀਜ਼ਾਂ (ਨਕਾਰਿਆਂ) ਨੂੰ ਆਦਰ ਯੋਗ ਬਣਾਉਣ ਵਾਲਾ ਹੈਂ। (ਮੈਂ) ਤੇਰੀ (ਇਲਾਹੀ) ਸ਼ਕਤੀ ਤੋਂ ਕੁਰਬਾਣ ਹਾਂ। ਰਹਾਉ।

(ਹੇ ਭਾਈ !) ਜਿਸ ਤਰ੍ਹਾਂ ਬੱਚਾ ਪ੍ਰੇਮ ਅਤੇ ਸੁਭਾਵ ਕਰਕੇ ਲਖਾਂ ਗ਼ਲਤੀਆਂ ਕਰਦਾ ਹੈ (ਉਸ ਨੂੰ ਪਿਉ) ਕਈ ਤਰ੍ਹਾਂ ਦਾ ਉਪਦੇਸ਼ ਦੇ ਕੇ ਝਿੜਕਦਾ ਹੈ, ਫਿਰ (ਉਸਨੂੰ ਆਪਣੇ) ਗਲ ਨਾਲ ਲਾ ਲੈਂਦਾ ਹੈ। (ਉਸੇ ਤਰ੍ਹਾਂ) ਪ੍ਰਭੂ (ਜੀਵ ਦੇ ਸਾਰੇ) ਪਿਛਲੇ ਕਸੂਰ ਬਖਸ਼ ਲੈਂਦਾ ਹੈ (ਅਤੇ) ਅਗੇ ਨੂੰ (ਸਹੀ) ਰਸਤੇ ਤੇ ਪਾ ਦੇਂਦਾ ਹੈ।੨।

(ਹੇ ਭਾਈ!) ਹਰੀ (ਮਨ ਦੇ) ਅੰਦਰ ਦੀਆਂ ਸਾਰੀਆਂ ਹਾਲਤਾਂ ਨੂੰ ਜਾਨਣ ਵਾਲਾ ਹੈ ਉਸ ਤੋਂ ਸਿਵਾ ਹੋਰ ਕਿਸ ਪਾਸ (ਆਪਣੀ ਬਿਰਥਾ) ਆਖ ਕੇ ਸੁਣਾਈਏ। (ਉਹ) ਪਰਮਾਤਮਾ ਕਹਿਣੀ ਤੇ ਕਥਨੀ ਨਾਲ ਨਹੀਂ ਪਸੀਜਦਾ, (ਜਿਹੜਾ ਮਨੁਖ ਉਸ) ਹਰੀ ਨੂੰ ਚੰਗਾ ਲਗ ਜਾਂਦਾ ਹੈ, ਉਸਦੀ ਇਜ਼ਤ ਰਖ ਲੈਂਦਾ ਹੈ। (ਹੇ ਪ੍ਰਭੂ !) ਹੋਰ ਦੁਨੀਆਂ ਦੀ ਸਾਰੀ ਟੇਕ ਮੈਂ ਵੇਖ ਲਈ ਹੈ ( ਕਿਸੇ ਕੰਮ ਦੀ ਨਹੀਂ ਨਿਕੰਮਾ ਹੈ,

ਇਸ ਲਈ) ਇਕ ਤੇਰੀ ਟੇਕ ਰਖੀ ਹੈ ।੩।

(ਹੇ ਭਾਈ ! ਉਹ) ਮਾਲਕ ਪ੍ਰਭੂ ਕਿਰਪਾਲ ਤੇ ਦਇਆਲੂ ਹੋ ਕੇ ਆਪ ਹੀ (ਆਪਣੇ ਸੇਵਕ ਦੀ) ਬੇਨਤੀ ਸੁਣਦਾ ਹੈ। (ਆਪਣੇ ਸੇਵਕ ਨੂੰ) ਪੂਰਾ ਸਤਿਗੁਰੂ ਮੇਲ ਕੇ (ਫਿਰ ਆਪਣੇ ਨਾਲ) ਮਿਲਾਉਂਦਾ ਹੈ (ਜਿਸ ਨਾਲ) ਮਨ ਦੀ ਸਾਰੀ ਚਿੰਤਾ ਦੂਰ ਹੋ ਜਾਂਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਜਦੋਂ ਪ੍ਰਭੂ ਨੇ) ਹਰਿ ਹਰਿ ਨਾਮ ਰੂਪੀ ਦਾਰੂ ਨੂੰ (ਮੇਰੇ) ਮੂੰਹ ਵਿਚ ਪਾਇਆ ਤਾਂ (ਮੈਂ) ਸੁਖ ਨਾਲ ਵਸਣ ਲਗ ਪਈ ? (ਭਾਵ ਅਨੰਦ ਮਈ ਜੀਵਨ ਗੁਜ਼ਾਰਨ ਲਗ ਪਈ)।੪।੧੨।੬੨।

**ਸੋਰਠਿ ਮਹਲਾ ੫ ॥ ਸਿਮਰਿ ਸਿਮਰਿ ਪ੍ਰਭ ਭਏ ਅਨੰਦਾ, ਦੁਖ ਕਲੇਸ ਸਭਿ ਨਾਠੇ ॥ ਗੁਨ ਗਾਵਤ ਧਿਆਵਤ ਪ੍ਰਭੁ ਅਪਨਾ, ਕਾਰਜ ਸਗਲੇ ਸਾਂਠੇ ॥੧॥ ਜਗ ਜੀਵਨ ਨਾਮੁ ਤੁਮਾਰਾ॥ ਗੁਰ ਪੂਰੇ ਦੀਓ ਉਪਦੇਸਾ, ਜਪਿ ਭਉਜਲੁ ਪਾਰਿ ਉਤਾਰਾ ॥੧॥ ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ, ਸਭੁ ਕਿਛੁ ਕਰਣੈਹਾਰਾ ॥ ਤੂ ਆਪੇ, ਦਾਤਾ ਆਪੇ ਭੁਗਤਾ, ਕਿਆ ਇਹੁ ਜੰਤੁ ਵਿਚਾਰਾ ॥੨॥ ਕਿਆ ਗੁਣ ਤੇਰੇ ਆਖਿ ਵਖਾਣੀ, ਕੀਮਤਿ ਕਹਣੁ ਨ ਜਾਈ ॥ ਪੇਖਿ ਪੇਖਿ ਜੀਵੈ ਪ੍ਰਭੁ ਅਪਨਾ, ਅਚਰਜੁ ਤੁਮਹਿ ਵਡਾਈ ॥੩॥ ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ, ਪਤਿ ਮਤਿ ਕੀਨੀ ਪੂਰੀ ॥ ਸਦਾ ਸਦਾ ਨਾਨਕ ਬਲਿਹਾਰੀ, ਬਾਛਉ ਸੰਤਾਂ ਧੂਰੀ ॥੪॥੧੩॥੬੩॥**

ਉਚਾਰਨ ਸੇਧ

**ਬਿੰਦੀ ਸਹਿਤ** : ਸੁਨਹਿਂ , ਤੂਹੈਂ , ਬਾਂਛਉਂ ।

**ਪਦ ਅਰਥ** : ਨਾਠੇ-ਨਸ ਗਏ, ਦੂਰ ਹੋ ਗਏ। ਸਾਂਠੇ-ਸਵਰ ਗਏ । ਜਗ ਜੀਵਨ-ਜਗਤ ਦੀ ਜ਼ਿੰਦਗੀ, ਜੀਵਨ ਦੇਣ ਵਾਲਾ । ਮੰਤ੍ਰੀ-ਵਜ਼ੀਰ, ਸਲਾਹਕਾਰ । ਸੁਨਹਿ-ਸੁਣਦਾ ਹੈਂ । ਭੁਗਤਾ-ਭੋਗਣ ਵਾਲਾ । ਅਚਰਜ-ਅਸਚਰਜ, ਅਜੀਬ, ਵਿਸਮਾਦ ਕਰ ਦੇਣ ਵਾਲੀ । ਧਾਰਿ ਅਨੁਗ੍ਰਹੁ-ਕਿਰਪਾ ਕਰਕੇ ।

**ਅਰਥ** : (ਹੇ ਭਾਈ !) ਪ੍ਰਭੂ ਦਾ (ਨਾਮ) ਸਿਮਰ ਸਿਮਰ ਕੇ (ਸਭ ਸੁਖ) ਅਨੰਦ ਹੋ ਗਏ ਹਨ (ਅਤੇ) ਸਾਰੇ ਦੁਖ, ਕਲੇਸ਼ ਦੂਰ ਹੋ ਗਏ ਹਨ। ਆਪਣੇ ਪ੍ਰਭੂ ਨੂੰ ਧਿਆਉਂਦਿਆਂ ਧਿਆਉਂਦਿਆਂ ਸਾਰੇ ਕਾਰਜ ਸਵਰ ਗਏ ਹਨ ।੧।

(ਹੇ ਪ੍ਰਭੂ !) ਤੇਰਾ ਨਾਮ ਜਗਤ ਨੂੰ ਜੀਵਨ ਦੇਣ ਵਾਲਾ ਹੈ। ਪੂਰੇ ਗੁਰੂ ਨੇ (ਮੈਨੂੰ ਇਹ) ਉਪਦੇਸ਼ ਦਿਤਾ ਹੈ (ਕਿ ਨਾਮ) ਜਪ ਕੇ ਸੰਸਾਰ ਭਉਜਲ ਤੋਂ ਪਾਰ ਹੋ ਜਾਈਦਾ ਹੈ ।੧। ਰਹਾਉ।

ਹੇ ਪ੍ਰਭੂ ! ਤੂੰ ਆਪ ਹੀ ਸਲਾਹ ਦੇਣ ਵਾਲਾ ਹੈਂ, ਤੂੰ (ਆਪ) ਹੀ (ਜੀਆਂ ਦੀ ਅਰਜ਼) ਸੁਣਦਾ ਹੈਂ (ਅਤੇ) ਸਭ ਕੁਝ ਕਰਨ ਕਰਾਉਣ ਵਾਲਾ ਹੈਂ । ਤੂੰ ਆਪ ਹੀ (ਪਦਾਰਥ ਦੇਣ ਵਾਲਾ) ਦਾਤਾ ਹੈਂ (ਅਤੇ) ਆਪੇ (ਉਹਨਾਂ ਪਦਾਰਥਾਂ ਨੂੰ) ਭੋਗਣ ਵਾਲਾ ਹੈਂ, ਇਹ ਜੀਵ ਵਿਚਾਰਾ ਕੀ ਹੈ ? (ਭਾਵ ਤੇਰੀ ਮਿਹਰ ਤੋਂ ਬਿਨਾਂ ਇਹ ਕੁਝ ਵੀ ਨਹੀਂ ਕਰ ਸਕਦਾ) ।੨।

(ਹੇ ਪ੍ਰਭੂ !) ਮੈਂ ਤੇਰੇ ਕਿਹੜੇ ਗੁਣ ਆਖ ਕੇ ਬਿਆਨ ਕਰਾਂ, (ਮੇਰੇ ਪਾਸੋਂ ਤੇਰੇ ਗੁਣਾਂ ਦੀ) ਕੀਮਤ ਨਹੀਂ ਕਹੀ ਜਾ ਸਕਦੀ । (ਮੇਰਾ ਮਨ) ਆਪਣੇ ਪ੍ਰਭੂ ਨੂੰ ਵੇਖ ਵੇਖ ਕੇ ਜੀਉਂਦਾ ਹੈ, (ਹੇ ਪ੍ਰਭੂ !) ਤੇਰੀ ਵਡਿਆਈ ਵਿਸਮਾਦ ਕਰ ਦੇਣ ਵਾਲੀ ਹੈ ।੩।

(ਹੇ ਭਾਈ !) ਆਪ ਮਾਲਕ ਪ੍ਰਭੂ ਨੇ ਕਿਰਪਾ (ਮੇਰੀ) ਮਤਿ ਤੇ ਪਤਿ ਪੂਰੀ ਕਰ ਦਿਤੀ ਹੈ (ਭਾਵ ਮਤਿ ਤੇ ਪਤਿ ਦਾ ਰਾਖਾ ਬਣਿਆ ਹੈ) । ਨਾਨਕ (ਗੁਰੂ ਜੀ ਪ੍ਰਭੂ ਦੀ ਮਹਿਮਾ ਕਰਦੇ ਹੋਏ ਵਰਣਨ ਕਰਦੇ ਹਨ ਕਿ) ਮੈਂ (ਆਪਣੇ ਸੁਆਮੀ ਤੋਂ) ਸਦਾ ਸਦਾ ਕੁਰਬਾਨ ਜਾਂਦਾ ਹਾਂ (ਅਤੇ) ਸੰਤਾਂ ਦੇ ਚਰਨਾਂ ਦੀ ਧੂੜੀ ਲੋਚਦਾ ਹਾਂ ।੪।੧੩।੬੩।

**ਸੋਰਠਿ ਮ : ੫ ॥ ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥ ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭੁ ਪੂਰਨ ਪੈਜ ਸਵਾਰੀ ॥੧॥ ਅਪਨੇ ਦਾਸ ਕੋ ਭਇਓ ਸਹਾਈ ॥ ਸਗਲ ਮਨੋਰਥ ਕੀਨੇ ਕਰਤੈ, ਊਣੀ ਬਾਤ ਨ ਕਾਈ ॥ਰਹਾਉ॥ ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥ ਤੋਟਿ ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ ਭਾਵੈ ॥੨॥ ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥ ਜੈ ਜੈਕਾਰੁ ਗੁਸਾਈ ॥ ਜਿਨਿ ਪੂਰੀ ਬਣਤ ਬਣਾਈ ॥੩॥ ਤੂ ਭਾਰੋ ਸੁਆਮੀ ਮੇਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥ ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥**

**ਪਦ ਅਰਥ** : ਊਣੀ-ਕਮੀ, ਕਸਰਵੰਦੀ । ਕਰਤੈ ਪੁਰਖਿ-ਕਰਤਾਰ ਨੇ । ਤਾਲੁ- ਸਰੋਵਰ। ਦਿਵਾਇਆ-ਦਿਵਾ ਦਿਤਾ, ਭਾਵ ਬਣਵਾ ਦਿਤਾ ਹੈ । ਤੋਟਿ-ਕਮੀ । ਕਤਹੂ-ਕਿਸੇ ਪਾਸੋਂ ਵੀ । ਗੁਸਾਈ-ਪ੍ਰਿਥਵੀ ਦੇ ਮਾਲਕ ਦੀ । ਜਿਨਿ-ਜਿਸ (ਮਾਲਕ) ਨੇ । ਬਣਤ ਬਣਾਈ-ਰਚਨਾ ਰਚੀ । ਭਾਰੋ-ਵੱਡਾ । ਮੋਰਾ-ਮੇਰਾ । ਪੁੰਨੁ-ਬਖਸ਼ਿਸ਼ ।

**ਅਰਥ:** (ਹੇ ਭਾਈ ! ਅਸਾਂ) ਪੂਰੇ ਗੁਰੂ ਨੂੰ ਨਮਸ਼ਕਾਰ (ਡੰਡਉਤ ਬੰਦਨ ਕੀਤੀ) ਪ੍ਰਭੂ ਨੇ (ਸਾਡੇ) ਸਾਰੇ ਕਾਰਜ ਸਵਾਰ ਦਿਤੇ । ਹਰੀ ਨੇ ਆਪਣੀ ਕਿਰਪਾ ਕੀਤੀ, । ਪ੍ਰਭੂ ਨੇ (ਸਾਡੀ) ਇਜ਼ਤ ਰਖ ਲਈ (ਭਾਵ ਕਿਸੇ ਗਲ ਦੀ ਥੋੜ ਨਹੀਂ ਆਉਣ ਦਿਤੀ) ।੧।

ਆਪਣੇ ਦਾਸ ਦਾ (ਪ੍ਰਭੂ ਆਪ ਹੀ) ਸਹਾਈ ਹੋਇਆ । (ਉਸ) ਕਰਤਾਰ ਨੇ ਸਾਰੇ ਮਨੋਰਥ (ਪੂਰੇ) ਕਰ ਦਿਤੇ, ਕਿਸੇ ਗਲ ਦੀ ਕਮੀ ਨਹੀਂ (ਆਉਣ ਦਿਤੀ) । ਰਹਾਉ ।

ਕਰਤਾ ਪੁਰਖ ਨੇ ਆਪ ਹੀ (ਇਹ ਪਵਿਤ੍ਰ ਅੰਮ੍ਰਿਤ) ਸਰੋਵਰ ਦਿਵਾਇਆ (ਅਰਥਾਤ ਬਨਵਾਉਣ ਦੀ ਸੇਵਾ ਸਉਂਪੀ ਹੈ)। (ਪ੍ਰਭੂ ਦੀ ਕ੍ਰਿਪਾ ਦਾ ਸਦਕਾ ਸਾਡੇ) ਪਿਛੇ ਮਾਇਆ ਭਜੀ ਫਿਰਦੀ ਹੈ (ਭਾਵ ਸੇਵਾ ਕਰਨ ਲਈ ਲਿਲਕੜੀਆਂ ਲੈਂਦੀ ਫਿਰਦੀ ਹੈ : 'ਕਰ ਜੋੜਿ ਸੇਵਾ ਕਰੇ ਅਰਦਾਸਿ' । ਮੇਰੇ ਪੂਰੇ ਗੁਰੂ ਨੂੰ (ਇਹ ਕਾਰਜ ਕਰਾਉਣਾ) ਚੰਗਾ ਲਗਦਾ ਹੈ (ਇਸ ਲਈ) ਕਿਸੇ ਪਾਸੋ ਵੀ (ਕਿਸੇ

ਪ੍ਰਕਾਰ ਦੀ) ਕਮੀ ਨਹੀਂ ਆਉਂਦੀ ।੨।

(ਹੇ ਭਾਈ !) ਦਇਆ ਦੇ ਖਜ਼ਾਨੇ (ਪ੍ਰਭੂ ਨੂੰ) ਸਿਮਰ ਸਿਮਰ ਕੇ ਸਾਰੇ ਜੀਵ (ਸਾਡੇ ਉਤੇ) ਮਿਹਰਬਾਨ ਹੋ ਗਏ ਹਨ। ਜਿਸ (ਪ੍ਰਭੂ ਨੇ ਇਹ) ਪੂਰੀ ਬਣਤ (ਭਾਵ ਕਮਾਲ ਦੀ ਰਚਨਾ ਬਣਾਈ) ਹੈ (ਹੁਣ ਸਾਰੇ ਉਸ) ਮਾਲਕ ਦੀ ਜੈ ਜੈਕਾਰ (ਕਰ ਰਹੇ ਹਨ) ।੩।

(ਹੇ ਪ੍ਰਭੂ !) ਤੂੰ ਮੇਰਾ ਵੱਡਾ ਮਾਲਕ ਹੈਂ । (ਸਰੋਵਰ ਤੇ ਹੋਰ ਘਰ ਲਸ਼ਕਰ ਦਾ) ਇਹ ਪੁੰਨ ਪਦਾਰਥ (ਸਭ) ਤੇਰਾ (ਪਰਤਾਪ) ਹੈ । ਦਾਸ ਨਾਨਕ (ਆਖਦਾ ਹੈ ਕਿ ਅਸਾਂ) ਇਕ (ਪਰਮੇਸ਼ਰ) ਨੂੰ ਸਿਮਰਿਆ ਹੈ (ਜਿਸ ਦੀ ਬਰਕਤ ਨਾਲ) ਸਾਰੇ ਫਲ ਦੇਣ ਵਾਲਾ ਪੁੰਨ (ਪ੍ਰਭੂ ਪਾਸੋਂ) ਪ੍ਰਾਪਤ ਕੀਤਾ ਹੈ ।੪।੧੪।੬੪।

## ਸੋਰਠਿ ਮਹਲਾ ੫ ਘਰੁ ੩ ਦੁਪਦੇ

**੧ੴ ਸਤਿਗੁਰ ਪ੍ਰਸਾਦਿ ॥ ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ॥ ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ॥ ਸਹੀ ਸਲਾਮਤਿ ਸਭਿ ਥੋਕ ਉਬਾਰੇ, ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥ ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥ ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥**

**ਪਦ ਅਰਥ :** ਰਾਮਦਾਸ ਸਰੋਵਰਿ-(ਗੁਰੂ) ਰਾਮਦਾਸ ਜੀ ਦੇ ਸਰੋਵਰ ਵਿਚ । ਨਾਤੇ-ਨਹਾਤੇ, ਇਸ਼ਨਾਨ ਕੀਤੇ । ਪਾਪ ਕਮਾਤੇਂ-ਪਿਛਲੇ ਕਮਾਏ ਹੋਏ ਪਾਪ-ਕਰਮ। ਨਿਰਮਲ-ਪਵਿਤ੍ਰ । ਕਰਿ ਇਸ਼ਨਾਨਾ-ਇਸ਼ਨਾਨ ਕਰਕੇ । ਕੁਸਲ ਖੇਮ-ਸੁਖ ਅਨੰਦ । ਪ੍ਰਭਿ-ਪ੍ਰਭੂ ਨੇ । ਧਾਰੇ-ਰਖੇ, ਬਣਾਏ । ਸਹੀ ਸਲਾਮਤਿ-ਰਾਜ਼ੀ ਖੁਸ਼ੀ ਨਾਲ । ਸਭਿ ਥੋਕ-ਸਾਰੇ ਪਦਾਰਥ (ਭਾਵ ਸ਼ੁੱਭ ਗੁਣ) । ਉਬਾਰੇ-ਬਚਾਅ ਲਏ। ਵੀਚਾਰੇ-ਵੀਚਾਰ ਕੇ । ਮਲੁ-(ਪਾਪਾਂ ਰੂਪੀ) ਮੈਲ । ਲਾਥੀ-ਲਹਿ ਗਈ । ਆਦਿ ਪੁਰਖ-ਪਹਿਲਾ ਪੁਰਖ (ਪਰਮੇਸ਼ਰ)।

**ਅਰਥ** : (ਹੇ ਭਾਈ ! ਜਦੋਂ ਅਸਾਂ ਗੁਰੂ) ਰਾਮ ਦਾਸ ਜੀ ਦੇ (ਅੰਮ੍ਰਿਤ) ਸਰੋਵਰ ਵਿਚ ਇਸ਼ਨਾਨ ਕੀਤਾ (ਤਾਂ ਸਾਡੇ) ਸਾਰੇ ਪਿਛਲੇ ਕਮਾਏ ਹੋਏ ਪਾਪ ਲਹਿ ਗਏ। (ਅਸੀਂ) ਇਸ਼ਨਾਨ ਕਰਕੇ ਪਵਿਤਰ ਹੋ ਗਏ । ਪੂਰੇ ਗੁਰੂ ਨੇ (ਜਾਣੋਂ ਇਹ ਇਸ਼ਨਾਨ ਸਾਨੂੰ) ਦਾਨ (ਵਜੋਂ ਬਖਸ਼ਿਸ਼) ਕੀਤਾ ।੧।

(ਹੇ) ਭਾਈ ! ਗੁਰੂ ਦਾ ਸ਼ਬਦ ਵੀਚਾਰ ਕੇ (ਅਸਾਂ ਆਪਣੇ) ਸਾਰੇ (ਸ਼ੁੱਭ ਗੁਣਾਂ ਰੂਪੀ) ਪਦਾਰਥ ਜਿਉਂ ਦੇ ਤਿਉਂ ਬਚਾਅ ਲਏ (ਅਤੇ) ਪ੍ਰਭੂ ਨੇ ਸਾਰੇ ਸੁਖ ਅਨੰਦ ਬਣਾ ਦਿਤੇ । ਰਹਾਉ ।

(ਹੇ ਭਾਈ !) ਸਾਧ-ਸੰਗ ਕਰਕੇ (ਸਾਰੇ ਪਾਪਾਂ ਦੀ) ਮੈਲ ਲਹਿ ਗਈ (ਅਤੇ) ਪਰਮੇਸ਼ਰ ਸਾਥੀ ਬਣ ਗਿਆ (ਭਾਵ ਪ੍ਰਭੂ ਨਾਲ ਸਾਂਝ ਪੈ ਗਈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਨਾਮ ਨੂੰ ਸਿਮਰਿਆ (ਅਤੇ ਇਸ ਦੇ ਫਲ ਸਰੂਪ) ਆਦਿ ਪੁਰਖ ਪਰਮੇਸ਼ਰ ਨੂੰ ਪਾ ਲਿਆ (ਭਾਵ ਦਰਸ਼ਨ ਕਰ ਲਏ) ।੨।੧।੬੫।

**ਉਚਾਰਨ ਸੇਧ** : ਨ੍ਹਾਤੇ।

## ਅਰਥ ਭੇਦ ਅਤੇ ਨਿਰਣੈ

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥**

ਵਖ ਵਖ ਅਰਥ :

੧, (ਜੋ ਪੁਰਸ਼ ਗੁਰੂ) ਰਾਮਦਾਸ (ਜੀ ਦੇ) ਸਰੋਵਰ (ਅੰਮ੍ਰਿਤਸਰ) ਵਿਚ ਨਾਤੇ ਹਨ। (ਉਹਨਾਂ ਦੇ) ਕੀਤੇ ਹੋਏ ਪਾਪ ਸਾਰੇ ਦੂਰ ਹੋ ਗਏ ਹਨ। [ਪੰ. ਨਰੈਣ ਸਿੰਘ, ਫ.ਸ, ਤੇ ਹੋਰ ਟੀਕਾਕਾਰ

੨, ਹੇ ਭਾਈ ! ਜੇਹੜੇ ਮਨੁੱਖ ਰਾਮ ਦੇ ਦਾਸਾਂ ਦੇ ਸਰੋਵਰ ਵਿਚ ( ਸਾਧ ਸੰਗਤਿ ਵਿਚ ਨਾਮ ਅੰਮ੍ਰਿਤ ਨਾਲ) ਇਸ਼ਨਾਨ ਕਰਦੇ ਹਨ, ਉਹਨਾਂ ਦੇ (ਪਿਛਲੇ) ਕੀਤੇ ਹੋਏ ਸਾਰੇ ਪਾਪ ਲਹਿ ਜਾਂਦੇ ਹਨ। [ਦਰਪਣ

**ਨਿਰਣੈ** : ਵਿਸ਼ਾ ਵਸਤੂ ਅਨੁਸਾਰ ਆਪੋ ਆਪਣੀ ਥਾਂ ਤੇ ਉਪ੍ਰੋਕਤ ਦੋਵੇਂ ਅਰਥ ਠੀਕ ਲਗਦੇ ਹਨ ਪਰ ਨੰ: ੨ ਵਾਲੇ ਅਰਥ ਗੁਰਬਾਣੀ ਵਿਆਕਰਣ ਨੇਮਾਂ ਦੇ ਵਿਪ੍ਰੀਤ ਹਨ । (੧) ਨਾਤੇ, ਉਤਰੇ, ਕਮਾਤੇ, ਹੋਏ, ਕੀਨੇ, ਧਾਰੇ, ਉਬਾਰੇ, ਲਾਥੀ, ਭਇਓ, ਧਿਆਇਆ ਅਤੇ ਪਾਇਆ ਸਾਰੇ ਪਦ ਭੂਤ ਕਾਲ ਦੇ ਸੂਚਕ ਹਨ । 'ਦਰਪਣ' ਦੇ ਕਰਤਾ ਨੇ ਇਥੇ ਵਿਆਕਰਣ ਨੇਮਾਂ ਦੀ ਉਲੰਘਣਾ ਕੀਤੀ ਹੈ ।

(੨) 'ਰਾਮਦਾਸ' ਪਦ ਦੇ ਅਰਥ 'ਰਾਮ ਦੇ ਦਾਸਾਂ' ਕਰਨੇ ਵੀ ਪਰੰਪਰਾ ਦੇ ਉਲਟ ਹਨ ਜਦੋਂ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਦਾ ਇਸ ਸਰੋਵਰ ਨਾਲ ਅਤੁੱਟ ਸੰਬੰਧ ਹੈ। ਜੇ 'ਰਾਮਦਾਸ' ਦੇ ਸਸੇ ਨੂੰ ਔਂਕੜ ਨਹੀਂ ਲੱਗਾ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਇਹ ਪਦ ਬਹੁ ਵਚਨ ਦਾ ਸੂਚਕ ਬਣ ਗਿਆ ਹੈ । ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਮੁਕਤੇ ਅਖਰ ਚੋਂ 'ਦਾ, ਦੇ, ਦੀ' ਅਰਥ ਬਣਨਗੇ, ਦੂਜੇ ਅਰਥ ਨਹੀਂ ਬਣ ਸਕਦੇ ਇਥੇ ਮੁਕਤੇ ਤੋਂ ਭਾਵ ਸੰਬੰਧਕੀ ਪਦ ਹੈ ।

ਵਿਦਵਾਨ ਪੁਰਸ਼ ਵਿਦਿਆ ਦੇ ਬਲ ਨਾਲ 'ਰਾਮਦਾਸ ਸਰੋਵਰਿ' ਦੇ ਭਾਵਕ ਅਰਥ 'ਸਾਧ ਸੰਗਤ ਰੂਪੀ ਸਰੋਵਰ ਬੇਸ਼ਕ ਕਰ ਲੈਣ ਪਰ ਇਸ ਤਰ੍ਹਾਂ ਉਹ 'ਰਾਮਦਾਸ ਸਰੋਵਰ' ਦੀ ਮਹਿਮਾ ਨਾਲ ਅਨਿਆਂ ਕਰਦੇ ਹਨ। ਇਸ ਸਰੋਵਰ ਨਾਲ ਕਿਸੇ ਹੋਰ ਸਰੋਵਰ ਦੀ ਤੁਲਨਾ ਕਰਨੀ ਭੀ ਠੀਕ ਨਹੀਂ ਹੋਵੇਗੀ ਕਿਉਂਕਿ ਪੰਚਮ ਗੁਰਦੇਵ ਜੀ ਦੇ ਆਪਣੇ ਅੰਮ੍ਰਿਤ ਬਚਨ ਹਨ :-

**ਡਿਠੇ ਸਭੇ ਥਾਵ, ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ, ਤਾਂ ਤੂ ਸੋਹਿਆ ॥**
**ਵਸਦੀ ਸਘਨ ਅਪਾਰ, ਅਨੂਪ ਰਾਮਦਾਸ ਪੁਰ ॥**
**ਹਰਿ ਹਾਂ, ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ ॥ [ਪੰਨਾ ੧੩੬੨**

''ਗੁਰੂ ਅਰਜੁਨੁ ਪਰਤਖ ਹਰਿ'' ਜੇ ਉਪਰੋਕਤ ਅੰਮ੍ਰਿਤ ਬਚਨਾਂ ਦੇ ਸਾਹਮਣੇ ਰਖੇ ਜਾਣ ਤਾਂ ''ਰਾਮਦਾਸ ਸਰੋਵਰਿ ਨਾਤੇ'' ਦਾ ਫਲ ''ਸਭ ਉਤਰੇ ਪਾਪ ਕਮਾਤੇ'' ਤੋਂ ਕਿਵੇਂ ਕੋਈ ਸਿੱਖ ਮੁਨਕਰ ਹੋ ਸਕਦਾ ਹੈ? ਜੇ ਕੇਵਲ ਸਾਧ ਸੰਗਤ ਵਿੱਚ ਨਾਮ ਅੰਮ੍ਰਿਤ ਨਾਲ ਇਸ਼ਨਾਨ ਦੀ ਗਲ ਹੁੰਦੀ ਹੈ ਤਾਂ ''ਕਰਤੈ ਪੁਰਖਿ ਤਾਲ ਦਿਵਾਇਆ'' ਜਾਂ ''ਸੰਤਾ ਦੇ ਕਾਰਜ ਆਪਿ ਖਲੋਇਆ, ਹਰਿ ਕੰਮ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲ ਸੁਹਾਵਾ, ਵਿਚਿ ਅੰਮ੍ਰਿਤ ਛਾਇਆ ਰਾਮ॥'' ਇਤਨੀ ਮਹਿਮਾ

ਉਚਾਰਨ ਦੀ ਕੀ ਲੋੜ ਪਈ ਸੀ ? ਸੋ ਰਾਮਦਾਸ ਸਰੋਵਰਿ'' ਦੇ ਅਰਥ (ਗੁਰੂ) ਰਾਮਦਾਸ ਜੀ ਦੇ ਸਰੋਵਰ ਵਿਚ ਕਰਨੇ ਹੀ ਠੀਕ ਹਨ। ਬਾਕੀ ਪੜ੍ਹੋ ਸਾਰੰਸ਼ ਅਤੇ ਸਿਧਾਂਤ।

## ਸਾਰੰਸ ਅਤੇ ਸਿਧਾਂਤ

ਕਈ ਆਲੋਚਕ ਇਹ ਕਹਿੰਦੇ ਹਨ ਜੇ ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਿਆਂ ਪਾਪ ਲਹਿ ਜਾਂਦੇ ਤਾਂ ਫਿਰ ਨਾਮ ਜਪਣ ਤੇ ਸੇਵਾ ਕਰਨ ਦੀ ਕਿਹੜੀ ਲੋੜ ਰਹਿ ਜਾਂਦੀ ਹੈ?

ਡਿਪਲੋਮਾ ਇਨ-ਡਿਵਿਨਿਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਪ੍ਰੋਗਰਾਮ ਵਿਚ ਮਿਤੀ ੮-੭-੯੦ ਨੂੰ ਇਕ ਵਿਦਿਆਰਥੀ ਨੇ ਸਟੇਜ ਉਤੇ ਆ ਕੇ ਇਹ ਪ੍ਰਸ਼ਨ ਕੀਤਾ ਕਿ ਪਾਣੀ ਤਾਂ ਪਾਣੀ ਹੀ ਹੁੰਦਾ ਹੈ ਭਾਵੇਂ ਉਹ ਕਿਸੇ ਨਲਕੇ, ਖੂਹ, ਦਰਿਆ ਜਾਂ ਨਹਿਰ ਦਾ ਹੋਵੇ। ਸ੍ਰੀ ਅੰਮ੍ਰਿਤਸਰ ਜੀ ਦੇ ਸਰੋਵਰ ਵਿਚ ਵੀ ਤਾਂ ਨਹਿਰ ਦਾ ਪਾਣੀ ਹੀ ਪਾਇਆ ਹੀ ਜਾਂਦਾ ਹੈ ਕੀ ਇਸ ਪਾਣੀ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦੀ ਮੈਲ ਲਹਿ ਜਾਂਦੀ ਹੈ ? ਸਟੇਜ ਦੇ ਪ੍ਰਬੰਧਕੀ ਬੁਲਾਰੇ ਨੇ ਆਪਣੇ ਵਲੋਂ ਸਰੋਵਰ ਦੀ ਮਹਿਮਾਂ ਦਸ ਕੇ ਵਿਦਿਅਰਥੀ ਨੂੰ ਸਮਝਾਉਣ ਦਾ ਬਣਾ ਯਤਨ ਕੀਤਾ ਪਰ ਉਸਦੀ ਤਸੱਲੀ ਨਾ ਕਰਵਾ ਸਕਿਆ। ਸੁਭਾਵਿਕ ਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਮਿਹਰ ਹੋਈ, ਦਾਸਰਾ ਸਟੇਜ ਤੇ ਬੈਠਾ ਹੋਇਆ ਸੀ, ਉਠ ਕੇ ਵਿਦਿਆਰਥੀਆਂ ਨੂੰ ਸੰਬੋਧਨ ਕਰਦੇ ਹੋਏ ਆਖਿਆ ਕਿ ਤੁਹਾਡੀ ਇਹ ਗਲ ਬਿਲਕੁਲ ਠੀਕ ਹੈ ਕਿ ਅੰਮ੍ਰਿਤ ਸਰੋਵਰ ਵਿਚ ਜੋ ਜਲ ਹੈ, ਇਹ ਨਹਿਰ ਚੋਂ ਹੀ ਆਉਂਦਾ ਹੈ ਪਰ ਇਹ ਦਸੋ ਕਿ ਇਸ ਪਾਣੀ ਨੂੰ ਜਦ ਨਹਿਰ ਵਿੱਚ ਹੁੰਦਾ ਹੈ, ਕੀ ਕੋਈ ਮਨੁੱਖ ਅੰਮ੍ਰਿਤ ਜਲ ਆਖਦਾ ਹੈ? ਕੋਈ ਇਸਨੂੰ ਨਮਸਕਾਰ ਕਰਦਾ ਹੈ? ਜਦੋਂ ਇਹ ਜਲ ਇਸ ਪਾਵਨ ਸਰੋਵਰ ਤੋਂ ਬਾਹਰ ਕਢਿਆ ਜਾਂਦਾ ਹੈ, ਬਾਹਰ ਨਿਕਲਣ ਪਿਛੋਂ ਇਸਨੂੰ ਕੋਈ ਅੰਮ੍ਰਿਤ ਜਲ ਸਮਝ ਕੇ ਛਕਦਾ ਹੈ ਜਾਂ ਇਸ ਅਗੇ ਆਪਣਾ ਸਿਰ ਸਿਦਕ ਨਾਲ ਨਿਵਾਉਂਦਾ ਹੈ ? ਜੇ ਤੁਸੀ ਇਸ ਦਾ ਰਾਜ਼ (ਭੇਦ) ਸਮਝ ਲਵੋ ਤਾਂ ਤੁਹਾਡੇ ਭਰਮਗੜ ਟੁੱਟ ਜਾਣਗੇ। ਗੁਰੂ ਪਿਆਰਿਓ। 'ਰਾਮਦਾਸ ਸਰੋਵਰ' ਦਾ ਸਿੱਧਾ ਸਬੰਧ ਸ੍ਰੀ ਹਰਿਮੰਦਰ ਸਾਹਿਬ ਨਾਲ ਹੈ ਜੋ ਸਿੱਖ ਧਰਮ ਦਾ ਕੇਂਦਰੀ ਅਸਥਾਨ ਹੈ ਜਿਥੇ ਨਿਰੰਤਰ 'ਧੁਰ ਕੀ ਬਾਣੀ ਆਈ' ਦਾ ਪਾਠ, ਸ਼ਬਦ ਕੀਰਤਨ ਅਤੇ ਨਾਮ ਸਿਮਰਨ ਹੁੰਦਾ ਰਹਿੰਦਾ ਹੈ। ਇਸ ਬਾਣੀ ਦਾ ਪ੍ਰਭਾਵ ਇਸ ਸਰੋਵਰ ਦੇ ਅੰਮ੍ਰਿਤ ਜਲ ਤੇ ਪੈਂਦਾ ਹੈ। ਇਸ ਦੀ ਚੁੰਬਕ ਸ਼ਕਤੀ ਮਨੁਖ ਦੇ ਹਿਰਦੇ ਵਿਚ ਆਤਮਿਕ ਚਾਉ ਬਖਸ਼ਦੀ ਹੈ। ਅਠੇ ਪਹਿਰ ''ਗੁਰਮੁਖਿ ਨਾਮੁ ਦਾਨੁ ਇਸਨਾਨੁ'' ਦਾ ਪਰਵਾਹ ਮਨੁੱਖੀ ਸੁਰਿਤ ਨੂੰ ਨਰੋਆ ਕਰਨ ਵਿੱਚ ਸਹਾਈ ਹੁੰਦਾ ਹੈ ਜਿਸਦੀ ਬਰਕਤ ਨਾਲ ਤਿੰਨੇ ਤਾਪ ਤੇ ਸਾਰੇ ਪਾਪ ਨਾਸ਼ ਹੋ ਜਾਂਦੇ ਹਨ।

ਜੇ ਇਸ ਸਰੋਵਰ ਦੀ ਵਿਸ਼ੇਸ਼ਤਾ ਨਾ ਹੋਵੇ ਤਾਂ ਸਾਰਾ ਸਿਖ ਜਗਤ ਨਿਤ ਦੀ ਅਰਦਾਸਿ ਵਿਚ ਭਿਖਾਰੀ ਬਣ ਕੇ ''ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ'' ਦੀ ਮੰਗ ਕਿਉਂ ਕਰੇ ? ਇਸ ਸਰੋਵਰ ਦੇ ਕੰਢੇ ਤੇ ਆਤਮ ਰੱਸੀਆਂ ਦੀ ਭੀੜ ਲਗ਼ੀ ਰਹਿੰਦੀ ਹੈ। ਭਾਵੇਂ ਅਹਿਮਦ ਸ਼ਾਹ ਅਬਦਾਲੀ ਤੇ ਹੋਰ ਗੁਰੂ ਘਰ ਦੇ ਦੋਖੀਆਂ ਨੇ ਸਰੋਵਰ ਨੂੰ ਪੂਰ ਕੇ ਇਸ ਦਾ ਨਾਮ-ਨਿਸ਼ਾਨ ਮਿਟਾਣ ਲਈ ਅਡੀ ਚੋਟੀ ਦਾ ਟਿਲ

ਲਾਇਆ ਪਰ ਉਹ ਆਪ ਮਿੱਟ ਗਏ, ਰਾਮ ਦਾਸ ਸਰੋਵਰ ਉਸ ਤਰ੍ਹਾਂ ਅੰਮ੍ਰਿਤ ਜਲ ਨਾਲ ਲਹਿ-ਲਹਾ ਰਿਹਾ ਹੈ। ਜਿਥੋਂ ਤਕ ਨਾਮ ਸਿਮਰਨ ਤੇ ਸ਼ਰਧਾ ਤੋਂ ਬਿਨਾ ਇਸ਼ਨਾਨ ਕਰਨ ਦਾ ਸਬੰਧ ਹੈ ਉਸ ਬਾਰੇ ਗੁਰਬਾਣੀ ਦਾ ਨਿਰਣਾ ਸਪਸ਼ਟ ਹੈ :—

**ਜਲ ਕੈ ਮਜਨਿ ਜੇ ਗਤਿ ਹੋਵੈ , ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ ॥** [ਪੰਨਾ ੪੮੪

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਇਸੇ ਦ੍ਰਿਸ਼ਟੀ ਕੋਨ ਨੂੰ ਦੁਹਰਾਇਆ ਹੈ :—

**ਮਿਲੈ ਨ ਤੀਰਥ ਨਾਤਿਆਂ, ਡੱਡਾਂ ਜਲ ਵਾਸੀ ॥......**
**ਵਿਣੁ ਗੁਰ ਮੁਕਤਿ ਨ ਹੋਵਈ , ਗੁਰੁ ਮਿਲੇ ਖਲਾਸੀ ॥** [ਵਾਰ ੩੬-੧੪

ਸੰਬੰਧਿਤ ਸ਼ਬਦ ਦੀ ਅੰਤਲੀ ਪੰਕਤੀ ''ਜਨ ਨਾਨਕ ਨਾਮੁ ਧਿਆਇਆ ॥ ਆਦਿ ਪੁਰਖੁ ਪ੍ਰਭੁ ਪਾਇਆ ॥'' ਵਾਲੀ ਪੰਕਤੀ ਗੁਰਮਤਿ ਸਿਧਾਂਤ ਦੀ ਪ੍ਰਤੀਕ ਹੈ। ਇਸ਼ਨਾਨ ਕਰਕੇ ਧੇ, ਧਿਆਨ,ਧਿਆਤਾ ਦਾ ਸੰਗਮ ਅਤੇ ਗੁਰੂ ਦੀ ਕਿਰਪਾ, ਮਨੁੱਖ ਨੂੰ ਮਨ ਬਾਂਛਤ ਫਲ ਪ੍ਰਦਾਨ ਕਰਨ ਵਿਚ ਸਹਾਇਕ ਹੁੰਦੀ ਹੈ ਬਾਕੀ ਇਸ ਦੇ ਸਿਧਾਂਤਕ ਪਹਿਲੂ ਨੂੰ ਤੀਜੀ ਪੋਥੀ ਦੇ ਪੰਨਾ-੩੪੭ ਉਤੇ ਵੀ ਨਿਰੂਪਣ ਕੀਤਾ ਗਿਆ ਹੈ। ਤੱਤ ਇਹ ਹੈ- ਸਰੀਰਕ ਇਸ਼ਨਾਨ ਨਾਲ ਕੁਝ ਨਹੀ ਬਣਦਾ ਆਤਮਿਕ ਇਸ਼ਨਾਨ ਦੀ ਡਾਢੀ ਲੋੜ ਹੈ:-

**ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ, ਅਠਸਠਿ ਤੀਰਥ ਸੰਗ ਗਹੇ॥** [ਪੰ. ੧੩੨੮

ਪਵਿਤਰ ਤਾਲ ਬਾਰੇ ਕੀਤੀ ਵਿਆਖਿਆ ਵਿਸਥਾਰ ਸਹਿਤ ਸੂਹੀ ਰਾਗ ਅੰਦਰ ''ਧਰਤਿ ਸੁਹਾਵੀ ਤਾਲੁ ਸੁਹਾਵਾ , ਵਿਚਿ ਅੰਮ੍ਰਿਤ ਜਲੁ ਛਾਇਆ ਰਾਮ'' ਪੰਨਾ ੭੮੩ ਤੇ ਪੜ੍ਹੋ। ਸੋ ਇਕ ਪਖ ਲੈ ਕੇ ਸਰੋਵਰ ਦਾ ਨਿਰਾਦਰ ਕਰਨ ਤੋਂ ਬਚਣ ਲਈ ਚੇਤੰਨ ਹੋਣ ਦੀ ਲੋੜ ਹੈ।

**ਸੋਰਠਿ ਮਹਲਾ ੫ ॥ ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥ ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥ ਹਰਿ ਕੇ ਨਾਮ ਕੀ ਵਡਿਆਈ ॥ ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ ਰਹਾਉ ॥ ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥ ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥੨॥੨॥੬੬॥**

**ਪਦ ਅਰਥ** : ਜਿਤੁ-ਜਿਸ (ਸ਼ਬਦਾਰਥ ਵਿਚ 'ਜਿਤੁ' ਦੇ ਅਰਥ 'ਜਿਥੇ' ਕੀਤੇ ਗਏ ਹਨ ਜੋ ਠੀਕ ਨਹੀਂ ਹਨ ਕਿਉਂਕਿ ਇਹ ਸਥਾਨ ਵਾਚੀ ਪਦ ਨਹੀਂ ਹੈ)। ਚਿਤਿ-ਚਿਤ ਵਿਚ। ਸੋ ਘਰੁ-ਓਹ ਹਿਰਦਾ ਰੂਪੀ ਘਰ। ਦਯਿ-ਪਰਮੇਸ਼ਰ ਨੇ। ਸਹਸਾ ਸਗਲ-ਸਾਰਾ ਸ਼ੰਕਾ ਭਰਮ। ਆਠ ਪਹਰ-ਭਾਵ ਸਾਰਾ ਦਿਨ, ਹਰ ਵੇਲੇ। ਗਾਈ-ਗਾਈ ਜਾਂਦੀ ਹੈ। ਅਕਥ-ਕਥਨ ਤੋਂ ਰਹਿਤ, ਬੇਅੰਤ। ਕਹਾਣੀ-ਕਥਾ। ਬੋਲਹਿ-ਬੋਲਦੇ (ਉਚਾਰਦੇ) ਹਨ। ਵਖਾਣੀ-ਆਖੀ ਹੈ। ਜਾਣੀ-ਸਮਝੀ ਹੈ।

**ਅਰਥ** : (ਹੇ ਭਾਈ!) ਜਿਸ (ਜਨ ਦੇ) ਚਿਤ ਵਿਚ ਪਰਮੇਸ਼ਰ (ਯਾਦ) ਆ ਗਿਆ, ਓਹ

(ਹਿਰਦਾ ਰੂਪੀ ਘਰ ਪਰਮੇਸ਼ਰ ਨੇ ਵਸਾ ਦਿਤਾ। (ਜਿਸ ਨੇ) ਸੁੱਖਾਂ ਦਾ ਸਮੁੰਦਰ ਗੁਰੂ ਪਾ ਲਿਆ (ਉਸਦਾ) ਸਾਰਾ ਸੰਸਾ (ਗੁਰੂ ਨੇ) ਦੂਰ ਕਰ ਦਿਤਾ।੧।

(ਹੇ ਭਾਈ! ਇਹ ਸਾਰੀ) ਵਡਿਆਈ ਪਰਮੇਸ਼ਰ ਦੇ ਨਾਮ ਦੀ ਹੈ (ਦਾਸ ਨੇ) ਗੁਰੂ ਤੋਂ (ਇਹ ਵਡਿਆਈ ਪ੍ਰਾਪਤ ਕੀਤੀ ਹੈ)। (ਇਸ ਦੇ ਫਲ ਸਰੂਪ ਹਰੀ ਦਾ ਦਾਸ) ਅਠੇ ਪਹਿਰ (ਹਰੀ ਦੇ) ਗੁਣ ਗਾਂਦਾ ਰਹਿੰਦਾ ਹੈ। ਰਹਾਉ।

(ਹੇ ਭਾਈ!) ਪ੍ਰਭੂ ਦੀ ਅਕਥ ਕਥਾ ਹੈ। (ਪ੍ਰਭੂ ਦੇ ਭਗਤ) ਜਨ (ਪਰਮੇਸ਼ਰ ਦੀ) ਅੰਮ੍ਰਿਤ ਬਾਣੀ ਬੋਲਦੇ (ਉਚਾਰਦੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸਾਂ ਨੇ (ਇਹ ਗਲ) ਦੱਸੀ ਹੈ (ਕਿ ਉਨ੍ਹਾਂ ਨੇ ਨਾਮ ਦੀ ਮਹੱਤਤਾ) ਪੂਰੇ ਗੁਰੂ ਤੋਂ ਸਮਝੀ ਹੈ।੨।੨।੬੬।

**ਸੋਰਠਿ ਮਹਲਾ ੫ ॥ ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥ ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪੁਨਾ ਰਿਦੈ ਧਿਆਇਆ ॥੧॥ ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥ ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥ ਜੀਅ ਜੰਤ ਸਭਿ ਭਏ ਦਇਆਲਾ, ਪ੍ਰਭਿ ਅਪਨੇ ਕਰਿ ਦੀਨੇ ॥ ਸਹਜ ਸੁਭਾਇ ਮਿਲੇ ਗੋਪਾਲਾ, ਨਾਨਕ ਸਾਚਿ ਪਤੀਨੇ ॥੨॥੩॥੬੭॥**

**ਪਦ ਅਰਥ:** ਆਗੈ-ਪਹਿਲਾਂ। ਗੁਰਿ-ਗੁਰ ਨੇ। ਪਾਛੈ-ਪਿਛੋਂ ਭੀ ਕੁਸਲ ਖੇਮ-ਸੁਖ ਅਨੰਦ। ਸਰਬ ਨਿਧਾਨ-ਸਾਰੇ ਖਜ਼ਾਨੇ। ਸੁਖ-(ਸਾਰੇ) ਸੁਖ। ਦਿਨੁ ਦਿਨੁ -ਹਰ ਰੋਜ਼। ਚੜੈ ਸਵਾਈ-ਦੂਣੀ ਚੌਣੀ ਵੱਧਦੀ ਹੈ। ਅਪਨੇ ਕਰਿ ਦੀਨੇ-ਆਪਣੇ ਬਣਾ ਦਿਤੇ ਹਨ। ਸਹਜ ਸੁਭਾਇ-ਸਹਜ ਸੁਭਾਵਿਕ। ਸਾਚਿ-ਸਚੇ ਵਿਚ। ਪਤੀਨੇ-ਪਤੀਜ ਗਏ, ਤਸੱਲੀ ਹੋ ਗਈ ਹੈ।

**ਅਰਥ** : ਪਹਿਲਾਂ ਭੀ ਗੁਰੂ ਨੇ (ਆਤਮਿਕ) ਸੁਖ ਦਿਤਾ (ਅਤੇ) ਪਿਛੋਂ ਭੀ ਗੁਰੂ ਨੇ ਸੁਖ ਅਨੰਦ ਕੀਤਾ। ਆਪਣੇ ਗੁਰੂ ਨੂੰ ਹਿਰਦੇ ਵਿਚ ਸਿਮਰਿਆ (ਅਤੇ) ਸਾਰੇ ਖਜ਼ਾਨੇ, (ਸਾਰੇ) ਸੁਖ ਪਾ ਲਏ।੧।

(ਹੇ ਭਾਈ! ਇਹ ਸਭ) ਆਪਣੇ ਸਤਿਗੁਰੂ (ਸੱਚੇ ਪਾਤਿਸ਼ਾਹ ਜੀ) ਦੀ ਵਡਿਆਈ ਹੈ (ਜੋ) ਮਨ-**ਇਛੇ** ਫਲ ਪਾ ਲਏ ਹਨ। ਹੇ ਸੰਤੋ! (ਸਤਿਗੁਰੂ ਦੀ ਵਡਿਆਈ) ਹਰ ਰੋਜ਼ ਦੂਣੀ ਚੌਣੀ ਵਧਦੀ ਹੈ।ਰਹਾਉ।

ਸਾਰੇ ਜੀਵ ਜੰਤੂ ਮਿਹਰਵਾਨ ਹੋਏ ਹਨ (ਅਤੇ) ਪ੍ਰਭੂ ਨੇ (ਸਾਰੇ ਜੀਵ) ਆਪਣੇ ਬਣਾ ਦਿੱਤੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਹਜ ਸੁਭਾਵਿਕ ਪ੍ਰਿਥਵੀ ਦੇ ਮਾਲਕ ਮਿਲ ਪਏ (ਅਤੇ ਅਸੀਂ ਨਿਰੋਲ) ਸੱਚ ਵਿੱਚ ਪਤੀਜ ਗਏ (ਭਾਵ ਪ੍ਰਭੂ ਤੇ ਸਾਡਾ ਪੱਕਾ ਭਰੋਸਾ ਹੋ ਗਿਆ)।੨।੩।੬੭।

**ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥ ੧ ॥ ਪ੍ਰਭ ਜੀ! ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ, ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ, ਪ੍ਰਭੁ ਅਬਿਨਾਸੀ ॥ ਤਾ ਕੀ ਸੇਵ, ਨ ਬਿਰਥੀ ਜਾਸੀ ॥ ਅਨਦ**

**ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥**

**ਪਦ ਅਰਥ:** ਰਖਵਾਰੇ-ਰਖਵਾਲਾ । ਚਉਕੀ-ਪਹਿਰਾ। ਚਉਗਿਰਦਿ-ਚੌਹਾਂ ਪਾਸੇ ,ਚਾਰ ਚੁਫੇਰੇ । ਰਾਮ ਨਾਮਿ-ਰਾਮ ਦੇ ਨਾਮ ਵਿਚ । ਲਜਾਇ ਕਰਿ-ਸ਼ਰਮਿੰਦਾ ਹੋ ਕੇ । ਭਾਗਾ-ਭਜ (ਦੌੜ) ਗਿਆ । ਕਾਟਿ-ਕੱਟ ਕੇ । ਕਰੇ-ਕੀਤੇ । ਨਿਰਮਲੁ-ਪਵਿਤਰ । ਪੂਰਨ ਪੁਰਖ-ਵਿਆਪਕ ਪ੍ਰਭੂ । ਬਿਧਾਤਾ-ਫਲ ਪਰਦਾਤਾ, ਸਿਰਜਣਹਾਰ । ਅਬਿਨਾਸੀ-ਨਾਸ਼ ਰਹਿਤ ਹਰੀ । ਬਿਰਥੀ-ਵਿਅਰਥ,ਅਜਾਈਂ । ਕਰਹਿ-ਕਰਦੇ ਹਨ । ਦਾਸਾ-ਦਾਸ, ਸੇਵਕ ।

**ਅਰਥ:** ( ਹੇ ਭਾਈ !) ਗੁਰੂ ਦਾ ਸ਼ਬਦ ਹੀ (ਸਾਡਾ) ਰਖਵਾਲਾ ਹੈ। ਸਾਡੇ ਚਾਰ ਚੁਫੇਰੇ (ਸ਼ਬਦ ਦੀ) ਚਉਕੀ (ਦਾ ਪਹਿਰਾ) ਹੈ । ਰਾਮ ਦੇ ਨਾਮ ਵਿਚ (ਸਾਡਾ) ਮਨ ਜੁੜ ਗਿਆ ਹੈ । (ਹੁਣ) ਜਮ ਸ਼ਰਮਿੰਦਾ ਹੋ ਕੇ ਦੌੜ ਗਿਆ ਹੈ ।੧।

ਹੇ ਪ੍ਰਭੂ ਜੀ! ਤੂੰ ਹੀ ਮੇਰਾ ਸੁੱਖਾਂ ਦਾ ਦਾਤਾ ਹੈਂ ।(ਮੋਹ ਮਾਇਆ ਦੇ) ਬੰਧਨ ਕਟ ਕੇ ( ਤੂੰ ਮੇਰਾ) ਮਨ ਪਵਿਤਰ ਕਰ ਦਿਤਾ ਹੈ , (ਤੂੰ) ਪੂਰਨ ਪੁਰਖ ਹੈਂ , ਕਰਮਾਂ ਦਾ ਫਲ ਪਰਦਾਤਾ ਹੈ । ਰਹਾਉ ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ : ਹੇ ਭਾਈ ! ਉਹ) ਹਰੀ ਨਾਸ਼-ਰਹਿਤ ਹੈ (ਅਤੇ) ਉਸਦੀ (ਕੀਤੀ ਹੋਈ) ਸੇਵਾ ਵਿਅਰਥ ਨਹੀਂ ਜਾਏਗੀ । (ਹੇ ਪ੍ਰਭੂ !) ਤੇਰੇ ਦਾਸ (ਤੇਰੀ ਸੇਵਾ ਕਰਕੇ) ਅਨੰਦ ਮਾਣਦੇ ਹਨ । (ਤੇਰਾ ਨਾਮ) ਜਪ ਕੇ (ਉਨ੍ਹਾਂ ਦੀ ਸਭ) ਆਸਾ ਪੂਰੀ ਹੋ ਗਈ ਹੈ ।੨।੪।੬੮।

**ਸੋਰਠਿ ਮਹਲਾ ੫ ॥ ਗੁਰ ਅਪੁਨੇ ਬਲਿਹਾਰੀ ॥ ਜਿਨਿ ਪੂਰਨ ਪੈਜ ਸਵਾਰੀ ॥ ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥ ਸੰਤਹੁ! ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥ ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥ ਜਨ ਨਾਨਕ ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥**

**ਪਦ ਅਰਥ** : ਬਲਿਹਾਰੀ-ਸਦਕੇ, ਕੁਰਬਾਨ । ਜਿਨਿ-ਜਿਸ (ਗੁਰੂ) ਨੇ । ਪੈਜ ਸਵਾਰੀ-ਇੱਜ਼ਤ ਰਖ ਲਈ । ਪ੍ਰਭਿ ਅਪਨੈ-ਆਪਣੇ ਪ੍ਰਭੂ ਨੇ । ਵਰ-ਅਸੀਸ, ਬਖਸ਼ਿਸ਼ ਭਰਪੂਰ ਵਾਕ । ਵਸਿ-ਵਸ ਵਿਚ ।

**ਅਰਥ:** (ਹੇ ਸੰਤਹੁ ! ਮੈਂ) ਆਪਣੇ ਗੁਰੂ ਤੋਂ ਸਦਕੇ (ਜਾਂਦਾ ਹਾਂ) ਜਿਸ ਨੇ ਮੇਰੀ ਪੂਰੀ ਇੱਜ਼ਤ ਰਖ ਲਈ । ਮੈਂ ਆਪਣੇ ਪ੍ਰਭੂ. ਨੂੰ ਸਿਮਰਿਆ (ਅਤੇ) ਮਨ ਭਾਉਂਦਾ ਫਲ ਪਾ ਲਿਆ ।੧।

ਹੇ ਸੰਤਹੁ ! ਉਸ (ਪਰਮੇਸ਼ਰ ਤੋਂ) ਬਿਨਾ ਹੋਰ ਕੋਈ (ਰਖਿਆ ਕਰਨ ਵਾਲਾ) ਨਹੀਂ ਹੈ । ਉਹ ਪ੍ਰਭੂ ਕਰਣ ਕਾਰਣ (ਸਮਰਥ) ਹੈ । ਰਹਾਉ ।

(ਹੇ ਸੰਤਹੁ !) ਆਪਣੇ ਪ੍ਰਭੂ ਨੇ ਅਸੀਸ ਵਾਲੇ ਵਾਕ ਬਖਸ਼ਸ਼ ਕੀਤੇ (ਅਤੇ) ਸਾਰੇ ਲੋਕ (ਸਾਡੇ) ਵਸ ਵਿਚ ਕਰ ਦਿਤੇ (ਭਾਵ ਸਾਡੇ ਆਗਿਆਕਾਰੀ ਬਣਾ ਦਿਤੇ ਹਨ) । ਦਾਸ ਨਾਨਕ (ਆਖਦਾ ਹੈ ਕਿ ਜਦੋਂ ਪ੍ਰਭੂ ਦਾ) ਨਾਮ ਸਿਮਰਿਆ ਤਾਂ ਸਾਰੇ ਦੁਖ ਦੂਰ ਹੋ ਗਏ ।੨।੫।੬੯।

**ਸੋਰਠਿ ਮਹਲਾ ੫ ॥ ॥ ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ, ਆਪਿ ਦੀਨੇ ॥੧॥ ਬੇਦਨ, ਸਤਿਗੁਰਿ ਆਪਿ ਗਵਾਈ ॥ ਸਿਖ ਸੰਤ ਸਭਿ ਸਰਸੇ ਹੋਏ, ਹਰਿ ਹਰਿ ਨਾਮੁ ਧਿਆਈ ॥ ਰਹਾਉ ॥ ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥ ਹਰਿਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੩॥੭੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੰਗਿਹਂ, ਲੇਵਹਿਂ, ਆਪਣਿਆਂ, ਸੰਤਾਂ, ਦੇਵਹਿਂ।

**ਪਦ ਅਰਥ :** ਤਾਪੁ-ਤਪ, ਸਖਤ ਬੁਖਾਰ। ਵਾਜੇ-ਵਜ ਪਏ। ਅਨਹਦ ਤੂਰੇ-ਇਕ ਰਸ ਵਜਣ ਵਾਲੇ ਆਤਮਿਕ ਖੁਸ਼ੀਆਂ ਦੇ ਵਾਜੇ। ਕਲਿਆਣ-ਸੁਖ। ਬੇਦਨ-ਪੀੜਾ। ਗਵਾਈ-ਦੂਰ ਕੀਤੀ। ਸਰਸੇ ਹੋਏ-ਰਸ-ਸਹਿਤ, ਖਿੜ ਗਏ। ਨਾਮੁ ਧਿਆਈ-ਨਾਮ ਸਿਮਰ ਕੇ। ਮੰਗਹਿ-ਮੰਗਦੇ ਹਨ। ਲੇਵਹਿ-ਲੈਂਦੇ ਹਨ। ਦੇਵਹਿ-ਦੇਂਦੇ ਹਨ। ਸੁਭਾਖਿਆ-ਉਚਾਰਿਆ।

**ਅਰਥ :** (ਹੇ ਭਾਈ !) ਪੂਰੇ ਗੁਰੂ ਨੇ ਤਾਪ ਦੂਰ ਕਰ ਦਿਤਾ ਹੈ। (ਮਾਨੋ) ਇਕ ਰੱਸ ਵਜਣ ਵਾਲੇ ਆਤਮਿਕ ਖੁਸ਼ੀਆਂ ਦੇ ਵਾਜੇ ਵਜ ਪਏ ਹਨ। ਪ੍ਰਭੂ ਨੇ ਸਾਰੇ ਸੁਖ(ਬਖ਼ਸ਼) ਦਿਤੇ ਹਨ। (ਇਹ ਸੁਖ ਪ੍ਰਭੂ ਨੇ) ਆਪ ਕਿਰਪਾ ਕਰਕੇ ਦਿਤੇ ਹਨ।੧।

(ਹੇ ਭਾਈ !) ਸਤਿਗੁਰੂ ਨੇ ਆਪ ਹੀ (ਬਾਲਕ ਹਰਗੋਬਿੰਦ ਦੇ ਤਾਪ ਦੀ) ਪੀੜਾ ਦੂਰ ਕੀਤੀ ਹੈ। ਸਾਰੇ ਸਿਖ ਸੰਤ ਹਰੀ ਦਾ ਨਾਮ (ਸਿਮਰ) ਕੇ ਅਨੰਦਿਤ ਹੋ ਗਏ ਹਨ (ਭਾਵ ਖਿੜੇ ਗਏ ਹਨ)।੧।ਰਹਾਉ।

(ਹੇ ਭਾਈ ! ਪ੍ਰਭੂ ਦੇ ਸੰਤ) ਜੋ (ਵਸਤੂ ਆਪਣੇ ਪ੍ਰਭੂ ਤੋਂ) ਮੰਗਦੇ ਹਨ, ਓਹੀ ਲੈ ਲੈਂਦੇ ਹਨ। ਪ੍ਰਭੂ ਜੀ ਆਪਣੇ ਸੰਤਾਂ ਨੂੰ (ਮਨ ਭਾਉਂਦੀਆਂ ਵਸਤਾਂ) ਦੇਂਦੇ ਹਨ। ਦਾਸ ਨਾਨਕ (ਆਖਦਾ ਹੈ ਕਿ ਅਸਾਂ) ਸਚ ਰੂਪ (ਪਰਮੇਸ਼ਰ ਦਾ ਨਾਮ) ਉਚਾਰਿਆ (ਸਿਮਰਿਆ) ਅਤੇ ਪਰਮੇਸ਼ਰ ਨੇ ਹਰਿਗੋਵਿੰਦ (ਬਾਲਕ) ਨੂੰ (ਤਾਪ ਤੋਂ) ਬਚਾ ਲਿਆ ਹੈ ॥੨।੬।੭੦।

## ਅਰਥ ਭੇਦ ਅਤੇ ਨਿਰਣੈ

**ਬੇਦਨ ਸਤਿਗੁਰਿ ਆਪਿ ਗਵਾਈ ॥**

**ਸਿਖ ਸੰਤ ਸਭਿ ਸਰਸੇ ਹੋਏ, ਹਰਿ ਹਰਿ ਨਾਮੁ ਧਿਆਈ ॥**

ਵਖ ਵਖ ਅਰਥ :

ਦਰਪਣ ਦੇ ਕਰਤਾ ਨੇ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ :-

'ਪੂਰੇ ਗੁਰੂ ਨੇ (ਹਰਿ-ਨਾਮ ਦੀ ਦਵਾਈ ਦੇ ਕੇ ਜਿਸ ਮਨੁੱਖ ਦੇ ਅੰਦਰੋਂ) ਤਾਪ ਦੂਰ ਕਰ ਦਿਤਾ, (ਉਸ ਦੇ ਅੰਦਰ ਆਤਮਕ ਅਨੰਦ ਦੇ, ਮਾਨੋ) ਇਕ ਰਸ ਵਾਜੇ ਵੱਜਣ ਲਗ ਪਏ ਹਨ। ਪ੍ਰਭੂ ਨੇ ਕਿਰਪਾ ਕਰਕੇ ਆਪ ਹੀ ਉਸ ਨੂੰ ਸਾਰੇ ਸੁਖ ਆਨੰਦ ਬਖਸ਼ ਦਿਤੇ ਹਨ।

**ਨਿਰਣੈ** : 'ਤਾਪੁ ਗਵਾਇਆ ਗੁਰਿ ਪੂਰੈ' ਤੋਂ ਹੀ ਪਤਾ ਲਗ ਜਾਂਦਾ ਹੈ ਕਿ ਇਸ ਦਾ ਸਬੰਧ ਬਾਲਕ ਸ੍ਰੀ ਹਰਿਗੋਬਿੰਦ ਜੀ ਨਾਲ ਹੈ। ਫਿਰ ਦੂਜੇ ਅੰਕ ਵਿਚ 'ਹਰਿ ਗੋਵਿਦੁ ਪ੍ਰਭੁ ਰਾਖਿਆ' ਭੀ ਅੰਕਿਤ ਹੈ। ਇਸ ਲਈ ਕਿਸੇ ਅਨ ਪੁਰਖ ਨਾਲ ਇਸ ਪੰਕਤੀ ਨੂੰ ਜੋੜ ਕੇ ਅਰਥ ਕਰਨੇ ਠੀਕ ਨਹੀਂ ਹਨ ।

**ਸੋਰਠਿ ਮਹਲਾ ੫ ॥ ਸੋਈ ਕਰਾਇ, ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ ਹਮ ਬਾਰਿਕ, ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥੧॥ ਮੇਰਾ ਮਾਤ ਪਿਤਾ ਹਰਿ ਰਾਇਆ ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ, ਕਰੀ ਤੇਰਾ ਕਰਾਇਆ ॥ ਰਹਾਉ ॥ ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥ ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥**

**ਪਦ ਅਰਥ** : ਕਰਾਇ-(ਤੁਸੀਂ) ਕਰਾਓ । ਪੈਜ -ਇੱਜ਼ਤ । ਹਰਿ ਰਾਇਆ-ਹੇ ਹਰੀ ਰਾਜਾ !। ਹੇ ਪ੍ਰਭੂ ਪਾਤਿਸ਼ਾਹ ! ਲਾਗਾ-ਲਗਾ ਹੋਇਆ ਹੈ । ਕਰੀ-ਮੈਂ ਕਰਦਾ ਹਾਂ । ਧਾਰੇ-ਸਾਜੇ, ਬਣਾਏ ਹੋਏ ਹਨ । ਪ੍ਰਭ-ਹੇ ਪ੍ਰਭੂ ! ਡੋਰੀ-ਰਸੀ (ਨਕੇਲ) । ਜਿ-ਜਿਹੜਾ । ਕਰਾਵੈ-ਕਰਾਉਂਦਾ ਹੈ।

**ਅਰਥ** : (ਹੇ ਪ੍ਰਭੂ ! ਮੈਥੋਂ) ਓਹੀ (ਕੰਮ) ਕਰਾਓ ਜੋ ਤੁਹਾਨੂੰ ਭਾਉਂਦਾ ਹੈ । ਮੈਨੂੰ ਹੋਰ ਕੋਈ ਸਿਆਣਪ ਨਹੀਂ ਆਉਂਦੀ ਹੈ । ਅਸੀਂ ਬਾਲਕ ਤੇਰੀ ਸ਼ਰਣ ਵਿਚ ਪਏ ਅਤੇ (ਤੈਂ) ਪ੍ਰਭੂ ਨੇ ਆਪੇ ਹੀ (ਸਾਡੀ) ਇਜ਼ਤ ਰਖੀ ਲਈ ।੧।

ਹੇ ਪ੍ਰਭੂ ਪਾਤਿਸ਼ਾਹ ! (ਤੂੰ ਹੀ ਮੇਰਾ) ਮਾਤਾ ਪਿਤਾ ਹੈਂ । (ਤੂੰ) ਕਿਰਪਾ ਕਰਕੇ (ਆਪ ਹੀ ਮੇਰੀ) ਪ੍ਰਤਿ-ਪਾਲਨਾ ਵਿਚ ਲੱਗਾ ਹੋਇਆ ਹੈਂ , (ਮੈਂ ਸਾਰਾ ਕੰਮ) ਤੇਰਾ ਕਰਾਇਆ ਹੀ ਕਰਦਾ ਹਾਂ । ਰਹਾਉ ।

ਹੇ ਪ੍ਰਭੂ ! (ਸਾਰੇ) ਜੀਵ ਜੰਤੂ ਤੇਰੇ ਬਣਾਏ ਹੋਏ ਹਨ (ਅਤੇ ਸਭ ਦੇ ਜੀਵਨ ਦੀ ) ਨਕੇਲ ਤੇਰੇ ਹਥ ਵਿਚ ਹੈ । (ਜਿਧਰ ਤੂੰ ਲਿਜਾਂਦਾ ਹੈ ਉਧਰ ਜੀਵ ਜਾਂਦੇ ਹਨ) ।

ਦਾਸ ਨਾਨਕ ਤੇਰੀ ਸ਼ਰਣ ਵਿਚ ਹੈ, (ਹੇ ਪ੍ਰਭੂ! ਜੀਵ ਤੋਂ) ਜਿਹੜਾ (ਤੂੰ) ਕਰਾਉਂਦਾ ਹੈ । (ਉਸ ਨੇ) ਓਹੀ (ਕੁਛ) ਕਰਨਾ ਹੈ (ਭਾਵ ਉਸਦੀ ਆਪਣੀ ਮਰਜ਼ੀ ਨਹੀਂ ਚਲ ਸਕਦੀ) ।੨।੭।੭੧।

**ਸੋਰਠਿ ਮਹਲਾ ੫ ॥ ਹਰਿਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥ ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥੧॥ ਮਿਲਿ ਸਾਧਸੰਗਿ ਹਰਿ ਧਿਆਇਆ ॥ ਆਠ ਪਹਰ ਅਰਾਧਿਓ ਹਰਿ ਹਰਿ, ਮਨ ਚਿੰਦਿਆ ਫਲੁ ਪਾਇਆ ॥ਰਹਾਉ॥ ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮਨਾਮਿ ਮਨੁ ਲਾਗਿਆ ॥ ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥**

**ਪਦ ਅਰਥ** : ਪਰੋਇਆ-ਭਾਵ ਵਸਾਇਆ । ਕਾਜੁ-ਕੰਮ । ਜਾ ਕੇ-ਜਿਸ (ਜੀਵ) ਦੇ । ਭਾਗਾ-ਭਾਗ, ਕਿਸਮਤ । ਅਰਾਧਿਓ-ਸਿਮਰਿਆ। ਪਰਾ-ਪੂਰਬਲਾ-ਪਹਿਲੇ ਜਨਮਾਂ ਦਾ । ਅੰਕੁਰੁ ਜਾਗਿਆ-ਅੰਗੂਰ ਫੁਟ ਪਿਆ । ਦਰਸਿ-ਦਰਸ਼ਨ ਵਿਚ । ਸਮਾਵੈ-ਲੀਨ ਰਹਿੰਦਾ ਹੈ ।

**ਅਰਥ** : (ਹੇ ਭਾਈ ! ਅਸਾਂ) ਹਰੀ ਦਾ ਨਾਮ ਹਿਰਦੇ ਵਿਚ ਵਸਾਇਆ (ਜਿਸ ਦੇ ਫਲ ਸਰੂਪ) ਸਾਡਾ ਸਾਰਾ ਕੰਮ (ਪੂਰਨ) ਹੋ ਗਿਆ । (ਅਸਲ ਵਿਚ) ਜਿਸ (ਜੀਵ) ਦੇ ਪੂਰੇ ਭਾਗ (ਹੋਣ ਉਸ ਦਾ) ਮਨ ਪਰਮੇਸ਼ਰ ਦੇ ਚਰਨਾ ਵਿਚ ਲੀਨ ਹੁੰਦਾ ਹੈ ।੧।

(ਹੇ ਭਾਈ ! ਜਿਸ ਨੇ) ਸਾਧ ਸੰਗਤ ਨਾਲ ਮਿਲ ਕੇ ਪ੍ਰਭੂ ਨੂੰ ਧਿਆਇਆ, ਹਰ ਵੇਲੇ ਹਰੀ ਨੂੰ ਸਿਮਰਿਆ, (ਉਸ ਨੇ) ਮਨ-ਭਾਉਂਦਾ ਫਲ ਪ੍ਰਾਪਤ ਕਰ ਲਿਆ । ਰਹਾਉ ।

(ਜਿਸ ਮਨੁੱਖ ਦੇ) ਪਹਿਲੇ ਜਨਮਾਂ ਦੇ ਕਰਮਾਂ ਦਾ ਅੰਗੂਰ ਫੁੱਟਿਆ ਹੈ (ਉਸ ਦਾ) ਮਨ ਰਾਮ ਦੇ ਨਾਮ ਵਿਚ ਜੁੜਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸ ਮਨ ਤੇ ਤਨ ਨਾਲ ਹਰੀ ਦੇ ਦਰਸ਼ਨ ਵਿਚ ਲੀਨ ਰਹਿੰਦਾ ਹੈ । (ਅਤੇ) ਸਚੇ (ਪਰਮੇਸ਼ਰ ਦੇ) ਗੁਣ ਗਾਉਂਦਾ ਰਹਿੰਦਾ ਹੈ ।੨।੮।੭੨।

**ਸੋਰਠਿ ਮਹਲਾ ੫ ॥ ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥ ਮੰਦਾ ਕੋ ਨ ਅਲਾਏ ॥ ਸਭ ਜੈ ਜੈਕਾਰੁ ਸੁਣਾਏ ॥੧॥ ਸੰਤਹੁ! ਸਾਚੀ ਸਰਣਿ ਸੁਆਮੀ ॥ ਜੀਅ ਜੰਤ ਸਭਿ ਹਾਥਿ ਤਿਸੈ ਕੈ, ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥ ਕਰਤਬ ਸਭਿ ਸਵਾਰੇ ॥ ਪ੍ਰਭਿ ਅਪਨਾ ਬਿਰਦੁ ਸਮਾਰੇ ॥ ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥**

**ਪਦ ਅਰਥ** : ਚਿਤਾਰਿਆ-ਯਾਦ ਕੀਤਾ । ਮੰਦਾ-ਬੁਰਾ ਅਸ਼ੁੱਭ । ਕੋ ਨ ਅਲਾਏ-ਕੋਈ ਨਹੀਂ ਬੋਲਦਾ । ਜੈ ਜੈਕਾਰੁ-ਵਾਹ ਵਾਹ, ਸਿਫਤ, ਵਡਿਆਈ । ਹਥਿ-ਵਸ ਵਿਚ । ਕਰਤਬ-ਕੰਮ । ਪ੍ਰਭਿ-ਪ੍ਰਭੂ ਨੇ । ਬਿਰਦੁ-ਸੁਭਾਉ । ਸਮਾਰੇ-ਸੰਭਾਲਦਾ, ਚੇਤੇ ਰਖਦਾ ਹੈ ।

**ਅਰਥ** : (ਹੇ ਭਾਈ !) ਗੁਰੂ ਨਾਲ ਮਿਲਕੇ (ਅਸਾਂ) ਪ੍ਰਭੂ ਨੂੰ ਯਾਦ ਕੀਤਾ । (ਉਸ ਪ੍ਰਭੂ ਨੇ ਸਾਡਾ) ਸਾਰਾ ਕੰਮ ਸਵਾਰ ਦਿਤਾ । ਕੋਈ (ਜੀਵ ਭੀ) ਬੁਰਾ (ਅਸ਼ੁੱਭ ਬੋਲ) ਨਹੀਂ ਬੋਲਦਾ, ਸਾਰੇ ਵਾਹ ਵਾਹ (ਵਡਿਆਈ ਦੇ ਬੋਲ ਹੀ) ਸੁਣਾਉਂਦੇ ਹਨ ।੧।

ਹੇ ਸੰਤਹੁ ! ਮਾਲਕ ਦੀ ਸ਼ਰਨ ਸਦਾ ਥਿਰ ਰਹਿਣ ਵਾਲੀ ਹੈ । ਸਾਰੇ ਜੀਵ ਜੰਤ (ਉਸ ਪ੍ਰਭੂ ਦੇ) ਵਸ ਵਿਚ ਹਨ (ਅਤੇ) ਓਹ ਪ੍ਰਭੂ ਸਭ ਦੇ ਅੰਦਰ ਦੀਆਂ (ਗੱਲਾਂ) ਜਾਨਣ ਵਾਲਾ ਹੈ । ਰਹਾਉ ।

(ਹੇ ਭਾਈ !) ਪ੍ਰਭੂ ਨੇ ਸਾਰੇ ਕੰਮ ਸਵਾਰੇ ਦਿਤੇ ਹਨ, (ਕਿਉਂਕਿ ਉਹ ਆਪਣੇ) ਸੁਭਾਉ ਨੂੰ (ਜੋ ਬਖਸ਼ਿੰਦ ਰੂਪ ਹੈ, ਸਦਾ) ਸੰਭਾਲਦਾ (ਭਾਵ ਚੇਤੇ ਰਖਦਾ ਹੈ) । (ਜਿਸ) ਪ੍ਰਭੂ ਦਾ ਨਾਮ (ਪਾਪੀਆਂ ਨੂੰ) ਪਵਿਤਰ ਕਰਨ ਵਾਲਾ ਹੈ, ਦਾਸ ਨਾਨਕ (ਉਸ ਪ੍ਰਭੂ ਤੋਂ) ਸਦਾ ਸਦਕੇ ਜਾਂਦਾ ਹੈ । ੨।੯।੭੩।

**ਸੋਰਠਿ ਮਹਲਾ ੫ ॥ ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥ ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥੧॥ ਸੁਭ ਚਿਤਵਨਿ ਦਾਸ ਤੁਮਾਰੇ ॥ ਰਾਖਹਿ ਪੈਜ ਦਾਸ ਅਪੁਨੇ ਕੀ, ਕਾਰਜ ਆਪਿ ਸਵਾਰੇ ॥ ਰਹਾਉ ॥ ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥ ਨਾਨਕ, ਸਰਣੀ**

**ਆਇਆ ॥ ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥**

**ਪਦ ਅਰਥ** : ਪਾਰੁਬ੍ਰਹਮਿ-ਪਰਮੇਸ਼ਰ ਨੇ । ਸਾਜਿ-ਪੈਦਾ ਕਰਕੇ । ਸਵਾਰਿਆ-ਸੋਹਣਾ ਬਣਾ ਦਿਤਾ ਹੈ । ਲਹੁੜਾ-ਨਿੱਕਾ ਜਿਹਾ ਬੱਚਾ (ਭਾਵ ਹਰਿਗੋਬਿੰਦ ਜੀ) । ਉਬਾਰਿਆ-ਬਚਾਅ ਲਿਆ ਹੈ । ਅਨਦ ਕਰਹੁ-ਖੁਸ਼ੀਆਂ ਮਨਾਓ । ਸੁਭ ਚਿਤਵਨਿ-ਸ਼ੁਭ ਕਾਮਨਾ ਕਰਨ ਵਾਲੇ । ਰਾਖਹਿ-ਤੂੰ ਰਖਦਾ ਹੈਂ । ਸਵਾਰੇ-ਸਵਾਰ ਕੇ । ਕਲ-ਕਲਾ, ਸ਼ਕਤੀ । ਧਾਰੀ-ਰਖੀ, ਵਰਤਾਈ ।

**ਅਰਥ** : (ਹੇ ਭਾਈ !) ਪਰਮੇਸ਼ਰ ਨੇ (ਹਰਿਗੋਬਿੰਦ ਨੂੰ) ਪੈਦਾ ਕਰਕੇ (ਆਪ ਹੀ) ਸੋਹਣਾ ਬਣਾਇਆ ਹੈ । ਇਹ ਨਿੱਕਾ ਜਿਹਾ ਬੱਚਾ ਗੁਰੂ (ਨਾਨਕ) ਨੇ (ਆਪਿ ਬੀਮਾਰੀ ਤੋਂ) ਬਚਾਅ ਲਿਆ ਹੈ । (ਸਿਖ)ਆਖਦੇ ਹਨ (ਹੇ ਬਾਲਕ ਦੇ) ਮਾਤਾ ਪਿਤਾ! (ਹੁਣ ਤੁਸੀਂ ਸਾਰਾ ਪਰਿਵਾਰ ਹੀ)ਖੁਸ਼ੀਆਂ ਮਨਾਓ।੧।

(ਹੇ ਪ੍ਰਭੂ !) ਤੇਰੇ ਦਾਸ (ਬਾਲਕ ਹਰਿਗੋਬਿੰਦ ਜੀ ਦੇ ਜੀਵਨ ਲਈ) ਸੁਭ ਕਾਮਨਾ ਕਰਨ ਵਾਲੇ ਹਨ । (ਤੂੰ ਦਾਸਾਂ ਦੇ) ਕਾਰਜ ਆਪ ਸਵਾਰ ਕੇ(ਆਪਣੇ ਦਾਸਾਂ) ਦੀ (ਆਪਿ) ਇਜ਼ਤ ਰਖਦਾ ਹੈਂ ।ਰਹਾਉ।

(ਹੇ ਭਾਈ !) ਜਿਸ (ਪ੍ਰਭੂ) ਨੇ ਪੂਰੀ ਸ਼ਕਤੀ ਵਰਤਾਈ ਹੈ (ਉਹ) ਮੇਰਾ ਪ੍ਰਭੂ ਪਰਉਪਕਾਰੀ (ਭਾਵ ਸਭ ਦੀ ਭਲਾਈ ਕਰਨ ਵਾਲਾ) ਹੈ । ਨਾਨਕ, (ਦਾਸ ਉਸ ਪ੍ਰਭੂ ਦੀ) ਸਰਣੀ ਆਇਆ ਹੈ । (ਅਤੇ ਉਸ ਤੋਂ) ਮਨ ਦਾ ਚਿਤਵਿਆ ਫਲ ਪਾ ਲਿਆ ਹੈ ।੨।੧੦।੭੪।

## ਅਰਥ ਭੇਦ ਅਤੇ ਨਿਰਣੈ

**ਅਨਦ ਕਰਹੁ ਪਿਤ ਮਾਤਾ ॥**

ਵਖ ਵਖ ਅਰਥ :

੧. ਹਮ ਜੋ ਮਾਤ ਪਿਤਾ ਹੈਂ ਅਨੰਦ ਕੋ ਕਰਤੇ ਹੈਂ । [ਫ. ਸ.

੨. (ਗੁਰੂ ਪਰਮਾਤਮਾ ਦੀ ਮੇਹਰ ਦਾ ਸਦਕਾ ਇਸਦੇ) ਮਾਪੇ ਬੇਸ਼ਕ ਖੁਸ਼ੀ ਮਨਾਣ । [ਦਰਪਣ

**ਨਿਰਣੈ**: ਨੰਬਰ ੧ ਵਾਲੇ ਅਰਥ ਪੰਕਤੀ ਦੀ ਸ਼ਬਦਾਵਲੀ ਅਨੁਸਾਰ ਨਹੀਂ ਹਨ। (ਹੇ ਬਾਲਕ ਹਰਿਗੋਬਿੰਦ ਦੇ) ਮਾਤਾ ਪਿਤਾ ਤੁਸੀਂ ਖੁਸ਼ੀਆਂ ਮਨਾਓ ਇਹ ਅਰਥ ਹੋਣੇ ਚਾਹੀਦੇ ਹਨ ਕਿਉਂਕਿ ਸ੍ਰੀ ਹਰਿਗੋਬਿੰਦ ਜੀ ਦੀ ਅਰੋਗਤਾ ਦੀ ਖੁਸ਼ੀ ਵਿਚ ਇਹ ਬਚਨ ਗੁਰੂ ਸਾਹਿਬ ਨੂੰ ਸਿਖ ਸੇਵਕ ਆਖ ਰਹੇ ਹਨ, ਭਾਵ ਸੰਗਤਾਂ ਖ਼ੁਸ਼ੀ ਨਾਲ ਆਖ ਰਹੀਆਂ ਹਨ ।

**ਸੋਰਠਿ ਮਹਲਾ ੫ ॥ ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥ ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ ਅਰਦਾਸਿ ਸੁਣੀ ਭਗਤ ਅਪੁਨੇ ਕੀ, ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥ ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ ਆਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ* ॥੨॥੧੧॥੭੫॥**

* ਸ਼ਬਦਾਰਥ ਵਿਚ 'ਸਵੰਤੀ' ਪਦ ਦੇ ਅਰਥ 'ਸੌਣ ਲਗੀ, ਵਸਣ ਲਗੀ' ਦਰਜ ਹਨ। ਇਕ ਸ਼ਬਦ ਦੇ ਦੋ ਸਰੂਪ ਦਰਜ ਹੋਣ ਕਾਰਨ ਹੀ ਇਹ ਅਰਥ ਬਿਵਿਸਥਾ ਹੋਂਦ ਵਿੱਚ ਆਈ ਹੈ ।

**ਪਦ ਅਰਥ** : ਜਾਪੇ-ਜਪਿਆ, ਸਿਮਰਿਆ । ਰਾਖੇ-ਰਖਵਾਲਾ । ਸੀਤਲਾ-ਚੀਚਕ ਦੀ ਬੀਮਾਰੀ। ਠਾਕਿ-ਰੋਕ ਕੇ । ਰਹਾਈ-ਹਟਾ ਦਿਤੀ । ਹਰਿ ਨਾਈ-ਹਰੀ ਨਾਮ (ਜਪਣ) ਕਰਕੇ। ਸਮਰਾਥਾ-ਸ਼ਕਤੀਵਾਨ। ਲਾਥਾ-ਲਹਿ ਗਿਆ, ਦੂਰ ਹੋ ਗਿਆ । ਸਵੰਤੀ-ਸੌਣ ਲਗੀ । ਨੋਟ-('ਸਵੰਤੀ' ਦੇ ਅਰਥ 'ਵਸੰਤੀ' ਕਰਨੇ ਠੀਕ ਨਹੀਂ ਜਾਪਦੇ, ਕਿਉਂਕਿ ਸਵੰਧਿ, ਸਵੰਨ ਆਦਿ ਇਸੇ ਅਰਥ ਵਾਲੇ ਸ਼ਬਦ ਗੁਰਬਾਣੀ ਵਿਚ ਵਰਤੇ ਗਏ ਹਨ। ਕਈਆਂ ਨੇ ਪਾਠ ਹੀ 'ਸਵੰਤੀ' ਦੀ ਥਾਂ 'ਵਸੰਤੀ' ਕਰਨਾ ਠੀਕ ਦਸਿਆ ਹੈ ਕਿਉਂਕਿ ਹੱਥ ਲਿਖਤੀ ਸਰੂਪਾਂ ਵਿੱਚ ਇਹ ਪਾਠ ਦਰਜ ਹੈ।

**ਅਰਥ** : (ਹੇ ਭਾਈ ! ਅੱਸਾਂ) ਸਦਾ ਸਦਾ (ਹਰ ਵੇਲੇ) ਪ੍ਰਭੂ ਨੂੰ ਸਿਮਰਿਆ। ਪ੍ਰਭੂ ਆਪ ਹੀ ਬਾਲਕ ਦੇ ਰਖਵਾਲੇ ਬਣੇ । ਚੀਚਕ ਦੀ ਬੀਮਾਰੀ ਰੋਕ ਕੇ ਹਟਾ ਦਿਤੀ । ਹਰੀ ਦਾ ਨਾਮ (ਜਪਣ) ਕਰਕੇ ਸਾਰੇ ਬਿਘਨ ਦੂਰ ਹੋ ਗਏ ।੧।

(ਹੇ ਭਾਈ !) ਮੇਰਾ ਪ੍ਰਭੂ ਹਮੇਸ਼ਾ ਹੀ (ਆਪਣੇ ਭਗਤ ਉਤੇ) ਦਇਆਲੂ ਹੋਇਆ । ਆਪਣੇ ਭਗਤ ਦੀ ਬੇਨਤੀ ਸੁਣ ਲਈ (ਅਤੇ) ਸਾਰੇ ਲੋਕ (ਉਸ ਉਤੇ) ਮਿਹਰਬਾਨ ਹੋ ਗਏ । ਰਹਾਉ ।

(ਹੇ ਭਾਈ ! ਉਹ) ਪ੍ਰਭੂ ਕਰਣ ਕਾਰਣ ਸਮਰਥ ਹੈ, (ਉਸ ਨੂੰ) ਸਿਮਰਦਿਆਂ ਸਾਰਾ ਦੁਖ ਦੂਰ ਹੋ ਗਿਆ ਹੈ । (ਪ੍ਰਭੂ ਨੇ) ਆਪਣੇ ਸੇਵਕ ਦੀ ਬੇਨਤੀ ਸੁਣ ਲਈ ਹੈ । ਦਾਸ ਨਾਨਕ (ਆਖਦਾ ਹੈ ਕਿ ਸਾਰੀ ਸੰਗਤ ਹੁਣ) ਸੁਖ ਨਾਲ ਸੌਣ ਲਗ ਪਈ ਹੈ ।੨।੧੧।੭੫।

**ਸੋਰਿਠ ਮਹਲਾ ੫ ॥ ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥ ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥ ॥੧॥ ਸੰਤਹੁ! ਹਰਿ ਹਰਿ ਹਰਿ ਆਰਾਧਹੁ ॥ ਹਰਿ ਆਰਾਧਿ ਸਭੋ ਕਿਛੁ ਪਾਈਐ, ਕਾਰਜ ਸਗਲੇ ਸਾਧਹੁ ॥ ਰਹਾਉ ॥ ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥ ਜਨ ਨਾਨਕ ਨਾਮੁ ਧਿਆਇਆ ॥ ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥**

**ਪਦ ਅਰਥ** : ਧਿਆਏ-ਧਿਆ ਕੇ । ਕੁਸਲ ਸੇਤੀ-ਸੁਖ ਅਨੰਦ ਨਾਲ । ਘਰਿ-ਘਰ ਵਿਚ । ਆਰਾਧਹੁ-ਸਿਮਰੋ। ਆਰਾਧਿ-ਸਿਮਰ ਕੇ। ਸਾਧਹੁ-ਸਵਾਰੋ । ਸਰਬ ਸੁਖਾ ਫਲ-ਸਾਰੇ ਸੁਖ ਦੇਣ ਵਾਲੇ ਫਲ।

**ਅਰਥ** : (ਹੇ ਭਾਈ !) ਆਪਣਾ ਗੁਰੂ ਸਿਮਰ ਕੇ ਸੁਖ ਅਨੰਦ ਨਾਲ ਘਰ ਵਿਚ ਵਾਪਸ ਆ ਗਏ ਹਾਂ । (ਇਹ ਸਭ) ਨਾਮ ਦੀ ਵਡਿਆਈ ਹੈ। ਉਸ (ਨਾਮ ਦੀ) ਕੀਮਤ ਕਹੀ ਨਹੀਂ ਜਾ ਸਕਦੀ ।੧।

ਹੇ ਸੰਤਹੁ ! (ਤੁਸੀਂ) ਪਰਮਾਤਮਾ ਦਾ (ਨਾਮ) ਸਿਮਰੋ । ਪਰਮਾਤਮਾ ਨੂੰ ਸਿਮਰ ਕੇ ਸਭ ਕੁਝ (ਭਾਵ ਹਰੇਕ ਪਦਾਰਥ) ਪਾ ਲਈਦਾ ਹੈ। (ਤੁਸੀਂ ਵੀ ਉਸ ਨੂੰ ਸਿਮਰ ਕੇ) ਸਾਰੇ ਕੰਮ ਸਵਾਰ ਲਵੋ।ਰਹਾਉ।

(ਹੇ ਭਾਈ ! ਨਾਮ ਜਪਣ ਵਾਲੇ ਨੂੰ) ਪ੍ਰਭੂ ਦੀ ਪ੍ਰੇਮਾ-ਭਗਤੀ (ਚੰਗੀ) ਲਗਦੀ ਹੈ (ਪਰ ਇਹ ਭਗਤੀ) ਓਹ ਪ੍ਰਾਪਤ ਕਰਦਾ ਹੈ ਜਿਸ ਦੇ ਵਡੇ ਭਾਗ ਹੋਣ । ਦਾਸ ਨਾਨਕ (ਆਖਦਾ ਹੈ ਕਿ ਜਿਸ ਮਨੁਖ ਨੇ ਪ੍ਰਭੂ ਦਾ) ਨਾਮ ਸਿਮਰਿਆ ਹੈ, ਉਸਨੇ ਸਾਰੇ ਸੁਖ ਦੇਣ ਵਾਲੇ ਫਲ ਪਾ ਲਏ ਹਨ ।੨।੧੨।੭੬।

**ਸੋਰਠਿ ਮਹਲਾ ੫ ॥ ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥ ਸੰਤਹੁ! ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ, ਰਵਿ ਰਹਿਆ ਸਭਨੀ ਜਾਈ ॥ ਰਹਾਉ ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥**

**ਪਦ ਅਰਥ** : ਬੰਨਾ-ਆਸਰਾ। ਭੰਨਾ-ਭਜ ਗਿਆ, ਤੋੜ ਦਿਤਾ। ਅਨਦ ਕਰਹਿ-ਅਨੰਦ ਕਰਦੇ, ਖੁਸ਼ੀਆਂ ਮਨਾਉਂਦੇ ਹਨ। ਨਰ ਨਾਰੀ-(ਸਾਰੇ) ਮਰਦ ਤੇ ਇਸਤ੍ਰੀਆਂ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਸਭਨੀ ਜਾਈ-ਸਭ ਥਾਵਾਂ ਵਿਚ। ਧੁਰਿ ਕੀ ਬਾਣੀ ਆਈ-ਧੁਰ ਤੋਂ (ਰਬੀ ਮੰਡਲ ਚੋਂ) ਆਈ ਹੋਈ ਬਾਣੀ।

**ਅਰਥ** : (ਹੇ ਭਾਈ !) ਪਰਮੇਸਰ ਨੇ (ਆਪਣਾ) ਆਸਰਾ ਦਿਤਾ (ਤਾਂ) ਦੁਖਾਂ ਰੋਗਾਂ ਦਾ ਡੇਰਾ ਭਜ ਗਿਆ (ਭਾਵ ਸਾਰੇ ਦੁਖ ਦੂਰ ਹੋ ਗਏ)। ਸਾਰੇ ਮਰਦ ਤੇ ਇਸਤ੍ਰੀਆਂ ਖੁਸ਼ੀਆਂ ਮਨਾਉਂਦੇ ਹਨ (ਕਿਉਂਕਿ) ਹਰੀ ਪ੍ਰਭੂ ਨੇ ਕਿਰਪਾ ਕੀਤੀ ਹੈ।੧।

ਹੇ ਸੰਤਹੁ ! ਸਭ ਥਾਵਾਂ ਤੇ ਸੁਖ (ਹੀ ਸੁਖ) ਹੋ ਰਿਹਾ ਹੈ (ਕਿਉਂਕਿ) ਪਾਰਬ੍ਰਹਮ ਪਰਮੇਸ਼ਰ ਸਭ ਥਾਵਾਂ ਤੇ ਪੂਰਨ ਤੌਰ ਤੇ ਵਿਆਪਕ ਹੋ ਰਿਹਾ (ਦਿਸ ਪਿਆ) ਹੈ। ਰਹਾਉ।

(ਹੇ ਭਾਈ !) ਧੁਰ ਤੋਂ (ਭੇਜੀ ਹੋਈ) ਬਾਣੀ (ਸਾਨੂੰ) ਆਈ (ਉਤਰੀ) ਹੈ। ਉਸ (ਬਾਣੀ) ਨੇ ਸਾਰੀ ਚਿੰਤਾ ਦੂਰ ਕਰ ਦਿਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਇਆਲ ਪੁਰਖ (ਸਾਡੇ ਉਤੇ ਮਿਹਰਬਾਨ ਹੋਇਆ ਹੈ, (ਅਸਾਂ ਉਸ) ਸਦਾ ਥਿਰ ਰਹਿਣ ਵਾਲ਼ੇ ਹਰੀ ਦਾ(ਨਾਮ) ਉਚਾਰਿਆ (ਸਿਮਰਿਆ) ਹੈ।੨।੧੩।੭੭।

## ਅਰਥ ਭੇਦ ਅਤੇ ਨਿਰਣੈ

**ਧੁਰਿ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**

ਵਖ ਵਖ ਅਰਥ :

੧. ਆਦਿ ਰੂਪ ਪਰਮੇਸਰ ਕੀ ਬੇਦ ਰੂਪ ਬਾਣੀ ਜਿਨ ਕੇ ਰਿਦੇ ਮੈਂ ਆਈ ਹੈ ਭਾਵ ਸੇ ਜਿਨੋ ਨੇ ਬੇਦ ਕੇ ਸਿਧਾਂਤ ਕੋ ਪਾਇਆ ਹੈ ਤਿਨੋਂ ਸਰਬ ਪ੍ਰਕਾਰ ਦੀ ਚਿੰਤਾ ਮਿਟਾਇ ਦਈ ਹੈ। [ਫ. ਸ.

੨. (ਇਹ) ਧੁਰ ਕੀ (ਬਾਣੀ) ਆਗਿਆ ਆਈ ਹੈ। ਉਸ ਨੇ (ਪਰਵਾਰ ਦੀ) ਸਾਰੀ ਚਿੰਤਾ ਦੂਰ ਕਰ ਦਿਤੀ ਹੈ। [ਪੰ. ਨਰੈਣ ਸਿੰਘ

੩. ਹੇ ਸੰਤ ਜਨੋ ! ਪਰਮਾਤਮਾ ਦੀ ਸਿਫਤਿ ਸਾਲਾਹ ਦੀ ਬਾਣੀ ਜਿਸ ਮਨੁੱਖ ਦੇ ਅੰਦਰ ਆ ਵਸੀ, ਉਸਨੇ ਆਪਣੀ ਸਾਰੀ ਚਿੰਤਾ ਦੂਰ ਕਰ ਲਈ। [ਦਰਪਣ

**ਨਿਰਣੈ** : ਬੇਦ-ਬਾਣੀ ਵਿਚ ਨਿਰਾ ਪਾਪ ਪੁੰਨ ਦਾ ਵਿਚਾਰ ਹੈ ਜਦੋਂ ਕਿ ਗੁਰਬਾਣੀ ਪ੍ਰਭੂ ਦੀ

ਸਿਫਤਿ ਸਾਲਾਹ ਨਾਲ ਭਰਪੂਰ ਹੈ । ਇਸ ਲਈ ਧੁਰੋਂ ਆਈ ਬਾਣੀ ਨੂੰ ਬੇਦ ਨਾਲ ਤੁਲਨਾ ਦੇਣੀ ਗੁਰਮਤਿ ਅਨੁਕੂਲ ਨਹੀਂ ਹੈ। ਇਹ ਨਿਰਾ ਫਰੀਦਕੋਟ ਸਟੀਕ ਵਾਲੇ ਵਿਦਵਾਨਾਂ ਦੀ ਗਲ ਨਹੀਂ , ਇਕ ਅਧੇ ਨੂੰ ਛਡ ਕੇ ਪੁਰਤਨ ਸਭ ਵਿਦਵਾਨਾਂ ਨੇ ਵੇਦਾਂ ਪੁਰਾਣਾਂ ਦਾ ਕਾਫੀ ਪ੍ਰਭਾਵ ਕਬੂਲਿਆ ਹੈ ਜਿਸ ਕਰਕੇ ਉਹਨਾਂ ਦੇ ਅਰਥਾਂ ਉਤੇ ਅਜੇਹੀ ਰੰਗਤ ਚੜ੍ਹਨੀ ਸੁਭਾਵਕ ਹੈ । ਨੰ. ੨ ਵਿਚ 'ਬਾਣੀ' ਦੇ ਅਰਥ 'ਆਗਿਆ' ਕਰਨੇ ਠੀਕ ਨਹੀਂ ਹਨ , ਨੰ. ੩ ਵਾਲੇ ਅਰਥ ਵੀ ਠੀਕ ਨਹੀਂ ਕਿਉਂਕਿ ਬਾਕੀ ਕਾਵਿ ਵਿਚ ਪ੍ਰਭੂ ਦੀ ਸਿਫਤ ਸਲਾਹ ਦਰਜ ਹੈ । ਉਸ ਨੂੰ 'ਧੁਰਿ ਕੀ ਬਾਣੀ ਆਈ' ਦਾ ਦਰਜਾ ਨਹੀਂ ਦਿਤਾ ਜਾ ਸਕਦਾ ਉਸ ਵਿੱਚ ਕਲਪਨਾਤਮਿਕ ਅੰਸ਼ ਹੁੰਦਾ ਹੈ । ਇਸ ਤੋਂ ਇਲਾਵਾ 'ਤਿਨਿ' ਪਦ 'ਬਾਣੀ' ਲਈ ਹੈ, ਮਨੁੱਖ ਲਈ ਨਹੀਂ ਉਸ ਬਾਣੀ ਨੇ ਮਨੁਖ ਦੀ ਸਾਰੀ ਚਿੰਤਾ ਦੂਰ ਕਰ ਦਿਤੀ ਹੈ ।

**ਸੋਰਠਿ ਮਹਲਾ ੫ ॥ ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥ ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥ ੧ ॥ ਗੁਰ ਕੇ ਚਰਣ ਊਪਰਿ ਬਲਿ ਜਾਈ ॥ ਦਿਨਸੁ ਰੈਨਿ ਸਾਸਿ ਸਾਸਿ ਸਮਾਲੀ, ਪੂਰਨੁ ਸਭਨੀ ਥਾਈ ॥ ੧ ॥ ਰਹਾਉ ॥ ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥ ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਨਾਈ ॥ ੨ ॥ ੧੪ ॥ ੭੮ ॥**

**ਪਦ ਅਰਥ** : ਐਥੈ ਓਥੈ-ਇਥੇ ਉਥੇ ਭਾਵ ਲੋਕ ਪਰਲੋਕ ਵਿਚ । ਘਟਿ ਘਟਿ-ਹਰੇਕ ਹਿਰਦੇ ਵਿਚ । ਸੁਭਾਖੇ-ਚੰਗੀ ਤਰ੍ਹਾਂ ਉਚਾਰਨ ਕੀਤਾ ਜਾਂਦਾ ਹੈ । ਬਲਿ ਜਾਈ-ਮੈਂ ਕੁਰਬਾਨ ਜਾਂਦਾ ਹਾਂ । ਸਮਾਲੀ-ਮੈਂ ਯਾਦ ਕਰਦਾ ਹਾਂ । ਥਾਈ-ਥਾਵਾਂ ਤੇ । ਢੋਆ-ਤੋਹਫ਼ਾ ।

**ਅਰਥ** : (ਹੇ ਭਾਈ ! ਜੇ ) ਜੀਆਂ ਉਤੇ ਦਇਆ ਕਰਨ ਵਾਲਾ ਗੁਰ-ਪਰਮੇਸ਼ਰ ਹੈ (ਓਹ) ਲੋਕ ਪਰਲੋਕ (ਵਿਚ ਆਪਣੇ ਦਾਸਾਂ ਦਾ) ਰਾਖਾ ਹੈ । ਆਪਣੇ ਦਾਸ (ਪ੍ਰਭੂ ਨੇ) ਆਪ ਰਖੇ (ਬਚਾ ਲਏ ਕਿਉਂਕਿ) ਹਰੇਕ ਹਿਰਦੇ ਵਿਚ (ਗੁਰੂ ਦਾ) ਸ਼ਬਦ ਚੰਗੀ ਤਰ੍ਹਾਂ ਉਚਾਰਨ ਹੋਣ ਲਗ ਪਿਆ ਹੈ ।੧।

(ਹੇ ਭਾਈ !) ਮੈਂ ਗੁਰੂ ਦੇ ਚਰਨਾਂ ਤੋਂ ਸਦਕੇ ਜਾਂਦਾ ਹਾਂ । (ਗੁਰ-ਚਰਨਾਂ ਦੀ ਬਰਕਤ ਨਾਲ) ਮੈਂ ਦਿਨ ਰਾਤ ਹਰੇਕ ਸੁਆਸ ਨਾਲ (ਸਾਈਂ ਨੂੰ) ਸਿਮਰਦਾ ਰਹਿੰਦਾ ਹਾਂ (ਉਹ ਪ੍ਰਭੂ ਮੈਨੂੰ) ਹਰੇਕ ਥਾਂ ਤੇ ਵਿਆਪਕ ਦਿਸਣ ਲਗ ਪਿਆ ਹੈ । ਰਹਾਉ ।

(ਹੇ ਭਾਈ! ਪ੍ਰਭੂ) ਆਪ ਹੀ ਮਦਦਗਾਰ ਬਣਿਆ ਹੈ । ਸਚੇ (ਹਰੀ) ਦਾ ਸਚਾ ਤੋਫ਼ਾ (ਪ੍ਰਾਪਤ ਹੋਇਆ) ਹੈ । ਨਾਨਕ (ਗੁਰੂ ਜੀ ਪਰਮੇਸ਼ਰ ਦੀ ਸਿਫ਼ਤ ਕਰਦੇ ਹੋਏ ਫੁਰਮਾਉਂਦੇ ਹਨ ਕਿ) ਹੇ ਪ੍ਰਭੂ ! ਤੇਰੀ ਸ਼ਰਣ ਵਿਚ ਤੇਰੀ ਭਗਤੀ ਕਰਕੇ ਵਡਿਆਈ ਪ੍ਰਾਪਤ ਕੀਤੀ ਹੈ ।੨।੧੪।੭੮।

**ਸੋਰਠਿ ਮਹਲਾ ੫ ॥ ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥ ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥ ੧ ॥ ਹਰਿ ਕੇ ਚਰਨ ਸਦਾ ਸੁਖਦਾਈ ॥ ਜੋ ਇਛਹਿ ਸੋਈ ਫਲੁ ਪਾਵਹਿ, ਬਿਰਥੀ ਆਸ ਨ ਜਾਈ ॥੧ ॥ ਰਹਾਉ**

**॥ ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ, ਸੋਈ ਸੰਤੁ ਗੁਣ ਗਾਵੈ ॥ ਪ੍ਰੇਮ ਭਗਤਿ ਤਾ ਕਾ ਮਨੁ ਲੀਣਾ, ਪਾਰਬ੍ਰਹਮ ਮਨਿ ਭਾਵੈ ॥ ੨ ॥ ਆਠ ਪਹਰ ਹਰਿ ਕਾ ਜਸੁ ਰਵਣਾ, ਬਿਖੈ ਠਗਉਰੀ ਲਾਥੀ ॥ ਸੰਗਿ ਮਿਲਾਇ ਲੀਆ ਮੇਰੇ ਕਰਤੈ, ਸੰਤ ਸਾਧ ਭਏ ਸਾਥੀ ॥੩॥ ਕਰੁ ਗਹਿ ਲੀਨੇ ਸਰਬਸੁ ਦੀਨੇ, ਆਪਹਿ ਆਪੁ ਮਿਲਾਇਆ ॥ ਕਹੁ ਨਾਨਕ ਸਰਬ ਥੋਕ ਪੂਰਨ, ਪੂਰਾ ਸਤਿਗੁਰੁ ਪਾਇਆ ॥ ੪ ॥ ੧੫ ॥ ੭੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਇਛਹਿੰ, ਪਾਵਹਿੰ।

**ਪਦ ਅਰਥ** : ਭਾਣਾ-ਚੰਗਾ ਲੱਗਾ। ਰਮਾਣਾ-ਰਾਮ ਦਾ (ਨਾਮ)। ਇਛਹਿ-ਇਛਾ ਧਾਰਦੇ ਹਨ। ਬਿਰਥੀ-ਖਾਲੀ। ਰਵਣਾ-ਯਾਦ ਕਰਨਾ, ਸਿਮਰਨਾ। ਬਿਖੈ ਠਗਉਰੀ-ਵਿਸ਼ਿਆਂ ਦੀ ਠਗ ਬੂਟੀ। ਕਰਤੈ-ਕਰਤਾ ਪੁਰਖ ਨੇ। ਸਾਥੀ-ਮਦਦਗਾਰ। ਕਰੁ-ਹਥ। ਗਹਿ ਲੀਨੇ-ਫੜ ਲਏ। ਸਰਬਸੁ-ਸਬ ਕੁਝ ਥੋਕ-ਪਦਾਰਥ।

**ਅਰਥ** : (ਹੇ ਭਾਈ!) ਪੂਰੇ ਸਤਿਗੁਰੂ ਨੂੰ ਚੰਗਾ ਲਗਾ (ਭਾਵ ਉਸ ਨੂੰ ਭਲਾ ਭਾਇਆ) ਤਾਂ (ਅਸਾਂ) ਰਾਮ ਦਾ (ਨਾਮ) ਜਪਿਆ। ਪ੍ਰਿਥਵੀ ਦੇ ਮਾਲਕ ਨੇ ਕਿਰਪਾ ਕੀਤੀ, (ਉਸ) ਪ੍ਰਭੂ ਨੇ (ਸਾਡੀ) ਇਜ਼ਤ ਰਖ ਲਈ।੧।

(ਹੇ ਭਾਈ!) ਹਰੀ ਦੇ ਚਰਨ ਸਦਾ ਸੁਖ ਦੇਣ ਵਾਲੇ ਹਨ। (ਜਿਹੜੇ ਮਨੁਖ ਪ੍ਰਭੂ ਦੇ ਚਰਨਾਂ ਦੀ ਟੇਕ ਲੈਂਦੇ ਹਨ ਓਹ ਆਪਣੇ ਮਨ ਵਿਚ) ਜੋ ਵੀ ਇੱਛਾ ਧਾਰਦੇ ਹਨ ਓਹੀ ਫਲ ਪ੍ਰਾਪਤ ਕਰ ਲੈਂਦੇ ਹਨ (ਓਹਨਾ ਦੀ ਕੋਈ) ਆਸ ਵੀ ਖ਼ਾਲੀ ਨਹੀਂ ਜਾਂਦੀ।੧। ਰਹਾਉ।

(ਹੇ ਭਾਈ!) ਪ੍ਰਾਣਾ ਦਾ ਪਤੀ (ਦਾਤਾ ਪ੍ਰਭੂ) ਜਿਸ (ਮਨੁਖ ਉਤੇ) ਕਿਰਪਾ ਕਰ ਦੇਵੇ, ਓਹੀ ਸੰਤ ਜਨ (ਪਰਮੇਸ਼ਰ ਦੇ) ਗੁਣ ਗਾਉਂਦਾ ਹੈ। ਉਸ (ਸੰਤ) ਦਾ ਮਨ (ਪ੍ਰਭੂ ਦੀ) ਪ੍ਰੇਮਾ ਭਗਤੀ ਵਿਚ ਲੀਣ ਹੋ ਜਾਂਦਾ ਹੈ (ਅਤੇ ਉਸ ਦੇ) ਮਨ ਵਿਚ ਪਾਰਬ੍ਰਹਮ ਪਿਆਰਾ ਲਗਣ ਲਗ ਪੈਂਦਾ ਹੈ।੨।

(ਹੇ ਭਾਈ!) ਅਠੇ ਪਹਿਰ (ਭਾਵ ਹਰ ਵੇਲੇ) ਹਰੀ ਦਾ ਜਸ ਉਚਾਰਨ ਸਦਕਾ ਵਿਸ਼ਿਆਂ ਦੀ ਠਗ ਬੂਟੀ (ਮਾਇਆ ਦੀ ਜ਼ਹਿਰ) ਲਹਿ ਗਈ। ਮੇਰੇ ਕਰਤਾ ਪੁਰਖ ਨੇ (ਉਸਨੂੰ ਆਪਣੇ) ਨਾਲ ਮਿਲਾ ਲਿਆ, (ਅਤੇ ਹੋਰ) ਸੰਤ ਸਾਧ (ਵੀ ਉਸਦੇ) ਸਾਥੀ ਬਣ ਗਏ।੩।

(ਹੇ ਭਾਈ! ਪਰਮੇਸ਼ਰ ਨੇ ਉਸ ਦਾ) ਹਥ ਫੜ ਲਿਆ (ਭਾਵ ਆਪਣਾ ਬਣਾ ਕੇ ਉਸ ਨੂੰ) ਸਭ ਕੁਝ ਦੇ ਦਿਤਾ। (ਇਥੋਂ ਤਕ ਕਿ ਉਸ ਨੂੰ) ਆਪ ਹੀ ਆਪਣੇ ਨਾਲ ਮਿਲਾ ਲਿਆ। ਨਾਨਕ! ਆਖ, (ਉਸ ਨੇ) ਪੂਰਾ-ਸਤਿਗੁਰੂ ਪਾ ਲਿਆ (ਅਤੇ ਉਸ ਨੂੰ) ਸਾਰੇ ਪਦਾਰਥ ਪ੍ਰਾਪਤ ਹੋ ਗਏ।੪।੧੫।੭੯।

**ਸੋਰਠਿ ਮਹਲਾ ੫ ॥ ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥੧॥ ਹਰਿ ਹਰਿ**

**ਨਾਮੁ ਸੰਤਨ ਕੀ ਓਟਾ ॥ ਜੋ ਸਿਮਰੈ ਤਿਸ ਕੀ ਗਤਿ ਹੋਵੈ, ਉਧਰਹਿ ਸਗਲੇ ਕੋਟਾ ॥ ੧ ॥ਰਹਾਉ॥ ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥ ਕਹੁ ਨਾਨਕ, ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥ ੨॥੧੬॥੮੦॥**

**ਪਦ ਅਰਥ** : ਗਦਾ-ਗੁਰਜ । ਖੰਨਾ-ਖੰਡਾ । ਸਗਲ ਰੇਨੁ ਛਾਰੀ-ਸਾਰਿਆਂ ਦੀ ਚਰਨ-ਧੂੜ । ਨ ਟਿਕੈ-ਨਹੀਂ ਠਹਿਰ ਸਕਦਾ । ਵੇਕਾਰੀ-ਪਾਪੀ,ਕੁਕਰਮੀ । ਓਟਾ-ਓਟ ,ਆਸਰਾ । ਉਧਰਹਿ-ਉਧਰ ਜਾਂਦੇ ਹਨ, ਬਚ ਜਾਂਦੇ ਹਨ । ਸਗਲ ਕੋਟਾ-ਸਾਰੇ, ਕ੍ਰੋੜਾਂ(ਮਨੁਖ) । ਆਪੁ-ਆਪਾ ਭਾਵ, ਹੰਕਾਰ ।

**ਅਰਥ** : (ਹੇ ਭਾਈ!) ਗ਼ਰੀਬੀ (ਨਿਮਰ ਭਾਵੀ ਸੁਭਾਉ) ਸਾਡੀ ਗੁਰਜ ਹੈ, ਸਾਰਿਆਂ ਦੀ ਚਰਨ ਧੂੜ (ਹੋਣਾ, ਇਹ ਸਾਡੇ ਪਾਸ) ਖੰਡਾ ਹੈ । ਇਸ ਅਗੇ ਕੋਈ ਵਿਕਾਰੀ (ਪੁਰਸ਼) ਨਹੀਂ ਠਹਿਰ ਸਕਦਾ। ਇਹ ਗਲ ਪੂਰੇ ਗੁਰੂ ਦੀ ਸਮਝਾਈ ਹੋਈ ਹੈ ।੧ ।

(ਹੇ ਭਾਈ !) ਹਰੀ ਦਾ ਨਾਮ ਸੰਤ (ਜਨਾ) ਦੀ ਓਟ (ਆਸਰਾ) ਹੈ । ਜੋ (ਮਨੁੱਖ ਹਰੀ ਦਾ ਨਾਮ) ਸਿਮਰਦਾ ਹੈ ਉਸ ਦੀ (ਬੰਧਨਾਂ ਤੋਂ) ਮੁਕਤੀ ਹੋ ਜਾਂਦੀ ਹੈ, (ਉਸ ਦੇ ਤੁਫ਼ੈਲ) ਸਾਰੇ ਕ੍ਰੋੜਾਂ ਜੀਵ (ਪਾਪ ਕਲੇਸ਼ਾਂ ਤੋਂ) ਬਚ ਜਾਂਦੇ ਹਨ ।੧। ਰਹਾਉ ।

(ਹੇ ਭਾਈ !) ਸੰਤਾਂ ਦੇ ਸੰਗ ਵਿਚ (ਜਿਸਨੇ ਹਰੀ ਦਾ) ਜਸ ਗਾਇਨ ਕੀਤਾ (ਉਸਨੇ) ਪੂਰਨ ਹਰੀ (ਨਾਮ) ਦਾ ਇਹ ਧਨ ਪ੍ਰਾਪਤ ਕਰ ਲਿਆ । ਨਾਨਕ ! ਆਖ (ਉਸਨੇ ਆਪਣਾ) ਹੰਕਾਰ ਦੂਰ ਕਰ ਲਿਆ (ਅਤੇ ਉਸ ਨੂੰ) ਸਾਰਾ (ਸੰਸਾਰ) ਪਰਮੇਸ਼ਰ ਰੂਪ ਦਿਸਣ ਲਗ ਪਿਆ ।੨।੧੬।੮੦।

**ਸੋਰਠਿ ਮਹਲਾ ੫ ॥ ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥ ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥੧॥ ਹਰਿ ਕੀ ਭਗਤਿ ਫਲ ਦਾਤੀ ॥ ਗੁਰਿ ਪੂਰੈ ਕਿਰਪਾ ਕਰਿ ਦੀਨੀ, ਵਿਰਲੈ ਕਿਨਹੀ ਜਾਤੀ ॥ ਰਹਾਉ ॥ ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥ ਨਾਨਕ, ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥੨॥੧੭॥੮੧॥**

**ਪਦ ਅਰਥ** : ਕੀਨੀ-ਕੀਤੀ । ਦੀਨੀ-ਦਿਤੀ । ਥਾਵ-ਥਾਂ । ਫਲਦਾਤੀ-ਫਲ ਦੇਣ ਵਾਲੀ । ਕਿਨਹੀ-ਕਿਸ ਨੇ ਹੀ । ਜਾਤੀ-ਜਾਣੀ । ਗਾਵਹ-ਅਸੀਂ ਗਾਵੀਏ ।

**ਅਰਥ** : ( ਹੇ ਭਾਈ !) ਪੂਰੇ ਗੁਰੂ ਨੇ ਪੂਰੀ (ਕਿਰਪਾ) ਕਰ ਦਿਤੀ, ਆਪਣੀ ਬਖਸ਼ਿਸ਼ ਕਰਕੇ (ਧੁਰ ਕੀ ਬਾਣੀ) ਦਿਤੀ । (ਅਸਾਂ) ਹਰ ਰੋਜ਼ ਅਨੰਦ (ਅਤੇ) ਸੁਖ ਪ੍ਰਾਪਤ ਕੀਤਾ ਸਾਨੂੰ ਸਾਰੇ ਥਾਵਾਂ ਤੇ (ਗੁਰ-ਪਰਮੇਸ਼ਰ ਨੇ) ਸੁਖ ਨਾਲ ਵਸਾਇਆ ।੧।

(ਹੇ ਭਾਈ !) ਹਰੀ ਦੀ ਭਗਤੀ (ਸਭ) ਫਲ ਦੇਣ ਵਾਲੀ ਹੈ । ਪੂਰੇ ਗੁਰੂ ਨੇ ਕਿਰਪਾ ਕਰਕੇ (ਇਹ ਦਾਤ) ਦਿਤੀ ਹੈ। (ਪਰ ਇਹ ਗਲ) ਕਿਸੇ ਵਿਰਲੇ ਨੇ ਸਮਝੀ ਹੈ । ਰਹਾਉ ।

ਹੇ ਭਾਈ ! ਅਸੀਂ ਗੁਰੂ ਦੀ ਬਾਣੀ ਗਾਉਂਦੇ ਹਾਂ ਓਹ (ਬਾਣੀ) ਸਫਲ ਰੂਪ ਅਤੇ ਸਦਾ ਸੁਖ ਦੇਣ

ਵਾਲੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹਨਾਂ ਨੇ ਪ੍ਰਭੂ ਦਾ) ਨਾਮ ਸਿਮਰਿਆ ਹੈ, (ਉਹਨਾਂ) ਪਹਿਲਾਂ ਤੋਂ ਹੀ (ਕਰਤਾਰੀ ਹੁਕਮ) ਲਿਖੇ ਅਨੁਸਾਰ (ਹਰੀ ਦਾ ਨਾਮ) ਪਾ ਲਿਆ ਹੈ।੨।੧੭।੮੧।

**ਸੋਰਠਿ ਮਹਲਾ ੫ ॥ ਗੁਰੁ ਪੂਰਾ ਆਰਾਧੇ॥ ਕਾਰਜ ਸਗਲੇ ਸਾਧੇ॥ ਸਗਲ ਮਨੋਰਥ ਪੂਰੇ॥ ਬਾਜੇ ਅਨਹਦ ਤੂਰੇ॥੧॥ ਸੰਤਹੁ! ਰਾਮੁ ਜਪਤ ਸੁਖੁ ਪਾਇਆ॥ ਸੰਤ ਅਸਥਾਨਿ ਬਸੇ ਸੁਖ ਸਹਜੇ, ਸਗਲੇ ਦੂਖ ਮਿਟਾਇਆ ॥੧॥ਰਹਾਉ॥ ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ॥ ਨਾਨਕ ਦਾਸਿ ਵਖਾਣੀ॥ ਨਿਰਮਲ ਅਕਥ ਕਹਾਣੀ॥੨॥੧੮॥੮੨॥**

**ਪਦ ਅਰਥ** : ਮਨੋਰਥ-ਮਨੋ ਕਾਮਨਾ। ਬਾਜੇ-ਵਜ ਪਏ। ਸਾਧੇ-ਸਿਧ ਹੋ ਗਏ। ਅਨਹਦ ਤੂਰੇ-ਆਤਮਿਕ ਅਨੰਦ ਵਾਲੇ ਵਾਜੇ। ਸੰਤ ਅਸਥਾਨਿ-ਸੰਤਾਂ ਦੇ ਅਸਥਾਨ (ਸਤਿ ਸੰਗਤ) ਵਿਚ। ਦਾਸਿ-ਦਾਸ ਨੇ। ਅਕਥ-ਕਥਨ ਤੋਂ ਰਹਿਤ।

**ਅਰਥ** : (ਹੇ ਸੰਤ ਜਨੋ !) ਪੂਰਾ ਗੁਰੂ ਸਿਮਰਨ ਕਰਕੇ, ਸਾਰੇ ਕਾਰਜ ਸਿਧ ਹੋ ਗਏ। ਸਾਰੇ ਮਨੋਰਥ ਪੂਰੇ ਹੋ ਗਏ (ਅਤੇ) ਆਤਮਿਕ ਅਨੰਦ ਦੇ ਵਾਜੇ ਵਜਣ ਲਗ ਪਏ।੧।

ਹੇ ਸੰਤ ਜਨੋ ! ਪਰਮੇਸ਼ਰ ਨੂੰ ਜਪਦਿਆਂ (ਆਤਮਿਕ) ਸੁਖ ਪ੍ਰਾਪਤ ਕੀਤਾ। ਸੰਤਾਂ ਦੇ ਅਸਥਾਨ (ਸਾਧ ਸੰਗਤ) ਵਿਚ ਅਡੋਲ ਸੁਖ ਨਾਲ ਵਸੇ (ਅਤੇ) ਸਾਰੇ ਦੁਖ ਦੂਰ ਹੋ ਗਏ।੧। ਰਹਾਉ।

(ਹੇ ਸੰਤ ਜਨੋ !) ਪੂਰੇ ਗੁਰੂ ਦੀ (ਉਚਾਰੀ ਹੋਈ) ਬਾਣੀ, ਪਰਮੇਸ਼ਰ ਦੇ ਮਨ ਵਿਚ ਚੰਗੀ ਲਗੀ। ਪ੍ਰਭੂ ਦੀ (ਅਸਚਰਜ) ਕਹਾਣੀ ਕਥਨ ਤੋਂ ਰਹਿਤ (ਅਤੇ) ਪਵਿਤਰ ਹੈ, ਨਾਨਕ ਦਾਸ ਨੇ (ਉਹੀ ਬਾਣੀ) ਉਚਾਰਨ ਕੀਤੀ ਹੈ।੨।੧੮।੮੨।

**ਸੋਰਠਿ ਮਹਲਾ ੫ ॥ ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥ ਅਪਨੇ ਕਾਜ ਕਉ, ਕਿਉ ਅਲਕਾਈਐ ॥ ਜਿਤੁ ਸਿਮਰਨਿ ਦਰਗਹ ਮੁਖੁ ਊਜਲ, ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥ ਜਿਉ ਕਾਮੀ, ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥ ੨ ॥ ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ, ਨਾਮੁ ਕਮਾਵੈ ॥੩॥ ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥ ੪ ॥ ੧੯ ॥ ੮੩ ॥**

**ਪਦ ਅਰਥ** : ਖਾਵਤ-ਖਾਂਦਿਆਂ। ਲਾਜ-ਸ਼ਰਮ। ਕਿਉਂ ਅਲਕਾਈਐ-ਕਿਉਂ ਆਲਸ ਕਰੀਏ ? ਜਿਤੁ ਸਿਮਰਨਿ-ਜਿਸ ਸਿਮਰਨ ਦੇ ਰਾਹੀਂ। ਕਾਮੀ-ਵਿਸ਼ਈ। ਕਾਮਿ-ਵਿਸ਼ੇ ਵਿਚ। ਲੁਭਾਵੈ-ਮਸਤ ਹੁੰਦਾ ਹੈ। ਬਾਲਿ-ਬਾਲਕ ਨਾਲ। ਲਪਟਾਵੈ-ਚੰਬੜੀ ਰਹਿੰਦੀ ਹੈ।

**ਅਰਥ** : (ਹੇ ਭਾਈ ! ਜਿਵੇਂ) ਭੁੱਖੇ (ਮਨੁੱਖ ਨੂੰ) ਖਾਂਦਿਆਂ (ਕੋਈ) ਸ਼ਰਮ ਨਹੀਂ ਆਉਂਦੀ, ਤਿਵੇਂ ਹਰੀ ਦਾ ਸੇਵਕ ਹਰੀ ਦੇ ਗੁਣ ਗਾਉਂਦਾ ਹੈ।੧।

(ਉਸ ਪਰਮੇਸ਼ਰ ਦਾ ਨਾਮ ਸਿਮਰਨ ਵਾਲੇ) ਆਪਣੇ ਕੰਮ ਤੋਂ ਕਿਉਂ ਆਲਸ ਕਰੀਏ? (ਹੇ

ਭਾਈ !) ਜਿਸ (ਪ੍ਰਭੂ ਨੂੰ) ਸਿਮਰਨ ਨਾਲ ਦਰਗਾਹ ਵਿੱਚ ਮੁੱਖ ਉਜਲਾ ਹੋਂਦਾ ਹੈ (ਅਤੇ ਸਦਾ ਹੀ ਸੁਖ ਪਾਈਦਾ ਹੈ।੧।ਰਹਾਓ।

ਜਿਵੇਂ ਵਿਸ਼ਈ (ਪੁਰਸ਼) ਕਾਮ (ਵਿਸ਼ੇ) ਵਿਚ ਲੋਭਾਇਮਾਨ (ਮਸਤ) ਹੁੰਦਾ ਹੈ । ਤਿਵੇਂ ਹਰੀ ਦੇ ਦਾਸ ਨੂੰ ਹਰੀ ਦਾ ਜਸ ਚੰਗਾ ਲਗਦਾ ਹੈ ।੨।

ਜਿਵੇਂ ਮਾਤਾ ਬਾਲ ਨਾਲ ਚੰਬੜਦੀ ਹੈ, ਤਿਵੇਂ ਗਿਆਨੀ (ਪੁਰਸ਼) ਨਾਮ ਨੂੰ ਕਮਾਉਂਦਾ ਹੈ (ਭਾਵ ਸਿਮਰਨ ਵਿਚ ਲੱਗਾ ਰਹਿੰਦਾ ਹੈ) ।੩।

(ਜਿਹੜਾ ਪੁਰਸ਼) ਪੂਰੇ ਗੁਰੂ ਤੋਂ (ਨਾਮ) ਪ੍ਰਾਪਤ ਕਰਦਾ ਹੈ, ਦਾਸ ਨਾਨਕ (ਆਖਦਾ ਹੈ ਕਿ ਉਹ ਪੁਰਸ਼ ਪ੍ਰਭੂ ਦਾ) ਨਾਮ ਸਿਮਰਦਾ ਹੈ ।੪।੧੯।੮੩।

**ਸੋਰਠਿ ਮਹਲਾ ੫ ॥ ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥ ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥ ੧ ॥ ਸੰਤਹੁ ! ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥ ੧ ॥ ਰਹਾਉ ॥ ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥ ਨਾਨਕ, ਪ੍ਰਭੁ ਸੁਖਦਾਈ ॥ ਜਿਨਿ ਪੂਰੀ ਬਣਤ ਬਣਾਈ ॥ ੨ ॥ ੨੦ ॥ ੮੪ ॥**

**ਪਦ ਅਰਥ** : ਸੁਖ ਸਾਂਦਿ-ਸੁਖ ਸ਼ਾਂਤੀ ਨਾਲ । ਛਾਇਆ-ਛਾਈ, ਸੁਆਹ । ਪਹਿਰਾਇਆ-ਸਿਰੋਪਾ ਦਿੱਤਾ । ਸਬਾਇਆ-ਸਾਰੇ । ਜਿਨਿ-ਜਿਸ (ਸੱਚੇ) ਨੇ । ਅਚਰਜ-ਅਸਚਰਜ , ਹੈਰਾਨ ਕਰਨ ਵਾਲੀ । ਭਾਣੈ-ਹੁਕਮ ਅਨੁਸਾਰ । ਵਖਾਣੈ-ਉਚਾਰਦਾ ਹੈ ।

**ਅਰਥ** : (ਹੇ ਭਾਈ ! ਗੁਰੂ ਦਾ ਦਾਸ) ਸੁਖ ਸ਼ਾਂਤੀ ਨਾਲ ਘਰ ਵਿਚ (ਮੁੜ) ਆਇਆ, (ਅਤੇ) ਨਿੰਦਕਾਂ ਦੇ ਮੂੰਹ ਵਿਚ ਸੁਆਹ ਪਈ । ਪੂਰੇ ਗੁਰੂ ਨੇ (ਦਾਸ ਨੂੰ) ਸਿਰੋਪਾ ਪਹਿਨਾਇਆ (ਆਦਰ-ਮਾਣ ਦਿਤਾ ਅਤੇ) ਸਾਰੇ ਦੁਖ ਦੂਰ ਹੋ ਗਏ ।੧।

ਹੇ ਸੰਤ ਜਨੋ ! (ਇਹ) ਸਚੇ (ਪਰਮਾਤਮਾ) ਦੀ ਸਚੀ ਸੋਭਾ ਹੈ, ਜਿਸ ਨੇ ਹੈਰਾਨ ਕਰ ਦੇਣ ਵਾਲੀ ਸ਼ੋਭਾ(ਵਡਿਆਈ) ਬਣਾ ਦਿਤੀ ਹੈ ।੧। ਰਹਾਉ ।

(ਦਾਸ) ਮਾਲਕ ਦੇ ਹੁਕਮ ਅਨੁਸਾਰ ਬੋਲਦਾ ਹੈ (ਅਤੇ) ਬ੍ਰਹਮ ਰੂਪ ਬਾਣੀ ਉਚਾਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ ਪੂਰੀ ਬਣਤ (ਵਿਉਂਤ) ਬਣਾਈ ਦਿਤੀ ਹੈ (ਉਹ) ਪ੍ਰਭੂ (ਦਾਸ ਨੂੰ ਸਦਾ) ਸੁਖ ਦੇਣ ਵਾਲਾ ਹੈ ।੨।੨੦।੮੪।

**ਸੋਰਠਿ ਮਹਲਾ ੫ ॥ ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥ ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧॥ ਸੰਤਹੁ! ਪ੍ਰਭੁ ਮੇਰਾ ਸਦਾ ਦਇਆਲਾ ॥ ਅਪਨੇ ਭਗਤ ਕੀ ਗਣਤ ਨ ਗਣਈ, ਰਾਖੈ ਬਾਲ ਗੁਪਾਲਾ ॥੧॥ ਰਹਾਉ ॥ ਹਰਿਨਾਮੁ ਰਿਦੈ ਉਰਿਧਾਰੇ ॥ ਤਿਨਿ ਸਭੇ ਥੋਕ ਸਵਾਰੇ ॥ ਗੁਰਿ ਪੂਰੈ**

**ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥੨॥੨੧॥੮੫॥**

**ਪਦ ਅਰਥ** : ਗਣਤ ਨ ਗਣਈ-(ਚੰਗੇ ਮੰਦੇ ਕਰਮਾਂ ਦੀ) ਗਿਣਤੀ ਨਹੀਂ ਗਿਣਦਾ । ਬਾਲ-ਬਾਲਕ ਵਾਂਗ । ਗੁਪਾਲਾ ਪ੍ਰਿਥਵੀ ਦਾ ਪਾਲਕ । ਉਰਿਧਾਰੇ-ਹਿਰਦੇ ਵਿਚ ਧਾਰਨ ਕੀਤਾ, ਧਿਆਇਆ । ਉਸ (ਨਾਮ) ਨੇ । ਥੋਕ-ਸਾਰੇ ਪਦਾਰਥ ਭਾਵ ਸਾਰੇ ਕੰਮ । ਤੁਸਿ-ਤੁਠ (ਪ੍ਰਸੰਨ ਹੋ) ਕੇ । ਥੀਆ-ਹੋਇਆ ।

**ਅਰਥ** : (ਹੇ ਭਾਈ !) ਆਪਣੇ ਪ੍ਰਭੂ ਨੂੰ ਹਿਰਦੇ ਵਿਚ ਸਿਮਰ ਕੇ ਬਿਲਕੁਲ ਖ਼ੈਰ ਖ਼ੈਰੀਅਤ ਨਾਲ ਘਰ ਵਿਚ ਆ ਗਏ । (ਇਸ ਨਾਲ ਮਾਨੋ ਸਾਰੇ) ਸੰਸਾਰ ਵਿਚ ਸੰਤੋਖ ਹੋ ਗਿਆ, (ਭਾਵ ਸ਼ਾਂਤੀ ਵਰਤ ਗਈ) । ਪੂਰੇ ਗੁਰੂ ਨੇ (ਸੰਸਾਰ ਸਮੁੰਦਰ ਤੋਂ ਜੀਵ) ਤਾਰ ਦਿਤੇ ।੧।

ਹੇ ਸੰਤ ਜਨੋ ! ਮੇਰਾ ਪ੍ਰਭੂ ਸਦਾ ਹੀ (ਆਪਣੇ ਸੇਵਕਾਂ ਉਤੇ) ਦਇਆਲੂ ਹੋਂਦਾ ਹੈ । (ਉਹ ਆਪਣੇ) ਭਗਤਾਂ ਦੇ (ਕਰਮਾਂ ਦੀ) ਗਿਣਤੀ ਨਹੀਂ ਗਿਣਦਾ (ਉਹ) ਗੋਪਾਲ (ਆਪਣੇ) ਬਚਿਆਂ ਵਾਂਗੂ ਰਖਿਆ ਕਰਦਾ ਹੈ ।੧। ਰਹਾਉ ।

(ਹੇ ਭਾਈ !) ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰਿਆ (ਟਿਕਾਇਆ) ਹੈ , ਉਸ (ਨਾਮ) ਨੇ (ਸਾਡੇ) ਸਾਰੇ ਕਾਰਜ ਸਵਾਰ ਦਿਤੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ ਪ੍ਰਸੰਨ ਹੋ ਕੇ (ਨਾਮ) ਦਿਤਾ (ਜਿਸ ਦੀ ਬਰਕਤ ਨਾਲ ਸਾਨੂੰ) ਫਿਰ ਕਦੇ ਵੀ ਦੁਖ ਨਹੀਂ ਹੋਇਆ ।੨।੨੧।੮੫।

***ਸੋਰਠਿ ਮਹਲਾ ੫ ॥ ਹਰਿ ਮਨਿ ਤਨਿ ਵਸਿਆ ਸੋਈ ॥ ਜੈਜੈਕਾਰੁ ਕਰੇ ਸਭੁ ਕੋਈ ॥ ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ, ਕਹੀ ਨ ਜਾਈ ॥ ੧ ॥ ਹਉ ਕੁਰਬਾਨੁ ਜਾਈ ਤੇਰੇ ਨਾਵੈ ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ, ਸੋ ਜਸੁ ਤੇਰਾ ਗਾਵੈ ॥ ੧ ॥ ਰਹਾਉ ॥ ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥ ਨਾਨਕ, ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਈਂ, ਲੈਹਿਂ ।

**ਪਦ ਅਰਥ** : ਜਾਈ-ਜਾਵਾਂ । ਤੇਰੇ ਨਾਵੈ-ਤੇਰੇ ਨਾਮ ਤੋਂ । ਭਾਰੋ-ਮਹਾਨ,ਵੱਡਾ । ਮੁਖਿ-ਮੂੰਹ ਵਿਚ । ਛਾਈ -ਸੁਆਹ ।

**ਅਰਥ** : (ਉਹ) ਪਰਮਾਤਮਾ ਮੇਰੇ ਮਨ ਤੇ ਸਰੀਰ ਵਿਚ ਵਸ ਗਿਆ ਹੈ । (ਇਸ ਤਰ੍ਹਾਂ) ਹਰ ਕੋਈ ਜੈ ਜੈਕਾਰ ਕਰ ਰਿਹਾ ਹੈ । (ਇਹ ਸਭ) ਪੂਰੇ ਗੁਰੂ ਦੀ ਸ਼ੋਭਾ ਹੈ । ਉਸ ਵਲੋਂ (ਬਖਸ਼ੀ ਹੋਈ ਵਡਿਆਈ) ਦੀ ਕੀਮਤ (ਕਿਸੇ ਪਾਸੋਂ ਵੀ) ਨਹੀਂ ਕਹੀ ਜਾ ਸਕਦੀ ।੧।

(ਹੇ ਪ੍ਰਭੂ !) ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ। ਹੇ ਮੇਰੇ ਪਿਆਰੇ (ਪ੍ਰਭੂ !) ਜਿਸ ਨੂੰ (ਤੂੰ) ਬਖਸ਼ ਲੈਂਦਾ ਹੈ ਉਹ (ਮਨੁੱਖ) ਤੇਰਾ ਜਸ ਗਾਉਂਦਾ ਹੈ ।੧। ਰਹਾਉ ।

---

*ਟੀਕਾਕਾਰ ਦੇ ਨਾਮ-ਸੰਸਕਰਣ ਸਮੇਂ ਸ੍ਰੀ ਹਜ਼ੂਰ ਸਾਹਿਬ ਵਿਖੇ ਇਹ ਪਵਿੱਤਰ ਹੁਕਮਨਾਮਾ ਪ੍ਰਾਪਤਿ ਹੋਇਆ ਸੀ ।

(ਹੇ ਪ੍ਰਭੂ !) ਤੂੰ ਮੇਰਾ ਵੱਡਾ ਮਾਲਕ ਹੈਂ (ਤੇਰੇ ਸੰਤਾਂ) ਨੂੰ ਤੇਰਾ ਹੀ ਭਰੋਸਾ (ਆਸਰਾ) ਹੈ। ਹੇ ਪ੍ਰਭੂ! ਨਾਨਕ (ਤੇਰੀ) ਸ਼ਰਣ ਵਿਚ ਆਇਆ ਹੈ। ਨਿੰਦਕ ਦੇ ਮੂੰਹ ਵਿਚ ਸੁਆਹ (ਪਈ ਹੈ) ।੨।੨੨।੮੬।

**ਸੋਰਠਿ ਮਹਲਾ ੫ ॥ ਆਗੈ ਸੁਖੁ, ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥ ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥ ੧ ॥ ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥ ੧ ॥ ਰਹਾਉ ॥ ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥ ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥**

ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਸਿਉਂ, ਮਾਨਿਆਂ, ਜਾਨਿਆਂ, ਕਰਹਿਂ। 'ਅਨਦੁ' ਵਿਚ ਨੰਨੇ ਦੀ ਨਾਸਕੀ ਧੁਨੀ ਉਚਾਰਨੀ ਹੈ।

**ਪਦ ਅਰਥ** : ਆਗੈ-ਅਗੋਂ ਲਈ। ਪਾਛੈ-ਪਿਛੇ ਬੀਤੇ ਸਮੇਂ ਵਿਚ। ਬਣਤ-ਵਿਉਂਤ। ਕਤਹੂ-ਕਿਸੇ ਤਰ੍ਹਾਂ ਭੀ। ਮਾਨਿਆ-ਪਤੀਜਿਆ। ਨਿਰੰਤਰਿ-ਇਕ ਰੱਸ। ਕਰਹਿ-ਤੂੰ ਕਰਦਾ ਹੈਂ।

**ਅਰਥ** : ਹੇ ਮੇਰੇ ਮਿੱਤਰ ! ਪ੍ਰਭੂ ਨੇ ਪਿਛੇ ਵੀ (ਆਤਮਿਕ ਸੁਖ) ਆਨੰਦ ਬਖਸ਼ਿਆ ਸੀ ਅਤੇ ਅਗੋਂ ਲਈ ਵੀ ਸੁਖ (ਬਖਸ਼ੇਗਾ)। ਪਰਮੇਸ਼ਰ ਨੇ (ਜੋ ਸੁਖ ਅਨੰਦ ਦੀ) ਵਿਉਂਤ ਬਣਾਈ ਹੈ। (ਇਹ ਵਿਉਂਤ) ਫਿਰ ਕਿਸੇ ਤਰ੍ਹਾਂ ਭੀ ਡੋਲਦੀ (ਭਾਵ ਡਾਂਵਾਂ ਡੋਲ) ਨਹੀਂ ਹੁੰਦੀ।੧।

(ਹੇ ਮਿਤਰ ! ਮੇਰਾ) ਮਨ ਸਚੇ ਮਾਲਕ ਨਾਲ ਪਤੀਜ ਗਿਆ ਹੈ (ਅਤੇ ਮੈਂ) ਪਰਮੇਸ਼ਰ ਨੂੰ ਸਾਰਿਆਂ (ਵਿੱਚ ਭਰਪੂਰ) ਇਕ ਰਸ ਵਿਆਪਕ ਜਾਣਿਆ ਹੈ।੧। ਰਹਾਉ।

ਹੇ ਦਇਆਲੂ (ਦਾਤਾ ਜੀ !) ਸਾਰੇ ਜੀਵ ਤੇਰੇ (ਹੀ ਸਾਜੇ ਹੋਏ ਹਨ ਅਤੇ ਤੂੰ) ਆਪਣੇ ਭਗਤਾਂ ਦੀ ਚੰਗੀ ਤਰ੍ਹਾਂ ਪਾਲਨਾ ਕਰਦਾ ਹੈਂ। (ਹੇ ਪ੍ਰਭੂ !) ਤੇਰੀ ਵਡਿਆਈ ਹੈਰਾਨ ਕਰਨ ਵਾਲੀ ਹੈ। ਨਾਨਕ, ਨਿਤ ਤੇਰਾ ਨਾਮ ਸਿਮਰਦਾ ਹੈ।੨।੨੩।੮੭।

**ਸੋਰਠਿ ਮਹਲਾ ੫ ॥ ਨਾਲਿ ਨਰਾਇਣੁ ਮੇਰੈ ॥ ਜਮ ਦੂਤੁ ਨ ਆਵੈ ਨੇਰੈ ॥ ਕੰਠਿ ਲਾਇ, ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥ ੧ ॥ ਗੁਰਿ ਪੂਰੈ ਪੂਰੀ ਕੀਤੀ ॥ ਦੁਸਮਨ ਮਾਰਿ ਵਿਡਾਰੇ ਸਗਲੇ, ਦਾਸ ਕਉ ਸੁਮਤਿ ਦੀਤੀ ॥ ੧ ॥ ਰਹਾਉ ॥ ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥ ਨਾਨਕ, ਪ੍ਰਭਿ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥**

**ਪਦ ਅਰਥ** : ਕੰਠਿ ਲਾਇ-ਗਲੇ ਨਾਲ ਲਾ ਕੇ। ਸਾਖੈ-ਸਿਖਿਆ। ਪੂਰੀ ਕੀਤੀ-ਸਫਲਤਾ ਬਖਸ਼ੀ। ਮਾਰਿ-ਮਾਰ ਕੇ। ਵਿਡਾਰੇ-ਉਡਾਅ ਦਿਤੇ, ਭਾਵ ਨਾਸ਼ ਕਰ ਦਿਤੇ। ਸੁਮਤਿ-ਚੰਗੀ ਮਤਿ। ਸੁਖਿ ਸਾਂਦਿ-ਸੁਖ ਨਾਲ, ਸ਼ਾਂਤੀ ਨਾਲ। ਫਿਰਿ ਆਏ-ਮੁੜਕੇ ਆਏ-(ਇਹ ਵਡਾਲੀ ਤੋਂ ਅੰਮ੍ਰਿਤਸਰ ਦੀ ਸੰਗਤ ਵਲ ਇਸ਼ਾਰਾ ਕੀਤਾ ਜਾਪਦਾ ਹੈ)।

**ਅਰਥ** : (ਹੇ ਭਾਈ !) ਪਰਮਾਤਮਾ ਮੇਰੇ ਨਾਲ (ਭਾਵ ਅੰਗ ਸੰਗ ਹੈ) ।(ਮੈਨੂੰ ਮੌਤ ਤੇ ਧਰਮ ਰਾਜ ਦਾ ਡਰ ਨਹੀਂ ਹੈ,) ਜਮਦੂਤ ਮੇਰੇ ਨੇੜੇ ਨਹੀਂ ਆ ਸਕਦਾ । ਸਤਿਗੁਰੂ ਦੀ ਸਚ ਰੂਪ ਸਿਖਿਆ (ਤੇ ਮੈਨੂੰ ਭਰੋਸਾ ਹੈ ਉਹ) ਪ੍ਰਭੂ (ਆਪਣੇ ਦਾਸਾਂ ਨੂੰ) ਗਲੇ ਨਾਲ ਲਾ ਕੇ ਰਖਦਾ ਹੈ।੧।

(ਹੇ ਭਾਈ ! ਪੂਰੇ ਗੁਰੂ ਨੇ (ਮੈਨੂੰ) ਪੂਰੀ (ਸਫਲਤਾ ਬਖਸ਼ਸ਼) ਕੀਤੀ ਹੈ । ਸਾਰੇ ਦੁਸਮਨ ਮਾਰ ਕੇ ਉਡਾਅ ਦਿਤੇ (ਭਾਵ ਨਾਸ਼ ਕਰ ਦਿਤੇ ਹਨ ਅਤੇ) ਦਾਸ ਨੂੰ ਸ੍ਰੇਸ਼ਟ ਮਤਿ ਦਿਤੀ ਹੈ। ਰਹਾਉ ।

(ਹੇ ਭਾਈ!) ਪ੍ਰਭੂ ਨੇ ਸਾਰੇ ਥਾਨ ਵਸਾ ਦਿਤੇ ਹਨ (ਅਸੀਂ) ਸੁਖ ਸ਼ਾਂਤੀ ਨਾਲ ਮੁੜ ਕੇ ਘਰ ਆ ਗਏ ਹਾਂ । ਨਾਨਕ (ਉਸ) ਪ੍ਰਭੂ ਦੀ ਸ਼ਰਣ ਹੈ ਜਿਸ ਨੇ ਸਾਰੇ ਰੋਗ ਦੂਰ ਕਰ ਦਿਤੇ ਹਨ ।੨।੨੪।੮੮।

**ਸੋਰਠਿ ਮਹਲਾ ੫ ॥ ਸਰਬ ਸੁਖਾ ਕਾ ਦਾਤਾ ਸਤਿਗੁਰੁ, ਤਾ ਕੀ ਸਰਨੀ ਪਾਈਐ ॥ ਦਰਸਨੁ ਭੇਟਤ ਹੋਤ ਅਨੰਦਾ, ਦੂਖੁ ਗਇਆ ਹਰਿ ਗਾਈਐ ॥੧॥ ਹਰਿ ਰਸੁ ਪੀਵਹੁ ਭਾਈ ॥ ਨਾਮੁ ਜਪਹੁ ਨਾਮੋ ਆਰਾਧਹੁ, ਗੁਰ ਪੂਰੇ ਕੀ ਸਰਨਾਈ ॥ ਰਹਾਉ ॥ ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ, ਸੋਈ ਪੂਰਨੁ ਭਾਈ ॥ ਨਾਨਕ ਕੀ ਬੇਨੰਤੀ ਪ੍ਰਭ ਜੀ! ਨਾਮਿ ਰਹਾ ਲਿਵ ਲਾਈ ॥੨॥੨੫॥੮੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੁਖਾਂ , ਰਹਾਂ ।

**ਪਦ ਅਰਥ** : ਤਿਸਹਿ-ਉਸ ਨੂੰ । ਨਾਮਿ-ਨਾਮ ਵਿਚ । ਰਹਾ ਲਿਵ ਲਾਈ-ਸੁਰਤਿ ਜੋੜੀ ਰਖਾਂ ।

**ਅਰਥ** : ਹੇ ਭਾਈ ! ਸਾਰੇ ਸੁਖਾਂ ਦਾ ਦਾਤਾ ਸਤਿਗੁਰੂ ਹੈ। (ਸਾਨੂੰ) ਉਸ (ਸਤਿਗੁਰੂ) ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ। (ਉਸ ਸਤਿਗੁਰੂ ਦਾ) ਦਰਸ਼ਨ ਕਰਨ ਨਾਲ (ਆਤਮਿਕ) ਅਨੰਦ ਪ੍ਰਾਪਤਿ ਹੋ ਜਾਂਦਾ ਹੈ, ਦੁਖ ਦੂਰ ਹੋ ਜਾਂਦਾ ਹੈ (ਤਾਂ ਤੇ ਸੁਤੇ ਹੀ ਹਰੀ ਦਾ ਜਸ) ਗਾਉਣਾ ਚਾਹੀਦਾ ਹੈ ।੧।

(ਹੇ ਭਾਈ !) ਹਰੀ ਦਾ (ਨਾਮ) ਰਸ ਪੀਓ। ਨਾਮ ਜਪੋ, ਨਾਮ ਹੀ ਸਿਮਰੋ, (ਅਤੇ) ਪੂਰੇ ਗੁਰੂ ਦੀ ਸ਼ਰਣ ਵਿਚ (ਪਏ ਰਹੁ)।ਰਹਾਉ।

ਹੇ ਭਾਈ ! ਜਿਸ ਦੇ ਭਾਗਾਂ ਵਿੱਚ ਧੁਰ ਦਰਗਾਹ ਤੋਂ ਲਿਖਿਆ ਹੁੰਦਾ ਹੈ, ਉਸ ਨੂੰ ਹੀ (ਗੁਰੂ ਪਾਸੋਂ ਨਾਮ ਦੀ ਦਾਤਿ, ਸਿਫਤਿ ਸਾਲਾਹ) ਪ੍ਰਾਪਤਿ ਹੋਂਦੀ ਹੈ। ਓਹੀ (ਮਨੁੱਖ) ਪੂਰਨ (ਗੁਣਾਂ ਵਾਲਾ ਹੋ ਜਾਂਦਾ ਹੈ)। ਹੇ ਪ੍ਰਭੂ ਜੀ! ਨਾਨਕ (ਦਾਸ) ਦੀ (ਤੇਰੇ ਦਰ ਤੇ ਇਹ) ਬੇਨਤੀ ਹੈ (ਕਿਰਪਾ ਕਰੋ ਕਿ ਮੈਂ) ਤੇਰੇ ਨਾਮ ਵਿਚ ਆਪਣੀ ਸੁਰਤਿ ਜੋੜੀ ਰਖਾਂ।੨।੨੫।੮੯।

**ਸੋਰਠਿ ਮਹਲਾ ੫ ॥ ਕਰਨ ਕਰਾਵਨ ਹਰਿ ਅੰਤਰਜਾਮੀ, ਜਨ ਅਪੁਨੇ ਕੀ ਰਾਖੈ ॥ ਜੈਜੈਕਾਰੁ ਹੋਤੁ ਜਗ ਭੀਤਰਿ, ਸਬਦੁ ਗੁਰੂ ਰਸੁ ਚਾਖੈ ॥੧॥ ਪ੍ਰਭ ਜੀ! ਤੇਰੀ ਓਟ ਗੁਸਾਈ ॥ ਤੂ ਸਮਰਥੁ ਸਰਨਿ ਕਾ ਦਾਤਾ, ਆਠ ਪਹਰ ਤੁਮ੍ ਧਿਆਈ ॥ ਰਹਾਉ ॥ ਜੋ ਜਨੁ ਭਜਨੁ ਕਰੇ ਪ੍ਰਭੁ ਤੇਰਾ, ਤਿਸੈ ਅੰਦੇਸਾ ਨਾਹੀ ॥ ਸਤਿਗੁਰ ਚਰਨ**

**ਲਗੇ ਭਉ ਮਿਟਿਆ, ਹਰਿ ਗੁਨ ਗਾਏ ਮਨ ਮਾਂਹੀ ॥੨॥ ਸੂਖ ਸਹਜ ਆਨੰਦ ਘਨੇਰੇ, ਸਤਿਗੁਰ ਦੀਆ ਦਿਲਾਸਾ ॥ ਜਿਣਿ ਘਰਿ ਆਏ ਸੋਭਾ ਸੇਤੀ, ਪੂਰਨ ਹੋਈ ਆਸਾ ॥੩॥ ਪੂਰਾ ਗੁਰੁ, ਪੂਰੀ ਮਤਿ ਜਾ ਕੀ, ਪੂਰਨ ਪ੍ਰਭ ਕੇ ਕਾਮਾ ॥ ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ, ਜਪਿ ਨਾਨਕ ਹਰਿ ਹਰਿ ਨਾਮਾ ॥੪॥੨੯॥੯੦॥**

**ਪਦ ਅਰਥ** : ਜਗ ਭੀਤਰਿ-ਸੰਸਾਰ ਵਿਚ । ਗੁਸਾਈ-ਹੇ ਪ੍ਰਿਥਵੀ ਦੇ ਮਾਲਕ ! ਅੰਦੇਸਾ-ਚਿੰਤਾ, ਫ਼ਿਕਰ । ਘਨੇਰੇ-ਘਣੇ, ਬਹੁਤ ਹੀ । ਦਿਲਾਸਾ-ਧੀਰਜ, ਸਹਾਰਾ । ਸੋਭਾ ਸੇਤੀ-ਸੋਭਾ ਸਹਿਤ (ਨਾਲ) । ਕਾਮਾ-ਕੰਮ । ਭਵ ਸਾਗਰੁ-ਸੰਸਾਰ ਸਮੁੰਦਰ ।

**ਅਰਥ** : (ਹੇ ਭਾਈ!) ਹਰੀ (ਸਭ ਕੁਝ) ਕਰਣ ਕਰਾਉਣ ਵਾਲਾ (ਸਭ ਦੇ) ਅੰਦਰ ਦੀ(ਗੱਲ) ਜਾਣਨ ਵਾਲਾ ਹੈ (ਅਤੇ) ਆਪਣੇ ਦਾਸ ਦੀ (ਸਦਾ ਹੀ) ਪੈਜ ਰਖਦਾ ਹੈ । (ਜਿਹੜਾ ਜਨ) ਸ਼ਬਦ-ਗੁਰੂ ਦਾ (ਨਾਮ) ਰੱਸ ਚਖਦਾ ਹੈ, (ਉਸਦਾ) ਸੰਸਾਰ ਵਿਚ ਜੈ ਜੈਕਾਰ ਹੋਂਦਾ ਹੈ ।੧।

ਹੇ ਪ੍ਰਭੂ ਜੀ ! ਹੇ ਪ੍ਰਿਥਵੀ ਦੇ ਮਾਲਕ ! (ਤੇਰੇ ਦਾਸ ਨੂੰ) ਤੇਰੀ ਹੀ ਟੇਕ ਹੈ । ਤੂੰ (ਸਰਬ) ਸ਼ਕਤੀਮਾਨ (ਅਤੇ) ਸ਼ਰਣ ਦੇਣ ਵਾਲਾ ਹੈਂ । (ਤੇਰਾ ਦਾਸ) ਅਠੇ ਪਹਿਰ (ਹਰ ਵੇਲੇ) ਤੈਨੂੰ ਹੀ ਸਿਮਰਦਾ ਹੈ । ਰਹਾਉ ।

ਹੇ ਪ੍ਰਭੂ ! ਜੋ (ਦਾਸ) ਤੇਰਾ ਸਿਮਰਨ ਕਰਦਾ ਹੈ, ਉਸ ਨੂੰ (ਕਿਸੇ ਪ੍ਰਕਾਰ ਦਾ) ਫ਼ਿਕਰ-ਫ਼ਾਕਾ ਨਹੀਂ ਹੋਂਦਾ । ਸਤਿਗੁਰੂ ਦੇ ਚਰਨਾਂ ਵਿਚ ਲਗ ਕੇ (ਉਸਦਾ ਸਾਰਾ) ਡਰ ਦੂਰ ਹੋ ਗਿਆ ਹੈ । (ਤੇਰਾ ਸੇਵਕ ਆਪਣੇ) ਮਨ ਵਿਚ (ਤੈਂ) ਹਰੀ ਦੇ ਗੁਣ ਗਾਉਂਦਾ ਹੈਂ ।੨।

(ਹੇ ਭਾਈ ! ਜਦੋਂ) ਸਤਿਗੁਰੂ ਨੇ ਧੀਰਜ ਦਿਤਾ(ਤਾਂ ਉਸ ਨੂੰ ਸਭ) ਸੁਖ, ਸਹਜ (ਅਤੇ) ਘਣੇ ਅਨੰਦ (ਪ੍ਰਾਪਤ ਹੋ ਗਏ) । (ਉਹ ਆਪਣਾ ਅਮੋਲਕ ਜਨਮ) ਜਿਤ ਕੇ ਸੋਭਾ ਸਹਿਤ (ਨਿਜ) ਘਰ ਵਿਚ ਆ ਗਏ (ਅਤੇ ਉਨ੍ਹਾਂ ਦੀ ਸਭ) ਆਸਾ ਪੂਰੀ ਹੋ ਗਈ ।੩।

(ਹੇ ਭਾਈ ! ਜੋ) ਪੂਰਾ ਗੁਰੂ ਹੈ (ਉਸ ਦੀ) ਮਤਿ ਵੀ ਪੂਰੀ ਹੈ (ਅਤੇ ਉਸ) ਪ੍ਰਭੂ ਦੇ (ਕੀਤੇ ਹੋਏ ਸਾਰੇ) ਕੰਮ-ਕਾਜ ਪੂਰਨ ਹਨ । ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਸੇਵਕ) ਅਜਿਹੇ ਗੁਰੂ ਦੇ ਚਰਨੀ ਲਗ ਕੇ, ਹਰਿ ਹਰਿ ਨਾਮ ਜਪ ਕੇ (ਸੰਸਾਰ ਸਾਗਰ ਤੋਂ) ਤਰ ਗਏ ਹਨ ।੪।੨੯।੯੦।

**ਸੋਰਠਿ ਮਹਲਾ ੫ ॥ ਭਇਓ ਕਿਰਪਾਲੁ ਦੀਨ ਦੁਖ ਭੰਜਨੁ, ਆਪੇ ਸਭ ਬਿਧਿ ਥਾਟੀ ॥ ਖਿਨ ਮਹਿ ਰਾਖਿ ਲੀਓ ਜਨੁ ਅਪੁਨਾ, ਗੁਰ ਪੂਰੈ ਬੇੜੀ ਕਾਟੀ ॥੧॥ ਮੇਰੇ ਮਨ! ਗੁਰ ਗੋਵਿੰਦੁ ਸਦ ਧਿਆਈਐ ॥ ਸਗਲ ਕਲੇਸ ਮਿਟਹਿ ਇਸੁ ਤਨ ਤੇ, ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥ ਜੀਅ ਜੰਤ ਜਾ ਕੇ ਸਭਿ ਕੀਨੇ, ਪ੍ਰਭੁ ਊਚਾ ਅਗਮ ਅਪਾਰਾ ॥ ਸਾਧਸੰਗਿ ਨਾਨਕ ਨਾਮੁ ਧਿਆਇਆ, ਮੁਖ ਊਜਲ ਭਏ ਦਰਬਾਰਾ ॥੨॥੩੦॥੯੧॥**

**ਪਦ ਅਰਥ** : ਦੁਖ ਭੰਜਨੁ-ਦੁਖ ਕਟਣ ਵਾਲਾ । ਬਿਧਿ-ਬਿਧੀ , ਜੁਗਤੀ । ਥਾਟੀ-ਠੱਟੀ, ਬਣਾਈ । ਖਿਨ ਮਹਿ-ਛਿਨ ਵਿਚ । ਬੇੜੀ ਕਾਟੀ-(ਪੈਰਾਂ ਵਿਚ ਪਈ ਹੋਈ) ਲੋਹੇ ਦੀ ਜੰਜ਼ੀਰ ਕਟ ਦਿਤੀ (ਭਾਵ ਬੰਧਨ ਕਟ ਦਿਤੇ) । ਸਗਲ ਕਲੇਸ-ਸਾਰੇ ਦੁਖ ਤਕਲੀਫ਼ਾਂ । ਮਨ ਚਿੰਦਿਆ-ਮਨ ਭਾਉਂਦਾ । ਕੀਨੇ-(ਪੈਦਾ) ਕੀਤੇ ਹੋਏ । ਅਗਮ-ਅਪਹੁੰਚ । ਅਪਾਰਾ-ਬੇਅੰਤ ।

**ਅਰਥ** : ਦੀਨਾਂ (ਨਿਮਾਣਿਆਂ) ਦਾ ਦੁਖ ਕੱਟਣ ਵਾਲਾ (ਪ੍ਰਭੂ ਜਦੋਂ) ਕਿਰਪਾਲੂ ਹੋਇਆ (ਤਾਂ ਉਸਨੇ) ਆਪ ਹੀ ਸਭ ਜੁਗਤੀ ਬਣਾ ਦਿਤੀ । ਆਪਣਾ ਦਾਸ (ਜਾਣ ਕੇ ਇਕ) ਛਿਨ ਵਿਚ (ਸਭ ਬੰਧਨਾਂ ਤੋਂ) ਬਚਾਅ ਲਿਆ, ਪੂਰੇ ਗੁਰੂ ਨੇ (ਬੰਧਨ ਰੂਪੀ) ਬੇੜੀ ਕਟ ਦਿਤੀ ।੧।

ਹੇ ਮੇਰੇ ਮਨ ! ਗੁਰ-ਪਰਮੇਸ਼ਰ ਨੂੰ ਸਦਾ ਧਿਆਉਣਾ ਚਾਹੀਦਾ ਹੈ । (ਇਸ ਦੇ ਫਲਸਰੂਪ) ਇਸ ਸਰੀਰ ਤੋਂ ਸਾਰੇ ਦੁਖ ਮਿਟ ਜਾਂਦੇ ਹਨ (ਅਤੇ) ਮਨ ਭਾਉਂਦਾ ਫਲ ਪਾ ਲਈਦਾ ਹੈ ।ਰਹਾਉ।

(ਹੇ ਮਨ !) ਜਿਸ (ਪ੍ਰਭੂ) ਦੇ (ਸਾਰੇ ਜੀਵ ਜੰਤੂ ਪੈਦਾ) ਕੀਤੇ ਹੋਏ ਹਨ (ਉਹ) ਪ੍ਰਭੂ ਉਚਾ ਅਪਹੁੰਚ (ਅਤੇ) ਬੇਅੰਤ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਸਾਧ ਸੰਗਤ ਦੁਆਰਾ (ਪਰਮੇਸ਼ਰ ਦਾ) ਨਾਮ ਸਿਮਰਿਆ, (ਉਨ੍ਹਾਂ ਦੇ ਪਰਮੇਸ਼ਰ ਦੇ) ਦਰਬਾਰ ਵਿੱਚ ਮੁਖ ਉਜਲੇ ਹੋਏ (ਭਾਵ ਉਹ ਸੁਰਖਰੂ) ਹੋ ਗਏ।੪।੨੭।੯੧।

**ਸੋਰਠਿ ਮਹਲਾ ੫ ॥ ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥ ਹਾਥ ਦੇਇ ਜਿਨਿ ਰਾਖੇ ॥ ਹਰਿਨਾਮ ਮਹਾ ਰਸ ਚਾਖੇ ॥੧॥ ਅਪਨੇ ਗੁਰ ਊਪਰਿ ਕੁਰਬਾਨੁ ॥ ਭਏ ਕਿਰਪਾਲ ਪੂਰਨ ਪ੍ਰਭ ਦਾਤੇ, ਜੀਅ ਹੋਏ ਮਿਹਰਵਾਨ ॥ਰਹਾਉ॥ ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥ ਸਗਲੇ ਦੂਖ ਮਿਟਾਈ ॥ ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਮਰਉਂ, ਸਾਈਂ, ਧਿਆਈਂ ।

**ਪਦ ਅਰਥ** : ਸਿਮਰਉਂ-ਮੈਂ ਸਿਮਰਦਾ ਹਾਂ । ਜਿਨਿ-ਜਿਸ (ਹਰੀ) ਨੇ । ਜੀਅ-ਜੀਵ । ਭੁੰਚਹੁ-ਮਾਣੋ, ਅਨੰਦ ਲਵੋ । ਭਾਈ-ਪਿਆਰਿਓ ।

**ਅਰਥ** : (ਹੇ ਭਾਈ ! ਮੈਂ ਉਸ) ਆਪਣੇ ਮਾਲਕ ਨੂੰ ਸਿਮਰਦਾ ਹਾਂ । ਦਿਨ ਰਾਤ ਸਦਾ (ਉਸ ਨੂੰ) ਧਿਆਉਂਦਾ ਹਾਂ । ਜਿਸ (ਹਰੀ) ਨੇ ਹੱਥ ਦੇ ਕੇ (ਦੁਖਾਂ ਤੋਂ) ਬਚਾ ਲਿਆ ਹੈ (ਅਸਾਂ ਉਸ) ਹਰੀ ਦੇ ਨਾਮ ਦਾ ਸਭ ਤੋਂ ਵੱਡਾ ਰੱਸ ਚਖਿਆ ।੧।

(ਹੇ ਭਾਈ ! ਮੈਂ) ਆਪਣੇ ਗੁਰੂ ਤੋਂ ਸਦਕੇ ਹਾਂ । (ਜਦੋਂ) ਪੂਰਨ ਪ੍ਰਭੂ ਦਾਤੇ (ਗੁਰੂ) ਕਿਰਪਾਲੂ ਹੋਏ (ਤਦੋਂ ਸਾਰੇ) ਜੀਵ (ਸਾਡੇ ਉਤੇ) ਮਿਹਰਵਾਨ ਹੋ ਗਏ । ਰਹਾਉ ।

ਦਾਸ ਨਾਨਕ (ਉਸ ਗੁਰੂ ਪਰਮੇਸ਼ਰ ਦੀ) ਸ਼ਰਨ ਵਿਚ ਹੈ, ਜਿਸ ਨੇ ਪੂਰੀ ਤਰ੍ਹਾਂ ਇਜ਼ਤ ਰਖੀ ਹੈ।

(ਉਸ ਪ੍ਰਭੂ ਨੇ) ਸਾਰੇ ਦੁਖ ਦੂਰ ਕਰ ਦਿਤੇ ਹਨ, ਹੇ ਮੇਰੇ ਪਿਆਰਿਓ ! (ਹੁਣ ਸਾਰੇ ਨਾਮ ਰੱਸ ਦਾ) ਸੁਖ ਮਾਣੋ ।੨।੨।੮।੯੨।

**ਸੋਰਠਿ ਮਹਲਾ ੫ ॥ ਸੁਨਹੁ ਬਿਨੰਤੀ ਠਾਕੁਰ ਮੇਰੇ! ਜੀਅ ਜੰਤ ਤੇਰੇ ਧਾਰੇ ॥ ਰਾਖੁ ਪੈਜ ਨਾਮ ਅਪਨੇ ਕੀ, ਕਰਨ ਕਰਾਵਨਹਾਰੇ ॥ ੧ ॥ ਪ੍ਰਭ ਜੀਉ ! ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥ ਸੁਣੀ ਪੁਕਾਰ ਸਮਰਥ ਸੁਆਮੀ, ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ, ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥**

**ਪਦ ਅਰਥ** : ਤੇਰੇ ਧਾਰੇ-ਤੇਰੇ ਬਣਾਏ ਹੋਏ । ਖਸਮਾਨਾ-ਰਖਿਆ ਕਰਨੀ । ਬੁਰੇ ਭਲੇ-ਮਾੜੇ, ਚੰਗੇ । ਥਾਰੇ-ਤੇਰੇ । ਬੰਧਨ ਕਾਟਿ-ਫਾਹੇ ਕਟ ਕੇ । ਪਹਿਰਿ ਸਿਰਪਾਉ-ਸਿਰੋਪਾ ਪਹਿਨਾ ਕੇ, ਭਾਵ ਆਦਰ ਬਖ਼ਸ਼ ਕੇ । ਪ੍ਰਗਟ-ਪ੍ਰਸਿਧ । ਪਹਾਰੇ-ਪਸਾਰੇ ਸੰਸਾਰ ਵਿਚ।

**ਅਰਥ** : ਹੇ ਮੇਰੇ ਮਾਲਕ ! (ਮੇਰੀ) ਬੇਨਤੀ ਸੁਣੋ । ਸਾਰੇ ਜੀਵ ਜੰਤੂ ਤੇਰੇ ਬਣਾਏ ਹੋਏ ਹਨ । ਹੇ (ਸਭ ਕੁਝ) ਕਰਨ ਕਰਾਉਣ ਵਾਲੇ (ਪ੍ਰਭੂ)! ਆਪਣੇ ਨਾਮ ਦੀ ਇਜ਼ਤ ਰਖ ਲੈ ।੧।

ਹੇ ਪਿਆਰੇ ਪ੍ਰਭੂ ਜੀਉ ! (ਤੂੰ ਆਪਣੇ ਦਾਸਾਂ ਦੀ) ਰਖਿਆ ਕਰ (ਭਾਵ ਸੇਵਕ ਜਾਣ ਕੇ ਆਪਣਾ ਹੱਥ ਦੇ ਕੇ ਬਚਾ ਲੈ) ਮਾੜੇ, ਚੰਗੇ, (ਜੋ ਕੁਝ ਵੀ ਹਾਂ), ਅਸੀਂ ਤੇਰੇ ਹਾਂ । ਰਹਾਉ ।

(ਹੇ ਭਾਈ !) ਸਰਬ ਸ਼ਕਤੀਵਾਨ ਮਾਲਕ ਨੇ (ਸਾਡੀ) ਅਰਜ਼ੋਈ ਸੁਣ ਲਈ, (ਦੁਖ ਰੂਪੀ) ਫਾਹੇ ਕਟ ਕੇ (ਸਾਰੇ ਕਾਰਜ) ਸਵਾਰ ਦਿਤੇ । ਨਾਨਕ (ਗੁਰੂ ਜੀ ਪ੍ਰਭੂ ਦੀ ਵਡਿਆਈ ਕਰਦੇ ਹੋਏ ਫੁਰਮਾਉਂਦੇ ਹਨ ਕਿ ਪ੍ਰਭੂ ਨੇ) ਆਪਣੇ ਸੇਵਕ ਜਨਾ ਨੂੰ ਸਿਰੋਪਾ ਪਹਿਨਾ ਕੇ (ਆਪਣੇ ਨਾਲ) ਮੇਲ ਲਿਆ (ਅਤੇ) ਸੰਸਾਰ ਵਿਚ ਪ੍ਰਗਟ (ਪ੍ਰਸਿਧ) ਕਰ ਦਿੱਤਾ ।੨।੨੯।੯੩।

**ਸੋਰਠਿ ਮਹਲਾ ੫ ॥ ਜੀਅ ਜੰਤ ਸਭਿ ਵਸਿ ਕਰਿ ਦੀਨੇ, ਸੇਵਕ ਸਭਿ ਦਰਬਾਰੇ ॥ ਅੰਗੀਕਾਰੁ ਕੀਓ ਪ੍ਰਭ ਅਪੁਨੇ, ਭਵਨਿਧਿ ਪਾਰਿ ਉਤਾਰੇ ॥੧॥ ਸੰਤਨ ਕੇ ਕਾਰਜ ਸਗਲ ਸਵਾਰੇ ॥ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ, ਪੂਰਨ ਖਸਮ ਹਮਾਰੇ ॥ ਰਹਾਉ ॥ ਆਉ ਬੈਠੁ ਆਦਰੁ ਸਭ ਥਾਈ, ਊਨ ਨ ਕਤਹੂੰ ਬਾਤਾ ॥ ਭਗਤਿ ਸਿਰਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥**

**ਪਦ ਅਰਥ** : ਵਸਿ-ਵਸ ਵਿਚ । ਕਰਿ ਦੀਨੇ-ਕਰ ਦਿਤੇ । ਦਰਬਾਰੇ-ਦਰਬਾਰ ਵਿਚ । ਅੰਗੀਕਾਰੁ-ਪੱਖ, ਸਹਾਇਤਾ । ਭਵ ਨਿਧਿ-ਸੰਸਾਰ ਸਾਗਰ । ਕ੍ਰਿਪਾ ਨਿਧਿ- ਕਿਰਪਾ ਦਾ ਖਜ਼ਾਨਾ । ਆਉ ਬੈਠੁ- ਆਓ ਜੀ ! ਬੈਠੋ ਜੀ ! ਆਦਰੁ-ਮਾਣ । ਊਨ-ਕਮੀ । ਕਤਹੂੰ ਬਾਤਾ-ਕਿਸੇ ਗਲ ਦੀ । ਭਗਤਿ-ਸਿਰਪਾਉ-ਭਗਤੀ (ਤੇ ਪ੍ਰੇਮਾ ਰੂਪ ਬਖ਼ਸ਼ਿਸ਼) ਦਾ ਸਿਰੋਪਾ । ਪ੍ਰਤਾਪੁ-ਵਡਿਆਈ ।

**ਅਰਥ** : (ਹੇ ਭਾਈ ! ਪ੍ਰਭੂ ਨੇ) ਸਾਰੇ ਜੀਵ ਜੰਤੂ (ਆਪਣੇ ਸੇਵਕਾਂ ਦੇ) ਵਸ ਵਿਚ ਕਰ ਦਿਤੇ (ਅਤੇ) ਸਾਰੇ ਸੇਵਕ (ਆਪਣੇ) ਦਰਬਾਰ ਵਿਚ (ਬਿਠਾ ਲਏ) । ਆਪਣੇ ਮਾਲਕ ਨੇ (ਸੇਵਕਾਂ ਦਾ) ਪਖ

ਕੀਤਾ (ਅਤੇ ਸਾਰੇ ਸੇਵਕ) ਸੰਸਾਰ ਸਾਗਰ ਤੋਂ ਪਾਰ ਕਰ ਦਿਤੇ । ੧ ।

(ਪ੍ਰਭੂ ਨੇ ਆਪਣਿਆਂ) ਸੰਤਾਂ ਦੇ ਸਾਰੇ ਕੰਮ ਸਵਾਰ ਦਿਤੇ (ਕਿਉਂਕਿ) ਸਾਡੇ ਮਾਲਕ ਪਰੀ ਪੂਰਨ, ਦੀਨਾ ਉਤੇ ਦਇਆ ਕਰਨ ਵਾਲੇ, (ਅਤੇ) ਕਿਰਪਾ ਦਾ ਖਜ਼ਾਨਾ ਹਨ । ਰਹਾਉ ।

(ਉਸ ਪ੍ਰਭੂ ਦੀ ਕਿਰਪਾ ਸਦਕਾ ਸਾਨੂੰ) ਸਭ ਥਾਵਾਂ ਤੇ ਆਦਰ ਮਾਣ ਮਿਲਦਾ ਹੈ, (ਸਾਰੇ ਕਹਿੰਦੇ ਹਨ) ਆਓ ਜੀ ! ਬੈਠੋ ਜੀ ! (ਅਤੇ) ਕਿਸੇ ਗਲ ਦੀ ਕੋਈ ਕਮੀ (ਥੁੜ) ਨਹੀਂ (ਆਉਂਦੀ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ) ਆਪਣੇ ਜਨਾਂ ਨੂੰ ਭਗਤੀ ਦਾ (ਪ੍ਰੇਮ ਰੂਪੀ) ਸਿਰੋਪਾ ਬਖਸ਼ਿਸ਼ ਕੀਤਾ, (ਅੱਸਾਂ ਇਹ ਸਾਰਾ) ਪ੍ਰਤਾਪ (ਉਸ) ਪ੍ਰਭੂ ਦਾ ਹੀ ਜਾਣਿਆ ਹੈ ।੨।੩੦।੯੪।

## ਸਾਰੰਸ਼ ਅਤੇ ਸਿਧਾਂਤ

## (ਸ਼ਬਦ ਨੰਬਰ ੩੯ ਤੋ ੯੪ ਤਕ)

ਇਹਨਾਂ ਸ਼ਬਦਾਂ ਦਾ ਵਿਸ਼ਾ ਵਸਤੂ ਇਸ ਤਰ੍ਹਾਂ ਹੈ :-

ੳ. (ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਾਲ ਅਵਸਥਾ ਵਿਚ ਤਾਪ, ਸੀਤਲਾ ਦੀ ਬਿਮਾਰੀ ਤੋਂ ਅਰੋਗ ਹੋਣਾ,

ਅ. ਪਰਵਾਰ ਤੇ ਸੰਗਤਾਂ ਦਾ ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਜੀ ਵਾਪਸ ਆਉਣਾ,

ੲ. ''ਰਾਮਦਾਸ ਸਰੋਵਰ'' ਦਾ ਇਸ਼ਨਾਨ ਤੇ ਮਹਿਮਾਂ

ਸ. ਗੁਰ-ਪਰਮੇਸ਼ਰ ਜੀ ਦਾ ਮਿਲਾਪ ਤੇ ਵਡਿਆਈ

ਹ. ਗੁਰ-ਪਰਮੇਸ਼ਰ ਜੀ ਦਾ ਧੰਨਵਾਦ

(ੳ) ਜਿਸ ਤਾਪ ਨੇ ਸਾਰੀ ਸੰਗਤ ਅਤੇ ਪਰਵਾਰ ਨੂੰ ਸੰਤਾਪ ਵਿਚ ਪਾ ਰਖਿਆ ਸੀ, ਗੁਰੂ ਦੀ ਕਿਰਪਾ ਨਾਲ ਉਸ ਤੋਂ ਛੁਟਕਾਰਾ ਹੋਣ ਤੇ ਸਾਰਾ ਵਾਤਾਵਰਨ ਸ਼ਾਂਤੀਵਾਲਾ ਬਣ ਗਿਆ । (ਬਾਲਕ) ਹਰਿਗੋਬਿੰਦ ਜੀ ਕਿਸੇ ਵੈਦਿਕ ਇਲਾਜ ਨਾਲ ਰਾਜ਼ੀ ਨਹੀਂ ਹੋਏ ਨਾਮ ਨਾਲ ਅਰੋਗ ਹੋਏ :-

**ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥**[ਪੰਨਾ ੬੨੨

੪੫ ਤੇ ੪੮ ਨੰ. ਸ਼ਬਦ ਜਿਨ੍ਹਾਂ ਵਿਚ 'ਸਭੁ ਸੰਸਾਰ ਉਬਾਰਿਆ' ਅਤੇ 'ਉਧਰਿਆ ਸਭੁ ਸੰਸਾਰੋ' ਦਾ ਸੰਕੇਤ ਹੈ, ਧੰਨਵਾਦ ਵਾਲੀ ਲੜੀ ਵਿਚ ਹੀ ਪਰੋਤੇ ਹੋਏ ਹਨ । ਕਈ ਅਲੋਚਕਾਂ ਦੇ ਮਨ ਵਿਚ ਸ਼ੰਕਾ ਪੈਦਾ ਹੋ ਸਕਦੀ ਹੈ ਕਿ ਦੁਖ ਤਾਂ ਬਾਲਕ ਸ੍ਰੀ ਹਰਿਗੋਬਿੰਦ ਜੀ ਦਾ ਉਤਰਿਆ, ਫਿਰ ਸਾਰੇ ਸੰਸਾਰ ਨੂੰ ਦੁਖਾਂ ਤੋਂ ਕਿਵੇਂ ਬਚਾ ਲਿਆ ? ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬੈਠਣਾ ਤੇ ਲੋਕਾਂ ਦਾ ਉਧਾਰ ਕਰਨਾ ਇਸ ਸਚਾਈ ਤੇ ਮੋਹਰ ਲਾਉਂਦਾ ਹੈ ਕਿ ਬੰਦੀ-ਛੋੜ ਸਤਿਗੁਰਾਂ ਜਿਤਨੇ ਜੁਧ ਕੀਤੇ ਅਤੇ ਹੋਰ ਜੀਆਂ ਦਾ ਉਧਾਰ ਕੀਤਾ ਸਾਰੇ ਜਗਤ ਜਲੰਦੇ ਨੂੰ ਠਾਰਣ ਤੇ ਉਬਾਰਣ ਵਾਲਾ ਕੰਮ ਸੀ । ਮੇਰਾ ਸਤਿਗੁਰੂ ਪਾਪੀਆਂ ਨੂੰ ਤਾਰਣ ਵਾਲਾ ਹੈ, ਪੰਜਮ ਗੁਰਦੇਵ ਜੀ ਦੇ ਜੈਤਸਰੀ ਕੀ ਵਾਰ ਵਿੱਚ ਅੰਮ੍ਰਿਤ ਬਚਨ ਦਰਜ ਹਨ :-

**ਗੁਰ ਗੋਬਿੰਦ ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ॥**

**ਗੁਰ ਦਇਆਲ ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ॥ [ਪੰਨਾ ੭੧੦**

ਭਾਵ ਸਾਰੀ ਬਰਕਤ ਗੁਰੂ ਨਾਨਕ ਨਾਮ ਦੀ ਹੈ। ਗੁਰ-ਇਤਿਹਾਸ ਸਿਖ ਜਗਤ ਲਈ ਇਕ ਅਮੋਲਕ ਵਿਰਸਾ ਹੈ, ਇਸ ਲਈ ਜਿਹੜੀਆਂ ਘਟਨਾਵਾਂ ਗੁਰਬਾਣੀ ਨਾਲ ਮੇਲ ਖਾਂਦੀਆਂ ਹਨ ਉਨ੍ਹਾਂ ਨੂੰ ਉਜਾਗਰ ਕਰਨਾ ਸਿਖ ਵਿਸ਼ਵਾਸ ਨੂੰ ਪੱਕਾ ਕਰਨਾ ਹੈ ਅਤੇ ਓਹਨਾ ਨੂੰ ਨਾਹ ਮੰਨ ਕੇ, ਮੂੰਹ ਫੇਰਨਾ ਆਪਣੀ ਬੇੜੀ ਵਿੱਚ ਵਟੇ ਪਾਉਣ ਵਾਲੀ ਗੱਲ ਹੈ। ਸਰੀਰਕ ਰੋਗ ਨੂੰ ਆਤਮਿਕ ਅਵਸਥਾ ਨਾਲ ਜੋੜ ਕੇ ਅਰਥਾਂ ਦੇ ਅਨਰਥ ਕਰਨੇ ਭੀ ਅਨੁਚਿਤ ਹਨ।

ਅ. ਸਿਖ ਇਤਿਹਾਸ ਪੜ੍ਹ ਕੇ ਵੇਖ ਲਵੋ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਵਡਾਲੀ ਪਿੰਡ ਵਿਖੇ ਹੋਇਆ ਅਤੇ ਸਾਰਾ ਪਰਵਾਰ ਆਪ ਜੀ ਦੇ ਅਰੋਗ ਹੋਣ ਮਗਰੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਸ ਪਰਤਿਆ।

(ੲ) ਪਾਵਨ ਸਰੋਵਰ ਬਾਰੇ ਸ਼ਬਦ ''ਸੰਤਹੁ ਰਾਮਦਾਸ ਸਰੋਵਰੁ ਨੀਕਾ'' ਅਤੇ ''ਰਾਮਦਾਸ ਸਰੋਵਰਿ ਨਾਤੇ'' ਦੀ ਵਿਆਖਿਆ ਪਿਛੇ ਕਰ ਦਿਤੀ ਗਈ ਹੈ। ਫਿਰ ਵੀ ਸਰੋਵਰ ਦੀ ਸਿਰਜਨਾ ਅਤੇ ਹੋਰ ਸੰਬੰਧਤ ਸਮਗਰੀ ਭਾਈ ਗੁਰਦਾਸ ਜੀ ਦੇ ਬਚਨ ''ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੇ' ਆਦਿ ਸੂਹੀ ਰਾਗ ਵਿਚ ''ਧਰਤਿ ਸੁਹਾਵੀ ਤਾਲ ਸੁਹਾਵਾ, ਵਿਚਿ ਅੰਮ੍ਰਿਤ ਜਲੁ ਛਾਇਆ ਰਾਮ'' ਵਾਲੇ ਸ਼ਬਦ ਵਿਚ ਦਿਤੀ ਜਾਵੇਗੀ।

ਉਪ੍ਰੋਕਤ ਸ਼ਬਦਾਂ ਦੀ ਲੜੀ ਵਿਚ ਨਿਮਰਤਾ ਭਰੀ ਸ਼ੁਕਰਾਨੇ ਵਾਲੀ ਸ਼ਬਦਾਵਲੀ ''ਸਭ ਘਟਿ ਉਪਜੀ ਦਇਆ'', ਬਿਰਦ ਦੀ ਪੈਜ ਅਰਦਾਸ ਅਤੇ ਵਿਸ਼ਵਾਸ਼ ''ਪਾਰਬ੍ਰਹਮ ਪੂਰਾ ਮੇਰੇ ਨਾਲਿ'' ਹੋਰ ਸਿਖਾਂ ਲਈ ਪ੍ਰੇਰਨਾ ਭਰੀ ਸਰੋਤ ਦੇ ਪ੍ਰਤੀਕ ਹਨ।

(ਸ) ''ਹਮਰੀ ਗਣਤਿ ਨ ਗਣੀਆ ਕਾਈ, ਅਪਣਾ ਬਿਰਦੁ ਪਛਾਣਿ'' ਵਾਲੇ ਸ਼ਬਦ ਦਾ ਕੀਰਤਨ ਆਮ ਰਾਗੀ ਸਿੰਘ ਸੰਗਤਾਂ ਵਿਚ ਕਰਦੇ ਹਨ ਪਰ ਲਗਮਾਤਰੀ ਨੇਮਾਂ ਦੀ ਸੋਝੀ ਨਾ ਹੋਣ ਕਰਕੇ ਓਹ ਪਰਮਾਣ ਬੇਨਤੀ ਰੂਪ ਵਿਚ ਦੇਂਦੇ ਹਨ ਜੋ ਕਿ ਠੀਕ ਨਹੀਂ ਹੁੰਦੇ। ਇਹੋ ਜਿਹੀ ਬਿਵਸਥਾ ਕਥਾ ਵਾਚਕਾਂ ਦੀ ਹੈ। ਪਿਛੇ ਕੀਤੇ ਅਰਥਾਂ ਨੂੰ ਗਹੁ ਨਾਲ ਵਾਚਣ ਦੀ ਲੋੜ ਹੈ।

ਸਾਖੀਕਾਰਾਂ ਨੇ ਸ਼ਬਦ ਨੰ. ੬੧ ਵਿਚ 'ਚਤੁਰ ਪਾਤਰੋ' ਨੂੰ ਲਹੌਰ ਤੋਂ ਲਿਖਿਆਂ ਚਿਠੀਆਂ ਨਾਲ ਜੋੜਿਆ ਹੈ ਪਰ ਇਸਦੀ ਬ੍ਰਿਹੋ ਭਰਪੂਰ ਸ਼ਬਦਾਵਲੀ ਤੇ ਪ੍ਰਚਲਤ ਸਾਖੀ ਦਾ ਮੇਲ ਠੀਕ ਨਹੀਂ ਜਾਪਦਾ ਇਹ ਆਤਮਿਕ ਸੰਜੋਗੀ ਦੀ ਅਤਿ ਬਿਹਬਲ ਅਵਸਥਾ ਨੂੰ ਨਿਰੂਪਣ ਕਰਦੀ ਹੈ। ਇਸ ਤੋਂ ਅਗਲਾ ਸ਼ਬਦ ਨੰ. ੬੨ ਵੀ ਅਜੇਹੇ ਭਾਵ ਨੂੰ ਹੀ ਮੂਰਤੀਮਾਨ ਕਰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਦੇ ਪੁੰਜ ਸਨ। ਇਸ ਲਈ ''ਗਰੀਬੀ ਗਦਾ ਹਮਾਰੀ ॥ ਖੰਨਾ ਰੇਨੁ ਸਗਲ ਛਾਰੀ ॥'' ਵਾਲਾ ਸ਼ਬਦ ਆਪ ਜੀ ਦੇ ਸੁਭਾਵਿਕ ਗੁਣਾ ਦਾ ਇਕ ਉਤਮ ਨਮੂੰਨਾ ਹੈ।

ਗੁਰਬਾਣੀ ਸਾਡਾ ਜੀਵਨ ਆਧਾਰ ਹੈ ਤੇ ਉਧਾਰ ਕਰਨ ਵਾਲੀ ਸਮੂਹ ਗੁਣ ਦਾਤੀ ਹੈ। ਕਈ ਪ੍ਰੇਮੀ ਅਨਮਤੀਆਂ ਦੀ ਰੀਸੇ ਸ਼ਬਦ ਨੰਬਰ ੯੪ ਦੀ ''ਕਿਸੇ ਨੂੰ ਵਸ ਕਰਨ ਲਈ'' ਮੰਤ੍ਰ ਰੂਪ ਵਿਚ

ਅਯੋਗ ਵਰਤੋਂ ਕਰਦੇ ਹਨ ਜੋ ਕਿ ਨਿਰੋਲ ਮਨਮਤਿ ਹੈ ।

(ਹ) ਇਹਨਾਂ ਸ਼ਬਦਾਂ ਵਿਚ ''ਸੰਤ ਕਾ ਮਾਰਗੁ ਧਰਮ ਕੀ ਪਾਉੜੀ'' ਦੇ ਦਰਸ਼ਨ ਹੁੰਦੇ ਹਨ । ਦੁਖ ਵਿਚ ਜੋ ਸਤਿਗੁਰੂ ਦਾ ਦਿਲਾਸਾ ਕੰਮ ਕਰਦਾ ਹੈ , ਓਹ ਦਵਾਈ ਨਹੀਂ ਕਰ ਸਕਦੀ । ''ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ'' ਅਤੇ ''ਹਿਰਦੇ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ'' ਆਦਿ ਉਪਦੇਸ਼ ਸਿਧਾਂਤ ਰੂਪ ਵਿਚ ਸਾਡੀ ਅਗਵਾਈ ਕਰਦੇ ਹਨ ।

## ਸੋਰਠਿ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ॥ ਰੇ ਮਨ! ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ, ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥ ਕਰਿ ਸਾਧ ਸੰਗਤਿ ਸਿਮਰੁ ਮਾਧੋ, ਹੋਹਿ ਪਤਿਤ ਪੁਨੀਤ ॥ ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ ॥ ੧ ॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ, ਜਾਤੁ ਅਉਸਰੁ ਬੀਤ ॥੨॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ , ਸੁਨਉਂ , ਹੋਹਿ, ਜਿਉਂ ।

**ਪਦ ਅਰਥ :** ਸਿਉ-ਨਾਲ । ਸ੍ਰਵਨ-ਕੰਨਾ ਨਾਲ । ਸੁਨਉ-ਸੁਣੋ (ਦਰਪਣ ਵਿਚ 'ਸੁਨਉ' ਦੀ ਥਾਂ 'ਸੁਨਹੁ' ਰੂਪ ਅੰਕਿਤ ਹੈ) । ਗੀਤਿ-ਸਿਫ਼ਤ ਸਲਾਹ ਦੇ ਸ਼ਬਦ । ਹੋਹਿ-ਹੋ ਜਾਵੇਂਗਾ । ਕਾਲੁ-ਮੌਤ । ਬਿਆਲੁ-ਦਰਿੰਦਾ, ਫਾੜਨ ਵਾਲਾ ਜ਼ਾਲਮ ਜਾਨਵਰ । ਪਰਿਓ ਡੋਲੈ-ਫਿਰਦਾ ਪਿਆ ਹੈ । ਮੁਖੁ-ਮੂੰਹ । ਪਸਾਰੇ-ਖਿਲਾਰ ਕੇ, ਖੋਲ੍ਹ ਕੇ । ਮੀਤ-ਹੇ ਮਿੱਤਰ !। ਆਜ ਕਾਲਿ-ਅਜ ਕਲ ਵਿਚ, ਭਾਵ ਛੇਤੀ ਹੀ । ਫੁਨਿ-ਫਿਰ । ਤੋਹਿ ਗ੍ਰਸਿ ਹੈ-ਤੈਨੂੰ ਪਕੜਨ ਵਾਲਾ ਹੈ । ਚੀਤਿ-ਚਿਤ ਵਿਚ । ਜਾਤੁ-ਜਾਂਦਾ ਹੈ । ਅਉਸਰੁ-ਸਮਾਂ । ਬੀਤ-ਬੀਤਦਾ, ਗੁਜ਼ਰਦਾ ।

**ਅਰਥ :** ਹੇ (ਮੇਰੇ) ਮਨ ! (ਤੂੰ ਵਿਆਪਕ) ਰਾਮ ਨਾਲ ਪ੍ਰੀਤੀ ਕਰ । ਕੰਨਾ ਨਾਲ (ਉਸ) ਗੋਬਿੰਦ ਦੇ ਗੁਣ ਸੁਣ ਅਤੇ ਰਸਨਾ ਨਾਲ (ਉਸ ਪ੍ਰਭੂ ਦੀ ਸਿਫ਼ਤ ਸਾਲਾਹ ਵਾਲੇ) ਸ਼ਬਦ ਗਾਇਨ ਕਰ ।੧। ਰਹਾਉ ।

(ਹੇ ਮਨ !) ਸਾਧੂ (ਜਨਾ ਦੀ) ਸੰਗਤ ਕਰ (ਅਤੇ) ਪਰਮਾਤਮਾ ਨੂੰ ਸਿਮਰ, (ਸਿਮਰਨ ਦੀ ਬਰਕਤ ਨਾਲ) ਪਾਪੀ ਤੋਂ ਪਵਿਤਰ ਹੋ ਜਾਵੇਂਗਾ । ਹੇ ਮਿੱਤਰ ! ਦਰਿੰਦੇ ਜਾਨਵਰ ਦੀ ਤਰ੍ਹਾਂ ਕਾਲ (ਤੇਰੇ ਆਲੇ ਦੁਆਲੇ) ਪਿਆ ਫਿਰਦਾ ਹੈ। (ਉਸ ਨੇ ਹੜੱਪ ਕਰਨ ਲਈ ਆਪਣਾ) ਮੂੰਹ ਖੋਲ੍ਹ ਕੇ ਰਖਿਆ ਹੋਇਆ ਹੈ।੧।

(ਹੇ ਮਿੱਤਰ ! ਇਹ ਗਲ) ਚਿਤ ਵਿਚ ਸਮਝ ਲੈ ਕਿ ਅਜ ਕਲ (ਭਾਵ ਛੇਤੀ ਹੀ ਤੈਨੂੰ ਭੀ ਕਾਲ ਨੇ) ਪਕੜ ਲੈਣਾ ਹੈ। (ਇਸ ਲਈ) ਨਾਨਕ ਕਹਿੰਦਾ ਹੈ ਕਿ (ਤੂੰ) ਰਾਮ-ਨਾਮ ਸਿਮਰ ਲੈ (ਕਿਉਂਕਿ

ਇਹ ਮਨੁੱਖਾ ਜਨਮ ਜੋ ਸਿਮਰਨ ਦਾ) ਸਮਾਂ (ਤੈਨੂੰ ਮਿਲਿਆ ਹੈ ਇਹ) ਬੀਤਦਾ ਜਾ ਰਿਹਾ ਹੈ।੨।੧।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੀਆਂ ਸਾਰੀਆਂ ਪ੍ਰੀਤਾਂ ਪਾਕ-ਪਵਿਤਰ ਨਹੀਂ ਹਨ। ਇਹਨਾ ਪ੍ਰੀਤਾਂ ਉਤੇ ਮਾਇਕੀ ਪਦਾਰਥਾਂ ਅਤੇ ਵਿਸ਼ੇ ਵਿਕਾਰਾਂ ਦੇ ਰੰਗ ਚੜ੍ਹੇ ਹੋਏ ਹਨ ਜਿਸ ਕਰਕੇ ਇਹ ਪ੍ਰੀਤਾਂ ਪਲੀਤ ਹਨ।

ਗੁਰੂ ਪਿਆਰਿਓ! ਜੀਵਨ ਦਾ ਕੋਈ ਭਰੋਸਾ ਨਹੀਂ, ਇਹ ਜਲ ਦੀ ਧਾਰਾ ਵਾਂਗੂ ਵਹਿੰਦਾ ਜਾ ਰਿਹਾ ਹੈ। ਕਾਲ ਰੂਪੀ ਬਘਿਆੜ ਹਰ ਵੇਲੇ ਆਪਣਾ ਮੂੰਹ ਅੱਡੀ ਖੜਾ ਹੈ। ਇਸ ਲਈ ਗੁਰੂ ਜੀ ਨੇ ਵਿਆਪਕ ਰਾਮ ਨਾਲ ਪ੍ਰੀਤ ਕਰਨ ਦਾ ਆਦੇਸ਼ ਦਿਤਾ ਹੈ, ਉਸ ਤੇ ਅਮਲ ਕਰਨਾ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ। ਸਿਧਾਂਤ ਇਹ ਹੈ ਕਿ ਮੌਤ ਤੋਂ ਚੌਕੰਨੇ ਰਹੁ, ਮਾਲਕ ਨੂੰ ਯਾਦ ਰਖੋ।

**ਸੋਰਠਿ ਮਹਲਾ ੯ ॥ ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ, ਚੋਟੀ ਕਾਲਿ ਗਹੀ ॥ ੧ ॥ ਰਹਾਉ ॥ ਦਾਰਾ ਮੀਤ ਪੂਤ ਰਥ ਸੰਪਤਿ, ਧਨ ਪੂਰਨ ਸਭ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ, ਭਜਨੁ ਰਾਮੁ ਕੋ ਸਹੀ ॥ ੧ ॥ ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ ॥ ੨ ॥ ੨ ॥**

**ਪਦ ਅਰਥ** : ਮਨ ਕੀ-ਮਨ ਦੀ (ਮਨਸਾ, ਇੱਛਾ)। ਮਾਹਿ-ਵਿਚ। ਨਾ ਹਰਿ ਭਜੇ-ਨਾ (ਘਰ ਬੈਠ ਕੇ) ਹਰੀ ਦਾ ਭਜਨ ਕੀਤਾ। ਨ ਤੀਰਥ ਸੇਵੇ-ਨ ਤੀਰਥਾਂ ਦੇ (ਦਰਸ਼ਨ, ਨਾ ਸੰਤ ਜਨਾ ਦੇ ਚਰਨ) ਸੇਵਨ ਕੀਤੇ। ਚੋਟੀ-ਬੋਦੀ। ਕਾਲਿ-ਮੌਤ ਨੇ। ਗਹੀ-ਫੜ ਲਈ। ਦਾਰਾ-ਇਸਤ੍ਰੀ। ਮੀਤ-ਮਿੱਤਰ। ਪੂਤ-ਪੁੱਤਰ। ਰਥ-ਗੱਡੇ। ਸੰਪਤ-ਮਾਲ ਅਸਬਾਬ। ਧਨ-ਦੌਲਤ। ਮਹੀ-ਧਰਤੀ। ਫਿਰਤ-ਫਿਰਦਿਆਂ ਫਿਰਦਿਆਂ। ਹਾਰਿਓ-ਥੱਕ ਗਿਆ। ਦੇਹ ਲਹੀ-ਦਹੀ ਲੱਭੀ। ਕਹਤ ਕਹਿੰਦਾ ਹੈ। ਬਰੀਆ-ਵਾਰੀ।

**ਅਰਥ** : (ਹੇ ਭਾਈ !) ਮਨ ਦੀ (ਇੱਛਾ) ਮਨ ਵਿਚ ਰਹਿ ਗਈ (ਭਾਵ ਪੂਰੀ ਨਾ ਹੋਈ)। ਨਾ (ਘਰ ਬੈਠ ਕੇ) ਹਰੀ ਦਾ ਭਜਨ ਕੀਤਾ , ਨਾ ਤੀਰਥਾਂ ਦੇ (ਦਰਸ਼ਨ ਤੇ ਸੰਤਜਨਾ ਦੇ ਚਰਨ) ਸੇਵਨ ਕੀਤੇ, ਮੌਤ ਨੇ ਆ ਕੇ ਚੋਟੀ ਫੜ ਲਈ।੧। ਰਹਾਉ।

(ਹੇ ਭਾਈ!)ਇਸਤ੍ਰੀ,ਮਿੱਤਰ,ਪੁੱਤਰ, ਗਡੇ, ਮਾਲ ਅਸਬਾਬ, ਦੌਲਤ, ਸਾਰੀ ਧਰਤੀ (ਜਾਇਦਾਦ) ਹੋਰ ਸਭ ਕੁਝ ਨਾਸ਼ਵੰਤ ਸਮਝੋ, ਕੇਵਲ ਰਾਮ ਦਾ ਭਜਨ (ਇਕ) ਠੀਕ ਹੈ (ਭਾਵ ਸਤਿ ਵਸਤੂ) ਹੈ।੧।

(ਹੇ ਭਾਈ !) ਬਹੁਤੇ ਜੁਗ ਫਿਰਦਿਆਂ ਫਿਰਦਿਆਂ (ਜਦੋਂ) ਥਕ ਗਿਆ (ਤਾਂ ਇਹ) ਮਨੁਖਾ ਦੇਹੀ (ਤੈਨੂੰ) ਲਭੀ (ਭਾਵ ਪ੍ਰਾਪਤ ਹੋਈ)। ਨਾਨਕ (ਗੁਰੂ ਜੀ) ਕਹਿੰਦੇ ਹਨ (ਕਿ ਹੇ ਭਾਈ ! ਇਹ ਤੇਰੇ) ਮਿਲਣ ਦੀ ਵਾਰੀ ਹੈ, (ਹੁਣ ਤੂੰ ਪ੍ਰਭੂ ਨੂੰ) ਕਿਉਂ ਨਹੀਂ ਸਿਮਰਦਾ ? (ਭਾਵ ਸਿਮਰਨ ਕਰ ਲੈ)।੨।੨।

## ਅਰਥ ਭੇਦ ਅਤੇ ਨਿਰਣੈ

**ਮਨ ਕੀ ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥**

ਵਖ ਵਖ ਅਰਥ :

੧. ਮਨ ਕੀ ਇੱਛਾ ਮਨ ਵਿਚ ਹੀ ਰਹਿ ਗਈ (ਪੂਰੀ ਨਾ ਹੋਈ)। ਨਾ ਰਾਮ ਦਾ ਭਜਨ ਕੀਤਾ, ਨਾ ਕੋਈ ਤੀਰਥ ਦੇ ਦਰਸ਼ਨ ਕੀਤੇ ਸਨ ਕਿ ਮੌਤ ਨੇ ਆ ਕੇ ਬੋਦੀ ਫੜ ਲਈ। [ਸ਼ਬਦਾਰਥ

੨. (ਹੇ ਭਾਈ! ਵੇਖੋ ਮਾਇਆ ਧਾਰੀ ਦੀ ਮੰਦ ਭਾਗਤਾ! ਉਸ ਦੇ) ਮਨ ਦੀ ਆਸ ਮਨ ਵਿਚ ਹੀ ਰਹਿ ਗਈ ਅਤੇ ਨਾ ਉਸ ਨੇ ਪਰਮਾਤਮਾ ਦਾ ਭਜਨ ਕੀਤਾ ਨਾ ਉਸ ਸੰਤ ਜਨਾ ਦੀ ਸੇਵਾ ਕੀਤੀ ਤੇ ਮੌਤ ਨੇ ਬੋਦੀ ਆ ਫੜੀ। [ਦਰਪਣ

**ਨਿਰਣੈ** : ਤਤ ਗੁਰਮਤਿ ਤੀਰਥਾਂ ਦਾ ਵਿਰੋਧ ਕਰਨਾ ਨਹੀਂ ਸਿਖਾਉਂਦੀ। ਹਾਂ ਸੇਵਾ ਸਿਮਰਨ ਤੋਂ ਸਖਣੀ ਤੀਰਥ-ਯਾਤਰਾ ਲਈ ਗੁਰੂ ਘਰ ਵਿਚ ਕੋਈ ਮਹੱਤਤਾ ਨਹੀਂ ਹੈ। **ਇਸ ਲਈ ਅਰਥ ਕਰਨ ਸਮੇਂ** ਮੂਲ ਸ਼ਬਦ ਨੂੰ **ਲੁਕਾਉਣ ਦੀ ਥਾਂ ਜੇ ਉਸ ਬਾਰੇ ਕੋਈ ਭੁਲੇਖਾ ਹੋਵੇ, ਪਾਠਕਾਂ ਨੂੰ ਗੁਰਮਤਿ-ਸੋਧ ਜ਼ਰੂਰ** ਦੇਣੀ ਚਾਹੀਦੀ ਹੈ:- **ਸਤਿਗੁਰੁ ਮਨ ਕਾਮਨਾ ਤੀਰਥੁ ਹੈ, ਜਿਸਨੋ ਦੇਇ ਬੁਝਾਇ ॥** [ਪੰਨਾ ੨੬

'ਸੇਵੇ' ਪਦ ਮਹਾਨ ਕੋਸ਼ ਦੇ **ਕਰਤਾ** ਨੇ ਨਹੀਂ ਦਿਤਾ। ਪਰ 'ਸੇਵਾ' ਪਦ ਦੇ ਅਰਥ-ਖਿਦਮਤ, ਉਪਾਸ਼ਨਾ ਕੀਤੇ ਹਨ। 'ਨਾਮੇ ਕੀ ਸਭ ਸੇਵਾ ਕਰੈ' (ਆਸਾ ਮ: ੩) ੨. ਫਾ. ਸੇਵਹੁ-ਤਰੀਕਾ, ਕਾਇਦਾ- "ਗੁਰਮਤਿ ਪਾਏ ਸਹਜਿ ਸੇਵਾ" (ਆਸਾ ਮ: ੧) ੩. ਆਦਤ-ਸੁਭਾਉ, ੪. ਸਿੰਧੀ ਵਿਚ ਸੇਵਾ ਦਾ ਉਚਾਰਨ 'ਸੇਵਾ' ਹੈ ਅਤੇ ਇਸ ਦਾ ਅਰਥ ਪੂਜਾ ਭੇਟਾ ਭੀ ਹੈ। [ਮ. ਕੋ.

ਇਥੇ 'ਨਾ ਤੀਰਥ ਸੇਵੇ' ਤੋਂ ਭਾਵ 'ਤੀਰਥ ਸੇਵਨ ਨਹੀਂ ਕੀਤੇ' ਹੈ ਪਰ 'ਤੀਰਥ ਸੇਵੇ' ਤੋਂ ਭਾਵ ਸਿਰਫ਼ ਤੀਰਥ ਯਾਤਰਾ ਜਾਂ ਤੀਰਥਾਂ ਤੇ ਸੈਰ ਸਪਾਟਾ ਕਰਨਾ ਨਹੀਂ ਹੈ। ਇਸ ਪੰਕਤੀ ਵਿਚ ਜੋ ਰਮਜ਼ ਤੇ ਰਹੱਸ ਹੈ, ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ। ਜਿਵੇਂ 'ਬੇਦ ਪੁਰਾਨ ਪੜੈ ਕਾ ਕਿਆ ਗੁਨੁ, ਖਰ ਚੰਦਨ ਜਸ ਭਾਰਾ' ਵਾਲੀ ਪੰਕਤੀ ਵਿਅੰਗਮਈ ਹੈ, ਉਸੇ ਤਰ੍ਹਾਂ ਇਥੇ 'ਨ ਤੀਰਥ ਸੇਵੇ' ਦਾ ਭਾਵ ਲੈਣਾ ਹੈ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਜੇ ਕੋਈ ਸੰਤ ਜਨ ਉਪਦੇਸ਼ ਦੇਵੇ ਕਿ ਭਾਈ ਜਿਸ ਦੇ ਹੁਕਮ ਨਾਲ ਤੂੰ ਸੰਸਾਰ ਤੇ ਆਇਆ ਹੈਂ ਉਸ ਮਾਲਕ ਨੂੰ ਭੀ ਯਾਦ ਕਰ ਲੈ ਤਾਂ ਅਗੋਂ ਉਤਰ ਦੇਂਦਾ ਹੈ 'ਸੰਤ ਜੀ! ਅਜੇ ਸਾਡੀ ਖਾਣ ਪੀਣ ਤੇ ਮੌਜਾਂ ਦੀ ਉਮਰ ਹੈ, ਨਾਮ ਇਥੇ ਹੀ ਹੈ, ਉਹ ਫਿਰ ਜਪਿਆ ਜਾ ਸਕਦਾ ਹੈ। ਅਜੇਹੀ ਦਸ਼ਾ ਨੂੰ ਵੇਖ ਕੇ ਹੀ ਗੁਰੂ ਪਾਤਿਸ਼ਾਹ ਮਨੁੱਖ ਨੂੰ ਤਾੜਨਾ ਕਰ ਰਹੇ ਹਨ ਕਿ ਤੂੰ ਜ਼ੀਵਨ ਭਰ ਨਾਮ ਸਿਮਰਨ ਬਾਰੇ ਸੋਚਦਾ ਹੀ ਰਿਹਾ। ਅਮਲੀ ਤੌਰ ਤੇ ਕੁਝ ਭੀ ਨਹੀਂ ਕਰ ਪਾਇਆ। ਪਤਾ ਨਹੀਂ ਕਾਲ ਨੇ ਕਿਸ ਵੇਲੇ ਤੇਰੀ ਚੋਟੀ ਫੜ ਲੈਣੀ ਹੈ। ਇਹ ਮਨੁੱਖਾ ਦੇਹੀ ਤੈਨੂੰ ਕਈ ਜਨਮਾਂ ਵਿਚ ਆਵਾਗਵਨ ਕਰਨ ਮਗਰੋਂ ਮਿਲੀ ਹੈ। ਅਵਿਦਿਆ ਦੀ ਨੀਂਦ ਚੋਂ ਜਾਗ, ਹੋਸ਼ ਕਰ, ਪਰਮਾਤਮਾ ਦਾ ਨਾਮ ਸਿਮਰ ਕੇ ਇਸ ਨੂੰ ਸਫਲ ਕਰ ਲੈ।

**ਸੋਰਠਿ ਮਹਲਾ ੯ ॥ ਮਨ ਰੇ, ਕਉਨੁ ਕੁਮਤਿ ਤੈ ਲੀਨੀ ॥ ਪਰ ਦਾਰਾ ਨਿੰਦਿਆ ਰਸਿ ਰਚਿਓ, ਰਾਮ ਭਗਤਿ ਨਹਿ ਕੀਨੀ ॥ ੧ ॥ ਰਹਾਉ ॥ ਮੁਕਤਿ ਪੰਥੁ**

**ਜਾਨਿਓ ਤੈ ਨਾਹਿਨ, ਧਨ ਜੋਰਨ ਕਉ ਧਾਇਆ ॥ ਅੰਤਿ ਸੰਗੁ ਕਾਹੂ ਨਹੀ ਦੀਨਾ, ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ, ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ, ਤੈ ਖੋਜਤ ਉਦਿਆਨਾ ॥ ੨ ॥ ਬਹੁਤੁ ਜਨਮ ਭਰਮਤ ਤੈ ਹਾਰਿਓ, ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ ਪਦ ਹਰਿ ਭਜੁ, ਨਾਨਕ ਬਾਤ ਬਤਾਈ ॥ ੩ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੈਂ , ਕਾਹੂੰ , ਨਹੀਂ ।

**ਪਦ ਅਰਥ** : ਕੁਮਤਿ-ਭੈੜੀ ਸਿਖਿਆ । ਪਰਦਾਰਾ-ਪਰਾਈ ਇਸਤ੍ਰੀ । ਰਚਿਓ-ਰਚਿਆ ਮਿਚਿਆ ਰਿਹਾ । ਮੁਕਤਿ ਪੰਥੁ-ਮਕਤੀ ਦਾ ਰਸਤਾ । ਨਾਹਿਨ-ਨਹੀਂ (**ਨੋਟ** - 'ਨਾਹਨਿ' ਸਰੂਪ ਠੀਕ ਨਹੀਂ ਜਾਪਦਾ ਗੁਰਬਾਣੀ ਚੋਂ ਇਸ ਸ਼ਬਦ ਦਾ ਦਰਸ਼ਨ ਕਰੋ) । ਧਨ-ਦੌਲਤ । ਜੋਰਨ ਕਉ-ਜੋੜਨ ਲਈ । ਧਾਇਓ-ਦੌੜਦਾ ਭਜਦਾ ਰਿਹਾ । ਬਿਰਥਾ-ਵਿਅਰਥ ਹੀ । ਆਪੁ-ਆਪਣੇ ਆਪ ਨੂੰ । ਭਜਿਓ-ਸਿਮਰਿਆ । ਗੁਰ ਜਨੁ-ਗੁਰੂ ਪੁਰਖੁ । ਉਦਿਆਨਾ-ਜੰਗਲ । ਬਾਤ ਬਤਾਈ-ਗਲ ਦੱਸੀ, ਸਮਝਾਈ ।

**ਅਰਥ** : ਹੇ ਮਨ ! ਤੂੰ ਕਿਹੜੀ ਭੈੜੀ ਸਿਖਿਆ ਲੈ ਲਈ। ਪਰਾਈ ਇਸਤ੍ਰੀ (ਪਰਾਈ) ਨਿੰਦਿਆ ਦੇ ਰਸ ਵਿਚ ਰਚਿਆ-ਮਿਚਿਆ ਰਿਹਾ, ਪਰਮੇਸ਼ੁਰ ਦੀ ਭਗਤੀ (ਉਕੀ ਹੀ) ਨਹੀਂ ਕੀਤੀ ।੧। ਰਹਾਉ ।

(ਹੇ ਮਨ !) ਤੂੰ ਮੁਕਤੀ ਦਾ ਰਸਤਾ ਨਹੀਂ ਜਾਣਿਆ, ਧਨ ਜੋੜਨ ਲਈ ਦੌੜਦਾ ਭਜਦਾ ਰਿਹਾ ਪਰ ਅੰਤ (ਸਮੇਂ) ਕਿਸੇ (ਵਸਤੂ ਜਾਂ ਮਿੱਤਰ) ਨੇ (ਤੇਰਾ) ਸਾਥ ਨਹੀਂ ਦਿਤਾ, ਆਪਣੇ ਆਪ ਨੂੰ (ਤੂੰ) ਵਿਅਰਥ ਹੀ (ਮੋਹ-ਮਾਇਆ ਵਿਚ) ਬੰਨ੍ਹਾ ਲਿਆ ।੧।

(ਹੇ ਮਨ !) ਨਾ ਤੂੰ ਹਰੀ ਦਾ ਭਜਨ ਕੀਤਾ, ਨਾ ਗੁਰੂ-ਪੁਰਖ ਦੀ ਸੇਵਾ ਕੀਤੀ (ਅਤੇ) ਨ ਹੀ (ਤੇਰੇ ਅੰਦਰ) ਕੁਝ (ਆਤਮਿਕ) ਗਿਆਨ ਪੈਦਾ ਹੋਇਆ । ਮਾਇਆ ਤੋਂ ਰਹਿਤ ਹਰੀ ਤੇਰੇ ਹਿਰਦੇ ਵਿਚ ਹੀ ਹੈ (ਪਰ ਹੇ ਮਨ !) ਤੂੰ (ਉਸ ਨੂੰ) ਜੰਗਲਾਂ ਵਿਚ ਲਭਦਾ ਫਿਰਦਾ ਹੈਂ ।੨।

(ਹੇ ਮਨ !) ਤੂੰ ਬਹੁਤ ਜਨਮ ਭਰਮਦਿਆਂ ਭਟਕਦਿਆਂ (ਜੂਏ ਵਿਚ)ਹਾਰ ਦਿਤੇ (ਪ੍ਰੰਤੂ) ਨਿਹਚਲ ਮਤਿ (ਜਿਸ ਨਾਲ ਜਨਮ ਮਰਨ ਦਾ ਗੇੜ ਮੁਕਦਾ ਹੈ ਤੂੰ ਹੁਣ ਤਕ) ਪ੍ਰਾਪਤ ਨਹੀਂ ਕੀਤੀ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਜੋ) ਗਲ (ਤੈਨੂੰ ਗੁਰੂ ਨੇ) ਸਮਝਾਈ ਹੈ (ਉਸ ਨੂੰ ਗ੍ਰਹਿਣ ਕਰ, ਤੂੰ) ਮਨੁਖਾ ਜਨਮ ਦੀ ਪਦਵੀ ਪਾਈ ਹੈ, ਹਰੀ ਦਾ ਭਜਨ ਕਰ ।੩।੩।

## ਸਾਰੰਸ ਅਤੇ ਸਿਧਾਂਤ

ਮਨੁੱਖ ਦਾ ਫ਼ਰਜ਼ ਹੈ ਕਿ ਇਹ ਮੁਕਤੀ-ਮਾਰਗ ਨੂੰ ਸਮਝਣ ਦੀ ਕੋਸ਼ਿਸ਼ ਕਰੇ, ਫਿਰ ਉਸ ਤੇ ਚਲੇ ਪਰ ਇਸ ਨੇ ਤਾਂ ਮਾਇਆ ਇਕਠੀ ਕਰਨ ਉਤੇ ਹੀ ਲੱਕ ਬੰਨ੍ਹ ਰਖਿਆ ਹੈ । ਜਿਨ੍ਹਾਂ ਸੰਬੰਧੀਆਂ ਦੀ ਖ਼ਾਤਰ ਝੂਠ ਫ਼ਰੇਬ ਕਰਕੇ ਇਹ ਧਨ ਪਦਾਰਥ ਇਕਠਾ ਕਰੀ ਫਿਰਦਾ ਹੈ, ਸੁਆਸ ਨਿਕਲਣ ਮਗਰੋਂ

ਕਿਸੇ ਨੇ ਅੱਧੀ ਘੜੀ ਵੀ ਇਸ ਦੇ ਸਰੀਰ ਨੂੰ ਘਰ ਵਿਚ ਨਹੀਂ ਰਖਣਾ :-

**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**

**ਆਧ ਘਰੀ ਕੋਊ ਨਹ ਰਾਖੈ, ਘਰਿ ਤੇ ਦੇਤ ਨਿਕਾਰਿ ॥** [ਪੰਨਾ ਪ੩੬

ਇਸ ਲਈ ਗੁਰਦੇਵ ਪਿਤਾ ਜੀ ਇਸ ਮੂਰਖ ਮਨ ਨੂੰ ਸਮਝਾ ਰਹੇ ਹਨ ਕਿ ਓਇ ਮੂਰਖਾ ! ਤੂੰ ਜੀਵਨ ਭਰ ਨਾ ਪਰਮੇਸ਼ਰ ਦਾ ਸਿਮਰਨ ਕੀਤਾ, ਨਾ ਗੁਰੂ-ਜਨਾ ਦੀ ਸੇਵਾ ਕੀਤੀ, ਤੂੰ ਕਿਹੜੀ ਕੁਮਤਿ ਵਿਚ ਫਸ ਕੇ ਆਪਣਾ ਅਮੋਲਕ ਜੀਵਨ ਬਰਬਾਦ ਕਰ ਰਿਹਾ ਹੈਂ ? ਤੱਤ ਦੀ ਗੱਲ ਇਹ ਹੈ ਕਿ ਤੂੰ ਮਨੁਖਾ ਦੇਹੀ ਪਾਈ ਹੈ, ਹਰੀ ਦਾ ਭਜਨ ਕਰ ਕੇ ਇਸ ਜਨਮ ਦਾ ਲਾਹਾ ਖਟ ਲੈ ।

**ਸੋਰਠਿ ਮਹਲਾ ੯ ॥ ਮਨ ਰੇ, ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ, ਤਾ ਕੋ ਜਸੁ ਉਰਧਾਰੋ ॥ ੧ ॥ ਰਹਾਉ ॥ ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ, ਅਰੁ ਨਿਰਭੈ ਪਦੁ ਪਾਇਆ ॥ ਦੁਖ ਹਰਤਾ ਇਹ ਬਿਧਿ ਕੋ ਸੁਆਮੀ, ਤੈ ਕਾਹੇ ਬਿਸਰਾਇਆ ॥ ੧ ॥ ਜਬ ਹੀ ਸਰਨਿ ਗਹੀ ਕਿਰਪਾ ਨਿਧਿ, ਗਜ ਗ੍ਰਾਹ ਤੇ ਛੂਟਾ ॥ ਮਹਮਾ ਨਾਮ ਕਹਾ ਲਉ ਬਰਨਉ, ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥ ਅਜਾਮਲ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ ॥ ਨਾਨਕ ਕਹਤ ਚੇਤ ਚਿੰਤਾਮਨਿ, ਤੈ ਭੀ ਉਤਰਹਿ ਪਾਰਾ ॥ ੩ ॥ ੪ ॥**

**ਪਦ ਅਰਥ** : ਗਨਕਾ-ਕੰਜਰੀ,ਵੇਸ਼ਵਾ (ਇਸ ਦੀ ਭੈੜੀ ਮਤਿ ਵਲ ਵੇਖ ਕੇ ਇਕ ਸਾਧੂ ਇਸ ਤੇ ਦਇਆਲ ਹੋਏ, ਇਸ ਨੂੰ ਰਾਮ ਨਾਮ ਜਪਣ ਵਾਲਾ ਤੋਤਾ ਦਿਤਾ । ਇਹ ਤੋਤੇ ਤੋਂ ਨਾਮ ਸੁਣ ਸੁਣ ਕੇ ਨਾਮ ਵਿਚ ਜੁੜ ਗਈ, ਜਿਸ ਦੇ ਫਲ ਸਰੂਪ ਬੈਕੁੰਠ ਵਿਚ ਪਹੁੰਚ ਗਈ । (ਪੜ੍ਹੋ ਭਾ. ਗੁ. ੧੦-੨੧)। ਧ੍ਰੂਅ-ਇਹ ਰਾਜਾ ਉਤਾਨਪਦ ਦਾ ਪੁੱਤਰ ਜੋ ਮਤਰੇਈ ਮਾਂ ਦੇ ਮਿਹਣੇ ਸੁਣ ਕੇ ਹਰੀ ਦੀ ਭਗਤੀ ਵਿਚ ਲਗ ਗਿਆ ਅਤੇ ਅਬਿਚਲ ਰਾਜ ਪ੍ਰਾਪਤ ਕੀਤਾ । (ਪੜ੍ਹੋ ਭਾ ਗੁ. ੧੦-੧)। ਦੁਖ ਹਰਤਾ-ਦੁਖਾਂ ਨੂੰ ਦੂਰ ਕਰਨ ਵਾਲਾ । ਇਹ ਬਿਧਿ ਕੋ-ਇਸ ਤਰ੍ਹਾਂ ਦਾ । ਗਜ ਗਰਾਹ-ਹਾਥੀ, ਤੰਦੂਆ ਇਕ ਗੰਧਰਵ ਕਿਸੇ ਰਿਖੀ ਦੇ ਸ੍ਰਾਪ ਨਾਲ ਹਾਥੀ ਬਣ ਗਿਆ ਸੀ । ਇਸ ਨੂੰ ਵਰੁਣ ਦੇ ਤਾਲਾਬ ਵਿਚ ਇਕ ਤੰਦੂਏ ਨੇ ਆਪਣੀਆਂ ਤੰਦਾਂ ਵਿਚ ਲਪੇਟ ਲਿਆ ਸੀ । ਰਾਮ ਨਾਮ ਸਿਮਰਨ ਕਰਕੇ ਇਸ ਦਾ ਛੁਟਕਾਰਾ ਹੋਇਆ । ਕਹਾ ਲਉ-ਕਿਥੋਂ ਤਕ । ਬਰਨਉ-ਵਰਣਨ ਕਰਾਂ ? । ਤਿਹ-ਉਸ ਦਾ । ਅਜਾਮਲ-ਭਾਗਵਤ ਅਨੁਸਾਰ ਕਨੌਜ ਦਾ ਇਕ ਬ੍ਰਹਮਣ ਜੋ ਇਕ ਵੇਸ਼ਵਾ ਨਾਲ ਰਹਿੰਦਾ ਸੀ । ਪੁੱਤਰ ਦਾ ਨਾਉ ਨਾਰਾਇਣ ਰਖਣ ਤੇ ਨਾਰਾਇਣ ਦਾ ਨਾਮ ਜਪਣ ਲਗ ਗਿਆ , ਜਿਸ ਕਰਕੇ ਇਸ ਦਾ ਉਧਾਰ ਹੋ ਗਿਆ । ਵੇਖੋ (ਭਾ. ਗੁ. ਵਾ. ੧੦-੨੦)। ਚਿੰਤਾਮਨਿ-ਓਹ ਮਣੀ ਜਿਸ ਦੇ ਖਿਆਲ ਕਰਨ ਨਾਲ ਮੂੰਹ ਮੰਗੀ ਵਸਤੂ ਮਿਲਦੀ ਹੈ । ਉਤਰਹਿ ਪਾਰਾ-ਪਾਰ ਹੋ ਜਾਵੇਂਗਾ ।

**ਅਰਥ** : ਹੇ ਮਨ ! ਪ੍ਰਭੂ ਦੀ ਸ਼ਰਨ ਵਿਚ (ਰਹਿ ਕੇ ਨਾਮ-ਸਿਮਰਨ ਦਾ) ਵੀਚਾਰ ਕਰ । ਜਿਸ

(ਪ੍ਰਭੂ) ਦੇ ਸਿਮਰਨ ਨਾਲ ਗਨਕਾ (ਕੰਜਰੀ) ਵਰਗੀ (ਪਾਪਣ) ਤਰ ਗਈ, (ਤੂੰ ਭੀ) ਉਸ (ਪਰਮੇਸ਼ਰ) ਦਾ ਜਸ (ਆਪਣੇ) ਹਿਰਦੇ ਵਿਚ ਵਸਾ ਲੈ ।੧।ਰਹਾਉ ।

(ਹੇ ਮਨ !) ਜਿਸ (ਪ੍ਰਭੂ ਦੇ) ਸਿਮਰਨ ਨਾਲ ਧ੍ਰੂਅ (ਭਗਤ) ਅਟਲ ਪਦਵੀ (ਨੂੰ ਪ੍ਰਾਪਤ) ਹੋਇਆ ਅਤੇ ਨਿਡਰਤਾ ਵਾਲਾ ਪਦ ਪ੍ਰਾਪਤ ਕੀਤਾ, (ਪਰ) ਇਸ ਤਰ੍ਹਾਂ ਦੁਖ ਦੂਰ ਕਰਨ ਵਾਲਾ (ਜੋ) ਮਾਲਕ ਹੈ ਤੂੰ (ਉਸ ਨੂੰ) ਕਿਉਂ ਵਿਸਾਰ ਦਿਤਾ ਹੈ ? ।੧।

(ਹੇ ਮਨ !) ਜਦੋਂ ਹਾਥੀ ਨੇ ਕਿਰਪਾ ਦੇ ਖਜ਼ਾਨੇ ਪ੍ਰਭੂ ਦੀ ਸ਼ਰਨ ਲਈ (ਤਾਂ ਉਹ ਤੁਰੰਤ ਹੀ ਤੰਦੂਏ ਦੀ) ਪਕੜ ਚੋਂ ਛੁਟ ਗਿਆ । (ਮੈਂ ਉਸ ਪਰਮੇਸ਼ਰ ਦੇ) ਨਾਮ ਦੀ ਉਪਮਾ ਕਿਥੋਂ ਤਕ ਵਰਣਨ ਕਰਾਂ, (ਜਿਸ) ਪ੍ਰਭੂ ਦਾ ਨਾਮ ਲੈਂਦਿਆਂ ਹੀ (ਹਾਥੀ ਦੇ) ਬੰਧਨ ਟੁੱਟ ਗਏ ।੨।

(ਹੇ ਮਨ !) ਅਜਾਮਲ ਪਾਪੀ ਜਿਸ ਨੂੰ ਸਾਰਾ ਜਗਤ ਜਾਣਦਾ ਹੈ (ਨਾਰਾਇਣ ਜਪ ਕੇ ਉਸਦਾ ਸੰਸਾਰ ਤੋਂ) ਇਕ ਛਿਨ ਵਿਚ ਪਾਰ-ਉਤਾਰਾ ਹੋ ਗਿਆ । ਨਾਨਕ (ਦਾਸ) ਕਹਿੰਦਾ ਹੈ ਕਿ (ਹੇ ਮਨੁਖ ! ਤੂੰ ਉਹ) ਚਿੰਤਾਮਣਿ (ਪ੍ਰਭੂ ਨੂੰ) ਯਾਦ ਕਰ, ਤੂੰ ਭੀ (ਇਸ ਸੰਸਾਰ ਸਾਗਰ ਤੋਂ) ਪਾਰ ਹੋ ਜਾਏਂਗਾ ।੩।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਮਨ ਨੂੰ ਇਹ ਉਪਦੇਸ਼ ਦਿਤਾ ਹੈ ਕਿ ਤੂੰ ਪ੍ਰਭੂ ਦੀ ਸ਼ਰਣ ਵਿਚ ਰਹਿਣ ਦਾ ਸੰਕਲਪ ਦ੍ਰਿੜ ਕਰ। ਧ੍ਰੂਅ, ਹਾਥੀ ਅਤੇ ਅਜਾਮਲ ਜਿਨ੍ਹਾਂ ਨੇ ਪ੍ਰਭੂ ਦੀ ਸ਼ਰਣ ਲਈ, ਵਡੇ ਦੁਖਾਂ ਤੋਂ ਛੁਟਕਾਰਾ ਪਾਇਆ ਉਨ੍ਹਾਂ ਦਾ ਹਵਾਲਾ ਦੇ ਕੇ ਨਾਮ ਦੀ ਮਹਿਮਾ ਨੂੰ ਪ੍ਰਗਟ ਕੀਤਾ ਹੈ ਅਤੇ ਮਨ ਨੂੰ ਸਿਮਰਨ ਕਰਨ ਦੀ ਹਲਾ-ਸ਼ੇਰੀ ਦਿਤੀ ਹੈ - ਹੇ ਮੂਰਖ ਮਨ ! ਤੂੰ ਬੇਮੁਹਾਰਾ ਨਾ ਫਿਰ, ਪ੍ਰਭੂ ਦੀ ਸ਼ਰਨ ਵਿਚ ਆ ਜਾ, ਸਿਮਰਨ ਕਰ, ਸੰਸਾਰ ਭਵਜਲ ਤੋਂ ਪਾਰ ਹੋ ਜਾਵੇਂਗਾ ।

**ਸੋਰਠਿ ਮਹਲਾ ੯ ॥ ਪ੍ਰਾਨੀ, ਕਉਨੁ ਉਪਾਉ ਕਰੈ ॥ ਜਾ ਤੇ ਭਗਤਿ ਰਾਮ ਕੀ ਪਾਵੈ, ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥ ਕਉਨੁ ਕਰਮ ਬਿਦਿਆ ਕਹੁ ਕੈਸੀ, ਧਰਮੁ ਕਉਨੁ ਫੁਨਿ ਕਰਈ ॥ ਕਉਨੁ ਨਾਮੁ ਗੁਰ ਜਾ ਕੈ ਸਿਮਰੈ, ਭਵ ਸਾਗਰ ਕਉ ਤਰਈ ॥ ੧ ॥ ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ ॥ ਅਉਰ ਧਰਮ ਤਾ ਕੈ ਸਮਿ ਨਾਹਿਨ, ਇਹ ਬਿਧਿ ਬੇਦੁ ਬਤਾਵੈ ॥੨॥ ਸੁਖੁ ਦੁਖੁ ਰਹਤ, ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ ॥ ਸੋ ਤੁਮ ਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ ॥੩॥੪॥**

**ਪਦ ਅਰਥ :** ਉਪਾਉ-ਯਤਨ । ਤ੍ਰਾਸੁ-ਡਰ । ਹਰੈ-ਦੂਰ ਹੋ ਜਾਏ । ਫੁਨਿ-ਫਿਰ । ਤਰਈ-ਤਰ ਜਾਵੇ। ਕਲ ਮੈਂ-ਕਲਜੁਗ ਵਿਚ । ਕਿਰਪਾ ਨਿਧਿ-ਕਿਰਪਾ ਦਾ ਖਜ਼ਾਨਾ । ਜਾਹਿ-ਜਿਸ ਨੂੰ । ਗਤਿ-ਉਚੀ ਆਤਮਿਕ ਅਵਸਥਾ (ਭਾਵ ਮੁਕਤੀ) । ਸਮਿ-ਬਰਾਬਰ । ਨਾਹਿਨ-ਨਹੀਂ ਹਨ । ਇਹ ਬਿਧਿ-ਇਸ ਤਰ੍ਹਾਂ । ਨਿਰਲੇਪੀ-ਨਿਆਰਾ । ਗੁਸਾਈ-ਧਰਤੀ ਦਾ ਮਾਲਕ । ਨਿਰੰਤਰ-ਇਕ ਰਸ । ਦਰਪਨ-ਸ਼ੀਸ਼ੇ ਵਿਚ ।

**ਅਰਥ :** (ਹੇ ਗੁਰਦੇਵ !) ਮਨੁਖ ਕਿਹੜਾ ਯਤਨ (ਹੀਲਾ) ਕਰੇ ਜਿਸ ਨਾਲ (ਇਹ) ਪਰਮੇਸ਼ਰ ਦੀ ਭਗਤੀ ਪਾ ਸਕੇ (ਅਤੇ) ਜਮ ਦਾ ਡਰ (ਇਸ ਤੋਂ) ਦੂਰ ਹੋ ਜਾਏ ? ।੧। ਰਹਾਉ ।

(ਹੇ ਭਾਈ !) ਕਿਹੜਾ ਕੰਮ, ਕਿਹੜੀ ਵਿਦਿਆ ਹੈ, ਫਿਰ ਕਿਹੜਾ ਧਰਮ (ਜਾਂ ਮਰਿਆਦਾ ਗ੍ਰਹਿਣ) ਕਰਨ ਯੋਗ ਹੈ ? ਕਿਹੜਾ ਗੁਰੂ ਦਾ ਨਾਮ ਹੈ ਜਿਸ ਦੇ ਸਿਮਰਨ ਨਾਲ ਸੰਸਾਰ ਸੰਮੁਦਰ ਤੋਂ ਤਰਿਆ ਜਾ ਸਕੇ ? (ਉਤਰ-) ਕਲਿਜੁਗ ਵਿਚ ਕਿਰਪਾ ਦੇ ਖਜ਼ਾਨੇ ਪ੍ਰਭੂ ਦਾ ਇਕ ਨਾਮ ਹੈ ਜਿਸ ਦੇ ਜਪਣ ਨਾਲ ਮੁਕਤੀ ਪਾਈ ਜਾ ਸਕਦੀ ਹੈ । (ਹੇ ਭਾਈ !) ਉਸ (ਨਾਮ ਦੇ) ਬਰਾਬਰ ਹੋਰ ਕੋਈ ਧਰਮ ਨਹੀਂ, ਵੇਦ ਭੀ ਇਹੋ ਬਿਧੀ (ਤਰੀਕਾ) ਦਸਦਾ ਹੈ ।੨।

(ਹੇ ਭਾਈ !) ਜਿਸ ਨੂੰ ਧਰਤੀ ਦਾ ਮਾਲਕ ਕਿਹਾ ਜਾਂਦਾ ਹੈ (ਉਹ ਪੁਰਖ) ਸੁਖ ਦੁਖ (ਦੋਹਾਂ ਤੋਂ) ਸਦਾ ਨਿਆਰਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਪਰਮੇਸ਼ਰ) ਸਦਾ ਤੇਰੇ ਅੰਦਰ ਇਕ ਰੱਸ ਵਸ ਰਿਹਾ ਹੈ ਜਿਵੇਂ (ਸ਼ੀਸ਼ੇ ਵਿਚ) ਸਾਇਆ ਵਸਦਾ ਹੈ, (ਉਸ ਤਰ੍ਹਾਂ) ਹੇ ਭਾਈ ! ਤੂੰ ਉਸਦਾ ਭਜਨ ਕਰ) ।੩।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਅਤੇ ਪਹਿਲਾ ਅੰਕ ਪ੍ਰਸ਼ਨ ਰੂਪ ਹਨ ਕਿ ਮਨੁੱਖ ਕਿਹੜਾ ਉਪਾਉ ਕਰੇ ਜਿਸ ਨਾਲ ਇਸ ਨੂੰ ਰਾਮ ਦੀ ਭਗਤੀ ਮਿਲੇ ਅਤੇ ਜਮ ਦਾ ਡਰ ਦੂਰ ਹੋਵੇ ਆਦਿ ਆਦਿ । ਦੂਜੇ ਅੰਕ ਵਿਚ ਇਨ੍ਹਾ ਪ੍ਰਸ਼ਨਾ ਦਾ ਉਤਰ ਹੈ :

**ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ ॥**

ਗੁਰਬਾਣੀ ਵਿਚ ਹੋਰ ਥਾਵਾਂ ਤੇ ਭੀ ਇਕੋ ਨਾਮ ਤੋਂ ਗਤੀ ਹੋਣ ਦੀ ਸੇਧ ਦਿਤੀ ਹੈ :-

**ਅਬ ਮੋਹਿ ਸਰਬ ਉਪਾਵ ਬਿਰਕਾਤੇ ॥**

**ਕਰਣ ਕਰਣ ਸਮਰਥ ਸੁਆਮੀ, ਹਰਿ ਏਕਸੁ ਤੇ ਮੇਰੀ ਗਾਤੇ ॥**[ਪੰਨਾ ੧੨੦੯

ਦੁਖ ਸੁਖ ਤੋਂ ਨਿਰਲੇਪ ਰਹਿਣ ਵਾਲਾ ਪਰਮਾਤਮਾ ਅਦਿਸ ਹੈ । ਨਾਮ ਸਿਮਰਨ ਦੀ ਬਰਕਤ ਨਾਲ ਉਸ ਦੇ ਪਰਤਖ ਦਰਸ਼ਨ ਹੁੰਦੇ ਹਨ । ਉਹ ਪ੍ਰਭੂ ਸ਼ੀਸ਼ੇ ਵਿਚ ਬਿੰਬ ਵਾਂਗ ਸਭ ਹਿਰਦਿਆਂ ਵਿਚ ਇਕ ਰਸ ਵਿਆਪਕ ਹੋ ਰਿਹਾ ਹੈ । ਭਗਤ ਨਾਮ ਦੇਵ ਜੀ ਨੇ ਇਹੋ ਜਿਹਾ ਸੰਕੇਤ ਦਿਤਾ ਹੈ :-

**ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥**[ਪੰਨਾ ੧੩੧੮

**ਸੋਰਠਿ ਮਹਲਾ ੯ ॥ ਮਾਈ, ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ, ਮੋ ਮਨੁ ਰਹਿਓ ਉਰਝਾਈ ॥੧॥ਰਹਾਉ॥ ਸਗਲ ਜਨਮ ਭਰਮ ਹੀ ਭਰਮ ਖੋਇਓ, ਨਹ ਅਸਥਿਰੁ* ਮਤਿ ਪਾਈ ॥ ਬਿਖਿਆਸਕਤ ਰਹਿਓ ਨਿਸਿ ਬਾਸੁਰ, ਨਹ ਛੂਟੀ ਅਧਮਾਈ ॥੧॥ ਸਾਧਸੰਗੁ ਕਬਹੂ ਨਹੀ ਕੀਨਾ, ਨਹ ਕੀਰਤਿ ਪ੍ਰਭ**

---

* ਇਥੇ 'ਅਸਥਿਰੁ' ਦੀ ਥਾਂ 'ਅਸਥਿਰ' ਸਰੂਪ ਚਾਹੀਦਾ ਹੈ ਕਿਉਂਕਿ ਇਸ ਦਾ ਸੰਬੰਧ 'ਮਤਿ' ਨਾਲ ਹੈ ।

**ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ, ਰਾਖਿ ਲੇਹੁ ਸਰਨਾਈ ॥੨॥੬॥**

**ਪਦ ਅਰਥ :** ਕਿਹਿ ਬਿਧਿ-ਕਿਸ ਤ੍ਰੀਕੇ ਨਾਲ। ਲਖਉ-ਲਖਾਂ, ਜਾਣਾ-ਪਛਾਣਾਂ। ਮਹਾ ਮੋਹ-ਗੂੜ੍ਹਾ ਮੋਹ। ਤਿਮਰਿ-(ਅਗਿਆਨਿ ਦੇ) ਹਨੇਰੇ ਵਿਚ। ਮੋ ਮਨੁ-ਮੇਰਾ ਮਨ। ਰਹਿਓ ਉਰਝਾਈ-ਫਸਿਆ ਪਿਆ ਹੈ। ਭਰਮ ਹੀ ਭਰਮ-ਨਿਰੋਲ ਭਟਕਣਾ ਵਿਚ। ਖੋਇਓ-ਗਵਾਇਆ, ਜ਼ਾਇਆ ਕੀਤਾ। ਅਸਥਿਰ-ਅਡੋਲ। ਬਿਖਿਆਸਕਤ-ਵਿਸ਼ਿਆਂ ਦੀ ਆਸ਼ਕੀ (ਲਿਵਲੀਨਤਾ)। ਨਿਸ ਬਾਸੁਰ-ਰਾਤ ਦਿਨ। ਅਧਮਾਈ-ਨੀਚਤਾਈ। ਕੀਰਤਿ-ਵਡਿਆਈ। ਮੈ-ਮੇਰੇ ਵਿਚ।

**ਅਰਥ :** ਹੇ ਮਾਂ! ਮੈਂ ਕਿਸ ਤ੍ਰੀਕੇ ਨਾਲ ਧਰਤੀ ਦੇ ਮਾਲਕ (ਪ੍ਰਭੂ) ਨੂੰ ਜਾਣਾ-ਪਛਾਣਾ ? ਮੇਰਾ ਮਨ ਗੂੜੇ ਮੋਹ ਦੇ ਅਗਿਆਨ ਹਨੇਰੇ ਵਿਚ ਫਸਿਆ ਪਿਆ ਹੈ।੧। ਰਹਾਉ।

(ਹੇ ਮਾਂ!) ਮੈਂ ਸਾਰਾ ਜਨਮ ਭਰਮ ਦੀ ਭਟਕਣਾ ਵਿਚ ਪਿਆ ਹੀ ਗੁਆ ਦਿਤਾ (ਅਤੇ) ਸਦਾ ਥਿਰ ਰਹਿਣ ਵਾਲੀ ਅਡੋਲ ਮਤਿ ਨ ਪ੍ਰਾਪਤ ਕਰ ਸਕਿਆ। ਦਿਨ ਰਾਤ ਮਾਇਆ ਦੇ ਵਿਸ਼ਿਆਂ ਵਿਚ ਲੀਨ ਰਹਿਆ (ਅਤੇ) ਮੇਰੀ ਨੀਚਤਾਈ ਨਾ ਛੁਟੀ (ਬੇਹਯਾਈ ਪਰੇ ਨਾ ਹੋਈ)।੧।

(ਹੇ ਪ੍ਰਭੂ! ਮੈਂ ਸਾਧੂ ਸੰਗ ਵੀ ਕਦੇ ਨਹੀਂ ਕੀਤਾ (ਅਤੇ) ਨਾ (ਆਪ) ਪ੍ਰਭੂ ਦੀ ਉਸਤਤਿ ਗਾਇਨ ਕੀਤੀ। ਦਾਸ ਨਾਨਕ (ਆਖਦਾ ਹੈ ਕਿ) ਮੇਰੇ ਵਿਚ ਕੋਈ ਗੁਣ ਨਹੀਂ ਹੈ, (ਕਿਰਪਾ ਕਰਕੇ ਮੈਨੂੰ ਆਪਣੀ) ਸ਼ਰਨ ਵਿਚ ਰਖ ਲਵੋ ਜੀ।੨।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਦਾ ਦਰਸ਼ਨ ਕਰਨ ਬਾਰੇ ਆਪਣੀ ਅਸਮਰਥਾ ਪ੍ਰਗਟਾਈ ਹੈ। ਜਿਨ੍ਹਾਂ ਗੁਣਾ ਤੇ ਕਾਰਨਾਮਿਆਂ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ, ਜੇ ਮਨੁੱਖ ਜੀਵਨ ਭਰ ਓਹ ਕਰੇ ਹੀ ਨਾ, ਤਾਂ ਦਰਸ਼ਨ ਦੀ ਆਸਾ, ਨਿਰਾਸਾ ਵਿਚ ਬਦਲ ਜਾਂਦੀ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਸਾਨੂੰ ਪ੍ਰਭੂ ਅਗੇ ਨਿਮਰਤਾ ਸਹਿਤ ਅਰਦਾਸ ਕਰਨ ਦੀ ਜਾਚ ਸਿਖਾਈ ਹੈ :

**ਜਨ ਨਾਨਕ ਮੈ ਨਾਹਿ ਕੋਊ ਗੁਨੁ, ਰਾਖਿ ਲੇਹੁ ਸਰਨਾਈ ॥**

**ਸੋਰਠਿ ਮਹਲਾ ੯ ॥ ਮਾਈ, ਮਨੁ ਮੇਰੋ ਬਸਿ ਨਾਹਿ ॥ ਨਿਸ ਬਾਸਰੁ ਬਿਖਿਅਨ ਕਉ ਧਾਵਤ, ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ਬੇਦ ਪੁਰਾਨ ਸਿਮ੍ਰਿਤ ਕੇ ਮਤਿ ਸੁਨਿ, ਨਿਮਖ ਨਹੀ ਏ ਬਸਾਵੈ ॥ ਪਰ ਧਨ ਪਰ ਦਾਰਾ ਸਿਉ ਰਚਿਓ, ਬਿਰਥਾ ਜਨਮੁ ਸਿਰਾਵੈ ॥੧॥ ਮਦਿ ਮਾਇਆ ਕੈ ਭਇਓ ਬਾਵਰੋ, ਸੂਝਤ ਨਹ ਕਛੁ ਗਿਆਨਾ ॥ ਘਟ ਹੀ ਭੀਤਰਿ ਬਸਤ ਨਿਰੰਜਨੁ, ਤਾ ਕੋ ਮਰਮੁ ਨ ਜਾਨਾ ॥੨॥ ਜਬ ਹੀ ਸਰਨਿ ਸਾਧ ਕੀ ਆਇਓ, ਦੁਰਮਤਿ ਸਗਲ ਬਿਨਾਸੀ ॥ ਤਬ ਨਾਨਕ ਚੇਤਿਓ ਚਿੰਤਾਮਨਿ, ਕਾਟੀ ਜਮ ਕੀ ਫਾਸੀ ॥੩॥੭॥**

**ਪਦ ਅਰਥ :** ਬਸਿ-ਵਸ ਵਿਚ, ਨਿਸ-ਰਾਤ। ਬਾਸੁਰ-ਦਿਨ। ਬਿਖਿਅਨ ਕਉ-ਵਿਸ਼ਿਆਂ ਵਲ।

ਧਾਵਤ-ਦੌੜਦਾ ਹੈ। ਕਿਹਿ ਬਿਧਿ-ਕਿਸ ਤ੍ਰੀਕੇ ਨਾਲ। ਰੋਕਉ-ਮੈਂ ਰੋਕ ਕੇ ਰੱਖਾਂ। ਤਾਹਿ-ਉਸ (ਮਨ) ਨੂੰ। ਮਤਿ-ਸਿਖਿਆ, ਉਪਦੇਸ਼। ਸੁਨਿ-ਸੁਣ ਕੇ ਨਿਮਖ-ਛਿਨ ਭਰ। ਏ-ਇਹ। ਪਰ ਧਨ-ਪਰਾਇਆ ਧਨ (ਪਦਾਰਥ)। ਪਰ ਦਾਰਾ-ਪਰਾਈ ਇਸਤ੍ਰੀ। ਸਿਰਾਵੈ-ਗੁਜ਼ਾਰ ਰਿਹਾ ਹੈ। ਮਦਿ-ਮਸਤੀ (ਨਸ਼ੇ) ਵਿਚ। ਬਾਵਰੋ-ਬਉਰਾ, ਪਾਗਲ। ਮਰਮੁ-ਭੇਦ। ਚਿੰਤਾਮਨਿ-ਚਿੰਤਾਮਣੀ (ਮਨ ਬਾਂਛਤ ਫਲ ਦੇਣ ਵਾਲਾ ਹਰੀ)।

**ਅਰਥ** : ਹੇ ਮਾਂ! ਮੇਰਾ ਮਨ (ਮੇਰੇ ਵੱਸ) ਵਿਚ ਨਹੀਂ ਹੈ। ਰਾਤ ਦਿਨ ਵਿਸ਼ਿਆਂ ਵਲ ਦੌੜਦਾ ਹੈ ਮੈਂ ਇਸ (ਮਨ) ਨੂੰ ਕਿਸ ਤਰੀਕੇ ਨਾਲ ਰੋਕਾਂ (ਭਾਵ ਇਸ ਉਤੇ ਕਿਵੇਂ ਕਾਬੂ ਪਾਵਾਂ ?) ।੧। ਰਹਾਉ।

(ਹੇ ਮਾਂ!) ਵੇਦ, ਪੁਰਾਣ, ਸਿਮ੍ਰਿਤੀਆਂ, ਦੇ ਉਪਦੇਸ਼ ਸੁਣ ਕੇ ਇਹ (ਮਨ) ਰਤਾ ਭਰ ਭੀ (ਆਪਣੇ ਅੰਦਰ) ਨਹੀਂ ਵਸਾਉਂਦਾ। ਪਰਾਏ ਧਨ (ਪਦਾਰਥ), ਪਰਾਈ ਇਸਤਰੀ ਵਿੱਚ ਰਚਿਆ ਰਹਿੰਦਾ ਹੈ (ਅਤੇ ਆਪਣਾ) ਜਨਮ ਵਿਅਰਥ ਗੁਜ਼ਾਰ ਰਿਹਾ ਹੈ।੧।

(ਹੇ ਮਾਂ! ਇਹ ਮਨ) ਮਾਇਆ ਦੇ ਨਸ਼ੇ ਵਿਚ ਪਾਗ਼ਲ ਹੋਇਆ ਪਿਆ ਹੈ (ਇਸ ਨੂੰ ਆਤਮਿਕ) ਗਿਆਨ ਦੀ ਕੋਈ ਸੂਝ (ਬੂਝ) ਨਹੀਂ ਹੈ। (ਉਹ ਵਾਹਿਗੁਰੂ) ਮਾਇਆ ਤੋਂ ਰਹਿਤ ਪ੍ਰਭੂ ਹਿਰਦੇ ਅੰਦਰ ਵਸਦਾ ਹੈ (ਪਰ) ਉਸਦਾ (ਇਸ ਮਨ ਨੇ) ਭੇਦ ਨਹੀਂ ਜਾਣਿਆ।੨।

(ਹੇ ਮਾਂ!) ਜਦੋਂ ਹੀ (ਇਹ ਮਨ) ਸਾਧੂ (ਸਤਿਗੁਰੂ) ਦੀ ਸ਼ਰਨ ਵਿੱਚ ਆ ਗਿਆ ਤਾਂ (ਇਸਦੀ) ਸਾਰੀ ਖੋਟੀ ਮਤਿ ਦੂਰ ਹੋ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮਨ ਨੇ) ਬਾਂਛਤ ਫਲ ਦੇਣ ਵਾਲੇ ਪ੍ਰਭੂ ਨੂੰ ਯਾਦ ਕੀਤਾ (ਤਾਂ ਇਸ ਨੂੰ ਪੈਣ ਵਾਲੀ) ਜਮ ਦੀ ਫਾਹੀ ਕੱਟੀ ਗਈ।੩।੭।

## ਅਰਥ ਭੇਦ ਅਤੇ ਨਿਰਨੈ

**ਬੇਦ ਪੁਰਾਨ ਸਿਮ੍ਰਿਤ ਕੇ ਮਤਿ ਸੁਨਿ, ਨਿਮਖ ਨਹੀ ਏ ਬਸਾਵੈ ॥**

ਵਖ ਵਖ ਅਰਥ :-

੧. ਵੇਦਾਂ, ਪੁਰਾਨਾਂ ਤੇ ਸਿਮ੍ਰਿਤੀਆਂ ਦੇ (ਮਤਿ) ਉਪਦੇਸ਼ ਸੁਣ ਕੇ ਛਿਨ ਭਰ ਵੀ ਹਿਰਦੇ ਵਿਚ ਵਸਾਂਦਾ ਨਹੀਂ ਹੈ। [ਪੰ. ਨਰੈਣ ਸਿੰਘ ਤੇ ਬਾਕੀ ਟੀਕਾਕਾਰ

੨. ਇਹ ਮਨ ਨਿਮਖ ਮਾਤ੍ਰ ਧਾਰਨ ਨਹੀਂ ਕਰਦਾ।

ਨੋਟ:-- ਜੋ ਹੀਏ ਪਾਠ ਕਰਦੇ ਹਨ, ਉਹ ਅਰਥ ਨਹੀਂ ਸਮਝਦੇ, ਕਿਉਂਕਿ ਮਨ ਹਿਰਦੇ ਵਿੱਚ ਨਹੀਂ ਵਸਾਉਂਦਾ, ਕਹਿਣਾ ਠੀਕ ਨਹੀਂ। [ਮਹਾਨ ਕੋਸ਼

**ਨਿਰਣੈ** : ਪ੍ਰਚਲਤ ਪਾਠ 'ਨਿਮਖ ਨ ਹੀਏ ਬਸਾਵੈ' ਹੈ ਜਿਵੇਂ ਕਿ ਪੰ. ਨਰੈਣ ਸਿੰਘ ਅਤੇ ਹੋਰ ਟੀਕਾਕਾਰਾਂ ਨੇ ਅਰਥ ਕੀਤੇ ਹਨ। ਪਰ ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਉਪ੍ਰੋਕਤ ਫੁਟ ਨੋਟ ਅਨੁਸਾਰ 'ਨਿਮਖ ਨਹੀ ਏ ਬਸਾਵੈ' ਸ਼ੁੱਧ ਪਾਠ ਦੱਸਿਆ ਹੈ। ਗੁਰਬਾਣੀ ਵਿੱਚ 'ਏ' ਪਦ ਪੜਨਾਵ ਰੂਪ ਵਿੱਚ 'ਇਹ' ਦੇ ਅਰਥ ਦਿੰਦਾ ਹੈ। ਜਿਸਦੀ ਪੁਸ਼ਟੀ ਹੇਠ ਲਿਖੀਆਂ ਪੰਕਤੀਆਂ ਤੋਂ ਹੋ ਜਾਂਦੀ ਹੈ:-

**ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥** [ਪੰਨਾ ੩੪੦

'ਏ' ਸੰਬੋਧਨ ਰੂਪ ਪਦ ਤੇ ਪਿਛੇਤਰ ਰੂਪ ਵਿੱਚ ਕਈ ਅਰਥ ਦਿੰਦਾ ਹੈ। ਜਿਵੇਂ:-

੧. **ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥** (ਸਾਈਂ ਨੂੰ) [ਪੰਨਾ ੨੬੨

੨. **ਸਬਰ ਮੰਝ ਕਮਾਣਏ ਸਬਰ ਕਾ ਨੀਹਣੋ ॥** [ਪੰਨਾ ੧੩੮੪

ਭਾਵੇਂ 'ਮਨ' ਦੀ ਗੱਲ ਉਤੇ ਚਲ ਰਹੀ ਹੈ ਪਰ ਇਹ ਆਖਣਾ ਕਿ (ਮਨ) ਨਿਮਖ ਮਾਤਰ (ਉਪਦੇਸ਼) ਹਿਰਦੇ ਵਿੱਚ ਨਹੀਂ ਵਸਾਉਂਦਾ ਅਰਥ ਕਰਨੇ ਠੀਕ ਨਹੀਂ ਹਨ ਕਿਉਂਕਿ ਮਨ ਦਾ ਆਪਣਾ ਹਿਰਦਾ ਕੋਈ ਨਹੀਂ, ਹਿਰਦਾ ਮਨੁੱਖ ਦਾ ਹੈ।

## ਸਾਰੰਸ਼ ਅਤੇ ਸਿਧਾਂਤ

ਹਰੇਕ ਜਗਿਆਸੂ ਚਾਹੁੰਦਾ ਹੈ ਕਿ ਉਸ ਦਾ ਮਨ ਇਕਾਗਰ ਤੇ ਟਿਕਾਉ ਵਿਚ ਹੋਵੇ। ਪਰ ਜਿਹੜਾ ਮਨ ਮਾਇਆ ਦੇ ਨਸ਼ੇ ਵਿਚ ਪਾਗ਼ਲ ਹੋਵੇ ਦਿਨ ਰਾਤ ਵਿਸ਼ੇ ਵਿਕਾਰਾਂ ਵਿਚ ਡੁਬਿਆ ਰਹਿੰਦਾ ਹੋਵੇ, ਉਸ ਨੂੰ ਇਸ ਮਾਰ ਚੋਂ ਕਢਣਾ ਕਿਸੇ ਸਾਧਾਰਨ ਮਨੁੱਖ ਦਾ ਕੰਮ ਨਹੀਂ ਹੈ। ਚੰਚਲ ਮਨ ਚਾਰ ਚੁਫੇਰੇ ਫਿਰਦਾ ਹਰੀ ਅੰਗੂਰੀ ਚਰਦਾ ਰਹਿੰਦਾ ਰਹਿੰਦਾ ਹੈ। ਪਾਪ ਕਰਮ ਕਰਨ ਵਿਚ ਬਹੁਤ ਫੁਰਤੀਲਾ ਹੈ ਪਰ, ''ਹਰਿ ਸਿਮਰਨ ਕੀ ਵੇਲਾ, ਬਜਰ ਸਿਰਿ ਪਰੈ'' (ਪੰਨਾ ੧੧੪੩) ਵਾਲਾ ਇਸਦਾ ਹਾਲ ਹੈ।

ਅਸਲ ਵਿਚ ਖੋਟੀ ਮਤ ਹੀ ਮਨੁੱਖ ਨੂੰ ਬੁਰਿਆਈਆਂ ਵਲ ਧਕੇਲਦੀ ਹੈ। ਜੇ ਸੱਚੇ ਗੁਰੂ ਦੀ ਸੰਗਤ ਮਿਲ ਜਾਏ, ਗੁਰਬਾਣੀ ਦਾ ਅਧਾਰ ਹੋ ਜਾਵੇ, ਤਾਂ ਨਾਮ-ਚਿੰਤਨ ਨਾਲ ਮਨੁੱਖਾ ਜੀਵਨ ਪਲਟ ਸਕਦਾ ਹੈ। ਗੁਰਮਤਿ ਦਾ ਸਿਧਾਂਤ ਇਹ ਹੈ ਕਿ ਮਨ ਓਦੋਂ ਵਸ ਵਿਚ ਆਉਂਦਾ ਹੈ ਜਦੋਂ ਪ੍ਰਭੂ ਦੀ ਪੂਰਨ ਕਿਰਪਾ ਹੁੰਦੀ ਹੈ।

**ਸੋਰਠਿ ਮਹਲਾ ੯ ॥ ਰੇ ਨਰ, ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ ॥੧॥ ਰਹਾਉ॥ ਬਾਰੂ ਭੀਤਿ ਬਨਾਈ ਰਚਿ ਪਚਿ, ਰਹਤ ਨਹੀ ਦਿਨ ਚਾਰਿ ॥ ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ ॥੧॥ ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ*, ਭਜਿ ਲੇ ਨਾਮੁ ਮੁਰਾਰਿ ॥੧॥ ਕਹੁ ਨਾਨਕ ਨਿਜ ਮਤੁ** ਸਾਧਨ ਕਉ, ਭਾਖਿਓ ਤੋਹਿ ਪੁਕਾਰਿ ॥੨॥੮॥**

**ਪਦ ਅਰਥ** : ਜੀਅ-ਦਿਲ (ਅੰਦਰ)। ਧਾਰਿ-ਟਿਕਾ ਲੈ। ਬਿਨਸਤ-ਨਾਸ਼ ਹੋਂਦਿਆਂ। ਬਾਰ-ਦੇਰ। ਬਾਰੂ-ਰੇਤ। ਭੀਤਿ-ਕੰਧ। ਰਚਿ ਪਚਿ-ਬਣਾ ਕੇ, ਲਿੰਬ ਪੋਚ ਕੇ। ਉਰਝਿਓ-ਉਲਝਿਆ ਹੋਇਆ ਹੈਂ। ਗਵਾਰ-ਹੇ ਮੂਰਖ!। ਨਾਹਿਨ-ਨਹੀਂ। ਮੁਰਾਰੀ, ਪਰਮਾਤਮਾ, ਨਿਜ-ਆਪਣਾ। ਮਤੁ-ਮਾਰਗ। ਸਾਧਨ ਕੋ-ਸਾਧਣ ਲਈ। ਭਾਖਿਓ-ਸੁਣਾ ਦਿਤਾ ਹੈ। ਪੁਕਾਰਿ- ਪੁਕਾਰ ਕੇ।

**ਅਰਥ** : ਹੇ ਮਨੁੱਖ! ਇਹ (ਗਲ ਆਪਣੇ) ਦਿਲ ਅੰਦਰ ਪੱਕੀ ਟਿਕਾ ਲੈ। ਜਿਸ ਤਰ੍ਹਾਂ ਸੁਪਨਾ (ਝੂਠਾ) ਹੈ (ਉਸੇ ਤਰ੍ਹਾਂ ਹੀ ਇਹ) ਸਾਰਾ ਸੰਸਾਰ (ਨਾਸ਼ਵੰਤ) ਹੈ, (ਇਸ ਨੂੰ) ਨਾਸ਼ ਹੋਂਦਿਆਂ ਦੇਰ ਨਹੀਂ

---

*ਸ਼ੁੱਧ ਸਰੂਪ 'ਨਾਹਿਨ' ਹੈ। **ਹੱਥ ਲਿਖਤੀ ਸਰੂਪਾਂ ਵਿੱਚ 'ਮਤਿ' ਪਾਠ ਉਪਲਬਧ ਹੈ।

ਲਗਦੀ ।੧।ਰਹਾਉ।

(ਜਿਵੇਂ ਕਿਸੇ ਮਨੁੱਖ ਨੇ) ਰੇਤ ਦੀ ਕੰਧ ਉਸਾਰ ਕੇ ਲਿੰਬ ਪੋਚ ਕੇ ਤਿਆਰ ਕੀਤੀ ਹੋਵੇ (ਓਹ ਕੰਧ ਚਾਰ ਦਿਨ ਭੀ ਨਹੀਂ ਰਹਿੰਦੀ। ਉਸੇ ਤਰ੍ਹਾਂ ਹੀ ਇਹ ਮਾਇਆ ਦੇ ਸੁਖ ਭੀ (ਨਾਸ਼ਵੰਤ ਹਨ) ਹੇ ਮੂਰਖ ! (ਤੂੰ ਇਹਨਾਂ ਸੁਖਾਂ ਵਿਚ) ਕਾਹਦੇ ਲਈ ਉਲਝਿਆ ਹੋਇਆ ਹੈਂ ।੧।

(ਹੇ ਮੂਰਖ ਮਨੁੱਖ ! ਤੂੰ ਹੁਣ ਵੀ) ਸਮਝ ਜਾ, ਅਜੇ ਭੀ (ਤੇਰਾ) ਕੁਝ ਨਹੀਂ ਵਿਗੜਿਆ, ਪਰਮਾਤਮਾਂ ਦਾ ਨਾਮ ਸਿਮਰ ਲੈ। ਨਾਨਕ ! ਆਖ ਕਿ ਹੇ ਮੂਰਖ ਜੀਵ ! (ਤੇਰੀ) ਆਪਣੀ ਮਤਿ ਸੋਧਣ ਲਈ ਤੈਨੂੰ ਪੁਕਾਰ ਕੇ (ਇਉਂ) ਆਖਿਆ ਹੈ ।੨।੮।

## ਅਰਥ ਭੇਦ ਅਤੇ ਨਿਰਣੈ

**ਕਹੁ ਨਾਨਕ, ਨਿਜ ਮਤੁ ਸਾਧਨ ਕਉ, ਭਾਖਿਓ ਤੋਹਿ ਪੁਕਾਰਿ ॥**

ਵਖ ਵਖ ਅਰਥ :

੧. ਸਾਧਾਂ ਦਾ ਜੋ ਖਾਸ ਆਪਣਾ ਉਦੇਸ਼ (ਅਸੂਲ) ਹੈ, ਉਹ ਮੈਂ ਤੈਨੂੰ ਉਚੀ ਪੁਕਾਰ ਕੇ ਸੁਣਾ ਦਿਤਾ ਹੈ। [ਸੁਬਦਾਰਥ

੨. ਹੇ ਨਾਨਕ ! ਆਖ (ਹੇ ਭਾਈ !) ਮੈਂ ਤੈਨੂੰ ਗੁਰਮੁਖਾਂ ਦਾ ਇਹ ਨਿਜੀ ਖਿਆਲ ਪੁਕਾਰ ਕੇ ਸੁਣਾ ਰਿਹਾ ਹਾਂ। [ਦਰਪਣ

੩. ਨਾਨਕ ! (ਇਹ ਗਲ) ਦਸ ਕਿ (ਹੇ ਮਨੁਖ !) ਤੇਰੀ ਨਿਜੀ ਮਤਿ ਸੋਧਨ ਪਰਬੋਧਣ ਲਈ ਹੀ ਤੈਨੂੰ (ਇਹ ਗੱਲ) ਪੁਕਾਰ ਕੇ ਆਖੀ ਹੈ। [ਭਾ. ਜੋਗਿੰਦਰ ਸਿੰਘ ਤਲਵਾੜਾ

**ਨਿਰਣੈ :** ਗੁਰਬਾਣੀ ਵਿਚ ਜਿਵੇਂ ਨਿਜ ਘਰਿ, ਨਿਜ ਧਨ, ਨਿਜ ਪਤਿ ਨਿਜ ਪਦ, ਨਿਜ ਭਗਤ, ਨਿਜ ਮਤਿ ਸ਼ਬਦ ਵਰਤੇ ਗਏ ਹਨ, ਉਸੇ ਤਰ੍ਹਾਂ 'ਨਿਜ ਮਤੁ' ਦਾ ਅਰਥ ਲੈਣਾ ਹੈ। ਨੰ: ੩ ਵਾਲੇ ਅਰਥਾਂ ਦੀ ਬਨਾਵਟ ਓਪਰੀ ਜਿਹੀ ਹੈ, ਸਪਸ਼ਟ ਨਹੀਂ ਹੈ। 'ਕਹੁ ਨਾਨਕ' ਤੋਂ ਭਾਵ ਅੰਤਰ ਆਤਮੇ ਦੀ ਆਵਾਜ਼ ਪ੍ਰਗਟ ਕਰਨੀ ਹੁੰਦੀ ਹੈ। ਕਈ ਵਾਰ ਇਹ ਆਵਾਜ਼ ਨਿਰੰਕਾਰੀ ਮੰਡਲ ਚੋਂ ਆਦੇਸ਼ ਰੂਪ ਵਿੱਚ ਉਤਰਦੀ ਹੈ।

**ਨੋਟ** - ਪਹਿਲੀ ਛਾਪ ਦੇ ਅਰਥ ਸੋਧਣ ਵਿੱਚ ਸੁਭਾਵਿਕ ਹੀ ਮੇਰੀ ਨਜ਼ਰ ਜਾ ਪਈ ਜਿਸ ਕਾਰਨ ਨਿਰਣੈ ਵਿੱਚ ਸੁਧਾਈ ਕਰਨੀ ਪਈ।

ਪਾਠਕਾਂ ਦੀ ਗਿਆਤ ਲਈ ਇਹ ਦਸਣਾ ਵੀ ਜ਼ਰੂਰੀ ਹੈ ਕਿ ਛਾਪੇ ਵਾਲੇ ਸਰੂਪਾਂ ਵਿੱਚ 'ਮਤੁ' ਪਦ ਛਪ ਰਿਹਾ ਹੈ ਪਰ ਹੱਥ ਲਿਖਤ ਸਰੂਪਾਂ ਵਿੱਚ 'ਮਤੁ' ਤੇ 'ਮਤਿ' ਦੋਵੇਂ ਸਰੂਪ ਮਿਲਦੇ ਹਨ। ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ 'ਨਿਜਮਤਿ' ਸਰੂਪ ਠੀਕ ਹੈ ਕਿਉਂਕਿ ਗੁਰਬਾਣੀ ਵਿੱਚੋਂ ਇਸ ਦੀ ਪੁਸ਼ਟੀ ਹੋ ਜਾਂਦੀ ਹੈ:-

**ਤੇਰੇ ਨਾਮ ਅਵਿਲੰਬਿ ਬਹੁਤ ਜਨ ਉਧਰੇ, ਨਾਮੇ ਕੀ ਨਿਜਮਤਿ ਏਹ ॥** [ਪੰਨਾ ੮੭੪

ਸਿਧਾਂਤਕ ਗਲ ਇਹ ਹੈ ਕਿ ਜੇ 'ਮਤਿ' ਠੀਕ ਹੋਵੇ ਤਾਂ 'ਮਨੁ' ਸੁੱਤੇ ਹੀ ਸਿੱਧੇ ਮਾਰਗ ਤੇ

ਚਲਦਾ ਹੈ, ਭਾਵ ਸ੍ਰੇਸ਼ਟ ਕਰਣੀ ਕਰਦਾ ਹੈ। ਇਸ ਲਈ ਗੁਰਦੇਵ ਜੀ ਮਨੁੱਖ ਨੂੰ ਸੰਬੋਧਨ ਕਰਕੇ ਆਖ ਰਹੇ ਹਨ ਕਿ ਤੇਰੀ ਆਪਣੀ ਮਤਿ ਸੋਧਣ (ਸਵਾਰਨ) ਹਿਤ ਤੈਨੂੰ ਇਹ ਉਪਦੇਸ਼ ਪੁਕਾਰ ਕੇ ਆਖਿਆ ਹੈ ਕਿ ਤੂੰ ਪ੍ਰਭੂ ਦਾ ਭਜਨ ਕਰ ਲੈ।

## ਸਾਰੰਸ਼ ਅਤੇ ਸਿਧਾਂਤ

ਕੁਦਰਤਿ ਨੇ ਐਸੀ ਖੇਡ ਬਣਾ ਦਿੱਤੀ ਹੈ ਕਿ ਹਰੇਕ ਜੀਵ ਖਾਣ ਪੀਣ ਤੇ ਸੰਸਾਰਕ ਸੁੱਖਾਂ ਵਿੱਚ ਗ਼ਲਤਾਨ ਹੈ। 'ਮਰਨਾ ਸਚੁ ਤੇ ਜੀਊਣਾ ਝੂਠ' ਇਹ ਸਬਕ ਕਿਸੇ ਵਿਰਲੇ ਨੂੰ ਦ੍ਰਿੜ੍ਹ ਹੋਵੇਗਾ। ਜਿਵੇਂ ਇਸ ਸ਼ਬਦ ਵਿੱਚ 'ਰੇ ਨਰ ਇਹ ਸਾਚੀ ਜੀਅ ਧਾਰਿ' ਰਾਹੀਂ ਉਪਦੇਸ਼ ਦਿੱਤਾ ਹੈ, ਇਸੇ ਤਰ੍ਹਾਂ ਪੰਚਮ ਗੁਰਦੇਵ ਜੀ ਦਾ ਫੁਰਮਾਨ ਹੈ:-

**ਜੋ ਘਰੁ ਛਡਿ ਗਵਾਵਣਾ, ਸੁ ਲਗਾ ਮਨ ਮਾਹਿ,**
**ਜਿਥੈ ਜਾਇ ਤੁਧੁ ਵਰਤਣਾ, ਤਿਸ ਕੀ ਚਿੰਤਾ ਨਾਹਿ ॥** [ਪੰਨਾ ੪੩

ਗੁਰਦੇਵ ਪਿਤਾ ਅੰਤਮ ਚਿਤਾਵਨੀ ਦੇ ਰਹੇ ਹਨ ਕਿ ਅਜੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਗਿਆ। ਹੁਣ ਵੀ ਸਮਝ ਜਾ ਤੇ ਪ੍ਰਭੂ ਦਾ ਨਾਮ ਜਪਣ ਵਿੱਚ ਜੁੱਟ ਜਾ।

**ਸੋਰਠਿ ਮਹਲ ੯ ॥ ਇਹ ਜਗਿ, ਮੀਤੁ ਨ ਦੇਖਿਓ ਕੋਈ ॥ ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥ ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥ ਜਬ ਹੀ ਨਿਰਧਨ ਦੇਖਿਓ ਨਰ ਕਉ, ਸੰਗੁ ਛਾਡਿ ਸਭ ਭਾਗੇ ॥੧॥ ਕਹਉ ਕਹਾ ਯਿਆ ਮਨ ਬਉਰੇ ਕਉ, ਇਨ ਸਿਉ ਨੇਹੁ ਲਗਾਇਓ ॥ ਦੀਨਾਨਾਥ ਸਕਲ ਭੈ ਭੰਜਨ, ਜਸੁ ਤਾ ਕੋ ਬਿਸਰਾਇਓ ॥੨॥ ਸੁਆਨ ਪੂਛ ਜਿਉ ਭਇਓ ਨ ਸੂਧਉ, ਬਹੁਤੁ ਜਤਨੁ ਮੈ ਕੀਨਉ ॥ ਨਾਨਕ, ਲਾਜ ਬਿਰਦ ਕੀ ਰਾਖਹੁ, ਨਾਮੁ ਤੁਹਾਰਉ ਲੀਨਉ ॥੩॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਓਂ, ਕਹਉਂ, ਨੇਹੁੰ, ਮੈਂ, ਕੀਨਉਂ, ਲੀਨਉਂ, । **ਬਿੰਦੀ ਰਹਿਤ** ; ਕਹਾ।

**ਪਦ ਅਰਥ** : ਜਗਿ-ਜਗਤ ਵਿੱਚ । ਦਾਰਾ-ਇਸਤ੍ਰੀ । ਸਿਉ-ਨਾਲ । ਕਹਉ ਕਹਾ-ਮੈਂ ਕੀ ਆਖਾਂ ?। ਨੇਹੁ-ਪ੍ਰੇਮ । ਸੁਆਨ ਪੂਛ-ਕੁਤੇ ਦੀ ਪੂਛਲ । ਸੂਧਉ-ਸਿਧੀ ।

**ਅਰਥ** : (ਹੇ ਭਾਈ ! ਅੱਸਾਂ) ਇਸ ਜਗਤ ਵਿਚ ਕੋਈ (ਸੱਚਾ) ਮਿਤਰ ਨਹੀਂ ਵੇਖਿਆ । ਸਾਰਾ ਸੰਸਾਰ ਆਪਣੇ ਸੁਖ ਵਿਚ ਲੱਗਾ ਹੋਇਆ ਹੈ, ਦੁਖ ਵਿਚ (ਕੋਈ) ਸੰਗੀ (ਸਾਥੀ) ਨਹੀਂ ਬਣਦਾ ।੧।ਰਹਾਉ।

(ਹੇ ਭਾਈ !) ਇਸਤਰੀ, ਮਿਤਰ, ਪੁਤਰ, ਸਾਕ-ਸੰਬੰਧੀ ਸਾਰੇ ਹੀ ਧਨ (ਮਾਇਆ) ਨਾਲ ਲੱਗੇ (ਭਾਵ ਜੁੜੇ) ਹੋਏ ਹਨ। ਜਦੋਂ (ਇਹਨਾਂ ਨੇ) ਮਨੁਖ ਨੂੰ ਧਨ-ਹੀਣ ਵੇਖਿਆ, (ਓਦੋਂ ਸਾਰੀ ਹੀ ਇਸਦਾ)

ਸਾਥ ਛੱਡ ਕੇ ਦੌੜ ਗਏ ।੧।

(ਹੇ ਭਾਈ !) ਇਸ ਪਾਗ਼ਲ ਮਨ ਨੂੰ ਕੀ ਆਖਾਂ, (ਇਸ ਨੇ) ਇਨ੍ਹਾਂ (ਝੂਠਿਆਂ ਸੰਬੰਧੀਆਂ) ਨਾਲ ਪ੍ਰੇਮ ਲਾਇਆ ਹੋਇਆ ਹੈ । (ਜਿਹੜਾ ਪ੍ਰਭੂ) ਗਰੀਬਾਂ ਦਾ ਮਾਲਕ ਹੈ,ਸਾਰੇ ਡਰ ਨਾਸ਼ ਕਰਨ ਵਾਲਾ ਹੈ, ਉਸ ਦਾ ਜਸ (ਇਸ ਨੇ) ਭੁਲਾ ਦਿਤਾ ਹੈ ।੨।

(ਹੇ ਭਾਈ !) ਮੈਂ (ਮਨ ਨੂੰ ਸਮਝਾਉਣ ਦਾ) ਬਹੁਤ ਜਤਨ ਕੀਤਾ ਹੈ(ਪਰ ਜਿਵੇਂ) ਕੁਤੇ ਦੀ ਪੂਛ ਸਿੱਧੀ ਨਹੀਂ ਹੁੰਦੀ (ਇਸ ਤਰ੍ਹਾਂ, ਇਹ ਮਨ ਵਿੰਗਾ-ਟੇਢਾ ਹੀ ਰਹਿੰਦਾ ਹੈ) । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਸੇਵਕ ਜਾਣ ਕੇ ਆਪਣੇ) ਬਿਰਦ ਦੀ ਲਾਜ ਰਖੋ (ਬਖ਼ਸ਼ ਲਉ, ਮੈਂ) ਤੁਹਾਡਾ ਹੀ ਨਾਮ ਜਪਦਾ ਹਾਂ ।੩।੯।

## ਸਾਰੰਸ਼ ਅਤੇ ਸਿਧਾਂਤ

ਮਨੁਖ ਇਕਲਤਾ ਤੋਂ ਡਰ ਕੇ ਸੰਗੀ ਸਾਥੀ ਦੀ ਲੋੜ ਮਹਿਸੂਸ ਕਰਦਾ ਹੈ ਤਾਂ ਜੋ ਉਸ ਦੀ ਔਖੇ ਵੇਲੇ ਕੋਈ ਮਦਦ ਕਰੇ । ਪਰ 'ਅੰਤਿ ਕਾਲ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ' ਵਾਲਾ ਸਿਧਾਂਤ ਅੱਟਲ ਹੈ । ਸੰਸਾਰੀ-ਸਾਥੀ ਵਧ ਤੋਂ ਵਧ ਸ਼ਮਸ਼ਾਨ ਘਾਟ ਤੱਕ ਹੀ ਉਸਦਾ ਸਾਥ ਦਿੰਦੇ ਹਨ, ਇਹ ਕਾਹਦਾ ਸਾਥ ਹੋਇਆ ?।

ਸਾਰੇ ਸੰਸਾਰ ਵਿਚ ਵਿਚਰ ਕੇ ਵੇਖ ਲਵੋ ਸਭ ਖਾਣ ਪੀਣ, ਤੇ ਸੁਖਾਂ ਦੇ ਮਿਤਰ ਹਨ । ਮਾਇਆ ਕੋਲ ਹੋਵੇ ਤਾਂ 'ਰਹਿਤ ਚਹੂ ਦਿਸ ਘੇਰੈ' ਵਾਲੀ ਦਸ਼ਾਂ ਹੁੰਦੀ ਹੈ । ਪਰ ਜਦੋਂ ਮਨੁਖ ਨਿਰਧਨ ਹੋ ਜਾਂਦਾ ਹੈ, ਓਦੋਂ ਇਸਦੇ ਨੇੜੇ ਕੋਈ ਨਹੀਂ ਲਗਦਾ, ਭਾਵ ਸਭ ਮਾਇਆ ਦਾ ਸਨਬੰਧ ਬਣਿਆ ਹੋਇਆ ਹੈ । ਸੋ ਗੁਰਦੇਵ ਮਨੁਖੀ ਮਨ ਦੀ ਖੋਟੀ ਖਸਲਤ ਨੂੰ ਸਾਹਮਣੇ ਰਖਦੇ ਹੋਏ ਪਰਮੇਸ਼ਰ ਅਗੇ ਅਰਜ਼ੋਈ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਤੁਹਾਡਾ ਨਾਮ ਜਪਦਾ ਹਾਂ, ਮੈਨੂੰ ਤੁਹਾਡਾ ਹੀ ਆਸਰਾ ਹੈ, ਤੁਸੀਂ ਆਪਣੇ ਬਿਰਦ ਦੀ ਲਾਜ ਰਖੋ ਜੀ ।

**ਸੋਰਠਿ ਮਹਲਾ ੯ ॥ ਮਨ ਰੇ, ਗਹਿਓ ਨ ਗੁਰ ਉਪਦੇਸੁ ॥ ਕਹਾ ਭਇਓ ਜਉ ਮੂਡ ਮੁਡਾਇਓ, ਭਗਵਉ ਕੀਨੋ ਭੇਸੁ ॥੧॥ ਰਹਾਉ ॥ ਸਾਚ ਛਾਡਿ ਕੈ ਝੂਠਹ ਲਾਗਿਓ, ਜਨਮੁ ਅਕਾਰਥੁ ਖੋਇਓ ॥ ਕਰਿ ਪਰਪੰਚ ਉਦਰ ਨਿਜ ਪੋਖਿਓ, ਪਸੁ ਕੀ ਨਿਆਈ ਸੋਇਓ ॥੧॥ ਰਾਮ ਭਜਨ ਕੀ ਗਤਿ ਨਹੀ ਜਾਨੀ, ਮਾਇਆ ਹਾਥਿ ਬਿਕਾਨਾ ॥ ਉਰਝਿ ਰਹਿਓ ਬਿਖਿਅਨ ਸੰਗਿ ਬਉਰਾ, ਨਾਮੁ ਰਤਨੁ ਬਿਸਰਾਨਾ ॥੨॥ ਰਹਿਓ ਅਚੇਤੁ, ਨ ਚੇਤਿਓ ਗੋਬਿੰਦ, ਬਿਰਥਾ ਅਉਧ ਸਿਰਾਨੀ ॥ ਕਹੁ ਨਾਨਕ, ਹਰਿ ਬਿਰਦੁ ਪਛਾਨਉ, ਭੂਲੇ ਸਦਾ ਪਰਾਨੀ ॥੩॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੂੰਡ, ਮੁੰਡਾਇਓ, ਝੂਠਹਿੰ, ਨਿਆਈਂ । **ਬਿੰਦੀ ਰਹਿਤ :** ਕਹਾ ।

**ਪਦ ਅਰਥ** : ਗਹਿਓ ਨ-ਗ੍ਰਹਿਣ ਨਹੀਂ ਕੀਤਾ। ਕਹਾ ਭਇਓ-ਕੀ ਹੋਇਆ ? । ਮੂਡ ਮੁਡਾਇਓ-ਸਿਰ ਮੁਨਵਾਇਆ । ਭਗਵਉ-ਗੇਰੂ ਰੰਗਾ । ਭੇਸੁ-ਵੇਸ, ਬਾਣਾ । ਝੂਠਹਿ-ਝੂਠੇ (ਪਦਾਰਥਾਂ) ਵਿਚ। ਅਕਾਰਥ-ਵਿਅਰਥੁ । ਖੋਇਓ-ਗੁਆ ਦਿਤਾ। ਕਰਿ ਪਰਪੰਚ-ਪਾਖੰਡ ਕਰਕੇ । ਉਦਰੁ ਨਿਜ-ਆਪਣਾ ਪੇਟ । ਪੋਖਿਓ-ਭਰਿਆ, ਪਾਲਿਆ। ਪਸੁ ਕੀ ਨਿਆਈ-ਪਸ਼ੂਆਂ ਵਾਂਗੂੰ । ਗਤਿ-ਜੁਗਤਿ । ਅਚੇਤੁ-ਗਾਫ਼ਲ, ਭੁਲਿਆ ਹੋਇਆ । ਅਉਧ ਸਿਰਾਨੀ-ਉਮਰ ਗੁਜ਼ਾਰ ਦਿਤੀ । ਬਿਰਦੁ-ਸੁਭਾਅ । ਪਰਾਨੀ- ਜੀਵ ।

**ਅਰਥ** : ਹੇ ਮਨ ! (ਤੂੰ) ਗੁਰੂ ਦਾ ਉਪਦੇਸ਼ ਗ੍ਰਹਿਣ ਨਹੀਂ ਕੀਤਾ । ਕੀ ਹੋਇਆ ਜੇ (ਤੂੰ ਆਪਣਾ) ਸਿਰ ਮੁਨਵਾ ਲਿਆ (ਅਤੇ) ਗੇਰੂ ਰੰਗਾ (ਸਾਧੂਆਂ ਵਾਲਾ) ਬਾਣਾ ਪਾ ਲਿਆ ।੧। ਰਹਾਉ ।

(ਹੇ ਭਾਈ ! ਤੂੰ) ਸਚ ਨੂੰ ਛੱਡ ਕੇ ਝੂਠ (ਪਦਾਰਥਾਂ) ਵਿਚ ਲਗ ਗਿਆ (ਭਾਵ ਜੁੜਿਆ ਰਿਹਾ ਅਤੇ ਆਪਣਾ) ਅਮੋਲਕ ਜਨਮ ਵਿਅਰਥ ਗੁਆ ਲਿਆ । ਪਖੰਡ ਕਰਕੇ ਆਪਣਾ ਪੇਟ ਭਰਿਆ, ਪਸ਼ੂਆਂ ਵਾਂਗੂ (ਖਾ ਕੇ) ਸੁਤਾ ਰਹਿਆ ।੧।

(ਹੇ ਭਾਈ ! ਤੂੰ) ਪਰਮਾਤਮਾ ਦੇ ਭਜਨ ਦੀ ਅਵਸਥਾ ਨਹੀਂ ਸਮਝੀ, ਮਾਇਆ ਦੇ ਹਥ ਵਿਚ ਵਿਕ ਗਿਆ (ਭਾਵ ਤੂੰ ਠਾਕੁਰ ਨੂੰ ਛੋੜ ਕੇ ਮਾਇਆ-ਦਾਸੀ ਦਾ ਗ਼ੁਲਾਮ ਬਣ ਗਿਆ) । ਹੇ ਪਾਗ਼ਲ (ਮਨੁਖ !) ਤੂੰ ਵਿਸ਼ਿਆ ਵਿਚ ਫਸਿਆ ਰਿਹਾ (ਅਤੇ) ਨਾਮ ਰਤਨ ਭੁਲਾ ਦਿੱਤਾ ।੨।

(ਹੇ ਭਾਈ ! ਤੂੰ ਭਗਵਾਨ ਦੇ ਭਜਨ ਵਲੋਂ) ਅਵੇਸਲਾ ਰਿਹਾ, ਪਰਮਾਤਮਾ ਨੂੰ ਯਾਦ ਨਹੀਂ ਕੀਤਾ (ਅਤੇ ਸਾਰੀ) ਉਮਰ ਵਿਅਰਥ ਗੁਜ਼ਾਰ ਦਿਤੀ । ਨਾਨਕ ! (ਤੂੰ) ਆਖ (ਕਿ) ਹੇ ਹਰੀ ! (ਤੁਸੀ ਆਪਣਾ) ਬਿਰਦ (ਸੁਭਾਉ) ਪਛਾਣੋ, ਜੀਵ ਤਾਂ ਸਦਾ ਹੀ ਭੁਲਦੇ ਹਨ-''ਹਮਰੋ ਸਹਾਉ ਸਦਾ ਸਦਾ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ''।੩।੧੦।

## ਸਾਰੰਸ਼ ਅਤੇ ਸਿਧਾਂਤ

ਭਾਰਤ ਵਿਚ ਪ੍ਰਚੀਨ ਧਰਮ ਪਰੰਪਰਾ ਗੁਰਮਤਿ ਨਾਲ ਮੇਲ ਨਹੀਂ ਖਾਂਦੀ । ਮੂੰਹ ਸਿਰ ਮੁਨਾ ਕੇ ਗੇਰੂ-ਰੰਗੇ ਕਪੜੇ ਪਾਉਣੇ, ਭਗਵਾ ਵੇਸ ਧਾਰਨ ਕਰਨਾ, ਘਰ ਘਰ ਤੋਂ ਭਿਖਿਆ ਮੰਗਣੀ ਆਦਿ ਭਗਵਾਨ ਦੇ ਮਿਲਾਪ ਲਈ ਇਹ ਆਸ਼ਾਵਾਦੀ ਕਰਮ ਨਹੀਂ, ਨਿਰਸ਼ਾਵਾਦੀ ਮਾਰਗ ਦੇ ਪ੍ਰਤੀਕ ਹਨ :-

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ, ਮਨਮੁਖੁ ਅੰਧ ਅਗਿਆਨਾ ॥**
**ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ, ਨਿਗੁਰੇ ਪਸੂ ਸਮਾਨਾ ॥** [ਪੰਨਾ ੧੧੩੯

ਗੁਰੂ ਸਾਹਿਬ ਨੇ ''ਮਨ ਰੇ! ਗ੍ਰਿਹ ਹੀ ਮਾਹਿ ਉਦਾਸੁ'(ਪੰਨਾ ੨੩) ਦਾ ਉਪਦੇਸ਼ ਦਿਤਾ ਹੈ । ''ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ, ਚਿਤੁ ਲਾਇਆ ਪਰ ਨਾਰੀ'' ਭੇਖੀਆਂ ਦੀ ਕਰਤੂਤ ਦਾ ਨਮੂੰਨਾ ਹੈ । ਪਰਮੇਸ਼ਰ ਦੇ ਨਾਮ ਨੂੰ ਵਿਸਾਰ ਕੇ ਮਨੁੱਖ ਮੋਹ-ਮਾਇਆ ਦੇ ਵਿਸ਼ਿਆ ਵਿੱਚ ਫਸ ਕੇ ਆਪਣੀ ਉਮਰ ਵਿਆਰਥ ਬਤੀਤ ਕਰ ਦਿੰਦਾ ਹੈ । ਪੂਰੇ ਸਤਿਗੁਰਾਂ ਦਾ ਉਪਦੇਸ਼ ਗ੍ਰਹਿਣ ਕਰਨ ਲਈ ਜੀਵ ਨੂੰ ਪ੍ਰਭੂ ਅਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ :-

**ਕਹੁ ਨਾਨਕ ਹਰਿ ਬਿਰਦੁ ਪਛਾਨਉ, ਭੂਲੇ ਸਦਾ ਪਰਾਨੀ ॥**

**ਸੋਰਠਿ ਮਹਲ ੯ ॥ ਜੋ ਨਰੁ, ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥ ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ, ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ॥ ਨਾਨਕ, ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥੩॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਨਹੀਂ, ਨਹਂ ਨਾਹਿਂ, ਸਿਉਂ, ਜਿਉਂ ।

**ਪਦ ਅਰਥ** : ਦੁਖੁ ਨਹੀ ਮਾਨੈ-ਦੁਖ ਨਹੀਂ ਮੰਨਦਾ, ਮਹਿਸੂਸ ਨਹੀਂ ਕਰਦਾ । ਸੁਖ ਸਨੇਹੁ-ਸੁਖਾਂ ਦਾ ਹਿਤ, ਪਿਆਰ । ਭੈ-ਡਰ । ਕੰਚਨ-ਸੋਨਾ । ਹਰਖ-ਖੁਸ਼ੀ । ਸੋਗ-ਗ਼ਮੀ । ਨਿਆਰਉ-ਨਿਰਲੇਪ । ਮਾਨੁ-ਆਦਰ । ਅਪਮਾਨਾ- ਨਿਰਾਦਰ । ਜਿਹ-ਜਿਸ । ਆਸਾ ਮਨਸਾ-ਇੱਛਾ ਤੇ ਉਮੈਦਾਂ । ਤਿਆਗੈ-ਛਡ ਦਿੰਦਾ ਹੈ । ਨਿਰਾਸਾ-ਆਸਾ ਤੋਂ ਰਹਿਤ । ਪਰਸੈ ਨਾਹਿਨ-ਛੋਹ ਨਹੀਂ ਸਕਦਾ । ਜੁਗਤਿ-ਜੀਵਨ ਜਾਚ । ਲੀਨ ਭਇਓ-ਸਮਾਅ ਜਾਂਦਾ ਹੈ ਭਾਵ ਇਕ ਰੂਪ ਹੋ ਜਾਂਦਾ ਹੈ। (ਨੋਟ-'ਨਾਹਨਿ' ਦੀ ਥਾਂ 'ਨਾਹਿਨ' ਪਾਠ ਹੀ ਸ਼ੁੱਧ ਹੈ) ।

**ਅਰਥ** : (ਹੇ ਭਾਈ !) ਜਿਹੜਾ ਮਨੁੱਖ ਦੁਖ ਵਿਚ ਦੁਖ ਮਹਿਸੂਸ ਨਹੀਂ ਕਰਦਾ (ਭਾਵ ਡੋਲਦਾ ਨਹੀਂ, ਜਿਸ ਦੇ ਮਨ ਵਿਚ) ਸੁੱਖਾਂ ਨਾਲ ਹਿਤ ਨਹੀ, (ਕਿਸੇ ਪ੍ਰਕਾਰ ਦਾ) ਡਰ ਨਹੀਂ, (ਅਤੇ) ਸੋਨੇ ਨੂੰ ਮਿਟੀ ਸਮਝਦਾ ਹੈ, ਅਜਿਹੇ ਮਨੁੱਖ ਦੇ ਹਿਰਦੇ ਵਿਚ ਸਮਝੋ (ਪੂਰਨ ਬ੍ਰਹਮ ਦਾ ਨਿਵਾਸ ਹੈ) ।੧।ਰਹਾਉ।

(ਹੇ ਭਾਈ !) ਜਿਸ (ਮਨੁੱਖ ਦੇ ਹਿਰਦੇ ਅੰਦਰ) ਨਾ (ਕਿਸੇ ਦੀ) ਨਿੰਦਿਆ ਹੈ, ਨਾਹ (ਕਿਸੇ ਦੀ) ਵਡਿਆਈ ਹੈ, (ਨਾਹ) ਲੋਭ ਹੈ, (ਨਾਹ) ਮੋਹ ਹੈ, (ਨਾਹ) ਹੰਕਾਰ ਹੈ, (ਉਹ) ਖੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਨਾਹ ਆਦਰ (ਤੇ ਨਾਹ) ਨਿਰਾਦਰ (ਮਹਿਸੂਸ ਕਰਦਾ ਹੈ,ਭਾਵ ਇਹਨਾ ਤੋਂ ਬੇਪਰਵਾਹ ਹੈ, ਸਹੀ ਅਰਥਾਂ ਵਿੱਚ) ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੈ ।੧।

(ਹੇ ਭਾਈ !) ਜਿਸ ਮਨੁਖ ਉਤੇ ਗੁਰੂ ਨੇ ਕਿਰਪਾ ਕੀਤੀ ਹੈ ਉਸ ਨੇ ਇਹੋ (ਜਿਹੀ ਜੀਵਨ) ਜੁਗਤੀ ਸਮਝੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁਖ) ਪ੍ਰਿਥਵੀ ਦੇ ਮਾਲਕ ਵਿਚ (ਇਸ ਤਰ੍ਹਾਂ) ਸਮਾਅ ਜਾਂਦਾ ਹੈ (ਭਾਵ ਅਭੇਦ ਹੋ ਜਾਂਦਾ ਹੈ) ਜਿਸ ਤਰ੍ਹਾਂ ਪਾਣੀ ਨਾਲ ਪਾਣੀ (ਮਿਲ ਕੇ ਇਕਮਿਕ ਹੋ ਜਾਂਦਾ ਹੈ) ।੨।੧੧।

## ਸਾਇੰਸ ਅਤੇ ਸਿਧਾਂਤ

ਇਸ ਸ਼ਬਦ ਨੂੰ ਪੜ੍ਹ ਕੇ ਮਾਇਆ ਵਿੱਚ ਗ੍ਰਸਿਆ ਹੋਇਆ ਮਨੁੱਖ ਹੈਰਾਨ ਹੋ ਕੇ ਸੋਚਦਾ ਹੈ ਕਿ

ਕੀ ਅਜਿਹਾ ਮਨੁਖ ਵੀ ਸੰਸਾਰ ਉਤੇ ਹੋ ਸਕਦਾ ਹੈ ਜੋ ਨਿੰਦਾ ਉਸਤਤਿ, ਲੋਭ-ਮੋਹ, ਹਰਖ-ਸੋਗ, ਮਾਨ-ਅਪਮਾਨ, ਆਸਾ-ਮਨਸਾ ਤੋਂ ਨਿਰਲੇਪ ਹੋਵੇ ਅਤੇ ਕਾਮ ਕ੍ਰੋਧ ਆਦਿ ਵੀ ਉਸ ਦੇ ਨੇੜੇ ਨਾ ਫਟਕ ਸਕਦੇ ਹੋਣ ? ਇਸ ਭੇਦ ਨੂੰ ਸਮਝਣ ਦੀ ਇਕ ਜੁਗਤੀ ਹੈ ਜੋ ਸਤਿਗੁਰੂ ਪਾਸੋਂ ਮਿਲਦੀ ਹੈ। ਜਿਸ ਗੁਰਸਿਖ ਨੇ ਗੁਰੂ ਪਾਸੋਂ ਨਾਮ-ਸਿਮਰਨ ਦੀ ਜੁਗਤੀ ਪ੍ਰਾਪਤ ਕਰ ਲਈ ਹੈ ਉਹ ਗ੍ਰਿਹਸਤੀ ਜੀਵਨ ਵਿਚ ਵਿਚਰਦਾ ਹੋਇਆ ਵੀ ਸੁਰਤਿ ਰਾਹੀਂ ਉਡਾਰੀ ਮਾਰ ਜਾਂਦਾ ਹੈ ਅਤੇ ਗੁਰ-ਉਪਦੇਸ਼ ਦੁਆਰਾ ਮਨ ਨੂੰ ਆਖਦਾ ਹੈ:

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥** [ਪੰਨਾ ੨੦੪

'ਜਿਉ ਕਮਲ ਰਹੇ ਵਿਚਿ ਪਾਣੀ ਹੇ' ਵਾਲੀ ਜੁਗਤੀ ਅਪਨਾਇਆਂ ਹੀ ਇਸ ਅਵਸਥਾ ਬਾਰੇ ਸੋਝੀ ਆਉਂਦੀ ਹੈ। ਆਤਮਿਕ ਜੀਵਨ ਜੀਉਣ ਵਾਲਿਆਂ ਪਾਸ ਕਾਮ,ਕ੍ਰੋਧ, ਲੋਭ, ਮੋਹ ਆਦਿ ਹੁੰਦੇ ਹਨ ਪਰ ਉਹ ਇਹਨਾਂ ਦੀ ਠੀਕ ਵਰਤੋਂ ਕਰਨੀ ਜਾਣਦੇ ਹਨ। ਗੁਰੂ ਬਾਬਾ ਜੀ ਨੇ ਆਪਣੇ ਪੁੱਤਰਾਂ ਨੂੰ ਗੁਰ-ਗੱਦੀ ਨਹੀਂ ਦਿਤੀ , ਸੇਵਕਾਂ ਨੂੰ ਦਿਤੀ , ਗੁਰੂ ਗੋਬਿੰਦ ਸਿੰਘ ਜੀ ਮੋਹ ਵਿਚ ਨਹੀਂ ਫਸੇ। ਪਿਤਾ, ਮਾਤਾ, ਪੁਤਰ ਸਾਰਾ ਪਰਵਾਰ ਧਰਮ ਤੋਂ ਵਾਰ ਦਿਤਾ। ਜਿਸ ਮਨੁੱਖ ਤੇ ਗੁਰੂ ਕਿਰਪਾ ਕਰਦਾ ਹੈ ਉਹ ਹੀ ਇਸ ਅਗੰਮੀ ਖੇਡ ਨੂੰ ਜਾਣਦਾ ਹੈ ਅਤੇ ਕਰਤਾ ਪੁਰਖ ਵਿਚ ਇਕਮਿਕ ਹੋਇਆ ਰਹਿੰਦਾ ਹੈ। ਸਾਰੀ ਬਰਕਤ ਭਗਤੀ ਦੀ ਹੈ :-

**ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ ॥** [ਪੰਨਾ ੧੧੮੬

ਸੋ, ਸਿਖ ਧਰਮ ਵਿਚ ਦੁਖ ਨਾ ਮੰਨਣ ਵਾਲੇ ਅਨੇਕਾਂ ਸ਼ਹੀਦਾਂ, ਮਹਾਂ ਪੁਰਖ ਹੋਏ ਹਨ ਜਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਅਰਦਾਸਿ ਸਮੇਂ ਵਾਹਿਗੁਰੂ ਬੋਲਿਆ ਜਾਂਦਾ ਹੈ।

**ਸੋਰਠਿ ਮਹਲਾ ੯ ॥ ਪ੍ਰੀਤਮ! ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ, ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ, ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ, ਕੋਊ ਨ ਆਵਤ ਨੇਰੈ ॥ ੧ ॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗ ਲਾਗੀ ॥ ਜਬ ਹੀ ਹੰਸਿ ਤਜੀ ਇਹ ਕਾਇਆਂ, ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥ ਇਹ ਬਿਧਿ ਕੋ ਬਿਉਹਾਰੁ ਬਨਿਓ ਹੈ, ਜਾ ਸਿਉ ਨੇਹੁ ਲਗਾਇਓ ॥ ਅੰਤਿ ਬਾਰ ਨਾਨਕ ਬਿਨੁ ਹਰਿ ਜੀ, ਕੋਊ ਕਾਮਿ ਨ ਆਇਓ ॥੩॥੧੨॥੧੩੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹੀਂ , ਸਿਉ , ਨਾਹੀਂ , ਚਹੂੰ।

**ਪਦ ਅਰਥ** : ਪ੍ਰੀਤਮ ਹੇ ਪਿਆਰੇ ! ਮਨ ਮਾਹੀ-ਮਨ ਵਿਚ। ਫਾਂਧਿਓ-ਫਸਿਆ ਹੋਇਆ ਹੈ। ਕੋ-ਕੋਈ। ਕਾਹੂ ਕੋ-ਕਿਸੇ ਦਾ। ਆਨਿ-ਆਣ ਕੇ। ਚਹੂ ਦਿਸਿ-ਚੌਹਾਂ ਪਾਸਿਓਂ। ਹਿਤੁ-ਮੋਹ। ਸੰਗੁ-ਸਾਥ। ਹੰਸ-ਜੀਵਾਤਮਾ। ਪ੍ਰੇਤ-ਭੂਤ। ਬਿਉਹਾਰ-ਵਰਤਾਰਾ। ਅੰਤਿ ਬਾਰ-ਓੜਕ (ਅਖ਼ੀਰਲੇ) ਸਮੇਂ।

**ਅਰਥ** : ਹੇ ਪਿਆਰੇ ! (ਆਪਣੇ) ਮਨ ਵਿੱਚ (ਇਹ ਗੱਲ) ਸਮਝ ਲੈ (ਕਿ) ਸਾਰਾ ਜਗਤ ਆਪਣੇ ਸੁਖਾਂ ਨਾਲ ਹੀ ਬੰਨ੍ਹਿਆ ਹੋਇਆ ਹੈ (ਅਸਲ ਵਿੱਚ) ਕੋਈ ਕਿਸੇ ਦਾ (ਮਿੱਤਰ) ਨਹੀਂ ਹੈ ।੧।ਰਹਾਉ।

(ਹੇ ਪਿਆਰੇ!) ਸੁਖ ਵਿੱਚ ਬਹੁਤ (ਯਾਰ-ਮਿੱਤਰ ਇਕੱਠੇ) ਮਿਲ ਕੇ (ਕੋਲ) ਆ ਬੈਠਦੇ ਹਨ, (ਅਤੇ) ਚੌਹਾਂ ਪਾਸਿਓ ਘੇਰੀ ਰਖਦੇ ਹਨ। (ਪਰ ਜਦੋਂ ਕੋਈ) ਮੁਸੀਬਤ ਆ ਪੈਂਦੀ ਹੈ (ਤਾਂ) ਸਾਰੇ ਹੀ ਸੰਗ ਛੱਡ ਜਾਂਦੇ ਹਨ, ਕੋਈ (ਮਨੁੱਖ ਵੀ ਓਦੋਂ) ਨੇੜੇ ਨਹੀਂ ਆਉਂਦਾ ।੧।

(ਹੇ ਭਾਈ!) ਘਰ ਦੀ ਇਸਤਰੀ ਜਿਸ ਨਾਲ ਬੜਾ ਮੋਹ (ਸਨੇਹ) ਹੁੰਦਾ ਹੈ, (ਜਿਹੜੀ) ਸਦਾ (ਪਤੀ ਦੇ) ਨਾਲ ਲਗੀ ਰਹਿੰਦੀ ਹੈ, ਜਦੋਂ ਜੀਵਾਤਮਾ (ਨੇ) ਇਹ ਦੇਹੀ ਤਿਆਗ ਦਿਤੀ, (ਉਸ ਵੇਲੇ ਇਸਤਰੀ ਭੀ) ਭੂਤ ਭੂਤ ਆਖ ਕੇ ਪਰੇ ਭਜ ਜਾਂਦੀ ਹੈ।੨।

(ਹੇ ਭਾਈ! ਸੰਸਾਰ ਵਿੱਚ) ਇਸ ਤਰ੍ਹਾਂ ਦਾ ਵਰਤਾਰਾ ਬਣਿਆ ਹੋਇਆ ਹੈ ਜਿਸ ਨਾਲ (ਜੀਵ ਨੇ) ਮੋਹ ਲਾਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੰਤਿ (ਮਰਨ) ਸਮੇਂ, ਬਿਨਾਂ ਹਰੀ ਜੀ ਦੇ ਮਨੁੱਖ ਦੇ) ਕੋਈ ਭੀ ਕੰਮ ਨਾ ਆਇਆ (ਭਾਵ ਇਸ ਦਾ ਮਦਦਗਾਰ ਨਾ ਬਣਿਆ) ।੩।੧੨।੧੩੯।

## ਸਾਰੰਸ਼ ਅਤੇ ਸਿਧਾਂਤ

ਅਸਲ ਵਿੱਚ ਮਨੁੱਖ ਨੂੰ ਯਥਾਰਥ ਸੁਖ ਦੀ ਸੋਝੀ ਹੀ ਨਹੀਂ ਜਿਸ ਕਰਕੇ ਇਹ ਦੁਖ ਵਿਚ ਫਸਿਆ ਰਹਿੰਦਾ ਹੈ। ਜੇ ਇਹ ਗੁਰੂ ਦੇ ਬਚਨ ਪੜ੍ਹ ਸੁਣ ਕੇ ਆਪਣੇ ਹਿਰਦੇ ਵਿੱਚ ਧਾਰੇ ਤਾਂ ਇਸ ਨੂੰ ਅਸਲੀਅਤ ਦਾ ਪਤਾ ਲਗ ਜਾਏ:-

**ਮਨਮੁਖਾ ਕੇਰੀ ਦੋਸਤੀ, ਮਾਇਆ ਕਾ ਸਨਬੰਧੁ ॥**
**ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥**
**ਜਿਚਰੁ ਪੈਨਨਿ ਖਾਵਨੇ, ਤਿਚਰੁ ਰਖਨਿ ਗੰਢੁ ॥**
**ਜਿਤੁ ਦਿਨਿ ਕਿਛੁ ਨ ਹੋਵਈ, ਤਿਤੁ ਦਿਨਿ ਬੋਲਨਿ ਗੰਧੁ ॥** [ਪੰਨਾ ੯੫੯

ਗੁਰੂ ਤੇਗ ਬਹਾਦਰ ਸਾਹਿਬ ਮਨੁੱਖ ਨੂੰ ਮਿੱਤਰ ਰੂਪ ਵਿੱਚ ਸੰਬੋਧਨ ਕਰਕੇ ਉਪਦੇਸ਼ ਦੇ ਰਹੇ ਹਨ। ਹੇ ਭਾਈ! ਸਭ ਤੋਂ ਵੱਧ ਤੂੰ ਪਤਨੀ ਨੂੰ ਆਪਣੀ ਪਿਆਰ ਵਾਲੀ ਸਮਝਦਾ ਹੈ ਜਿਸ ਤੋਂ ਤੂੰ ਕਦੇ ਅਲਗ ਨਹੀਂ ਹੁੰਦਾ, ਵੇਖ! ਉਹ ਵੀ ਮਰਨ ਤੇ ਤੇਰਾ ਸਰੀਰਕ ਸਾਥ ਛੱਡ ਜਾਂਦੀ ਹੈ। ਸਿਧਾਂਤ ਇਹ ਹੈ ਕਿ ਅੰਤ ਵੇਲੇ ਵਾਹਿਗੁਰੂ ਜੀ ਦੇ ਨਾਮ ਤੋਂ ਬਿਨਾ ਕੋਈ ਨੇੜੇ ਨਹੀਂ ਢੁਕਦਾ । ਇਸ ਲਈ ਝੂਠਾ ਨੇਹੁ ਛੱਡ ਕੇ ਪ੍ਰਭੂ ਦਾ ਭਜਨ ਕਰਨਾ ਹੀ ਸੁਖਦਾਈ ਹੈ। ਧਨ, ਪਦਾਰਥ, ਮਿਤਰਾਂ ਦਾ ਸੰਗੀ ਬਣਨਾ ਇਕ ਪਾਸੇ ਰਿਹਾ, ਸਰੀਰ ਜੋ ਜਨਮ ਤੋਂ ਹੀ ਮਨੁੱਖ ਨਾਲ ਰਹਿੰਦਾ ਹੈ, ਉਹ ਵੀ ਅੰਤ ਸਮੇਂ ਨਾਲ ਨਹੀਂ ਜਾਂਦਾ ।

ਗੁਰਵਾਕ ਹਨ ;

**ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗ ਨ ਹੋਇਆ ॥** [ਪੰਨਾ ੭੨੬

## ਸੋਰਠਿ ਮਹਲਾ ੧, ਘਰੁ ੧ ਅਸਟਪਦੀਆ ਚਉਤੁਕੀ

**੧ੴ ਸਤਿਗੁਰ ਪ੍ਰਸਾਦਿ ॥ ਦੁਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ, ਮੜੈ ਮਸਾਣਿ ਨ ਜਾਈ ॥ ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ, ਤ੍ਰਿਸਨਾ ਨਾਮਿ ਬੁਝਾਈ ॥ ਘਰ ਭੀਤਰਿ ਘਰੁ ਗੁਰੂ ਦਿਖਾਇਆ, ਸਹਜਿ ਰਤੇ ਮਨ ਭਾਈ ॥ ਤੂ ਆਪੇ ਦਾਨਾ ਆਪੇ ਬੀਨਾ, ਤੂ ਦੇਵਹਿ ਮਤਿ ਸਾਈ ॥੧॥ ਮਨੁ ਬੈਰਾਗਿ ਰਤਉ ਬੈਰਾਗੀ, ਸਬਦਿ ਮਨੁ ਬੇਧਿਆ ਮੇਰੀ ਮਾਈ ॥ ਅੰਤਰਿ ਜੋਤਿ ਨਿਰੰਤਰਿ ਬਾਣੀ, ਸਾਚੇ ਸਾਹਿਬ ਸਿਉ ਲਿਵ ਲਾਈ ॥ਰਹਾਉ॥ ਅਸੰਖ ਬੈਰਾਗੀ ਕਹਹਿ ਬੈਰਾਗ, ਸੋ ਬੈਰਾਗੀ ਜਿ ਖਸਮੈ ਭਾਵੈ ॥ ਹਿਰਦੈ ਸਬਦਿ ਸਦਾ ਭੈ ਰਚਿਆ, ਗੁਰ ਕੀ ਕਾਰ ਕਮਾਵੈ ॥ ਏਕੋ ਚੇਤੈ ਮਨੂਆ ਨ ਡੋਲੈ, ਧਾਵਤੁ ਵਰਜਿ ਰਹਾਵੈ ॥ ਸਹਜੇ ਮਾਤਾ ਸਦਾ ਰੰਗਿ ਰਾਤਾ, ਸਾਚੇ ਕੇ ਗੁਣ ਗਾਵੈ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਪੜਉਂ, ਪੂਜਉਂ, ਜਾਈਂ, ਦੇਵਹਿਂ, ਸਿਉਂ, ਕਹਹਿਂ।

**ਪਦ ਅਰਥ :** ਦੁਬਿਧਾ-ਦੁਚਿਤਾ-ਪਨ। ਨ ਪੜਉ-ਮੈਂ ਨਹੀਂ ਪੈਂਦਾ। ਨ ਪੂਜਉ-ਮੈਂ ਨਹੀਂ ਪੂਜਦਾ ਹਾਂ। ਮੜੈ ਮਸਾਣਿ-ਕਬਰਾਂ ਅਤੇ ਸ਼ਮਸਾਨ ਭੂਮੀ ਵਿਖੇ। ਨ ਜਾਈ-ਮੈਂ ਨਹੀਂ ਜਾਂਦਾ। ਰਾਚਿ-ਰਚ ਕੇ, ਲਗ ਕੇ। ਪਰ ਘਰਿ-ਪਰਾਏ ਘਰ ਵਿੱਚ। ਨਾਮਿ-ਨਾਮ ਨੇ। ਘਰ ਭੀਤਰਿ-ਹਿਰਦੇ ਵਿੱਚ ਹੀ। ਘਰੁ-(ਅਸਲ) ਘਰ (ਭਾਵ ਆਤਮ ਸਰੂਪ)। ਸਹਜਿ ਰਤੇ-ਆਤਮਿਕ ਗਿਆਨ ਦੇ ਰੰਗ ਵਿੱਚ ਰਤੇ ਹੋਏ। ਭਾਈ-ਹੇ ਵੀਰ!। ਦਾਨਾ-ਜਾਣਨ ਵਾਲਾ। ਬੀਨਾ-ਵੇਖਣ ਵਾਲਾ। ਤੂ ਦੇਵਹਿ-ਤੂੰ ਦਿੰਦਾ ਹੈਂ। ਬੈਰਾਗਿ ਰਤਉ-ਵੈਰਾਗ ਵਿੱਚ ਰਚ ਕੇ। ਬੇਧਿਆ-ਵਿੰਨ੍ਹ ਦਿੱਤਾ ਹੈ। ਨਿਰੰਤਰਿ-ਇਕ ਰਸ। ਲਿਵ-ਸੁਰਤਿ, ਧਿਆਨ। ਅਸੰਖ ਬੈਰਾਗੀ-ਅਨਗਿਣਤ ਵੈਰਾਗੀ। ਕਹਹਿ-ਕਹਿੰਦੇ ਹਨ। ਧਾਵਤੁ-ਦੌੜਦਾ (ਮਨ)। ਵਰਜਿ ਰਹਾਵੈ-ਰੋਕ ਕੇ ਰਖੇ।

**ਅਰਥ :** (ਹੇ ਭਾਈ!) ਮੈਂ ਦੁਚਿਤੇਪਨ ਵਿੱਚ ਨਹੀਂ ਪੈਂਦਾ, ਹਰੀ ਤੋਂ ਬਿਨਾ ਹੋਰ (ਕਿਸੇ ਨੂੰ) ਨਹੀਂ ਪੂਜਦਾ ਹਾਂ, ਮੈਂ ਕਬਰਾਂ ਅਤੇ ਸ਼ਮਸ਼ਾਨ ਭੂਮੀ ਵਿਖੇ ਨਹੀਂ ਜਾਂਦਾ (ਭਾਵ ਕੇਵਲ ਪਰਮੇਸ਼ਰ ਦੀ ਪੂਜਾ ਕਰਦਾ ਹਾਂ)। ਮੈਂ ਤ੍ਰਿਸ਼ਨਾ ਵਿੱਚ ਲਗ ਕੇ ਪਰਾਏ ਘਰ ਨਹੀਂ ਜਾਂਦਾ, (ਕਿਉਂਕਿ ਮੇਰੀ) ਤ੍ਰਿਸ਼ਨਾ ਨਾਮ ਨੇ ਬੁਝਾ ਦਿੱਤੀ ਹੈ। ਘਰ ਅੰਦਰ (ਭਾਵ ਹਿਰਦੇ ਵਿੱਚ ਆਤਮ ਸਰੂਪ ਦੇ) ਗੁਰੂ ਨੇ ਦਰਸ਼ਨ ਕਰਾ ਦਿੱਤੇ ਹਨ (ਅਤੇ) ਸਹਜ ਵਿੱਚ ਰਤੇ ਹੋਏ ਮੇਰੇ ਮਨ ਨੂੰ (ਇਹ ਅਵਸਥਾ) ਚੰਗੀ ਲਗ ਗਈ ਹੈ। ਹੇ ਹਰੀ! ਤੂੰ ਆਪ ਸਭ ਕੁਝ ਜਾਣਦਾ ਅਤੇ ਦੇਖਦਾ ਹੈਂ, ਜੋ ਤੂੰ ਦੇਂਦਾ ਹੈਂ ਓਹੀ (ਚੰਗੀ) ਮਤਿ ਹੈ।੧।

ਹੇ ਮੇਰੀ ਮਾਂ! (ਮੇਰਾ) ਮਨ ਬੈਰਾਗ ਵਿੱਚ ਰਚ ਕੇ ਬੈਰਾਗੀ ਹੋ ਗਿਆ ਹੈ, (ਗੁਰੂ ਦੇ) ਸ਼ਬਦ ਨੇ ਮੇਰਾ ਮਨ ਵਿੰਨ੍ਹ ਦਿੱਤਾ ਹੈ। (ਮੇਰੇ ਹਿਰਦੇ) ਅੰਦਰ (ਹਰੀ ਦੀ) ਜੋਤਿ (ਅਤੇ ਉਸ ਦੀ) ਇਕ ਰਸ ਬਾਣੀ (ਟਿਕ ਗਈ ਹੈ), ਸਚੇ ਮਾਲਕ ਨਾਲ ਸੁਰਤਿ ਜੁੜ ਗਈ ਹੈ ।ਰਹਾਉ।

ਅਨਗਿਣਤ ਬੈਰਾਗੀ 'ਬੈਰਾਗ' (ਬਾਰੇ) ਕਹਿੰਦੇ (ਭਾਵ ਗੱਲਾਂ ਕਰਦੇ) ਹਨ (ਪਰ) ਅਸਲ ਬੈਰਾਗੀ ਉਹ ਹੈ ਜੋ ਮਾਲਕ ਨੂੰ ਚੰਗਾ ਲਗਦਾ ਹੈ। (ਉਹ ਬੈਰਾਗੀ) ਸ਼ਬਦ ਰਾਹੀਂ ਹਿਰਦੇ ਵਿਚ (ਪਰਮਾਤਮਾ ਨੂੰ ਵਸਾਂਦਾ ਹੈ), ਸਦਾ (ਰੱਬੀ) ਡਰ ਵਿੱਚ ਮਸਤ ਰਹਿੰਦਾ ਹੈ (ਅਤੇ) ਗੁਰੂ ਦੀ (ਦੱਸੀ ਹੋਈ) ਕਾਰ ਸੇਵਾ ਕਰਦਾ ਹੈ। (ਉਹ) ਇਕ (ਪਰਮਾਤਮਾ) ਨੂੰ ਚੇਤਦਾ (ਯਾਦ ਕਰਦਾ) ਹੈ, (ਉਸਦਾ) ਮਨ (ਮਾਇਆ ਲਈ) ਨਹੀਂ ਡੋਲਦਾ, (ਉਹ) ਦੌੜਦੇ (ਭਟਕਦੇ) ਮਨ ਨੂੰ ਰੋਕ ਕੇ (ਜੋੜੀ) ਰਖਦਾ ਹੈ। (ਉਹ) ਅਡੋਲ ਅਵਸਥਾ ਵਿੱਚ ਮਸਤ ਰਹਿੰਦਾ ਹੈ, ਸਦਾ ਹਰੀ ਦੇ ਪ੍ਰੇਮ ਵਿੱਚ ਰੱਤਾ ਰਹਿੰਦਾ ਹੈ (ਅਤੇ) ਸੱਚੇ (ਪਰਮੇਸ਼ਰ) ਦੇ ਗੁਣ ਗਾਉਂਦਾ ਹੈ।੨।

**ਮਨੂਆ ਪਉਣੁ ਬਿੰਦੁ ਸੁਖਵਾਸੀ, ਨਾਮਿ ਵਸੈ ਸੁਖ ਭਾਈ ॥ ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ, ਜਲਿ ਬੂਝੀ ਤੁਝਹਿ ਬੁਝਾਈ ॥ ਆਸ ਨਿਰਾਸ ਰਹੈ ਬੈਰਾਗੀ, ਨਿਜ ਘਰਿ ਤਾੜੀ ਲਾਈ ॥ ਭਿਖਿਆ ਨਾਮਿ ਰਜੇ ਸੰਤੋਖੀ, ਅੰਮ੍ਰਿਤੁ ਸਹਜਿ ਪੀਆਈ ॥੩॥ ਦੁਬਿਧਾ ਵਿਚਿ ਬੈਰਾਗੁ ਨ ਹੋਵੀ, ਜਬ ਲਗੁ ਦੂਜੀ ਰਾਈ ॥ ਸਭੁ ਜਗੁ ਤੇਰਾ ਤੂ ਏਕੋ ਦਾਤਾ, ਅਵਰੁ ਨ ਦੂਜਾ ਭਾਈ ॥ ਮਨਮੁਖਿ ਜੰਤ ਦੁਖਿ ਸਦਾ ਨਿਵਾਸੀ, ਗੁਰਮੁਖਿ ਦੇ ਵਡਿਆਈ ॥ ਅਪਰ ਅਪਾਰ ਅਗੰਮ ਅਗੋਚਰ, ਕਹਣੈ ਕੀਮ ਨ ਪਾਈ ॥੪॥**

**ਪਦ ਅਰਥ** : ਮਨੂਆ ਪਉਣੁ-ਹਵਾ ਵਰਗਾ (ਚੰਚਲ) ਮਨ। ਬਿੰਦੁ-ਥੋੜਾ ਜਿਹਾ। ਸੁਖ ਵਾਸੀ-ਸੁਖੀ ਹੋ ਕੇ ਵਸਦਾ ਹੈ। ਜਿਹਬਾ-ਜੀਭ। ਨੇਤ੍ਰ-ਅੱਖਾਂ। ਸੋਤ੍ਰ-ਕੰਨ। ਜਲਿ-(ਤ੍ਰਿਸ਼ਨਾ ਰੂਪੀ) ਅਗਨੀ। ਆਸ ਨਿਰਾਸ ਰਹੈ-(ਸਭ) ਆਸਾਂ ਤੋਂ ਨਿਰਾਸਾ ਰਹਿੰਦਾ ਹੈ। ਨਿਜ ਘਰਿ-ਸ੍ਵੈ-ਸਰੂਪ ਵਿੱਚ। ਤਾੜੀ-ਸਮਾਧੀ। ਭਿਖਿਆ-ਭਿਛਿਆ। ਨਾਮਿ-ਨਾਮ ਨਾਲ। ਰਜੇ ਸੰਤੋਖੀ-ਤ੍ਰਿਪਤੇ ਹੋਏ, ਰਜ ਕੇ ਸੰਤੋਖੀ ਬਣ ਗਏ। ਪੀਆਈ-ਪਿਲਾਉਂਦਾ ਹੈ। ਦੁਬਿਧਾ-ਦਵੈਤ ਵਿੱਚ। ਰਾਈ-ਰਾਈ ਦੇ ਦਾਣੇ ਜਿਤਨੀ, ਰੱਤਾ ਭਰ। ਜੰਤ-ਜੀਵ। ਦੁਖਿ-ਦੁੱਖ ਵਿੱਚ। ਦੇ-ਦੇਂਦਾ ਹੈ। ਅਪਰ ਅਪਾਰ-ਪਰੇ ਤੋਂ ਪਰੇ, ਬੇਅੰਤ। ਅਗੰਮ-ਅਪਹੁੰਚ। ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਕਹਣੈ-ਕਹਿਣ ਨਾਲ। ਕੀਮ-ਕੀਮਤਿ।

**ਅਰਥ** : ਹੇ ਭਾਈ ! ਪਉਣ ਵਰਗਾ ਚੰਚਲ ਮਨ (ਜੇਕਰ) ਥੋੜਾ ਜਿਹਾ ਭੀ (ਆਤਮਿਕ) ਸੁੱਖ ਵਿੱਚ ਟਿੱਕ ਜਾਵੇ ਤਾਂ ਨਾਮ ਵਿੱਚ ਸੁਖੀ ਹੋ ਕੇ ਵਸ ਸਕਦਾ ਹੈ। (ਉਸ ਬੈਰਾਗੀ ਦੀ) ਜੀਭ, ਅੱਖਾਂ, ਕੰਨ, ਸੱਚ ਵਿੱਚ ਰੱਚ ਜਾਂਦੇ ਹਨ। (ਹੇ ਹਰੀ! ਜਿਸ ਦੀ) ਤੂੰ ਜਲਨ (ਤ੍ਰਿਸ਼ਨਾ) ਰੂਪੀ ਅੱਗ ਬੁਝਾਉਂਦਾ ਹੈਂ, ਉਸਦੀ ਬੁਝ ਜਾਂਦੀ ਹੈ । (ਉਹ) ਵੈਰਾਗੀ (ਦੁਨਿਆਵੀ) ਆਸਾਂ ਤੋਂ ਨਿਰਾਸ ਰਹਿੰਦਾਹੈ (ਅਤੇ) ਨਿਜ ਸਰੂਪ ਵਿੱਚ ਸਮਾਧੀ ਲਾਈ ਰਖਦਾ ਹੈ। (ਉਹ ਨਾਮ ਦੀ) ਭਿਛਿਆ ਨਾਲ ਰਜ ਜਾਂਦਾ ਹੈ, ਸੰਤੋਖੀ ਹੁੰਦਾ ਹੈ, (ਅਤੇ) ਅਡੋਲ ਅਵਸਥਾ ਵਿੱਚ ਟਿੱਕ ਕੇ ਅੰਮ੍ਰਿਤ ਪੀਂਦਾ ਹੈ।੩।

(ਹੇ ਭਾਈ!) ਦੁਚਿਤਾਪਨ ਵਿੱਚ ਵੈਰਾਗ ਨਹੀਂ ਹੋ ਸਕਦਾ, ਜਿਤਨਾ ਚਿਰ (ਮਨ ਵਿੱਚ) ਰਾਈ ਦੇ ਦਾਣੇ ਜਿਤਨੇ ਭੀ ਦ੍ਵੈਤ-ਭਾਵਨਾ ਹੈ (ਬੈਰਾਗੀ ਨਹੀਂ ਬਣ ਸਕੀਦਾ)। (ਹੇ ਪ੍ਰਭੂ! ਇਹ) ਸਾਰਾ ਜਗਤ ਤੇਰਾ

ਹੈ, ਤੂੰ ਇਕੋ ਦਾਤਾਰ ਹੈਂ (ਤੈਥੋਂ ਬਿਨਾ) ਹੋਰ ਕੋਈ ਦੂਜਾ (ਦਾਤਾ) ਨਹੀਂ ਹੈ। ਆਪ-ਹੁਦਰੇ ਜੀਵ ਸਦਾ ਦੁਖ ਵਿੱਚ ਹੀ ਰਹਿੰਦੇ ਹਨ, ਗੁਰੂ-ਅਨੁਸਾਰੀਆਂ ਨੂੰ (ਪ੍ਰਭੂ) ਵਡਿਆਈ ਦਿੰਦਾ ਹੈ। (ਉਹ) ਪ੍ਰਭੂ ਪਰੇ ਤੋਂ ਪਰੇ, ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਕਿਸੇ ਦੇ) ਕਹਿਣ ਨਾਲ (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ ।੪।

**ਸੁੰਨ ਸਮਾਧਿ ਮਹਾ ਪਰਮਾਰਥੁ, ਤੀਨਿ ਭਵਣ ਪਤਿ ਨਾਮੰ ॥ ਮਸਤਕਿ ਲੇਖੁ ਜੀਆ ਜਗਿ ਜੋਨੀ, ਸਿਰਿ ਸਿਰਿ ਲੇਖੁ ਸਹਾਮੰ ॥ ਕਰਮ ਸੁਕਰਮ ਕਰਾਏ ਆਪੇ, ਆਪੇ ਭਗਤਿ ਦ੍ਰਿੜਾਮੰ ॥ ਮਨਿ ਮੁਖਿ ਜੂਠਿ ਲਹੈ ਭੈ ਮਾਨੰ, ਆਪੇ ਗਿਆਨੁ ਅਗਾਮੰ ॥ ੫ ॥ ਜਿਨ ਚਾਖਿਆ ਸੇਈ ਸਾਦੁ ਜਾਣਨਿ, ਜਿਉ ਗੁੰਗੇ ਮਿਠਿਆਈ ॥ ਅਕਥੈ ਕਾ ਕਿਆ ਕਥੀਐ ਭਾਈ, ਚਾਲਉ ਸਦਾ ਰਜਾਈ ॥ ਗੁਰੁ ਦਾਤਾ ਮੇਲੇ ਤਾ ਮਤਿ ਹੋਵੈ, ਨਿਗੁਰੇ ਮਤਿ ਨ ਕਾਈ ॥ ਜਿਉ ਚਲਾਏ ਤਿਉ ਚਾਲਹ ਭਾਈ, ਹੋਰਿ ਕਿਆ ਕੋ ਕਰੇ ਚਤੁਰਾਈ ॥੬॥**

**ਪਦ ਅਰਥ** : ਸੁੰਨ ਸਮਾਧਿ-ਅਫੁਰ ਸਮਾਧੀ ਵਾਲਾ। ਮਹਾ ਪਰਮਾਰਥ-ਸਭ ਤੋਂ ਵੱਡਾ ਉਤਮ ਧਨ। ਤੀਨਿ ਭਵਣ-ਆਕਾਸ਼, ਧਰਤੀ ਅਤੇ ਪਾਤਾਲ। ਪਤਿ-ਮਾਲਕ। ਨਾਮੰ-(ਇਹ ਤੇਰੇ) ਨਾਮ ਹਨ। ਜੀਆ ਜਗਿ ਜੋਨੀ-ਜੀਵ ਜਗਤ ਵਿੱਚ ਜਨਮ ਲੈਂਦੇ ਹਨ। ਸਿਰਿ ਸਿਰਿ ਲੇਖੁ-(ਆਪੋ ਆਪਣੇ) ਸਿਰ ਦੇ ਲੇਖ ਅਨੁਸਾਰ। ਸਹਾਮੰ-(ਦੁੱਖ ਸੁੱਖ) ਸਹਾਰਦੇ ਹਨ। ਕਰਮ-(ਸਾਧਾਰਨ) ਕੰਮ। ਸੁਕਰਮ-ਸ੍ਰੇਸ਼ਟ ਕੰਮ। ਭਗਤਿ ਦ੍ਰਿੜਾਮੰ-ਭਗਤੀ ਦ੍ਰਿੜ (ਪੱਕੀ) ਕਰਾਉਂਦਾ (ਭਾਵ ਸਿਖਾਉਂਦਾ) ਹੈ। ਮਨਿ-ਮਨ ਵਿੱਚ। ਮੁਖਿ-ਮੂੰਹ ਵਿੱਚ ਜੂਠਿ-ਮੈਲ। ਭੈ ਮਾਨੰ-(ਹਰੀ ਦਾ) ਡਰ ਮੰਨਣ ਨਾਲ। ਅਗਾਮੰ-ਅਗੰਮ ਪ੍ਰਭੂ। ਜਿਨ-ਜਿਨ੍ਹਾਂ ਨੇ। ਸੇਈ-ਓਹੀ। ਜਾਣਨਿ-ਜਾਣਦੇ ਹਨ। ਅਕਥੈ ਕਾ-ਨਾ ਬਿਆਨ ਹੋ ਸਕਣ ਵਾਲੇ (ਪ੍ਰਭੂ) ਦਾ । ਚਾਲਉ-ਚਲੋ । ਰਜਾਈ-ਹੁਕਮ ਵਿੱਚ। ਚਾਲਹ-ਚਲੀਏ। ਚਤੁਰਾਈ-ਚਾਲਾਕੀ।

**ਅਰਥ** : (ਹੇ ਭਾਈ! ਪਰਮਾਤਮਾ) ਤਿੰਨ ਭਵਣਾਂ (ਆਕਾਸ਼, ਧਰਤੀ ਅਤੇ ਪਾਤਾਲ ਦਾ) ਮਾਲਕ ਹੈ। (ਉਹ) ਅਫੁਰ ਸਮਾਧੀ ਵਾਲਾ ਹੈ (ਉਸਦਾ) ਨਾਮ (ਜਗਿਆਸੂਆਂ ਲਈ ਸਭ ਤੋਂ) ਵੱਡਾ ਉਤਮ ਧਨ ਹੈ। ਜੀਆਂ ਦੇ ਮੱਥੇ ਉਤੇ (ਜੋ) ਲੇਖ (ਲਿਖਿਆ ਹੋਇਆ ਹੈ ਉਹ ਉਸ ਅਨੁਸਾਰ) ਜਗਤ ਵਿੱਚ ਜਨਮ ਲੈਂਦੇ ਹਨ (ਅਤੇ ਸਾਰੇ ਆਪੋ ਆਪਣੇ) ਸਿਰ ਦੇ ਲੇਖਾਂ ਅਨੁਸਾਰ (ਦੁਖ ਸੁਖ) ਸਹਾਰਦੇ ਹਨ। (ਜੀਵ ਪਾਸੋਂ ਪਰਮਾਤਮਾ) ਆਪ ਹੀ ਸਾਧਾਰਨ ਤੇ ਸ੍ਰੇਸ਼ਟ ਕੰਮ ਕਰਾਉਂਦਾ ਹੈ (ਉਹ) ਆਪ ਹੀ ਭਗਤੀ ਦ੍ਰਿੜ ਕਰਾਉਂਦਾ ਹੈ। (ਹਰੀ ਦਾ) ਡਰ ਮੰਨਣ ਨਾਲ ਮਨ ਵਿੱਚ ਤੇ ਮੂੰਹ ਵਿੱਚ (ਜੋ ਝੂਠ ਦੀ) ਜੂਠ ਹੈ (ਉਹ) ਲਹਿ ਜਾਂਦੀ ਹੈ (ਅਤੇ ਪ੍ਰਭੂ) ਆਪ ਹੀ ਅਪਹੁੰਚ ਗਿਆਨ ਨੂੰ (ਸਮਝਾ ਦਿੰਦਾ ਹੈ)।੫।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੇ ਨਾਮ ਦਾ) ਰੱਸ ਚਖਿਆ ਹੈ (ਉਸਦਾ) ਸੁਆਦ ਓਹੀ ਜਾਣਦੇ ਹਨ। (ਇਹ ਸੁਆਦ) ਗੁੰਗੇ ਦੀ ਮਿਠਿਆਈ ਵਰਗਾ ਹੈ। ਕਥਨ ਤੋਂ ਰਹਿਤ (ਪ੍ਰਭੂ ਦਾ) ਕੀ ਕਥਨ

ਕਰੀਏ? (ਭਾਵ ਜੀਵ ਅਸਮਰਥ ਹੈ, ਇਸ ਲਈ) ਸਦਾ (ਉਸਦੇ) ਹੁਕਮ ਵਿੱਚ ਚਲੋ। (ਪਰ ਰਜ਼ਾ ਵਿੱਚ ਤਾਂ ਹੀ ਚਲਿਆ ਜਾ ਸਕਦਾ ਹੈ ਜੇ ਉਹ ਦਾਤਾਰ) ਗੁਰੂ ਨੂੰ ਮਿਲਾ ਦੇਵੇ, (ਫਿਰ ਰਜ਼ਾ ਵਿੱਚ ਚਲਣ ਵਾਲੀ) ਮਤਿ ਪ੍ਰਾਪਤ ਹੋਵੇ, ਕਿਉਂਕਿ) ਨਿਗੁਰੇ (ਮਨੁੱਖ) ਨੂੰ ਕੋਈ ਮਤਿ (ਸਮਝ) ਨਹੀਂ ਆਉਂਦੀ। ਹੇ ਭਾਈ! ਜਿਵੇਂ (ਉਹ ਪਰਮਾਤਮਾ) ਚਲਾਵੇ ਤਿਵੇਂ ਚਲੀਏ, (ਇਸ ਤੋਂ ਬਿਨਾ) ਹੋਰ ਕੋਈ ਮਨੁੱਖ ਕੀ (ਆਪਣੀ) ਚਲਾਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਕਰ ਸਕਦਾ)।੬।

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ, ਤੇਰਾ ਖੇਲੁ ਅਪਾਰਾ ॥ ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ, ਤੂ ਹੁਕਮਿ ਚਲਾਵਣਹਾਰਾ ॥ ਸੇਵਾ ਕਰੀ ਜੇ ਕਿਛੁ ਹੋਵੈ ਅਪਣਾ, ਜੀਉ ਪਿੰਡੁ ਤੁਮਾਰਾ ॥ ਸਤਿਗੁਰਿ ਮਿਲਿਐ ਕਿਰਪਾ ਕੀਨੀ, ਅੰਮ੍ਰਿਤ ਨਾਮੁ ਅਧਾਰਾ ॥ ੭ ॥ ਗਗਨੰਤਰਿ ਵਾਸਿਆ ਗੁਣ ਪਰਗਾਸਿਆ, ਗੁਣ ਮਹਿ ਗਿਆਨ ਧਿਆਨੰ ॥ ਨਾਮੁ ਮਨਿ ਭਾਵੈ ਕਹੈ ਕਹਾਵੈ, ਤਤੋ ਤਤੁ ਵਖਾਨੰ ॥ ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ ॥ ਪੂਰਾ ਬੈਰਾਗੀ ਸਹਜਿ ਸੁਭਾਗੀ, ਸਚੁ ਨਾਨਕ ਮਨੁ ਮਾਨੰ ॥ ੮ ॥ ੧ ॥**

**ਪਦ ਅਰਥ** : ਭਰਮਿ-ਭਰਮ (ਅਗਿਆਨ) ਵਿੱਚ । ਭਗਤੀ-ਭਗਤੀ ਵਿੱਚ । ਰਾਤੇ-ਰੰਗੇ ਹੋਏ। ਕਰੀ-ਮੈਂ ਕਰਾਂ। ਜੀਉ-ਜਿੰਦੁ । ਪਿੰਡੁ-ਸਰੀਰ। ਅਧਾਰਾ-ਆਸਰਾ। ਗਗਨੰਤਰਿ-ਗਗਨ (ਆਕਾਸ਼ ਭਾਵ ਦਸਮ ਦੁਆਰ ਵਾਲੇ ਆਤਮ ਮੰਡਲ) ਵਿੱਚ। ਵਾਸਿਆ-ਵਸਿਆ ਹੁੰਦਾ ਹੈ। ਪਰਗਾਸਿਆ-ਚਾਨਣ ਹੁੰਦਾ ਹੈ। ਧਿਆਨੰ-ਸੁਰਤਿ ਦਾ ਟਿਕਾਉ। ਕਹੈ ਕਹਾਵੈ-(ਆਪ) ਜਪਦਾ ਹੈ (ਹੋਰਨਾਂ ਤੋਂ) ਜਪਾਉਂਦਾ ਹੈ। ਤਤੋ ਤਤੁ-ਤਤ ਹੀ ਤੱਤ, ਨਿਰਾ ਸੱਚ। ਵਖਾਨੰ-ਆਖਦਾ ਹੈ। ਗਹਿਰ ਗੰਭੀਰਾ-ਬਹੁਤ ਡੂੰਘਾ, ਸ਼ਾਂਤ ਚਿਤ। ਬਉਰਾਨੰ-ਪਾਗ਼ਲ। ਸੁਭਾਗੀ-ਸ੍ਰੇਸ਼ਟ ਭਾਗਾਂ ਵਾਲਾ।

**ਅਰਥ** : (ਹੇ ਪ੍ਰਭੂ! ਤੂੰ) ਕਈ (ਮਨੁੱਖ) ਭਰਮ ਵਿੱਚ ਭੁਲਾ ਕੇ (ਕੁਰਾਹੇ ਪਾ ਦਿੱਤੇ ਹਨ ਅਤੇ) ਕਈ ਭਗਤੀ ਵਿੱਚ ਰੰਗ ਦਿੱਤੇ ਹਨ, (ਇਹ) ਤੇਰਾ ਖੇਲ ਬੇਅੰਤਤਾ ਵਾਲਾ ਹੈ ।

(ਹੇ ਪ੍ਰਭੂ!) ਜਿਸ (ਪਾਸੇ) ਤੁਧ (ਜੀਆਂ ਨੂੰ) ਲਾਇਆ ਹੈ (ਉਨ੍ਹਾਂ ਨੇ) ਉਹੋ ਜਿਹਾ ਫਲ ਪ੍ਰਾਪਤ ਕੀਤਾ ਹੈ (ਤੂੰ ਆਪ ਹੀ ਆਪਣਾ) ਹੁਕਮ ਚਲਾਉਣ ਵਾਲਾ ਹੈਂ। (ਮੈਂ ਤੇਰੀ) ਸੇਵਾ (ਤਾਂ) ਕਰਾਂ ਜੇ ਮੇਰਾ ਕੁਝ ਆਪਣਾ ਹੋਵੇ, (ਮੇਰਾ ਕੁਝ ਨਹੀਂ, ਇਹ) ਜਿੰਦ ਤੇ ਸਰੀਰ (ਸਭ) ਤੇਰਾ (ਦਿੱਤਾ ਹੋਇਆ) ਹੈ। ਸਤਿਗੁਰੂ ਦੇ ਮਿਲਿਆਂ (ਤੁਸਾਂ) ਕਿਰਪਾ ਕੀਤੀ ਹੈ, (ਆਪਣਾ) ਅੰਮ੍ਰਿਤ ਨਾਮ ਰੂਪੀ ਆਸਰਾ ਦਿੱਤਾ ਹੈ।੭।

(ਹੇ ਭਾਈ! ਗੁਰੂ ਦੀ ਕਿਰਪਾ ਨਾਲ ਪਰਮੇਸ਼ਰ) ਗਗਨ (ਭਾਵ ਦਸਮ ਦੁਆਰ ਦੇ ਆਤਮਿਕ ਮੰਡਲ ਵਿੱਚ) ਵਸਿਆ ਹੋਇਆ (ਪ੍ਰਗਟ ਹੋ ਗਿਆ ਹੈ ਅਤੇ ਉਸ ਦੇ) ਗੁਣਾਂ ਦਾ ਪ੍ਰਕਾਸ਼ ਹੋ ਗਿਆ ਹੈ। (ਹੁਣ ਬੈਰਾਗੀ ਮਨ ਰੱਬ ਦੇ) ਗੁਣਾਂ ਰੂਪੀ ਗਿਆਨ ਤੇ ਧਿਆਨ ਵਿੱਚ (ਜੁੜਿਆ ਰਹਿੰਦਾ ਹੈ)। (ਹਰੀ ਦਾ) ਨਾਮ ਮਨ ਵਿੱਚ ਚੰਗਾ ਲਗਦਾ ਹੈ, (ਬੈਰਾਗੀ ਮਨ ਆਪ ਉਸ ਨਾਮ ਨੂੰ) ਜਪਦਾ (ਤੇ ਹੋਰਨਾਂ ਤੋਂ)

ਜਪਾਉਂਦਾ ਹੈ (ਅਤੇ) ਨਿਰੋਲ ਸੱਚ ਹੀ ਸੱਚ ਵਰਨਣ ਕਰਦਾ ਹੈ। ਸ਼ਬਦ, ਗੁਰੂ ਪੀਰ ਹੈ, (ਸ਼ਬਦ) ਡੂੰਘਾ ਤੇ ਸ਼ਾਂਤ ਰੂਪ ਹੈ, ਸ਼ਬਦ (ਗੁਰੂ) ਤੋਂ ਬਿਨਾ (ਸਾਰਾ) ਜਗਤ ਪਾਗ਼ਲ ਹੋਇਆ (ਫਿਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪੂਰਾ ਬੈਰਾਗੀ ਹੈ, (ਜੋ) ਅਡੋਲ ਅਵਸਥਾ ਵਿੱਚ ਟਿਕਿਆ ਹੋਇਆ ਹੈ,(ਉਹ) ਸ੍ਰੇਸ਼ਟ ਭਾਗਾਂ ਵਾਲਾ ਹੈ (ਜਿਸਦਾ) ਮਨ (ਨਿਰੋਲ) ਸੱਚ ਨੂੰ ਮੰਨਦਾ ਹੈ (ਭਾਵ ਉਹ ਕੇਵਲ ਇਕ ਉਤੇ ਵਿਸ਼ਵਾਸ ਰਖਦਾ ਹੈ) ।੮।੧।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦਾ ਮਨ ਬੈਰਾਗੀ ਬਣ ਜਾਂਦਾ ਹੈ, ਨਾਮ ਵਿੱਚ ਲੀਨ ਹੋ ਜਾਂਦਾ ਹੈ, ਉਸਦੇ ਅੰਦਰ ਪਰਮੇਸ਼ਰ ਦੀ ਜੋਤਿ ਆ ਵਸਦੀ ਹੈ। ਉਸ ਨੂੰ ਬਾਹਰਮੁਖੀ ਵਿਦਿਆ ਦਾ ਪੜ੍ਹਨਾ, ਪੂਜਾ ਕਰਨੀ, ਮੜ੍ਹੀਆਂ ਮਸਾਣਾਂ ਅਤੇ ਜੰਗਲਾਂ ਵਿੱਚ ਜਾ ਕੇ ਤਪੱਸਿਆ ਕਰਨੀ ਚੰਗੀ ਨਹੀਂ ਲਗਦੀ। ਗੁਰਬਾਣੀ ਸਾਨੂੰ ਇਸ ਬਾਰੇ ਸੇਧ ਦਿੰਦੀ ਹੈ:-

**ਭੂਮਿ ਮਸਾਣ ਕੀ ਭਸਮ ਲਗਾਈ, ਗੁਰ ਬਿਨੁ ਤਤੁ ਨ ਪਾਇਆ॥[ਪੰਨਾ ੫੨੬**

ਅਸਲ ਬੈਰਾਗੀ ਉਹ ਹੈ ਜੋ ਗੁਰੂ ਦੀ ਦਸੀ ਹੋਈ ਕਾਰ ਅਡੋਲ ਹੋ ਕੇ ਨਿਰੰਤਰ ਭਾਵਨਾ ਸਹਿਤ ਕਰਦਾ ਹੈ। ਬੈਰਾਗੀ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਉਸਦਾ ਮਨ ਪਰਮੇਸ਼ਰ ਦੇ ਨਾਮ ਵਿੱਚ ਰੱਤਾ ਰਹਿੰਦਾ ਹੈ, ਉਹ ਰਸਨਾ ਦੁਆਰਾ ਸੱਚ ਬੋਲਦਾ ਹੈ, ਅੱਖਾਂ ਦੁਆਰਾ ਸਭ ਪਾਸੇ ਪਰਮੇਸ਼ਰ ਦੇ ਦਰਸ਼ਨ ਕਰਦਾ ਹੈ, ਕੰਨਾਂ ਵਿੱਚ ਇਕੋ ਸ਼ਬਦ ਸੁਣਦਾ ਹੈ। ਆਸਾ ਵਿੱਚ ਨਿਰਾਸ ਹੋ ਕੇ ਨਿਰਾਲਮ ਤਾੜੀ ਲਾਉਂਦਾ ਹੈ। ਉਹ ਨਾਮ ਦਾ ਭੋਜਨ ਛੱਕ ਕੇ ਸੰਤੋਖ ਵਿੱਚ ਪੂਰੀ ਤਰ੍ਹਾਂ ਰਜਿਆ ਰਹਿੰਦਾ ਹੈ।

ਬੈਰਾਗ ਦੀ ਅਣਹੋਂਦ ਦਾ ਕਾਰਨ ਦੁਬਿਧਾ ਹੈ। ਜੇ ਰਤਾ ਭਰ ਭੀ ਦ੍ਵੈਤ ਹੋਵੇ ਤਾਂ ਮਨ ਨਹੀਂ ਟਿਕਦਾ। ਬੈਰਾਗੀ ਦੀ ਸੁੰਨ ਸਮਾਧੀ ਤਾਂ ਹੀ ਲਾਹੇਵੰਦੀ ਹੈ ਜੇ ਇਸ ਦੀ ਤਿੰਨ ਭਵਣਾਂ ਵਿੱਚ ਪਤਿ ਰਹਿ ਆਵੇ। ਅਸਲ ਵਿੱਚ ਪਾਪ ਤੋਂ ਮੁਕਤ ਹੋਣ ਨਾਲ ਹੀ ਸੱਚੀ ਮਤਿ ਤੇ ਪਤਿ ਬਣਦੀ ਹੈ।

ਨਾਮ ਦਾ ਸੁਆਦ ਗੁੰਗੇ ਦੀ ਮਿਠਿਆਈ ਸਮਾਨ ਹੈ। ਜਿਹਨਾਂ ਨੇ ਨਾਮ-ਰੱਸ ਚਖਿਆ ਹੋਵੇ ਓਹੀ ਇਸਦੀ ਮਹਿਮਾ ਜਾਣਦੇ ਹਨ। ਉਸ ਅਕਥ ਪਰਮੇਸ਼ਰ ਦਾ ਮਿਲਾਪ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ। ਨਿਗੁਰਾ ਮਨੁੱਖ ਕਦੇ ਭੀ ਪਰਮੇਸ਼ਰ ਨੂੰ ਨਹੀਂ ਮਿਲ ਸਕਦਾ। ਭਾਵੇਂ ਓਹ ਕਿਤਨੀਆਂ ਹੀ ਚਤੁਰਾਈਆਂ ਦੀਆਂ ਗੱਲਾਂ ਕਿਉਂ ਨਾ ਕਰੀ ਜਾਏ।

ਅੰਤਲੇ ਦੋ ਪਦਿਆਂ ਵਿੱਚ ਇਹ ਸਪਸ਼ਟ ਕਰ ਦਿੱਤਾ ਹੈ ਕਿ ਸਭ ਕੁਝ ਕਰਤਾ ਪੁਰਖ ਦੇ ਵਸ ਵਿੱਚ ਹੈ, ਆਪਣੀ ਮਰਜ਼ੀ ਨਾਲ ਕੁਝ ਨਹੀਂ ਹੋ ਸਕਦਾ। ਸਾਰਾ ਗਿਆਨ ਧਿਆਨ ਪਰਮੇਸ਼ਰ ਦੇ ਗੁਣਾਂ ਵਿੱਚ ਹੈ। ਜਦੋਂ ਤੱਤ ਗੁਣ ਮਿਲਦੇ ਹਨ ਓਦੋਂ ''ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ'' (ਪੰਨਾ ੫੯੯) ਦੇ ਦਰਸ਼ਨ ਹੁੰਦੇ ਹਨ। ਜਦੋਂ ਗੁਰੂ ਦਾ ਸ਼ਬਦ ਅੰਤਰ ਆਤਮੇ ਆ ਵਸਦਾ ਹੈ ਤਾਂ ਸੁਤੇ ਹੀ ਜੀਵ ਦਾ ਮਨ ਸ਼ਬਦ ਨਾਲ ਪਤੀਜ ਜਾਂਦਾ ਹੈ। ਫਿਰ ਇਹ ਹਾਲਤ ਬਣ ਜਾਂਦੀ ਹੈ ਕਿ ਬੈਰਾਗੀ ਨੂੰ ਸ਼ਬਦ ਤੋਂ ਬਿਨਾ ਸਾਰਾ ਜਗ ਕਮਲਾ ਦਿਖਾਈ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਸ਼ਬਦ ਨਾਲ ਰਚ ਕੇ ਸੱਚਾ ਬੈਰਾਗੀ ਬਣਿਆ ਜਾਂਦਾ ਹੈ, ਨਿਰੀਆਂ ਗਲਾਂ-ਬਾਤਾਂ ਨਾਲ ਕੁਝ ਨਹੀਂ ਬਣਦਾ।

**ਸੋਰਠਿ ਮਹਲਾ ੧ ਤਿਤੁਕੀ ॥ ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ ॥ ਪਾਪਿ ਪੁੰਨਿ ਜਗੁ ਜਾਇਆ ਭਾਈ, ਬਿਨਸੈ ਨਾਮੁ ਵਿਸਾਰੀ ॥ ਇਹ ਮਾਇਆ ਜਗਿ ਮੋਹਣੀ ਭਾਈ, ਕਰਮ ਸਭੇ ਵੇਕਾਰੀ॥੧॥ ਸੁਣਿ ਪੰਡਿਤ ਕਰਮਾਕਾਰੀ ॥ ਜਿਤੁ ਕਰਮਿ ਸੁਖੁ ਊਪਜੈ ਭਾਈ, ਸੁ ਆਤਮ ਤਤੁ ਬੀਚਾਰੀ॥ਰਹਾਉ॥ ਸਾਸਤੁ ਬੇਦੁ ਬਕੈ ਖੜੋ ਭਾਈ, ਕਰਮ ਕਰਹੁ ਸੰਸਾਰੀ ॥ ਪਾਖੰਡਿ ਮੈਲੁ ਨ ਚੂਕਈ ਭਾਈ, ਅੰਤਰਿ ਮੈਲੁ ਵਿਕਾਰੀ ॥ ਇਨ ਬਿਧਿ ਡੂਬੀ ਮਾਕੁਰੀ ਭਾਈ, ਊਂਡੀ ਸਿਰ ਕੈ ਭਾਰੀ ॥੨॥**

**ਪਦ ਅਰਥ** : ਆਸਾ ਮਨਸਾ-ਉਮੀਦਾਂ ਤੇ ਇਛਾਵਾਂ। ਬੰਧਨੀ-ਬੰਨ੍ਹਣ ਵਾਲੇ। ਪਾਪਿ ਪੁੰਨਿ-ਪਾਪ ਤੇ ਪੁੰਨ (ਕਰਮਾਂ) ਵਿੱਚ। ਜਗੁ ਜਾਇਆ-ਜਗਤ ਜੰਮਦਾ ਰਹਿੰਦਾ ਹੈ। ਬਿਨਸੈ-ਨਾਸ ਹੁੰਦਾ ਹੈ। ਵੇਕਾਰੀ-ਵਿਅਰਥ। ਕਰਮਾਕਾਰੀ-ਕਰਮ (ਕਾਂਡ) ਕਰਨ ਵਾਲੇ। ਜਿਤੁ ਕਰਮਿ-ਜਿਸ ਕਰਮ ਨਾਲ। ਆਤਮ ਤਤੁ-ਆਤਮਾ ਦੀ ਅਸਲੀਅਤ (ਮੂਲ)। ਬੀਚਾਰੀ-ਵੀਚਾਰਨ ਲਈ। ਬਕੈ ਖੜੋ-ਖਲੋ ਕੇ ਉਚਾਰਦਾ ਹੈ। ਕਰਮ ਕਰਹੁ-ਕਰਮ ਕਰੋ। ਸੰਸਾਰੀ-ਹੇ ਸੰਸਾਰੀ ਲੋਕੋ!। ਪਾਖੰਡਿ-ਪਾਖੰਡ ਕਰਨ ਨਾਲ। ਵਿਕਾਰੀ-ਵਿਸ਼ੇ-ਵਿਕਾਰਾਂ ਦੀ। ਮਾਕੁਰੀ-ਮਕੜੀ। ਊਂਡੀ-ਉਲਟੀ ਹੋ ਕੇ। ਸਿਰ ਕੇ ਭਾਰੀ-ਸਿਰ ਪਰਨੇ।

**ਅਰਥ** : ਹੇ ਭਾਈ! ਉਮੀਦਾਂ ਤੇ ਇਛਾਵਾਂ (ਜੀਵ ਨੂੰ) ਬੰਨ੍ਹਣ (ਜਕੜਨ) ਵਾਲੀਆਂ ਹਨ, (ਵਿਖਾਵੇ ਦੇ) ਕਰਮ ਅਤੇ ਧਰਮ ਸਾਰੇ (ਹੀ ਜੀਵ ਨੂੰ) ਬੰਨ੍ਹਣ ਵਾਲੇ ਹਨ। ਹੇ ਭਾਈ! (ਰਸਮੀ) ਪਾਪਾਂ ਪੁੰਨਾਂ (ਕਰਮਾਂ) ਵਿੱਚ ਜਗਤ ਜੰਮਦਾ (ਮਰਦਾ) ਹੈ (ਅਤੇ) ਨਾਮ ਨੂੰ ਵਿਸਾਰ ਕੇ ਨਾਸ਼ ਹੁੰਦਾ ਹੈ। ਹੇ ਭਾਈ! (ਇਹ) ਮਾਇਆ ਜਗਤ ਵਿੱਚ (ਜੀਵਾਂ ਨੂੰ) ਮੋਹਣ ਵਾਲੀ ਹੈ (ਜਿਸ ਦੇ ਆਸਰੇ ਕੀਤੇ ਸਾਰੇ) ਕਰਮ ਵਿਅਰਥ (ਜਾਂਦੇ ਹਨ)।੧।

ਹੇ ਕਰਮ (ਕਾਂਡ) ਕਰਨ ਵਾਲੇ ਪੰਡਿਤ! ਸੁਣ (ਜੋ ਤੂੰ ਕਰਮ ਕਰਦਾ ਹੈਂ, ਉਹ ਤੱਤ ਰੂਪ ਨਹੀਂ ਹੈ)। ਜਿਸ ਕਰਮ ਕਰਨ ਨਾਲ (ਆਤਮਿਕ) ਸੁਖ ਪੈਦਾ ਹੁੰਦਾ ਹੈ ਉਹ (ਕਰਮ) ਆਤਮਿਕ ਤਤੁ (ਅਸਲੀਅਤ) ਨੂੰ ਵੀਚਾਰਨ ਵਾਲਾ ਹੈ (ਭਾਵ ਸਭ ਜੀਆਂ ਵਿੱਚ ਇਕੋ ਪਰਮੇਸ਼ਰ ਦੀ ਜੋਤਿ ਵੇਖ)।ਰਹਾਉ।

ਹੇ ਭਾਈ (ਪੰਡਿਤਾ !) ਸ਼ਾਸਤ੍ਰ ਵੇਦ (ਜੋ) ਆਖਦਾ ਹੈ, (ਤੂੰ) ਖੜਾ ਹੋ ਕੇ (ਲੋਕਾਂ ਤਾਈਂ ਉਸਦਾ) ਉਪਦੇਸ਼ ਦਿੰਦਾ ਹੈ (ਕਿ ਹੇ) ਸੰਸਾਰੀ (ਲੋਕੋ ! ਤੁਸੀਂ ਅਮਕਾ) ਕਰਮ ਕਰੋ (ਪਰ ਤੂੰ ਆਪ ਉਹ ਕਰਮ ਨਹੀਂ ਕਰਦਾ, ਕੇਵਲ ਪਾਠ ਕਰੀ ਜਾਂਦਾ ਹੈ)। ਹੇ ਭਾਈ ! ਪਾਖੰਡ (ਕਰਮ ਕਰਨ ਨਾਲ ਮਨ ਚੋਂ ਵਿਸ਼ੇ-ਵਿਕਾਰਾਂ ਦੀ) ਮੈਲ ਦੂਰ ਨਹੀਂ ਹੁੰਦੀ, ਸਗੋਂ ਮਨ ਅੰਦਰ ਵਿਕਾਰਾਂ ਦੀ ਮੈਲ (ਜਮ੍ਹਾ ਹੁੰਦੀ ਰਹਿੰਦੀ ਹੈ)। ਇਸੇ ਤਰ੍ਹਾਂ ਜਿਵੇਂ) ਮਕੜੀ ਉਲਟੀ (ਭਾਵ) ਸਿਰ ਦੇ ਭਾਰ ਰਹਿ ਕੇ (ਜਾਲਾ ਤਣਦੀ ਹੈ ਪਰ ਉਸ ਵਿੱਚ ਆਪ ਹੀ ਫਸ ਕੇ ਮਰ ਜਾਂਦੀ ਹੈ, ਤਿਵੇਂ ਹੇ ਪੰਡਿਤ ! ਤੂੰ ਵੀ ਪਾਖੰਡ ਕਰਮਾਂ ਨਾਲ ਆਪਣੀ ਜੀਵਨ ਬੇੜੀ

ਡੋਬ ਰਿਹਾ ਹੈ ।੨।

**ਦੁਰਮਤਿ ਘਣੀ ਵਿਗੂਤੀ ਭਾਈ, ਦੂਜੈ ਭਾਇ ਖੁਆਈ ॥ ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨੁ ਨਾਮੈ ਭਰਮੁ ਨ ਜਾਈ ॥ ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ, ਆਵਣੁ ਜਾਣੁ ਰਹਾਈ ॥੩॥ ਸਾਚੁ ਸਹਜੁ ਗੁਰ ਤੇ ਊਪਜੈ ਭਾਈ, ਮਨੁ ਨਿਰਮਲੁ ਸਾਚਿ ਸਮਾਈ ॥ ਗੁਰੁ ਸੇਵੇ ਸੋ ਬੂਝੈ ਭਾਈ, ਗੁਰ ਬਿਨੁ ਮਗੁ ਨ ਪਾਈ ॥ ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ, ਕੂੜੁ ਬੋਲਿ ਬਿਖੁ ਖਾਈ ॥੪॥ ਪੰਡਿਤ ਦਹੀ ਵਿਲੋਈਐ ਭਾਈ, ਵਿਚਹੁ ਨਿਕਲੈ ਤਥੁ ॥ ਜਲੁ ਮਥੀਐ, ਜਲੁ ਦੇਖੀਐ ਭਾਈ, ਇਹੁ ਜਗੁ ਏਹਾ ਵਥੁ ॥ ਗੁਰ ਬਿਨੁ ਭਰਮਿ ਵਿਗੁਚੀਐ ਭਾਈ, ਘਟਿ ਘਟਿ ਦੇਉ ਅਲਖੁ ॥ ੫ ॥ ਇਹੁ ਜਗੁ ਤਾਗੋ ਸੂਤ ਕੋ ਭਾਈ, ਦਹਦਿਸ ਬਾਧੋ ਮਾਇ ॥ ਬਿਨੁ ਗੁਰ ਗਾਠਿ ਨ ਛੂਟਈ ਭਾਈ, ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ ਭੁਲਾਇਆ ਭਾਈ, ਕਹਣਾ ਕਿਛੂ ਨ ਜਾਇ ॥੬॥**

**ਪਦ ਅਰਥ** : ਦੁਰਮਤਿ-ਖੋਟੀ ਮਤਿ ਕਰਕੇ। ਘਣੀ-ਬਹੁਤ। ਵਿਗੂਤੀ-ਖ਼ਰਾਬ ਹੋ ਰਹੀ ਹੈ। ਖੁਆਈ-ਖੁੰਝਾਈ, ਗਵਾਈ, ਕੁਰਾਹੇ ਪਾਈ ਹੈ। ਰਹਾਈ-ਮੁੱਕ ਜਾਂਦਾ ਹੈ। ਸਾਚਿ ਸਹਜੁ-ਸਦਾ ਥਿਰ ਰਹਿਣ ਵਾਲਾ ਆਤਮਿਕ ਗਿਆਨ। ਮਗੁ-(ਪਰਮਾਰਥ) ਰਸਤਾ। ਬਿਖੁ-ਜ਼ਹਿਰ।

**ਅਰਥ** : ਹੇ ਭਾਈ! ਖੋਟੀ ਮਤ ਕਰਕੇ ਬਹੁਤੀ (ਲੁਕਾਈ) ਖ਼ਰਾਬ ਹੋ ਰਹੀ ਹੈ (ਅਤੇ) ਦ੍ਵੈਤ ਭਾਵ ਵਿੱਚ (ਫਸ ਕੇ ਅਸਲੀ ਰਾਹ ਤੋਂ) ਖੁੰਝ ਗਈ ਹੈ (ਭਾਵ ਕੁਰਾਹੇ ਪੈ ਗਈ ਹੈ)। ਹੇ ਭਾਈ! ਸਤਿਗੁਰੂ ਤੋਂ ਬਿਨਾ ਨਾਮ ਪ੍ਰਾਪਤ ਨਹੀਂ ਹੁੰਦਾ (ਅਤੇ) ਨਾਮ ਦੀ ਪ੍ਰਾਪਤੀ ਤੋਂ ਬਿਨਾ ਭਰਮ ਨਹੀਂ ਜਾਂਦਾ (ਅਥਵਾ ਭਟਕਣਾ ਦੂਰ ਨਹੀਂ ਹੁੰਦੀ)। ਹੇ ਭਾਈ! ਸਤਿਗੁਰੂ ਨੂੰ ਸੇਵੇ (ਸਿਮਰੇ), ਤਾਂ (ਆਤਮਿਕ) ਸੁਖ ਪਾਈਦਾ ਹੈ (ਜਿਸ ਨਾਲ) ਜਨਮ ਮਰਨ (ਭਾਵ ਆਵਾਗਵਣ) ਮੁੱਕ ਜਾਂਦਾ ਹੈ।੩।

ਹੇ ਭਾਈ! ਸਦਾ ਥਿਰ ਰਹਿਣ ਵਾਲਾ ਆਤਮਿਕ ਗਿਆਨ ਗੁਰੂ ਤੋਂ ਪੈਦਾ ਹੁੰਦਾ ਹੈ, ਮਨ ਪਵਿੱਤਰ ਹੋ ਕੇ ਸੱਚ ਵਿੱਚ ਟਿਕ ਜਾਂਦਾ ਹੈ। ਜਿਹੜਾ ਮਨੁੱਖ ਗੁਰੂ ਨੂੰ ਸੇਂਵਦਾ ਹੈ ਉਹ (ਆਤਮ ਗਿਆਨ ਨੂੰ) ਸਮਝਦਾ ਹੈ, ਗੁਰੂ ਤੋਂ ਬਿਨਾ (ਪਰਮਾਰਥ ਦਾ) ਰਸਤਾ ਪ੍ਰਾਪਤ ਨਹੀਂ ਹੋ ਸਕਦਾ। ਹੇ ਭਾਈ! ਜਿਸ (ਮਨੁੱਖ ਦੇ ਮਨ) ਅੰਦਰ ਲੋਭ ਹੈ ਉਹ ਕੀ ਕਰਮ (ਕਰਤੂਤ) ਕਮਾਉਂਦਾ ਹੈ? (ਉਹ ਤਾਂ ਮਾਨੋ) ਕੂੜ ਬੋਲ ਕੇ (ਮਾਇਆ ਰੂਪੀ) ਜ਼ਹਿਰ ਹੀ ਖਾਂਦਾ ਹੈ।੪।

ਹੇ ਭਾਈ ਪੰਡਿਤ! (ਜੇ) ਦਹੀ ਰਿੜਕੀਏ (ਤਾਂ ਉਸ) ਵਿੱਚੋਂ ਮੱਖਣ (ਘਿਉ) ਨਿਕਲਦਾ ਹੈ। ਹੇ ਭਾਈ! (ਜੇਕਰ) ਪਾਣੀ ਨੂੰ ਰਿੜਕੀਏ ਤਾਂ ਪਾਣੀ ਵੇਖੀਦਾ ਹੈ, (ਬਸ) ਇਹ ਜਗਤ ਇਹੋ ਜਿਹੀ ਵਸਤੂ ਹੈ (ਭਾਵ ਪਾਣੀ ਰਿੜਕਣ ਵਾਂਗੂ ਹੈ)। ਹੇ ਭਾਈ! ਗੁਰੂ ਤੋਂ ਬਿਨਾ ਭਰਮ ਵਿੱਚ ਖ਼ਰਾਬ ਹੋਈਦਾ ਹੈ, ਲਖਤਾ ਤੋਂ ਰਹਿਤ ਪ੍ਰਕਾਸ਼ ਰੂਪ ਪ੍ਰਭੂ (ਜੋ) ਹਰੇਕ ਹਿਰਦੇ ਵਿੱਚ ਬੈਠਾ ਹੈ, (ਪਰ) ਗੁਰੂ ਤੋਂ ਬਿਨਾ (ਉਸ ਦਾ ਦਰਸ਼ਨ

ਨਹੀਂ ਹੁੰਦਾ ਸਗੋਂ) ਭਰਮ ਵਿੱਚ (ਪੈ ਕੇ) ਖ਼ਰਾਬ ਹੋਈਦਾ ਹੈ।੫।

ਹੇ ਭਾਈ! ਇਹ ਜਗਤ (ਕੱਚੇ) ਸੂਤਰ ਦੇ ਧਾਗੇ ਵਾਂਗ (ਕੱਚਾ, ਨਾਸ਼ਵੰਤ ਹੈ ਅਤੇ ਇਸ ਨੂੰ) ਮਾਇਆ (ਮੋਹ) ਨੇ ਦਸਾਂ ਦਿਸ਼ਾਂ ਵਲੋਂ (ਭਾਵ ਹਰ ਪਾਸਿਓਂ) ਬੰਨ੍ਹ ਛੱਡਿਆ ਹੈ। ਗੁਰੂ ਤੋਂ ਬਿਨਾ (ਮੋਹ ਦੀ) ਗੰਢ ਨਹੀਂ ਖੁਲ੍ਹਦੀ, (ਸਾਰੇ ਸਿਆਣੇ ਮਨੁੱਖ) ਕਰਮ ਕਰ ਕਰਕੇ ਥੱਕ ਚੁੱਕੇ ਹਨ। ਹੇ ਭਾਈ! (ਪ੍ਰਭੂ ਨੇ) ਇਸ ਸੰਸਾਰ ਨੂੰ (ਮਾਇਆ ਮੋਹ ਦੇ) ਭਰਮ ਵਿੱਚ ਭੁਲਾਇਆ ਹੈ (ਇਸ ਬਾਰੇ ਹੋਰ) ਕੁਝ ਨਹੀਂ ਕਿਹਾ ਜਾ ਸਕਦਾ (ਭਾਵ ਇਸ ਦੀ ਅਜਿਹੀ ਅਕਹਿ ਹਾਲਤ ਹੈ)।੬।

**ਗੁਰ ਮਿਲਿਐ ਭਉ ਮਨਿ ਵਸੈ ਭਾਈ, ਭੈ ਮਰਣਾ ਸਚੁ ਲੇਖੁ ॥ ਮਜਨੁ ਦਾਨੁ ਚੰਗਿਆਈਆ ਭਾਈ, ਦਰਗਹ ਨਾਮੁ ਵਿਸੇਖੁ ॥ ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ, ਮਨਿ ਵਸਿਆ ਚੂਕਾ ਭੇਖੁ ॥੭॥ ਇਹੁ ਤਨੁ ਹਾਟੁ ਸਰਾਫ ਕੋ ਭਾਈ, ਵਖਰੁ ਨਾਮੁ ਅਪਾਰੁ ॥ ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ, ਗੁਰ ਸਬਦਿ ਕਰੇ ਵੀਚਾਰੁ ॥ ਧਨੁ ਵਾਪਾਰੀ ਨਾਨਕਾ ਭਾਈ, ਮੇਲਿ ਕਰੇ ਵਾਪਾਰੁ ॥੮॥੨॥**

**ਪਦ ਅਰਥ** : ਭਉ-(ਰੱਬੀ) ਡਰ। ਮਜਨੁ-ਇਸ਼ਨਾਨ। ਵਿਸੇਖੁ-ਵਿਸ਼ੇਸ਼। ਅੰਕਸੁ-ਕੁੰਡਾ (ਜੋ ਹਾਥੀ ਨੂੰ ਚਲਾਉਣ ਲਈ ਵਰਤਿਆ ਜਾਂਦਾ ਹੈ)। ਭੇਖੁ-(ਵਿਖਾਵੇ ਦਾ) ਲਿਬਾਸ। ਹਾਟੁ-ਹੱਟ, ਦੁਕਾਨ। ਸਰਾਫ ਕੋ-ਸਰਾਫ਼ ਦਾ। ਵਖਰੁ-ਸੌਦਾ। ਅਪਾਰੁ-ਪਾਰ ਤੋਂ ਰਹਿਤ, ਵਾਹਿਗੁਰੂ। ਸੋ ਦ੍ਰਿੜੈ-ਉਹ ਚੰਗੀ ਤਰ੍ਹਾਂ ਪ੍ਰਾਪਤ ਕਰਦਾ ਹੈ। ਮੇਲਿ-ਮੇਲ ਕੇ।

**ਅਰਥ** : ਹੇ ਭਾਈ! ਗੁਰੂ ਦੇ ਮਿਲਣ ਨਾਲ (ਰਬੀ) ਡਰ ਮਨ ਵਿੱਚ ਵਸਦਾ ਹੈ, (ਇਸ) ਡਰ ਨਾਲ (ਆਪਾ-ਭਾਵ ਤੋਂ) ਮਰਣਾ ਹੀ ਸੱਚਾ ਲੇਖ (ਪ੍ਰਾਪਤ ਹੁੰਦਾ ਹੈ)। ਹੇ ਭਾਈ! (ਤੀਰਥ) ਇਸ਼ਨਾਨ, ਦਾਨ (ਅਤੇ ਹੋਰ) ਚੰਗਿਆਈਆਂ (ਕਰਨ ਨਾਲੋਂ) ਰਬੀ ਦਰਬਾਰ ਵਿੱਚ ਨਾਮ ਰੂਪੀ (ਨੀਸਾਣ ਦੀ ਪ੍ਰਾਪਤੀ) ਵਿਸ਼ੇਸ਼ (ਵਸਤੂ) ਹੈ। ਹੇ ਭਾਈ! ਗੁਰੂ (ਮਨ ਰੂਪੀ) ਹਾਥੀ (ਨੂੰ ਚਲਾਉਣ ਵਾਲਾ) ਕੁੰਡਾ ਹੈ ਜਿਸ ਨੇ ਨਾਮ ਰੂਪ (ਉਪਦੇਸ਼) ਦ੍ਰਿੜ ਕਰਵਾਇਆ ਹੈ। (ਜਦੋਂ ਨਾਮ) ਮਨ ਵਿੱਚ ਵਸ ਗਿਆ (ਤਾਂ ਮਨੁੱਖ ਦਾ ਬਾਹਰਮੁਖੀ) ਵੇਸ (ਪਾਖੰਡ) ਖ਼ਤਮ ਹੋ ਗਿਆ (ਭਾਵ ਅੰਦਰੋਂ ਭੇਖ ਦੂਰ ਹੋ ਗਿਆ ਤੇ ਅਲੇਖ ਅੰਦਰ ਆ ਵਸਿਆ)।੭।

ਹੇ ਭਾਈ! ਇਹ ਸਰੀਰ (ਮਾਨੋ) ਸਰਾਫ਼ ਦਾ ਹੱਟ ਹੈ (ਅਤੇ ਇਸ ਵਿੱਚ) ਪਾਰ ਤੋਂ ਰਹਿਤ (ਪ੍ਰਭੂ ਦਾ) ਨਾਮ ਰੂਪੀ ਸੌਦਾ ਹੈ। ਹੇ ਭਾਈ! ਇਸ (ਨਾਮ) ਵਖਰ ਨੂੰ ਉਹ ਵਾਪਾਰੀ ਦ੍ਰਿੜ ਕਰਦਾ ਹੈ (ਜੋ) ਗੁਰੂ ਦੇ ਉਪਦੇਸ਼ ਰਾਹੀਂ (ਆਤਮ) ਵੀਚਾਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਵਾਪਾਰੀ ਧੰਨਤਾ ਯੋਗ ਹੈ (ਜੋ ਗੁਰੂ ਨਾਲ) ਮਿਲਾਪ ਕਰਕੇ (ਨਾਮ ਦਾ) ਵਿਉਪਾਰ ਕਰਦਾ ਹੈ।੮।੨।

## ਸਾਰੰਸ਼ ਅਤੇ ਸਿਧਾਂਤ

ਕਰਮ ਕਾਂਡਾਂ ਵਿੱਚ ਜਕੜਿਆ ਹੋਇਆ ਜੀਵ ਜੰਮਦਾ ਮਰਦਾ ਰਹਿੰਦਾ ਹੈ। ਸਾਰਿਆਂ ਕਰਮਾਂ

ਨਾਲੋਂ ਸ੍ਰੇਸ਼ਟ ਕਰਮ ''ਆਤਮ ਤਤੁ ਬੀਚਾਰੀ'' ਹੈ।

ਜੇ ਸੰਸਾਰ ਵੱਲ ਨਿਗਾਹ ਮਾਰੀਏ ਤਾਂ ਖੋਟੀ ਮਤਿ ਕਰਕੇ ਬਥੇਰੀ ਲੋਕਾਈ ਭਰਮ ਵਿੱਚ ਪੈ ਕੇ ਖਜਲ ਖੁਆਰ ਹੋ ਰਹੀ ਹੈ। ਜਦੋਂ ਤੱਕ ਗੁਰੂ ਦੀ ਸੇਵਾ ਤੇ ਸਿਮਰਨ ਨਾਲ ਹਿਰਦੇ ਵਿੱਚ ਪਿਆਰ ਪੈਦਾ ਨਹੀਂ ਹੁੰਦਾ, ਓਦੋਂ ਤੱਕ ਮਨੁੱਖ ਮੋਹ-ਮਾਇਆ ਦੀ ਰੱਸੀ ਨਾਲ ਬਝਾ ਰਹਿੰਦਾ ਹੈ। ਜਦੋਂ ਮਨੁੱਖ ਦੇ ਮਨ ਵਿੱਚ ਹਰੀ ਦਾ ਨਿਰਮਲ ਭਉ ਆ ਕੇ ਵਸਦਾ ਹੈ ਓਦੋਂ ਇਸ ਦੇ ਜੀਵਨ ਵਿੱਚ ਤਬਦੀਲੀ ਆਉਂਦੀ ਹੈ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਇਸ਼ਨਾਨ ਦਾਨ ਤੇ ਹੋਰ ਅਨੇਕ ਕਰਮਾਂ ਨਾਲੋਂ ਵਧੀਆ ਤੇ ਵਿਸ਼ੇਸ਼ ਵਸਤੂ ਪਰਮੇਸ਼ਰ ਦਾ ਨਾਮ ਹੈ। ਜਿਹੜਾ ਮਨੁੱਖ ਗੁਰੂ ਨਾਲ ਮਿਲ ਕੇ ਨਾਮ ਦਾ ਵਾਪਾਰੀ ਬਣ ਜਾਂਦਾ ਹੈ, ਉਹ ਧੰਨਤਾ ਯੋਗ ਹੈ। ਨਾਮ ਦੇ ਚਾਹਕਾਂ ਤੇ ਗਾਹਕਾਂ ਨੂੰ ਚਾਹੀਦਾ ਹੈ ਕਿ ਓਹ ਇਧਰ ਓਧਰ ਅਖਉਤੀ ਸਾਧਾਂ ਸੰਤਾਂ ਦੇ ਡੇਰਿਆਂ ਤੇ ਭਟਕਣ ਨਾਲੋਂ ਗੁਰੂ ਵਾਲੇ ਬਣ ਕੇ ਅੰਮ੍ਰਿਤ ਛੱਕਣ ਗੁਰੂ ਬਾਬਾ ਜੀ ਦਾ ਸੰਦੇਸ਼ ਸੁਣਨ ਅਤੇ ਨਾਮ ਦੀ ਕਮਾਈ ਕਰਨ, ਫਿਰ ਵੇਖਣ ਕਿ ਉਨ੍ਹਾਂ ਦੇ ਮਨ ਵਿੱਚ ਕਿਵੇਂ ਨਾਮ ਦਾ ਖੇੜਾ ਪਰਵੇਸ਼ ਕਰਦਾ ਹੈ।

**ਸੋਰਠਿ ਮਹਲਾ ੧ ॥ ਜਿਨੀ ਸਤਿਗੁਰੁ ਸੇਵਿਆ ਪਿਆਰੇ, ਤਿਨ ਕੇ ਸਾਥ ਤਰੇ ॥ ਤਿਨਾ ਠਾਕ ਨ ਪਾਈਐ ਪਿਆਰੇ, ਅੰਮ੍ਰਿਤ ਰਸਨ ਹਰੇ ॥ ਬੂਡੇ ਭਾਰੇ ਭੈ ਬਿਨਾ ਪਿਆਰੇ, ਤਾਰੇ ਨਦਰਿ ਕਰੇ ॥੧॥ ਭੀ ਤੂਹੈ ਸਾਲਾਹਣਾ ਪਿਆਰੇ, ਭੀ ਤੇਰੀ ਸਾਲਾਹ ॥ ਵਿਣੁ ਬੋਹਿਥ, ਭੈ ਡੁਬੀਐ ਪਿਆਰੇ, ਕੰਧੀ ਪਾਇ ਕਹਾਹ ॥ ੧ ॥ ਰਹਾਉ ॥ ਸਾਲਾਹੀ ਸਾਲਾਹਣਾ ਪਿਆਰੇ, ਦੂਜਾ ਅਵਰੁ ਨ ਕੋਇ ॥ ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ, ਸਬਦਿ ਰਤੇ ਰੰਗੁ ਹੋਇ ॥ ਤਿਸ ਕੀ ਸੰਗਤਿ ਜੇ ਮਿਲੈ ਪਿਆਰੇ, ਰਸੁ ਲੈ ਤਤੁ ਵਿਲੋਇ ॥ ੨ ॥**

**ਪਦ ਅਰਥ** : ਸਾਥ-ਕਾਫ਼ਲੇ। ਠਾਕ-ਰੋਕ। ਹਰੇ-ਹਰੀ। ਬੂਡੇ-ਡੁਬ ਗਏ। ਭਾਰੇ-(ਪਾਪਾਂ ਦੇ ਭਾਰ ਨਾਲ) ਭਾਰੇ ਹੋਏ। ਭੀ-ਫਿਰ ਵੀ। ਭੈ-ਡਰਾਉਣਾ (ਸੰਸਾਰ ਸਾਗਰ)। ਕੰਧੀ-ਕੰਢਾ। ਕਹਾਹ-ਕਿਵੇਂ?। ਸਾਲਾਹੀ-ਸਲਾਹੁਣ ਯੋਗ (ਪਰਮਾਤਮਾ)। ਤਤੁ-ਮੱਖਣ, (ਅਸਲੀਅਤ)। ਵਿਲੋਇ-ਰਿੜਕ ਕੇ।

**ਅਰਥ** : ਹੇ ਪਿਆਰੇ! ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਸੇਵਿਆ ਹੈ ਉਨ੍ਹਾਂ ਦੇ ਸਾਥ (ਜੋ ਕਾਫ਼ਲੇ ਮਿਲੇ, ਉਹ ਵੀ) ਤਰ ਗਏ। ਹੇ ਪਿਆਰੇ! (ਉਨ੍ਹਾਂ ਮਨੁੱਖਾਂ ਨੂੰ ਪਰਲੋਕ ਵਿੱਚ ਕੋਈ) ਰੋਕ ਨਹੀਂ ਪਾਉਂਦਾ (ਕਿਉਂਕਿ ਉਨ੍ਹਾਂ ਦੀ) ਜੀਭ ਹਰੀ ਦਾ ਅੰਮ੍ਰਿਤ (ਨਾਮ ਉਚਾਰਦੀ ਹੈ)। ਹੇ ਪਿਆਰੇ! (ਜੋ ਹਰੀ ਦੇ) ਡਰ ਤੋਂ ਬਿਨਾ (ਪਾਪਾਂ ਦੇ ਭਾਰ ਨਾਲ) ਭਾਰੇ ਹੋਏ ਸਨ (ਓਹ) ਡੁਬ ਗਏ (ਪਰ ਜਿਨ੍ਹਾਂ ਉਤੇ ਪ੍ਰਭੂ ਨੇ ਮਿਹਰ ਦੀ) ਨਜ਼ਰ ਕੀਤੀ ਓਹ ਸੰਸਾਰ ਸਾਗਰ ਤੋਂ ਤਾਰ ਦਿੱਤੇ।੧।

ਹੇ ਪਿਆਰੇ! ਫਿਰ ਵੀ ਤੈਨੂੰ ਹੀ ਸਲਾਹੁਣਾ ਹੈ (ਅਤੇ) ਤੇਰੀ ਹੀ (ਸਿਫਤਿ) ਸਲਾਹ (ਕਰਨੀ ਹੈ) ਬਿਨਾ ਜਹਾਜ਼ ਦੇ (ਜੀਵ) ਡਰਾਉਣੇ (ਸਮੁੰਦਰ) ਵਿੱਚ ਡੁਬ ਜਾਂਦਾ ਹੈ (ਸੰਸਾਰ ਸਮੁੰਦਰ ਦੇ) ਕੰਢੇ ਤੋਂ

(ਰਬੀ ਘਰ ਵਿੱਚ) ਕਿਵੇਂ ਪਹੁੰਚ ਸਕੀਦਾ ਹੈ?।੧।ਰਹਾਉ।

ਹੇ ਪਿਆਰੇ! ਸਲਾਹੁਣ ਯੋਗ (ਪਰਮੇਸ਼ਰ) ਨੂੰ ਸਲਾਹੁਣਾ ਚਾਹੀਦਾ ਹੈ (ਕਿਉਂਕਿ ਪਰਮੇਸ਼ਰ ਤੋਂ ਬਿਨਾ) ਹੋਰ ਦੂਜਾ (ਸਲਾਹੁਣ ਜੋਗ) ਕੋਈ ਨਹੀਂ ਹੈ। ਹੇ ਪਿਆਰੇ (ਜੋ ਮਨੁੱਖ) ਮੇਰੇ ਪ੍ਰਭੂ ਨੂੰ ਸਲਾਹੁੰਦੇ ਹਨ ਓਹ ਚੰਗੇ ਹਨ, ਸ਼ਬਦ ਵਿੱਚ ਰਤਿਆਂ ਹੀ ਪ੍ਰੇਮ ਦਾ ਰੰਗ (ਪੈਦਾ) ਹੁੰਦਾ ਹੈ। ਹੇ ਪਿਆਰੇ! (ਪਰਮੇਸ਼ਰ ਨੂੰ ਸਲਾਹੁਣ ਵਾਲੇ) ਉਸ (ਮਨੁੱਖ) ਦੀ ਸੰਗਤ ਜੇ ਮਿਲ ਜਾਵੇ, (ਤਾਂ) ਅਸਲੀਅਤ ਨੂੰ ਰਿੜਕ ਕੇ ਤੱਤ (ਨਾਮ ਰੱਸ ਰੂਪੀ) ਮੱਖਣ (ਮਿਲ ਜਾਂਦਾ ਹੈ)।੨।

**ਪਤਿ ਪਰਵਾਨਾ ਸਾਚ ਕਾ ਪਿਆਰੇ, ਨਾਮੁ ਸਚਾ ਨੀਸਾਣੁ ॥ ਆਇਆ ਲਿਖਿ ਲੈ ਜਾਵਣਾ ਪਿਆਰੇ, ਹੁਕਮੀ ਹੁਕਮੁ ਪਛਾਣੁ ॥ ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ, ਸਾਚੇ ਸਾਚਾ ਤਾਣੁ ॥੩॥ ਹੁਕਮੈ ਅੰਦਰਿ ਨਿੰਮਿਆ ਪਿਆਰੇ, ਹੁਕਮੈ ਉਦਰ ਮਝਾਰਿ ॥ ਹੁਕਮੈ ਅੰਦਰਿ ਜੰਮਿਆ ਪਿਆਰੇ, ਊਧਉ ਸਿਰ ਕੈ ਭਾਰਿ ॥ ਗੁਰਮੁਖਿ ਦਰਗਹ ਜਾਣੀਐ ਪਿਆਰੇ, ਚਲੈ ਕਾਰਜ ਸਾਰਿ ॥੪॥**

**ਪਦ ਅਰਥ** : ਪਤਿ ਪਰਵਾਨਾ-ਇਜ਼ਤ ਵਾਲਾ ਪਰਵਾਨਾ। ਨੀਸਾਣੁ-ਨਿਸ਼ਾਨ, ਮੁਹਰ। ਨਿੰਮਿਆ-ਟਿਕਿਆ। ਉਦਰ ਮਝਾਰਿ-(ਮਾਂ ਦੇ) ਪੇਟ ਵਿੱਚ। ਊਧਉ-ਉਲਟਾ (ਉਚਾਰਨ- ਊਂਧਉ)। ਸਿਰ ਕੈ ਭਾਰਿ-ਸਿਰ ਪਰਨੇ। ਸਾਰਿ-ਸੰਭਾਲ।

**ਅਰਥ** : ਹੇ ਪਿਆਰੇ! ਸਦਾ ਥਿਰ ਰਹਿਣ ਵਾਲੇ (ਨਾਮ) ਦਾ ਪਰਵਾਨਾ (ਰਬੀ ਦਰਗਾਹ ਵਿੱਚ) ਇਜ਼ਤ ਵਾਲਾ ਹੁੰਦਾ ਹੈ (ਅਤੇ ਇਹ) ਨਾਮ ਹੀ ਸੱਚਾ ਨੀਸਾਣ (ਭਾਵ ਪਰਵਾਨ ਹੋਣ ਦੀ ਮੁਹਰ ਛਾਪ) ਹੈ। ਹੇ ਪਿਆਰੇ! (ਜੋ ਜੀਵ ਸੰਸਾਰ ਵਿੱਚ) ਆਇਆ ਹੈ (ਉਸਨੇ ਪਰਲੋਕ ਵਿੱਚ ਜਾਣ ਵੇਲੇ ਇਹ ਨਾਮ ਰੂਪੀ ਪਰਵਾਨਾ ਲਿਖ ਕੇ (ਆਪਣੇ) ਨਾਲ ਲੈ ਜਾਣਾ ਹੈ, (ਇਸ ਲਈ ਹੇ ਪਿਆਰੇ!) ਪਰਮੇਸ਼ਰ ਦਾ ਹੁਕਮ ਪਛਾਣ। ਹੇ ਪਿਆਰੇ! ਗੁਰੂ ਤੋਂ ਬਿਨਾ ਹੁਕਮ ਨੂੰ ਨਹੀਂ ਸਮਝ ਸਕੀਦਾ, (ਯਾਦ ਰਖ ਕਿ) ਸੱਚੇ (ਗੁਰੂ) ਦਾ ਬਲ (ਸਦਾ ਸੱਚਾ) ਹੈ।੩।

ਹੇ ਪਿਆਰੇ! (ਜੀਵ, ਪਰਮੇਸ਼ਰ ਦੇ) ਹੁਕਮ ਅੰਦਰ ਹੀ ਟਿਕਿਆ (ਅਤੇ) ਹੁਕਮ ਅੰਦਰ ਹੀ ਮਾਤਾ ਦੇ ਗਰਭ ਵਿੱਚ (ਬਚਾ ਬਣਿਆ )। (ਜੀਵ) ਰਬੀ ਹੁਕਮ ਅੰਦਰ ਹੀ ਸਿਰ ਪਰਨੇ ਉਲਟਾ (ਹੋ ਕੇ) ਜਨਮਿਆ । (ਪਰ) ਗੁਰਮੁਖ ਨੂੰ ਹਰੀ ਦੀ ਦਰਗਾਹ ਵਿੱਚ ਮਾਣ ਮਿਲਦਾ ਹੈ (ਕਿਉਂਕਿ ਉਹ ਆਪਣਾ) ਕੰਮ (ਭਾਵ ਮਨੁੱਖਾ ਜਨਮ) ਸਵਾਰ ਕੇ ਜਾਂਦਾ ਹੈ।੪।

**ਹੁਕਮੈ ਅੰਦਰਿ ਆਇਆ ਪਿਆਰੇ, ਹੁਕਮੇ ਜਾਦੋ ਜਾਇ ॥ ਹੁਕਮੇ ਬੰਨ੍ਹਿ ਚਲਾਈਐ ਪਿਆਰੇ, ਮਨਮੁਖਿ ਲਹੈ ਸਜਾਇ ॥ ਹੁਕਮੇ ਸਬਦਿ ਪਛਾਣੀਐ ਪਿਆਰੇ, ਦਰਗਹ ਪੈਧਾ ਜਾਇ ॥੫॥ ਹੁਕਮੇ ਗਣਤ ਗਣਾਈਐ ਪਿਆਰੇ, ਹੁਕਮੇ ਹਉਮੈ ਦੋਇ**

**॥ ਹੁਕਮੇ ਭਵੈ ਭਵਾਈਐ ਪਿਆਰੇ, ਅਵਗਣਿ ਮੁਠੀ ਰੋਇ ॥ ਹੁਕਮੁ ਸਿਵਾਪੈ ਸਾਹ ਕਾ ਪਿਆਰੇ, ਸਚੁ ਮਿਲੈ ਵਡਿਆਈ ਹੋਇ ॥੬॥**

**ਪਦ ਅਰਥ** : ਬੰਨਿ-ਬੰਨ੍ਹ ਕੇ। ਲਹੈ-ਲੈਂਦਾ ਹੈ, ਭਾਵ ਭੁਗਤਦਾ ਹੈ। ਗਣਤ ਗਣਾਈਐ-ਗਿਣਤੀਆਂ ਗਿਣਨ ਵਿੱਚ ਪੈ ਜਾਂਦਾ ਹੈ। ਦੋਇ-ਦ੍ਵੈਤ ਭਾਵ। ਭਵੈ-ਭਾਉਂਦਾ ਹੈ। ਭਵਾਈਐ-ਫਿਰਾਇਆ ਜਾਂਦਾ ਹੈ। ਮੁਠੀ-ਠੱਗੀ ਹੋਈ। ਸਿਵਾਪੈ-ਸਮਝ ਆ ਜਾਂਦਾ ਹੈ ।

**ਅਰਥ** : ਹੇ ਪਿਆਰੇ! (ਜੀਵ ਵਾਹਿਗੁਰੂ ਜੀ ਦੇ) ਹੁਕਮ ਅੰਦਰ ਹੀ ਇਸ ਲੋਕ ਵਿੱਚ ਆਇਆ (ਅਤੇ) ਹੁਕਮ ਅੰਦਰ ਹੀ (ਪਰਲੋਕ ਵਿੱਚ) ਚਲਾ ਜਾਂਦਾ ਹੈ। ਹੇ ਪਿਆਰੇ! (ਵਾਹਿਗੁਰੂ ਦੇ) ਹੁਕਮ ਅਨੁਸਾਰ ਹੀ (ਜੀਵ ਨੂੰ) ਬੰਨ੍ਹ ਕੇ ਧੱਕਿਆ ਜਾਂਦਾ ਹੈ (ਅਤੇ) ਮਨਮੁਖ (ਜੀਵ) ਅਗੇ ਜਾ ਕੇ ਸਜ਼ਾ ਪਾਉਂਦਾ ਹੈ। ਹੇ ਪਿਆਰੇ! (ਜੋ ਜੀਵ) ਹੁਕਮ ਅਨੁਸਾਰ (ਗੁਰੂ ਦੇ) ਸ਼ਬਦ ਦੁਆਰਾ (ਬ੍ਰਹਮ ਨੂੰ) ਪਛਾਣਦਾ ਹੈ (ਓਹ ਰਬੀ) ਦਰਗਾਹ ਵਿੱਚ ਆਦਰ ਸਹਿਤ ਜਾਂਦਾ ਹੈ।੫।

ਹੇ ਪਿਆਰੇ! ਹੁਕਮ ਅਨੁਸਾਰ ਹੀ (ਜੀਵ) ਗਿਣਤੀਆਂ ਗਿਣਨ ਵਿੱਚ ਪੈ ਜਾਂਦਾ ਹੈ (ਭਾਵ ਆਪਣੇ ਕੀਤੇ ਚੰਗੇ ਮੰਦੇ ਕੰਮਾਂ ਦੇ ਫਲ ਪਾਉਂਦਾ ਹੈ ਅਤੇ) ਹੁਕਮ ਨਾਲ ਹੀ (ਇਸ ਦੇ ਅੰਦਰ) ਹਉਮੈ ਤੇ ਦ੍ਵੈਤ (ਭਾਵ ਪੈਦਾ ਹੁੰਦੇ ਹਨ)। ਹੇ ਪਿਆਰੇ! ਹੁਕਮ ਅਨੁਸਾਰ ਹੀ (ਜੀਵ ਕਰਮਾਂ ਦਾ ਬੱਧਾ) ਭਟਕਦਾ ਹੈ (ਇਸ ਨੂੰ ਜੂਨਾਂ ਵਿੱਚ) ਫਿਰਾਇਆ ਜਾਂਦਾ ਹੈ, ਅਵਗੁਣਾਂ ਵਿੱਚ ਠਗੀ ਹੋਈ (ਸ੍ਰਿਸ਼ਟੀ ਅੰਤ ਨੂੰ) ਰੋਂਦੀ ਹੈ। ਹੇ ਪਿਆਰੇ ! ਜੇ ਮਾਲਕ ਦਾ ਹੁਕਮ ਸਮਝ ਆ ਜਾਂਦਾ ਹੈ ਤਾਂ ਸਚ ਪ੍ਰਾਪਤ ਹੁੰਦਾ ਹੈ (ਅਤੇ) ਵਡਿਆਈ ਮਿਲਦੀ ਹੈ।੬।

**ਆਖਣਿ ਅਉਖਾ ਆਖੀਐ ਪਿਆਰੇ, ਕਿਉ ਸੁਣੀਐ ਸਚੁ ਨਾਉ ॥ ਜਿਨੀ ਸੋ ਸਾਲਾਹਿਆ ਪਿਆਰੇ, ਹਉ ਤਿਨ ਬਲਿਹਾਰੈ ਜਾਉ ॥ ਨਾਉ ਮਿਲੈ ਸੰਤੋਖੀਆ ਪਿਆਰੇ, ਨਦਰੀ ਮੇਲਿ ਮਿਲਾਉ ॥ ੭ ॥ ਕਾਇਆ ਕਾਗਦੁ ਜੇ ਥੀਐ ਪਿਆਰੇ, ਮਨੁ ਮਸਵਾਣੀ ਧਾਰਿ ॥ ਲਲਤਾ ਲੇਖਣਿ ਸਚ ਕੀ ਪਿਆਰੇ, ਹਰਿ ਗੁਣ ਲਿਖਹੁ ਵੀਚਾਰਿ ॥ ਧਨੁ ਲੇਖਾਰੀ ਨਾਨਕਾ ਪਿਆਰੇ, ਸਾਚੁ ਲਿਖੈ ਉਰਿ ਧਾਰਿ ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਨਾਉਂ, ਜਾਉਂ, ਮਿਲਾਉਂ।

**ਪਦ ਅਰਥ** : ਆਖਣਿ-ਆਖਣ ਵਿੱਚ। ਸੰਤੋਖੀਆ-ਰਜ ਜਾਵਾਂ। ਮੇਲਿ-ਮੇਲੇ। ਮਿਲਾਉ-(ਤਾਂ) ਮਿਲਾਂ। ਕਾਗਦੁ-ਕਾਗਜ਼ । ਮਸਵਾਣੀ-ਦਵਾਤ । ਧਾਰਿ-ਬਣ ਲਈਏ । ਲਲਤਾ-ਜੀਭ । ਲੇਖਣਿ-ਲਿਖਣ ਵਾਲੀ ਕਲਮ । ਉਰਿ ਧਾਰਿ-ਹਿਰਦੇ ਵਿੱਚ ਟਿਕਾ ਕੇ ।

**ਅਰਥ** : ਹੇ ਪਿਆਰੇ! (ਨਾਮ) ਆਖਣ ਵਿੱਚ (ਬਹੁਤ) ਔਖਾ ਹੈ, (ਫਿਰ ਇਹ) ਸਚਾ (ਨਾਮ) ਕਿਵੇਂ ਸੁਣਿਆ ਜਾਏ? (ਗੁਰੂ ਪਿਆਰਿਆਂ ਦੀ ਸੰਗਤ ਵਿੱਚ ਨਾਮ ਸੁਣਿਆ ਜਾਂਦਾ ਹੈ, ਇਸ ਲਈ) ਹੇ

ਪਿਆਰੇ! ਜਿਨ੍ਹਾਂ (ਮਨੁੱਖਾਂ) ਨੇ ਉਸ (ਵਾਹਿਗੁਰੂ) ਨੂੰ ਸਲਾਹਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਹੇ ਪਿਆਰੇ! ਨਾਮ ਮਿਲੇ (ਤਾਂ) ਮੈਂ ਰਜ ਜਾਵਾਂ (ਜੇ) ਮਿਹਰ ਦੀ ਨਜ਼ਰ ਕਰਨ ਵਾਲਾ ਪ੍ਰਭੂ (ਮੈਨੂੰ) ਮੇਲੇ (ਤਾਂ ਮੈਂ ਉਸ ਨੂੰ) ਮਿਲ ਪਵਾਂ।੭।

ਹੇ ਪਿਆਰੇ! ਜੇ ਸਰੀਰ ਕਾਗਜ਼ ਹੋ ਜਾਵੇ ਅਤੇ ਮਨ ਨੂੰ (ਸਿਆਹੀ ਦੀ) ਦਵਾਤ ਬਣਾ ਲਈਏ, ਜੀਭ, ਸੱਚ ਦੇ ਲਿਖਣ ਵਾਲੀ ਕਲਮ ਹੋਵੇ (ਫਿਰ) ਹਰੀ ਦੇ ਗੁਣਾਂ ਨੂੰ ਵਿਚਾਰ ਕੇ ਲਿਖੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪਿਆਰੇ! (ਉਹ) ਧੰਨਤਾ ਯੋਗ ਲਿਖਾਰੀ ਹੈ (ਜੋ) ਸੱਚ (ਨਾਮ) ਨੂੰ ਹਿਰਦੇ ਵਿੱਚ ਟਿਕਾ ਕੇ ਲਿਖਦਾ ਹੈ।੮।੩।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਤੋਂ ਬਿਨਾ ਇਸ ਸੰਸਾਰ ਤੋਂ ਪਾਰ ਹੋਣਾ ਸੰਭਵ ਨਹੀਂ। ਗੁਰੂ ਰਾਹੀਂ ਪਰਮੇਸ਼ਰ ਦੇ ਹੁਕਮ ਦੀ ਸੋਝੀ ਆਉਂਦੀ ਹੈ ਅਤੇ ਉਸ ਹੁਕਮ ਨਾਲ ਨਾਮ ਦੀ ਕਮਾਈ ਕਰਕੇ ਹੀ ਹਰੀ-ਪਰਮੇਸ਼ਰ ਦੀ ਪਛਾਣ ਹੁੰਦੀ ਹੈ। ਆਣਾ ਜਾਣਾ ਸਭ ਰਬੀ ਹੁਕਮ ਵਿੱਚ ਹੈ। ਜੀਵ ਨੂੰ ਸਦਾ ਵਾਹਿਗੁਰੂ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ। ਕਿਉਂਕਿ ਇਹ ਸਿਫ਼ਤ ਹੀ ਸੰਸਾਰ ਤੋਂ ਪਰਲੋਕ ਵਿੱਚ ਸੁਖ ਨਾਲ ਪਹੁੰਚਾਉਣ ਵਾਲੀ ਹੈ:- **ਤੇਰੀ ਸਿਫਤਿ ਸੁਆਲਿਉ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰਿ ਲਘਾਈ॥[ਪੰਨਾ ੩੦੧**

ਨਾਮ ਤੋਂ ਬਿਨਾ ਤ੍ਰਿਸ਼ਨਾ ਨਹੀਂ ਬੁਝਦੀ ਅਤੇ ਨਾ ਹੀ ਰਜੇਵਾਂ ਆਉਂਦਾ ਹੈ। ਗੁਰੂ ਬਾਬਾ ਜੀ ਉਨ੍ਹਾਂ ਜਗਿਆਸੂਆਂ ਨੂੰ ਧੰਨਤਾ ਯੋਗ ਆਖਦੇ ਹਨ ਜੋ ਹਰੀ ਦੇ ਗੁਣ ਗਾਉਂਦੇ ਹਨ, ਵਿਚਾਰ ਕੇ ਲਿਖਦੇ ਹਨ ਅਤੇ ਆਪਣੇ ਮਨ ਵਿੱਚ ਟਿਕਾਉਂਦੇ ਹਨ:-

**ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ, ਲਿਖਤੰ ੀ ਕੁਲੁ ਤਾਰਿਆ ਜੀਉ ॥ [ਪੰਨਾ ੮੧**

ਸਿਧਾਂਤ ਇਹ ਹੈ ਕਿ ਜਿਹਨਾਂ ਨੇ ਪਰਮੇਸ਼ਰ ਦਾ ਨਾਮ ਜਪਿਆ ਹੈ ਉਹਨਾਂ ਦੇ ਨਾਲ ਲਗ ਕੇ ਪੂਰਾਂ ਦੇ ਪੂਰ ਸੰਸਾਰ ਸਾਗਰ ਤੋਂ ਤਰ ਗਏ ਹਨ।

**ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥ ਤੂ ਗੁਣ ਦਾਤੌ ਨਿਰਮਲੌ ਭਾਈ, ਨਿਰਮਲੁ ਨਾ ਮਨੁ ਹੋਇ ॥ ਹਮ ਅਪਰਾਧੀ ਨਿਰਗੁਣੇ ਭਾਈ, ਤੁਝ ਹੀ ਤੇ ਗੁਣੁ ਸੋਇ ॥੧॥ ਮੇਰੇ ਪ੍ਰੀਤਮਾ ! ਤੂ ਕਰਤਾ ਕਰਿ ਵੇਖੁ ॥ ਹਉ ਪਾਪੀ ਪਾਖੰਡੀਆ ਭਾਈ, ਮਨਿ ਤਨਿ ਨਾਮ ਵਿਸੇਖੁ ॥ਰਹਾਉ॥ ਬਿਖੁ ਮਾਇਆ ਚਿਤੁ ਮੋਹਿਆ ਭਾਈ, ਚਤੁਰਾਈ ਪਤਿ ਖੋਇ ॥ ਚਿਤ ਮਹਿ ਠਾਕੁਰੁ ਸਚਿ ਵਸੈ ਭਾਈ, ਜੇ ਗੁਰ ਗਿਆਨੁ ਸਮੋਇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਪ੍ਰੀਤਮਾਂ, ਹਉਂ, ਮਹਿਂ।

**ਪਦ ਅਰਥ** : ਗੁਣ ਦਾਤੌ-ਗੁਣ ਦੇਣ ਵਾਲਾ। ਭਾਈ-ਹੇ ਪਿਆਰੇ (ਹਰੀ!)। ਨਿਰਗੁਣੇ-ਗੁਣਾਂ ਤੋਂ ਸਖਣੇ। ਗੁਣ ਸੋਇ-ਓਹ (ਨਿਰਮਲਤਾ ਵਾਲਾ) ਗੁਣ। ਪ੍ਰੀਤਮਾ-ਹੇ ਪਿਆਰਿਆ !। ਪਾਖੰਡੀਆ-ਪਾਖੰਡੀ।

ਵਿਸੇਖੁ-ਵਿਸ਼ੇਸ਼। ਖੋਇ-ਗਵਾ ਲੈਂਦਾ ਹੈ। ਸਮੋਇ-ਸਮੋ ਲਵੇ, ਅਭੇਦ ਕਰ ਲਵੇ।

**ਅਰਥ** : ਹੇ ਪਿਆਰੇ (ਹਰੀ!) ਤੂੰ ਗੁਣ ਦੇਣ ਵਾਲਾ ਪਵਿੱਤਰ ਹੈਂ, ਪਰ ਸਾਡਾ ਮਨ ਸਾਫ਼ ਨਹੀਂ ਹੈ। ਅਸੀਂ ਪਾਪੀ (ਨਿਰਮਲ) ਗੁਣਾਂ ਤੋਂ ਸਖਣੇ ਹਾਂ, ਹੇ ਪਿਆਰੇ! ਤੈਥੋਂ ਹੀ ਓਹ (ਨਿਰਮਲ) ਗੁਣ ਮਿਲ ਸਕਦੇ ਹਨ ।੧।

ਹੇ ਮੇਰੇ ਪਿਆਰਿਆ! ਤੂੰ ਕਰਤਾਰ ਹੈਂ (ਸ੍ਰਿਸ਼ਟੀ ਨੂੰ ਪੈਦਾ) ਕਰਕੇ ਵੇਖ (ਰਿਹਾ ਹੈਂ)। ਹੇ ਪਿਆਰੇ! ਮੈਂ ਪਾਪੀ ਤੇ ਪਾਖੰਡੀ ਹਾਂ, (ਤੂੰ) ਮੇਰੇ ਮਨ ਤੇ ਸਰੀਰ ਵਿੱਚ ਵਿਸ਼ੇਸ਼ ਨਾਮ (ਵਸਾ ਦੇ)।ਰਹਾਉ।

ਹੇ ਪ੍ਰਭੂ! (ਜੀਵ ਦਾ) ਚਿਤ ਜ਼ਹਿਰ ਰੂਪੀ ਮਾਇਆ ਵਿੱਚ ਮੋਹਿਆ (ਪਿਆ ਹੈ ਅਤੇ ਇਹ) ਚਾਲਾਕੀ ਕਰਕੇ (ਆਪਣੀ) ਇਜ਼ਤ ਗਵਾ ਲੈਂਦਾ ਹੈ। (ਹਾਂ,) ਜੇਕਰ ਗੁਰੂ ਦਾ (ਦਿੱਤਾ ਹੋਇਆ) ਗਿਆਨ (ਉਪਦੇਸ਼ ਆਪਣੇ ਮਨ ਵਿੱਚ) ਸਮੋ ਲਵੇ (ਭਾਵ ਅਭੇਦ ਕਰ ਲਵੇ ਤਾਂ ਇਸ ਦੇ) ਚਿਤ ਵਿੱਚ ਮਾਲਕ ਵਸ ਜਾਂਦਾ ਹੈ (ਅਤੇ ਇਹ) ਸੱਚ ਵਿੱਚ (ਲੀਨ ਹੋ ਜਾਂਦਾ ਹੈ)।੨।

**ਰੂੜੋ ਰੂੜੋ ਆਖੀਐ ਭਾਈ, ਰੂੜੋ ਲਾਲ ਚਲੂਲੁ ॥ ਜੇ ਮਨੁ ਹਰਿ ਸਿਉ ਬੈਰਾਗੀਐ ਭਾਈ, ਦਰਿ ਘਰਿ ਸਾਚੁ ਅਭੂਲੁ ॥ ੩ ॥ ਪਾਤਾਲੀ ਆਕਾਸਿ ਤੂ ਭਾਈ, ਘਰਿ ਘਰਿ ਤੂ ਗੁਣ ਗਿਆਨੁ ॥ ਗੁਰ ਮਿਲਿਐ ਸੁਖੁ ਪਾਇਆ ਭਾਈ, ਚੂਕਾ ਮਨਹੁ ਗੁਮਾਨੁ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਪਾਤਾਲੀਂ, ਮਨਹੁਂ ।

**ਪਦ ਅਰਥ** : ਰੂੜੋ ਰੂੜੋ-ਸੁੰਦਰ, ਸੋਹਣੇ। ਲਾਲ-ਗੂੜ੍ਹਾ ਲਾਲ, ਬਹੁਤ ਹੀ ਪਿਆਰਾ। ਚਲੂਲੁ-ਚੂੰ ਲਾਲਾ, ਗੁਲ ਲਾਲ ਵਰਗਾ, ਲਾਲ। ਬੈਰਾਗੀਐ-ਪ੍ਰੇਮ ਕਰੇ। ਦਰਿ-ਦਰਬਾਰ ਵਿੱਚ। ਘਰਿ-ਮਹਲ ਵਿੱਚ। ਅਭੂਲੁ-ਭੁਲ ਤੋਂ ਰਹਿਤ। ਪਾਤਾਲੀ-ਪਾਤਾਲਾਂ ਵਿੱਚ, ਭਾਵ ਹੇਠਾਂ। ਆਕਾਸਿ-ਆਕਾਸ਼ ਵਿੱਚ। ਘਰਿ ਘਰਿ-ਹਰੇਕ ਹਿਰਦੇ ਵਿੱਚ। ਗੁਣ ਗਿਆਨੁ-ਗੁਣਾਂ ਦੀ ਜਾਣ-ਪਛਾਣ। ਮਨਹੁ-ਮਨ ਤੋਂ। ਗੁਮਾਨੁ-ਹੰਕਾਰ।

**ਅਰਥ** : ਹੇ ਭਾਈ! (ਉਹ ਪ੍ਰਭੂ ਜਿਸਨੂੰ) ਸੁੰਦਰ ਸੋਹਣਾ ਤੇ ਗੂੜ੍ਹਾ ਲਾਲ, (ਬਹੁਤ ਪਿਆਰਾ) ਆਖਿਆ ਜਾਂਦਾ ਹੈ, ਜੇ ਮਨ (ਉਸ) ਹਰੀ ਨਾਲ (ਬੈਰਾਗ) ਪ੍ਰੇਮ ਲਾ ਲਵੇ (ਤਾਂ) ਹਰੀ ਦੇ ਮਹਲ ਦਰਬਾਰ ਵਿੱਚ (ਇਹ) ਸੱਚ ਰੂਪ ਤੇ ਭੁਲ-ਰਹਿਤ (ਗਿਣਿਆ ਜਾਂਦਾ ਹੈ)।੩।

ਹੇ ਪਿਆਰੇ (ਪ੍ਰਭੂ!) ਤੂੰ ਪਾਤਾਲਾਂ ਵਿੱਚ, ਆਕਾਸ਼ ਵਿੱਚ (ਹਰ ਥਾਂ ਤੇ ਮੌਜੂਦ) ਹੈਂ, ਹਰੇਕ ਜਗ੍ਹਾ ਤੂੰ ਹੀ ਸਾਰੇ ਗੁਣ (ਅਤੇ) ਗਿਆਨ ਰੂਪ ਹੈਂ। ਹੇ ਭਾਈ! ਗੁਰੂ ਦੇ ਮਿਲਣ ਨਾਲ (ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ (ਅਤੇ) ਮਨ ਚੋਂ ਹੰਕਾਰ ਦੂਰ ਹੋ ਜਾਂਦਾ ਹੈ।੪।

**ਜਲਿ ਮਲਿ ਕਾਇਆ ਮਾਜੀਐ ਭਾਈ, ਭੀ ਮੈਲਾ ਤਨੁ ਹੋਇ ॥ ਗਿਆਨਿ ਮਹਾ ਰਸਿ ਨਾਈਐ ਭਾਈ, ਮਨੁ ਤਨੁ ਨਿਰਮਲੁ ਹੋਇ ॥੫॥ ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ**

**ਬੂਡਹਿ ਤੇਹਿ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਂਇਆ, ਮਾਂਜੀਐ, ਮਾਂਗਉ, ਦੇਹਿੰ, ਤੇਹਿੰ ।

**ਪਦ ਅਰਥ** : ਜਲਿ-ਪਾਣੀ ਨਾਲ। ਮਲਿ-ਮਲ ਕੇ। ਦੇਵੀ ਦੇਵਾ-ਦੇਵੀ ਦੇਵਤੇ। ਕਿਆ ਮਾਗਉ-ਮੈਂ (ਉਨ੍ਹਾਂ ਤੋਂ) ਕੀ ਮੰਗਾਂ?। ਕਿਆ ਦੇਹਿ-ਕੀ ਦੇ ਸਕਦੇ ਹਨ। ਪਾਹਣੁ-ਪੱਥਰ। ਨੀਰਿ ਪਖਾਲੀਐ-ਪਾਣੀ ਵਿੱਚ ਧੋਈਏ। ਬੂਡਹਿ ਤੇਹਿ-ਓਹ (ਪੱਥਰ ਦੇ ਘੜੇ ਹੋਏ ਦੇਵੀ ਦੇਵਤੇ) ਡੁਬ ਜਾਂਦੇ ਹਨ ।

**ਅਰਥ** : ਹੇ ਭਾਈ! ਪਾਣੀ ਨਾਲ ਮਲ ਕੇ ਸਰੀਰ ਨੂੰ ਧੋਈਦਾ ਹੈ (ਪਰ) ਫਿਰ ਵੀ (ਸਰੀਰ) ਮੈਲਾ ਹੀ ਰਹਿੰਦਾ ਹੈ। (ਹਾਂ) ਗਿਆਨ (ਜੋ) ਸਭ ਤੋਂ ਵੱਡਾ ਰਸ ਹੈ, (ਜੇ ਉਸ ਵਿੱਚ) ਇਸ਼ਨਾਨ ਕਰੀਏ ਤਾਂ ਮਨ (ਵੀ ਪਵਿੱਤਰ ਤੇ) ਤਨ ਵੀ ਪਵਿੱਤਰ ਹੋ ਜਾਂਦਾ ਹੈ ।੫।

ਹੇ ਭਾਈ! (ਜੇ) ਦੇਵੀ ਦੇਵਤੇ ਪੂਜੀਏ ਤਾਂ (ਉਨ੍ਹਾਂ ਪਾਸੋਂ) ਮੈਂ ਕੀ ਮੰਗਾਂ (ਤੇ ਓਹ) ਕੀ ਦੇ ਸਕਦੇ ਹਨ? (ਭਾਵ ਕੁਝ ਨਹੀਂ ਦੇ ਸਕਦੇ)। ਹੇ ਭਾਈ! ਜੇ ਪੱਥਰ ਨੂੰ ਪਾਣੀ ਵਿੱਚ ਧੋਈਏ (ਤਾਂ) ਓਹ (ਪੱਥਰ ਦੇ ਬਣੇ ਹੋਏ ਦੇਵੀ ਦੇਵਤੇ ਆਪ ਹੀ) ਪਾਣੀ ਵਿੱਚ ਡੁੱਬ ਜਾਂਦੇ ਹਨ, (ਉਹ ਆਪਣੇ ਪੂਜਕਾਂ ਨੂੰ ਕਿਵੇਂ ਤਾਰ ਸਕਦੇ ਹਨ?) ।੬।

**ਗੁਰ ਬਿਨੁ ਅਲਖੁ ਨ ਲਖੀਐ ਭਾਈ, ਜਗੁ ਬੂਡੈ ਪਤਿ ਖੋਇ ॥ ਮੇਰੇ ਠਾਕੁਰ ਹਾਥਿ ਵਡਾਈਆ ਭਾਈ, ਜੈ ਭਾਵੈ ਤੈ ਦੇਇ ॥ ੭ ॥ ਬਈਅਰਿ ਬੋਲੈ ਮੀਠੁਲੀ ਭਾਈ, ਸਾਚੁ ਕਹੈ ਪਿਰ ਭਾਇ ॥ ਬਿਰਹੈ ਬੇਧੀ ਸਚਿ ਵਸੀ ਭਾਈ, ਅਧਿਕ ਰਹੀ ਹਰਿ ਨਾਇ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਡਾਈਆਂ, ਨਾਇੰ ।

**ਪਦ ਅਰਥ** : ਬਈਅਰਿ-ਇਸਤਰੀ (ਬਾਂਗਰ ਦੀ ਬੋਲੀ)। ਮੀਠੁਲੀ-ਮਿੱਠੀ। ਬਿਰਹੈ ਬੇਧੀ-ਪ੍ਰੇਮ ਦੀ ਵਿੰਨ੍ਹੀ ਹੋਈ। ਅਧਿਕ-ਬਹੁਤ। ਹਰਿ ਨਾਇ-ਹਰੀ ਦੇ ਨਾਮ ਵਿੱਚ। ਤੇ-ਤੋਂ, ਪਾਸੋਂ। ਸੁਜਾਨੁ-ਸਿਆਣਾ।

**ਅਰਥ** : ਹੇ ਭਾਈ! (ਉਹ) ਲਖਤਾ ਤੋਂ ਰਹਿਤ ਹਰੀ ਗੁਰੂ ਤੋਂ ਬਿਨਾ ਨਹੀਂ ਲਖਿਆ ਜਾ ਸਕਦਾ, ਜਗਤ (ਵਿਕਾਰਾਂ ਵਿੱਚ) ਡੁੱਬ ਜਾਂਦਾ ਹੈ (ਤੇ ਆਪਣੀ) ਇਜ਼ਤ ਗਵਾ ਲੈਂਦਾ ਹੈ। ਹੇ ਭਾਈ! ਕਿਸੇ ਦੇ ਕੀ ਵਸ ਹੈ? ਮੇਰੇ ਮਾਲਕ ਦੇ ਹੱਥ ਵਿੱਚ (ਸਾਰੀਆਂ) ਵਡਿਆਈਆਂ ਹਨ ਜੋ ਉਸ ਨੂੰ ਚੰਗਾ ਲਗਦਾ ਹੈ ਉਸ ਨੂੰ ਦੇਂਦਾ ਹੈ।੭।

ਹੇ ਭਾਈ! (ਜੋ ਜੀਵ ਇਸਤਰੀ) ਹਰੀ ਦੇ ਪ੍ਰੇਮ ਵਿੱਚ ਸੱਚ ਨੂੰ ਸਿਮਰਦੀ ਹੈ (ਉਹ) ਇਸਤਰੀ ਮਿੱਠਾ ਬੋਲਦੀ ਹੈ। ਹੇ ਭਾਈ! ਪ੍ਰੇਮ ਦੀ ਵਿੰਨ੍ਹੀ ਹੋਈ ਸੱਚ ਵਿੱਚ ਵਸਦੀ ਹੈ (ਅਤੇ) ਹਰੀ ਨਾਮ ਵਿਚ ਬਹੁਤ ਜੁੜੀ ਰਹਿੰਦੀ ਹੈ ।੮।੪।

**ਸਭੁ ਕੋ ਆਖੈ ਆਪਣਾ ਭਾਈ, ਗੁਰ ਤੇ ਬੁਝੈ ਸੁਜਾਨੁ ॥ ਜੋ ਬੀਧੇ ਸੇ ਊਬਰੇ ਭਾਈ, ਸਬਦੁ ਸਚਾ ਨੀਸਾਨੁ ॥੯॥ ਈਧਨੁ ਅਧਿਕ ਸਕੇਲੀਐ ਭਾਈ, ਪਾਵਕੁ ਰੰਚਕ ਪਾਇ ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ ॥੧੦॥੪॥**

**ਪਦ ਅਰਥ** : ਜੋ ਬੀਧੇ-ਜੋ ਵਿੰਨ੍ਹੇ ਗਏ। ਊਬਰੇ-ਤਰ ਗਏ। ਨੀਸਾਨੁ-ਨਿਸ਼ਾਨ, ਮੋਹਰ ਛਾਪ। ਈਧਨੁ-ਬਾਲਣ। ਪਾਵਕ-ਅੱਗ। ਰੰਚਕ-ਰੱਤਾ ਭਰ। ਸੁਭਾਇ-ਸੁਭਾਵਿਕ ਹੀ।

**ਅਰਥ** : ਹੇ ਭਾਈ! ਹਰੀ ਨੂੰ ਹਰੇਕ (ਮਨੁੱਖ) ਆਪਣਾ ਹੀ ਆਖਦਾ ਹੈ (ਪਰ ਜਿਹੜਾ) ਗੁਰੂ ਰਾਹੀਂ ਸਮਝਦਾ ਹੈ (ਓਹ) ਸੁਜਾਨ (ਸਿਆਣਾ ਪੁਰਸ਼ ਹੁੰਦਾ) ਹੈ। ਜੋ (ਹਰੀ ਦੇ ਪ੍ਰੇਮ ਦੇ) ਵਿੰਨ੍ਹੇ ਹੋਏ ਸਨ, ਓਹ (ਸੰਸਾਰ ਸਾਗਰ ਤੋਂ) ਤਰ ਗਏ (ਅਤੇ ਓਹਨਾਂ ਉਤੇ ਗੁਰੂ ਦਾ) ਸ਼ਬਦ ਰੂਪੀ ਸੱਚਾ ਨਿਸ਼ਾਨ (ਲਗ ਗਿਆ)।੯।

ਹੇ ਭਾਈ! (ਜੇ) ਬਹੁਤ ਸਾਰਾ ਬਾਲਣ ਇਕੱਠਾ ਕਰੀਏ (ਅਤੇ ਉਸ ਵਿੱਚ) ਰੱਤੀ ਭਰ ਅੱਗ ਪਾ ਦੇਈਏ (ਤਾਂ ਓਹ ਲਕੜਾਂ ਦਾ ਢੇਰ ਸੜ ਜਾਂਦਾ ਹੈ, ਇਸੇ ਤਰ੍ਹਾਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! ਜੇ (ਇਕ) ਘੜੀ (ਛਿਨ ਭਰ ਵੀ ਪਰਮਾਤਮਾ ਦਾ) ਨਾਮ ਮਨ ਵਿੱਚ ਵਸ ਜਾਏ (ਤਾਂ ਸਾਰੇ ਪਾਪ ਸੜ ਜਾਂਦੇ ਹਨ ਅਤੇ) ਸੁਭਾਵਕ ਹੀ (ਪਰਮਾਤਮਾ ਦਾ) ਮਿਲਾਪ ਹੋ ਜਾਂਦਾ ਹੈ।੧੦।੪।

## ਅਰਥ ਭੇਦ ਅਤੇ ਨਿਰਣੈ

**ਜੇ ਮਨੁ ਹਰਿ ਸਿਉ ਬੈਰਾਗੀਐ ਭਾਈ, ਦਰਿ ਘਰਿ ਸਾਚੁ ਅਭੂਲੁ ॥**

ਵੱਖ ਵੱਖ ਅਰਥ :

੧- ਹੇ ਹਰੀ ਭਾਵਨਾ ਵਾਲੇ ਜੇਕਰ ਮਨ ਤੇਰੇ ਸਾਥ (ਬੈਰਾਗੀਐਂ) ਵੈਰਾਗ ਵਾਨ ਅਰਥਾਤ ਤੇਰੇ ਵਿਜੋਗ ਕਰ ਰੁਦਨ ਕਰੇ ਤਬ ਤੁਝ ਸਚ ਸਰੂਪ ਕੋ (ਦਰਿ ਘਰਿ) ਰਿਦੇ ਕੇ ਅੰਤਰ ਜਾਨ ਕਰ ਅਭੁਲ ਹੋ ਜਾਈਦਾ ਹੈ। [ਫ. ਸ.

੨- ਜੇ ਮਨ ਹਰੀ ਨਾਲ ਪ੍ਰੇਮ ਲਾਵੇ ਤਾਂ ਹਰੀ ਦੇ ਮਹਲ ਦਰਬਾਰ ਵਿੱਚ ਸੱਚਾ ਤੇ ਭੁਲ-ਰਹਿਤ ਗਿਣਿਆ ਜਾਂਦਾ ਹੈ। [ਸ਼ਬਦਾਰਥ

੩- ਜੇ ਜੀਵ ਦਾ ਮਨ ਉਸ ਪਰਮਾਤਮਾ ਨਾਲ ਪ੍ਰੇਮ ਕਰੇ ਤਾਂ ਹੇ ਭਾਈ! ਉਸ ਦੇ ਅੰਦਰ ਉਸ ਦੇ ਹਿਰਦੇ ਵਿੱਚ ਉਹ ਸਦਾ ਥਿਰ ਤੇ ਅਭੁੱਲ ਪ੍ਰਭੂ (ਪਰਗਟ ਹੋ ਜਾਂਦਾ ਹੈ)। [ਦਰਪਣ

**ਨਿਰਣੈ** : 'ਦਰਿ ਘਰਿ' ਸ਼ਬਦ ਪ੍ਰਭੂ ਦੇ ਦਰਬਾਰ ਵਾਸਤੇ ਹੀ ਵਰਤੇ ਜਾਂਦੇ ਹਨ, ਮਨੁੱਖੀ ਹਿਰਦੇ ਨਾਲ ਨਹੀਂ। ਸੋ ਨੰਬਰ ੩ ਵਾਲੇ ਅਰਥ ਠੀਕ ਨਹੀਂ ਹਨ। ਪਿੱਛੇ ਵੀ ਇਕ ਅਜਿਹੀ ਪੰਕਤੀ ਦੇ ਨਿਰਣੈ ਹੋ ਚੁੱਕੇ ਹਨ। ਇਸ ਵਿੱਚ ਸ਼ੱਕ ਵਾਲੀ ਕੋਈ ਗੱਲ ਨਹੀਂ ਜੇ ਮਨ ਹਰੀ ਨਾਲ ਬੈਰਾਗੀ ਬਣ ਕੇ (ਸੱਚਾ ਪ੍ਰੇਮ) ਪਾ ਲਵੇ ਤਾਂ ਉਹ (ਪਰਮੇਸ਼ਰ) ਦੇ ਦਰਬਾਰ ਵਿੱਚ (ਪਹੁੰਚ ਕੇ) ਸੱਚ ਅਤੇ ਭੁਲ ਰਹਿਤ ਹੀ ਗਿਣਿਆ ਜਾਵੇਗਾ। ਸੋ ਨੰਬਰ ੨ ਵਾਲੇ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਨੂੰ ਸੰਬੋਧਨ ਕਰਕੇ ਉਸਦੇ ਗੁਣਾਂ ਦੀ ਤਾਰੀਫ਼ ਅਤੇ ਆਪਣੇ ਅਵਗੁਣਾਂ ਦੀ ਗੱਲ ਕਰਕੇ ਬੇਨਤੀ ਕੀਤੀ ਹੈ ਕਿ ਸਾਡੇ ਮਨ ਵਿੱਚ ਆਪਣਾ ਨਿਰਮਲ ਨਾਮ ਵਸਾ ਦੇ। ਗੁਰੂ ਦੀ ਕਿਰਪਾ ਨਾਲ ਜੋ ਮਨੁੱਖੀ ਮਨ ਵਿੱਚ ਸੋਹਣੇ ਹਰੀ ਦਾ ਬੈਰਾਗ ਆ ਜਾਵੇ ਤਾਂ ਇਹ ਮਨ ਨਾਮ ਵਿੱਚ ਰੰਗੀਜ ਕੇ ਲਾਲ ਗੁਲਾਲ ਹੋ ਸਕਦਾ ਹੈ, ਅਤੇ ਪਰਮੇਸ਼ਰ ਦੇ ਦਰਬਾਰ ਵਿੱਚ ਪਤਿ ਨਾਲ ਜਾ ਸਕਦਾ ਹੈ।

ਬਾਹਰਮੁਖੀ ਇਸ਼ਨਾਨਾਂ ਨਾਲ ਕੁਝ ਨਹੀਂ ਬਣਦਾ। ਜੇ ਪੱਥਰ ਦੇ ਬਣੇ ਹੋਏ ਦੇਵੀ ਦੇਵਤਿਆਂ ਨੂੰ ਇਸ਼ਨਾਨ ਕਰਾਉਣ ਲਈ ਜਲ ਵਿੱਚ ਪਾਈਏ ਤਾਂ ਓਹ ਡੁੱਬ ਜਾਂਦੇ ਹਨ। ਗੁਰਵਾਕ ਹਨ:-

**ਜੋ ਡੁਬੰਦੋ ਆਪਿ, ਸੋ ਤਰਾਏ ਕਿੰਨ੍ਹ ਖੇ ॥**

**ਤਾਰੇਦੜੋ ਭੀ ਤਾਰਿ, ਨਾਨਕ ਪਿਰ ਸਿਉ ਰਤਿਆ ॥** [ਪੰਨਾ ੧੧੦੧

ਅੰਤ ਵਿੱਚ ਇਕ ਸੁੰਦਰ ਮਿਸਾਲ ਨਾਮ ਦੀ ਮਹਿਮਾ ਬਾਰੇ ਦਿੱਤੀ ਹੈ। ਜਿਵੇਂ ਲਕੜਾਂ ਦੇ ਭਾਰ ਇਕਠੇ ਕਰਕੇ ਇਕ ਰੱਤੀ ਭਰ ਅੱਗ ਦੇਈਏ ਤਾਂ ਓਹ ਸੜ ਕੇ ਸੁਆਹ ਹੋ ਜਾਂਦੇ ਹਨ ਤਿਵੇਂ ਜਿਸ ਹਿਰਦੇ ਵਿੱਚ ਇਕ ਖਿਨ ਪਲ ਲਈ ਹਰੀ ਦਾ ਨਾਮ ਵਸ ਜਾਵੇ ਤਾਂ ਉਸਦੇ ਸਾਰੇ ਪਾਪ ਸੜ ਜਾਂਦੇ ਹਨ ਤੇ ਸੁਭਾਵਿਕ ਹੀ ਉਸਦਾ ਪਰਮੇਸ਼ਰ ਨਾਲ ਮੇਲ ਹੋ ਜਾਂਦਾ ਹੈ:-

**ਏਕ ਚਿਤ ਜਿਹ ਇਕ ਛਿਨ ਧਿਆਇਓ ॥**

**ਕਾਲ ਫਾਸ ਕੇ ਬੀਚ ਨ ਆਇਓ ॥** [ਪਾ. ੧੦

## ਸੋਰਠਿ ਮਹਲਾ ੩ ਘਰੁ ੧ ਤਿਤੁਕੀ

**੧ੴ ਸਤਿਗੁਰ ਪ੍ਰਸਾਦਿ ॥ ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ, ਧੁਰਿ ਤੂ ਰਖਦਾ ਆਇਆ ॥ ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ, ਹਰਣਾਖਸੁ ਮਾਰਿ ਪਚਾਇਆ ॥ ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ, ਮਨਮੁਖ ਭਰਮਿ ਭੁਲਾਇਆ ॥੧॥ ਹਰਿ ਜੀ, ਏਹ ਤੇਰੀ ਵਡਿਆਈ ॥ ਭਗਤਾ ਕੀ ਪੈਜ ਰਖੁ ਤੂ ਸੁਆਮੀ, ਭਗਤ ਤੇਰੀ ਸਰਣਾਈ ॥ਰਹਾਉ॥ ਭਗਤਾ ਨੋ ਜਮੁ ਜੋਹਿ ਨ ਸਾਕੈ, ਕਾਲੁ ਨ ਨੇੜੈ ਜਾਈ ॥ ਕੇਵਲ ਰਾਮਨਾਮੁ ਮਨਿ ਵਸਿਆ, ਨਾਮੇ ਹੀ ਮੁਕਤਿ ਪਾਈ ॥ ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ, ਗੁਰ ਕੈ ਸਹਜਿ ਸੁਭਾਈ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਭਗਤਾਂ, ਗੁਰਮੁਖਾਂ, ਮਨਮੁਖਾਂ।

**ਪਦ ਅਰਥ** : ਧੁਰਿ-ਧੁਰ (ਆਦਿ) ਤੋਂ। ਮਾਰਿ ਪਚਾਇਆ-ਮਾਰ ਕੇ ਤਬਾਹ ਕਰ ਦਿੱਤਾ। ਪਰਤੀਤਿ-ਭਰੋਸਾ, ਨਿਸਚਾ। ਪੈਜ-ਇਜ਼ਤ। ਜਮੁ-ਮੌਤ ਦਾ ਜਮ। ਜੋਹਿ ਨ ਸਾਕੇ-ਤਾੜ ਨਹੀਂ ਸਕਦਾ, ਭਾਵ

ਕੈੜੀ ਅੱਖ ਨਾਲ ਵੇਖ ਨਹੀਂ ਸਕਦਾ। ਕਾਲੁ-ਮੌਤ। ਰਿਧਿ ਸਿਧਿ-ਕਰਾਮਾਤੀ ਸ਼ਕਤੀਆਂ। ਸਹਜ ਸੁਭਾਈ-(ਗੁਰੂ ਦੇ ਦਸੇ) ਆਤਮ ਗਿਆਨ ਵਾਲੇ ਸੁਭਾ ਕਰਕੇ, ਸਹਜ ਸੁਭਾਵਿਕ ਹੀ।

**ਅਰਥ** : ਹੇ ਹਰੀ ਜੀਉ! ਤੂੰ (ਆਪਣੇ) ਭਗਤਾਂ ਦੀ (ਇੱਜ਼ਤ) ਸਦਾ ਹੀ ਰਖਦਾ ਹੈਂ (ਅਤੇ) ਜੁਗਾਂ ਜੁਗਾਂ ਤੋਂ ਰਖਦਾ ਆ ਰਿਹਾ ਹੈਂ। ਹੇ ਹਰੀ ਜੀਉ! (ਤੁਸਾਂ) ਪ੍ਰਹਿਲਾਦ (ਵਰਗੇ ਅਨਗਿਣਤ) ਸੇਵਕ (ਵੈਰੀਆਂ ਦੇ ਪੰਜੇ ਤੋਂ) ਬਚਾ ਲਏ (ਅਤੇ) ਹਰਣਾਖਸ (ਵਰਗਿਆਂ) ਨੂੰ ਮਾਰ ਕੇ ਤਬਾਹ ਕਰ ਦਿੱਤਾ। ਹੇ ਹਰੀ ਜੀਉ! ਗੁਰੂ ਅਨੁਸਾਰੀ (ਮਨੁੱਖਾਂ ਨੂੰ ਆਪ ਉਤੇ ਪੂਰਨ) ਭਰੋਸਾ ਹੈ (ਪ੍ਰੰਤੂ) ਆਪ-ਹੁਦਰੇ (ਮਨੁੱਖ) ਭਰਮ ਵਿੱਚ ਭੁਲੇ ਹੋਏ (ਕੁਰਾਹੇ ਪਏ) ਰਹਿੰਦੇ ਹਨ ।੧।

ਹੇ ਹਰੀ ਜੀ! (ਭਗਤਾਂ ਦੀ ਰਖਿਆ ਕਰਨੀ) ਇਹ ਤੇਰੀ ਵਡਿਆਈ (ਸੋਭਾ) ਹੈ। ਹੇ ਸੁਆਮੀ! (ਤੂੰ ਆਪਣੇ) ਭਗਤਾਂ ਦੀ ਇਜ਼ਤ ਰਖ, ਭਗਤ (ਸਦਾ) ਤੇਰੀ ਸ਼ਰਣ ਵਿੱਚ (ਹੀ ਰਹਿੰਦੇ ਹਨ)।ਰਹਾਉ।

(ਹੇ ਭਾਈ!) ਭਗਤਾਂ ਨੂੰ ਜਮ ਤਾੜ ਨਹੀਂ ਸਕਦਾ (ਅਤੇ) ਕਾਲ (ਉਨ੍ਹਾਂ ਦੇ) ਨੇੜੇ ਨਹੀਂ ਜਾ ਸਕਦਾ (ਕਿਉਂਕਿ) ਨਿਰੋਲ ਰਾਮ ਦਾ ਨਾਮ (ਉਨ੍ਹਾਂ ਦੇ) ਮਨ ਵਿੱਚ ਵਸਿਆ ਹੁੰਦਾ ਹੈ (ਅਤੇ) ਨਾਮ (ਵਸਣ ਦੇ ਫਲ ਸਰੂਪ) ਹੀ (ਉਨ੍ਹਾਂ ਨੇ ਮੌਤ ਅਤੇ ਡਰ ਤੋਂ) ਖ਼ਲਾਸੀ ਪਾ ਲਈ ਹੁੰਦੀ ਹੈ। ਗੁਰੂ ਦੇ ਗਿਆਨ ਵਾਲੇ ਸੁਭਾਉ ਕਰਕੇ, ਰਿਧੀ ਸਿਧੀ (ਕਰਾਮਾਤੀ ਸ਼ਕਤੀਆਂ) ਸਭ (ਕੁਝ) ਭਗਤਾਂ ਦੀ ਪੈਰੀਂ ਪਈਆਂ ਰਹਿੰਦੀਆਂ ਹਨ (ਚਰਨੀ ਲਗੀਆਂ ਰਹਿੰਦੀਆਂ ਹਨ) ।੨।

**ਮਨਮੁਖਾ ਨੋ ਪਰਤੀਤਿ ਨ ਆਵੀ, ਅੰਤਰਿ ਲੋਭ ਸੁਆਉ ॥ ਗੁਰਮੁਖਿ ਹਿਰਦੈ ਸਬਦੁ ਨ ਭੇਦਿਓ, ਹਰਿ ਨਾਮਿ ਨ ਲਾਗਾ ਭਾਉ ॥ ਕੂੜ ਕਪਟ ਪਾਜੁ ਲਹਿ ਜਾਸੀ, ਮਨਮੁਖ ਫੀਕਾ ਅਲਾਉ ॥੩॥ ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ, ਭਗਤੀ ਹੂ ਤੂ ਜਾਤਾ ॥ ਮਾਇਆ ਮੋਹ ਸਭ ਲੋਕ ਹੈ ਤੇਰੀ, ਤੂ ਏਕੋ ਪੁਰਖੁ ਬਿਧਾਤਾ ॥ ਹਉਮੈ ਮਾਰਿ ਮਨਸਾ ਮਨਹਿ ਸਮਾਣੀ, ਗੁਰ ਕੈ ਸਬਦਿ ਪਛਾਤਾ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਗਤੀਂ, ਹੂੰ, ਮਨਹਿਂ ।

**ਪਦ ਅਰਥ** : ਨ ਆਵੀ-ਨਹੀਂ ਆਉਂਦੀ। ਸੁਆਉ-ਗਰਜ਼, ਸੁਆਰਥ। ਗੁਰਮੁਖਿ-ਗੁਰੂ ਰਾਹੀਂ। ਨ ਭੇਦਿਓ-ਨਹੀਂ ਮਿਲਾਇਆ, ਸਮਝਿਆ। ਭਾਉ-ਪਿਆਰ, ਪ੍ਰੇਮ। ਪਾਜੁ-ਮੁਲੰਮਾ (ਪੜਦਾ)। ਅਲਾਉ-ਬੋਲ। ਵਰਤਦਾ-ਕੰਮ ਕਰਦਾ ਹੈ। ਭਗਤੀ ਹੂ-ਭਗਤਾਂ ਤੋਂ ਹੀ। ਜਾਤਾ-ਜਾਣਿਆ ਜਾਂਦਾ ਹੈ। ਲੋਕ-ਲੁਕਾਈ, ਸ੍ਰਿਸ਼ਟੀ। ਬਿਧਾਤਾ-ਰਚਨਹਾਰ।

**ਅਰਥ** : ਆਪਹੁਦਰੇ ਮਨੁੱਖਾਂ ਨੂੰ (ਪਰਮੇਸ਼ਰ ਤੇ) ਭਰੋਸਾ ਨਹੀਂ ਆਉਂਦਾ (ਕਿਉਂਕਿ ਉਨ੍ਹਾਂ ਦੇ ਮਨ) ਅੰਦਰ ਲੋਭ ਦਾ ਸੁਆਰਥ ਹੁੰਦਾ ਹੈ। ਗੁਰੂ ਰਾਹੀਂ (ਉਨ੍ਹਾਂ ਨੇ ਆਪਣੇ) ਮਨ ਵਿੱਚ ਸ਼ਬਦ (ਆਤਮਿਕ ਉਪਦੇਸ਼) ਨੂੰ ਨਹੀਂ ਮਿਲਾਇਆ (ਜਿਸ ਕਰਕੇ ਉਨ੍ਹਾਂ ਦਾ) ਪਰਮੇਸ਼ਰ (ਦੇ) ਨਾਮ ਵਿੱਚ

ਪਿਆਰ ਨਹੀਂ ਲੱਗਾ। ਮਨਮੁਖਾਂ ਦਾ ਬੋਲ ਫਿੱਕਾ (ਰੁੱਖਾ) ਹੁੰਦਾ ਹੈ ਇਸ ਲਈ ਇਕ ਦਿਨ (ਉਨ੍ਹਾਂ ਦਾ) ਝੂਠ, ਕਪਟ ਤੇ (ਠਗੀ ਵਾਲਾ ਸਾਰਾ) ਪਾਜ (ਪੜਦਾ) ਉਘੜ ਜਾਵੇਗਾ।੩।

ਹੇ ਪ੍ਰਭੂ ਜੀ! (ਤੂੰ ਆਪਣੇ) ਭਗਤਾਂ ਵਿੱਚ (ਆਪ) ਵਰਤਦਾ ਹੈਂ (ਭਾਵ ਕੰਮ ਕਰਦਾ ਹੈਂ ਅਤੇ ਭਗਤਾਂ ਤੋਂ ਹੀ ਤੂੰ ਜਾਣਿਆ ਜਾਂਦਾ ਹੈਂ। ਮਾਇਆ ਦਾ ਮੋਹ ਤੇ ਲੁਕਾਈ ਸਭ ਤੇਰੀ ਹੀ ਰਚਨਾ ਹੈ (ਅਤੇ) ਤੂੰ ਇਕੋ ਹੀ (ਸਭ ਦਾ) ਰਚਨਹਾਰ ਹੈਂ। ਹਉਮੈ ਨੂੰ ਮਾਰ ਕੇ (ਉਨ੍ਹਾਂ ਦੀ) ਇੱਛਾ ਮਨ ਵਿੱਚ ਹੀ ਲੀਨ ਹੋ ਗਈ ਹੈ, ਗੁਰੂ ਦੇ ਸ਼ਬਦ ਰਾਹੀਂ (ਉਹਨਾਂ ਭਗਤਾਂ ਨੇ ਤੈਨੂੰ) ਪਛਾਣ ਲਿਆ ਹੈ।੪।

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ ॥ ਗੁਰ ਪ੍ਰਸਾਦਿ ਸਦਾ ਮਨਿ ਵਸਿਆ, ਸਭਿ ਕਾਜ ਸਵਾਰਣਹਾਰਾ ॥ ਓਨਾ ਕੀ ਰੀਸ ਕਰੇ ਸੁ ਵਿਗੁਚੈ, ਜਿਨ ਹਰਿਪ੍ਰਭੁ ਹੈ ਰਖਵਾਰਾ ॥੫॥ ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ, ਮਨਮੁਖਿ ਭਉਕਿ ਮੁਏ ਬਿਲਲਾਈ ॥ ਆਵਹਿ ਜਾਵਹਿ ਠਉਰ ਨ ਪਾਵਹਿ, ਦੁਖ ਮਹਿ ਦੁਖਿ ਸਮਾਈ ॥ ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ, ਸਹਜੇ ਸਾਚਿ ਸਮਾਈ ॥੬॥**

ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਭਉਂਕਿ, ਆਵਹਿੰ, ਜਾਵਹਿੰ, ਪਾਵਹਿੰ, ਮਹਿਂ।

**ਪਦ ਅਰਥ** : ਮਨਸਾ-ਇੱਛਾ। ਮਨਹਿ ਸਮਾਈ-ਮਨ ਵਿੱਚ ਹੀ ਸਮਾ ਗਈ ਹੈ। ਅਚਿੰਤ-ਚਿੰਤਾ ਤੋਂ ਬਿਨਾ, ਸੁੱਤੇ ਹੀ। ਵਿਗੁਚੈ-ਖੁਆਰ ਹੁੰਦਾ ਹੈ। ਭਉਕਿ-ਭੌਂਕ ਕੇ। ਬਿਲਲਾਈ-ਵਿਲਕ ਵਿਲਕ ਕੇ। ਦੁਖਿ-ਦੁਖੀ ਹੋ ਕੇ। ਗੁਰਮੁਖਿ-ਗੁਰੂ ਅਨੁਸਾਰੀ। ਸਹਜੇ-(ਗੁਰੂ ਦੇ) ਗਿਆਨ ਦੁਆਰਾ।

**ਅਰਥ** : ਹੇ ਪ੍ਰਭੂ! (ਜਿਨ੍ਹਾਂ ਮਨੁੱਖਾਂ) ਨੂੰ ਹਰੀ ਦਾ ਨਾਮ ਪਿਆਰਾ (ਲਗਦਾ ਹੈ ਤੂੰ) ਉਨ੍ਹਾਂ (ਸੇਵਕਾਂ ਦੇ) ਚਿੰਤਾ ਤੋਂ ਬਿਨਾ, (ਸੁਤੇ ਹੀ) ਸਾਰੇ ਕੰਮ ਕਰ ਦੇਂਦਾ ਹੈਂ। (ਹੇ ਭਾਈ !) ਗੁਰੂ ਦੀ ਕਿਰਪਾ ਨਾਲ (ਜਿਨ੍ਹਾਂ ਦੇ) ਮਨ ਵਿੱਚ ਪਰਮੇਸ਼ਰ ਸਦਾ ਵਸਿਆ ਰਹਿੰਦਾ ਹੈ, (ਉਨ੍ਹਾਂ ਦੇ) ਸਾਰੇ ਕੰਮ (ਉਹ ਆਪ) ਸਵਾਰਨ ਵਾਲਾ ਹੈ। ਜਿਨ੍ਹਾਂ ਦਾ ਹਰੀ ਪ੍ਰਭੂ ਰਖਵਾਲਾ ਹੈ, (ਜਿਹੜਾ) ਮਨੁੱਖ ਉਹਨਾਂ ਦੀ ਬਰਾਬਰੀ ਕਰੇ, ਓਹ ਖੁਆਰ ਹੁੰਦਾ ਹੈ।੫।

ਹੇ ਭਾਈ! ਸਤਿਗੁਰੂ ਦੀ ਸੇਵਾ ਤੋਂ ਬਿਨਾ ਕਿਸੇ ਨੇ ਭੀ (ਹਰੀ ਨੂੰ) ਨਹੀਂ ਪਾਇਆ, ਮਨਮੁਖ (ਜੀਵ) ਭੌਂਕ ਭੌਂਕ ਕੇ, ਵਿਲਕ ਵਿਲਕ ਕੇ ਮਰ ਗਏ ਹਨ। (ਉਹ) ਆਉਂਦੇ ਜਾਂਦੇ (ਭਾਵ ਜੰਮਦੇ ਮਰਦੇ) ਰਹਿੰਦੇ ਹਨ। (ਇਕ ਥਾਂ ਤੇ) ਟਿੱਕ ਨਹੀਂ ਸਕਦੇ, ਦੁਖੀ ਹੋ ਕੇ (ਜੀਵਨ ਗੁਜ਼ਾਰਦੇ ਹਨ ਅਤੇ) ਦੁੱਖ ਵਿੱਚ ਹੀ ਅਲੋਪ ਹੋ ਜਾਂਦੇ ਹਨ। (ਜਿਹੜਾ) ਗੁਰਮੁਖ ਹੁੰਦਾ ਹੈ (ਉਹ ਨਾਮ) ਅੰਮ੍ਰਿਤ ਪੀਂਦਾ ਹੈ (ਅਤੇ ਉਹ) ਸੁਭਾਵਿਕ ਹੀ ਸੱਚ ਵਿੱਚ ਸਮਾ ਜਾਂਦਾ ਹੈ।੬।

**ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ, ਜੇ ਅਨੇਕ ਕਰਮ ਕਰੈ ਅਧਿਕਾਈ ॥ ਵੇਦ ਪੜਹਿ ਤੈ ਵਾਦ ਵਖਾਣਹਿ, ਬਿਨੁ ਹਰਿ ਪਤਿ ਗਵਾਈ ॥ ਸਚਾ ਸਤਿਗੁਰੁ ਸਾਚੀ**

**ਜਿਸੁ ਬਾਣੀ, ਭਜਿ ਛੂਟਹਿ ਗੁਰ ਸਰਣਾਈ ॥੭॥ ਜਿਨ ਹਰਿ ਮਨਿ ਵਸਿਆ, ਸੇ ਦਰਿ ਸਾਚੇ, ਦਰਿ ਸਾਚੈ ਸਚਿਆਰਾ ॥ ਓਨਾ ਦੀ ਸੋਭਾ ਜੁਗਿ ਜੁਗਿ ਹੋਈ, ਕੋਇ ਨ ਮੇਟਣ ਹਾਰਾ ॥ ਨਾਨਕ,ਤਿਨ ਕੈ ਸਦ ਬਲਿਹਾਰੈ, ਜਿਨ ਹਰਿ ਰਾਖਿਆ ਉਰਿਧਾਰਾ ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੜਹਿਂ, ਵਖਾਣਹਿਂ, ਛੂਟਹਿਂ ।

**ਪਦ ਅਰਥ** : ਅਧਿਕਾਈ-ਬਹੁਤੇ। ਤੈ-ਅਤੇ । ਵਾਦ ਵਖਾਣਹਿ-ਚਰਚਾ, ਬਹਿਸਾਂ ਕਰਦੇ ਹਨ । ਭਜਿ-ਭੱਜ ਕੇ, ਦੌੜ ਕੇ । ਛੂਟਹਿ-ਛੁੱਟ ਜਾਂਦੇ ਹਨ । ਦਰਿ-(ਪ੍ਰਭੂ ਦੇ) ਦਰ ਤੇ। ਸੋਭਾ-ਵਡਿਆਈ । ਜੁਗਿ ਜੁਗਿ-ਜੁਗਾਂ ਵਿੱਚ । ਉਰਧਾਰਾ-ਹਿਰਦੇ ਵਿੱਚ ਧਾਰ ਭਾਵ ਵਸਾ ਕੇ ।

**ਅਰਥ** : ਹੇ ਭਾਈ! ਸਤਿਗੁਰੂ ਦੀ ਸੇਵਾ ਤੋਂ ਬਿਨਾ ਜਨਮ (ਮਰਨ ਦਾ ਚਕਰ ਮਨੁੱਖ ਦਾ ਖਹਿੜਾ) ਨਹੀਂ ਛੱਡਦਾ (ਭਾਵੇਂ ਉਹ) ਅਨੇਕ (ਪ੍ਰਕਾਰ ਦੇ) ਕਰਮ (ਧਰਮ) ਕਰਦਾ ਰਹੇ। (ਜਿਹੜੇ ਮਨੁੱਖ) ਵੇਦ (ਆਦਿ ਧਾਰਮਿਕ ਗ੍ਰੰਥਾਂ ਦਾ ਪਾਠ) ਪੜ੍ਹਦੇ ਹਨ (ਅਤੇ) ਬਹਿਸਾਂ ਕਰਦੇ ਹਨ (ਸੱਚ ਜਾਣੋ, ਉਨ੍ਹਾਂ ਨੇ) ਹਰੀ (ਦੇ ਨਾਮ ਸਿਮਰਨ ਤੋਂ) ਬਿਨਾ (ਪ੍ਰਭੂ ਦੇ ਦਰਬਾਰ ਵਿੱਚ ਜਾਣ ਲਈ ਆਪਣੀ) ਇਜ਼ਤ ਗੁਆ ਲਈ ਹੈ। (ਹੇ ਭਾਈ!) ਸਤਿਗੁਰੂ ਸੱਚਾ ਹੈ ਜਿਸ ਦੀ ਬਾਣੀ ਸਦਾ ਥਿਰ ਰਹਿਣ ਵਾਲੀ ਹੈ,(ਜਿਹੜੇ ਮਨੁੱਖ) ਭਜ ਕੇ ਗੁਰੂ ਦੀ ਸ਼ਰਨੀ ਜਾ ਪੈਂਦੇ ਹਨ (ਓਹ ਮੌਤ ਅਤੇ ਜਮਾਂ ਦੇ ਡਰ ਤੋਂ) ਛੁਟਕਾਰਾ ਪਾ ਲੈਂਦੇ ਹਨ।੭।

(ਹੇ ਭਾਈ!) ਜਿਨ੍ਹਾਂ ਦੇ ਮਨ ਵਿੱਚ ਹਰੀ ਵਸ ਗਿਆ ਓਹ (ਹਰੀ ਦੇ) ਦਰ ਉਤੇ ਸੱਚੇ ਹਨ (ਅਤੇ ਓਹੀ) ਸੱਚੇ ਦੇ ਦਰਬਾਰ ਵਿੱਚ ਸਚਿਆਰ (ਪੁਰਸ਼) ਹਨ। ਉਹਨਾਂ ਦੀ ਸੋਭਾ ਹਰੇਕ ਜੁਗ ਵਿੱਚ ਹੋਈ ਹੈ (ਉਹਨਾਂ ਦੀ ਇਸ ਸੋਭਾ ਨੂੰ) ਕੋਈ ਮੇਟਣ ਵਾਲਾ ਨਹੀਂ (ਜੰਮਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਹਨਾਂ (ਮਨੁੱਖਾਂ ਤੋਂ) ਸਦਾ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਹਰੀ (ਨਾਮ ਨੂੰ ਆਪਣੇ) ਹਿਰਦੇ ਵਿੱਚ ਟਿਕਾ ਕੇ ਰਖਿਆ ਹੈ ।੮।੧।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਦਾ ਇਹ ਸਿਧਾਂਤ ਹੈ ਕਿ ਪਰਮੇਸ਼ਰ ਆਪਣਿਆਂ ਭਗਤਾਂ, ਸੇਵਕਾਂ ਅਤੇ ਪਿਆਰਿਆਂ ਦੀ ਹਰ ਪ੍ਰਕਾਰ ਰਖਿਆ ਕਰਦਾ ਹੈ। ਪਰ ਇਹ ਯਕੀਨ ਹਰੇਕ ਨੂੰ ਨਹੀਂ ਆਉਂਦਾ, ਕੇਵਲ ਗੁਰਮੁਖਾਂ ਨੂੰ ਹੈ ਕਿ:-

੧- **ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਿਲਾਦੁ ਤਰਾਇਆ ॥** [ਪੰਨਾ ੪੫੧

੨- **ਹਰਿ ਭਗਤਾ ਕਰਿ ਰਾਖੇ ਅਪਨੇ, ਦੀਨੀ ਨਾਮੁ ਵਡਾਈ ॥**
**ਜਿਨਿ ਜਿਨਿ ਕਰੀ ਅਵਗਿਆ ਜਨ ਕੀ, ਤੇ ਤੈਂ ਦੀਏ ਰੁੜ੍ਹਾਈ ॥** [ਪੰਨਾ ੧੨੩੫

ਭਗਤ ਕਿਹੜਾ ਹੈ ? ਜਿਸ ਦੇ ਹਿਰਦੇ ਵਿੱਚ ਪ੍ਰਭੂ ਦਾ ਭੈ, ਭਾਉ ਤੇ ਭਗਤੀ ਹੈ । ਗੁਰਬਾਣੀ

ਵਿੱਚ ਭਗਤ ਦੀ ਪਰਿਭਾਸ਼ਾ ਦੇ ਦਰਸ਼ਨ ਇਸ ਤਰ੍ਹਾਂ ਕਰਾਏ ਗਏ ਹਨ:-

**ਸੋ ਭਗਤੁ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ ॥[ਪੰਨਾ ੭੬੮**

ਮਨਮੁਖ ਲੋਕ, ਭਗਤਾਂ ਦੀ ਨਿੰਦਾ ਕਰਦੇ ਹਨ। ਰਾਜੇ ਵੀ ਆਪਣੀ ਈਨ ਮਨਾਉਣ ਲਈ ਭਗਤਾਂ ਨੂੰ ਦੁੱਖ ਦੇਣ ਲਈ ਆਪਣੇ ਵਲੋਂ ਕੋਈ ਕਸਰ ਨਹੀਂ ਛੱਡਦੇ, ਪਰ ਓਹ ਭਗਤਾਂ ਦਾ ਕੁਝ ਨਹੀਂ ਵਿਗਾੜ ਸਕਦੇ ਕਿਉਂਕਿ ਉਨ੍ਹਾਂ ਉਤੇ ਪਰਮੇਸ਼ਰ ਦਾ ਮਨ ਪਤੀਜ ਗਿਆ ਹੁੰਦਾ ਹੈ:-

**ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁਜੁਗ ਚਹੁ ਕੁੰਟ ਜਾਨਿਆ ॥**
**ਜੇ ਉਸ ਕਾ ਬੁਰਾ ਕਹੈ ਕੋਈ ਪਾਪੀ, ਤਿਸੁ ਜਮ ਕੰਕਰੁ ਖਾਈ ਜੀਉ॥ [ਪੰਨਾ ੬੯੮**

ਦੁਨੀਆ ਦੇ ਦੋਖੀਆਂ ਦੀ ਗਲ ਇਕ ਪਾਸੇ ਰਹੀ ਜਮ ਵੀ ਭਗਤਾਂ ਨੂੰ ਤਾੜ ਨਹੀਂ ਸਕਦਾ।

ਭਗਤਾਂ ਤੇ ਸੰਸਾਰੀਆਂ ਦਾ ਜੋੜ (ਮੇਲ) ਕਦੇ ਨਹੀਂ ਹੋ ਸਕਦਾ ਕਿਉਂਕਿ ਦੋਹਾਂ ਦੀ ਰਹਿਣੀ-ਬਹਿਣੀ, ਖਾਣਾ-ਪੀਣਾ ਅਤੇ ਹੋਰ ਵਰਤੋਂ ਵਿਹਾਰ ਵਿੱਚ ਬਹੁਤ ਫ਼ਰਕ ਹੁੰਦਾ ਹੈ। ਸੰਸਾਰੀਆਂ ਦੀ ਦੌੜ ਭਜ ਕੇਵਲ ਮਾਇਆ ਦੇ ਸੁਆਰਥ ਤੱਕ ਸੀਮਤ ਹੈ, ਜਦੋਂ ਕਿ ਭਗਤਾਂ ਦਾ ਆਧਾਰ ਨਿਰੋਲ ਪਰਮੇਸ਼ਰ ਦੀ ਭਗਤੀ ਹੈ:-

**ਭਗਤਿ ਭਗਤਨ ਹੂੰ ਬਨਿ ਆਈ ॥**
**ਮਨ ਤਨ ਗਲਤ ਭਏ ਠਾਕੁਰ ਸਿਉ, ਆਪਨ ਲੀਏ ਮਿਲਾਈ ॥ [ਪੰਨਾ ੧੨੯੦**

ਸਿਧਾਂਤ ਇਹ ਹੈ ਕਿ ਭਗਤਾਂ ਦੀ ਸੋਭਾ ਸਭ ਜੁਗਾਂ ਵਿੱਚ ਹੁੰਦੀ ਆਈ ਹੈ ਅਤੇ ਹੁੰਦੀ ਰਹੇਗੀ। ਇਸ ਸਚਾਈ ਨੂੰ ਸੰਸਾਰ ਦੀ ਕੋਈ ਹਸਤੀ ਨਹੀਂ ਮਿਟਾ ਸਕਦੀ।

**ਸੋਰਠਿ ਮਹਲਾ ੩ ਦੁਤੁਕੀ ॥ ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ ॥ ਸਤਿਗੁਰ ਕੀ ਸੇਵਾ ਊਤਮ ਹੈ ਭਾਈ, ਰਾਮਨਾਮਿ ਚਿਤੁ ਲਾਇ ॥ ੧ ॥ ਹਰਿ ਜੀਉ ! ਆਪੇ ਬਖਸਿ ਮਿਲਾਇ ॥ ਗੁਣਹੀਣ ਹਮ ਅਪਰਾਧੀ ਭਾਈ, ਪੂਰੈ ਸਤਿਗੁਰ ਲਏ ਰਲਾਇ ॥ ਰਹਾਉ ॥ ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ, ਸਾਚੈ ਸਬਦਿ ਵੀਚਾਰਿ ॥ ਭਉਜਲੁ ਪਾਰਿ ਉਤਾਰਿਅਨੁ ਭਾਈ, ਸਤਿਗੁਰ ਬੇੜੈ ਚਾੜਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਿਗੁਣਿਆਂ, ਨੋਂ ।

**ਪਦ ਅਰਥ** : ਨਿਗੁਣਿਆ ਨੋ-ਗੁਣ ਹੀਨ ਮਨੁੱਖਾਂ ਨੂੰ। ਅਪਰਾਧੀ-ਪਾਪੀ, ਕਸੂਰਵਾਰ। ਲਏ ਰਲਾਇ-ਮਿਲਾ ਲਏ। ਭਉਜਲੁ-ਸੰਸਾਰ ਸਮੁੰਦਰ। ਬੇੜੈ ਚਾੜਿ-ਬੇੜੇ (ਜਹਾਜ਼) ਵਿੱਚ ਚਾੜ੍ਹ ਕੇ।

**ਅਰਥ** : ਹੇ ਭਾਈ! ਗੁਣਹੀਣ ਮਨੁੱਖਾਂ ਨੂੰ ਸਤਿਗੁਰੂ ਦੀ ਸੇਵਾ ਵਿੱਚ ਲਾ ਕੇ (ਪ੍ਰਭੂ) ਆਪ ਹੀ ਬਖਸ਼ ਲੈਂਦਾ ਹੈ । ਹੇ ਭਾਈ ! ਰਾਮ ਦੇ ਨਾਮ ਵਿੱਚ ਚਿਤ ਲਾ ਕੇ (ਪਤਾ ਲਗਦਾ ਹੈ ਕਿ) ਸਤਿਗੁਰੂ ਦੀ

ਸੇਵਾ (ਬੜੀ) ਉਤਮ ਹੈ।੧।

(ਹੇ ਭਾਈ!) ਹਰੀ ਜੀਉ ਆਪ ਹੀ (ਗੁਰੂ ਨਾਲ) ਮਿਲਾ ਕੇ ਬਖਸ਼ਣ ਵਾਲਾ ਹੈ। ਅਸੀਂ ਪਾਪੀ ਗੁਣਾਂ ਤੋਂ ਸਖਣੇ ਸਾਂ (ਪਰ) ਪੂਰੇ ਸਤਿਗੁਰੂ ਨੇ (ਸਾਨੂੰ ਆਪਣੇ ਨਾਲ) ਰਲਾ (ਮਿਲਾ) ਲਿਆ ਹੈ।ਰਹਾਉ।

ਹੇ ਭਾਈ! (ਗੁਰੂ ਦੇ) ਸੱਚੇ ਸ਼ਬਦ ਦੁਆਰਾ ਵੀਚਾਰ ਰਾਹੀਂ (ਪਤਾ ਲਗਦਾ ਹੈ ਕਿ) ਉਸ (ਪਰਮਾਤਮਾ ਨੇ) ਕਿਹੜੇ ਕਿਹੜੇ ਅਪਰਾਧੀ ਬਖਸ਼ੇ ਹਨ? ਹੇ ਭਾਈ! ਸਤਿਗੁਰੂ ਦੇ ਜਹਾਜ਼ ਵਿੱਚ ਚਾੜ੍ਹ ਕੇ (ਉਸ ਪ੍ਰਭੂ ਨੇ) ਅਨਗਿਣਤ ਪਾਪੀ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੱਤੇ ਹਨ।੨।

**ਮਨੂਰੈ ਤੇ ਕੰਚਨ ਭਏ ਭਾਈ, ਗੁਰੁ ਪਾਰਸੁ ਮੇਲਿ ਮਿਲਾਇ॥ ਆਪੁ ਛੋਡਿ ਨਾਉ ਮਨਿ ਵਸਿਆ ਭਾਈ, ਜੋਤੀ ਜੋਤਿ ਮਿਲਾਇ ॥੩॥ ਹਉ ਵਾਰੀ ਹਉ ਵਾਰਣੈ ਭਾਈ, ਸਤਿਗੁਰ ਕਉ ਸਦ ਬਲਿਹਾਰੈ ਜਾਉ ॥ ਨਾਮੁ ਨਿਧਾਨੁ ਜਿਨਿ ਦਿਤਾ ਭਾਈ, ਗੁਰਮਤਿ ਸਹਜਿ ਸਮਾਉ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਹਉਂ, ਜਾਉਂ, ਸਮਾਉਂ ।

**ਪਦ ਅਰਥ** : ਮਨੂਰੈ ਤੇ-ਜ਼ੰਗਾਲੇ ਹੋਏ ਨਿਕੰਮੇ ਲੋਹੇ ਤੋਂ। ਕੰਚਨੁ-ਸੋਨਾ। ਪਾਰਸੁ-ਓਹ ਪੱਥਰ ਜਿਸ ਦੇ ਛੋਹਣ ਨਾਲ ਲੋਹੇ ਵਰਗੀਆਂ ਨੀਵੀਆਂ ਧਾਤਾਂ ਵੀ ਸੋਨਾ ਬਣ ਜਾਂਦੀਆਂ ਹਨ (ਇਹ ਬਿੰਬ ਰੂਪ ਦਾ ਪ੍ਰਤੀਕ ਹੈ)।

**ਅਰਥ** : ਹੇ ਭਾਈ! ਗੁਰੂ ਪਾਰਸ ਨੂੰ ਮਿਲ ਕੇ (ਅਸੀਂ) ਗਲੇ ਹੋਏ, ਜ਼ੰਗਾਲੇ (ਨਿਕੰਮੇ) ਲੋਹੇ ਤੋਂ ਸੋਨਾ ਬਣ ਗਏ (ਭਾਵ ਉਤਮ ਜੀਵਨ ਵਾਲੇ ਹੋ ਗਏ)। ਆਪਾ-ਭਾਵ ਛੱਡ ਕੇ (ਪ੍ਰਭੂ ਦਾ ਨਾਉ) ਮਨ ਵਿੱਚ ਵੱਸ ਗਿਆ (ਅਤੇ ਜੀਵ) ਜੋਤਿ (ਹਰੀ ਨੇ ਆਪਣੀ ਪਰਮ) ਜੋਤਿ ਵਿੱਚ ਮਿਲਾ ਲਈ।੩।

ਹੇ ਭਾਈ! ਮੈਂ ਵਾਰੀ ਹਾਂ, ਸਦਕੇ (ਆਪਣੇ) ਸਤਿਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ। ਹੇ ਭਾਈ! ਜਿਸ ਗੁਰੂ ਨੇ (ਮੈਨੂੰ ਪਰਮਾਤਮਾ ਦਾ) ਨਾਮ ਰੂਪੀ ਖਜ਼ਾਨਾ ਦਿੱਤਾ ਹੈ (ਉਸ) ਗੁਰੂ ਦੀ ਮਤਿ ਦੁਆਰਾ ਸਹਜ (ਅਵਸਥਾ) ਵਿੱਚ ਲੀਨ ਰਹਿੰਦਾ ਹਾਂ ।੪।

**ਗੁਰ ਬਿਨੁ ਸਹਜੁ ਨ ਊਪਜੈ ਭਾਈ, ਪੂਛਹੁ ਗਿਆਨੀਆ ਜਾਇ ॥ ਸਤਿਗੁਰ ਕੀ ਸੇਵਾ ਸਦਾ ਕਰਿ ਭਾਈ, ਵਿਚਹੁ ਆਪੁ ਗਵਾਇ ॥ ੫ ॥ ਗੁਰਮਤੀ ਭਉ ਊਪਜੈ ਭਾਈ, ਭਉ ਕਰਣੀ ਸਚੁ ਸਾਰੁ ॥ ਪ੍ਰੇਮ ਪਦਾਰਥੁ ਪਾਈਐ ਭਾਈ, ਸਚੁ ਨਾਮੁ ਆਧਾਰੁ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਿਆਨੀਆਂ, ਵਿਚਹੁਂ ।

**ਪਦ ਅਰਥ** : ਸਹਜੁ-(ਆਤਮਿਕ) ਗਿਆਨ, ਚੌਥਾ ਪਦ। ਭਉ-(ਰਬੀ) ਡਰ। ਕਰਣੀ-ਕੰਮ। ਸਾਰੁ-ਸ੍ਰੇਸ਼ਟ। ਆਧਾਰੁ-ਆਸਰਾ।

**ਅਰਥ** : ਹੇ ਭਾਈ! ਬੇਸ਼ਕ (ਆਤਮਿਕ ਜੀਵਨ ਵਾਲੇ) ਗਿਆਨੀਆਂ ਪਾਸੋਂ ਜਾ ਕੇ ਪੁਛ ਲਵੋ ਗੁਰੂ ਦੀ (ਕਿਰਪਾ ਤੋਂ) ਬਿਨਾ (ਆਤਮਿਕ) ਗਿਆਨ ਪੈਦਾ ਨਹੀਂ ਹੋ ਸਕਦਾ। (ਇਸ ਲਈ) ਹੇ ਭਾਈ! ਆਪਾ-ਭਾਵ ਵਿੱਚੋਂ ਦੂਰ ਕਰਕੇ ਸਤਿਗੁਰ (ਸੱਚੇ ਪਾਤਿਸ਼ਾਹ ਦੀ) ਸਦੀਵ ਕਾਲ ਸੇਵਾ ਕਰ।੫।

ਹੇ ਭਾਈ! ਗੁਰੂ ਦੀ ਮਤਿ ਦੁਆਰਾ (ਰਬੀ) ਡਰ (ਹਿਰਦੇ ਅੰਦਰ) ਪੈਦਾ ਹੁੰਦਾ ਹੈ, ਭਉ ਵਾਲੀ ਕਰਣੀ ਸੱਚ ਅਤੇ ਸ੍ਰੇਸ਼ਟ (ਰੂਪ ਹੈ)। ਹੇ ਭਾਈ! (ਇਸ ਭੈ ਦਾ ਸਦਕਾ) ਪ੍ਰੇਮ ਪਦਾਰਥੁ (ਭਾਵ ਨਾਮ ਪ੍ਰਾਪਤ ਕਰ ਲਈਦਾ ਹੈ ਅਤੇ) ਸਦਾ ਥਿਰ ਰਹਿਣ ਵਾਲਾ ਨਾਮ (ਸੱਚਾ) ਆਸਰਾ (ਬਣ ਜਾਂਦਾ ਹੈ)।੬।

**ਜੋ ਸਤਿਗੁਰੁ ਸੇਵਹਿ ਆਪਨਾ ਭਾਈ, ਤਿਨ ਕੈ ਹਉ ਲਾਗਉ ਪਾਇ ॥ ਜਨਮੁ ਸਵਾਰੀ ਆਪਨਾ ਭਾਈ, ਕੁਲੁ ਭੀ ਲਈ ਬਖਸਾਇ ॥ ੭ ॥ ਸਚੁ ਬਾਣੀ ਸਚੁ ਸਬਦੁ ਹੈ ਭਾਈ, ਗੁਰ ਕਿਰਪਾ ਤੇ ਹੋਇ ॥ ਨਾਨਕ, ਨਾਮੁ ਹਰਿ ਮਨਿ ਵਸੈ ਭਾਈ, ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿਂ, ਲਾਗਉਂ, ਪਾਇਂ, ਸਵਾਰੀਂ, ਲਈਂ ।

**ਪਦ ਅਰਥ** : ਪਾਇ-ਪੈਰੀਂ, ਚਰਨੀ। ਸਵਾਰੀ-ਮੈਂ ਸਵਾਰਦਾ (ਸਫਲ) ਕਰਦਾ ਹਾਂ। ਕੁਲੁ-ਖ਼ਾਨਦਾਨ। ਲਈ ਬਖਸਾਇ-ਬਖਸ਼ਾ ਲਵਾਂ । ਬਿਘਨੁ-ਰੋਕ, ਅਟਕਾਅ।

**ਅਰਥ** : ਹੇ ਭਾਈ ! ਜੋ (ਜੀਵ) ਆਪਨਾ ਸਤਿਗੁਰੂ ਸੇਂਵਦੇ (ਸਿਮਰਦੇ) ਹਨ, ਮੈਂ ਉਹਨਾਂ ਦੇ ਚਰਨੀ ਲਗਦਾ ਹਾਂ। ਹੇ ਭਾਈ! (ਇਸ ਤਰ੍ਹਾਂ ਦੀ ਕਰਣੀ ਨਾਲ ਮੈਂ) ਆਪਣਾ ਜਨਮ ਸਵਾਰ ਲਵਾਂ ਤੇ ਕੁਲ ਭੀ ਬਖਸ਼ਵਾ ਲਵਾਂ ।੭।

ਹੇ ਭਾਈ! ਸਦਾ ਥਿਰ ਰਹਿਣ ਵਾਲੀ ਬਾਣੀ ਹੈ, ਸਦਾ ਥਿਰ ਰਹਿਣ ਵਾਲਾ ਸ਼ਬਦ ਹੈ, (ਪਰ ਇਹਨਾਂ ਦੀ ਪ੍ਰਾਪਤੀ) ਗੁਰੂ ਦੀ ਕਿਰਪਾ ਨਾਲ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਹੇ ਭਾਈ! (ਜਿਸ ਜਗਿਆਸੂ ਦੇ) ਮਨ ਵਿੱਚ ਹਰੀ ਦਾ ਨਾਮ ਵੱਸ ਜਾਂਦਾ ਹੈ ਉਸ ਨੂੰ (ਜੀਵਨ ਮਾਰਗ ਵਿੱਚ) ਕਿਸੇ ਪ੍ਰਕਾਰ ਦੀ ਬਿਘਨ (ਅਟਕਾਅ) ਨਹੀਂ ਲਗਦਾ।੮।੨।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਖੇਤਰ ਵਿੱਚ ਕਈ ਵਾਰੀ ਮਨੁੱਖ ਚੰਗੀ ਕਰਣੀ ਕਰਨ ਦੇ ਬਾਵਜੂਦ ਵੀ ਉਤਮ ਪਦਵੀ ਤੋਂ ਵੰਚਿਤ ਹੋਣ ਕਾਰਨ ਨਿਰਾਸ਼ ਹੋ ਜਾਂਦਾ ਹੈ। ਉਹ ਸਮਝਦਾ ਹੈ ਕਿ ਮੇਰੇ ਵਿੱਚ ਗੁਣਾਂ ਦੀ ਕਮੀ ਹੈ ਜਿਸ ਕਰਕੇ ਮੈਨੂੰ ਪ੍ਰਭੂ ਨੇ ਆਪਣੇ ਗਲੇ ਨਾਲ ਨਹੀਂ ਲਾਇਆ। ਸ੍ਰੀ ਗੁਰੂ ਅਮਰਦਾਸ ਜੀ ਪ੍ਰਭੂ-ਪ੍ਰੇਮੀਆਂ ਨੂੰ ਦਿਲਾਸਾ ਦੇ ਰਹੇ ਹਨ ਕਿ ਘਾਬਰਨ ਦੀ ਲੋੜ ਨਹੀਂ ਉਹ ਪ੍ਰਭੂ ਗੁਣ ਹੀਣ ਅਪਰਾਧੀਆਂ ਨੂੰ ਵੀ ਬਖਸ਼ ਲੈਂਦਾ ਹੈ। ਇਹ ਉਸ ਦਾ ਬਿਰਦ ਹੈ। ਲੋੜ ਹੈ ਸਤਿਗੁਰੂ ਦੀ ਸੇਵਾ ਕਰਨ ਦੀ, ਉਸ ਦੀ ਆਗਿਆ ਵਿੱਚ ਚਲਣ ਦੀ, ਭਉ ਤੇ ਚਾਉ ਨੂੰ ਹਿਰਦੇ ਵਿੱਚ ਧਾਰਨ ਦੀ, ਫਿਰ ਉਹ ਆਪੇ ਤੁੱਠ ਪੈਂਦਾ

ਹੈ। ਸਿਧਾਂਤ ਇਹ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿੱਚ ਪਰਮੇਸ਼ਰ ਦਾ ਨਾਮ ਵਸ ਜਾਂਦਾ ਹੈ ਉਸ ਨੂੰ ਜੀਵਨ ਵਿੱਚ ਕਿਸੇ ਪ੍ਰਕਾਰ ਦੀ ਮੁਸ਼ਕਲ ਨਹੀਂ ਬਣਦੀ। ਪ੍ਰਭੂ ਸਭ ਦੇ ਪਾਪ ਬਖਸ਼ਣ ਵਾਲਾ ਹੈ:-

**ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ ॥** [ਪੰਨਾ ੭੧੩

**ਸੋਰਠਿ ਮਹਲਾ ੩ ॥ ਹਰਿ ਜੀਉ ਸਬਦੇ ਜਾਪਦਾ ਭਾਈ, ਪੂਰੈ ਭਾਗਿ ਮਿਲਾਇ ॥ ਸਦਾ ਸੁਖੁ ਸੋਹਾਗਣੀ ਭਾਈ, ਅਨਦਿਨੁ ਰਤੀਆ ਰੰਗੁ ਲਾਇ ॥੧॥ ਹਰਿ ਜੀ! ਤੂ ਆਪੇ ਰੰਗੁ ਚੜਾਇ ॥ ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ, ਹਰਿ ਸੇਤੀ ਰੰਗੁ ਲਾਇ ॥ਰਹਾਉ॥ ਗੁਰ ਕੀ ਕਾਰ ਕਮਾਵਣੀ ਭਾਈ, ਆਪੁ ਛੋਡਿ ਚਿਤੁ ਲਾਇ ॥ ਸਦਾ ਸਹਜੁ ਫਿਰਿ ਦੂਖੁ ਨ ਲਗਈ ਭਾਈ, ਹਰਿ ਆਪਿ ਵਸੈ ਮਨਿ ਆਇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਤੀਆਂ।

**ਪਦ ਅਰਥ** : ਸਬਦੇ-(ਗੁਰੂ ਦੇ) ਸ਼ਬਦ ਦੁਆਰਾ। ਜਾਪਦਾ-ਪਤਾ ਲਗਦਾ ਹੈ, ਜਾਣ ਪਛਾਣ ਹੁੰਦੀ ਹੈ। ਅਨਦਿਨੁ-ਹਰ ਰੋਜ਼। ਰੰਗੁ-ਪ੍ਰੇਮ। ਰਾਤਿਹੋ-ਹੇ (ਨਾਮ ਰੰਗ ਵਿੱਚ) ਰਤੇ ਹੋਇਓ। ਸੇਤੀ-ਨਾਲ।

**ਅਰਥ** : ਹੇ ਭਾਈ ! ਪਰਮਾਤਮਾ ਜੀ ਨੂੰ (ਗੁਰੂ) ਸ਼ਬਦ ਰਾਹੀਂ ਪਛਾਣਿਆ ਜਾਂਦਾ ਹੈ, ਪੂਰੇ ਭਾਗਾਂ ਨਾਲ (ਗੁਰੂ, ਹਰੀ ਨਾਲ) ਮਿਲਾ ਦਿੰਦਾ ਹੈ। ਹੇ ਭਾਈ ! ਸੁਹਾਗਣ (ਜੀਵ-ਇਸਤਰੀਆਂ) ਨੂੰ ਸਦਾ ਸੁਖ (ਪ੍ਰਾਪਤ) ਹੈ (ਕਿਉਂਕਿ ਉਹ) ਪ੍ਰੇਮ ਲਾ ਕੇ ਹਰ ਰੋਜ਼ ਹਰੀ ਵਿਚ ਰਚੀਆਂ ਰਹਿੰਦੀਆਂ ਹਨ।੧।

ਹੇ ਪ੍ਰਭੂ ਜੀ ! ਤੂੰ ਆਪ ਹੀ (ਜਗਿਆਸੂਆਂ ਨੂੰ ਨਾਮ ਦਾ) ਰੰਗ ਚਾੜ੍ਹਦਾ ਹੈਂ। (ਹੇ ਪ੍ਰਭੂ ਪਿਆਰ ਦੇ) ਰੰਗ ਵਿੱਚ ਰਤੇ ਹੋਇਓ ! ਹਰੀ ਨਾਲ ਪ੍ਰੇਮ ਲਾ ਕੇ (ਉਸ ਦੇ ਗੀਤ) ਗਾਓ।ਰਹਾਉ।

ਹੇ ਭਾਈ ! ਅਪਣਤ (ਹੰਕਾਰ) ਛੱਡ ਕੇ, ਚਿਤ ਲਾ ਕੇ ਗੁਰੂ ਦੀ (ਦਸੀ ਹੋਈ) ਕਾਰ (ਸੇਵਾ) ਕਮਾਉ। (ਇਸ ਦੇ ਫਲ ਸਰੂਪ) ਸਹਜੁ (ਬਣਿਆ ਰਹੇਗਾ), ਫਿਰ (ਕੋਈ) ਦੁੱਖ (ਨੇੜੇ) ਨਹੀਂ ਲਗਦਾ, (ਕਿਉਂਕਿ) ਹਰੀ ਆਪ ਮਨ ਵਿਚ ਆ ਕੇ ਵੱਸ ਜਾਂਦਾ ਹੈ।੨।

**ਪਿਰ ਕਾ ਹੁਕਮੁ ਨ ਜਾਣਈ ਭਾਈ, ਸਾ ਕੁਲਖਣੀ ਕੁਨਾਰਿ ॥ ਮਨ ਹਠਿ ਕਾਰ ਕਮਾਵਣੀ ਭਾਈ, ਵਿਣੁ ਨਾਵੈ ਕੂੜਿਆਰਿ ॥੩॥ ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ, ਭਾਇ ਸਚੈ ਬੈਰਾਗੁ ॥ ਅਨਦਿਨੁ ਰਾਤੇ ਗੁਣ ਰਵਹਿ ਭਾਈ, ਨਿਰਭਉ ਗੁਰ ਲਿਵ ਲਾਗੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਾਵਹਿਂ, ਰਵਹਿਂ।

**ਪਦ ਅਰਥ** : ਆਪੁ-ਆਪਾ-ਭਾਵ, ਹੰਕਾਰ। ਕੁਲਖਣੀ-ਭੈੜੇ ਲਛਣਾਂ ਵਾਲੀ। ਕੁਨਾਰਿ-ਭੈੜੀ ਇਸਤਰੀ। ਹਠਿ-ਹੱਠ ਨਾਲ। ਭਾਇ ਸਚੈ-ਸੱਚ ਪ੍ਰੇਮ ਕਾਰਨ। ਰਵਹਿ-ਯਾਦ ਕਰਦੇ (ਸਿਮਰਦੇ) ਹਨ। ਨਿਰਭਉ ਗੁਰ-ਭੈ ਤੋਂ ਰਹਿਤ ਗੁਰੂ ਨਾਲ। ਲਿਵ ਲਾਗੁ-ਧਿਆਨ ਲਗ ਜਾਂਦਾ ਹੈ।

**ਅਰਥ** : ਹੇ ਭਾਈ! (ਜਿਹੜੀ ਜੀਵ ਇਸਤਰੀ) ਪਤੀ (ਪਰਮੇਸ਼ਰ) ਦਾ ਹੁਕਮ ਨਹੀਂ ਮੰਨਦੀ ਓਹ ਭੈੜੇ ਲਛਣਾਂ ਵਾਲੀ ਭੈੜੀ ਇਸਤਰੀ ਹੈ। ਹੇ ਭਾਈ ! ਮਨ ਦੇ ਹੱਠ ਨਾਲ (ਜੋ ਇਸਤਰੀ) ਕਾਰ

ਕਰਦੀ ਹੈ (ਓਹ) ਨਾਮ ਤੋਂ ਬਿਨਾ ਕੂੜ (ਕਮਾਉਣ) ਵਾਲੀ ਹੁੰਦੀ ਹੈ।੩।

ਹੇ ਭਾਈ! ਜਿਨ੍ਹਾਂ ਦੇ ਮੱਥੇ ਉਤੇ ਭਾਗ ਹੁੰਦਾ ਹੈ, ਓਹ (ਪਰਮਾਤਮਾ ਦੇ ਗੁਣ) ਗਾਉਂਦੇ ਹਨ, ਸੱਚੇ ਪ੍ਰੇਮ ਕਰਕੇ ਓਹਨਾਂ ਨੂੰ ਵੈਰਾਗ ਹੁੰਦਾ ਹੈ। ਹੇ ਭਾਈ! (ਉਹ) ਦਿਨ ਰਾਤ ਪਰਮਾਤਮਾ ਦੇ ਗੁਣ ਗਾਉਂਦੇ ਹਨ, ਭੈ ਤੋਂ ਰਹਿਤ ਗੁਰੂ ਨਾਲ ਉਹਨਾਂ ਦਾ ਸੱਚੇ ਪ੍ਰੇਮ ਦੁਆਰਾ ਧਿਆਨ ਲਗ ਜਾਂਦਾ ਹੈ।੪।

**ਸਭਨਾ ਮਾਰਿ ਜੀਵਾਲਦਾ ਭਾਈ, ਸੋ ਸੇਵਹੁ ਦਿਨੁ ਰਾਤਿ ॥ ਸੋ ਕਿਉ ਮਨਹੁ ਵਿਸਾਰੀਐ ਭਾਈ, ਜਿਸ ਦੀ ਵਡੀ ਹੈ ਦਾਤਿ ॥ ੫ ॥ ਮਨਮੁਖਿ ਮੈਲੀ ਡੁੰਮਣੀ ਭਾਈ, ਦਰਗਹ ਨਾਹੀ ਥਾਉ ॥ ਗੁਰਮੁਖਿ ਹੋਵੈ ਤ ਗੁਣ ਰਵੈ ਭਾਈ, ਮਿਲਿ ਪ੍ਰੀਤਮ ਸਾਚਿ ਸਮਾਉ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨਹੁਂ, ਥਾਉਂ ।

**ਪਦ ਅਰਥ** : ਡੁੰਮਣੀ-ਦੁਚਿਤੀ, ਦੁਬਿਧਾ ਵਾਲੀ। ਸਮਾਉ-ਸਮਾਈ, ਲੀਨ ਹੋਈ ਹੈ।

**ਅਰਥ** : ਹੇ ਭਾਈ! (ਜੋ ਹਰੀ) ਸਭ ਨੂੰ ਮਾਰ ਕੇ ਜੀਵਾਉਂਦਾ ਹੈ (ਤੁਸੀਂ) ਉਸ ਨੂੰ ਦਿਨ ਰਾਤ ਸੇਵੋ (ਸਿਮਰੋ)। ਜਿਸ (ਪਰਮੇਸ਼ਰ ਦੀ ਬਖ਼ਸ਼ੀ ਹੋਈ) ਬੇਅੰਤ ਦਾਤ (ਜੀਵ ਪਾਸ) ਹੈ। ਉਸ (ਪ੍ਰਭੂ ਨੂੰ) ਮਨ ਤੋਂ ਕਿਉਂ ਭੁਲਾਈਏ? (ਭਾਵ ਨਹੀਂ ਭੁਲਾਉਣਾ ਚਾਹੀਦਾ)।੫।

ਹੇ ਭਾਈ! ਮਨਮੁਖ (ਜੀਵ ਇਸਤਰੀ) ਚਿਤ ਕਰਕੇ ਮੈਲੀ ਅਤੇ ਦੁਚਿਤੀ (ਦੁਬਿਧਾ ਵਾਲੀ) ਹੈ, ਉਸ ਨੂੰ ਹਰੀ ਦੀ ਦਰਗਾਹ ਵਿੱਚ ਥਾਂ ਨਹੀਂ ਮਿਲਦੀ । (ਜਦੋਂ ਉਹ) ਗੁਰੂ ਅਨੁਸਾਰੀ (ਬਣ ਜਾਂਦੀ ਹੈ, ਤਦੋਂ ਪਰਮਾਤਮਾ ਦੇ) ਗੁਣ ਯਾਦ ਕਰਦੀ ਹੈ (ਅਤੇ) ਪ੍ਰੀਤਮ ਨੂੰ ਮਿਲ ਕੇ (ਉਹ) ਸਦਾ ਥਿਰ ਪ੍ਰਭੂ ਵਿੱਚ ਇਕਮਿਕ ਹੋ ਜਾਂਦੀ ਹੈ।੬।

**ਏਤੁ ਜਨਮਿ ਹਰਿ ਨ ਚੇਤਿਓ ਭਾਈ, ਕਿਆ ਮੁਹੁ ਦੇਸੀ ਜਾਇ ॥ ਕਿੜੀ ਪਵੰਦੀ ਮੁਹਾਇਓਨੁ ਭਾਈ, ਬਿਖਿਆ ਨੋ ਲੋਭਾਇ ॥ ੭ ॥ ਨਾਮੁ ਸਮਾਲਹਿ ਸੁਖਿ ਵਸਹਿ ਭਾਈ, ਸਦਾ ਸੁਖੁ ਸਾਂਤਿ ਸਰੀਰ ॥ ਨਾਨਕ ਨਾਮੁ ਸਮਾਲਿ ਤੂ ਭਾਈ, ਅਪਰੰਪਰ ਗੁਣੀ ਗਹੀਰ ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੁਹੁਂ, ਸਮਾਲਹਿਂ, ਵਸਹਿਂ ।

**ਪਦ ਅਰਥ** : ਮੁਹੁ-ਮੂੰਹ। ਕਿੜੀ ਪਵੰਦੀ-ਆਵਾਜ਼ ਪੈਂਦੀ ਰਹੀ। ਮੁਹਾਇਓਨੁ-ਉਸ ਨੇ (ਆਪਣੇ ਆਪ ਨੂੰ) ਲੁਟਾ ਲਿਆ। ਸਮਾਲਹਿ-(ਜੋ) ਯਾਦ ਕਰਦੇ ਹਨ। ਸੁਖਿ ਵਸਹਿ-ਸੁਖ ਵਿੱਚ ਵਸਦੇ ਹਨ। ਅਪਰੰਪਰ-ਪਰੇ ਤੋਂ ਪਰੇ, ਬੇਅੰਤ। ਗੁਣੀ ਗਹੀਰ-ਗੁਣਾਂ ਕਰਕੇ ਡੂੰਘਾ।

**ਅਰਥ** : ਹੇ ਭਾਈ ! (ਜਿਸ ਜੀਵ ਨੇ) ਇਸ (ਮਨੁਖਾ) ਜਨਮ ਵਿੱਚ ਪਰਮੇਸ਼ਰ ਨੂੰ ਯਾਦ ਨਹੀਂ

ਕੀਤਾ, (ਓਹ ਅਗੇ ਰਬੀ ਦਰਗਾਹ ਵਿੱਚ) ਜਾ ਕੇ ਕੀ ਮੂੰਹ ਵਿਖਾਏਗਾ ? (ਭਾਵ ਸ਼ਰਮਸਾਰ ਹੋਵੇਗਾ)। ਹੇ ਭਾਈ! (ਜੀਵ ਨੂੰ ਨਿਤ ਮੌਤ ਦੀਆਂ) ਆਵਾਜ਼ਾਂ ਪੈਂਦੀਆਂ ਹਨ (ਪਰ ਇਸਨੇ ਪਰਵਾਹ ਨਹੀਂ ਕੀਤੀ) ਮਾਇਆ ਦੀ ਖ਼ਾਤਰ ਲੋਭ ਵਿੱਚ (ਫਸ ਕੇ ਇਸਨੇ ਆਪਣਾ ਅਮੋਲਕ ਜੀਵਨ) ਲੁਟਾ ਲਿਆ ਹੈ ।੭।

ਹੇ ਭਾਈ! (ਜਿਹੜੇ ਮਨੁੱਖ ਪ੍ਰਭੂ ਦਾ) ਨਾਮ ਸਿਮਰਦੇ ਹਨ (ਓਹ ਸਦਾ ਆਤਮਿਕ) ਸੁਖ (ਆਨੰਦ) ਵਿਚ ਵਸਦੇ ਹਨ, (ਉਹਨਾਂ ਦੇ) ਸਰੀਰ ਨੂੰ ਭੀ ਸੁਖ ਸ਼ਾਂਤੀ (ਪ੍ਰਾਪਤ ਹੋਈ ਰਹਿੰਦੀ ਹੈ)। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ) ਹੇ ਭਾਈ! ਤੂੰ (ਉਸ ਪ੍ਰਭੂ ਦਾ) ਨਾਮ (ਹਿਰਦੇ ਵਿੱਚ) ਸੰਭਾਲ (ਜੋ) ਗੁਣਾਂ ਕਰਕੇ ਗਹੀਰ (ਡੂੰਘਾ) ਅਤੇ ਬੇਅੰਤ ਹੈ ।੮।੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਗੁਣ ਗਾਉਣ ਨਾਲ ਹੀ ਆਤਮਾ ਉਤੇ ਹਰੀ ਦੇ ਨਾਮ ਦਾ ਰੰਗ ਚੜ੍ਹਦਾ ਹੈ ਪਰ ਸ਼ਰਤ ਇਹ ਹੈ ਕਿ ਇਕ ਮਨ, ਇਕ ਚਿਤ ਹੋ ਕੇ, ਹੰਕਾਰ ਛੋੜ ਕੇ, ਗੁਰੂ ਦੀ ਦਸੀ ਹੋਈ ਕਾਰ ਨਿਤ ਕਮਾਈ ਜਾਵੇ ।

ਮਨਮੁਖ ਜੀਵ-ਇਸਤਰੀ ਦੁਚਿਤੀ ਹੈ ਜਿਸ ਕਰਕੇ ਨਾ ਉਹ ਨਾਮ ਜਪ ਸਕਦੀ ਹੈ ਅਤੇ ਨਾ ਹੀ ਉਸ ਨੂੰ ਹਰੀ ਦੀ ਦਰਗਾਹ ਵਿੱਚ ਆਦਰ ਯੋਗ ਸਥਾਨ ਮਿਲਦਾ ਹੈ। ਅੰਤ ਵਿੱਚ ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਨਾਮ-ਸਿਮਰਨ ਨਾਲ ਸਦਾ ਲਈ ਸਰੀਰਕ ਅਰੋਗਤਾ, ਆਤਮਿਕ ਸੁਖ ਤੇ ਸ਼ਾਂਤੀ ਪ੍ਰਾਪਤ ਹੋਈ ਰਹਿੰਦੀ ਹੈ, ਇਸ ਲਈ ਨਾਮ ਜਪਣਾ ਲਾਜ਼ਮੀ ਹੈ।

## ਸੋਰਠਿ ਮਹਲਾ ੫ ਘਰੁ ੧ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਸਭੁ ਜਗੁ ਜਿਨਹਿ ਉਪਾਇਆ ਭਾਈ, ਕਰਣ ਕਾਰਣ ਸਮਰਥੁ ॥ ਜੀਉ ਪਿੰਡੁ ਜਿਨਿ ਸਾਜਿਆ ਭਾਈ, ਦੇ ਕਰਿ ਅਪਣੀ ਵਥੁ ॥ ਕਿਨਿ ਕਹੀਐ ਕਿਉ ਦੇਖੀਐ ਭਾਈ, ਕਰਤਾ ਏਕੁ ਅਕਥੁ ॥ ਗੁਰੁ ਗੋਵਿੰਦੁ ਸਲਾਹੀਐ ਭਾਈ, ਜਿਸ ਤੇ ਜਾਪੈ ਤਥੁ ॥੧॥ ਮੇਰੇ ਮਨ ! ਜਪੀਐ ਹਰਿ ਭਗਵੰਤਾ ॥ ਨਾਮ ਦਾਨੁ ਦੇਇ ਜਨ ਅਪਨੇ, ਦੂਖ ਦਰਦ ਕਾ ਹੰਤਾ ॥ਰਹਾਉ॥ ਜਾ ਕੈ ਘਰਿ ਸਭੁ ਕਿਛੁ ਹੈ ਭਾਈ, ਨਉਨਿਧਿ ਭਰੇ ਭੰਡਾਰ ॥ ਤਿਸ ਕੀ ਕੀਮਤਿ ਨਾ ਪਵੈ ਭਾਈ, ਊਚਾ ਅਗਮ ਅਪਾਰ ॥ ਜੀਅ ਜੰਤ ਪ੍ਰਤਿਪਾਲਦਾ ਭਾਈ, ਨਿਤ ਨਿਤ ਕਰਦਾ ਸਾਰ ॥ ਸਤਿਗੁਰੁ ਪੂਰਾ ਭੇਟੀਐ ਭਾਈ, ਸਬਦਿ ਮਿਲਾਵਣਹਾਰੁ ॥੨॥**

**ਪਦ ਅਰਥ** : ਜਿਨਹਿ-ਜਿਸ (ਪ੍ਰਭੂ) ਨੇ। ਉਪਾਇਆ-ਪੈਦਾ ਕੀਤਾ ਹੈ। ਕਰਣ ਕਾਰਨ-ਸਭ ਕਾਰਨਾਂ ਦੇ ਕਰਨ ਵਾਲਾ ਅਤੇ ਸ਼ਕਤੀਵਾਨ। ਜੀਉ-ਜਿੰਦ। ਪਿੰਡੁ-ਸਰੀਰ। ਸਾਜਿਆ-ਬਣਾਇਆ। ਵਥੁ-ਵਸਤੂ (ਭਾਵ ਜੋਤਿ ਸ਼ਕਤੀ)। ਕਿਨਿ-ਕਿਸ ਪਾਸੋਂ?। ਕਹੀਐ-ਕਿਹਾ ਜਾ ਸਕਦਾ ਹੈ। ਕਿਉ-ਕਿਵੇਂ?। ਅਕਥੁ-ਬਿਆਨ ਤੋਂ ਰਹਿਤ। ਤਥੁ-ਤੱਤ, ਅਸਲੀਅਤ। ਦੇਇ-ਦੇਂਦਾ ਹੈ। ਹੰਤਾ-ਨਾਸ਼ ਕਰਨ ਵਾਲਾ। ਨਉ ਨਿਧਿ-ਨੌ

ਨਿਧੀਆਂ, ਭਾਵ ਸਾਰੇ ਖ਼ਜ਼ਾਨੇ। ਅਗਮ-ਅਪਹੁੰਚ। ਅਪਾਰ-ਪਾਰ ਤੋਂ ਰਹਿਤ। ਸਾਰ-ਖ਼ਬਰ। ਭੇਟੀਐ-ਮਿਲੀਏ। ਸਬਦਿ ਮਿਲਾਵਣਹਾਰੁ-ਸ਼ਬਦ ਰਾਹੀਂ ਮਿਲਾਉਣ ਵਾਲਾ।

**ਅਰਥ** : ਹੇ ਭਾਈ! ਜਿਸ (ਕਰਤਾ ਪੁਰਖ) ਨੇ ਸਾਰਾ ਜਗਤ ਪੈਦਾ ਕੀਤਾ ਹੈ (ਉਹ) ਸਭ ਕਾਰਨਾ ਦੇ ਕਰਨ ਵਾਲਾ ਅਤੇ ਸ਼ਕਤੀਵਾਨ ਹੈ। ਜਿਸ (ਕਰਤਾਰ) ਨੇ ਜਿੰਦ ਤੇ ਸਰੀਰ ਨੂੰ ਆਪਣੀ ਜੋਤਿ-ਸ਼ਕਤੀ ਦੇ ਕੇ ਬਣਾਇਆ ਹੈ। (ਉਹ ਕਰਤਾਰ) ਕਿਸੇ ਪਾਸੋਂ (ਬਿਆਨ) ਨਹੀਂ ਕੀਤਾ ਜਾ ਸਕਦਾ। (ਉਸਦਾ ਸਰੂਪ) ਕਿਵੇਂ ਦੇਖਿਆ ਜਾ ਸਕਦਾ ਹੈ? (ਉਹ) ਕਰਤਾ ਇਕੋ ਹੈ (ਅਤੇ) ਕਥਨ ਤੋਂ ਰਹਿਤ ਹੈ। ਹੇ ਭਾਈ! ਗੁਰੂ (ਜੋ) ਗੋਵਿੰਦ (ਰੂਪ ਹੈ, ਉਸ ਨੂੰ) ਸਲਾਹੁਣਾ ਚਾਹੀਦਾ ਹੈ ਜਿਸ ਤੋਂ (ਉਸ ਦੀ) ਅਸਲੀਅਤ ਦਾ ਪਤਾ ਲਗਦਾ ਹੈ।੧।

ਹੇ ਮੇਰੇ ਮਨ! ਹਰੀ ਭਗਵੰਤ ਦਾ ਜਾਪ ਜਪਣਾ ਚਾਹੀਦਾ ਹੈ। (ਉਹ ਭਗਵਾਨ) ਆਪਣੇ ਸੇਵਕ ਨੂੰ ਨਾਮ ਦੀ ਦਾਤਿ ਦੇਂਦਾ ਹੈ (ਜੋ) ਦੁਖਾਂ ਦਰਦਾਂ ਨੂੰ ਨਾਸ਼ ਕਰਨ ਵਾਲਾ ਹੈ।ਰਹਾਉ।

ਹੇ ਭਾਈ! ਜਿਸ (ਭਗਵਾਨ ਦੇ) ਘਰ ਹਰੇਕ (ਵਸਤੂ ਮੌਜੂਦ) ਹੈ (ਅਤੇ ਜਿਸ ਦੇ) ਭੰਡਾਰੇ ਨੌ ਨਿਧੀਆਂ (ਭਾਵ ਸਭ ਪਦਾਰਥਾਂ ਨਾਲ) ਭਰੇ ਪਏ ਹਨ, ਉਸ (ਪਰਮੇਸ਼ਰ ਦੀ) ਕੀਮਤ ਨਹੀਂ ਪੈ ਸਕਦੀ (ਉਹ) ਉਚਾ, ਅਪਹੁੰਚ ਤੇ ਬੇਅੰਤ ਹੈ। (ਉਹ ਪ੍ਰਭੂ ਸਭ) ਜੀਵ ਜੰਤੂਆਂ ਦੀ ਪਾਲਨਾ ਕਰਦਾ ਹੈ (ਅਤੇ) ਹਰ ਰੋਜ਼ (ਸਭ ਦੀ) ਸਾਰ-ਖ਼ਬਰ ਲੈਂਦਾ ਹੈ। ਹੇ ਭਾਈ! ਪੂਰੇ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ (ਜੋ ਵਾਹਿਗੁਰੂ) ਸ਼ਬਦ ਦੁਆਰਾ (ਜੀਵ ਨੂੰ ਪਰਮਾਤਮਾ ਨਾਲ) ਮੇਲਣ ਵਾਲਾ ਹੈ ।੨।

**ਸਚੇ ਚਰਣ ਸਰੇਵੀਅਹਿ ਭਾਈ, ਭ੍ਰਮੁ ਭਉ ਹੋਵੈ ਨਾਸੁ ॥ ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ, ਹਰਿ ਕੈ ਨਾਮਿ ਨਿਵਾਸੁ ॥ ਮਿਟੈ ਅੰਧੇਰਾ ਅਗਿਆਨਤਾ ਭਾਈ, ਕਮਲ ਹੋਵੈ ਪਰਗਾਸੁ ॥ ਗੁਰ ਬਚਨੀ ਸੁਖੁ ਊਪਜੈ ਭਾਈ, ਸਭਿ ਫਲ ਸਤਿਗੁਰ ਪਾਸਿ ॥੩॥ ਮੇਰਾ ਤੇਰਾ ਛੋਡੀਐ ਭਾਈ, ਹੋਈਐ ਸਭ ਕੀ ਧੂਰਿ ॥ ਘਟਿ ਘਟਿ ਬ੍ਰਹਮੁ ਪਸਾਰਿਆ ਭਾਈ, ਪੇਖੈ ਸੁਣੈ ਹਜੂਰਿ ॥ ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ, ਤਿਤੁ ਦਿਨਿ ਮਰੀਐ ਝੂਰਿ ॥ ਕਰਨ ਕਰਾਵਨ ਸਮਰਥੋ ਭਾਈ, ਸਰਬ ਕਲਾ ਭਰਪੂਰਿ ॥੪॥**

**ਪਦ ਅਰਥ** : ਸਰੇਵੀਅਹਿ-ਸੇਵੀਏ। ਭ੍ਰਮੁ-ਭਟਕਣਾ। ਭਉ-ਡਰ। ਮਾਂਜੀਐ-ਸ਼ੁੱਧ ਕਰੀਦਾ ਹੈ। ਕਮਲ-(ਹਿਰਦੇ ਦਾ) ਕੰਵਲ। ਹੋਵੈ ਪਰਗਾਸੁ-ਖਿੜ ਪੈਂਦਾ ਹੈ। ਧੂਰਿ-ਖ਼ਾਕ। ਪਸਾਰਿਆ-ਫੈਲਿਆ ਹੋਇਆ, ਵਿਆਪਕ। ਝੂਰਿ-ਝੂਰ ਕੇ, ਪਛਤਾਵਾ ਕਰਕੇ। ਸਮਰਥੋ-ਸ਼ਕਤੀਵਾਨ। ਸਰਬਕਲਾ-ਸਾਰੀਆਂ ਸ਼ਕਤੀਆਂ ਭਰਪੂਰਿ-ਭਰੀਆਂ ਹੋਈਆਂ ।

**ਅਰਥ** : ਹੇ ਭਾਈ! ਸਚੇ (ਪਰਮੇਸ਼ਰ) ਦੇ ਚਰਣ ਸੇਵਣੇ ਚਾਹੀਦੇ ਹਨ ਜਿਸ ਦੀ ਬਰਕਤ ਨਾਲ ਮਨ ਚੋਂ ਭਰਮ ਤੇ ਭੈ ਨਾਸ਼ ਹੋ ਜਾਂਦਾ ਹੈ। ਹੇ ਭਾਈ! ਸੰਤਾਂ ਦੀ ਸੰਗਤ ਵਿੱਚ ਮਨ ਨੂੰ ਮਾਂਜਣਾ (ਭਾਵ ਸ਼ੁੱਧ ਕਰਨਾ) ਚਾਹੀਦਾ ਹੈ (ਇਸ ਤਰ੍ਹਾਂ ਹਰੀ ਦੇ ਨਾਮ ਵਿੱਚ ਵਾਸਾ ਹੋ ਜਾਂਦਾ ਹੈ। ਹੇ ਭਾਈ! ਅਗਿਆਨਤਾ ਦਾ

ਹਨੇਰਾ ਦੂਰ ਹੋ ਜਾਂਦਾ ਹੈ ਅਤੇ ਹਿਰਦਾ ਰੂਪੀ) ਕੰਵਲ ਖਿੜ ਪੈਂਦਾ ਹੈ। ਹੇ ਭਾਈ! ਗੁਰੂ ਦੇ ਬਚਨਾਂ ਦੁਆਰਾ (ਆਤਮਿਕ) ਸੁਖ ਪੈਦਾ ਹੁੰਦਾ ਹੈ (ਅਤੇ) ਸਾਰੇ (ਅਮਰ) ਫਲ ਸਤਿਗੁਰੂ (ਸੱਚੇ ਪਾਤਿਸ਼ਾਹ) ਕੋਲ ਹਨ (ਭਾਵ ਉਥੋਂ ਪ੍ਰਾਪਤ ਹੁੰਦੇ ਹਨ) ।੩।

ਹੇ ਭਾਈ! ਮੇਰ-ਤੇਰ (ਵਾਲੀ ਰੱਟ ਨੂੰ) ਛੱਡ ਦੇਣਾ ਚਾਹੀਦਾ ਹੈ (ਅਤੇ) ਸਭ ਦੇ ਚਰਨਾਂ ਦੀ ਖ਼ਾਕ ਹੋਣਾ ਚਾਹੀਦਾ ਹੈ। ਹੇ ਭਾਈ! ਹਰੇਕ ਹਿਰਦੇ ਵਿੱਚ ਪਰਮੇਸਰ ਵਸ ਰਿਹਾ ਹੈ, (ਉਹ ਹਾਜ਼ਰ) ਹਜ਼ੂਰ (ਰੂਪ) ਵਿੱਚ (ਸਭ ਦੇ ਕੰਮਾਂ ਨੂੰ) ਵੇਖਦਾ (ਤੇ ਸਭ ਦੀਆਂ ਗੱਲਾਂ) ਸੁਣਦਾ ਹੈ। ਹੇ ਭਾਈ! ਜਿਸ ਦਿਨ ਪਰਮੇਸ਼ਰ ਭੁਲ ਜਾਏ (ਜਾਣੋ) ਉਸ ਦਿਨ ਝੂਰ ਝੂਰ ਕੇ ਮਰ ਜਾਈਦਾ ਹੈ। (ਉਹ ਪਰਮੇਸ਼ਰ) ਸਾਰੇ ਕੰਮ ਕਰਨ ਵਾਲਾ ਤੇ (ਜੀਵਾਂ ਤੋਂ) ਕਰਵਾਉਣ ਵਾਲਾ ਹੈ (ਅਤੇ) ਸਭ ਸ਼ਕਤੀਆਂ (ਉਸ ਵਿੱਚ) ਭਰੀਆਂ ਪਈਆਂ ਹਨ ।੪।

**ਪ੍ਰੇਮ ਪਦਾਰਥੁ ਨਾਮੁ ਹੈ ਭਾਈ, ਮਾਇਆ ਮੋਹ ਬਿਨਾਸੁ ॥ ਤਿਸੁ ਭਾਵੈ ਤਾ ਮੇਲਿ ਲਏ ਭਾਈ, ਹਿਰਦੈ ਨਾਮ ਨਿਵਾਸੁ ॥ ਗੁਰਮੁਖਿ ਕਮਲੁ ਪ੍ਰਗਾਸੀਐ ਭਾਈ, ਰਿਦੈ ਹੋਵੈ ਪਰਗਾਸੁ ॥ ਪ੍ਰਗਟੁ ਭਇਆ ਪਰਤਾਪੁ ਪ੍ਰਭੁ ਭਾਈ, ਮਉਲਿਆ ਧਰਤਿ ਅਕਾਸੁ ॥ ੫ ॥ ਗੁਰਿ ਪੂਰੈ ਸੰਤੋਖਿਆ ਭਾਈ, ਅਹਿਨਿਸਿ ਲਾਗਾ ਭਾਉ ॥ ਰਸਨਾ ਰਾਮੁ ਰਵੈ ਸਦਾ ਭਾਈ, ਸਾਚਾ ਸਾਦੁ ਸੁਆਉ ॥ ਕਰਨੀ ਸੁਣਿ ਸੁਣਿ ਜੀਵਿਆ ਭਾਈ, ਨਿਹਚਲੁ ਪਾਇਆ ਥਾਉ ॥ ਜਿਸੁ ਪਰਤੀਤਿ ਨ ਆਵਈ ਭਾਈ, ਸੋ ਜੀਅੜਾ ਜਲਿ ਜਾਉ ॥ ੬ ॥**

**ਪਦ ਅਰਥ** : ਪਰਗਾਸੁ-ਚਾਨਣਾ। ਪਰਤਾਪੁ-ਤੇਜ। ਮਉਲਿਆ-ਖਿੜ ਪਿਆ। ਸੰਤੋਖਿਆ-ਤ੍ਰਿਪਤ ਕੀਤਾ। ਭਾਉ-ਪ੍ਰੇਮ। ਰਵੈ-ਉਚਾਰਦੀ ਹੈ। ਸੁਆਉ-ਮਨੋਰਥ, ਪ੍ਰਯੋਜਨ । ਕਰਨੀ-ਕੰਨਾ ਨਾਲ। ਨਿਹਚਲੁ-ਅਟੱਲ। ਪਰਤੀਤਿ-ਭਰੋਸਾ, ਨਿਸਚਾ। ਜੀਅੜਾ-ਜੀਵ, ਜਿੰਦ। ਜਲਿ ਜਾਉ-ਸੜ ਜਾਏ।

**ਅਰਥ** : ਹੇ ਭਾਈ! (ਜਿਸ ਦੇ ਹਿਰਦੇ ਵਿੱਚ) ਪ੍ਰੇਮ ਦਾ ਪਦਾਰਥ ਨਾਮ ਹੈ (ਉਸ ਦੇ ਅੰਦਰੋਂ) ਮਾਇਆ ਦਾ ਮੋਹ ਨਾਸ ਹੋ ਜਾਂਦਾ ਹੈ। ਹੇ ਭਾਈ! ਉਸ (ਪ੍ਰਭੂ) ਨੂੰ ਚੰਗਾ ਲਗ ਜਾਏ ਤਾਂ (ਉਹ ਜੀਵ ਨੂੰ ਆਪਣੇ ਨਾਲ) ਮੇਲ ਲੈਂਦਾ ਹੈ (ਅਤੇ ਉਸਦੇ) ਹਿਰਦੇ ਵਿੱਚ ਨਾਮ ਦਾ ਵਾਸਾ (ਕਰ ਦੇਂਦਾ ਹੈ)। ਗੁਰੂ ਦੁਆਰਾ (ਉਸ ਦੇ ਹਿਰਦੇ ਦਾ) ਕਮਲ ਖਿੜ ਪੈਂਦਾ ਹੈ ਅਤੇ ਹਿਰਦੇ ਵਿੱਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ। ਹੇ ਭਾਈ! (ਉਸ ਦੇ ਹਿਰਦੇ ਵਿੱਚ) ਪ੍ਰਭੂ ਦਾ ਤੇਜ ਪ੍ਰਗਟ ਹੋ ਜਾਂਦਾ ਹੈ (ਜਿਸ ਤੋਂ ਨਿਸਚਾ ਹੋ ਜਾਂਦਾ ਹੈ ਕਿ ਪ੍ਰਭੂ ਦੀ ਸਤਾ ਨਾਲ) ਧਰਤੀ ਅਤੇ ਅਕਾਸ਼ ਪ੍ਰਫੁਲਤ (ਮੌਲਿਆ) ਹੋਇਆ ਹੈ।੫।

ਹੇ ਭਾਈ! ਪੂਰੇ ਗੁਰੂ ਨੇ (ਜਿਸ ਮਨੁੱਖ ਨੂੰ) ਤ੍ਰਿਪਤ ਕਰ ਦਿੱਤਾ ਹੈ (ਉਸ ਨੂੰ) ਦਿਨ ਰਾਤ (ਪਰਮਾਤਮਾ ਦਾ) ਪ੍ਰੇਮ ਲਗਾ ਰਹਿੰਦਾ ਹੈ। ਹੇ ਭਾਈ! (ਉਹ ਆਪਣੀ) ਰਸਨਾ ਨਾਲ ਸਦਾ (ਪ੍ਰਭੂ ਦਾ ਨਾਮ) ਸਿਮਰਦਾ ਰਹਿੰਦਾ ਹੈ (ਇਹ) ਸੱਚਾ (ਤੇ ਸੁੱਚਾ) ਮਨੋਰਥ ਹੈ।

ਹੇ ਭਾਈ! (ਅਜਿਹਾ ਮਨੁੱਖ ਆਪਣੇ) ਕੰਨਾਂ ਨਾਲ (ਪ੍ਰਭੂ ਦੀ ਸਿਫਤਿ ਸਲਾਹ) ਸੁਣ ਸੁਣ ਕੇ ਜੀਉਂਦਾ ਹੈ (ਉਸ ਨੇ ਪ੍ਰਭੂ ਚਰਨਾ ਵਿੱਚ) ਅਟੱਲ ਅਸਥਾਨ ਪ੍ਰਾਪਤ ਕਰ ਲਿਆ ਹੁੰਦਾ ਹੈ। ਹੇ ਭਾਈ! ਜਿਸ (ਜੀਵ) ਨੂੰ (ਗੁਰੂ ਉਤੇ) ਭਰੋਸਾ ਨਹੀਂ ਆਉਂਦਾ, (ਚੰਗਾ ਹੈ ਕਿ) ਉਹ ਜੀਉੜਾ ਸੜ ਜਾਏ ।੬।

**ਬਹੁ ਗੁਣ ਮੇਰੇ ਸਾਹਿਬੈ ਭਾਈ, ਹਉ ਤਿਸ ਕੈ ਬਲਿ ਜਾਉ ॥ ਓਹੁ ਨਿਰਗੁਣੀਆਰੇ ਪਾਲਦਾ ਭਾਈ, ਦੇਇ ਨਿਥਾਵੇ ਥਾਉ ॥ ਰਿਜਕੁ ਸੰਬਾਹੇ ਸਾਸਿ ਸਾਸਿ ਭਾਈ, ਗੂੜਾ ਜਾ ਕਾ ਨਾਉ ॥ ਜਿਸੁ ਗੁਰੁ ਸਾਚਾ ਭੇਟੀਐ ਭਾਈ, ਪੂਰਾ ਤਿਸੁ ਕਰਮਾਉ ॥੭॥ ਤਿਸੁ ਬਿਨੁ ਘੜੀ ਨ ਜੀਵੀਐ ਭਾਈ, ਸਰਬ ਕਲਾ ਭਰਪੂਰਿ ॥ ਸਾਸਿ ਗਿਰਾਸਿ ਨ ਵਿਸਰੈ ਭਾਈ, ਪੇਖਉ ਸਦਾ ਹਜੂਰਿ ॥ ਸਾਧੂ ਸੰਗਿ ਮਿਲਾਇਆ ਭਾਈ, ਸਰਬ ਰਹਿਆ ਭਰਪੂਰਿ ॥ ਜਿਨਾ ਪ੍ਰੀਤਿ ਨ ਲਗੀਆ ਭਾਈ, ਸੇ ਨਿਤ ਨਿਤ ਮਰਦੇ ਝੂਰਿ ॥੮॥ ਅੰਚਲਿ ਲਾਇ ਤਰਾਇਆ ਭਾਈ, ਭਉਜਲੁ ਦੁਖੁ ਸੰਸਾਰੁ ॥ ਕਰਿ ਕਿਰਪਾ ਨਦਰਿ ਨਿਹਾਲਿਆ ਭਾਈ, ਕੀਤੋਨੁ ਅੰਗੁ ਅਪਾਰੁ ॥ ਮਨੁ ਤਨੁ ਸੀਤਲੁ ਹੋਇਆ ਭਾਈ, ਭੋਜਨੁ ਨਾਮ ਅਧਾਰੁ ॥ ਨਾਨਕ, ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜਾਉਂ, ਨਿਥਾਵੇਂ, ਥਾਉਂ, ਨਾਉਂ, ਪੇਖਉਂ।

**ਪਦ ਅਰਥ :** ਸਾਹਿਬੈ-ਮਾਲਕ ਵਿੱਚ। ਬਲਿ ਜਾਉ-ਮੈਂ ਸਦਕੇ ਜਾਂਦਾ ਹਾਂ। ਦੇਇ-ਦੇਂਦਾ ਹੈ। ਨਿਥਾਵੇ-ਥਾਨ ਵਿਹੂਣੇ ਨੂੰ। ਰਿਜ਼ਕ-ਖਾਣਾ ਦਾਣਾ। ਸੰਬਾਹੇ-ਪਹੁੰਚਾਂਦਾ ਹੈ। ਗੂੜਾ-ਲਾਲ, ਸੋਹਣਾ। ਭੇਟੀਐ-ਮਿਲ ਪਏ, ਦਰਸ਼ਨ ਹੋਣਾ। ਕਰਮਾਉ-ਭਾਗ। ਸਾਸਿ ਗਿਰਾਸਿ-ਸਾਹ ਲੈਂਦਿਆਂ, ਗਿਰਾਹੀ ਮੂੰਹ ਵਿੱਚ ਪਾਂਦਿਆਂ। ਪੇਖਉ-ਮੈਂ ਵੇਖਦਾ ਹਾਂ। ਝੂਰਿ-ਝੂਰ ਕੇ। ਅੰਚਲਿ ਲਾਇ-ਲੜ ਲਾ ਕੇ। ਨਦਰਿ-ਮਿਹਰ ਦੀ ਨਜ਼ਰ ਨਾਲ। ਨਿਹਾਲਿਆ-ਤੱਕਿਆ। ਅੰਗ-ਪੱਖ। ਕਿਲਬਿਖ-ਪਾਪ, ਕਲੇਸ਼।

**ਅਰਥ :** ਹੇ ਭਾਈ! ਮੇਰੇ ਮਾਲਕ ਵਿੱਚ ਬੇਅੰਤ ਗੁਣ ਹਨ, ਮੈਂ ਉਸ (ਆਪਣੇ ਮਾਲਕ ਤੋਂ) ਵਾਰਨੇ ਜਾਂਦਾ ਹਾਂ। ਹੇ ਭਾਈ! ਓਹ (ਮੇਰਾ ਮਾਲਕ) ਗੁਣਾਂ ਤੋਂ ਹੀਣ (ਮਨੁੱਖਾਂ) ਨੂੰ ਭੀ ਪਾਲਦਾ ਹੈ, (ਅਤੇ ਜਿੰਨ੍ਹਾਂ ਦਾ ਕੋਈ) ਥਾਂ ਟਿਕਾਣਾ ਨਹੀਂ, ਓਹਨਾਂ ਨੂੰ ਥਾਂ ਦਿੰਦਾ ਹੈ। ਹੇ ਭਾਈ! (ਉਹ ਮਾਲਕ) ਜਿਸ ਦਾ ਨਾਮ ਲਾਲ ਗੂੜ੍ਹਾ(ਭਾਵ ਸੋਹਣਾ ਤੇ ਪਿਆਰਾ) ਹੈ ਹਰੇਕ (ਜੀਵ ਨੂੰ) ਹਰ ਸੁਆਸ ਗਿਰਾਸ ਨਾਲ ਰਿਜ਼ਕ ਅਪੜਾਂਦਾ ਹੈ। ਹੇ ਭਾਈ! ਜਿਸ(ਮਨੁੱਖ)ਨੂੰ ਪੂਰਾ ਗੁਰੂ ਮਿਲ ਪੈਂਦਾ ਹੈ (ਜਾਣੋ) ਉਸ ਦਾ ਪੂਰਾ ਭਾਗ ਹੈ।੭।

ਹੇ ਭਾਈ! (ਜੋ) ਪ੍ਰਭੂ ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈ, ਉਸ (ਦੇ ਸਿਮਰਨ ਤੋਂ) ਬਿਨਾ ਇਕ ਘੜੀ ਭਰ ਜੀਊਣਾ (ਭੀ ਮੁਹਾਲ ਹੈ, ਉਹ ਮੈਨੂੰ ਕਿਸੇ ਵੇਲੇ ਵੀ) ਨਹੀਂ ਵਿਸਰਦਾ (ਮੈਂ ਉਸ ਨੂੰ) ਸਦਾ ਹਾਜ਼ਰ (ਨਾਜ਼ਰ) ਵੇਖਦਾ ਹਾਂ। ਹੇ ਭਾਈ! (ਜਿਸ ਮਨੁੱਖ ਨੂੰ ਪ੍ਰਭੂ ਨੇ) ਸਾਧੂ (ਗੁਰੂ ਦਾ) ਸੰਗ ਮਿਲਾ

ਦਿੱਤਾ, (ਉਸ ਨੂੰ ਪਰਮਾਤਮਾ) ਸਭ ਥਾਂ ਵਿਆਪਕ (ਦਿਸ ਪਿਆ)। ਹੇ ਭਾਈ! ਜਿਨ੍ਹਾਂ (ਜਗਿਆਸੂਆਂ) ਦੀ ਪ੍ਰੀਤ (ਆਪਣੇ ਪ੍ਰੀਤਮ ਨਾਲ) ਨਹੀਂ ਲਗੀ ਓਹ ਹਰ ਰੋਜ਼ ਝੂਰ ਝੂਰ ਕੇ ਮਰਦੇ ਹਨ (ਭਾਵ ਦੁੱਖ ਵਿੱਚ ਸੜਦੇ ਰਹਿੰਦੇ ਹਨ) ।੮।

ਹੇ ਭਾਈ! (ਪ੍ਰਭੂ ਨੇ ਆਪਣੇ ਸੇਵਕਾਂ ਨੂੰ ਆਪਣੇ) ਪਲੇ (ਭਾਵ ਲੜ ਨਾਲ) ਲਾ ਕੇ ਭਉਜਲੁ ਸੰਸਾਰ ਜੋ ਦੁਖ ਰੂਪ ਹੈ (ਉਸ ਤੋਂ) ਤਰਾ ਦਿੱਤਾ (ਪਾਰ ਕਰ ਦਿੱਤਾ) । (ਪ੍ਰਭੂ ਨੇ ਜਿਸ ਵਲ) ਕਿਰਪਾ ਕਰਕੇ ਮਿਹਰ ਦੀ ਨਜ਼ਰ ਨਾਲ ਵੇਖਿਆ, ਉਸਦਾ ਬੇਅੰਤ ਪੱਖ ਕੀਤਾ। (ਉਸ ਸੇਵਕ ਦਾ) ਮਨ ਤਨ ਠੰਢਾ (ਸ਼ਾਂਤ) ਹੋ ਗਿਆ (ਅਤੇ ਉਸ ਨੂੰ) ਨਾਮ ਦਾ ਆਧਾਰ ਭੋਜਨ (ਮਿਲ ਗਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! (ਸੇਵਕ) ਉਸ ਪ੍ਰਭੂ ਦੀ ਸ਼ਰਣ ਵਿੱਚ (ਪਿਆ ਰਹਿੰਦਾ ਹੈ), ਜੋ (ਸਾਰੇ) ਪਾਪਾਂ ਨੂੰ ਕੱਟਣ ਵਾਲਾ ਹੈ।੯।੧।

## ਸਾਰੰਸ਼ ਅਤੇ ਸਿਧਾਂਤ

ਇਸ ਨੌਂ ਪਦਿਆਂ ਵਾਲੀ ਅਸ਼ਟਪਦੀ ਵਿੱਚ ਪਰਮੇਸ਼ਰ-ਮਿਲਾਪ ਦੀ ਜੁਗਤੀ ਨੂੰ ਨਿਰੂਪਣ ਕੀਤਾ ਗਿਆ ਹੈ। ਪਹਿਲੇ ਅੰਕਾਂ ਵਿੱਚ ਪਰਮੇਸ਼ਰ ਦੇ ਗੁਣ ਤੇ ਵਡਿਆਈਆਂ ਦਾ ਵਰਣਨ ਹੈ। ਫਿਰ ''ਸਤਿਗੁਰੁ ਪੂਰਾ ਭੇਟੀਐ ਭਾਈ, ਸਬਦਿ ਮਿਲਾਵਣਹਾਰ'' ਦਾ ਸੰਦੇਸ਼ਾ ਦਿੱਤਾ ਹੈ। ਸੰਤ ਸਭਾ ਵਿੱਚ ਮਨ ਦੀ ਸ਼ੁੱਧਤਾ ਤੋਂ ਉਪਰੰਤ ਹੀ ਨਾਮ ਦਾ ਨਿਵਾਸ ਹੁੰਦਾ ਹੈ। ਨਿਸ਼ਾਨੀ ਇਹ ਹੈ ਕਿ ਭਰਮ ਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ, ਹਿਰਦੇ ਦਾ ਕੰਵਲ ਖਿੜ ਪੈਂਦਾ ਹੈ। ਮੇਰ-ਤੇਰ ਛੱਡੀਏ ਤਾਂ ਹੀ ਸਰਬ ਵਿਆਪੀ ਪਰਮੇਸ਼ਰ ਦੇ ਨਾਮ ਜਪਣ ਦਾ ਸੁਆਦ ਆਉਂਦਾ ਹੈ। ਪਰਮੇਸ਼ਰ ਦੇ ਬੇਅੰਤ ਗੁਣ ਹਨ। ਉਹ ਕੀੜੀ ਤੋਂ ਲੈ ਕੇ ਹਸਤੀ ਤੱਕ ਸਭ ਦੀ ਪੁਕਾਰ ਸੁਣਦਾ ਹੈ, ਪਾਲਨਾ ਕਰਦਾ ਹੈ। ਅਜਿਹੇ ਪਰਮੇਸ਼ਰ ਨੂੰ ਸਾਸਿ ਗਿਰਾਸਿ ਯਾਦ ਕਰਨਾ ਚਾਹੀਦਾ ਹੈ, ਉਸਦਾ ਧੰਨਵਾਦ ਕਰਨਾ ਚਾਹੀਦਾ ਹੈ।

ਅੰਤਲੇ ਅੰਕਾਂ ਵਿੱਚ ''ਜਿਨਾ ਪ੍ਰੀਤਿ ਨ ਲਗੀਆ ਭਾਈ, ਸੇ ਨਿਤ ਨਿਤ ਮਰਦੇ ਝੂਰਿ'' ਵਾਲਾ ਕਥਨ ਮਨੁੱਖ ਨੂੰ ਝੰਜੋੜਨ ਵਾਲਾ ਹੈ। ਜਿਸ ਉਤੇ ਗੁਰੂ-ਪਰਮੇਸ਼ਰ ਦੀ ਕਿਰਪਾ ਹੁੰਦੀ ਹੈ ਉਸ ਦੇ ਹਿਰਦੇ ਵਿੱਚ ਨਾਮ ਦਾ ਨਿਵਾਸ ਹੁੰਦਾ ਹੈ। ਫਿਰ ਤਨ ਮਨ ਸੀਤਲ ਭਾਵ ਪੂਰੀ ਤਰ੍ਹਾਂ ਸ਼ਾਂਤ ਹੋ ਜਾਂਦਾ ਹੈ ਅਤੇ ਦੁੱਖਾਂ ਦਲਿਦਰਾਂ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

**ਸੋਰਠਿ ਮਹਲਾ ੫ ॥ ਮਾਤ ਗਰਭ ਦੁਖ ਸਾਗਰੋ ਪਿਆਰੇ, ਤਹ ਅਪਣਾ ਨਾਮੁ ਜਪਾਇਆ ॥ ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ, ਮਾਇਆ ਮੋਹੁ ਵਧਾਇਆ ॥ ਜਿਸ ਨੋ ਕੀਤੋ ਕਰਮੁ ਆਪਿ ਪਿਆਰੇ, ਤਿਸੁ ਪੂਰਾ ਗੁਰੂ ਮਿਲਾਇਆ ॥ ਸੋ ਆਰਾਧੇ ਸਾਸਿ ਸਾਸਿ ਪਿਆਰੇ, ਰਾਮਨਾਮ ਲਿਵ ਲਾਇਆ ॥੧॥ ਮਨਿ ਤਨਿ ਤੇਰੀ ਟੇਕ ਹੈ ਪਿਆਰੇ! ਮਨਿ ਤਨਿ ਤੇਰੀ ਟੇਕ ॥ ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ, ਅੰਤਰਜਾਮੀ ਏਕ ॥ਰਹਾਉ॥ ਕੋਟਿ ਜਨਮ ਭ੍ਰਮਿ ਆਇਆ ਪਿਆਰੇ, ਅਨਿਕ ਜੋਨਿ**

**ਦੁਖੁ ਪਾਇ ॥ ਸਾਚਾ ਸਾਹਿਬੁ ਵਿਸਰਿਆ ਪਿਆਰੇ, ਬਹੁਤੀ ਮਿਲੈ ਸਜਾਇ ॥ ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ, ਸੇ ਲਾਗੇ ਸਾਚੈ ਨਾਇ ॥ ਤਿਨਾ ਪਿਛੈ ਛੁਟੀਐ ਪਿਆਰੇ, ਜੋ ਸਾਚੀ ਸਰਣਾਇ ॥੨॥**

**ਪਦ ਅਰਥ** : ਗਰਭ-ਪੇਟ। ਸਾਗਰੋ-ਸਮੁੰਦਰ। ਤਹ-ਉਥੇ। ਕਾਢਿ-ਕੱਢ ਕੇ। ਬਿਖੁ-ਜ਼ਹਿਰ ਭਾਵ ਮਾਇਆ। ਪਸਰੀਆ-ਖਿਲਾਰ ਦਿੱਤੀ। ਕਰਮੁ-ਬਖ਼ਸ਼ਿਸ਼। ਭ੍ਰਮਿ-ਭਟਕ ਕੇ। ਸਜਾਇ-ਸਜ਼ਾ, ਮਾਰ।

**ਅਰਥ** : ਹੇ ਭਾਈ! ਮਾਤਾ ਦਾ ਪੇਟ (ਜੋ) ਦੁਖਾਂ ਦਾ ਸਮੁੰਦਰ ਸੀ ਉਥੇ (ਪ੍ਰਭੂ ਨੇ ਜੀਵ ਪਾਸੋਂ) ਆਪਣਾ ਨਾਮ-ਅਭਿਆਸ ਕਰਵਾਇਆ (ਤੇ ਰਖਿਆ ਕੀਤੀ)। ਹੇ ਭਾਈ! (ਜਦੋਂ ਜੀਵ ਨੂੰ ਮਾਂ ਦੇ ਪੇਟ ਚੋਂ) ਬਾਹਰ ਕੱਢਿਆ (ਤਾਂ ਅੱਗੇ ਸੰਸਾਰ ਵਿੱਚ ਮਾਇਆ ਰੂਪ) ਜ਼ਹਿਰ ਖਿਲਰੀ ਹੋਈ ਸੀ (ਜੀਵ ਨੂੰ ਉਸ ਵਿੱਚ ਫਸਾ ਕੇ ਇਸ ਅੰਦਰ) ਮਾਇਆ ਦਾ ਮੋਹ ਵਧਾ ਦਿੱਤਾ। ਹੇ ਭਾਈ! ਜਿਸ (ਜੀਵ ਉਤੇ ਪ੍ਰਭੂ ਨੇ) ਆਪਣੀ ਮਿਹਰ ਕੀਤੀ ਉਸ (ਜੀਵ) ਨੂੰ ਪੂਰਾ ਗੁਰੂ ਮਿਲਾ ਦਿੱਤਾ। ਹੇ ਪਿਆਰੇ! ਉਹ (ਜੀਵ) ਰਾਮ ਨਾਮ ਦੀ ਲਿਵ ਲਾ ਕੇ (ਉਸ ਪ੍ਰਭੂ ਦਾ) ਸੁਆਸ ਸੁਆਸ ਸਿਮਰਨ ਕਰਦਾ ਹੈ।੧।

(ਹੇ ਪਿਆਰੇ ਪ੍ਰਭੂ! ਮੇਰੇ) ਮਨ ਤੇ ਸਰੀਰ ਵਿੱਚ (ਪੂਰਨ ਤੌਰ ਤੇ) ਤੇਰੀ ਓਟ (ਆਸਰਾ) ਹੈ। ਤੇਰੇ ਤੋਂ ਬਿਨਾ ਹੋਰ (ਦੂਜਾ) ਕੋਈ ਕੁਝ ਕਰਨ ਵਾਲਾ ਨਹੀਂ ਹੈ, ਇਕੋ ਤੂੰ ਹੀ ਅੰਤਰਜਾਮੀ ਹੈਂ।ਰਹਾਉ।

ਹੇ ਭਾਈ! ਕ੍ਰੋੜਾਂ ਜਨਮ ਭਟਕ ਭਟਕ ਕੇ ਅਤੇ ਅਨਗਿਣਤ ਜੂਨਾਂ ਵਿੱਚ ਦੁੱਖ ਪਾ ਕੇ (ਜੀਵ ਜਗ ਤੇ) ਆਇਆ ਹੈ। (ਜਿਸ ਨੂੰ) ਸੱਚਾ ਮਾਲਕ ਭੁਲ ਗਿਆ ਹੈ (ਉਸ ਨੂੰ) ਬਹੁਤੀ ਸਜ਼ਾ ਮਿਲਦੀ ਹੈ (ਭਾਵ ਉਸ ਨੂੰ ਦੁਖ ਭੋਗਣਾ ਪੈਂਦਾ ਹੈ)। (ਪਰ) ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲ ਪਿਆ ਹੈ ਓਹ ਸੱਚੇ ਨਾਮ ਵਿੱਚ (ਭਾਵ ਜੁੜੇ ਰਹਿੰਦੇ ਲੀਨ ਹੋ ਗਏ) ਹਨ। (ਨਾਮ ਵਿੱਚ ਲਗੇ ਹੋਏ ਜੀਵ ਜੋ ਸਦਾ)ਸੱਚੀ ਸ਼ਰਣ ਵਿੱਚ ਰਹਿੰਦੇ ਹਨ ਉਨ੍ਹਾਂ ਦੇ ਪਿੱਛੇ (ਲਗ ਕੇ ਭਾਵ ਉਹਨਾਂ ਦੀ ਸੰਗਤ ਕਰਕੇ ਜਨਮ ਮਰਣ ਤੋਂ) ਛੁਟ ਜਾਈਦਾ ਹੈ।੨।

**ਮਿਠਾ ਕਰਿ ਕੈ ਖਾਇਆ ਪਿਆਰੇ, ਤਿਨਿ ਤਨਿ ਕੀਤਾ ਰੋਗੁ ॥ ਕਉੜਾ ਹੋਇ ਪਤਿਸਟਿਆ ਪਿਆਰੇ, ਤਿਸ ਤੇ ਉਪਜਿਆ ਸੋਗੁ ॥ ਭੋਗ ਭੁੰਚਾਇ ਭੁਲਾਇਅਨੁ ਪਿਆਰੇ, ਉਤਰੈ ਨਹੀ ਵਿਜੋਗੁ ॥ ਜੋ ਗੁਰ ਮੇਲਿ ਉਧਾਰਿਆ ਪਿਆਰੇ, ਤਿਨ ਧੁਰੇ ਪਇਆ ਸੰਜੋਗੁ ॥੩॥ ਮਾਇਆ ਲਾਲਚਿ ਅਟਿਆ ਪਿਆਰੇ, ਚਿਤਿ ਨ ਆਵਹਿ ਮੂਲਿ ॥ ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ, ਸੇ ਤਨ ਹੋਏ ਧੂੜਿ ॥ ਬਿਲਲਾਟ ਕਰਹਿ ਬਹੁਤੇਰਿਆ ਪਿਆਰੇ, ਉਤਰੈ ਨਾਹੀ ਸੂਲੁ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ, ਤਿਨ ਕਾ ਰਹਿਆ ਮੂਲੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ ਆਵਹਿਂ, ਵਿਸਰਹਿਂ, ਕਰਹਿਂ, ਨਾਹੀਂ ।

**ਫੁਟਕਲ** : 'ਪਤਿਸਟਿਆ' ਨੂੰ 'ਪਤਿ ਸਟਿਆ' ਪਦ ਛੇਦ ਕਰਕੇ ਉਚਾਰਨਾ ਅਸ਼ੁੱਧ ਹੈ।

**ਪਦ ਅਰਥ** : ਕਉੜਾ-ਭਾਵ ਦੁਖਦਾਈ। ਪਤਿਸਟਿਆ-ਪਤਿਸ਼ਠ ਹੋਇਆ, ਬਾਹਰ ਨਿਕਲਿਆ। ਸੋਗ-ਗ਼ਮ, ਚਿੰਤਾ। ਭੋਗ ਭੁੰਚਾਇ-ਸੁਆਦਲੇ ਪਦਾਰਥ ਖਵਾ ਕੇ। ਵਿਜੋਗੁ-ਵਿਛੋੜਾ। ਅਟਿਆ-ਫਸਿਆ। ਉਧਾਰਿਆ-ਬਚਾਇਆ।

**ਅਰਥ** : ਹੇ ਭਾਈ! (ਮਨੁੱਖ ਨੇ ਦੁਨੀਆ ਦੇ ਪਦਾਰਥਾਂ ਨੂੰ) ਮਿਠਾ ਜਾਣ ਕੇ ਖਾਧਾ (ਰਸ ਮਾਣਿਆ) ਉਸ (ਮਿੱਠੇ) ਨੇ ਸਰੀਰ ਵਿੱਚ ਰੋਗ ਪੈਦਾ ਕਰ ਦਿੱਤਾ। (ਉਹ ਪਦਾਰਥਾਂ ਦਾ ਭੋਗ) ਕੌੜਾ ਹੋ ਕੇ ਬਾਹਰ ਨਿਕਲਿਆ। ਉਸ ਤੋਂ (ਮਨੁੱਖ ਨੂੰ) ਗ਼ਮ ਲਗ ਗਿਆ (ਦੁਨਿਆਵੀ ਪਦਾਰਥਾਂ ਦੇ) ਭੋਗ ਖੁਆ ਕੇ (ਹਰੀ ਨੇ ਜੀਵ ਨੂੰ) ਭੁਲਾ ਛਡਿਆ (ਜਿਸ ਕਰਕੇ ਇਸਦਾ) ਵਿਛੋੜਾ ਦੂਰ ਨਹੀਂ ਹੁੰਦਾ। (ਹਾਂ,) ਜਿਹਨਾਂ (ਜੀਆਂ ਨੂੰ ਪ੍ਰਭੂ ਨੇ) ਗੁਰੂ ਨਾਲ ਮੇਲ ਕੇ (ਪਦਾਰਥਾਂ ਦੇ ਸੁਆਦਾਂ ਵਿੱਚ ਫਸਣ ਤੋਂ) ਬਚਾ ਲਿਆ, (ਜਾਣੋ) ਓਹਨਾਂ ਦਾ (ਇਹ) ਮੇਲ ਧੁਰ (ਦਰਗਾਹ) ਤੋਂ ਲਿਖਿਆ ਹੋਇਆ ਸੀ ।੩।

ਹੇ ਪਿਆਰੇ (ਪ੍ਰਭੂ! ਜੋ ਮਨੁੱਖ) ਮਾਇਆ ਦੇ ਲੋਭ ਵਿੱਚ ਫਸਿਆ ਹੋਇਆ ਹੈ (ਤੂੰ, ਉਸ ਨੂੰ) ਉਕਾ ਹੀ ਯਾਦ ਨਹੀਂ ਆਉਂਦਾ। ਹੇ ਮਾਲਕ ਪ੍ਰਭੂ! ਜਿਹਨਾਂ (ਸਰੀਰਾਂ) ਨੂੰ ਤੂੰ ਵਿਸਰ ਜਾਂਦਾ ਹੈਂ, ਉਹ ਸਰੀਰ ਮਿਟੀ ਹੋ ਜਾਂਦੇ ਹਨ (ਭਾਵ ਰੁੱਲ ਜਾਂਦੇ ਹਨ)। ਹੇ ਭਾਈ! ਓਹ ਬਹੁਤ ਵਿਲਕਦੇ ਰਹਿੰਦੇ ਹਨ (ਅਤੇ ਉਨ੍ਹਾਂ ਦਾ) ਦਰਦ ਦੂਰ ਨਹੀਂ ਹੁੰਦਾ। ਹੇ ਭਾਈ! ਜੋ ਜੀਵ ਗੁਰੂ ਨਾਲ ਮੇਲ ਕੇ (ਪ੍ਰਭੂ ਨੇ) ਸਵਾਰ ਦਿੱਤੇ ਹਨ, ਉਹਨਾਂ ਦਾ ਮੂਲ (ਜੀਵਨ-ਵਿਰਸਾ ਕਾਇਮ) ਰਹਿ ਗਿਆ ਹੈ ।੪।

**ਸਾਕਤ ਸੰਗੁ ਨ ਕੀਜਈ ਪਿਆਰੇ, ਜੇ ਕਾ ਪਾਰਿ ਵਸਾਇ ॥ ਜਿਸੁ ਮਿਲਿਐ ਹਰਿ ਵਿਸਰੈ ਪਿਆਰੇ, ਸੁੋ ਮੁਹਿ ਕਾਲੈ ਉਠਿ ਜਾਇ ॥ ਮਨਮੁਖਿ ਢੋਹੀ ਨਹ ਮਿਲੈ ਪਿਆਰੇ, ਦਰਗਹ ਮਿਲੈ ਸਜਾਇ ॥ ਜੋ ਗੁਰ ਮੇਲਿ ਸਵਾਰਿਆ ਪਿਆਰੇ, ਤਿਨਾ ਪੂਰੀ ਪਾਇ ॥੫॥ ਸੰਜਮ ਸਹਸ ਸਿਆਣਪਾ ਪਿਆਰੇ, ਇਕ ਨ ਚਲੀ ਨਾਲਿ ॥ ਜੋ ਬੇਮੁਖ ਗੋਬਿੰਦ ਤੇ ਪਿਆਰੇ, ਤਿਨ ਕੁਲਿ ਲਾਗੈ ਗਾਲਿ ॥ ਹੋਦੀ ਵਸਤੁ ਨ ਜਾਤੀਆ ਪਿਆਰੇ, ਕੂੜੁ ਨ ਚਲੀ ਨਾਲਿ ॥ ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ, ਸਾਚਾ ਨਾਮੁ ਸਮਾਲਿ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੁਹਿਂ, ਨਹਂ, ਸਿਆਣਪਾਂ, ਹੋਂਦੀ, ਲੈਹਿਂ, ਭਗਤਾਂ ।

**ਫੁਟਕਲ** : 'ਸੁੋ' ਔਂਕੜ ਸਹਿਤ ਉਚਾਰਨਾ ਹੈ ।

**ਪਦ ਅਰਥ** : ਸਾਕਤ-ਮਾਇਆ ਦਾ ਉਪਾਸ਼ਕ, ਪ੍ਰਭੂ ਤੋਂ ਵੇਮੁਖ। ਜੇਕਾ-ਜਿਤਨਾ ਕੁ, ਜਿਥੋਂ ਤੱਕ ਹੋ ਸਕੇ। ਪਾਰਿ ਵਸਾਇ-ਵਸ ਚਲ ਸਕੇ। ਮੁਹਿ ਕਾਲੇ-ਕਾਲੇ ਮੂੰਹ ਨਾਲ, ਬਦਨਾਮ ਹੋ ਕੇ। ਉਠਿ ਜਾਇ-ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਢੋਈ-ਆਸਰਾ। ਪੂਰੀ ਪਾਇ-ਪੂਰਨ ਸਫਲਤਾ ਹੁੰਦੀ ਹੈ। ਸੰਜਮ-

ਤਰੀਕੇ। ਸਹਸ ਸਿਆਣਪਾ-ਹਜ਼ਾਰਾਂ ਸਿਆਣਪਾਂ। ਕੁਲਿ-ਖ਼ਾਨਦਾਨ ਵਿੱਚ। ਗਾਲੀ-ਭਾਵ ਬਦਨਾਮੀ, ਕਲੰਕ। ਹੋਦੀ ਵਸਤੁ-(ਸਦੀਵੀ) ਹੋਂਦ ਵਾਲੀ ਵਸਤੂ (ਹਰੀ)। ਨ ਜਾਤੀਆ-ਨਹੀਂ ਜਾਣੀ ਪਛਾਣੀ। ਮਿਲਾਇਓਨੁ-ਉਸ (ਪ੍ਰਭੂ) ਨੇ ਮਿਲਾ ਦਿੱਤਾ। ਸਮਾਲਿ-ਸੰਭਾਲਿਆ, ਸਿਮਰਿਆ, ਯਾਦ ਕੀਤਾ।

**ਅਰਥ** : ਹੇ ਭਾਈ! ਜਿਥੋਂ ਤੱਕ ਹੋ ਸਕੇ ਮਾਇਆ ਦੇ ਉਪਾਸ਼ਕ ਮਨੁੱਖ ਦਾ ਸੰਗ ਨਹੀਂ ਕਰਨਾ ਚਾਹੀਦਾ ਜਿਸ ਦੇ ਮਿਲਣ ਨਾਲ ਹਰੀ ਦਾ (ਨਾਮ) ਵਿਸਰ ਜਾਂਦਾ ਹੈ, (ਜਿਸ ਕਰਕੇ ਸੰਗ ਕਰਨ ਵਾਲਾ) ਕਾਲੇ ਮੂੰਹ ਨਾਲ (ਭਾਵ ਬਦਨਾਮ ਹੋ ਕੇ ਦੁਨੀਆਂ ਤੋਂ) ਉਠ ਕੇ ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਮਨਮੁਖ ਨੂੰ (ਪਰਮਾਤਮਾ ਦੀ) ਦਰਗਾਹ ਵਿੱਚ ਢੋਈ ਨਹੀਂ ਮਿਲਦੀ (ਸਗੋਂ) ਸਜ਼ਾ ਮਿਲਦੀ ਹੈ। ਹੇ ਪਿਆਰੇ! ਜਿਨ੍ਹਾਂ ਨੂੰ (ਪ੍ਰਭੂ ਨੇ) ਗੁਰੂ ਨਾਲ ਮੇਲ ਕੇ ਸਵਾਰ ਦਿੱਤਾ ਹੈ, ਉਹਨਾਂ ਨੂੰ (ਜੀਵਨ ਵਿੱਚ) ਪੂਰੀ ਸਫਲਤਾ ਪ੍ਰਾਪਤ ਹੁੰਦੀ ਹੈ।੫।

ਹੇ ਭਾਈ! ਹਜ਼ਾਰਾ ਸਿਆਣਪਾਂ (ਅਤੇ ਹੋਰ) ਤਰੀਕੇ (ਪਏ ਵਰਤੀਏ ਪਰ ਇਹਨਾਂ ਵਿਚੋਂ) ਇਕ (ਸਿਆਣਪ ਵੀ ਰਬੀ ਦਰਗਾਹ ਵਿੱਚ) ਨਾਲ ਨਹੀਂ ਜਾਂਦੀ। ਜਿਹੜੇ (ਮਨੁੱਖ) ਪਰਮਾਤਮਾ ਵਲੋਂ ਬੇਮੁਖ ਹਨ ਉਹਨਾਂ ਦੇ ਖ਼ਾਨਦਾਨ ਵਿੱਚ (ਸਭ ਦੇ ਮੱਥੇ ਤੇ) ਕਲੰਕ (ਦਾ ਟਿੱਕਾ) ਲਗਦਾ ਹੈ। ਹੇ ਭਾਈ! (ਜਿਨ੍ਹਾਂ ਨੇ ਆਪਣੇ ਪਾਸ) ਹੋਂਦੀ ਵਸਤੂ (ਹਰੀ) ਨਹੀਂ ਜਾਣੀ-ਪਛਾਣੀ (ਉਸ ਨੇ ਕੀ ਖਟਿਆ?) ਮਰਨ ਵੇਲੇ ਉਸਦੇ ਨਾਲ ਕੋਈ (ਕੂੜੀ) ਵਸਤੂ ਨਾ ਗਈ। ਹੇ ਭਾਈ! (ਜਿਨ੍ਹਾਂ ਨੂੰ) ਉਸ (ਪ੍ਰਭੂ) ਨੇ ਸਤਿਗੁਰੂ ਮਿਲਾ ਦਿੱਤਾ (ਉਹਨਾਂ ਨੇ) ਸੱਚਾ ਨਾਮ ਸਿਮਰਿਆ (ਯਾਦ ਕੀਤਾ)।੬।

**ਸਤ ਸੰਤੋਖੁ ਗਿਆਨੁ ਧਿਆਨੁ ਪਿਆਰੇ, ਜਿਸ ਨੋ ਨਦਰਿ ਕਰੇ ॥ ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ, ਅੰਮ੍ਰਿਤਿ ਪੂਰ ਭਰੇ ॥ ਦੁਖ ਸਾਗਰੁ ਤਿਨ ਲੰਘਿਆ ਪਿਆਰੇ, ਭਵਜਲੁ ਪਾਰਿ ਪਰੇ ॥ ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ, ਸੇਈ ਸਦਾ ਖਰੇ ॥੭॥ ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ, ਭਗਤਾ ਤਿਸ ਕਾ ਤਾਣੁ ॥ ਤਿਸੁ ਸਰਣਾਈ ਢਹਿ ਪਏ ਪਿਆਰੇ, ਜਿ ਅੰਤਰਜਾਮੀ ਜਾਣੁ ॥ ਹਲਤੁ ਪਲਤੁ ਸਵਾਰਿਆ ਪਿਆਰੇ, ਮਸਤਕਿ ਸਚੁ ਨੀਸਾਣੁ ॥ ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ, ਨਾਨਕ ਸਦ ਕੁਰਬਾਣੁ ॥੮॥੨॥**

**ਪਦ ਅਰਥ** : ਸਤੁ-ਦਾਨ। ਸੰਤੋਖੁ-ਸਬਰ। ਗਿਆਨੁ-(ਆਤਮਿਕ) ਸੂਝ-ਬੂਝ। ਧਿਆਨੁ-ਸੁਰਤਿ ਦਾ ਜੁੜਨਾ। ਅਨਦਿਨੁ-ਹਰ ਰੋਜ਼। ਰਵੈ-ਚੇਤੇ ਕਰਦਾ, ਗਾਂਦਾ ਹੈ। ਪੂਰ ਭਰੇ-ਭਰਪੂਰ ਹੋ ਜਾਂਦਾ ਹੈ। ਦੁਖ ਸਾਗਰੁ-ਦੁੱਖਾਂ ਦਾ ਸਮੁੰਦਰ (ਸੰਸਾਰ)। ਪਾਰਿ ਪਰੇ-ਪਾਰ ਹੋ ਗਏ। ਮੇਲਿ ਲੈਹਿ-ਤੂੰ ਮੇਲ ਲੈਂਦਾ ਹੈਂ। ਖਰੇ-ਚੰਗੇ (ਜੀਵਨ ਵਾਲੇ)। ਸੰਮ੍ਰਥ-ਸਭ ਸ਼ਕਤੀਆਂ ਦਾ ਮਾਲਕ। ਦਇਆਲ ਦੇਉ-ਕਿਰਪਾਲੂ ਹਰੀ। ਤਾਣੁ-ਆਸਰਾ। ਜਿ-ਜਿਹੜਾ। ਜਾਣੁ-ਸੁਜਾਨ, ਸਿਆਣਾ। ਹਲਤੁ ਪਲਤੁ-ਲੋਕ ਪਰਲੋਕ। ਮਸਤਕਿ-ਮੱਥੇ ਉਤੇ। ਨੀਸਾਣੁ-(ਬਖ਼ਸ਼ਿਸ਼ ਰੂਪੀ) ਨਿਸ਼ਾਨ, ਮੋਹਰ।

**ਅਰਥ** : ਹੇ ਭਾਈ! ਜਿਸ ਉਤੇ (ਪ੍ਰਭੂ ਦੀ) ਕਿਰਪਾ ਦ੍ਰਿਸ਼ਟੀ ਹੋਵੇ, ਉਸ (ਦੇ ਹਿਰਦੇ) ਵਿੱਚ ਸਤ, ਸੰਤੋਖ, ਗਿਆਨ, ਧਿਆਨ (ਆਦਿ ਦੈਵੀ ਗੁਣ ਸੁਤੇ ਹੀ ਵਸ ਜਾਂਦੇ ਹਨ)। (ਉਹ ਮਨੁੱਖ) ਹਰ ਰੋਜ਼ (ਪਰਮਾਤਮਾ ਦਾ) ਕੀਰਤਨ (ਉਸ ਦੇ ਗੁਣ) ਗਾਂਦਾ ਰਹਿੰਦਾ ਹੈ (ਅਤੇ ਉਹ) ਅੰਮ੍ਰਿਤ (ਨਾਮ ਨਾਲ) ਭਰਪੂਰ ਰਹਿੰਦਾ ਹੈ। ਹੇ ਪਿਆਰੇ! ਉਨ੍ਹਾਂ ਨੇ ਦੁੱਖਾਂ ਦਾ ਸਮੁੰਦਰ (ਸੰਸਾਰ) ਲੰਘ ਲਿਆ ਹੈ (ਓਹ) ਅਰਥਾਤ ਸੰਸਾਰ ਸਾਗਰ ਤੋਂ ਪਾਰ ਹੋ ਗਏ ਹਨ। ਹੇ ਪਿਆਰੇ ਹਰੀ! ਜਿਹੜਾ ਮਨੁੱਖ ਤੈਨੂੰ ਭਾਉਂਦਾ (ਚੰਗਾ ਲਗਦਾ) ਹੈ, ਉਸ ਉਸ ਨੂੰ (ਤੂੰ ਆਪਣੇ ਨਾਲ) ਮੇਲ ਲੈਂਦਾ ਹੈਂ (ਅਤੇ) ਓਹ ਸਦਾ ਲਈ ਚੰਗੇ (ਜੀਵਨ ਵਾਲਾ ਬਣ ਜਾਂਦਾ ਹੈ) ।੭।

ਹੇ ਭਾਈ! (ਵਾਹਿਗੁਰੂ) ਸਭ ਸ਼ਕਤੀਆਂ ਦਾ ਮਾਲਕ ਕਿਰਪਾਲੂ ਤੇ ਦਇਆਲੂ ਹੈ (ਅਤੇ) ਭਗਤਾਂ ਨੂੰ ਉਸ (ਮਾਲਕ ਦਾ) ਆਸਰਾ ਹੈ। ਹੇ ਭਾਈ! (ਪ੍ਰਭੂ ਦੇ ਭਗਤ) ਉਸ (ਪ੍ਰਭੂ ਦੀ) ਸ਼ਰਣ ਵਿੱਚ ਡਿੱਗ ਪਏ ਹਨ ਜਿਹੜਾ (ਦਿਲ ਦੀਆਂ ਗੁਪਤ ਗੱਲਾਂ ਨੂੰ) ਜਾਨਣ ਵਾਲਾ (ਅਤੇ) ਸਿਆਣਾ ਹੈ। ਹੇ ਭਾਈ! (ਜਿਸ ਦੇ) ਮੱਥੇ ਉਤੇ (ਹਰੀ ਨੇ) ਸੱਚ (ਨਾਮ ਰੂਪੀ ਬਖ਼ਸ਼ਿਸ਼) ਨਿਸ਼ਾਨ ਪਾ ਦਿੱਤਾ ਹੈ (ਜਾਣੋ ਉਸ ਦਾ) ਲੋਕ ਪਰਲੋਕ ਸਵਾਰ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸਦੇ) ਮਨ ਤੋਂ (ਉਹ ਪ੍ਰਭੂ) ਕਦੇ ਭੀ ਨਹੀਂ ਵਿਸਰਦਾ (ਅਤੇ ਉਹ) ਸਦਾ ਸਦਕੇ ਜਾਂਦਾ ਹੈ ।੮।੨।

## ਅਰਥ ਭੇਦ ਅਤੇ ਨਿਰਣੈ

**ਮਿਠਾ ਕਰਿ ਕੈ ਖਾਇਆ ਪਿਆਰੇ, ਤਿਨਿ ਤਨਿ ਕੀਤਾ ਰੋਗੁ ॥**
**ਕਉੜਾ ਹੋਇ ਪਤਿਸਟਿਆ ਪਿਆਰੇ, ਤਿਸ ਤੇ ਉਪਜਿਆ ਸੋਗੁ ॥**

ਪਹਿਲੀ ਪੰਕਤੀ ਦੇ ਅਰਥਾਂ ਵਿੱਚ ਕੋਈ ਭੁਲੇਖਾ ਨਹੀਂ, ਦੂਜੀ ਪੰਕਤੀ ਵਿੱਚ 'ਪਤਿਸਟਿਆ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਮਤਿ ਭੇਦ ਹੈ:-

੧- ਡਿਗਿਆ, ਨਿਕਲਿਆ । [ਮ. ਕੋ., ਸ਼ਬਦਾਰਥ

੨- ਉਲਟ ਪਿਆ । [ਫ. ਸ.

੩- ਫੈਲ ਗਿਆ, ਪਸਰਿਆ । [ਪ੍ਰਿੰ. ਨਰੈਣ ਸਿੰਘ

੪- ਟਿਕ ਗਿਆ। ਉਹ ਰੋਗ ਦੁਖਦਾਈ ਹੋ ਕੇ ਸਰੀਰ ਵਿੱਚ ਪੱਕਾ ਟਿੱਕ ਜਾਂਦਾ ਹੈ ਉਸ (ਰੋਗ) ਤੋਂ ਚਿੰਤਾ, ਗ਼ਮ ਪੈਦਾ ਹੁੰਦੀ ਹੈ। [ਦਰਪਣ

**ਨਿਰਣੈ** : ਗੁਰਬਾਣੀ ਵਿੱਚ ਇੱਕ ਪੰਕਤੀ ਵਿੱਚ 'ਤਿਸਟਿਆ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ ਜਿਸ ਦੇ ਅਰਥ ਠਹਿਰਨਾ, ਸਥਿਤ ਹੋਣਾ ਹਨ:-

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ, ਤਿਨ ਵਿਚਹੁ ਤਿਸਟਿਆ ਨ ਕੋਇ ॥**
**[ਪੰਨਾ ੩੦੨**

ਹੋ ਸਕਦਾ ਹੈ 'ਦਰਪਣ' ਦੇ ਕਰਤਾ ਨੇ ਉਕਤ ਪਦ ਨੂੰ ਮੁੱਖ ਰੱਖ ਕੇ ਠਹਿਰਨ ਵਾਲੇ ਅਰਥ ਕੀਤੇ ਹੋਣ ਕਿਉਂਕਿ ਪੰਜਾਬੀ ਵਿੱਚ 'ਪ' ਪਹਿਲਾਂ ਲਗ ਕੇ ਵਿਸ਼ੇਸ਼ ਅਰਥ ਦਿੰਦਾ ਹੈ ਜਿਸ ਦਾ ਭਾਵ 'ਚੰਗੀ ਤਰ੍ਹਾਂ'

ਹੁੰਦਾ ਹੈ। ਹੁਣ ਇਸ ਨੂੰ ਵਿਗਿਆਨਕ ਢੰਗ ਨਾਲ ਸੋਚੀਏ ਤਾਂ ਅਰਥਾਂ ਦੀ ਸਥਿਤੀ ਸਪਸ਼ਟ ਹੋ ਜਾਵੇਗੀ। ਜਿਹੜਾ (ਪਦਾਰਥ) ਮਿੱਠਾ ਸਮਝ ਕੇ ਭੋਗਿਆ, ਉਸ (ਮਿੱਠੇ ਵਿਸ਼ੇ ਭੋਗ) ਨੇ ਸ਼ਰੀਰ ਵਿੱਚ ਰੋਗ (ਪੈਦਾ) ਕੀਤਾ। (ਫਿਰ ਉਹੀ ਮਿੱਠਾ ਪਦਾਰਥ) ਕਉੜਾ ਹੋ ਕੇ ਬਾਹਰ ਨਿਕਲਿਆ ਭਾਵ ਮਿੱਠੇ ਨਾਲ ਜਿਵੇਂ ਫੋੜੇ ਫਿੰਸੀਆਂ ਨਿਕਲ ਆਉਂਦੀਆਂ ਹਨ, ਉਸੇ ਤਰ੍ਹਾਂ ਬੀਮਾਰੀ ਦੇ ਰੂਪ ਵਿੱਚ ਬਾਹਰ ਆਇਆ ਉਸ ਤੋਂ (ਜੀਵ ਨੂੰ) ਗ਼ਮ ਲਗ ਗਿਆ।

ਨਿਰਣੈ ਦੀ ਗੱਲ ਇਹ ਹੈ ਕਿ ਕੋਈ ਵੀ ਖਾਧਾ ਹੋਇਆ ਪਦਾਰਥ ਅੰਦਰ ਠਹਿਰ ਨਹੀਂ ਸਕਦਾ, ਹਰ ਸੂਰਤ ਉਸ ਨੇ ਬਾਹਰ ਨਿਕਲਣਾ ਹੁੰਦਾ ਹੈ। ਇਸ ਲਈ ਨਿਕਲਿਆ, ਉਲਟ ਪਿਆ ਜਾਂ ਫੈਲਿਆ ਸਭ ਦਾ ਇਕੋ ਭਾਵ ਅਰਥ ਹੈ ਅਤੇ ਇਸ ਨੂੰ ਅਪਨਾਉਣਾ ਹੀ ਉਚਿਤ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਿਛਲੀ ਅਸ਼ਟਪਦੀ ਵਿੱਚ 'ਭਾਈ' ਪਦ ਦਾ ਪ੍ਰਯੋਗ ਕੀਤਾ ਗਿਆ ਤਿਵੇਂ ਇਸ ਅਸਟਪਦੀ ਵਿੱਚ 'ਪਿਆਰੇ' ਪਦ ਵਰਤਿਆ ਗਿਆ ਹੈ। ਇਹ ਪਦ ਸਾਰੀਆਂ ਪੰਕਤੀਆਂ ਵਿੱਚ 'ਪਰਮੇਸ਼ਰ' ਦਾ ਪ੍ਰਤੀਕ ਨਹੀਂ। ਰਹਾਉ ਵਾਲੀ ਪੰਕਤੀ ਵਿੱਚ 'ਮੈਂ' ਪਦ ਦੀ ਵਰਤੋਂ ਹੋਣ ਕਰਕੇ ਇਥੇ ਪਿਆਰੇ ਪਰਮੇਸਰ ਨੂੰ ਸੰਬੋਧਿਤ ਹੈ।

ਇਸ ਵਿੱਚ ਸੰਦੇਹ ਨਹੀਂ ਕਿ ਸੰਸਾਰ ਅਤੇ ਮੋਹ ਮਾਇਆ ਦਾ ਪਿਆਰ ਪ੍ਰਭੂ ਦਾ ਆਪਣਾ ਬਣਾਇਆ ਹੋਇਆ ਹੈ ਪਰ ਜੋ ਨਾਮ-ਅਭਿਆਸ ਦੀ ਟਰੇਨਿੰਗ ਜੀਵ ਨੂੰ ਮਾਂ ਦੇ ਪੇਟ ਵਿੱਚ ਮਿਲੀ, ਉਥੇ ਇਸ ਦੀ ਮਹਾਂ ਅਗਨੀ ਵਿੱਚ ਰਖਿਆ ਹੋਈ, ਜੇ ਜੀਵ ਉਸ ਨੂੰ ਯਾਦ ਰਖੇ ਤਾਂ ਇਹ ਮੋਹ-ਮਾਇਆ ਵਿੱਚ ਗਲਤਾਨ ਨਹੀਂ ਹੋ ਸਕਦਾ। ਪਰ ਸਭ ਤੋਂ ਵੱਡੀ ਮਿਹਰ ਪਰਮੇਸ਼ਰ ਦੀ ਉਸ ਉਤੇ ਹੈ ਜਿਸ ਨੂੰ ਪੂਰੇ ਗੁਰੂ ਦਾ ਮਿਲਾਪ ਹੋ ਗਿਆ ਹੈ।

ਸਾਕਤ ਪੁਰਸ਼ਾਂ ਦੀ ਗਲ ਹੀ ਨਾ ਕਰੋ, ਓਹ ਤਾਂ ਦੁਨੀਆਂ ਵਿੱਚੋਂ ਮੋਹ ਮਾਇਆ ਦੀ ਕਾਲਖ ਮਲ ਕੇ ਪਰਮੇਸ਼ਰ ਦੀ ਦਰਗਾਹ ਵਿੱਚ ਜਾਂਦੇ ਹਨ, ਉਨ੍ਹਾਂ ਨੂੰ ਉਥੇ ਢੋਈ ਨਹੀਂ ਮਿਲਦੀ ਅਤੇ ਕੁਲ ਦੀ ਵੀ ਬਦਨਾਮੀ ਹੁੰਦੀ ਹੈ। ਜਿਵੇਂ ਇਥੇ ''ਤਿਨ ਕੁਲਿ ਲਾਗੈ ਗਾਲਿ'' ਸ਼ਬਦ ਵਰਤੇ ਹਨ, ਮਲਾਰ ਰਾਗ ਵਿੱਚ ਵੀ ਸਾਹਿਬਾਂ ਦੇ ਬਚਨ ਹਨ:-

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ,**
**ਤਿਸ ਕੈ ਕੁਲਿ ਲਾਗੀ ਗਾਰੀ ॥** [ਪੰਨਾ ੧੨੬੩

ਪਰ ਬੇਸ਼ਰਮ ਲੋਕ ਗਾਲ੍ਹਾਂ ਦੀ ਪਰਵਾਹ ਨਹੀਂ ਕਰਦੇ, ਕੁਕਰਮ ਕਮਾਉਂਦੇ ਰਹਿੰਦੇ ਹਨ। ਅੰਤਲੇ ਅੰਕਾਂ ਵਿੱਚ ਤੱਤ ਦੀ ਗੱਲ ਇਹ ਹੈ ਕਿ ਜਿਸ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰੇ, ਉਸ ਨੂੰ ਸਤ, ਸੰਤੋਖ, ਗਿਆਨ ਧਿਆਨ, ਰਬੀ-ਕੀਰਤਨ ਆਦਿ ਦੈਵੀ ਗੁਣ ਪ੍ਰਾਪਤ ਹੁੰਦੇ ਹਨ। ਭਗਤ ਜਨ ਆਪਣੇ ਪ੍ਰਭੂ ਤੇ ਮਾਣ ਕਰਦੇ ਹਨ, ਉਸ ਦੇ ਦਰ ਤੇ ਢੱਠੇ ਰਹਿੰਦੇ ਹਨ ਅਤੇ ਪ੍ਰਭੂ ਜੀ ਉਹਨਾਂ ਦਾ ਲੋਕ-ਪਰਲੋਕ ਸਵਾਰ ਦਿੰਦੇ ਹਨ ।

## ਸੋਰਠਿ ਮਹਲਾ ੫ ਘਰੁ ੨ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਪਾਠੁ ਪੜਿਓ ਅਰੁ ਬੇਦੁ ਬੀਚਾਰਿਓ, ਨਿਵਲਿ ਭੁਅੰਗਮ ਸਾਧੇ ॥ ਪੰਚ ਜਨਾ ਸਿਉ ਸੰਗੁ ਨ ਛੁਟਕਿਓ, ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ! ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ਰਹਾਉ॥ ਮੋਨਿ ਭਇਓ ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ ॥ ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਮੈਂ, ਮਾਹੀਂ, ਨਾਹੀਂ ।

**ਬਿੰਦੀ ਰਹਿਤ :** ਅਸਟਪਦੀਆ। 'ਇਕ ਅਸਟਪਦੀ' ਹੋਣ ਕਰਕੇ ਇਥੇ ਬਿੰਦੀ ਰਹਿਤ ਉਚਾਰਨ ਕਰਨਾ ਹੀ ਠੀਕ ਹੈ।

**ਪਦ ਅਰਥ :** ਨਿਵਲਿ-ਨਿਉਲੀ ਕਰਮ। ਭੁਅੰਗਮ-ਭੁਜੰਗਮਾ ਨਾੜੀ (ਯੋਗੀਆਂ ਦੀ ਮਿਥੀ ਹੋਈ ਇਕ ਨਾੜੀ ਜੋ ਰੀੜ ਦੀ ਹੱਡੀ ਦੇ ਨਾਲ ਨਾਲ ਦਿਮਾਗ ਤੱਕ ਜਾਂਦੀ ਹੈ)। ਇਸ ਦੁਆਰਾ ਸੁਆਸ ਚੜ੍ਹਾਉਣ ਦਾ ਕਰਮ (ਸ਼ਬਦਾਰਥ)। ਪੰਚ ਜਨਾ ਸਿਉ-ਪੰਜਾਂ (ਕਾਮ, ਕ੍ਰੋਧ ਆਦਿ) ਨਾਲੋਂ। ਸੰਗੁ-ਸਾਥ। ਨਾ ਛੁਟਕਿਓ-ਨਾ ਮੁੱਕ ਸਕਿਆ। ਅਧਿਕ-ਬਹੁਤ। ਅਹੰਬੁਧਿ-ਹੰਕਾਰ ਵਾਲੀ ਮਤਿ ਨਾਲ। ਬਾਧੇ-ਬੱਝ ਗਏ। ਇਨਿ ਬਿਧਿ-ਇਹਨਾਂ ਤਰੀਕਿਆਂ ਨਾਲ। ਮੈ-ਮੈਂ। ਕੀਏ ਕਰਮ-ਕੀਤੇ ਕਰਮ। ਅਨੇਕਾ-ਅਨੇਕ ਪ੍ਰਕਾਰ ਦੇ। ਹਾਰਿ ਪਰਿਓ-ਹਾਰ ਕੇ (ਢਹਿ) ਪਿਆ। ਦੁਆਰੈ-ਦਰ ਉਤੇ। ਬੁਧਿ ਬਿਬੇਕਾ-ਪਰਖਣ ਵਾਲੀ ਬੁਧੀ (ਸਮਝ)। ਮੋਨਿ ਭਇਓ-ਮੋਨੀ ਹੋ ਗਿਆ, ਚੁੱਪ ਸਾਧ ਲਈ। ਕਰਪਾਤੀ-ਹੱਥਾਂ ਨੂੰ ਭਾਂਡਾ ਬਣਾਉਣ ਵਾਲਾ। ਨਗਨ-ਨੰਗਾ। ਬਨ ਮਾਹੀ-ਜੰਗਲਾਂ ਵਿੱਚ। ਤਟ ਤੀਰਥ-ਤੀਰਥਾਂ ਦੇ ਕਿਨਾਰੇ। ਦੁਬਿਧਾ-ਦ੍ਵੈਤ ਭਾਵ।

**ਅਰਥ :** (ਹੇ ਭਾਈ! ਜਿਸ ਕਿਸੇ ਨੇ ਵੀ ਧਰਮ ਗ੍ਰੰਥਾਂ ਦਾ) ਪਾਠ ਪੜ੍ਹਿਆ ਅਤੇ ਵੇਦਾਂ ਨੂੰ ਵੀਚਾਰਿਆ, ਨਿਉਲੀ ਕਰਮ, ਕੁੰਡਲਨੀ ਨਾੜੀ ਸਾਧਣ (ਵਾਲੇ ਕਰਮ ਕੀਤੇ ਉਨ੍ਹਾਂ ਦਾ) ਪੰਜ ਜਨਾ (ਕਾਮ, ਕ੍ਰੋਧ ਆਦਿਕ) ਨਾਲੋਂ ਸਾਥ ਨਹੀਂ ਛੁਟ ਸਕਿਆ (ਉਹ ਸਗੋਂ) ਹੋਰ ਵਧੇਰੇ ਹੰਕਾਰ ਵਾਲੀ ਬੁਧੀ ਨਾਲ ਬੱਝ ਗਿਆ ੧।

(ਜਿਸ ਨੂੰ ਪ੍ਰਭੂ ਨਹੀਂ ਮਿਲਿਆ ਓਹ ਇਹ ਕਹਿੰਦਾ ਹੈ ਕਿ) ਹੇ ਪਿਆਰੇ (ਪ੍ਰਭੂ !) ਮੈਂ ਅਨੇਕ ਪ੍ਰਕਾਰ ਦੇ ਕਰਮ ਕੀਤੇ ਹਨ (ਪਰ ਤੈਨੂੰ) ਇਹਨਾਂ ਤਰੀਕਿਆਂ (ਭਾਵ ਕਠਿਨ ਕਰਮਾਂ) ਦੁਆਰਾ ਵੀ ਨਹੀਂ ਮਿਲ ਸਕਿਆ । (ਆਖ਼ਰ) ਹਾਰ ਕੇ (ਮੈਂ ਤੇਰੇ) ਦਰ ਤੇ ਢਹਿ ਪਿਆ ਹਾਂ (ਕਿਰਪਾ ਕਰਕੇ ਮੈਨੂੰ) ਬਿਬੇਕ ਬੁਧੀ (ਬਖ਼ਸ਼) ਦਿਓ ।ਰਹਾਉ।

(ਹੁਣ ਗੁਰਦੇਵ ਲੋਕਾਂ ਵਲੋਂ ਕੀਤੇ ਕਰਮਾਂ ਦਾ ਵਿਸਥਾਰ ਸਹਿਤ ਬਿਆਨ ਕਰਦੇ ਹਨ ਕਿ ਕਿਸੇ

ਨੇ) ਮੋਨ ਧਾਰਨ ਕਰ ਲਇਆ, (ਭਾਵ ਚੁਪ ਸਾਧ ਰਖੀ ਅਤੇ) ਹੱਥਾਂ ਨੂੰ ਭਾਂਡਾ ਬਣਾ ਕੇ ਕਿਰਿਆ ਕਰਨ ਵਾਲਾ ਭੀ ਰਿਹਾ, ਨੰਗਾ (ਹੋ ਕੇ) ਜੰਗਲਾਂ ਵਿੱਚ ਫਿਰਦਾ ਰਿਹਾ, ਤੀਰਥਾਂ ਦੇ ਕਿਨਾਰੇ (ਅਤੇ) ਸਾਰੀ ਦੁਨੀਆ ਵਿੱਚ ਭਟਕਦਾ ਫਿਰਿਆ (ਅਤੇ ਉਸ ਦਾ ਇਹ ਨਿਸ਼ਚਾ ਹੋ ਗਿਆ ਕਿ ਇਹਨਾਂ ਕਰਮਾਂ ਨਾਲ) ਦ੍ਵੈਤ-ਭਾਵਨਾ ਦੂਰ ਨਹੀਂ ਹੁੰਦੀ ।੨।

**ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ ॥ ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ ॥ ੩ ॥ ਕਨਿਕ ਕਾਮਿਨੀ ਹੈਵਰ ਗੈਵਰ, ਬਹੁ ਬਿਧਿ ਦਾਨੁ ਦਾਤਾਰਾ ॥ ਅੰਨ ਬਸਤ੍ਰ ਭੂਮਿ ਬਹੁ ਅਰਪੇ, ਨਹ ਮਿਲੀਐ ਹਰਿਦੁਆਰਾ ॥ ੪ ॥**

**ਪਦ ਅਰਥ** : ਕਾਮਨਾ-ਮਨ ਦੀ ਇੱਛਾ (ਫੁਰਨੇ ਅਨੁਸਾਰ)। ਸਿਰਿ-ਸਿਰ ਉਤੇ। ਕਰਵਤ-ਕਲਵਤਰ, ਆਰਾ। ਧਰਾਏ-ਰਖਾਏ। ਕਨਿਕ-ਸੋਨਾ। ਕਾਮਿਨੀ-ਇਸਤਰੀ। ਹੈਵਰ-ਘੋੜੇ। ਗੈਵਰ-ਹਾਥੀ। ਦਾਨ ਦਾਤਾਰਾ-ਦਾਨ ਦੇਣ ਵਾਲਾ। ਭੂਮਿ-ਧਰਤੀ। ਅਰਪੇ-ਭੇਟਾ ਕੀਤੇ। ਹਰਿ ਦੁਆਰਾ-ਹਰੀ ਦਾ ਦਰਵਾਜਾ (ਭਾਵ ਦਰਬਾਰ)।

**ਅਰਥ** : (ਜੇ ਕੋਈ) ਮਨ ਦੀ ਇਛਾ ਅਨੁਸਾਰ ਤੀਰਥ ਉਤੇ ਜਾ ਕੇ ਵਸਿਆ ਹੋਵੇ, ਸਿਰ ਉਤੇ ਆਰਾ (ਭੀ ਪਿਆ) ਰਖਾਏ, (ਭਾਵੇਂ ਕੋਈ ਅਜਿਹੇ) ਲੱਖਾਂ ਜਤਨ ਪਿਆ ਕਰਾਏ, (ਉਸਦੇ) ਮਨ ਦੀ ਮੈਲ ਇਸ ਤਰ੍ਹਾਂ ਨਹੀਂ ਉਤਰ ਸਕਦੀ।੩।

(ਜੇ ਕੋਈ) ਸੋਨਾ, ਇਸਤਰੀ, ਚੰਗੇ ਚੰਗੇ ਘੋੜੇ ਹਾਥੀ (ਅਤੇ) ਬਹੁਤ ਤਰ੍ਹਾਂ ਦੇ ਦਾਨ ਦੇਣ ਵਾਲਾ ਬਣ ਜਾਏ, ਅਨਾਜ ਕਪੜੇ, ਜ਼ਮੀਨ ਆਦਿ ਬਹੁਤ (ਪਦਾਰਥ) ਭੇਟਾ ਕਰ ਦੇਵੇ, (ਪਰ ਇਸ ਤਰ੍ਹਾਂ ਉਸ ਨੂੰ) ਹਰੀ ਦਾ ਦਰਵਾਜ਼ਾ (ਦਰਬਾਰ) ਪ੍ਰਾਪਤ ਨਹੀਂ ਹੋ ਸਕਦਾ ।੪।

**ਪੂਜਾ ਅਰਚਾ ਬੰਦਨ ਡੰਡਉਤ, ਖਟੁ ਕਰਮਾ ਰਤੁ ਰਹਤਾ ॥ ਹਉ ਹਉ ਕਰਤ ਬੰਧਨ ਮਹਿ ਪਰਿਆ, ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ, ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੰਦਨੁ ਚੋਆ, ਨਰਕ ਘੋਰ ਕਾ ਦੁਆਰਾ ॥੭॥**

**ਪਦ ਅਰਥ** : ਅਰਚਾ-ਚੰਦਨ ਛਿੜਕਨਾ। ਬੰਦਨ-ਨਮਸਕਾਰ। ਡੰਡਉਤ-ਡੰਡੇ ਵਾਂਗ ਲੰਮਾ ਪੈ ਕੇ ਨਮਸਕਾਰ ਕਰਨੀ। ਖਟੁ ਕਰਮਾ-(ਸ਼ਾਸਤਰਾਂ ਦੇ ਮਿਥੇ ਹੋਏ) ਛੇ (ਧਾਰਮਿਕ) ਕਰਮ। ਰਤੁ ਰਹਤਾ-ਰਚਿਆ ਰਿਹਾ। ਹਉ ਹਉ ਕਰਤ-ਮੈਂ ਮੈਂ ਕਰਦਾ। ਬੰਧਨ ਮਹਿ ਪਰਿਆ-ਬੰਧਨਾਂ ਵਿੱਚ ਪਿਆ ਰਿਹਾ। ਜੋਗ-ਜੋਗ (ਮਤ) ਦੇ। ਸਿਧ ਆਸਣ-ਸਿਧਾਂ ਦੇ (੮੪) ਆਸਣ। ਰਹਿਆ-ਰਹਿ ਗਿਆ ਭਾਵ ਥੱਕ ਗਿਆ। ਆਰਜਾ-ਉਮਰ। ਸੰਗੁ-ਮਿਲਾਪ । ਨਾ ਗਹਿਆ-ਨਾ ਮਿਲਿਆ। ਰਾਜ ਲੀਲਾ-ਰਾਜਿਆਂ ਦੇ ਚੋਜ ਤਮਾਸ਼ੇ। ਰਚਨਾ-

ਬਣਾਵਟ, ਠਾਠ-ਬਾਠ। ਅਫਾਰਾ-ਅਮੋੜ (ਹੁਕਮ)। ਸੇਜ ਸੋਹਨੀ-ਸੁੰਦਰ ਸੇਜਾ। ਚੰਦਨ ਚੋਆ-ਚੰਦਨ ਅਤਰ (ਭੀ ਮਲਿਆ)। ਨਰਕ ਘੋਰ-ਭਿਆਨਕ ਨਰਕ।

**ਅਰਥ** : (ਜੇ ਕੋਈ) ਪੂਜਾ, ਚੰਦਨ ਛਿੜਕਣ, ਡੰਡਉਤ (ਕਰਨ ਅਤੇ) ਸ਼ਾਸਤਰਾਂ ਦੇ ਦਸੇ ਹੋਏ ਛੇ ਕਰਮਾਂ ਵਿੱਚ ਪਰਵਿਰਤ ਰਹਿੰਦਾ ਹੈ, (ਉਹ) ਮੈਂ ਮੈਂ ਕਰਦਿਆਂ (ਇਹਨਾਂ) ਬੰਧਨਾਂ ਵਿੱਚ ਪਿਆ ਰਹਿੰਦਾ ਹੈ (ਭਾਵ ਫਸਿਆ ਰਹਿੰਦਾ ਹੈ ਪਰ) ਇਸ ਤਰ੍ਹਾਂ ਦੀ ਜੁਗਤੀ ਨਾਲ (ਵੀ ਉਹ ਹਰੀ ਨੂੰ) ਨਹੀਂ ਮਿਲ ਸਕਦਾ ।੫।

(ਜੇ ਕੋਈ) ਜੋਗ (ਮਤ ਦੇ ਦਸੇ ਹੋਏ) ਚੌਰਾਸੀ ਆਸਣ, ਇਹ ਭੀ (ਕਰਮ) ਕਰ ਕਰਕੇ ਥੱਕ ਗਿਆ ਹੋਵੇ (ਅਤੇ ਉਸ ਨੇ ਆਪਣੀ) ਉਮਰ ਵੱਡੀ (ਕਰ ਲਈ ਹੋਵੇ ਪ੍ਰੰਤੂ ਉਹ) ਮੁੜ ਮੁੜ ਜੰਮਦਾ (ਮਰਦਾ ਰਹਿੰਦਾ ਹੈ ਅਤੇ) ਹਰੀ ਦਾ ਮੇਲ (ਫਿਰ ਵੀ ਪ੍ਰਾਪਤ) ਨਹੀਂ ਕਰ ਸਕਦਾ ।੬।

(ਜਿਸ ਕਿਸੇ ਨੇ) ਰਾਜ ਦੇ ਚੋਜ ਤਮਾਸ਼ੇ (ਅਤੇ) ਰਾਜਿਆਂ ਦੇ ਸ਼ਾਹੀ ਠਾਠ-ਬਾਠ (ਭੀ ਭੋਗੇ ਹੋਣ) ਅਤੇ ਅਮੋੜ ਹੁਕਮ ਚਲਾਂਦਾ ਰਿਹਾ ਹੋਵੇ, ਸੁੰਦਰ ਸੇਜ (ਮਾਣੀ ਹੋਵੇ) ਚੰਦਨ ਤੇ ਅਤਰ (ਭੀ ਸਰੀਰ ਤੇ ਮਲੇ ਹੋਣ, ਪਰ ਉਸ ਲਈ ਇਹ ਸਾਰੇ ਸੁਖ) ਭਿਆਨਕ ਨਰਕ ਦੇ ਦੁਆਰੇ (ਸਮਾਨ ਹਨ) ।੭।

**ਹਰਿ ਕੀਰਤਿ ਸਾਧ ਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ, ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ, ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ ॥੧॥੩॥**

**ਪਦ ਅਰਥ** : ਹਰਿ ਕੀਰਤਿ-ਹਰੀ ਦੀ ਸਿਫਤ ਸਲਾਹ, ਕੀਰਤਨ। ਸਿਰਿ-ਸ਼੍ਰੋਮਣੀ। ਪੂਰਬ ਲਿਖੇ ਕਾ-ਪਹਿਲੇ ਜਨਮਾਂ ਦੇ (ਕੀਤੇ ਹੋਏ ਕਰਮਾਂ ਦੇ) ਲਿਖੇ ਦਾ। ਲਹਨਾ-ਹਾਸਲ (ਪ੍ਰਾਪਤ) ਕਰਨਾ ਹੈ। ਰੰਗਿ-ਰੰਗ (ਪਿਆਰ) ਵਿੱਚ। ਮਾਤਾ-ਮਸਤ, ਮਗਨ। ਰਾਤਾ-ਰੱਤਾ, ਲੀਨ ਹੋ ਗਿਆ। ਰਹਾਉ ਦੂਜਾ- (ਪਹਿਲਾ ਰਹਾਉ ਜਗਿਆਸੂ ਦੀ ਅਵਸਥਾ ਦੀ ਜਾਚਨਾ ਦਾ ਅਤੇ ਦੂਜਾ ਰਹਾਉ ਉਤਰ ਰੂਪ ਵਿੱਚ ਹੈ)।

**ਅਰਥ** : (ਉਪਰੋਕਤ ਸਾਰੀ ਵਿਵਸਥਾ ਨੂੰ ਸਨਮੁਖ ਰਖ ਕੇ ਹੁਣ ਗੁਰਦੇਵ ਗੁਰਮਤਿ ਉਪਦੇਸ਼ ਬਖਸ਼ ਕੇ ਨਿਹਾਲ ਕਰਦੇ ਹਨ- ਹੇ ਭਾਈ !) ਸਾਧ ਸੰਗਤ ਵਿੱਚ (ਬੈਠ ਕੇ) ਪਰਮੇਸ਼ਰ ਦਾ ਕੀਰਤਨ ਕਰਨਾ (ਸਭ) ਕਰਮਾਂ ਨਾਲੋਂ ਸ਼੍ਰੋਮੋਣੀ ਕਰਮ ਹੈ। ਨਾਨਕ ! ਆਖ (ਕਿ ਸਤਿ ਸੰਗਤ ਤੇ ਕੀਰਤਨ) ਉਸ (ਮਨੁੱਖ) ਨੂੰ ਪ੍ਰਾਪਤ ਹੁੰਦਾ ਹੈ ਜਿਸ (ਦੇ ਮੱਥੇ ਉਤੇ ਇਹ) ਲਹਿਣਾ ਧੁਰੋਂ ਹੀ (ਲਿਖਿਆ) ਹੁੰਦਾ ਹੈ ।੮।

## ਅਰਥ ਭੇਦ ਅਤੇ ਨਿਰਣੈ

**ਪਿਆਰੇ ! ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥**

ਵੱਖ ਵੱਖ ਅਰਥ :

੧- ਹੇ ਪਯਾਰੇ ਵਾਹਿਗੁਰੂ ਇਨ ਬਿਧੀਓ ਕਰ ਤੇਰੇ ਸੇ ਮਿਲਾ ਨਹੀਂ ਜਾਤਾ ਮੈਂ ਜੀਵ ਨੇ ਅਨੇਕ ਹੀ ਕਰਮ

ਕੀਏ ਹੈਂ। [ਫ. ਸ.

੨- ਮੈਂ-ਮਮਤਾ ਦੇ ਸਹਿਤ ਹੋ ਕੇ ਇਨ੍ਹਾਂ ਜੀਵਾਂ ਨੇ ਅਨੇਕਾਂ ਹੀ ਕਰਮ ਕੀਤੇ ਹਨ। ਪਰ ਇਸ ਵਿਧੀ ਕਰਕੇ ਪਿਆਰੇ ਪ੍ਰਭੂ ਨਾਲ ਮਿਲਿਆ ਨਹੀਂ ਜਾ ਸਕਦਾ। [ਸੰ. ਪੋ.

੩- ਹੇ ਭਾਈ! ਮੇਰੇ ਵੇਖਦਿਆਂ ਲੋਕਾਂ ਅਨੇਕਾਂ ਹੀ (ਆਖੇ ਹੋਏ ਧਾਰਮਿਕ) ਕਰਮ ਕਰਦੇ ਹਨ, ਪਰ ਇਹਨਾਂ ਤਰੀਕਿਆਂ ਨਾਲ ਪਰਮਾਤਮਾ ਦੇ ਚਰਨਾਂ ਵਿੱਚ ਜੁੜਿਆ ਨਹੀਂ ਜਾ ਸਕਦਾ। [ਦਰਪਣ

**ਨਿਰਣੈ** : ਗੁਰਮਤਿ ਦੇ ਧਾਰਨੀ ਇਸ ਸ਼ਬਦ ਦੇ ਅਰਥ ਪੜ੍ਹ ਕੇ ਦੁਚਿਤੀ ਵਿੱਚ ਪੈ ਕੇ ਇਹ ਪ੍ਰਸ਼ਨ ਪੁੱਛਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਵਿੱਚ ਦਿਤੇ ਸਾਰੇ ਕਰਮ ਕਾਂਡ ਤੇ ਹੋਰ ਸਾਧਨ ਆਪ ਕੀਤੇ ਸਨ? ਇਸ ਸ਼ਬਦ ਵਿੱਚ ਦੋ 'ਰਹਾਉ' ਅੰਕਿਤ ਹਨ ਜੇ ਇਕ ਪ੍ਰਸ਼ਨ ਰੂਪ ਦੂਜਾ ਉਤਰ ਰੂਪ ਲੈ ਕੇ ਅਰਥ ਕਰੀਏ ਤਾਂ ਕੋਈ ਸ਼ੰਕਾ ਨਹੀਂ ਸੀ ਉਠਣੀ ਪਰ 'ਮੈ' ਪਦ ਦੇ ਅਰਥ 'ਮਮਤਾ' ਦੇ ਜਾਂ 'ਮੈਂ' ਪਦ ਨੂੰ ਸ਼ਬਦ ਦੇ ਰਚਿਤਾ ਨਾਲ ਲਾਉਣਾ ਠੀਕ ਨਹੀਂ ਜਾਪਦਾ। ਦਰਪਣ ਦੇ ਕਰਤਾ ਨੇ ਮੈਂ ਪਦ ਦੇ ਅਰਥ ਹੀ ਆਪਣੇ ਢੰਗ ਦੇ 'ਮੇਰੇ ਵੇਖਦਿਆਂ' ਕੀਤੇ ਹਨ, ਜੋ ਬੜੇ ਓਪਰੇ ਜਹੇ ਹਨ।

ਜੇ ਇਸ ਸ਼ਬਦ ਦੇ ਪਹਿਲੇ ਸਤ ਅੰਕ ਕਿਸੇ ਜਗਿਆਸੂ ਵਲੋਂ ਗੁਰੂ ਪਾਤਿਸ਼ਾਹ ਦੇ ਚਰਨਾਂ ਵਿੱਚ ਅਰਜ਼ ਕੀਤੇ ਮੰਨ ਲਈਏ ਅਤੇ ਅਠਵੇਂ ਅੰਕ ਨੂੰ ਉਪਰੋਕਤ ਸਾਰੇ ਪ੍ਰਸ਼ਨਾਂ ਦਾ ਗੁਰਮਤਿ-ਉਤਰ ਅਤੇ 'ਰਹਾਉ ਦੂਜਾ' ਵਾਲਾ ਅੰਕ ਗੁਰਦੇਵ ਜੀ ਦੇ ਸੇਵਕ ਨਾਲ ਜੋੜ ਲਈਏ ਤਾਂ ਸਾਰਾ ਮਸਲਾ ਹੋ ਜਾਂਦਾ ਹੈ।

ਜਿਥੋਂ ਤੱਕ 'ਰਹਾਉ' ਵਾਲੀ ਪੰਕਤੀ ਦਾ ਸੰਬੰਧ ਹੈ ਓਹ ਬੜੀ ਸਪਸ਼ਟ ਹੈ ਜਗਿਆਸੂ ਰੂਪ ਵਿੱਚ ਗੁਰ-ਪਰਮੇਸ਼ਰ ਅਗੇ ਬੇਨਤੀ ਕੀਤੀ ਗਈ ਹੈ।

ਇਸ ਲਈ ਇਸ ਸ਼ਬਦ ਨੂੰ ਇਸ ਰੂਪ ਵਿੱਚ ਅਰਥਾਈਏ। ਜਿਵੇਂ ਕੋਈ ਪ੍ਰਭੂ ਨਾਲੋਂ ਵਿਛੁੜਿਆ ਹੋਇਆ ਕਰਮਯੋਗੀ ਜਗਿਆਸੂ ਗੁਰੂ ਦਰਬਾਰ ਵਿੱਚ ਆਇਆ ਹੋਵੇ ਅਤੇ ਉਸ ਨੇ ਆਪਣੀ ਵਿਥਿਆ ਪੰਚਮ ਗੁਰਦੇਵ ਜੀ ਅਗੇ ਰਖੀ ਹੋਵੇ ਅਤੇ ਨਾਲ ਹੀ ''ਦੀਜੈ ਬੁਧਿ ਬਿਬੇਕਾ'' ਵਾਲੀ ਬੇਨਤੀ ਕੀਤੀ ਹੋਵੇ। ਜੇ ਇਸ ਸ਼ਬਦ ਵਿੱਚ ਅੰਕਿਤ ਕਰਮਾਂ ਨੂੰ ਗੁਰੂ ਸਾਹਿਬ ਦੇ ਪਿਛਲੇ ਜਨਮਾਂ ਨਾਲ ਜੋੜਿਆ ਜਾਵੇ ਤਾਂ ਭਰਮ-ਭੁਲੇਖੇ ਵਿੱਚੋਂ ਨਿਕਲਣਾ ਸੰਭਵ ਨਹੀਂ ਹੋਵੇਗਾ।

ਧਨਾਸਰੀ ਰਾਗ ਵਿੱਚ ਪੰਚਮ ਗੁਰਦੇਵ ਜੀ ਦਾ ਰਚਿਤ ਸ਼ਬਦ ''ਜੋ ਜੋ ਜੂਨੀ ਆਇਓ, ਤਿਹ ਤਿਹ ਉਰਝਾਇਓ'' ਵਿੱਚ ਅੰਕਿਤ ਸ਼ਬਦਾਵਲੀ ਦੇ ਦਰਸ਼ਨ ਕਰੀਏ ਤਾਂ ਇਸ ਸ਼ਬਦ ਦੇ ਅਰਥ ਸਮਝਣ ਵਿੱਚ ਪਾਠਕਾਂ ਨੂੰ ਬੜੀ ਸਹਾਇਤਾ ਮਿਲੇਗੀ। ਇਹਨਾਂ ਦੋਹਾਂ ਸ਼ਬਦਾਂ ਦੇ ਭਾਵਕ ਸੁਮੇਲ ਤੋਂ ਜੋ ਸੇਧ ਮਿਲਦੀ ਹੈ ਉਸ ਅਨੁਸਾਰ ਪੰਚਮ ਗੁਰਦੇਵ ਜੀ ਦਾ ਹੇਠ ਲਿਖਿਆ ਸ਼ਬਦ ਸਾਹਮਣੇ ਰਖੀਏ ਤਾਂ ਭਰਮ ਗੜ ਟੁੱਟ ਜਾਂਦਾ ਹੈ:-

**ਕਿਨਹੀ ਕੀਆ ਪਰਵਿਰਤਿ ਪਸਾਰਾ ॥ ਕਿਨਹੀ ਕੀਆ ਪੂਜਾ ਬਿਸਥਾਰਾ ॥**

**ਕਿਨਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥੧॥**

**ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥** [ਪੰਨਾ ੬੧੨

ਇਸ ਸ਼ਬਦ ਵਿੱਚ ਪਹਿਲੇ ਦੂਜੇ ਧਰਮਾਂ ਦੇ ਸਮੂਹ ਕਰਮਾਂ ਦੀ ਵਿਸਥਾਰ ਸਹਿਤ ਗਲ ਕਰਕੇ ਫਿਰ ਉਨ੍ਹਾਂ ਦੇ ਉਲਟ ਆਪਣੀ ਕਿਰਿਆ ਭਾਵ ਗੁਰਮਤਿ ਕਿਰਿਆ ਦਾ ਜ਼ਿਕਰ ਕੀਤਾ ਹੈ:-

**ਮੋਹਿ ਦੀਨ ਹਰਿ ਹਰਿ ਓਟ ਲੀਤੀ ॥...**

**ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥....**

**ਮੋਹਿ ਦੀਨ ਹਰਿ ਹਰਿ ਆਧਾਰਾ ॥...**

**ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥....**

**ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥...**

**ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥...**

ਸੋ, ਇਸ ਪੱਖ ਤੋਂ ਗੁਰੂ ਅਰਜਨ ਦੇਵ ਜੀ ਨਾਲ 'ਪਾਠ ਪੜਿਓ ਅਰ ਬੇਦ ਬੀਚਾਰਿਓ' ਵਾਲਾ ਭਾਵ ਜੋੜਨਾ ਉਚਿਤ ਨਹੀਂ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿੱਚ ਪੇਟ ਪੂਰਤੀ ਲਈ ਪਾਠ ਪੜ੍ਹਨ ਦੀ ਕੋਈ ਮਹੱਤਤਾ ਨਹੀਂ ਸਗੋਂ ਉਹਨਾਂ ਨੂੰ ਮੂਰਖ ਦੀ ਉਪਾਧੀ ਦਿੱਤੀ ਗਈ ਹੈ:-

**ਪੜ੍ਹਿ ਪੜ੍ਹਿ ਪੰਡਿਤ ਮੋਨੀ ਥਕੇ, ਦੇਸੰਤਰ ਭਵਿ ਥਕੇ ਭੇਖਧਾਰੀ ॥**

**ਦੂਜੈ ਭਾਇ ਨਾਉ ਕਦੇ ਨ ਪਾਇਨਿ, ਦੁਖੁ ਲਾਗਾ ਅਤਿ ਭਾਰੀ ॥**

**ਮੂਰਖ ਅੰਧੇ ਤ੍ਰੈ ਗੁਣ ਸੇਵਹਿ, ਮਾਇਆ ਕੈ ਬਿਉਹਾਰੀ ॥**

**ਅੰਦਰਿ ਕਪਟੁ, ਉਦਰੁ ਭਰਣ ਕੈ ਤਾਈ, ਪਾਠ ਪੜਹਿ ਗਾਵਾਰੀ ॥**

**ਸਤਿਗੁਰੁ ਸੇਵੇ ਸੋ ਸੁਖੁ ਪਾਏ, ਜਿਨਿ ਹਉਮੈ ਵਿਚਹੁ ਮਾਰੀ ॥**

**ਨਾਨਕ, ਪੜਣਾ ਗੁਨਣਾ ਇਕੁ ਨਾਉ ਹੈ, ਬੂਝੈ ਕੋ ਬੀਚਾਰੀ ॥੧॥** [ਪੰਨਾ ੧੨੪੬

ਜੇ ਹਿਰਦੇ ਵਿੱਚ ਕਪਟ ਭਾਵ ਛਲ, ਛਿਦਰ, ਝੂਠ, ਦਗ਼ਾ ਹੋਵੇ ਅਤੇ ਆਪਣੇ ਮੂੰਹੋਂ ਵੱਡਾ ਗਿਆਨੀ ਬਣੀ ਬੈਠੇ, ਇਸਦਾ ਕੀ ਲਾਭ? ਭਗਤ ਕਬੀਰ ਜੀ ਨੇ ਵੀ ''ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥ ਨਾਦੀ ਬੇਦੀ ਸਬਦੀ ਮੋਨੀ, ਜਮ ਕੇ ਪਟੈ ਲਿਖਾਇਆ ॥'' (ਪੰਨਾ ੬੫੪) ਪੰਕਤੀ ਦੁਆਰਾ ਹੱਠ-ਕਰਮਾਂ ਦਾ ਖੰਡਨ ਕੀਤਾ ਹੈ ਕਿਉਂਕਿ ਇਹ ਸਭ ਨਿਰਾਸ਼ਾਵਾਦੀ ਕਰਮ ਹਨ। ਜਗਿਆਸੂ ਨੂੰ ਹਾਰ ਕੇ ਆਪਣੇ ਸੁਆਮੀ ਪਾਸੋਂ ''ਦੀਜੈ ਬੁਧਿ ਬਿਬੇਕਾ'' ਦੀ ਮੰਗ ਕਰਨੀ ਪੈਂਦੀ ਹੈ। ਬਿਬੇਕ ਬੁਧੀ ਨਾਲ ਹੀ ਸਤਿ ਸੰਗਤ ਵਿੱਚੋਂ ਹਰੀ-ਜਸ ਦਾ ਲਾਹਾ ਖਟਿਆ ਜਾ ਸਕਦਾ ਹੈ। ਅੰਤ ਵਿੱਚ ਸਿਧਾਂਤ ''ਸਿਰਿ ਕਰਮਨ ਕੈ ਕਰਮਾ'' ਪ੍ਰਭੂ ਦਾ ਕੀਰਤਨੁ ਹੈ:-

**ਕਲਿਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥**

**ਆਪਿ ਤਰੈ ਸਗਲੇ ਕੁਲ ਤਾਰੇ, ਹਰਿ ਦਰਗਹ ਪਤਿ ਸਿਉ ਜਾਇਦਾ॥**[ਪੰਨਾ ੧੦੭੫

## ਰਾਗੁ ਸੋਰਠਿ ਵਾਰ ਮਹਲੇ ੪ ਕੀ

**੧ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮ: ੧ ॥ ਸੋਰਠਿ ਸਦਾ ਸੋਹਾਵਣੀ, ਜੇ ਸਚਾ ਮਨਿ ਹੋਇ ॥ ਦੰਦੀ ਮੈਲੁ ਨ ਕਤੁ ਮਨਿ, ਜੀਭੈ ਸਚਾ ਸੋਇ ॥ ਸਸੁਰੈ ਪੇਈਐ ਭੈ ਵਸੀ, ਸਤਿਗੁਰੁ ਸੇਵਿ ਨਿਸੰਗ ॥ ਪਰਹਰਿ ਕਪੜੁ ਜੇ ਪਿਰ ਮਿਲੈ, ਖੁਸੀ ਰਾਵੈ ਪਿਰੁ ਸੰਗਿ ॥ ਸਦਾ ਸੀਗਾਰੀ ਨਾਉ ਮਨਿ, ਕਦੇ ਨ ਮੈਲੁ ਪਤੰਗੁ ॥ ਦੇਵਰ ਜੇਠ ਮੁਏ ਦੁਖਿ, ਸਸੂ ਕਾ ਡਰੁ ਕਿਸੁ ॥ ਜੇ ਪਿਰ ਭਾਵੈ ਨਾਨਕਾ, ਕਰਮ ਮਣੀ ਸਭੁ ਸਚੁ ॥੧॥ ਮ: ੪ ॥ ਸੋਰਠਿ ਤਾਮਿ ਸੁਹਾਵਣੀ, ਜਾ ਹਰਿਨਾਮੁ ਢੰਢੋਲੇ ॥ ਗੁਰ ਪੁਰਖੁ ਮਨਾਵੈ ਆਪਣਾ, ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ, ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ, ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਮਨੁ ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਗੁਰ ਸਤਿਗੁਰ ਕੇ ਗੋਲ ਗੋਲੇ ॥੨॥ ਪਉੜੀ ॥ ਤੂ ਆਪੇ ਸਿਸਟਿ ਕਰਤਾ, ਸਿਰਜਣਹਾਰਿਆ ॥ ਤੁਧੁ ਆਪੇ ਖੇਲੁ ਰਚਾਇ, ਤੁਧੁ ਆਪਿ ਸਵਾਰਿਆ ॥ ਦਾਤਾ ਕਰਤਾ ਆਪਿ, ਆਪਿ ਭੋਗਣਹਾਰਿਆ ॥ ਸਭੁ ਤੇਰਾ ਸਬਦੁ ਵਰਤੈ, ਉਪਾਵਣਹਾਰਿਆ ॥ ਹਉ ਗੁਰਮੁਖਿ ਸਦਾ ਸਲਾਹੀ, ਗੁਰ ਕਉ ਵਾਰਿਆ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਦੰਦੀਂ, ਸੀਂਗਾਰੀ, ਸਲਾਹੀਂ ।

**ਫੁਟਕਲ** : ੪ ਕੀ' ਦਾ ਉਚਾਰਨ 'ਚਉਥੇ ਕੀ' ਕਰਨਾ ਹੈ ।

**ਪਦ ਅਰਥ** : ਸੋਰਠਿ-ਰਾਗਣੀ ਦਾ ਨਾਂ ਹੈ । ਸੋਹਾਵਣੀ-ਸੋਹਣੀ । ਦੰਦੀ-ਦੰਦਾਂ ਨੂੰ । ਕਤੁ-ਚੀਰ । ਮਨਿ-ਮਨ ਵਿੱਚ । ਜੀਭੈ-ਜੀਭ ਉਤੇ । ਸਸੁਰੈ-ਸਹੁਰੈ (ਘਰ ਵਿੱਚ) । ਪੇਈਐ-ਪੇਕੇ (ਘਰ) ਵਿੱਚ । ਵਸੀ-ਵਸੇ। ਪਰਹਰਿ-ਤਿਆਗ ਕੇ। ਸੀਗਾਰੀ-ਸ਼ਿੰਗਾਰ ਵਾਲੀ। ਪਤੰਗੁ-ਪ੍ਰਤੀ ਅੰਗ। ਕਰਮ ਮਣੀ-ਭਾਗਾਂ ਦੀ ਮਣੀ। ਤਾਮਿ-ਤਾਂ, ਤਦੋਂ। ਢੰਢੋਲੇ-ਢੂੰਡੇ। ਗੁਰਪੁਰਖੁ-ਸਮਰਥ ਗੁਰੂ। ਬੋਲੇ-ਜਪੇ। ਕਸਾਈ-ਖਿੱਚੀ ਹੋਈ। ਟੋਲੇ-ਟੋਲ ਕੇ, ਢੂੰਡ ਕੇ। ਦ੍ਰਿੜਾਇਆ-ਪੱਕਾ ਕਰਾਇਆ । ਅਨਤ-ਹੋਰ । ਗੋਲ ਗੋਲੇ-ਗ਼ੁਲਾਮਾਂ ਦਾ ਗ਼ੁਲਾਮ । ਪਉੜੀ । ਰਚਾਇ-ਰਚਾ, ਬਣਾ ਕੇ। ਭੋਗਣਹਾਰਿਆ-ਅਨੰਦ ਲੈਣ ਵਾਲਿਆ। ਉਪਾਵਣਹਾਰਿਆ-ਪੈਦਾ ਕਰਨ ਵਾਲਿਆ। ਗੁਰਮੁਖਿ-ਗੁਰੂ ਦੁਆਰਾ।

**ਸਲੋਕੁ ਮ: ੧ ॥ ਅਰਥ** : (ਹੇ ਭਾਈ!) ਸਰੋਠਿ (ਰਾਗਣੀ ਗਾਈ ਤਾਂ ਹੀ) ਸ਼ੋਭਨੀਕ ਹੈ ਜੇ ਸੱਚਾ (ਸਾਹਿਬ ਜੀਵ ਦੇ) ਮਨ ਵਿੱਚ (ਵਸਿਆ) ਹੋਵੇ। ਦੰਦਾਂ ਨੂੰ (ਦ੍ਵੈਤ, ਝੂਠ ਦੀ) ਮੈਲ (ਨਾ ਲਗੇ) ਮਨ ਵਿੱਚ (ਵਿਤਕਰੇ ਜਾਂ ਵੈਰ ਵਿਰੋਧ ਦਾ) ਚੀਰ ਨਾ ਹੋਵੇ, (ਉਸ ਦੀ) ਰਸਨਾ ਉਤੇ ਉਹ ਸੱਚਾ ਸਾਹਿਬ

(ਵੱਸਿਆ ਹੋਵੇ)।

(ਜਿਹੜੀ ਜੀਵ ਇਸਤਰੀ) ਸਹੁਰੇ, ਪੇਕੇ (ਘਰ) ਵਿੱਚ ਭਾਵ ਲੋਕ ਪਰਲੋਕ ਵਿੱਚ, ਹਰ ਥਾਂ ਤੇ ਹਰੀ ਦੇ) ਡਰ ਵਿੱਚ ਰਹੇ (ਉਹ) ਨਿਝੱਕ ਹੋ ਕੇ ਸਤਿਗੁਰੂ ਦੀ ਸੇਵਾ ਕਰੇ । ਜੇ (ਜੀਵ ਇਸਤਰੀ ਬਾਹਰਲਾ ਵਿਖਾਵੇ ਦਾ) ਪਹਿਰਾਵਾ ਛੋੜ ਕੇ (ਪਤੀ ਨੂੰ) ਮਿਲ ਪਵੇ (ਤਾਂ ਉਹ) ਪਤੀ ਨਾਲ (ਮਿਲ ਕੇ) ਖੁਸ਼ੀ ਮਾਣਦੀ ਹੈ। (ਜਿਸ ਦੇ) ਮਨ ਵਿੱਚ ਨਾਮ ਹੈ (ਉਹ) ਸਦਾ ਸ਼ਿੰਗਾਰੀ ਹੋਈ (ਇਸਤਰੀ) ਹੈ। ਉਸ ਦੇ ਕਿਸੇ ਅੰਗ ਨੂੰ ਕਦੇ ਵੀ (ਪਾਪਾਂ ਰੂਪੀ) ਮੈਲ ਨਹੀਂ (ਲਗਦੀ), (ਜਦੋਂ ਉਸ) ਇਸਤਰੀ ਦੇ ਦੇਵਰ ਤੇ ਜੇਠ (ਕਾਮ, ਕ੍ਰੋਧ ਆਦਿਕ ਵਿਕਾਰ) ਦੁੱਖੀ ਹੋ ਕੇ ਮਰ ਗਏ (ਫਿਰ ਅਵਿਦਿਆ ਰੂਪੀ) ਸੱਸ ਦਾ ਡਰ ਕਿਸ ਨੂੰ ਰਹਿ ਗਿਆ? (ਭਾਵ ਉਸ ਦਾ ਇਹ ਡਰ ਵੀ ਮੁੱਕ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ (ਜੀਵ ਇਸਤਰੀ) ਵਾਹਿਗੁਰੂ ਨੂੰ ਚੰਗੀ ਲਗ ਜਾਵੇ (ਤਾਂ ਜਾਣੋ ਕਿ ਉਸ ਦੇ ਮੱਥੇ ਉਤੇ) ਭਾਗਾਂ ਦੀ ਮਣੀ ਹੈ, (ਉਸ ਦਾ ਕੀਤਾ ਬਾਹਰਮੁਖੀ ਵਿਖਾਵਾ ਵੀ) ਸਭ ਸੱਚ ਰੂਪ (ਹੈ)।੧।

**ਮ: ੪ ॥ ਅਰਥ** - ਸੋਰਠਿ ਰਾਗਣੀ ਤਦੋਂ ਸੋਹਣੀ ਹੈ ਜਦੋਂ (ਜੀਵ ਇਸਤਰੀ) ਹਰੀ ਨਾਮ ਨੂੰ ਢੂੰਡੇ। ਆਪਣਾ (ਸੰਮ੍ਰਥ) ਗੁਰੂ ਪੁਰਖੁ ਮਨਾਵੇ (ਅਤੇ) ਗੁਰੂ ਦੀ ਮਤਿ ਦੁਆਰਾ ਹਰੀ ਨਾਮ ਉਚਾਰਨ ਕਰੇ। ਹਰੀ ਦੇ ਪ੍ਰੇਮ ਵਿੱਚ ਦਿਨ ਰਾਤ ਖਿਚੀ ਹੋਈ ਹੋਵੇ (ਅਤੇ ਉਸ) ਦੇ ਅੰਤਸ਼ਕਰਣ ਰੂਪ ਚੋਲੀ ਹਰੀ ਦੇ ਪ੍ਰੇਮ ਵਿੱਚ ਰੰਗੀ ਹੋਵੇ। (ਅਜਿਹੀ ਇਸਤਰੀ ਆਖਦੀ ਹੈ ਕਿ) ਹਰੀ ਵਰਗਾ ਪੁਰਖ (ਮੈਨੂੰ) ਕੋਈ ਨਹੀਂ ਲਭਦਾ (ਨਹੀਂ ਦਿਸਦਾ, ਮੈਂ) ਸਾਰਾ ਸੰਸਾਰ ਟੋਲ ਕੇ ਵੇਖ ਲਿਆ ਹੈ। (ਉਹ ਆਖਦੀ ਹੈ) ਗੁਰੂ ਸਤਿਗੁਰੂ ਨੇ ਹਰੀ ਦਾ ਨਾਮ (ਮੈਨੂੰ) ਦ੍ਰਿੜ (ਪੱਕਾ) ਕਰਾਇਆ ਹੈ (ਅਤੇ ਮੇਰਾ) ਮਨ ਹੋਰ ਕਿਧਰੇ ਡੱਕੇ-ਡੋਲੇ ਨਹੀਂ (ਖਾਂਦਾ)। ਦਾਸ ਨਾਨਕ ਪਰਮੇਸ਼ਰ ਦਾ ਦਾਸ ਹੈ (ਅਤੇ) ਗੁਰੂ ਸਤਿਗੁਰੂ ਦੇ ਗੋਲਿਆਂ ਦਾ ਗੋਲਾ (ਭਾਵ ਦਾਸਾਂ ਦਾ ਦਾਸ) ਹੈ।੨।

**ਪਉੜੀ ॥ ਅਰਥ-** ਹੇ ਸਿਰਜਣਹਾਰ! ਤੂੰ ਆਪ ਹੀ ਸ੍ਰਿਸ਼ਟੀ ਨੂੰ (ਪੈਦਾ) ਕਰਨ ਵਾਲਾ ਹੈਂ। ਤੁਧ ਆਪ ਹੀ (ਸੰਸਾਰ ਰੂਪੀ) ਖੇਲ ਰਚਾਇਆ ਹੈ (ਅਤੇ) ਆਪ ਹੀ (ਇਸ ਨੂੰ) ਸਵਾਰਿਆ ਹੈ। (ਤੂੰ) ਆਪ ਹੀ ਦਾਤਾਂ ਬਖਸ਼ਦਾ ਹੈਂ (ਅਤੇ) ਆਪ ਹੀ (ਉਨ੍ਹਾਂ ਦਾਤਾਂ ਨੂੰ) ਭੋਗਣ (ਛੱਕਣ) ਵਾਲਾ ਹੈਂ। ਹੇ ਪੈਦਾ ਕਰਨ ਵਾਲੇ (ਪਰਮੇਸ਼ਰ!) ਸਭ (ਥਾਵਾਂ ਤੇ) ਤੇਰਾ ਹੁਕਮ ਚਲਦਾ ਹੈ। ਮੈਂ ਗੁਰੂ ਦੁਆਰਾ (ਤੈਨੂੰ) ਸਦਾ ਸਲਾਹੁੰਦਾ ਹਾਂ (ਅਤੇ ਆਪਣੇ) ਗੁਰੂ ਤੋਂ ਵਾਰਨੇ ਜਾਂਦਾ ਹਾਂ।੧।

## ਅਰਥ ਭੇਦ ਅਤੇ ਨਿਰਣੈ

**ਸਦਾ ਸੀਗਾਰੀ ਨਾਉ ਮਨਿ, ਕਦੇ ਨ ਮੈਲੁ ਪਤੰਗੁ ॥**

ਵੱਖ ਵੱਖ ਅਰਥ :

੧- ਸੰ. ਪ੍ਰਤਯੰਗ. ਕ੍ਰਿ. ਵਿ. ਹਰੇਕ ਅੰਗ ਨੂੰ ਭਾਵ ਕਿਸੇ ਅੰਗ ਨੂੰ। [ਮ. ਕੋਸ਼

੨- ਉਸਦੇ ਮਨ ਵਿੱਚ ਹਰੀ ਦਾ ਨਾਮ ਹੋਵੇ ਅਤੇ ਇਸਤਰੀ ਸੱਚੇ ਸ਼ਿੰਗਾਰ ਵਾਲੀ ਹੋਵੇ, ਉਸਦੇ (ਮਨ ਨੂੰ) ਕਦੇ ਮੈਲ (ਪਾਪ) ਦਾ ਕੀੜਾ ਨਾ ਲਗੇ। [ਸ਼ਬਦਾਰਥ

੩- ਜਿਸ ਜੀਵ ਇਸਤਰੀ ਦੇ ਮਨ ਵਿੱਚ ਪ੍ਰਭੂ ਦਾ ਨਾਮ ਟਿੱਕ ਜਾਏ ਉਹ (ਇਸ ਨਾਮ-ਸ਼ਿੰਗਾਰ) ਨਾਲ ਸਦਾ ਸਜੀ ਰਹਿੰਦੀ ਹੈ ਤੇ ਕਦੇ (ਵਿਕਾਰਾਂ ਦੀ ਉਸ ਨੂੰ)ਰਤਾ ਭਰ ਭੀ ਮੈਲ ਨਹੀਂ ਲਗਦੀ।[ਦਰਪਣ

੪- 'ਪਤੰਗੁ' ਸੂਰਜ ਵਾਂਗ ਨਿਰਮਲ ਹੋ ਜਾਂਦੀ ਹੈ । [ਸ਼ੰ.ਸ.

**ਨਿਰਣੈ** : 'ਪਤੰਗੁ' ਦੇ ਅਰਥ 'ਪ੍ਰਤੀ ਅੰਗ', 'ਕਿਸੇ ਅੰਗ ਨੂੰ' ਠੀਕ ਹਨ ਜਿਵੇਂ ਕਿ ਮਹਾਨ ਕੋਸ਼ ਵਿੱਚ ਦਰਜ ਹਨ। ਇਥੇ ਮੈਲ (ਪਾਪ) ਦਾ ਕੀੜਾ ਜਾਂ ਸੂਰਜ ਵਾਂਗ ਨਿਰਮਲ ਵਾਲੇ ਅਰਥ ਨਵੀਂ ਕਾਢ ਹੈ। 'ਪ੍ਰਤੀ ਅੰਗ' ਬੜਾ ਪ੍ਰਸਿਧ ਸ਼ਬਦ ਹੈ ਅਤੇ ਉਪ੍ਰੋਕਤ ਪੰਕਤੀ ਦੇ ਭਾਵ ਨਾਲ ਭੀ ਠੀਕ ਮੇਲ ਖਾਂਦਾ ਹੈ। 'ਮੈਲੁ' ਦੇ ਲਲੇ ਨੂੰ ਔਂਕੜ ਹੈ। ਗੁਰਬਾਣੀ ਲਗਮਾਤਰੀ ਨੇਮਾਂ ਅਨੁਸਾਰ ਔਂਕੁੜ ਚੋਂ 'ਦਾ' ਦੇ ਅਰਥ ਹੀ ਨਹੀਂ ਨਿਕਲ ਸਕਦੇ। ਸੋ (ਜਿਸ ਜੀਵ ਇਸਤਰੀ ਦੇ) ਮਨ ਵਿੱਚ ਨਾਮ ਹੈ (ਉਹ) ਸਦਾ ਸ਼ਿੰਗਾਰੀ ਹੋਈ ਹੈ (ਅਤੇ ਉਸ ਦੇ) ਕਿਸੇ ਅੰਗ ਨੂੰ ਕਦੇ ਵੀ (ਪਾਪਾਂ ਰੂਪੀ) ਮੈਲ ਨਹੀਂ ਲਗਦੀ।

## ਸਾਰੰਸ਼ ਅਤੇ ਸਿਧਾਂਤ

ਗੁਰੂ ਘਰ ਵਿੱਚ 'ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥ ਧੰਨੁ ਸੁ ਜੰਤ ਸੁਹਾਵੜੇ,ਜੋ ਗੁਰਮੁਖਿ ਜਪਦੇ ਨਾਉ ॥'' (ਪੰਨਾ ੯੫੮) ਅਨੁਸਾਰ ਸੋਰਠਿ ਰਾਗਣੀ ਗਾਈ ਹੋਈ ਤਾਂ ਹੀ ਸੋਹਣੀ ਤੇ ਸ਼ੋਭਨੀਕ ਹੈ ਜੇ ਇਸ ਦੇ ਰਾਹੀਂ ਸ਼ਬਦ ਨੂੰ ਅਲਾਪਿਆਂ, ਗਾਵਿਆਂ, ਸੁਣਿਆਂ, ਜੀਵ ਇਸਤਰੀ ਦੇ ਮਨ ਵਿੱਚ ਸੱਚਾ ਹਰੀ ਵੱਸ ਜਾਵੇ। ਫਿਰ ''ਕੂੜ ਬੋਲਿ ਮੁਰਦਾਰੁ ਖਾਇ'' ਭਾਵ ਹਰਾਮ ਦੀ ਚੀਜ਼ ਨਾ ਖਾਏ, ਇਸ ਦੇ ਮਨ ਵਿੱਚ ਜਾਤੀਵਾਦ ਤੇ ਵੈਰ ਵਿਰੋਧ ਦਾ ਚੀਰ ਨਾ ਹੋਵੇ, ਜੀਭ ਉਤੇ ਸੱਚੇ ਪਰਮੇਸ਼ਰ ਦਾ ਨਾਮ ਹੋਵੇ। ਇਸਦਾ ਸ਼ਿੰਗਾਰ ਕੇਵਲ ਬਾਹਰਲੇ ਚਮਕੀਲੇ ਭੜਕੀਲੇ ਬਸਤਰ ਨਾ ਹੋਣ ਸਗੋਂ ਮਨ ਵਿੱਚ ਨਾਮ ਦਾ ਵਾਸਾ ਹੋਵੇ ਅਤੇ ਇਸ ਦੇ ਅੰਗ ਕਾਮ, ਕ੍ਰੋਧ, ਲੋਭ ਆਦਿ ਵਾਸ਼ਨਾਵਾਂ ਦੀ ਮੈਲ ਤੋਂ ਰਹਿਤ ਹੋਣ। ਇਸ ਦੀ ਸਰੀਰ ਰੂਪ ਚੋਲੀ ਹਰੀ ਦੇ ਪ੍ਰੇਮ ਵਿੱਚ ਰੰਗੀ ਹੋਈ ਹੋਵੇ।

ਦੂਜੇ ਸਲੋਕ ਵਿੱਚ ਸੋਰਠਿ ਰਾਗਣੀ ਦਾ ਸੁਹੱਪਣ ਤਾਂ ਮੰਨਿਆ ਹੈ ਜੇ ਜੀਵ ਇਸਤਰੀ ਹਰੀ ਦੇ ਨਾਮ ਨੂੰ ਢੂੰਢੇ। ਕੇਵਲ ਰਾਗ ਦੇ ਕੰਨ-ਰਸ ਵਿੱਚ ਨਾ ਖੋਈ ਜਾਵੇ, 'ਗੁਰਮਤੀ ਹਰਿ ਹਰਿ ਬੋਲੇ' ਦੀ ਜਾਚ ਗੁਰੂ-ਪੁਰਖ ਤੋਂ ਸਿਖੇ। ਸਿਧਾਂਤ ਇਹ ਹੈ ਕਿ ਜਦੋਂ ਜੀਵ ਇਸਤਰੀ ਤੇ ਨਾਮ ਦੀ ਰੰਗਣ ਚੜ੍ਹਦੀ ਹੈ, ਤਾਂ ਉਸ ਨੂੰ ਨਾਮ ਦ੍ਰਿੜ੍ਹ ਹੁੰਦਾ ਹੈ ਉਸ ਨੂੰ ਇੰਝ ਪ੍ਰਤੀਤ ਹੁੰਦਾ ਹੈ ਕਿ ਸੰਸਾਰ ਵਿੱਚ ਹਰੀ ਵਰਗਾ ਹੋਰ ਕੋਈ ਪੁਰਖੁ ਦੂਜਾ ਨਹੀਂ ਹੈ। ਜੀਵਨ ਦੀ ਸਫਲਤਾ ਇਸੇ ਵਿੱਚ ਹੈ ਕਿ ਗੁਰੂ ਨੂੰ ਮਨਾ ਕੇ ਹਰੀ ਦਾ ਨਾਮ ਜਪਿਆ ਜਾਏ। ਪਉੜੀ ਵਿੱਚ ਸਾਰਾ ਸੰਸਾਰ ਹਰੀ ਦਾ ਇਕ ਖੇਲ ਅਤੇ ਸਭ ਉਤੇ ਉਸ ਵਾਹਿਗੁਰੂ ਸਿਰਜਨਹਾਰ ਦਾ ਹੁਕਮ ਚਲ ਰਿਹਾ ਦਸਿਆ ਹੈ।

**ਸਲੋਕੁ ਮ: ੩ ॥ ਹਉਮੈ ਜਲਤੇ ਜਲਿ ਮੁਏ, ਭ੍ਰਮਿ ਆਏ ਦੂਜੈ ਭਾਇ ॥ ਪੂਰੈ ਸਤਿਗੁਰਿ ਰਾਖਿ ਲੀਏ, ਆਪਣੈ ਪੰਨੈ ਪਾਇ ॥ ਇਹੁ ਜਗੁ ਜਲਤਾ ਨਦਰੀ ਆਇਆ, ਗੁਰ ਕੈ ਸਬਦਿ ਸੁਭਾਇ ॥ ਸਬਦਿ ਰਤੇ ਸੇ ਸੀਤਲ ਭਏ, ਨਾਨਕ, ਸਚੁ ਕਮਾਇ**

**॥੧॥ ਮ: ੩ ॥ ਸਫਲਿਓ ਸਤਿਗੁਰੁ ਸੇਵਿਆ, ਧੰਨੁ ਜਨਮੁ ਪਰਵਾਣੁ ॥ ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ, ਸੇਈ ਪੁਰਖ ਸੁਜਾਣ ॥ ਕੁਲੁ ਉਧਾਰੇ ਆਪਣਾ, ਸੋ ਜਨੁ ਹੋਵੈ ਪਰਵਾਣੁ ॥ ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ, ਮਨਮੁਖ ਜਨਮਿ ਮਰਾਹਿ ॥ ਨਾਨਕ, ਮੁਏ ਨ ਆਖੀਅਹਿ, ਜਿ ਗੁਰ ਕੈ ਸਬਦਿ ਸਮਾਹਿ ॥੨॥ ਪਉੜੀ ॥ ਹਰਿ ਪੁਰਖੁ ਨਿਰੰਜਨੁ ਸੇਵਿ, ਹਰਿਨਾਮੁ ਧਿਆਈਐ ॥ ਸਤਸੰਗਤਿ ਸਾਧੂ ਲਗਿ, ਹਰਿਨਾਮਿ ਸਮਾਈਐ ॥ ਹਰਿ ਤੇਰੀ ਵਡੀ ਕਾਰ, ਮੈ ਮੂਰਖ ਲਾਈਐ ॥ ਹਉ ਗੋਲਾ ਲਾਲਾ ਤੁਧੁ, ਮੈ ਹੁਕਮੁ ਫੁਰਮਾਈਐ ॥ ਹਉ ਗੁਰਮੁਖਿ ਕਾਰ ਕਮਾਵਾ, ਜਿ ਗੁਰਿ ਸਮਝਾਈਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਿਦਿਆਂ, ਮੁਇਆਂ, ਜੀਂਵਦੇ, ਹਹਿਂ, ਮਰਾਹਿਂ, ਆਖੀਅਹਿਂ, ਸਮਾਹਿਂ, ਹਉਂ।

**ਪਦ ਅਰਥ** : ਜਲਤੇ-ਸੜਦੇ ਹੋਏ। ਜਲਿ ਮੁਏ-ਸੜ ਕੇ ਮਰ ਗਏ। ਭ੍ਰਮਿ-ਭਟਕ ਕੇ। ਦੂਜੈ ਭਾਇ-ਦ੍ਵੈਤ ਭਾਵ ਵਿੱਚ। ਪੰਨੈ ਪਾਇ-(ਵਹੀ ਦੇ) ਪਤਰੇ ਉਤੇ (ਨਾਂ) ਪਾ ਕੇ, ਖਾਤੇ ਵਿੱਚ ਲਿਖ ਕੇ ਭਾਵ ਇਤਬਾਰ ਕਰਕੇ। ਗੁਰ ਕੈ ਸਬਦਿ-ਗੁਰੂ ਦੇ ਉਪਦੇਸ਼ ਦੁਆਰਾ। ਸੁਭਾਇ-ਸ੍ਰੇਸ਼ਟ ਭਾਵਨਾ ਕਰਕੇ। ਸਚੁ ਕਮਾਇ-ਸਚ ਨੂੰ ਕਮਾ ਕੇ।੧। ਸੁਜਾਨ-ਸਿਆਣੇ। ਕੁਲੁ ਉਧਾਰੇ-ਕੁਲ ਨੂੰ ਤਾਰ ਲੈਂਦਾ ਹੈ। ਹਹਿ-ਹਨ। ਲਾਲਾ ਗੋਲਾ-ਗੁਲਾਮ, ਸੇਵਕ, ਚਾਕਰ। ਗੁਰਿ-ਗੁਰੂ ਨੇ।

**ਸਲੋਕੁ ਮ: ੩ ॥ ਅਰਥ** : (ਜੀਵ ਜਦੋਂ) ਹਉਮੈ ਵਿੱਚ ਸੜਦੇ ਹੋਏ ਸੜ ਕੇ ਮਰ ਗਏ (ਭਾਵ ਖਪ ਗਏ ਤਾਂ) ਦ੍ਵੈਤ (ਭਾਵ ਮਾਇਆ ਦੇ ਮੋਹ ਵਿੱਚ) ਭਟਕ ਭਟਕ ਕੇ (ਗੁਰੂ ਦੇ ਦਰ ਤੇ) ਆਏ। ਪੂਰੇ ਸਤਿਗੁਰੂ ਨੇ (ਓਹ ਜੀਵ) ਆਪਣੇ ਖਾਤੇ ਵਿੱਚ ਪਾ ਕੇ ਰਖ ਲਏ (ਭਾਵ ਬਚਾ ਲਏ)। ਗੁਰੂ ਦੇ ਉਪਦੇਸ਼ ਦੁਆਰਾ ਸ੍ਰੇਸ਼ਟ ਭਾਵਨਾ ਕਰਕੇ (ਉਹਨਾਂ ਨੂੰ) ਇਹ ਸੰਸਾਰ (ਹਉਮੈ ਦੀ ਅੱਗ ਵਿੱਚ) ਸੜਦਾ ਦਿੱਸਿਆ। (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਗੁਰੂ ਦੇ) ਸ਼ਬਦ ਵਿੱਚ ਲੀਨ ਹੋ ਕੇ ਸੱਚੇ (ਨਾਮ) ਨੂੰ ਕਮਾ ਕੇ ਸ਼ਾਂਤ (ਠੰਢੇ-ਠਾਰ) ਹੋ ਗਏ।੧।

**ਮ:੩॥ ਅਰਥ** - (ਜਿਨ੍ਹਾਂ ਮਨੁੱਖਾਂ ਨੇ) ਸਫਲ (ਮੂਰਤਿ) ਸਤਿਗੁਰੂ ਨੂੰ ਸੇਵਿਆ ਹੈ (ਉਨ੍ਹਾਂ ਦਾ) ਜਨਮ (ਧਾਰਨਾ) ਧੰਨਤਾ ਯੋਗ ਹੈ, ਉਹ ਪਰਵਾਣ ਹਨ। ਜਿਨ੍ਹਾਂ (ਮਨੁੱਖਾਂ) ਨੂੰ ਜੀਊਂਦਿਆਂ (ਤੇ) ਮਰਨ ਸਮੇਂ (ਭਾਵ ਜੀਵਨ ਭਰ ਪਰਮੇਸ਼ਰ) ਨਹੀਂ ਭੁਲਦਾ, ਓਹੀ ਸੁਜਾਣ (ਸਿਆਣੇ) ਪੁਰਸ਼ ਹਨ। (ਅਜਿਹੀ ਸੇਵਾ ਤੇ ਸਿਮਰਨ ਕਰਨ ਵਾਲਾ) ਉਹ ਸੇਵਕ (ਰਬੀ ਦਰਗਾਹ ਵਿੱਚ) ਪਰਵਾਣ (ਕਬੂਲ) ਹੋ ਜਾਂਦਾ ਹੈ (ਅਤੇ) ਆਪਣਾ ਖ਼ਾਨਦਾਨ ਤਾਰ ਲੈਂਦਾ ਹੈ। (ਹੇ ਭਾਈ!) ਗੁਰਮੁਖ (ਜੀਊੜੇ) ਮੁਏ (ਅਤੇ) ਜੀਵਦੇ (ਹੋਏ ਦੋਹਾਂ ਹਾਲਤਾਂ ਵਿੱਚ) ਪਰਵਾਣ ਹਨ (ਪਰ) ਮਨਮੁਖ (ਜੀਵ) ਜਨਮ (ਲੈ ਕੇ, ਫਿਰ) ਮਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਜੀਵ) ਗੁਰੂ ਦੇ ਸ਼ਬਦ ਵਿੱਚ ਲੀਨ ਹੋ ਜਾਂਦੇ ਹਨ, ਓਹ

ਮੋਏ ਹੋਏ ਨਹੀਂ ਆਖੇ ਜਾਂਦੇ (ਓਹ ਸਦਾ ਲਈ ਅਮਰ ਹੋ ਜਾਂਦੇ ਹਨ)।੨।

**ਪਉੜੀ ॥ ਅਰਥ** - ਮਾਇਆ ਤੋਂ ਰਹਿਤ ਹਰੀ-ਪੁਰਖ ਦੀ ਸੇਵਾ ਕਰਕੇ (ਉਸ) ਹਰੀ ਦੇ ਨਾਮ ਨੂੰ ਸਿਮਰਨਾ ਚਾਹੀਦਾ ਹੈ। ਸਾਧੂ (ਗੁਰੂ) ਦੀ ਸੰਗਤ ਨਾਲ ਲਗ ਕੇ ਹਰੀ ਦੇ ਨਾਮ ਵਿੱਚ ਸਮਾਈ ਹੁੰਦੀ ਹੈ। ਹੇ ਹਰੀ! ਤੇਰੀ ਵੱਡੀ (ਉਤਮ) ਕਾਰ-ਸੇਵਾ ਹੈ, ਮੈਂ ਮੂਰਖ ਹਾਂ (ਮੈਨੂੰ ਆਪਣੀ ਕਾਰ ਵਿੱਚ) ਲਾਓ। ਮੈਂ ਤੇਰਾ ਗ਼ੁਲਾਮ, ਚਾਕਰ ਹਾਂ, ਮੈਨੂੰ (ਸੇਵਾ ਲਈ) ਹੁਕਮ ਫ਼ੁਰਮਾਉ। (ਹੇ ਪ੍ਰਭੂ!) ਜਿਹੜੀ ਕਾਰ ਗੁਰੂ ਨੇ ਸਮਝਾਈ ਹੈ, (ਮੇਰੇ ਤੇ ਕਿਰਪਾ ਕਰੋ) ਮੈਂ (ਓਹੀ ਕਾਰ ਗੁਰੂ ਦੁਆਰਾ) ਕਮਾਵਾਂ।੨।

**ਸਲੋਕੁ ਮ: ੩ ॥ ਪੂਰਬਿ ਲਿਖਿਆ ਕਮਾਵਣਾ, ਜਿ ਕਰਤੈ ਆਪਿ ਲਿਖਿਆਸੁ ॥ ਮੋਹ ਠਗਉਲੀ ਪਾਈਅਨੁ, ਵਿਸਰਿਆ ਗੁਣਤਾਸੁ ॥ ਮਤੁ ਜਾਣਹੁ ਜਗੁ ਜੀਵਦਾ, ਦੂਜੈ ਭਾਇ ਮੁਇਆਸੁ ॥ ਜਿਨੀ ਗੁਰਮੁਖਿ ਨਾਮੁ ਨ ਚੇਤਿਓ, ਸੇ ਬਹਣਿ ਨ ਮਿਲਨੀ ਪਾਸਿ ॥ ਦੁਖੁ ਲਾਗਾ ਬਹੁ ਅਤਿ ਘਣਾ, ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥ ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥ ਮਨਮੁਖਾ ਨੋ ਕੋ ਨ ਵਿਸਹੀ, ਚੁਕਿ ਗਇਆ ਵੇਸਾਸੁ ॥ ਨਾਨਕ, ਗੁਰਮੁਖਾ ਨੋ ਸੁਖੁ ਅਗਲਾ, ਜਿਨਾ ਅੰਤਰਿ ਨਾਮ ਨਿਵਾਸੁ ॥੧॥ ਮ: ੩ ॥ ਸੇ ਸੈਣ ਸੇ ਸਜਣਾ, ਜਿ ਗੁਰਮੁਖਿ ਮਿਲਹਿ ਸੁਭਾਇ ॥ ਸਤਿਗੁਰ ਕਾ ਭਾਣਾ ਅਨਦਿਨੁ ਕਰਹਿ, ਸੇ ਸਚਿ ਰਹੇ ਸਮਾਇ ॥ ਦੂਜੈ ਭਾਇ ਲਗੇ ਸਜਣ ਨ ਆਖੀਅਹਿ, ਜਿ ਅਭਿਮਾਨੁ ਕਰਹਿ ਵੇਕਾਰ ॥ ਮਨਮੁਖ ਆਪ ਸੁਆਰਥੀ, ਕਾਰਜੁ ਨ ਸਕਹਿ ਸਵਾਰਿ ॥ ਨਾਨਕ, ਪੂਰਬਿ ਲਿਖਿਆ ਕਮਾਵਣਾ, ਕੋਇ ਨ ਮੇਟਣਹਾਰੁ ॥੨॥ ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ, ਆਪਿ ਖੇਲੁ ਰਚਾਇਆ ॥ ਤ੍ਰੈ ਗੁਣ ਆਪਿ ਸਿਰਜਿਆ, ਮਾਇਆ ਮੋਹੁ ਵਧਾਇਆ ॥ ਵਿਚਿ ਹਉਮੈ ਲੇਖਾ ਮੰਗੀਐ, ਫਿਰਿ ਆਵੈ ਜਾਇਆ ॥ ਜਿਨਾ ਹਰਿ ਆਪਿ ਕ੍ਰਿਪਾ ਕਰੇ, ਸੇ ਗੁਰਿ ਸਮਝਾਇਆ ॥ ਬਲਿਹਾਰੀ ਗੁਰ ਆਪਣੇ, ਸਦਾ ਸਦਾ ਘੁਮਾਇਆ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਂਵਦਾ, ਲੋਕਾਂ, ਮੂਹੁੰ, ਮਨਮੁਖਾਂ, ਗੁਰਮੁਖਾਂ, ਮਿਲਹਿਂ, ਕਰਹਿਂ, ਆਖੀਅਹਿਂ, ਸਕਹਿਂ।

**ਪਦ ਅਰਥ :** ਠਗਉਲੀ-ਠੱਗ ਬੂਟੀ। ਪਾਈਅਨੁ-ਉਸ (ਪ੍ਰਭੂ) ਨੇ ਪਾਈ ਹੈ। ਗੁਣਤਾਸੁ-ਗੁਣਾਂ ਦਾ ਭੰਡਾਰ (ਹਰੀ)। ਮਤੁ ਜਾਣਹੁ-ਨਾ ਜਾਣੋ। ਦੂਜੈ ਭਾਇ-ਦ੍ਵੈਤ ਭਾਵ ਕਰਕੇ। ਮੁਇਆ ਹੋਇਆ ਹੈ। ਗੁਰਮੁਖਿ-ਗੁਰੂ ਦੁਆਰਾ। ਨ ਚੇਤਿਓ-ਨਹੀਂ ਸਿਮਰਿਆ। ਕਲਤੁ-ਇਸਤਰੀ। ਮੁਹੁ ਕਾਲਾ ਹੋਆ-ਮੁਹਾਵਰਾ ਹੈ, ਭਾਵ ਸ਼ਰਮਿੰਦਾ ਹੋਇਆ। ਉਭੇ ਸਾਸ-ਹਉਕੇ ਲੈਣਾ। ਕੋ ਨ ਵਿਸਹੀ-ਕੋਈ ਇਤਬਾਰ ਨਹੀਂ ਕਰਦਾ।੧।

ਸੈਣ ਸਜਣ-ਸਾਕ, ਰਿਸ਼ਤੇਦਾਰ। ਮਿਲਹਿ-ਮਿਲਦੇ ਹਨ। ਸੁਭਾਇ-ਹੁਕਮ ਅਨੁਸਾਰ। ਅਨਦਿਨੁ-ਹਰ ਰੋਜ਼, ਸਦਾ। ਸਚਿ-ਸਚੇ (ਹਰੀ) ਵਿੱਚ। ਵੇਕਾਰ-ਫਜ਼ੂਲ ਕੰਮ। ਆਪ ਸੁਆਰਥੀ-ਖ਼ੁਦਗਰਜ਼।੨। ਉਪਾਇ ਕੈ-ਪੈਦਾ ਕਰਕੇ। ਸਿਰਜਿਆ-ਬਣਾਏ। ਤ੍ਰੈ ਗੁਣ-ਰਜੋ, ਤਮੋ, ਸਤੋ। ਗੁਰਿ-ਗੁਰੂ ਨੇ। ਘੁਮਾਇਆ-ਸਦਕੇ ਹਾਂ।

**ਸਲੋਕੁ ਮ: ੩॥- ਅਰਥ** : (ਹੇ ਭਾਈ! ਪਹਿਲਾਂ ਤੋਂ ਲਿਖੇ (ਕਰਮਾਂ) ਅਨੁਸਾਰ (ਸਭ ਜੀਆਂ ਨੂੰ) ਕੰਮ ਕਰਨਾ ਪੈਂਦਾ ਹੈ ਜਿਹੜਾ ਕਿ ਉਸ ਕਰਤਾਰ ਨੇ ਆਪ ਲਿਖਿਆ (ਹੁੰਦਾ ਹੈ)। ਉਸ (ਪ੍ਰਭੂ ਨੇ ਆਪ ਹੀ ਹਰੇਕ ਜੀਵ ਨੂੰ) ਮੋਹ ਦੀ ਠੱਗਬੂਟੀ ਪਾ ਦਿੱਤੀ ਹੈ (ਜਿਸ ਕਰਕੇ ਉਸ ਨੂੰ) ਗੁਣਾਂ ਦਾ ਭੰਡਾਰ (ਪ੍ਰਭੂ) ਭੁਲ ਗਿਆ ਹੈ। (ਹੇ ਭਾਈ!) ਜਗਤ ਨੂੰ (ਤੁਸੀਂ) ਜੀਊਂਦਾ ਨਾ ਸਮਝੋ (ਇਹ ਤਾਂ) ਦਵੈਤ ਭਾਵ (ਮਾਇਆ ਦੇ ਮੋਹ ਵਿੱਚ) ਮੋਇਆ ਪਿਆ ਹੈ। ਜਿਹਨਾਂ (ਮਨੁੱਖਾਂ) ਨੇ ਗੁਰੂ ਦੁਆਰਾ ਨਾਮ ਨਹੀਂ ਸਿਮਰਿਆ, ਉਹਨਾਂ ਨੂੰ ਹਰੀ ਪਾਸ ਬੈਠਣਾ ਪ੍ਰਾਪਤ ਨਹੀਂ ਹੁੰਦਾ। (ਉਹਨਾਂ ਨੂੰ) ਬਹੁਤ ਹੀ ਵੱਡਾ ਭਾਰੀ ਦੁਖ ਲਗ ਗਿਆ ਹੈ (ਅਤੇ ਅੰਤ ਸਮੇਂ) ਕੋਈ ਪੁਤਰ, ਇਸਤਰੀ (ਉਹਨਾਂ ਨਾਲ) ਨਹੀਂ ਜਾਏਗਾ। (ਬਾਹਰ) ਲੋਕਾਂ ਵਿੱਚ (ਉਹਨਾਂ ਦਾ) ਮੂੰਹ ਕਾਲਾ ਹੋਇਆ ਹੈ (ਭਾਵ ਸ਼ਰਮਸਾਰ ਹੋਏ ਹਨ ਅਤੇ ਘਰ) ਅੰਦਰ (ਬੈਠਿਆਂ ਚਿੰਤਾ ਨਾਲ) ਹਉਕੇ (ਲੈਂਦੇ ਹਨ)। (ਸੋ) ਮਨਮੁਖਾਂ ਉਤੇ ਕੋਈ ਇਤਬਾਰ ਨਹੀਂ ਕਰਦਾ (ਲੋਕਾਂ ਦਾ) ਵਿਸ਼ਵਾਸ ਉਡ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹਨਾਂ ਗੁਰਮੁਖਾਂ ਨੂੰ ਬਹੁਤ ਸੁਖ ਹੁੰਦਾ ਹੈ ਜਿਹਨਾਂ ਦੇ ਅੰਦਰ ਨਾਮ ਦਾ ਵਾਸਾ ਹੁੰਦਾ ਹੈ।੧।

**ਮ: ੩ ॥ ਅਰਥ** - ਜਿਹੜੇ (ਮਨੁੱਖ) ਗੁਰੂ ਦੁਆਰਾ ਸ੍ਰੇਸ਼ਟ ਪ੍ਰੇਮ-ਪਿਆਰ ਨਾਲ ਮਿਲਦੇ ਹਨ, (ਸਹੀ ਅਰਥਾਂ ਵਿੱਚ) ਓਹ ਸਾਕ ਰਿਸ਼ਤੇਦਾਰ ਹਨ। (ਉਹ) ਸਦਾ ਸਤਿਗੁਰੂ ਦੇ ਹੁਕਮ ਅਨੁਸਾਰ ਚਲਦੇ ਹਨ (ਅਤੇ) ਓਹ ਸੱਚੇ (ਪਰਮੇਸ਼ਰ ਵਿੱਚ) ਲੀਨ ਹੋਏ ਰਹਿੰਦੇ ਹਨ। (ਜੋ ਮਨੁੱਖ) ਦੂਜੇ ਭਾਇ (ਭਾਵ ਮਾਇਆ ਮੋਹ ਵਿੱਚ ਲਗੇ ਹੋਏ ਹਨ, ਓਹ) ਸੱਜਣ ਨਹੀਂ ਆਖੇ ਜਾਂਦੇ ਹਨ ਜਿਹੜੇ ਕਿ ਅਹੰਕਾਰ ਕਰਦੇ ਹਨ (ਅਤੇ) ਫਜ਼ੂਲ ਕੰਮਾਂ (ਵਿੱਚ ਫਸੇ ਰਹਿੰਦੇ ਹਨ)। ਮਨਮੁਖ ਖ਼ੁਦਗਰਜ਼ ਹਨ (ਓਹ ਕੋਈ) ਕੰਮ ਸਵਾਰ ਨਹੀਂ ਸਕਦੇ। (ਉਹਨਾਂ ਨੂੰ) ਪਹਿਲਾਂ ਤੋਂ ਲਿਖਿਆ ਹੋਇਆ (ਲੇਖ) ਕਮਾਉਣਾ ਪੈਂਦਾ ਹੈ (ਜਿਸ ਨੂੰ) ਕੋਈ ਵੀ ਮਿਟਾਉਣ ਵਾਲਾ ਨਹੀਂ ਹੈ।੨।

**ਪਉੜੀ ॥ ਅਰਥ** - (ਹੇ ਹਰੀ!) ਤੂੰ ਆਪ ਹੀ ਸੰਸਾਰ ਪੈਦਾ ਕਰਕੇ ਆਪ ਹੀ (ਸ੍ਰਿਸ਼ਟੀ ਦਾ) ਖੇਲ ਬਣਾਇਆ ਹੈ। (ਤੂੰ) ਆਪ ਹੀ (ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ) ਬਣਾਏ ਹਨ (ਅਤੇ) ਮਾਇਆ ਦਾ ਮੋਹ ਵਧਾਇਆ ਹੈ। (ਹੇ ਭਾਈ!) ਹਉਮੈ ਵਿੱਚ ਹੋਣ ਕਰਕੇ (ਮਨੁੱਖ ਪਾਸੋਂ ਕੀਤੇ ਕਰਮਾਂ ਦਾ) ਲੇਖਾ (ਹਿਸਾਬ) ਮੰਗਿਆ ਜਾਂਦਾ ਹੈ (ਅਤੇ ਮਾੜੇ ਕਰਮਾਂ ਕਰਕੇ ਮਨੁੱਖ) ਨੂੰ ਮੁੜ ਆਉਣਾ ਜਾਣਾ (ਜੰਮਣਾ ਮਰਣਾ) ਪੈਂਦਾ ਹੈ। ਜਿਹਨਾਂ ਉਤੇ ਹਰੀ ਆਪ ਕਿਰਪਾ ਕਰ ਦੇਵੇ, ਉਹਨਾਂ ਨੂੰ ਗੁਰੂ ਨੇ (ਇਸ ਤਰ੍ਹਾਂ) ਸਮਝਾਇਆ ਹੈ। (ਮੈਂ) ਆਪਣੇ ਗੁਰੂ ਤੋਂ ਸਦਾ ਸਦਾ ਬਲਿਹਾਰਨੇ ਤੇ ਵਾਰਨੇ (ਜਾਂਦਾ ਹਾਂ)।੩।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦਾ ਉਪਦੇਸ਼ ਸੁਣ ਕੇ ਇਹ ਅਨੁਭਵ ਹੁੰਦਾ ਹੈ ਕਿ ਹਉਮੈ ਤੇ ਭਰਮ ਵਿੱਚ ਸਾੜਾ ਤੇ

ਭਟਕਣਾ ਹੈ ਜਦੋਂ ਕਿ ਸੱਚ ਕਮਾਉਣਾ ਭਾਵ ਨਾਮ-ਸਿਮਰਨ ਵਿੱਚ ਲੀਨ ਹੋਣਾ ਸੀਤਲਤਾ ਦਾ ਪ੍ਰਤੀਕ ਹੈ। ਇਸ ਸੰਸਾਰ ਵਿੱਚ ਉਹਨਾਂ ਪੁਰਸ਼ਾਂ ਦਾ ਆਇਆ ਸਫਲ ਹੈ ਜਿਹਨਾਂ ਨੇ ਸ਼ਬਦ ਦੀ ਕਮਾਈ ਕੀਤੀ ਹੈ ਅਤੇ ਵਾਹਿਗੁਰੂ ਜੀ ਨਾਲ ਅਭੇਦ ਹੋ ਗਏ ਹਨ । ਅਜਿਹੇ ਪੁਰਸ਼ ਆਪ ਹੀ ਨਹੀਂ ਤਰਦੇ ਸਗੋਂ ਆਪਣੀਆਂ ਕੁਲਾਂ ਦਾ ਭੀ ਉਧਾਰ ਕਰ ਜਾਂਦੇ ਹਨ। ਇਸ ਲਈ ਗੁਰਮੁਖ ਸੰਸਾਰ ਵਿੱਚ ਆਪਣਾ ਜੀਵਨ ਸਵਾਰਦੇ ਹਨ, ਓਹ ਮਰਦੇ ਨਹੀਂ, ਨਾਮ-ਅੰਮ੍ਰਿਤ ਪੀ ਕੇ ਅਮਰ ਹੋ ਜਾਂਦੇ ਹਨ। ਪਰ ਮਨਮੁਖਾਂ ਦੀ ਇਹ ਹਾਲਤ ਹੈ ਕਿ ਓਹ ਜੀਊਣਾ ਤੇ ਮਰਣਾ ਦੋਵੇਂ ਹੀ ਵਿਗਾੜ ਲੈਂਦੇ ਹਨ । ਗੁਰਬਾਣੀ ਚੋਂ ਸਾਨੂੰ ਇਸ ਬਾਰੇ ਇਹ ਸੇਧ ਮਿਲਦੀ ਹੈ:-

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ॥ ਦੂਜੈ ਭਾਇ ਆਤਮ ਸੰਘਾਰਹਿ॥**[ਪੰ. ੩੬੨

ਮਨਮੁਖ ਪਰਮੇਸ਼ਰ ਦਾ ਨਾਮ ਨਾ ਜਪਣ ਕਰਕੇ ਕਸਾਈ ਗਰਦਾਨੇ ਜਾਂਦੇ ਹਨ । ਸਿਧਾਂਤ ਇਹ ਹੈ ਕਿ ਸਤਿਗੁਰੂ ਸਿੱਖ ਨੂੰ ਆਪਣੇ ਲੜ ਨਾਲ ਲਾ ਕੇ ਉਸਦਾ ਜਨਮ ਮਰਨ ਸਵਾਰ ਦਿੰਦੇ ਹਨ । ਪਉੜੀ ਵਿਚੋਂ ਇਹ ਸੇਧ ਮਿਲਦੀ ਹੈ ਕਿ ਗੁਰੂ ਦੀ ਸੰਗਤ ਕਰਕੇ ਨਾਮ ਵਿੱਚ ਸਮਾਏ ਰਹੀਏ । ਗੁਰੂ ਪਾਸੋਂ ਸੇਵਾ ਕਰਨ ਦੀ ਸੋਝੀ ਪ੍ਰਾਪਤ ਕਰੀਏ ਅਤੇ ਬੇਨਤੀ ਕਰੀਏ:-

**ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥** [ਪੰਨਾ ੬੪੩

**ਸਲੋਕੁ ਮ: ੩ ॥ ਮਾਇਆ ਮਮਤਾ ਮੋਹਣੀ, ਜਿਨਿ ਵਿਣੁ ਦੰਤਾ ਜਗੁ ਖਾਇਆ ॥ ਮਨਮੁਖ ਖਾਧੇ ਗੁਰਮੁਖਿ ਉਬਰੇ, ਜਿਨੀ ਸਚਿ ਨਾਮਿ ਚਿਤੁ ਲਾਇਆ ॥ ਬਿਨੁ ਨਾਵੈ ਜਗੁ ਕਮਲਾ ਫਿਰੈ, ਗੁਰਮੁਖਿ ਨਦਰੀ ਆਇਆ ॥ ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ, ਸੁਖਦਾਤਾ ਮਨਿ ਨ ਵਸਾਇਆ ॥ ਨਾਨਕ, ਨਾਮੁ ਤਿਨਾ ਕਉ ਮਿਲਿਆ, ਜਿਨ ਕਉ ਧੁਰਿ ਲਿਖਿ ਪਾਇਆ ॥੧॥ ਮ: ੩ ॥ ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ, ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਈ, ਤਿਨ੍ਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ, ਰਸਨਾ ਹਰਿ ਸਾਦੁ ਆਇਆ ॥ ਸਬਦੇ ਹੀ ਨਾਉ ਊਪਜੈ, ਸਬਦੇ ਮੇਲਿ ਮਿਲਾਇਆ ॥ ਬਿਨੁ ਸਬਦੈ ਸਭੁ ਜਗੁ ਬਉਰਾਨਾ, ਬਿਰਥਾ ਜਨਮੁ ਗਵਾਇਆ ॥ ਅੰਮ੍ਰਿਤੁ ਏਕੋ ਸਬਦੁ ਹੈ, ਨਾਨਕ, ਗੁਰਮੁਖਿ ਪਾਇਆ ॥੨॥ ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ, ਕਹੁ ਕਿਤੁ ਬਿਧਿ ਪਾਈਐ ॥ ਤਿਸੁ ਰੂਪੁ ਨ ਰੇਖ ਅਦ੍ਰਿਸਟੁ, ਕਹੁ ਜਨ ਕਿਉ ਧਿਆਈਐ ॥ ਨਿਰੰਕਾਰੁ ਨਿਰੰਜਨੁ ਹਰਿ ਅਗਮੁ, ਕਿਆ ਕਹਿ ਗੁਣ ਗਾਈਐ ॥ ਜਿਸੁ ਆਪਿ ਬੁਝਾਏ ਆਪਿ, ਸੁ ਹਰਿ ਮਾਰਗਿ ਪਾਈਐ ॥ ਗੁਰਿ ਪੂਰੈ ਵੇਖਾਲਿਆ,**

**ਗੁਰ ਸੇਵਾ ਪਾਈਐ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੰਤਾਂ, ਜਿਨ੍ਹੀਂ, ਨਾਵੈਂ, ਕਰਤਿਆਂ, ਮਨਮੁਖਾਂ, ਜਿਉਂ, ਨਾਉਂ, ਕਿਉਂ ।

**ਪਦ ਅਰਥ** : ਮਮਤਾ-ਅਪਣੱਤ। ਮੋਹਣੀ-ਮੋਹਣ ਵਾਲੀ। ਜਿਨਿ-ਜਿਸ (ਮਾਇਆ) ਨੇ। ਵਿਣੁ ਦੰਤਾ-ਦੰਦਾਂ ਤੋਂ ਬਿਨਾ। ਖਾਇਆ-ਨਿਗਲ ਲਿਆ ਹੈ। ਉਬਰੇ-ਬਚ ਗਏ। ਸਚਿ ਨਾਮਿ-ਸਚ ਵਾਲੇ ਨਾਮ ਵਿੱਚ। ਕਮਲਾ-ਝੱਲਾ। ਗੁਰਮੁਖਿ-ਗੁਰੂ ਦੁਆਰਾ। ਨਦਰੀ ਆਇਆ-ਨਜ਼ਰੀ ਪਿਆ, ਦਿਸਿਆ। ਨਿਹਫਲ-ਬਿਨਾ ਫਲ ਤੋਂ, ਅਜਾਈ। ਧੁਰਿ-ਧੁਰ (ਦਰਗਾਹ) ਤੋਂ।੧। ਘਰ ਹੀ-ਹਿਰਦੇ ਵਿੱਚ ਹੀ। ਅੰਮ੍ਰਿਤੁ-ਨਾਮ। ਭਰਪੂਰ ਹੈ-ਭਰਿਆ ਹੋਇਆ ਹੈ। ਕਸਤੂਰੀ-ਸੁਗੰਧੀ ਵਾਲੀ ਵਸਤੂ। ਮਿਰਗੁ-ਹਿਰਨ। ਭ੍ਰਮਦਾ-ਭਟਕਦਾ ਹੋਇਆ। ਭਰਮਿ-ਭਰਮ ਵਿੱਚ। ਤਜਿ-ਤਿਆਗ ਕੇ। ਬਿਖੁ-ਜ਼ਹਿਰ (ਮਾਇਆ)। ਸੰਗ੍ਰਹੈ-ਇਕੱਠੀ ਕਰਦਾ ਹੈ। ਕਰਤੈ-ਕਰਤਾਰ ਨੇ। ਖੁਆਇਆ-ਖੁੰਝਾ ਦਿੱਤਾ, ਕੁਰਾਹੇ ਪਾ ਦਿੱਤਾ ਹੈ। ਬ੍ਰਹਮੁ-ਪਰਮਾਤਮਾ। ਊਪਜੈ-ਪੈਦਾ ਹੁੰਦਾ ਹੈ। ਸਬਦੇ ਹੀ-ਗੁਰੂ ਦੇ ਸ਼ਬਦ (ਉਪਦੇਸ਼ ਦੁਆਰਾ) ਹੀ। ਬਉਰਾਨਾ-ਪਾਗ਼ਲ। ਬਿਰਥਾ-ਵਿਅਰਥ। ਅਗੰਮੁ-ਅਪਹੁੰਚ। ਅਦ੍ਰਿਸਟ-ਦਿਸਣ ਤੋਂ ਰਹਿਤ, ਅਡਿੱਠ। ਕਿਉ-ਕਿਸ ਤਰ੍ਹਾਂ?। ਕਿਆ ਕਹਿ-ਕੀ ਆਖ ਕੇ?। ਹਰਿ ਮਾਰਗਿ-ਪਰਮੇਸ਼ਰ ਦੇ ਰਸਤੇ ਉਤੇ। ਗੁਰ ਸੇਵਾ-ਗੁਰੂ ਦੀ ਸੇਵਾ (ਕਰਕੇ)।

**ਸਲੋਕੁ ਮ: ੩ ॥ ਅਰਥ** : (ਹੇ ਭਾਈ!) ਜਿਸ (ਮਾਇਆ) ਨੇ ਬਿਨਾ ਦੰਦਾਂ ਤੋਂ ਜਗਤ ਨੂੰ ਖਾ ਲਿਆ (ਭਾਵ ਨਿਗਲ ਲਿਆ ਹੈ ਉਸ) ਮਾਇਆ ਦੀ ਅਪਣਤ (ਮਨ ਨੂੰ) ਮੋਹਣ ਵਾਲੀ ਹੈ। ਮਨਮੁਖ (ਮਾਇਆ ਦੀ ਅਪਣੱਤ (ਕਰਕੇ) ਖਾਧੇ ਗਏ ਹਨ (ਅਤੇ) ਗੁਰਮੁਖ ਬਚ ਗਏ ਹਨ ਜਿਹਨਾਂ ਨੇ ਸੱਚੇ ਨਾਮ ਵਿੱਚ (ਆਪਣਾ) ਚਿਤ ਜੋੜਿਆ ਹੈ। ਨਾਮ ਤੋਂ ਬਿਨਾ ਜਗਤ ਕਮਲਾ (ਝਲਾ ਹੋਇਆ) ਫਿਰਦਾ ਹੈ, ਗੁਰੂ ਦੁਆਰਾ (ਮਾਇਆ ਦਾ ਇਹ ਦ੍ਰਿਸ਼) ਨਜ਼ਰੀ ਆਇਆ (ਭਾਵ ਦਿੱਸਿਆ ਹੈ)। (ਮਨਮੁਖ ਜੀਵਾਂ ਨੇ) ਧੰਧਾ ਕਰਦਿਆਂ ਹੀ (ਆਪਨਾ ਅਮੋਲਕ) ਜਨਮ ਵਿਅਰਥ ਗੁਆ ਲਿਆ ਹੈ (ਕਿਉਂਕਿ ਉਨ੍ਹਾਂ ਨੇ) (ਸਰਬ) ਸੁਖਾਂ ਦਾ ਦਾਤਾ (ਪਰਮੇਸ਼ਰ ਆਪਣੇ) ਮਨ ਵਿੱਚ ਨਹੀਂ ਵਸਾਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਪਰਮੇਸ਼ਰ ਦਾ) ਨਾਮ ਉਹਨਾਂ ਨੂੰ ਮਿਲਿਆ ਹੈ ਜਿਹਨਾਂ ਨੂੰ ਧੁਰ (ਦਰਗਾਹ) ਤੋਂ (ਪ੍ਰਭੂ ਨੇ ਭਾਗਾਂ ਵਿੱਚ) ਲਿਖ ਕੇ ਪਾਇਆ ਹੈ ।੧।

**ਮ: ੩ ॥ ਅਰਥ** : (ਹੇ ਭਾਈ!) ਘਰ (ਭਾਵ ਹਿਰਦੇ) ਵਿੱਚ ਹੀ (ਨਾਮ ਰੂਪੀ) ਅੰਮ੍ਰਿਤ ਭਰਿਆ ਪਿਆ ਹੈ (ਪਰ) ਮਨਮੁਖਾਂ ਨੂੰ (ਉਸ ਅੰਮ੍ਰਿਤ ਦਾ) ਸੁਆਦ ਨਹੀਂ ਲਗਾ। ਜਿਸ ਤਰ੍ਹਾਂ ਹਿਰਨ (ਆਪਣੀ ਧੁਨੀ ਅੰਦਰ ਟਿੱਕੀ ਹੋਈ) ਕਸਤੂਰੀ (ਦੀ ਸੁਗੰਧੀ) ਨੂੰ ਨਹੀਂ ਜਾਣਦਾ (ਅਤੇ) ਭਰਮ ਵਿੱਚ ਭੁਲਾਇਆ ਹੋਇਆ (ਬਾਹਰ) ਭਟਕਦਾ (ਰਹਿੰਦਾ ਹੈ, ਤਿਵੇਂ ਮਨਮੁਖ ਜੀਵ ਨਾਮ) ਅੰਮ੍ਰਿਤ ਨੂੰ ਛੱਡ ਕੇ ਜ਼ਹਿਰ (ਮਾਇਆ) ਇਕਠੀ ਕਰਦਾ ਹੈ, ਕਰਤਾਰ ਨੇ ਆਪ ਹੀ ਉਸ ਨੂੰ (ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ ਅੰਮ੍ਰਿਤ ਤੋਂ) ਖੁੰਝਾ ਦਿੱਤਾ ਹੈ (ਭਾਵ ਕੁਰਾਹੇ ਪਾ ਦਿੱਤਾ ਹੈ)। ਵਿਰਲੇ ਗੁਰਮੁਖਾਂ ਨੂੰ (ਨਾਮ ਦੀ) ਸਮਝ ਆਈ ਹੈ, ਉਨ੍ਹਾਂ ਨੂੰ (ਗੁਰੂ ਨੇ ਹਿਰਦੇ) ਅੰਦਰ ਹੀ ਪਰਮਾਤਮਾ ਵਿਖਾ ਦਿੱਤਾ ਹੈ। (ਉਹਨਾਂ ਦਾ)

ਤਨ ਤੇ ਮਨ ਸ਼ਾਤ ਹੋ ਗਿਆ ਹੈ, (ਕਿਉਂਕਿ ਉਨ੍ਹਾਂ ਦੀ) ਰਸਨਾ ਨੂੰ ਹਰੀ (ਨਾਮ) ਦਾ ਸੁਆਦ ਆ ਗਿਆ ਹੈ।੧।

(ਹੇ ਭਾਈ! ਗੁਰੂ ਦੇ) ਸ਼ਬਦ ਰਾਹੀਂ ਹੀ(ਮਨੁੱਖ ਦੇ ਅੰਦਰ)ਨਾਮ ਸਿਮਰਨ ਪੈਦਾ ਹੁੰਦਾ ਹੈ। ਸ਼ਬਦ ਦੁਆਰਾ (ਹਰੀ ਆਪਣਾ) ਮੇਲ-ਮਿਲਾਪ ਬਖਸ਼ਦਾ ਹੈ। (ਗੁਰੂ)ਸ਼ਬਦ ਤੋਂ ਬਿਨਾ ਸਾਰਾ ਸੰਸਾਰ ਪਾਗ਼ਲ ਹੈ (ਅਤੇ ਅਮੋਲਕ) ਜਨਮ ਵਿਅਰਥ ਗੁਆ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦਾ) ਸ਼ਬਦ ਹੀ ਇਕੋ ਅੰਮ੍ਰਿਤ (ਅਮਰ ਜੀਵਨ ਦੇਣ ਵਾਲਾ) ਹੈ ਜੋ ਗੁਰੂ ਦੁਆਰਾ ਪਾਇਆ (ਜਾਂਦਾ ਹੈ) ।੨।

**ਪਉੜੀ ॥ ਅਰਥ** - (ਹੇ ਭਾਈ! ਤੂੰ) ਦਸ ਉਹ ਹਰੀ ਪੁਰਖ (ਜੋ) ਅਪਹੁੰਚ ਹੈ (ਉਸ ਨੂੰ) ਕਿਸ ਤਰ੍ਹਾਂ ਪ੍ਰਾਪਤ ਕਰੀਏ ਉਸ (ਪਰਮੇਸ਼ਰ ਦਾ ਕੋਈ) ਰੂਪ (ਸ਼ਕਲ) ਨਹੀਂ (ਕੋਈ) ਆਕਾਰ ਨਹੀਂ, ਹੇ (ਭਗਤ) ਜਨੋ! ਦਸੋ (ਉਸ ਦਾ) ਕਿਸ ਤਰ੍ਹਾਂ ਧਿਆਨ ਧਰੀਏ? (ਉਹ ਕਰਤਾ ਪੁਰਖ) ਆਕਾਰ ਤੋਂ ਰਹਿਤ ਹੈ, ਮਾਇਆ ਤੋਂ ਰਹਿਤ ਹੈ, ਪਹੁੰਚ ਤੋਂ ਪਰੇ ਹੈ, ਕੀ ਆਖ ਕੇ ਉਸ ਦੇ ਗੁਣਾਂ ਦਾ (ਗਾਇਨ) ਕਰੀਏ? (ਉਤਰ) ਜਿਸ (ਮਨੁੱਖ) ਨੂੰ ਪਰਮੇਸ਼ਰ ਆਪ ਸਮਝਾ ਦੇਵੇ ਉਹ ਹੀ ਉਸ ਦੇ (ਦਸੇ) ਰਸਤੇ ਤੇ ਚਲਦਾ ਹੈ। ਪੂਰੇ ਗੁਰੂ ਨੇ ਸਾਨੂੰ (ਪਰਮੇਸ਼ਰ) ਵਿਖਾ ਦਿੱਤਾ ਹੈ (ਅਤੇ ਦਸ ਦਿੱਤਾ ਹੈ ਕਿ) ਗੁਰੂ ਦੀ ਸੇਵਾ ਕਰਕੇ (ਹੀ ਉਸ ਦਾ ਦੀਦਾਰ) ਪਾਇਆ ਜਾ ਸਕਦਾ ਹੈ।੪।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੀ ਮਮਤਾ ਸਿਵਾਇ ਗੁਰਮੁਖਾਂ ਦੇ, ਸਭ ਸੰਸਾਰ ਨੂੰ ਮੋਹ ਲੈਂਦੀ ਹੈ । ਮਨਮੁਖ ਮਾਇਆ ਦੇ ਵਸ ਪੈ ਕੇ ਆਪਣਾ ਜੀਵਨ ਖੋ ਬੈਠਦੇ ਹਨ ਅਤੇ ਗੁਰਮੁਖ ਇਸ ਦੇ ਪ੍ਰਭਾਵ ਨੂੰ ਬਿਲਕੁਲ ਨਹੀਂ ਕਬੂਲਦੇ ਜਿਸ ਕਰਕੇ ਬਚੇ ਰਹਿੰਦੇ ਹਨ। ਜਿਨ੍ਹਾਂ ਨੂੰ ਮਾਇਆ ਤੇ ਮਾਣ ਦਾ ਸੁਆਦ ਹੈ ਉਹ ਮਨਮੁਖ ਹਨ। ਉਨ੍ਹਾਂ ਨੂੰ ਨਾਮ ਦਾ ਸੁਆਦ ਨਹੀਂ ਆ ਸਕਦਾ, ਉਹ ਕਾਮਨਾ ਦੇ ਵਸ ਵਿੱਚ ਬੱਧੇ ਹੋਏ ਦੁਨਿਆਵੀ ਧੰਧੇ ਪਿੱਟਦੇ ਰਹਿੰਦੇ ਹਨ। ਉਨ੍ਹਾਂ ਸ਼ੁਦਾਈਆਂ ਨੂੰ ਨਾਮ ਦੀ ਸੋਝੀ ਹੀ ਨਹੀਂ ਆ ਸਕਦੀ। ਉਨ੍ਹਾਂ ਦੀ ਹਾਲਤ ਹਿਰਨ ਵਰਗੀ ਹੈ ਜੋ ਆਪਣੇ ਅੰਦਰ ਕਸਤੂਰੀ ਦੀ ਹੋਂਦ ਨੂੰ ਨਹੀਂ ਜਾਣਦਾ ਬਾਹਰ ਝਾੜਾਂ ਵਿੱਚ ਢੂੰਢਦਾ ਰਹਿੰਦਾ ਹੈ:-

**ਤਨਿ ਸੁਗੰਧ ਢੂਢੈ ਪ੍ਰਦੇਸੁ ॥** [ਪੰਨਾ ੧੧੯੬

ਪਉੜੀ ਵਿੱਚ ਆਪ ਹੀ ਪ੍ਰਸ਼ਨ ਕੀਤਾ ਹੈ ਕਿ ਜੋ ਅਗੰਮ ਤੇ ਅਗੋਚਰ ਹਰੀ ਹੈ ਉਸ ਨੂੰ ਕਿਵੇਂ ਮਿਲੀਏ? ਉਸ ਦਾ ਉਤਰ ਵੀ ਆਪ ਹੀ ਦਿੱਤਾ ਹੈ 'ਗੁਰ ਸੇਵਾ ਪਾਈਐ'।

**ਸਲੋਕੁ ਮ: ੩ ॥ ਜਿਉ ਤਨੁ ਕੋਲੂ ਪੀੜੀਐ, ਰਤੁ ਨ ਭੋਰੀ ਡੇਹਿ ॥ ਜੀਉ ਵੰਞੈ ਚਉਖੰਨੀਐ, ਸਚੇ ਸੰਦੜੈ ਨੇਹਿ ॥ ਨਾਨਕ, ਮੇਲੁ ਨ ਚੁਕਈ, ਰਾਤੀ ਅਤੈ ਡੇਹ ॥੧॥ ਮ: ੩ ॥ ਸਜਣੁ ਮੈਡਾ ਰੰਗੁਲਾ, ਰੰਗੁ ਲਾਏ ਮਨੁ ਲੇਇ ॥ ਜਿਉ ਮਾਜੀਠੈ ਕਪੜੇ, ਰੰਗੇ ਭੀ ਪਾਹੇਹਿ ॥ ਨਾਨਕ, ਰੰਗੁ ਨ ਉਤਰੈ, ਬਿਆ ਨ ਲਗੈ ਕੇਹ ॥੨॥ ਪਉੜੀ ॥**

## ਸਾਰੰਸ਼ ਅਤੇ ਸਿਧਾਂਤ

ਸੱਚੇ ਪਰਮੇਸ਼ਰ ਦਾ ਨੇਹ (ਪ੍ਰੇਮ) ਬੜੀ ਖਿੱਚ ਵਾਲਾ ਹੈ ਜਿਸ ਨੂੰ ਲਗ ਜਾਏ ਉਹ ਵੱਡੀ ਤੋਂ ਵੱਡੀ ਕੁਰਬਾਨੀ ਕਰਨੋਂ ਪਿਛੇ ਨਹੀਂ ਹੱਟਦਾ। ਜਿਵੇਂ ਕਿ ਸ਼ੇਖ ਫਰੀਦ ਜੀ ਦੇ ਬਚਨ ਹਨ:-

**ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥** [ਪੰਨਾ ੧੩੭੯

ਜੇ ਸੱਚਾ ਪ੍ਰੇਮ ਇਕ ਵਾਰੀ ਲਗ ਜਾਏ ਤਾਂ ਇਹ ਕਿਤੇ ਨਹੀਂ ਜਾਂਦਾ ਅਤੇ ਨਾ ਹੀ ਮਨ ਨੂੰ ਕਿਸੇ ਹੋਰ ਪਾਸੇ ਲਗਣ ਦਿੰਦਾ ਹੈ। ਜਿਸਦਾ ਸੱਚੇ ਪ੍ਰਭੂ ਨਾਲ ਪ੍ਰੇਮ ਪੈ ਜਾਏ ਉਹ ਸੂਲੀ ਤੇ ਚੜ੍ਹਨਾ ਪਰਵਾਨ ਕਰ ਲੈਂਦਾ ਹੈ ਪਰ ਝੂਠ ਨਹੀਂ ਬੋਲਦਾ। ਜਿਨ੍ਹਾਂ ਨੂੰ ਪ੍ਰੇਮ ਦੀ ਕਾਰ ਕਰਨੀ ਨਹੀਂ ਆਉਂਦੀ ਓਹ ਕੱਚੇ ਬਿਰਹੀ ਦਰਖਤ ਦੇ ਪਤਿਆਂ ਵਾਂਗ ਝੜ ਜਾਂਦੇ ਹਨ ਪਰ ਨਾਮ ਵਿੱਚ ਰਤੇ ਪੁਰਸ਼ ਪਰਮੇਸ਼ਰ ਵਲੋਂ ਆਪਣਾ ਮੂੰਹ ਨਹੀਂ ਮੋੜਦੇ।

ਪਉੜੀ ਵਿੱਚ ਪ੍ਰੇਮ ਲਾਉਣ ਵਾਲਾ ਤੇ ਉਝੜ ਪਾਉਣ ਵਾਲਾ ਸਭ ਕੁਝ ਹਰੀ ਨੂੰ ਹੀ ਦੱਸਿਆ ਹੈ। ਗੁਰਮੁਖ ਦੀ ਇਹ ਨਿਸ਼ਾਨੀ ਹੈ ਕਿ ਉਹ ਹਰ ਵੇਲੇ ਹਰੀ ਦੇ ਗੁਣ ਗਾਉਂਦਾ ਰਹਿੰਦਾ ਹੈ।

**ਸਲੋਕੁ ਮ: ੩ ॥ ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ ॥ ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ ॥ ਬੰਧਨ ਤੋੜੈ ਮੁਕਤਿ ਹੋਇ, ਸਚੇ ਰਹੈ ਸਮਾਇ ॥ ਇਸੁ ਜਗ ਮਹਿ ਨਾਮੁ ਅਲਭੁ ਹੈ, ਗੁਰਮੁਖਿ ਵਸੈ ਮਨਿ ਆਇ ॥ ਨਾਨਕ, ਜੋ ਗੁਰੁ ਸੇਵਹਿ ਆਪਣਾ, ਹਉ ਤਿਨ ਬਲਿਹਾਰੈ ਜਾਉ ॥੧॥ ਮ: ੩ ॥ ਮਨਮੁਖ ਮੰਨੁ ਅਜਿਤੁ ਹੈ, ਦੂਜੈ ਲਗੈ ਜਾਇ ॥ ਤਿਸ ਨੋ ਸੁਖੁ ਸੁਪਨੈ ਨਹੀ, ਦੁਖੇ ਦੁਖਿ ਵਿਹਾਇ ॥ ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥ ਇਹੁ ਮਨੁ ਵਸਿ ਨ ਆਵਈ, ਥਕੇ ਕਰਮ ਕਮਾਇ ॥ ਭੇਖਧਾਰੀ ਭੇਖ ਕਰਿ ਥਕੇ, ਅਠਿਸਠਿ ਤੀਰਥ ਨਾਇ ॥ ਮਨ ਕੀ ਸਾਰ ਨ ਜਾਣਨੀ, ਹਉਮੈ ਭਰਮਿ ਭੁਲਾਇ ॥ ਗੁਰ ਪਰਸਾਦੀ ਭਉ ਪਇਆ, ਵਡਭਾਗਿ ਵਸਿਆ ਮਨਿ ਆਇ ॥ ਭੈ ਪਇਐ ਮਨੁ ਵਸਿ ਹੋਆ, ਹਉਮੈ ਸਬਦਿ ਜਲਾਇ ॥ ਸਚਿ ਰਤੇ ਸੇ ਨਿਰਮਲੇ, ਜੋਤੀ ਜੋਤਿ ਮਿਲਾਇ ॥ ਸਤਿਗੁਰਿ ਮਿਲਿਐ ਨਾਉ ਪਾਇਆ, ਨਾਨਕ ਸੁਖਿ ਸਮਾਇ ॥੨॥ ਪਉੜੀ ॥ ਏਹ ਭੂਪਤਿ ਰਾਣੇ ਰੰਗ, ਦਿਨ ਚਾਰਿ ਸੁਹਾਵਣਾ ॥ ਏਹੁ ਮਾਇਆ ਰੰਗੁ ਕਸੁੰਭ, ਖਿਨ ਮਹਿ ਲਹਿ ਜਾਵਣਾ ॥ ਚਲਦਿਆ ਨਾਲਿ ਨ ਚਲੈ, ਸਿਰਿ ਪਾਪ ਲੈ ਜਾਵਣਾ ॥ ਜਾਂ ਪਕੜਿ ਚਲਾਇਆ ਕਾਲਿ, ਤਾਂ ਖਰਾ ਡਰਾਵਣਾ ॥ ਓਹ ਵੇਲਾ ਹਥਿ ਨ ਆਵੈ, ਫਿਰਿ ਪਛੁਤਾਵਣਾ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਚਹੁੰ, ਸੇਵਹਿੰ, ਜਾਉਂ, ਨਾਉਂ, ਚਲਦਿਆਂ। ਫੁਟਕਲ : ਨ੍ਹਾਇ।

**ਪਦ ਅਰਥ :** ਸਫਲੁ-ਫਲ ਦਾਇਕ। ਮੁਕਤਿ-ਖ਼ਲਾਸੀ। ਅਲਭ-ਨਹੀਂ ਲਭਦਾ। ਸੇਵਹਿ-ਸੇਂਵਦੇ ਹਨ। ਜਲਾਇ-ਸਾੜ ਕੇ। ਭੂਪਤਿ-ਰਾਜੇ। ਰਾਣੇ-ਛੋਟੇ ਰਾਜੇ। ਸੁਹਾਵਣਾ-ਸ਼ੋਭਨੀਕ। ਕਾਲਿ-(ਜਮ) ਕਾਲ ਨੇ। ਖਰਾ-ਡਾਢਾ।

**ਸਲੋਕੁ ਮ: ੩ ॥- ਅਰਥ :** (ਹੇ ਭਾਈ!) ਜੋ ਕੋਈ (ਮਨੁੱਖ) ਚਿਤ ਲਾ ਕੇ ਸਤਿਗੁਰੂ ਦੀ ਸੇਵਾ ਕਰੇ (ਤਾਂ ਉਹ ਸੇਵਾ) ਫਲਦਾਇਕ ਹੁੰਦੀ ਹੈ। ਮਨ ਵਿੱਚ ਚਿਤਵਿਆ ਫਲ ਪ੍ਰਾਪਤ ਹੋ ਜਾਂਦਾ ਹੈ (ਅਤੇ) ਮਨ ਵਿੱਚੋਂ ਅਹੰਕਾਰ (ਭੀ ਚਲਾ) ਜਾਂਦਾ ਹੈ। (ਇਹ ਸੇਵਾ ਮਾਇਆ ਦੇ) ਬੰਧਨ ਤੋੜ ਦਿੰਦੀ ਹੈ (ਤੇ ਬੰਧਨਾਂ ਤੋਂ) ਖਲਾਸੀ ਹੋ ਜਾਂਦੀ ਹੈ, (ਮਨੁੱਖ) ਸੱਚੇ (ਪਰਮੇਸ਼ਰ ਵਿੱਚ) ਸਮਾਇਆ ਰਹਿੰਦਾ ਹੈ। ਇਸ ਜਗਤ ਵਿੱਚ (ਹਰੀ ਦਾ) ਨਾਮ ਨਹੀਂ ਲਭਦਾ ਹੈ (ਇਹ) ਗੁਰੂ ਦੁਆਰਾ ਮਨ ਵਿੱਚ ਆ ਕੇ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ ਆਪਣੇ) ਗੁਰੂ ਨੂੰ ਸੇਂਵਦੇ ਹਨ ਮੈਂ ਉਹਨਾਂ ਤੋਂ ਸਦਕੇ ਜਾਂਦਾ ਹਾਂ।੧।

**ਮ:੩॥ ਅਰਥ** - ਮਨਮੁਖ ਦਾ ਮਨ (ਉਸ ਤੋਂ) ਜਿਤਿਆ ਨਹੀਂ ਜਾ ਸਕਦਾ (ਕਿਉਂਕਿ ਓਹ ਚੰਚਲ ਹੁੰਦਾ ਹੈ), ਦੂਜੇ (ਭਾਵ) ਵਿੱਚ ਜਾ ਲਗਦਾ ਹੈ। (ਉਸ ਮਨੁੱਖ) ਨੂੰ ਸੁਪਨੇ ਵਿੱਚ ਭੀ (ਆਤਮਿਕ) ਸੁਖ ਨਹੀਂ ਮਿਲਦਾ (ਉਸਦੀ ਉਮਰ) ਨਿਰੋਲ ਦੁੱਖ ਵਿੱਚ ਹੀ ਲੰਘ ਜਾਂਦੀ ਹੈ। ਘਰ ਘਰ ਵਿੱਚ ਪੰਡਿਤ (ਲੋਕ ਪਾਠ) ਪੜ੍ਹ ਪੜ੍ਹ ਕੇ (ਅਤੇ) ਸਿਧ ਸਮਾਧੀ ਲਾ ਲਾ ਕੇ ਥਕ ਗਏ ਹਨ। (ਉਹ ਅਨੇਕ ਪ੍ਰਕਾਰ ਦੇ) ਕਰਮ ਕਰ ਕਰਕੇ ਥੱਕ ਗਏ ਹਨ, ਇਹ ਮਨ (ਉਹਨਾਂ ਦੇ) ਕਾਬੂ ਵਿੱਚ ਨਹੀਂ ਆਉਂਦਾ। ਭੇਖੀ (ਮਨੁੱਖ) ਭੇਖ ਕਰਕੇ, ਅਠਾਹਠ ਤੀਰਥਾਂ ਉਤੇ ਇਸ਼ਨਾਨ ਕਰ ਕਰਕੇ ਥੱਕ ਗਏ ਹਨ, (ਉਹ ਵੀ) ਮਨ ਦੀ ਸਾਰ (ਖ਼ਬਰ) ਨਹੀਂ ਜਾਣਦੇ (ਕਿਉਂਕਿ ਉਹ) ਹਉਮੈ ਤੇ ਭਰਮ ਵਿੱਚ ਭੁਲਾਏ (ਹੋਏ ਹਨ)। (ਹਾਂ,) ਗੁਰੂ ਦੀ ਕਿਰਪਾ ਨਾਲ (ਜਦੋਂ ਉਨ੍ਹਾਂ ਅੰਦਰ) ਪਰਮੇਸ਼ਰ ਦਾ ਡਰ ਪੈਦਾ ਹੋਇਆ, ਵਡੇ ਭਾਗਾਂ ਨਾਲ (ਪ੍ਰਭੂ) ਮਨ ਵਿੱਚ ਆ ਕੇ ਵਸ ਗਿਆ। ਗੁਰੂ ਦੇ ਸ਼ਬਦ ਦੁਆਰਾ ਹਉਮੈ ਸਾੜਨ ਨਾਲ (ਪਰਮੇਸ਼ਰ ਦਾ) ਡਰ ਪੈਂਦਿਆਂ ਹੀ ਮਨ ਕਾਬੂ ਵਿੱਚ ਆ ਗਿਆ। (ਹੇ ਭਾਈ! ਜੋ ਮਨੁੱਖ ਆਪਣੀ) ਜੋਤਿ ਨੂੰ (ਪਰਮੇਸ਼ਰ ਦੀ) ਜੋਤਿ ਨਾਲ ਮਿਲਾ ਕੇ ਸੱਚ (ਨਾਮ ਵਿੱਚ ਰੰਗੇ ਗਏ ਹਨ) ਓਹ ਪਵਿੱਤਰ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੇ ਮਿਲਿਆਂ ਨਾਮ ਪ੍ਰਾਪਤ ਕੀਤਾ (ਅਤੇ ਉਨ੍ਹਾਂ ਦੀ ਆਤਮਿਕ) ਸੁਖ ਵਿੱਚ ਸਮਾਈ (ਹੋ ਗਈ)।੨।

**ਪਉੜੀ ॥ ਅਰਥ** - ਇਹ ਰਾਜੇ, ਰਾਣੇ (ਅਤੇ ਮਾਇਆ ਦੇ) ਰੰਗ ਥੋੜੇ ਚਿਰ ਲਈ ਹੀ ਸੋਹਣੇ ਹੁੰਦੇ ਹਨ। ਇਹ ਮਾਇਆ ਦਾ ਰੰਗ ਕਸੁੰਭੇ ਦੇ (ਫੁੱਲ ਵਾਂਗ ਕੱਚਾ) ਰੰਗ ਹੈ (ਜਿਹੜਾ ਕਿ) ਛਿਨ ਮਾਤਰ ਵਿੱਚ ਉਤਰ ਜਾਂਦਾ ਹੈ। (ਸੰਸਾਰ ਤੋਂ) ਚਲਣ ਵੇਲੇ (ਇਹ ਰੰਗ) ਨਾਲ ਨਹੀਂ ਚਲਦਾ (ਇਸਨੂੰ ਇਉਂ ਸਮਝੋ ਜਿਵੇਂ ਆਪਣੇ) ਸਿਰ ਤੇ ਪਾਪ ਲੈ ਜਾਣਾ ਹੈ। ਜਦੋਂ ਜਮ ਕਾਲ ਨੇ ਪਕੜ ਕੇ (ਅਗੇ) ਲਾ ਲਿਆ ਤਾਂ

(ਉਸ ਵੇਲੇ) ਡਾਢਾ ਡਰਾਉਣਾ (ਵਾਤਾਵਰਨ ਦਿਸੇਗਾ)। ਓਹ (ਮਨੁੱਖਾ ਜਨਮ ਦਾ) ਵੇਲਾ ਹੱਥ ਨਹੀਂ ਆਉਂਦਾ (ਜਿਸ ਲਈ) ਫਿਰ ਪਛਤਾਉਣਾ (ਪੈਂਦਾ ਹੈ)।੬।

## ਸਾਰੰਸ਼ ਅਤੇ ਸਿਧਾਂਤ

ਬਹੁਤੇ ਲੋਕ ਇਹ ਕਰਦੇ ਹਨ ਕਿ ਗੁਰਦੁਆਰੇ ਗਿਆ, ਮੱਥਾ ਟੇਕਿਆ, ਪਰਸ਼ਾਦ ਲੈ ਆਂਦਾ, ਘਰ ਆ ਕੇ ਫਿਰ ਝੂਠੇ ਧੰਧਿਆਂ ਵਿੱਚ ਦਿਨ ਗੁਜ਼ਾਰ ਦਿੱਤਾ। ਇਸ ਤਰ੍ਹਾਂ ਜੀਵਨ ਸਫਲ ਨਹੀਂ ਹੁੰਦਾ। ਨਿਰੇ, ਪਾਠ, ਸਮਾਧੀ, ਭੇਖ, ਤੀਰਥ-ਯਾਤਰਾ ਆਦਿ ਭਰਮ ਰੂਪ ਕਰਮ ਕਰ ਲਏ ਪਰ ਇਸ ਤਰ੍ਹਾਂ ਮਨ ਤੇ ਕਾਬੂ ਨਹੀਂ ਪਾਇਆ ਜਾ ਸਕਦਾ। ਗੁਰੂ ਦੀ ਸੇਵਾ ਇਕ ਮਨ ਇਕ ਚਿਤ ਹੋ ਕੇ, ਗੁਰੂ ਦੇ ਭੈ ਵਿੱਚ ਰਹਿ ਕੇ ਨਾਮ ਸਿਮਰਿਆਂ ਹੁੰਦੀ ਹੈ। ਜਦੋਂ ਮਨ ਦ੍ਰਵਦਾ ਹੈ ਤਾਂ ਸੱਚੇ ਸਾਈਂ ਨਾਲ ਇਕਮਿਕ ਹੋਈਦਾ ਹੈ।

ਗੁਰ-ਪਰਮੇਸ਼ਰ ਦੇ ਡਰ ਨਾਲ ਮਨ ਵਸ ਵਿੱਚ ਆਉਂਦਾ ਹੈ ਹੋਰ ਕਿਸੇ ਢੰਗ ਨਾਲ ਇਸਤੇ ਕਾਬੂ ਨਹੀਂ ਪਾਇਆ ਜਾ ਸਕਦਾ। ਗੁਰੂ ਦੇ ਸ਼ਬਦ ਦੁਆਰਾ ਹਉਮੈ ਸੜਦੀ ਹੈ ਤਾਂ ਮਨ ਪਵਿੱਤਰ ਹੋ ਕੇ ਹਰੀ ਨਾਮ ਦੇ ਸੁੱਖ ਵਿੱਚ ਲੀਨ ਹੋ ਜਾਂਦਾ ਹੈ।

ਰਾਜਗੀਰੀ ਦਾ ਠਾਠ-ਬਾਠ ਚਾਰ ਦਿਨ ਦੀ ਖੇਡ ਹੈ, ਅੰਤ ਡਰਾਉਣਾ ਰੂਪ ਹੀ ਵੇਖਣਾ ਪੈਂਦਾ ਹੈ। ਮਾਇਆ ਦਾ ਰੰਗ ਕਸੁੰਭ ਵਾਂਗ ਕੱਚਾ ਤੇ ਚਮਕੀਲਾ ਹੈ। ਇਸ ਨੂੰ ਇਕਠਾ ਕਰਨਾ ਮਾਨੋ ਸਿਰ ਉਤੇ ਪਾਪਾਂ ਦੀ ਪੋਟਲੀ ਚੁੱਕ ਕੇ ਲੈ ਜਾਣਾ ਹੈ। ਅੰਤ ਸਮੇਂ ਜਦੋਂ ਜਮ ਫੜਦੇ ਹਨ ਤਾਂ ਜੀਵ ਨੂੰ ਪਛਤਾਉਣਾ ਪੈਂਦਾ ਹੈ। ਬੀਤ ਚੁੱਕਾ ਸਮਾਂ ਭਾਵ ਮਨੁੱਖਾ ਜਨਮ ਫਿਰ ਹੱਥ ਨਹੀਂ ਆਉਂਦਾ :-

**ਅਉਸਰੁ ਚੁਕਾ ਹਥਿ ਨ ਆਵੈ ॥** [ਭਾ. ਗੁ. ਵਾਰ ੧-੧੫

**ਸਲੋਕੁ ਮ: ੩ ॥ ਸਤਿਗੁਰ ਤੇ ਜੋ ਮੁਹ ਫਿਰੇ, ਸੇ ਬਧੇ ਦੁਖ ਸਹਾਹਿ ॥ ਫਿਰਿ ਫਿਰਿ ਮਿਲਣੁ ਨ ਪਾਇਨੀ, ਜੰਮਹਿ ਤੈ ਮਰਿ ਜਾਹਿ ॥ ਸਹਸਾ ਰੋਗੁ ਨ ਛੋਡਈ, ਦੁਖ ਹੀ ਮਹਿ ਦੁਖ ਪਾਹਿ ॥ ਨਾਨਕ, ਨਦਰੀ ਬਖਸਿ ਲੇਹਿ, ਸਬਦੇ ਮੇਲਿ ਮਿਲਾਹਿ ॥੧॥ ਮ: ੩ ॥ ਜੋ ਸਤਿਗੁਰ ਤੇ ਮੁਹ ਫਿਰੇ, ਤਿਨਾ ਠਉਰ ਨ ਠਾਉ ॥ ਜਿਉ ਛੁਟੜਿ ਘਰਿ ਘਰਿ ਫਿਰੈ, ਦੁਹਚਾਰਣਿ ਬਦਨਾਉ ॥ ਨਾਨਕ, ਗੁਰਮੁਖਿ ਬਖਸੀਅਹਿ, ਸੇ ਸਤਿਗੁਰ ਮੇਲਿ ਮਿਲਾਉ ॥੨॥ ਪਉੜੀ ॥ ਜੋ ਸੇਵਹਿ ਸਤਿ ਮੁਰਾਰਿ, ਸੇ ਭਵਜਲ ਤਰਿ ਗਇਆ ॥ ਜੋ ਬੋਲਹਿ ਹਰਿ ਹਰਿ ਨਾਉ, ਤਿਨ ਜਮੁ ਛਡਿ ਗਇਆ ॥ ਸੇ ਦਰਗਹ ਪੈਧੇ ਜਾਹਿ, ਜਿਨਾ ਹਰਿ ਜਪਿ ਲਇਆ ॥ ਹਰਿ ਸੇਵਹਿ ਸੇਈ ਪੁਰਖ, ਜਿਨਾ ਹਰਿ ਤੁਧੁ ਮਇਆ ॥ ਗੁਣ ਗਾਵਾ ਪਿਆਰੇ ਨਿਤ, ਗੁਰਮੁਖਿ ਭ੍ਰਮ ਭਉ ਗਇਆ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੂੰਹ, ਸਹਾਹਿੰ, ਜੰਮਹਿੰ, ਜਾਹਿੰ, ਮਹਿੰ, ਪਾਹਿੰ, ਲੇਹਿੰ, ਮਿਲਾਹਿੰ, ਠਾਉਂ, ਜਿਉਂ, ਬਦਨਾਉਂ, ਬਖਸੀਅਹਿੰ, ਸੇਵਹਿੰ, ਬੋਲਹਿੰ, ਗਾਵਾਂ।

**ਪਦ ਅਰਥ** : ਮੁਹ-ਮੂੰਹ। ਫਿਰੇ-ਮੁੜੇ। ਸਹਾਹਿ-ਸਹਿੰਦੇ, ਸਹਾਰਦੇ ਹਨ। ਸਹਸਾ-ਸੰਸਾ, ਭਰਮ। ਪਾਹਿ-ਪਾਂਦੇ ਹਨ। ਠਉਰ-ਥਾਂ। ਠਾਉ-ਟਿਕਾਣਾ। ਛੁਟੜਿ-ਪਤੀ ਦੀ ਛੱਡੀ ਹੋਈ ਇਸਤਰੀ। ਦੂਹ ਚਾਰਣ-ਖੋਟੇ ਆਚਰਨ ਵਾਲੀ, ਵਿਭਚਾਰਣ। ਬਦਨਾਉ-ਬਦਨਾਮ। ਬਖਸੀਅਹਿ-ਬਖਸ਼ੇ ਜਾਂਦੇ ਹਨ। ਮੇਲਿ-ਮੇਲ ਕਰਕੇ। ਮਿਲਾਉ-ਮਿਲਾਪ। ਸੇਵਹਿ-ਸੇਂਵਦੇ ਹਨ। ਪੈਧੇ ਜਾਹਿ-ਸਨਮਾਨੇ ਜਾਂਦੇ ਹਨ। ਮਇਆ-ਮਿਹਰ।

**ਸਲੋਕੁ ਮ: ੩ ॥- ਅਰਥ** : (ਹੇ ਭਾਈ!) ਜੋ ਮਨੁੱਖ ਸਤਿਗੁਰੂ ਵਲੋਂ (ਆਪਣਾ) ਮੂੰਹ ਮੋੜ ਲੈਂਦੇ ਹਨ ਓਹ (ਅੰਤ ਸਮੇਂ ਜਮਾਂ ਦੇ) ਬੱਧੇ ਹੋਏ ਦੁਖ ਸਹਾਰਦੇ ਹਨ। (ਓਹ) ਮੁੜ ਮੁੜ ਜੰਮਦੇ ਅਤੇ ਮਰਦੇ ਰਹਿੰਦੇ ਹਨ, (ਕਿਉਂਕਿ ਪ੍ਰਭੂ ਨੂੰ) ਮਿਲ ਨਹੀਂ ਸਕਦੇ। (ਉਹਨਾਂ ਨੂੰ) ਭਰਮ ਦਾ ਦੁਖ ਨਹੀਂ ਛੱਡਦਾ (ਓਹ) ਦੁੱਖਾਂ ਵਿੱਚ (ਪਏ ਹੋਏ) ਦੁਖ ਹੀ ਪਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ) ਨਦਰ ਕਰਨ ਵਾਲਾ (ਪ੍ਰਭੂ ਜੇ) ਬਖਸ਼ ਲਵੇ (ਤਾਂ ਓਹ) ਸ਼ਬਦ (ਗੁਰੂ) ਨਾਲ ਮਿਲ ਕੇ (ਆਪਣੇ ਨਾਲ) ਮਿਲਾ ਲਏ ਜਾਂਦੇ ਹਨ ।੧।

**ਮ:੩ ॥ ਅਰਥ** - ਜੋ (ਮਨੁੱਖ) ਸਤਿਗੁਰੂ ਤੋਂ ਮੂੰਹ ਮੋੜ ਲੈਂਦੇ ਹਨ ਉਨ੍ਹਾਂ ਨੂੰ (ਕੋਈ) ਥਾਂ ਟਿਕਾਣਾ ਨਹੀਂ (ਮਿਲਦਾ) । ਜਿਵੇਂ ਛੁੜ (ਇਸਤਰੀ) ਘਰ ਘਰ ਵਿੱਚ (ਭਾਵ ਥਾਂ ਥਾਂ ਤੇ) ਫਿਰਦੀ ਰਹਿੰਦੀ ਹੈ (ਅਤੇ) ਖੋਟੇ ਆਚਰਨ ਕਰਕੇ ਬਦਨਾਮ (ਹੁੰਦੀ ਹੈ ਅਜਿਹੀ ਹਾਲਤ ਬੇ-ਮੁੱਖਾਂ ਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰਮੁਖ (ਜੀਉੜੇ) ਬਖਸ਼ੇ ਜਾਂਦੇ ਹਨ ਓਹ ਸਤਿਗੁਰੂ ਦੇ ਮੇਲ-ਮਿਲਾਪ ਕਰਕੇ (ਬਖਸ਼ੇ ਜਾਂਦੇ ਹਨ)।੨।

**ਪਉੜੀ ॥ ਅਰਥ** - ਜੋ (ਮਨੁੱਖ) ਸੱਚੇ ਪਰਮੇਸ਼ਰ ਨੂੰ ਸੇਂਵਦੇ (ਸਿਮਰਦੇ) ਹਨ, (ਉਨ੍ਹਾਂ ਦਾ ਜੋ ਸਮਦਾਇ ਹੈ) ਓਹ ਸੰਸਾਰ ਸਮੁੰਦਰ ਤੋਂ ਤਰ ਗਿਆ । ਜੋ ਹਰੀ ਹਰੀ ਦਾ ਨਾਮ ਉਚਾਰਦੇ ਹਨ, (ਜਾਣੋ) ਉਹਨਾਂ ਨੂੰ ਜਮ ਛੱਡ ਗਿਆ । ਜਿਹਨਾਂ ਨੇ ਹਰੀ ਦਾ (ਨਾਮ) ਜਪ ਲਿਆ ਓਹ (ਮਨੁੱਖ) ਦਰਗਾਹ ਵਿੱਚ (ਸਿਰੋਪਾਉ ਦੁਆਰਾ) ਸਨਮਾਨੇ ਜਾਂਦੇ ਹਨ । ਹੇ ਹਰੀ ! ਜਿਹਨਾਂ (ਮਨੁੱਖਾਂ ਉਤੇ) ਤੇਰੀ ਮਿਹਰ ਹੈ ਓਹੀ ਪੁਰਖ (ਤੈਨੂੰ) ਸੇਂਵਦੇ ਸਿਮਰਦੇ ਹਨ । ਹੇ ਪਿਆਰੇ ! (ਕਿਰਪਾ ਕਰ ਜਿਨ੍ਹਾਂ ਦਾ) ਗੁਰੂ ਦੁਆਰਾ ਭਰਮ ਤੇ ਡਰ (ਦੂਰ) ਹੋ ਗਿਆ ਹੈ (ਮੈਂ) ਉਨ੍ਹਾਂ ਦੀ ਸੰਗਤ ਕਰਕੇ) ਨਿਤ (ਤੇਰੇ) ਗੁਣ ਗਾਉਂਦਾ ਰਹਾਂ ।੭।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਸਤਿਗੁਰੂ ਤੋਂ ਮੂੰਹ ਫੇਰ ਲੈਂਦੇ ਹਨ ਓਹ ਵੇਮੁਖ ਹੋ ਜਾਂਦੇ ਹਨ। ਸਤਿਗੁਰੂ ਦਾ ਹੁਕਮ ਨਾ ਮੰਨਣਾ ਹੀ ਸਤਿਗੁਰੂ ਵਲੋਂ ਮੂੰਹ ਫੇਰਨਾ ਹੈ। ਅਜਿਹੇ ਮਨੁੱਖਾਂ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ, ਓਹ ਦਰ ਦਰ ਭਟਕਦੇ ਰਹਿੰਦੇ ਹਨ, ਭਾਵ ਸਭ ਪਾਸੇ ਉਹਨਾਂ ਦੀ ਨਿਰਾਦਰੀ ਹੁੰਦੀ ਹੈ ਜਿਵੇਂ ਛੁਟੜ ਇਸਤਰੀ ਬਦਨਾਮ ਹੁੰਦੀ ਹੈ।

ਪਉੜੀ ਵਿੱਚ ਇਹ ਦੱਸਿਆ ਹੈ ਕਿ ਹਰੀ ਨੂੰ ਸਿਮਰਨ ਵਾਲਾ ਮਨੁੱਖ ਸੰਸਾਰ ਤੋਂ ਪਾਰ ਹੋ ਜਾਂਦਾ ਹੈ। ਨਾਮ ਜਪਣ ਵਾਲਿਆਂ ਨੂੰ ਜਮ ਵੀ ਕੁਝ ਨਹੀਂ ਕਹਿੰਦਾ । ਪਰ ਹਰੀ ਨੂੰ ਓਹੀ ਪੁਰਸ਼ ਸਿਮਰਦੇ ਹਨ ਜਿਹਨਾਂ ਤੇ ਉਸ ਦੀ ਮਿਹਰ ਹੁੰਦੀ ਹੈ ।

**ਸਲੋਕੁ ਮ: ੩ ॥ ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ ॥ ਜਿਤੁ ਖਾਧੈ ਮਨੁ ਤ੍ਰਿਪਤੀਐ, ਪਾਈਐ ਮੋਖ ਦੁਆਰੁ ॥ ਇਹੁ ਭੋਜਨੁ ਅਲਭੁ ਹੈ ਸੰਤਹੁ ! ਲਭੈ ਗੁਰ ਵੀਚਾਰਿ ॥ ਏਹ ਮੁਦਾਵਣੀ ਕਿਉ ਵਿਚਹੁ ਕਢੀਐ, ਸਦਾ ਰਖੀਐ ਉਰਿ ਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ, ਗੁਰਸਿਖਾ ਲਧੀ ਭਾਲਿ ॥ ਨਾਨਕ, ਜਿਸੁ ਬੁਝਾਏ ਸੁ ਬੁਝਸੀ, ਹਰਿ ਪਾਇਆ ਗੁਰਮੁਖਿ ਘਾਲਿ ॥੧॥ ਮ: ੩ ॥ ਜੋ ਧੁਰਿ ਮੇਲੇ ਸੇ ਮਿਲਿ ਰਹੇ, ਸਤਿਗੁਰ ਸਿਉ ਚਿਤੁ ਲਾਇ ॥ ਆਪਿ ਵਿਛੋੜੇਨੁ, ਸੇ ਵਿਛੁੜੇ, ਦੂਜੈ ਭਾਇ ਖੁਆਇ ॥ ਨਾਨਕ, ਵਿਣੁ ਕਰਮਾ ਕਿਆ ਪਾਈਐ, ਪੂਰਬਿ ਲਿਖਿਆ ਕਮਾਇ ॥੨॥ ਪਉੜੀ॥ ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥ ਹਰਿਨਾਮੁ ਸਲਾਹਿਹੁ ਨਿਤ, ਹਰਿ ਕਉ ਬਲਿਹਾਰੀਆ ॥ ਜਿਨੀ ਸੁਣਿ ਮੰਨਿਆ ਹਰਿਨਾਉ, ਤਿਨਾ ਹਉ ਵਾਰੀਆ ॥ ਗੁਰਮੁਖੀਆ ਹਰਿ ਮੇਲੁ, ਮਿਲਾਵਣਹਾਰੀਆ ॥ ਹਉ ਬਲਿ ਜਾਵਾ ਦਿਨੁ ਰਾਤਿ, ਗੁਰ ਦੇਖਣਹਾਰੀਆ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਚਹੁਂ, ਗੁਰਸਿਖਾਂ, ਸਿਉਂ, ਕਰਮਾਂ, ਸਖੀਆਂ, ਗਾਵਹਿਂ, ਗਾਵਣਹਾਰੀਆਂ, ਮੰਨਿਆਂ, ਨਾਉਂ, ਗੁਰਮੁਖੀਆਂ, ਜਾਵਾਂ, ਦੇਖਣਹਾਰੀਆਂ।

**ਪਦ ਅਰਥ :** ਥਾਲੈ ਵਿਚਿ-(ਹਿਰਦੇ ਰੂਪੀ) ਥਾਲ ਵਿੱਚ। ਤੈ ਵਸਤੂ-ਤਿੰਨ ਵਸਤਾਂ (ਸਤ, ਸੰਤੋਖ ਤੇ ਵੀਚਾਰ)। ਸਾਰੁ-ਸ੍ਰੇਸ਼ਟ। ਖਾਧੈ-ਖਾਧਿਆਂ। ਤ੍ਰਿਪਤਿਆ-ਰਜ ਜਾਂਦਾ ਹੈ। ਮੋਖ ਦੁਆਰੁ-ਮੁਕਤੀ ਦਾ ਦਰਵਾਜ਼ਾ। ਅਲਭੁ-ਜੋ ਨਾ ਲਭ ਸਕੇ, ਨਾ-ਯਾਬ । ਮੁਦਾਵਣੀ-ਬੁਝਾਰਤ । ਰਖੀਐ ਉਰਿ ਧਾਰਿ-ਹਿਰਦੇ ਵਿੱਚ ਧਾਰ ਕੇ ਰੱਖਣੀ ਚਾਹੀਦੀ ਹੈ । ਭਾਲਿ-ਢੂੰਢ ਕੇ। ਘਾਲਿ-ਕਮਾਈ ਕਰਕੇ। ਖੁਆਇ-ਖੁੰਝਾਹੇ, ਕੁਰਾਹੇ ਪਾਏ। ਸਖੀਆ-ਸਹੇਲੀਆਂ। ਵਾਰੀਆ-ਸਦਕੇ।

**ਸਲੋਕੁ ਮ: ੩ ॥ ਅਰਥ -** (ਹਿਰਦੇ ਰੂਪੀ) ਥਾਲ ਵਿੱਚ ਤਿੰਨ ਵਸਤਾਂ (ਸਤੁ, ਸੰਤੋਖੁ, ਵੀਚਾਰੁ) ਪਰੋਸੀਆਂ ਹਨ (ਜੋ) ਹਰੀ (ਨਾਮ ਦਾ) ਸ੍ਰੇਸ਼ਟ ਅਤੇ ਅੰਮ੍ਰਿਤ ਰੂਪ (ਆਤਮਿਕ) ਭੋਜਨ ਹੈ। (ਇਹ ਓਹ ਭੋਜਨ ਹੈ) ਜਿਸ ਦੇ ਖਾਧਿਆਂ ਮਨ ਤ੍ਰਿਪਤ ਹੁੰਦਾ ਹੈ (ਅਤੇ) ਮੁਕਤੀ ਦਾ ਦਰਵਾਜ਼ਾ (ਗੁਰੂ ਦਾ ਗਿਆਨ) ਪਾ ਲਈਦਾ ਹੈ। ਹੇ ਸੰਤੋ! ਇਹ ਨਾ-ਯਾਬ ਭੋਜਨ ਗੁਰੂ ਦੇ (ਸ਼ਬਦ ਦੀ) ਵੀਚਾਰ ਦੁਆਰਾ ਲਭਦਾ ਹੈ। ਇਹ ਬੁਝਾਰਤ (ਹਿਰਦੇ ਵਿੱਚੋਂ) ਕਿਉਂ ਕਢੀਏ, ਸਦਾ ਹੀ ਹਿਰਦੇ ਵਿੱਚ ਧਾਰ ਕੇ ਰਖਣੀ ਚਾਹੀਦੀ ਹੈ। ਇਹ ਬੁਝਾਰਤ ਸਤਿਗੁਰੂ ਨੇ ਪਾਈ ਹੈ, ਗੁਰਸਿਖਾਂ ਨੇ ਢੂੰਢ ਕੇ ਲਭ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਨੂੰ ਇਹ ਬੁਝਾਰਤ ਗੁਰੂ) ਬੁਝਾਏਗਾ ਓਹੀ (ਮਨੁੱਖ ਇਸ ਨੂੰ) ਬੁਝੇਗਾ, ਗੁਰਮੁਖ (ਜੀਉੜੇ) ਨੇ (ਨਾਮ ਦੀ) ਘਾਲ-ਕਮਾਈ ਕਰਕੇ ਹਰੀ ਨੂੰ (ਹਿਰਦੇ ਵਿੱਚ ਹੀ) ਪਾ ਲਿਆ ਹੈ ।੧।

**ਮ: ੩ ॥ ਅਰਥ** - (ਹੇ ਭਾਈ! ਹਰੀ ਨੇ) ਜੋ (ਮਨੁੱਖ) ਧੁਰ ਤੋਂ (ਗੁਰੂ ਨਾਲ) ਮੇਲੇ ਹਨ ਓਹ ਸਤਿਗੁਰੂ ਨਾਲ ਚਿਤ ਲਾ ਕੇ (ਹਰੀ ਨਾਲ) ਮਿਲ ਰਹੇ ਹਨ। (ਜਿਹੜੇ ਹਰੀ ਨੇ) ਆਪ (ਆਪਣੇ ਨਾਲੋਂ) ਵਿਛੋੜੇ ਹਨ ਓਹ ਦ੍ਵੈਤ ਭਾਵ ਵਿੱਚ ਖੁੰਝ ਕੇ (ਹਰੀ ਨਾਲੋਂ) ਵਿਛੁੜ ਗਏ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਮਾਂ ਤੋਂ ਬਿਨਾ (ਮਨੁੱਖ) ਕੀ ਪਾ ਸਕਦਾ ਹੈ? (ਭਾਵ ਕੁਝ ਨਹੀਂ ਮਿਲਦਾ, ਹਰ ਕੋਈ) ਲਿਖੇ ਕਰਮਾਂ ਅਨੁਸਾਰ ਹੀ ਕਮਾਈ ਕਰ ਰਿਹਾ ਹੈ ।੨।

**ਪਉੜੀ ॥ ਅਰਥ**- (ਪ੍ਰਭੂ ਦਾ) ਜਸ ਗਾਉਣ ਵਾਲੀਆਂ ਸਤਿਸੰਗਣਾਂ (ਗੁਰੂ ਸਭਾ ਵਿੱਚ) ਬੈਠ ਕੇ (ਪਰਮੇਸ਼ਰ ਦਾ) ਜਸ ਗਾਉਂਦੀਆਂ ਹਨ। (ਓਹ) ਹਰੀ ਤੋਂ ਸਦਕੇ (ਜਾਂਦੀਆਂ ਆਖਦੀਆਂ ਹਨ ਕਿ ਸਾਰੇ) ਹਰੀ ਨਾਮ ਨੂੰ ਸਲਾਹੁੰਦੇ ਰਹੋ। ਜਿਨ੍ਹਾਂ ਨੇ (ਜਸ) ਸੁਣ ਕੇ ਹਰੀ ਦਾ ਨਾਮ ਮੰਨਿਆ ਹੈ ਮੈਂ ਉਹਨਾਂ ਤੋਂ ਵਾਰਨੇ ਜਾਂਦਾ ਹਾਂ। ਹੇ ਹਰੀ ! (ਗੁਰੂ ਨਾਲ) ਮਿਲਾਉਣ ਵਾਲੀਆਂ ਗੁਰਮੁਖ ਸਖੀਆਂ ਦਾ ਮਿਲਾਪ (ਮੈਨੂੰ) ਬਖਸ਼ੋ। ਗੁਰੂ ਦਾ ਦਰਸ਼ਨ ਦੀਦਾਰ ਕਰਨ ਵਾਲੀਆਂ (ਅਜਿਹੀਆਂ ਸਖੀਆਂ ਤੋਂ) ਮੈਂ ਦਿਨ ਰਾਤ (ਭਾਵ ਹਰ ਵੇਲੇ) ਬਲਿਹਾਰ ਜਾਂਦਾ ਹਾਂ ।੪।

## ਅਰਥ ਭੇਦ ਅਤੇ ਨਿਰਨੈ

### ਏਹ ਮੁਦਾਵਣੀ ਕਿਉ ਵਿਚਹੁ ਕਢੀਐ, ਸਦਾ ਰਖੀਐ ਉਰਿ ਧਾਰਿ ॥

ਇਸ ਪੰਕਤੀ ਵਿੱਚ 'ਮੁਦਾਵਣੀ' ਪਦ ਦੇ ਅਰਥ ਦੋ ਤਿੰਨ ਤਰ੍ਹਾਂ ਕੀਤੇ ਗਏ ਹਨ:-

੧- ਏਹ ਵਸਤ ਗੁਰੋਂ ਕੇ ਉਪਦੇਸ ਮੰਤ੍ਰ ਸੇ ਰਿਦੇ ਵਾ ਸਰੀਰ ਮੈ ਮੁੰਦੀਆ ਹੋਈਆਂ ਹੈਂ ਇਨ ਕੋ ਬੀਚ ਸੇ ਕਿਉਂ ਨਿਕਾਸੀਏ ਅਰਥਾਤ ਨਿਕਾਸੀਏ ਨਹੀਂ ਸਦ ਹੀ ਰਿਦੇ ਮੈਂ ਧਾਰ ਰਖੀਏ। [ਫ਼. ਸ.

੨- ਇਹ ਬੁਝਾਰਤ ਕਿਉਂ ਮਨ ਵਿਚੋਂ ਕਢੀਏ? ਸਗੋਂ ਸਦਾ ਯਾਦ ਰਖੀਏ । ਮੁਦਾਵਣੀ (ਮੋਹਰ ਛਾਪ ਲਾ ਕੇ ਬੰਦ ਕੀਤੀ ਹੋਈ) ਭੇਤ ਵਾਲੀ ਗੱਲ, ਬੁਝਾਰਤ, ਅੜਾਉਣੀ ਇਹ ਹੈ ਕਿ ਥਾਲ ਵਿੱਚ ਪਰੋਸਿਆ ਇਕ ਭੋਜਨ ਹੈ ਜੋ ਤਿੰਨਾਂ ਚੀਜਾਂ ਤੋਂ ਬਣਿਆ ਹੈ। ਉਸ ਦੇ ਗੁਣ ਤਾਂ ਦਸ ਦਿੱਤੇ ਹਨ, ਪਰ ਓਹ ਚੀਜ਼ਾਂ ਨਹੀਂ ਦਸੀਆਂ। ਓਹ ਸਿੱਖਾਂ ਨੇ ਖੋਜ ਕਰਕੇ ਲਭਣੀਆਂ ਹਨ। ਇਸ ਮੁਦਾਵਣੀ ਦਾ ਹਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਮੁੰਦਾਵਣੀ ਵਿੱਚ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਦਿੱਤੀ ਹੈ। (ਦੇਖੋ ਪੰਨਾ ੧੪੨੯)। ਓਥੇ ਦਸਿਆ ਹੈ ਕਿ "ਥਾਲ ਵਿਚ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ" ਭਾਵ ਓਹ ਚੀਜ਼ਾਂ ਸਤੁ, ਸੰਤੋਖੁ ਤੇ ਵੀਚਾਰੁ ਹਨ। [ਸ਼ਬਦਾਰਥ

੩- ਆਤਮ ਆਨੰਦ ਦੇਣ ਵਾਲੀ (ਸਿਫਤ ਸਾਲਾਹ ਦੀ ਆਤਮਿਕ, ਖੁਰਾਕ ਦੀ ਦਸ) ਗੁਰੂ ਨੇ ਪਾਈ ਹੈ। ਗੁਰਸਿਖਾਂ ਨੇ ਖੋਜ ਕੇ ਲੱਭ ਲਈ ਹੈ। ਇਸ ਨੂੰ ਸਦਾ ਆਪਣੇ ਹਿਰਦੇ ਵਿੱਚ ਸਾਂਭ ਕੇ ਰਖਣਾ ਚਾਹੀਦਾ ਹੈ, ਇਹ ਭੁਲਾਣੀ ਨਹੀਂ ਚਾਹੀਦੀ। [ਦਰਪਣ

੪- ਇਹ ਗੁਰਸਿਖਿਆ ਰੂਪੀ ਮੁਦਾਵਣੀ ਹਿਰਦੇ ਵਿਚੋਂ ਕਿਸ ਤਰ੍ਹਾਂ ਕੱਢਣਾ ਕਰੀਏ, ਇਸ ਨੂੰ ਸਦੀਵ ਕਾਲ ਹਿਰਦੇ ਵਿੱਚ ਧਾਰ ਰਖੀਏ। [ਸੰ. ਸ.

ਇਸ ਤੋਂ ਪਹਿਲਾਂ ਸੰਪ੍ਰਦਾਈ ਸਟੀਕ ਦੇ ਕਰਤਾ ਨੇ ਇਹ ਜ਼ਿਕਰ ਕੀਤਾ ਹੈ ਕਿ ਜਿਵੇਂ ਪ੍ਰਤੱਖ

ਜਨੇਤ ਆਉਂਦੀ ਹੈ। ਉਹਨਾਂ ਅਗੇ ਭੋਜਨ ਪਰੋਸਿਆ ਜਾਂਦਾ ਹੈ, ਤਦ ਔਰਤਾਂ ਮੁਦਾਵਣੀ ਪਾਉਂਦੀਆਂ ਹਨ ਕਿ:- **''ਕਾਲਾ ਸੂਤ ਪੀਲਾ ਸੂਤ ਜਾਂ ਪੀਵੇ ਤਾਂ ਕੁੱਤੇ ਦਾ ਮੂਤ''**

ਜਿਤਨਾ ਚਿਰ ਏਹ ਮੁਦਾਵਣੀ ਪਈ ਰਹੇ ਓਤਨਾ ਚਿਰ ਕੋਈ ਰੋਟੀ ਨਹੀਂ ਖਾਂਦਾ। ਇਸ ਮੁਦਾਵਣੀ ਦੇ ਦੂਰ ਕਰਨ ਵਾਸਤੇ ਜਨੇਤੀ ਇਹ ਪੜ੍ਹਦੇ ਹਨ ਕਿ:-

**''ਕਾਲੀ ਤਾਣੀ ਪੀਲੀ ਤਾਣੀ ਜਾਂ ਪੀਵੇਂ ਤਾਂ ਅੰਮ੍ਰਿਤ ਵਾਣੀ''**

ਇਹ ਸਲੋਕ ਪੜ੍ਹ ਕੇ ਔਰਤਾਂ ਦੀ ਪਾਈ ਹੋਈ ਮੁਦਾਵਣੀ ਦੂਰ ਕਰਕੇ ਭੋਜਨ ਛਕਣਾ ਸ਼ੁਰੂ ਕਰ ਦਿੰਦੇ ਹਨ।

(ੳ) ਕੋਸ਼, ਸ੍ਰੀ ਗੁਰੂ ਗ੍ਰੰਥ ਸਾਹਿਬ (ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਅਤੇ (ਅ) ਗੁਰ-ਸ਼ਬਦ ਰਤਨਾਕਰ, ਮਹਾਨ ਕੋਸ਼ (ਭਾ. ਕਾਨ੍ਹ ਸਿੰਘ ਨਾਭਾ) ਵਿੱਚ 'ਮੁਦਾਵਣੀ' ਸ਼ਬਦ ਦੇ ਅਰਥ ਵਿਸਥਾਰ ਪੂਰਬਕ ਇਉਂ ਦਿੱਤੇ ਗਏ ਹਨ:-

ੳ- ਜਿਸ ਵਿੱਚ ਭਾਵ ਯਾ ਅਰਥ ਨੂੰ ਮੁੰਦ ਕੇ, ਬੰਦ ਕਰਕੇ ਯਾ ਲੁਕਾ ਕੇ ਰਖਿਆ ਹੋਵੇ। ਬੁਝਾਰਤ ਅੜਾਉਣੀ ਐਸੀ ਗਲ ਜੋ ਕੋਈ ਛੇਤੀ ਨਾਲ ਨਾ ਸਮਝ ਸਕੇ।

ਪੋਠੋਹਾਰ ਵਿੱਚ ਹੁਣ ਤੱਕ ਮੁੰਦਾਵਣੀ ਬੁਝਾਰਤਾਂ ਨੂੰ ਆਖਦੇ ਹਨ। ਜੰਞ ਰੋਟੀ ਖਾਣ ਬੈਠੇ ਅਤੇ ਕੁੜੀਆਂ ਬੁਝਾਰਤਾਂ ਪਾ ਕੇ ਥਾਲੀ ਬੰਨ ਦੇਂਦੀਆਂ ਹਨ, ਉਹ ਬੁਝੀ ਜਾਵੇ ਤਾਂ ਜੰਞ ਰੋਟੀ ਖਾਂਦੀ ਹੈ। ਇਸ ਨੂੰ ਵੀ ਮੁੰਦਾਵਣੀ ਕਹਿੰਦੇ ਹਨ। ਆਮ ਬੋਲ ਚਾਲ ਵਿੱਚ ਪੋਠੋਹਾਰੀ ਹੁਣ ਤੱਕ ਬੋਲਦੇ ਹਨ 'ਮੁੰਦਾਵਣੀਆਂ ਕਿਉ ਪਾਨੇ ਓ ਸਿਧੀ ਗਲ ਦਸੋ'। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋਹਾਂ ਮੁੰਦਾਵਣੀਆਂ ਵਿੱਚ ਥਾਲ ਦਾ ਜ਼ਿਕਰ ਹੈ, ਨਾਲ ਭੋਜਨ ਦਾ ਕਥਨ ਹੈ। 'ਥਾਲੈ ਵਿਚ' ਵੀ ਪੋਠੋਹਾਰੀ ਬੋਲ ਚਾਲ ਹੈ। ਜਿਵੇਂ ਟਿਕੀ ਸੰਦੂਖੇ ਪਈ ਨੇ'। ਮੱਧ ਪੰਜਾਬ ਬੋਲਦੇ ਹਨ ਕਾਲ ਵਿੱਚ।

ਅ- ਮੁਦਾਵਣੀ? ਮੁਦ੍ਰਣ (ਮੁਹਰ ਛਾਪ ਲਾਉਣ ਦੀ ਕ੍ਰਿਯਾ ਮੁਦਣਾ ਮੁੰਦਾਵਣੀ)। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੰਦਾਵਣੀ ਸ਼ਬਦ ਦੋ ਥਾਈਂ ਆਇਆ ਹੈ। ਭਾਰਤ ਵਿੱਚ ਰੀਤੀ ਹੈ ਕਿ ਰਾਜਿਆਂ ਦੇ ਸਨਮਾਨ ਦਾ ਪ੍ਰਬੰਧ ਕਰਨ ਵਾਲਾ ਸਰਦਾਰ ਆਪਣੇ ਸਾਹਮਣੇ ਭੋਜਨ ਤਿਆਰ ਕਰਵਾ ਕੇ ਦੇਗਚੇ ਆਦਿ ਬਰਤਨਾ ਪਰ ਮੋਹਰ ਲਾ ਦਿੰਦਾ ਹੈ, ਤਾਂ ਕਿ ਕੋਈ ਅਸ਼ੁੱਭ ਚਿੰਤਕ ਜ਼ਹਿਰ ਆਦਿ ਭੋਜਨ ਵਿੱਚ ਨਾ ਮਿਲਾ ਸਕੇ। ਫੇਰ ਜਦ ਥਾਲ ਪਰੋਸਦਾ ਹੈ, ਅਰ ਓਹ ਮੋਹਰ ਜ਼ਿੰਮੇਵਾਰ ਸਰਦਾਰ ਦੇ ਰੂ-ਬ-ਰੂ ਮਹਾਰਾਜ ਦੇ ਸਮੁਖ ਖੋਲੀ ਜਾਂਦੀ ਹੈ, ਇਸ ਉਪਰਲੇ ਭਾਵ ਨੂੰ ਲੈ ਕੇ ਇਹ ਵਾਕ ਹੈ। 'ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾਂ ਲਧੀ ਭਾਲਿ' (ਮ: ੩ ਵਾਰ ਸੋਰਠਿ)। ਭਾਵ ਇਹ ਹੈ ਕਿ ਗੁਰੁ ਉਪਦੇਸ਼ ਸਿਖਾਂ ਦੇ ਮਨ ਵਿੱਚ ਦ੍ਰਿੜ੍ਹ ਕਰਾ ਕੇ ਸਤਿਗੁਰੂ ਨੇ ਸਿੱਖ ਮਰਯਾਦਾ ਦੀ ਮੋਹਰ ਛਾਪ ਲਾ ਦਿੱਤੀ ਹੈ, ਤਾਂ ਕਿ ਨਿਯਮਾਂ ਵਿਚ ਗੜਬੜ ਨਾ ਹੋਵੇ।

ਦੂਜਾ 'ਮੁੰਦਾਵਣੀਆਂ' ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਪੁਰ ਪਾਠ ਹੈ, ਜਿਸ ਦਾ ਭਾਵ ਅੰਤਿਮ ਮੋਹਰ ਛਾਪ ਹੈ, ਸਮਾਪਤੀ ਪੁਰ ਮੁਦ੍ਰਣ ਕਰਕੇ ਇਹ ਉਪਦੇਸ਼ ਹੈ ਕਿ ਇਥੇ ਧਰਮ ਗ੍ਰੰਥ ਦੇ

ਪਾਠ ਦਾ ਭੋਗ ਹੈ। ਬੁਝਾਰਤ, ਅਦ੍ਰਿਸ਼ਟ ਕੂਟ।

ੲ- ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਨੇ (ਗੁਰਬਾਣੀ ਲਗ-ਮਾਤਰਾਂ ਦੀ ਵਿਲਖਣਤਾ ਪੁਸਤਕ ਦੇ ਪੰਨਾ ੬੩੭-੪੪ ਉਤੇ ਪ੍ਰਚਲਤ ਅਰਥਾਂ ਬਾਰੇ ਟਿਪਣੀ ਕੀਤੀ ਹੈ ਅਤੇ ਆਪ ਨੇ ਇਸ ਪਦ ਦੇ ਅਰਥ ਮੁਦਨਾ (ਪ੍ਰਸੰਨਤਾ) ਲਿਆਉਣੀ, ਜੋਤਿ ਰਸ ਪ੍ਰਗਟਾਵਣੀ ਵਸਤੂ ਕੀਤੇ ਹਨ ਅਤੇ (ਮੁੰਦਾਵਣੀ) ਦੇ ਅਰਥ ਇਥੇ ਗੁਰਬਾਣੀ ਮੁੰਦੀ ਗਈ, ਕੀਤੇ ਹਨ।

**ਨਿਰਣੈ** : 'ਮੁਦਾਵਣੀ' ਤੇ 'ਮੁੰਦਾਵਣੀ' ਦੋਹਾਂ ਸ਼ਬਦਾਂ ਵਿਚ ਕੇਵਲ ਇਕ ਟਿਪੀ ਦਾ ਫ਼ਰਕ ਹੈ। ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਟਿਪੀ' ਲਗਣ ਨਾਲ ਅਰਥਾਂ ਵਿਚ ਕੋਈ ਫ਼ਰਕ ਨਹੀਂ ਪੈਂਦਾ ਜਿਵੇਂ ਮਨ ਤੇ ਮੰਨ (ਪੰਨਾ ੯੧੭) ਧਨਿ ਤੇ ਧੰਨਿ, ਗੋਬਿਦ ਤੇ ਗੋਬਿੰਦ (ਪੰਨਾ ੨੫੬) ਆਦਿ ਸਮਾਨਰਥਕ ਸ਼ਬਦ ਹਨ ਤਿਵੇਂ 'ਮੁਦਾਵਣੀ' ਤੇ 'ਮੁੰਦਾਵਣੀ' ਦੇ ਅਰਥ ਇਕੋ ਹੋਣਗੇ। ਪਰ ਰਾਗ ਮਾਲਾ ਦੇ ਵਿਰੋਧੀ ਪਖ ਨੇ ਇਹ ਫ਼ਰਕ ਪਾ ਦਿੱਤਾ ਹੈ ਜਿਸ ਕਰਕੇ ਇਕ ਥਾਂ ਤੇ 'ਮੁਦਤਾ' ਵਾਲੇ ਤੇ ਦੂਜੀ ਥਾਂ ਤੇ ਮੁੰਦਣ ਵਾਲੇ ਅਰਥ ਕੀਤੇ ਗਏ ਹਨ।

'ਬੁਝਾਰਤ' ਵਾਲੇ ਅਰਥ ਕਰਨ ਨਾਲ ਗਲ ਬਿਲਕੁਲ ਸਪਸ਼ਟ ਹੋ ਜਾਂਦੀ ਹੈ। ਮੁਦਤਾ ਵੀ ਅੰਦਰ ਦੀ ਬੁਝਾਰਤ ਹੈ। ਸ਼ਬਦਾਰਥੀ ਵਿਦਵਾਨਾਂ ਨੇ ਅਰਥਾਂ ਦਾ ਸੰਤੁਲਨ ਕਾਇਮ ਰਖਿਆ ਹੈ ਅਤੇ ਇਕੋ ਅਰਥ ਬੁਝਾਰਤ ਹੀ ਕੀਤੇ ਹਨ। 'ਮੁਦਾਵਣੀ' ਕੇਵਲ ਪੋਠੋਹਾਰ **ਨਾਲ** ਹੀ ਨਹੀਂ ਜੁੜੀ ਹੋਈ ਸੰਤ ਕ੍ਰਿਪਾਲ ਸਿੰਘ ਜੀ ਕਰਤਾ ਸੰਪ੍ਰਦਾਈ ਸਟੀਕ ਨੇ ਲੋਕ ਗੀਤਾਂ ਵਾਲੀ ਮੁਦਾਵਣੀ (ਬੁਝਾਰਤ ਪਾਉਣ ਤੇ ਖੋਲਣ) ਦੇ ਦੋਵੇਂ ਰੂਪ ਦੇ ਦਿੱਤੇ ਹਨ, ਜੋ ਮਾਝੇ ਦੇ ਇਲਾਕੇ ਨਾਲ ਜੁੜੇ ਹੋਏ ਹਨ। ਪੋਠੋਹਾਰ ਤੇ ਮਾਝੇ ਦੀ 'ਬੁਝਾਰਤ' ਵਾਲੀ ਗਲ ਦਾ ਪਰਸਪਰ ਸੁਮੇਲ ਹੈ।

ਜੇ ਸੋਚੀਏ ਤਾਂ ਨਾਮ ਨੂੰ ਸਮਝਣਾ ਵੀ ਇਕ ਬੁਝਾਰਤ ਹੀ ਹੈ ਜਿਸ ਦੀ ਬੂਝ ਗੁਰੂ ਨੇ ਬਖਸ਼ਿਸ਼ ਕੀਤੀ ਹੈ ਉਸ ਨੂੰ ਆਪਣੇ ਹਿਰਦੇ ਵਿਚੋਂ ਕਿਉਂ (ਬਾਹਰ) ਕਢੀਏ? (ਭਾਵ ਗੁਪਤ ਰਖਣੀ ਚਾਹੀਦੀ ਹੈ) ਅਤੇ ਸਦਾ ਹਿਰਦੇ ਵਿੱਚ ਧਾਰ ਕੇ ਰਖਣੀ ਚਾਹੀਦੀ ਹੈ।

## ਸਾਰੰਸ਼ ਅਤੇ ਸਿਧਾਤ

**ਸਤੁ, ਸੰਤੋਖੁ** ਤੇ ਵੀਚਾਰੁ ਇਹਨਾਂ ਤਿੰਨਾਂ ਦਾ ਸਮੁਦਾਇ ਜਦੋਂ ਨਾਮ ਬਾਣੀ ਨਾਲ ਮਿਲਦਾ ਹੈ ਤਾਂ ਇਹ ਅੰਮ੍ਰਿਤ ਭੋਜਨ ਦਾ ਰੂਪ ਧਾਰਦਾ ਹੈ ''ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰੁ'' **ਗੁਰਬਾਣੀ ਦੁਆਰਾ** ਹੀ ਨਾਮ ਦ੍ਰਿੜ੍ਹ ਹੁੰਦਾ ਹੈ। ਇਸ ਮੁਦਾਵਣੀ ਨੂੰ ਗੁਰੂ ਦੀ ਕਿਰਪਾ ਤੋਂ ਬਿਨਾ ਕੋਈ ਨਹੀਂ **ਸਮਝ ਸਕਦਾ**। ਗੁਰਸਿਖਾਂ ਨੇ ਗੁਰੂ ਰਾਹੀਂ ਘਾਲਨਾ ਘਾਲ ਕੇ ਇਸ ਮੁਦਾਵਣੀ (ਨਾਮ ਜੋੜਨ ਵਾਲੀ ਬੁਝਾਰਤ) ਨੂੰ ਬੁਝ ਲਿਆ ਹੈ।

ਦੂਜੇ ਸਲੋਕ ਵਿੱਚ ਇਸ ਸਿਧਾਂਤ ਨੂੰ ਪ੍ਰਗਟ ਕੀਤਾ ਹੈ ਕਿ ਸਤਿਗੁਰੂ ਨਾਲ ਚਿਤ ਲਾ ਕੇ ਹਰੀ ਨਾਲ ਓਹੀ ਜੀਵ ਮਿਲੇ ਹਨ ਜਿਹਨਾਂ ਨੂੰ ਪਰਮੇਸ਼ਰ ਨੇ ਧੁਰ ਤੋਂ ਮੇਲਿਆ ਹੈ, ਬਾਕੀ ਸਭ ਵਿਛੁੜੇ ਹੋਏ ਹਨ।

ਪਉੜੀ ਵਿੱਚ ਗੁਰਦੇਵ ਉਹਨਾਂ ਗੁਰਮੁਖ ਸਖੀਆਂ ਸਹੇਲੀਆਂ ਤੋਂ ਵਾਰਨੇ ਬਲਿਹਾਰਨੇ ਜਾਂਦੇ ਹਨ ਜੋ ਹਰ ਵੇਲੇ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਪਰਮੇਸ਼ਰ ਦਾ ਜਸ ਗਾਉਂਦੀਆਂ ਹਨ। ਅਜਿਹੀਆਂ ਸਖੀਆਂ ਦਾ ਮੇਲ ਗੁਰਸਿੱਖ ਅਰਦਾਸਿ ਦੁਆਰਾ ਨਿਤ ਮੰਗਦੇ ਹਨ:-

**ਸੋਈ ਗੁਰਮੁਖ ਪਿਆਰੇ ਮੇਲ ਜਿਨਾ ਮਿਲਿਆਂ ਤੇਰਾ ਨਾਮ ਚਿਤ ਆਵੈ ॥**

**ਸਲੋਕੁ ਮ:੩ ॥ ਵਿਣੁ ਨਾਵੈ ਸਭਿ ਭਰਮਦੇ, ਨਿਤ ਜਗਿ ਤੋਟਾ ਸੈਸਾਰਿ ॥ ਮਨਮੁਖਿ ਕਰਮ ਕਮਾਵਣੇ, ਹਉਮੈ ਅੰਧੁ ਗੁਬਾਰੁ ॥ ਗੁਰਮੁਖਿ ਅੰਮ੍ਰਿਤੁ ਪੀਵਣਾ, ਨਾਨਕ, ਸਬਦੁ ਵੀਚਾਰਿ ॥੧॥ ਮ: ੩ ॥ ਸਹਜੇ ਜਾਗੈ, ਸਹਜੇ ਸੋਵੈ ॥ ਗੁਰਮੁਖਿ, ਅਨਦਿਨੁ ਉਸਤਤਿ ਹੋਵੈ ॥ ਮਨਮੁਖ ਭਰਮੈ, ਸਹਸਾ ਹੋਵੈ ॥ ਅੰਤਰਿ ਚਿੰਤਾ, ਨੀਦ ਨ ਸੋਵੈ ॥ ਗਿਆਨੀ ਜਾਗਹਿ, ਸਵਹਿ ਸੁਭਾਇ ॥ ਨਾਨਕ, ਨਾਮਿ ਰਤਿਆ ਬਲਿ ਜਾਉ ॥੨॥ ਪਉੜੀ ॥ ਸੇ ਹਰਿਨਾਮੁ ਧਿਆਵਹਿ, ਜੋ ਹਰਿ ਰਤਿਆ ॥ ਹਰਿ ਇਕੁ ਧਿਆਵਹਿ ਇਕੁ, ਇਕੋ ਹਰਿ ਸਤਿਆ ॥ ਹਰਿ ਇਕੋ ਵਰਤੈ ਇਕੁ, ਇਕੋ ਉਤਪਤਿਆ ॥ ਜੋ ਹਰਿਨਾਮੁ ਧਿਆਵਹਿ, ਤਿਨ ਡਰੁ ਸਟਿ ਘਤਿਆ ॥ ਗੁਰਮਤੀ ਦੇਵੈ ਆਪਿ, ਗੁਰਮੁਖਿ ਹਰਿ ਜਪਿਆ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਵੈਂ, ਜਾਗਹਿਂ, ਸਵਹਿਂ, ਜਾਉਂ, ਧਿਆਵਹਿਂ।

**ਪਦ ਅਰਥ** : ਤੋਟਾ-ਘਾਟਾ। ਸੈਸਾਰਿ-ਸੰਸਾਰ ਵਿੱਚ। ਸਵਹਿ-ਸੌਂਦੇ ਹਨ। ਸੁਭਾਇ-ਪ੍ਰੇਮ ਵਿੱਚ ਸਤਿਆ-ਸਦਾ ਥਿਰ ਰਹਿਣ ਵਾਲਾ। ਉਤਪਤਿਆ-ਪੈਦਾ ਕੀਤਾ ਹੈ। ਸਟਿ ਘਤਿਆ-ਪਰੇ ਵਗਾ ਸੁਟਿਆ ਹੈ, ਦੂਰ ਕਰ ਦਿੱਤਾ ਹੈ।

**ਸਲੋਕੁ ਮ: ੩ ॥ ਅਰਥ** - (ਹੇ ਭਾਈ!) ਨਾਮ ਤੋਂ ਬਿਨਾ ਸਾਰੇ (ਲੋਕ) ਭਰਮਦੇ (ਫਿਰਦੇ) ਹਨ (ਉਹਨਾਂ ਨੂੰ) ਸੰਸਾਰ ਵਿੱਚ ਹਰ ਰੋਜ਼ (ਕੋਈ ਨ ਕੋਈ) ਘਾਟਾ (ਪਿਆ ਰਹਿੰਦਾ ਹੈ)। ਮਨਮੁਖਾਂ ਵਾਲੇ ਕਰਮ ਕਮਾਉਣ ਨਾਲ (ਸਦਾ ਹੀ ਅਗਿਆਨਤਾ ਵਾਲਾ) ਘੁੱਪ ਹਨੇਰਾ (ਬਣਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਉੜੇ ਗੁਰੂ ਦਾ) ਸ਼ਬਦ ਵੀਚਾਰ ਕੇ (ਨਾਮ ਰੂਪੀ) ਅੰਮ੍ਰਿਤ (ਜਲ) ਪੀਂਦੇ ਹਨ (ਘਾਟੇ ਤੋਂ ਬਚੇ ਰਹਿੰਦੇ ਹਨ)।੧।

**ਮ: ੩ ॥ ਅਰਥ** - (ਗੁਰਮੁਖ ਜੀਉੜਾ ਗੁਰੂ ਦੇ) ਗਿਆਨ ਵਿੱਚ ਜਾਗਦਾ ਹੈ (ਅਤੇ) ਗਿਆਨ ਵਿੱਚ ਸੌਂਦਾ (ਬਿਸਰਾਮ ਕਰਦਾ) ਹੈ। ਗੁਰਮੁਖ ਦਿਨ ਰਾਤ (ਅਕਾਲ ਪੁਰਖ ਦੀ) ਉਸਤਤਿ ਵਿੱਚ (ਸਾਵਧਾਨ) ਹੁੰਦਾ ਹੈ। ਮਨਮੁਖ (ਜੀਵ) ਭਰਮਦਾ (ਭਟਕਦਾ ਰਹਿੰਦਾ ਹੈ, ਕਿਉਂਕਿ ਉਸਦੇ ਅੰਦਰ) ਸੰਸਾ ਹੁੰਦਾ ਹੈ। (ਉਸਦੇ ਹਿਰਦੇ) ਅੰਦਰ ਚਿੰਤਾ ਹੁੰਦੀ ਹੈ (ਜਿਸ ਕਰਕੇ ਉਹ ਸੁਖ ਦੀ) ਨੀਂਦ ਨਹੀਂ ਸੌਂਦਾ। ਗਿਆਨੀ ਪੁਰਸ਼ (ਪ੍ਰਭੂ ਦੇ) ਪਿਆਰ ਵਿੱਚ ਹੀ ਜਾਗਦੇ ਤੇ ਸੌਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ

ਕਿ ਮੈਂ) ਨਾਮ ਵਿੱਚ ਰਤੇ (ਮਸਤ ਹੋਏ ਗੁਰਮੁਖਾਂ ਤੋਂ) ਬਲਿਹਾਰ ਜਾਂਦਾ ਹਾਂ।੨।

**ਪਉੜੀ ॥ ਅਰਥ** - ਜੋ (ਪੁਰਸ਼) ਹਰੀ ਦੇ ਨਾਮ ਵਿੱਚ ਰੱਤੇ ਹੋਏ ਹਨ ਓਹੀ ਹਰੀ ਦਾ ਨਾਮ ਧਿਆਉਂਦੇ ਹਨ। ਓਹ (ਉਸ) ਇਕ ਹਰੀ ਨੂੰ ਧਿਆਉਂਦੇ ਹਨ ਜੋ ਹਰੀ ਸਦਾ ਥਿਰ ਰਹਿਣ ਵਾਲਾ ਹੈ। ਇਕੋ ਇਕ ਹਰੀ ਹੀ (ਸਭ ਥਾਵਾਂ ਤੇ) ਵਰਤਦਾ ਹੈ, (ਓਹ) ਇਕ (ਹੀ ਸੰਸਾਰ ਨੂੰ) ਪੈਦਾ ਕਰਨ ਵਾਲਾ ਹੈ। ਜੋ (ਮਨੁੱਖ) ਹਰੀ ਦਾ ਨਾਮ ਸਿਮਰਦੇ ਹਨ ਉਹਨਾਂ (ਹਰ ਪ੍ਰਕਾਰ ਦਾ) ਡਰ ਦੂਰ ਕਰ ਦਿੱਤਾ ਹੈ। (ਉਹ ਪ੍ਰਭੂ) ਆਪ ਹੀ ਗੁਰਮਤਿ (ਸਿਖਿਆ) ਦਿੰਦਾ ਹੈ (ਅਤੇ) ਗੁਰਮੁਖ (ਜੀਉੜੇ) ਨੇ (ਉਸ ਅਨੁਸਾਰ ਹੀ) ਹਰੀ (ਪਰਮੇਸ਼ਰ) ਨੂੰ ਜਪਿਆ ਹੈ ।੯।

## ਸਾਰੰਸ਼ ਅਤੇ ਸਿਧਾਂਤ

ਜੇ ਗਿਆਨ ਰੂਪੀ ਨੇਤਰਾਂ ਨਾਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਨਾਮ ਤੋਂ ਬਿਨਾ ਸਾਰੇ ਜੀਵ ਸੰਸਾਰ ਵਿੱਚ ਭਟਕਦੇ ਫਿਰਦੇ ਹਨ। ਹਉਮੈ ਵਾਲੇ ਕਰਮ ਕਰਨ ਨਾਲ ਮਨ ਵਿੱਚ ਅਗਿਆਨਤਾ ਦਾ ਹਨੇਰਾ ਹੋਰ ਵਧਦਾ ਹੈ। ਇਸ ਲਈ ਗੁਰ-ਸ਼ਬਦ ਨੂੰ ਵਿਚਾਰ ਕੇ ਨਾਮ-ਅੰਮ੍ਰਿਤ ਪੀਣ ਦੀ ਲੋੜ ਹੈ। ਗੁਰੂ ਅਨੁਸਾਰੀ ਹੋਣ ਨਾਲ ਸਹਜ ਅਵਸਥਾ ਵਾਲਾ ਜੀਵਨ ਜੀਊਣ ਦੀ ਜਾਚ ਆ ਜਾਂਦੀ ਹੈ। ਗਿਆਨੀ ਪੁਰਸ਼ ਸਹਜੇ ਹੀ ਜਾਗਦੇ ਤੇ ਸਹਜੇ ਹੀ ਸੌਂਦੇ ਹਨ, ਭਾਵ ਉਹ ਮਨ-ਹੱਠ ਵਾਲਾ ਕੋਈ ਕੰਮ ਨਹੀਂ ਕਰਦੇ:-

**ਗੁਰਮੁਖਿ ਸਵਣ ਸਮਾਧਿ ਹੈ, ਆਪੇ ਆਪਨ ਥਾਪ ਉਥਾਪੈ ॥** [ਵਾ. ਭਾ. ਗੁ. ੬-੧੮

ਗੁਰਬਾਣੀ ਵਿੱਚ 'ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ, ਤੇ ਪੂਰੇ ਪੁਰਖ ਪਰਧਾਨ ॥'' (ਪੰਨਾ ੩੧੩) ਵਾਲੇ ਅੰਮ੍ਰਿਤ ਬਚਨ ਅਜਿਹੇ ਗੁਰਮੁਖਾਂ ਤੇ ਹੀ ਘਟਦੇ ਹਨ। ਪਉੜੀ ਵਿੱਚ ਨਾਮ ਧਿਆਉਣ ਵਾਲਿਆਂ ਦੀ ਸਿਫ਼ਤ ਕੀਤੀ ਹੈ ਕਿ ਓਹ ਨਿਰਭਉ ਹੋ ਕੇ ਨਾਮ ਜਪਦੇ ਹਨ ਤੇ ਪ੍ਰਭੂ ਦੇ ਪਿਆਰ ਵਿੱਚ ਲੀਨ ਰਹਿੰਦੇ ਹਨ।

***ਸਲੋਕ ਮ: ੩ ॥ ਅੰਤਰਿ ਗਿਆਨੁ ਨ ਆਇਓ, ਜਿਤੁ ਕਿਛੁ ਸੋਝੀ ਪਾਇ ॥ ਵਿਣੁ ਡਿਠਾ ਕਿਆ ਸਾਲਾਹੀਐ, ਅੰਧਾ ਅੰਧੁ ਕਮਾਇ ॥ ਨਾਨਕ, ਸਬਦੁ ਪਛਾਣੀਐ, ਨਾਮੁ ਵਸੈ ਮਨਿ ਆਇ ॥੧॥ ਮ: ੩ ॥ ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ ॥ ਸਚਾ ਸਉਦਾ, ਹਟੁ ਸਚੁ, ਰਤਨੀ ਭਰੇ ਭੰਡਾਰ ॥ ਗੁਰ ਕਿਰਪਾ ਤੇ ਪਾਈਅਨਿ, ਜੇ ਦੇਵੈ ਦੇਵਣਹਾਰੁ ॥ ਸਚਾ ਸਉਦਾ, ਲਾਭੁ ਸਦਾ, ਖਟਿਆ ਨਾਮੁ ਅਪਾਰੁ ॥ ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ, ਕਰਮਿ ਪੀਆਵਣਹਾਰੁ ॥ ਨਾਨਕ, ਸਚੁ ਸਲਾਹੀਐ, ਧੰਨੁ ਸਵਾਰਣਹਾਰੁ ॥੨॥ ਪਉੜੀ ॥ ਜਿਨਾ ਅੰਦਰਿ ਕੂੜੁ ਵਰਤੈ, ਸਚੁ ਨ ਭਾਵਈ ॥ ਜੇ ਕੋ ਬੋਲੈ ਸਚੁ, ਕੂੜਾ ਜਲਿ ਜਾਵਈ ॥ ਕੂੜਿਆਰੀ ਰਜੈ ਕੂੜਿ, ਜਿਉ**

---

*ਬਾਕੀ ਪਉੜੀਆਂ ਵਿੱਚ 'ਸਲੋਕੁ' ਔਂਕੜ ਸਹਿਤ ਹੈ ਪਰ ਇਥੇ ਰਹਿਆ ਹੋਇਆ ਹੈ ।

**ਵਿਸਟਾ ਕਾਗੁ ਖਾਵਈ ॥ ਜਿਸੁ ਹਰਿ ਹੋਇ ਕ੍ਰਿਪਾਲੁ, ਸੋ ਨਾਮੁ ਧਿਆਵਈ ॥ ਹਰਿ ਗੁਰਮੁਖਿ ਨਾਮੁ ਅਰਾਧਿ, ਕੂੜੁ ਪਾਪੁ ਲਹਿ ਜਾਵਈ ॥੧੦॥**

**ਪਦ ਅਰਥ** : ਜਿਤੁ-ਜਿਸ ਕਰਕੇ। ਅੰਧਾ-ਗਿਆਨ ਹੀਣ। ਅੰਧੁ-ਅਗਿਆਨਪੁਣਾ। ਬਿਖੁ-ਜ਼ਹਿਰ। ਕਰਮਿ-ਬਖ਼ਸ਼ਿਸ਼ ਨਾਲ। ਪੀਆਵਣਹਾਰੁ-ਪਿਲਾਉਣ ਵਾਲਾ (ਪਰਮਾਤਮਾ)। ਧੰਨੁ-ਧੰਨਤਾ ਯੋਗ। ਨ ਭਾਵਈ-ਨਹੀਂ ਭਾਉਂਦਾ, ਨਹੀਂ ਚੰਗਾ ਲਗਦਾ। ਜਲਿ ਜਾਵਈ-ਸੜ ਬਲ ਜਾਂਦਾ ਹੈ। ਕੂੜਿ-ਕੂੜ ਵਿੱਚ। ਵਿਸਟਾ-ਗੰਦਗੀ। ਕਾਗੁ-ਕਾਂ। ਅਰਾਧਿ-ਸਿਮਰ ਕੇ।

**ਸਲੋਕੁ ਮ: ੩ ॥ ਅਰਥ** - (ਮਨਮੁਖ ਦੇ ਹਿਰਦੇ) ਅੰਦਰ (ਗੁਰੂ ਦਾ) ਗਿਆਨ ਪਰਵੇਸ਼ ਨਹੀਂ ਹੋਇਆ ਜਿਸ ਤੋਂ (ਉਹ) ਕੁਝ ਸੋਝੀ ਪਾ ਸਕੇ । ਬਿਨਾ ਵੇਖੇ (ਹਰੀ ਨੂੰ) ਕਿਸ ਤਰ੍ਹਾਂ ਸਲਾਹਿਆ ਜਾ ਸਕਦਾ ਹੈ? ਗਿਆਨਹੀਣ (ਮਨੁੱਖ) ਅਗਿਆਨਪੁਣਾ ਹੀ ਕਮਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਦੇ) ਸ਼ਬਦ ਨੂੰ ਪਛਾਣੀਏ (ਭਾਵ ਸ਼ਬਦ) ਸਮਝੀਏ ਤਾਂ (ਹਰੀ) ਮਨ ਵਿੱਚ ਆ ਕੇ ਵਸ ਜਾਂਦਾ ਹੈ ।੧।

**ਮ: ੩ ॥ ਅਰਥ** - (ਹੇ ਭਾਈ!) ਇਕੋ ਬਾਣੀ ਹੈ, ਇਕ ਗੁਰੂ ਹੈ, (ਇਸ ਲਈ) ਇਕੋ ਸ਼ਬਦ ਨੂੰ ਵੀਚਾਰੋ। ਇਹੋ ਹੀ (ਗੁਰੂ) ਦਾ ਸਚ ਰੂਪੀ ਹੱਟ ਹੈ (ਜਿਸ ਵਿੱਚ ਨਾਮ ਰੂਪੀ) ਸਚਾ ਸੌਦਾ ਹੈ (ਅਤੇ) ਰਤਨਾਂ ਦੇ ਭੰਡਾਰ ਭਰੇ ਪਏ ਹਨ। ਗੁਰੂ ਦੀ ਕਿਰਪਾ ਦੁਆਰਾ (ਹੀ ਇਹ ਰਤਨ ਤਾਂ) ਪਾਏ ਜਾਂਦੇ ਹਨ ਜੇ ਦੇਵਣ ਵਾਲਾ (ਵਾਹਿਗੁਰੂ ਬਖਸ਼) ਦੇਵੇ। (ਜਿਸ ਨੇ ਸਿਮਰਨ ਰੂਪੀ) ਸਚਾ ਸੌਦਾ (ਖ਼ਰੀਦਿਆ ਹੈ, ਉਸ ਨੇ) ਸਦਾ ਬੇਅੰਤ (ਪ੍ਰਭੂ ਦਾ) ਨਾਮ ਖਟਿਆ ਹੈ (ਅਤੇ ਜੀਵਨ ਦਾ) ਸਦੀਵੀ ਲਾਹਾ (ਪ੍ਰਾਪਤ) ਕੀਤਾ ਹੈ। (ਮਾਇਆ ਰੂਪੀ) ਜ਼ਹਿਰ ਵਿੱਚ ਹੀ ਅੰਮ੍ਰਿਤ (ਨਾਮ) ਪ੍ਰਗਟ ਹੋ ਗਿਆ ਹੈ (ਅਤੇ ਇਸ ਅੰਮ੍ਰਿਤ ਨੂੰ) ਪਿਲਾਉਣ ਵਾਲਾ (ਹਰੀ ਹੀ) ਬਖ਼ਸ਼ਿਸ਼ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ (ਪਰਮੇਸ਼ਰ) ਨੂੰ ਯਾਦ ਕਰਨਾ ਚਾਹੀਦਾ ਹੈ (ਉਹ ਸਭ ਨੂੰ) ਸਵਾਰਨ ਵਾਲਾ (ਪ੍ਰਭੂ) ਧੰਨਤਾਯੋਗ ਹੈ।੨।

**ਪਉੜੀ ॥ ਅਰਥ** - ਜਿਨ੍ਹਾਂ (ਮਨੁੱਖਾਂ ਦੇ ਦਿਲ ਵਿੱਚ) ਕੂੜ ਵਰਤਦਾ ਹੈ (ਉਨ੍ਹਾਂ ਨੂੰ) ਸੱਚ ਚੰਗਾ ਨਹੀਂ ਲਗਦਾ। ਜੇ ਕੋਈ (ਮਨੁੱਖ) ਸੱਚ ਆਖੇ (ਤਾਂ) ਕੂੜਾ (ਮਨੁੱਖ) ਸੜ ਬਲ ਜਾਂਦਾ ਹੈ। ਕੂੜ ਬੋਲਣ ਵਾਲਾ (ਮਨੁੱਖ ਇਸ ਤਰ੍ਹਾਂ) ਕੂੜ ਨਾਲ ਰਜਦਾ ਹੈ ਜਿਵੇਂ ਕਾਂ ਗੰਦਗੀ ਖਾਂਦਾ (ਤੇ ਰਜ ਜਾਂਦਾ) ਹੈ। ਜਿਸ ਉਤੇ ਹਰੀ ਕਿਰਪਾਲੂ ਹੁੰਦਾ ਹੈ ਓਹ (ਮਨੁੱਖ ਹਰੀ ਦਾ) ਨਾਮ ਧਿਆਉਂਦਾ ਹੈ। (ਜੋ) ਗੁਰੂ ਦੁਆਰਾ ਹਰੀ ਦਾ ਨਾਮ ਅਰਾਧਦਾ ਹੈ (ਉਸ ਦੇ ਮਨ ਤੋਂ) ਝੂਠ ਤੇ ਪਾਪ ਰੂਪੀ (ਮੈਲ) ਲਹਿ ਜਾਂਦੀ ਹੈ।੧੦।

## ਸਾਰੰਸ਼ ਅਤੇ ਸਿਧਾਂਤ

ਸਿਫਤ ਸਾਲਾਹ ਉਸੇ ਦੀ ਹੋ ਸਕਦੀ ਹੈ ਜਿਸ ਨੂੰ ਡਿਠਾ ਹੋਵੇ। ਹਰੀ ਦਾ ਵੇਖਣਾ ਇਹਨਾਂ ਅੱਖਾਂ ਦਾ ਵਿਸ਼ਾ ਨਹੀਂ ''ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥'' (ਪੰਨਾ ੫੭੭) ਗੁਰਬਾਣੀ ਦੁਆਰਾ ਅਦ੍ਰਿਸ਼ਟ ਪ੍ਰਭੂ ਦੇ ਦਰਸ਼ਨ ਹੁੰਦੇ ਹਨ। ਗੁਰ-ਸ਼ਬਦ ਨੂੰ ਵਿਚਾਰਨ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਉਪਦੇਸ਼ ਇਹ ਹੈ ਕਿ ਗੁਰ-ਸ਼ਬਦ ਇਕ ਹੈ, ਗੁਰੂ

ਭੀ ਇਕ ਹੈ ਭਾਵ ਸ਼ਬਦ ਗੁਰੂ ਦੀ ਜੋਤਿ ਹੈ, ਇਸ ਉਪਦੇਸ਼ ਨੂੰ ਵੀਚਾਰੋ। ਇਹ ਸ਼ਬਦ ਰੂਪੀ ਸੱਚਾ ਸੌਦਾ ਗੁਰੂ ਪਾਤਿਸ਼ਾਹ ਦੇ ਸੱਚੇ ਹੱਟ ਤੋਂ ਪ੍ਰਾਪਤ ਹੁੰਦਾ ਹੈ। ਗੁਰ-ਪਰਮੇਸ਼ਰ ਦੀ ਕਿਰਪਾ ਹੋ ਜਾਵੇ ਤਾਂ ਮਾਇਆ ਦੀ ਜ਼ਹਿਰ ਵਿੱਚ ਹੀ ਅੰਮ੍ਰਿਤ ਨਾਮ ਪ੍ਰਗਟ ਹੋ ਜਾਂਦਾ ਹੈ, ਇਸ ਲਈ ਗੁਰਬਾਣੀ ਦਾ ਲੜ ਫੜਨ ਦੀ ਲੋੜ ਹੈ।

ਪਉੜੀ ਵਿੱਚ ਇਸ ਸੱਚ ਨੂੰ ਪ੍ਰਗਟ ਕੀਤਾ ਹੈ ਕਿ ਜਿਸ ਦੇ ਅੰਦਰ ਕੂੜ ਭਰਿਆ ਹੋਵੇ ਉਸ ਨੂੰ ਸੱਚ ਨਹੀਂ ਸੁਖਾਉਂਦਾ । ਉਹ ਸੱਚੀ ਗੱਲ ਸੁਣਦਿਆਂ ਸਾਰ ਹੀ ਅਗ-ਭੜੋਲਾ ਹੋ ਜਾਂਦਾ ਹੈ। (ਬਸ ਫ਼ਰਕ ਭੋਜਨ ਦਾ ਹੈ)। ਕੂੜਾ ਮਨੁੱਖ ਕਾਂ ਵਾਂਗ ਗੰਦਗੀ ਖਾਂਦਾ ਹੈ ਭਾਵ ਨਿੰਦਾ-ਰੱਸ ਵਿੱਚ ਰਚਿਆ ਰਹਿੰਦਾ ਹੈ ਅਤੇ ਗੁਰਮੁਖ ਨਾਮ-ਅਰਾਧ ਕੇ ਅੰਮ੍ਰਿਤ-ਰੱਸ ਪੀਂਦਾ ਹੈ, ਜਿਸ ਨਾਲ ਉਸਦੇ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

**ਸਲੋਕੁ ਮ: ੩ ॥ ਸੇਖਾ ਚਉਚਕਿਆ ਚਉਵਾਇਆ, ਏਹੁ ਮਨੁ ਇਕਤੁ ਘਰਿ ਆਣਿ ॥ ਏਹੜ ਤੇਹੜ ਛਡਿ ਤੂ, ਗੁਰ ਕਾ ਸਬਦੁ ਪਛਾਣੁ ॥ ਸਤਿਗੁਰ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ ॥ ਆਸਾ ਮਨਸਾ ਜਲਾਇ ਤੂ, ਹੋਇ ਰਹੁ ਮਿਹਮਾਣੁ ॥ ਸਤਿਗੁਰ ਕੈ ਭਾਣੈ ਭੀ ਚਲਹਿ, ਤਾ ਦਰਗਹ ਪਾਵਹਿ ਮਾਣੁ ॥ ਨਾਨਕ, ਜਿ ਨਾਮੁ ਨ ਚੇਤਨੀ, ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥ ਮ: ੩ ॥ ਹਰਿ ਗੁਣ ਤੋਟਿ ਨ ਆਵਈ, ਕੀਮਤਿ ਕਹਣੁ ਨ ਜਾਇ ॥ ਨਾਨਕ, ਗੁਰਮੁਖਿ ਹਰਿ ਗੁਣ ਰਵਹਿ, ਗੁਣ ਮਹਿ ਰਹੈ ਸਮਾਇ ॥੨॥ ਪਉੜੀ ॥ ਹਰਿ ਚੋਲੀ ਦੇਹ ਸਵਾਰੀ, ਕਢਿ ਪੈਧੀ ਭਗਤਿ ਕਰਿ ॥ ਹਰਿ ਪਾਟੁ ਲਗਾ ਅਧਿਕਾਈ, ਬਹੁ ਬਹੁ ਬਿਧਿ ਭਾਤਿ ਕਰਿ ॥ ਕੋਈ ਬੂਝੈ ਬੂਝਣਹਾਰਾ, ਅੰਤਰਿ ਬਿਬੇਕੁ ਕਰਿ ॥ ਸੋ ਬੂਝੈ ਏਹੁ ਬਿਬੇਕੁ, ਜਿਸੁ ਬੁਝਾਏ ਆਪਿ ਹਰਿ ॥ ਜਨੁ ਨਾਨਕੁ ਕਹੈ ਵਿਚਾਰਾ, ਗੁਰਮੁਖਿ ਹਰਿ ਸਤਿ ਹਰਿ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਲਹਿਂ, ਪਾਵਹਿਂ, ਰਵਹਿਂ, ਮਹਿਂ, ਭਾਂਤਿ ।

**ਪਦ ਅਰਥ** : ਸੇਖਾ-ਹੇ ਸ਼ੇਖ਼!। ਚਉ ਚਕਿਆ-(ਫਿਰਨ ਵਾਲਾ) ਚੌਹਾਂ ਚੱਕਾਂ ਵਿੱਚ। ਚਉਵਾਇਆ-ਚੌਹਾਂ ਪਾਸੇ ਵਜਣ ਵਾਲਾ ਪ੍ਰਸਿਧ ਭਾਵ ਚੌਫੇਰਗੜੀਆ। ਇਕਤੁ ਘਰਿ-ਇਕ ਘਰ ਵਿੱਚ (ਇਕ ਟਿਕਾਣੇ ਤੇ)। ਏਹੜ ਤੇਹੜ-ਇਹ ਤੇ ਓਹ (ਭਾਵ ਇਧਰ ਉਧਰ ਦੀਆਂ ਗੱਲਾਂ)। ਜਾਣੁ-ਅੰਤਰਜਾਮੀ। ਜਲਾਇ-ਸਾੜ ਦੇ। ਮਿਹਮਾਣੁ-ਪਰਾਹੁਣਾ। ਭਾਣੈ-ਰਜ਼ਾ, ਹੁਕਮ ਵਿੱਚ। ਭੀ-ਫਿਰ। ਨ ਚੇਤਨੀ-ਨਹੀਂ ਸਿਮਰਦੇ। ਧਿਗੁ-ਲਾਹਨਤ, ਫਿਟਕਾਰ ਜੋਗ। ਤੋਟਿ-ਕਮੀ। ਰਵਹਿ-ਉਚਾਰਦੇ ਹਨ। ਸਮਾਇ-ਲੀਨ ਹੋ ਜਾਂਦੇ ਹੈ। ਚੋਲੀ (ਸਚਾਈ ਵਾਲੀ) ਕਮੀਜ਼। ਕਢਿ-ਕੱਢ ਕੇ। ਪੈਧੀ-ਪਹਿਨੀ ਹੈ। ਭਗਤਿ ਕਰਿ-ਭਗਤੀ ਕਰਕੇ। ਪਾਟੁ-ਪਟ, ਰੇਸ਼ਮ। ਅਧਿਕਾਈ-ਬਹੁਤ। ਬਹੁ ਬਿਧਿ-ਕਈ ਤਰੀਕਿਆਂ ਨਾਲ। ਭਾਤਿ ਕਰਿ-(ਕਈ)

ਭ੍ਰਾਂਤੀਆਂ ਦਾ ਕਰਕੇ। ਬਿਬੇਕੁ-ਗਿਆਨ, ਵੀਚਾਰ। ਗੁਰਮੁਖਿ-ਗੁਰੂ ਦੀ ਰਾਹੀਂ। ਹਰਿ ਸਤਿ-ਸਦਾ ਥਿਰ ਰਹਿਣ ਵਾਲਾ ਹਰੀ।

**ਸਲੋਕੁ ਮ: ੩ ॥ ਅਰਥ** : ਹੇ ਚੌਹਾਂ ਚੱਕਾਂ ਵਿੱਚ ਫਿਰਨ ਵਾਲੇ, ਚੁਫੇਰ-ਗੜੀਏ ਸ਼ੇਖ! (ਤੂੰ ਆਪਣਾ) ਇਹ ਮਨ ਇਕ ਟਿਕਾਣੇ ਲਿਆ, ਇਧਰ-ਉਧਰ ਦੀਆਂ (ਭਾਵ ਵਿੰਗੀਆਂ ਟੇਢੀਆਂ) ਗੱਲਾਂ ਛੱਡ ਤੇ ਗੁਰੂ ਦੇ ਸ਼ਬਦ (ਉਪਦੇਸ਼) ਨੂੰ ਸਮਝ। (ਹੇ ਸ਼ੇਖ! ਤੂੰ) ਸਤਿਗੁਰੂ ਅੱਗੇ ਡਿਗ ਪਉ (ਭਾਵ ਸ਼ਰਨ ਲੈ ਲੈ, ਉਹ) ਅੰਤਰਜਾਮੀ ਸਭ ਕੁਝ ਜਾਣਦਾ ਹੈ ਤੂੰ (ਆਪਣੀਆਂ) ਆਸ਼ਾਵਾਂ ਤੇ ਖਾਹਿਸ਼ਾਂ ਨੂੰ ਸਾੜ ਦੇ, ਪਰਾਹੁਣਾ ਹੋ ਕੇ (ਸੰਸਾਰ ਵਿੱਚ) ਰਹੁ। ਫਿਰ (ਤੂੰ) ਵੀ ਸਤਿਗੁਰੂ ਦੇ ਭਾਣੇ (ਰਜ਼ਾ) ਵਿੱਚ ਚਲੇਂਗਾ ਤਾਂ (ਰਬੀ-ਦਰਗਾਹ ਵਿੱਚ) ਮਾਣ (ਆਦਰ) ਪਾਵੇਂਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਮਨੁੱਖ) ਨਾਮ ਨਹੀਂ ਸਿਮਰਦੇ, ਉਨ੍ਹਾਂ ਦਾ ਭੋਜਨ ਤੇ ਪਹਿਰਾਵਾ (ਸਭ ਕੁਝ) ਫਿਟਕਾਰ ਜੋਗ ਹੈ।੧।

**ਮ: ੩ ॥ ਅਰਥ** - (ਹੇ ਭਾਈ!) ਹਰੀ ਦੇ ਗੁਣ (ਗਾਂਦਿਆਂ ਕਿਸੇ ਪ੍ਰਕਾਰ ਦੀ ਕਮੀ ਨਹੀਂ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਜੀਉੜੇ) ਹਰੀ ਦੇ ਗੁਣ ਗਾਉਂਦੇ ਹਨ (ਜੋ ਮਨੁੱਖ ਹਰੀ ਦੇ ਗੁਣ ਗਾਂਦਾ ਹੈ ਓਹ) ਗੁਣਾਂ ਵਿੱਚ ਸਮਾਇਆ ਰਹਿੰਦਾ ਹੈ।੨।

**ਪਉੜੀ ॥ ਅਰਥ** - (ਹੇ ਭਾਈ!) ਹਰੀ ਨੇ (ਇਹ) ਦੇਹ ਰੂਪੀ ਚੋਲੀ (ਅੰਗੀ) ਸਵਾਰ ਕੇ (ਸੋਹਣੀ) ਬਣਾਈ ਹੈ, ਭਗਤੀ ਕਰਕੇ (ਇਹ ਕਸੀਦਾ) ਕੱਢ ਕੇ (ਇਹ ਚੋਲੀ) ਪਹਿਨੀ ਹੈ। (ਜਿਵੇਂ) ਬਹੁਤ ਤਰੀਕਿਆਂ ਨਾਲ ਹਰੀ ਦੇ ਬਹੁਤ ਗੁਣ ਗਾਏ (ਤਿਵੇਂ ਇਸ ਚੋਲੀ ਨੂੰ) ਕਈ ਭਾਂਤ ਦਾ (ਰੰਗ ਬਰੰਗਾ). ਰੇਸ਼ਮ ਲਗਾ ਹੈ। (ਆਪਣੇ ਹਿਰਦੇ) ਵਿੱਚ ਵੀਚਾਰ ਕਰਕੇ ਕੋਈ ਵਿਰਲਾ ਸਮਝਣ ਵਾਲਾ ਹੀ ਇਸ ਭੇਦ ਨੂੰ ਸਮਝਦਾ ਹੈ। ਓਹੀ ਇਸ ਵੀਚਾਰ ਨੂੰ ਸਮਝ ਸਕਦਾ ਹੈ ਜਿਸ ਨੂੰ ਹਰੀ ਆਪ ਸਮਝਾ ਦੇਵੇ। ਦਾਸ ਨਾਨਕ (ਗੁਰੂ ਰਾਹੀਂ ਵਿਚਾਰ ਕੇ ਕਹਿੰਦਾ ਹੈ ਕਿ) ਹਰੀ ਸਤਿ ਹੈ ਭਾਵ ਸਦਾ ਥਿਰ ਰਹਿਣ ਵਾਲਾ ਹੈ।੧੧।

## ਸਾਰੰਸ਼ ਅਤੇ ਸਿਧਾਂਤ

'ਸੇਖਾ ਚਉਚਕਿਆ' ਵਾਲੇ ਸਲੋਕ ਦੇ ਪਿਛੋਕੜ ਵਿੱਚ ਗੁਰੂ ਘਰ ਦਾ ਇਤਿਹਾਸ ਹੈ ਜਿਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਗੁਰ-ਪ੍ਰਤਾਪ ਸੂਰਜ ਦੀ ਰਾਸਿ ੧ ਅੰਸੂ ੩੮ ਵਿੱਚ ਵਰਣਨ ਕੀਤਾ ਹੈ। ਗੋਇੰਦਵਾਲ ਦੇ ਰਹਿਣ ਵਾਲੇ ਸ਼ੇਖ ਗੁਰੂ ਘਰ ਨਾਲ ਬਹੁਤ ਈਰਖਾ ਕਰਦੇ ਸਨ ਕਿਉਂਕਿ ਹਰ ਵੇਲੇ ਗੁਰੂ ਦਾ ਲੰਗਰ ਚਲਦਾ ਸੀ, ਗੁਰ-ਪਰਮੇਸ਼ਰ ਦੀ ਮਹਿਮਾ, ਕਥਾ-ਕੀਰਤਨ, ਸੰਗਤਾਂ ਦੀਆਂ ਰੌਣਕਾਂ ਲਗੀਆਂ ਰਹਿੰਦੀਆਂ ਸਨ। ਜਦੋਂ ਸੰਗਤਾਂ ਨੇ ਲੰਗਰ ਲਈ ਬਿਆਸਾ ਨਦੀ ਤੋਂ ਜਲ ਲਿਆਉਣਾ ਤੇ ਸ਼ੇਖਾਂ ਦੇ ਮੁੰਡਿਆਂ ਨੇ ਗੁਲੇਲੇ ਮਾਰ ਕੇ ਘੜੇ ਤੋੜ ਦੇਣੇ। ਜਦੋਂ ਗੁਰੂ ਜੀ ਨੂੰ ਪਤਾ ਲਗਾਂ ਤਾਂ ਆਪ ਜੀ ਨੇ ਘੜਿਆਂ ਦੀ ਥਾਂ ਤੇ ਮਸ਼ਕਾਂ ਬਣਵਾ ਦਿੱਤੀਆਂ ਪਰ ਉਹਨਾਂ ਬਚਿਆਂ ਨੇ ਤੀਰ ਮਾਰ ਕੇ ਮਸ਼ਕਾਂ ਵਿੱਚ ਛੇਕ ਕਰ ਦਿੱਤੇ । ਫਿਰ ਗੁਰੂ ਸਾਹਿਬ ਨੇ ਗਾਗਰਾਂ ਲੈ ਦਿੱਤੀਆਂ। ਉਹਨਾਂ ਨੇ ਇਟਾ ਮਾਰ ਕੇ ਗਾਗਰਾਂ ਨੂੰ ਚਿਬਾ ਕਰ ਦਿੱਤਾ। ਉਹਨਾਂ ਦੀ ਇਹ ਕੁਚਾਲੀ ਵੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ੇਖਾਂ ਦੇ ਮੁਖੀ ਨੂੰ

ਮੁਖ਼ਾਤਬ ਕਰਕੇ ਸਮਝਾਇਆ। ਲੋਕਾਂ ਦੇ ਚਕੇ ਚਕਾਏ ਉਕਸਾਏ ਤੇ ਭੜਕੌਣ ਵਾਲੇ ਚੌਫੇਰ ਗੜੀਏ ਸ਼ੇਖ਼! ਤੂੰ ਇਹੋ ਜਿਹੀ ਈਰਖਾਲੂ ਰੁਚੀਆਂ ਤੇ ਚਲਾਕੀਆਂ ਛੱਡ, ਆਪਣੇ ਮਨ ਨੂੰ ਇਕਾਗਰ ਕਰ, ਸ਼ਾਂਤੀ ਵਿੱਚ ਆ। ਆਪਣੇ ਆਪ ਨੂੰ ਪ੍ਰਾਹੁਣਾ ਸਮਝ। ਅਜਿਹੇ ਉਤਮ ਗੁਣਾਂ ਦਾ ਧਾਰਨੀ ਬਣ ਤਾਂ ਜੋ ਤੂੰ ਰਬੀ-ਦਰਗਾਹ ਵਿੱਚ ਪਰਵਾਣ ਹੋ ਸਕੇਂ। ਪਉੜੀ ਵਿੱਚ ਰਬੀ ਭਗਤੀ ਕਰਕੇ ਦੇਹ ਰੂਪੀ ਚੋਲੀ ਨੂੰ ਸਵਾਰਣ ਤੇ ਸ਼ਿੰਗਾਰਨ ਦੀ ਸਿਖਿਆ ਦਿੱਤੀ ਹੈ। ਪਰ ਤੱਤ ਇਹ ਹੈ ਕਿ ਵਿਰਲਾ ਬਿਬੇਕ ਬੁਧੀ ਵਾਲਾ ਹੀ ਇਸ ਭੇਦ ਨੂੰ ਸਮਝਦਾ ਤੇ ਸ਼ੁਭ ਗੁਣਾਂ ਦਾ ਧਾਰਨੀ ਬਣਦਾ ਹੈ।

**ਸਲੋਕੁ ਮ: ੩ ॥ ਪਰਥਾਇ ਸਾਖੀ ਮਹਾਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥ ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ ॥ ਗੁਰ ਪਰਸਾਦੀ ਜੀਵਤੁ ਮਰੈ, ਤਾ ਮਨ ਹੀ ਤੇ ਮਨੁ ਮਾਨੈ ॥ ਜਿਨ ਕਉ ਮਨ ਕੀ ਪਰਤੀਤਿ ਨਾਹੀ, ਨਾਨਕ, ਸੇ ਕਿਆ ਕਥਹਿ ਗਿਆਨੈ ॥੧॥ ਮ: ੩ ॥ ਗੁਰਮੁਖਿ ਚਿਤੁ ਨ ਲਾਇਓ, ਅੰਤਿ ਦੁਖੁ ਪਹੁਤਾ ਆਇ ॥ ਅੰਦਰਹੁ ਬਾਹਰਹੁ ਅੰਧਿਆ, ਸੁਧਿ ਨ ਕਾਈ ਪਾਇ ॥ ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ, ਜੋ ਰਤੇ ਹਰਿਨਾਇ ॥ ਜਿਨ ਗੁਰ ਕੈ ਸਬਦਿ ਸਲਾਹਿਆ, ਹਰਿ ਸਿਉ ਰਹੇ ਸਮਾਇ ॥ ਪੰਡਿਤ, ਦੂਜੈ ਭਾਇ ਬਰਕਤਿ ਨ ਹੋਵਈ, ਨਾ ਧਨੁ ਪਲੈ ਪਾਇ ॥ ਪੜਿ ਥਕੇ ਸੰਤੋਖੁ ਨ ਆਇਓ, ਅਨਦਿਨੁ ਜਲਤ ਵਿਹਾਇ ॥ ਕੂਕ ਪੂਕਾਰ ਨ ਚੁਕਈ, ਨਾ ਸੰਸਾ ਵਿਚਹੁ ਜਾਇ ॥ ਨਾਨਕ, ਨਾਮ ਵਿਹੂਣਿਆ, ਮੁਹਿ ਕਾਲੈ ਉਠਿ ਜਾਇ ॥੨॥ ਪਉੜੀ ॥ ਹਰਿ ਸਜਣ ਮੇਲਿ ਪਿਆਰੇ, ਮਿਲਿ ਪੰਥੁ ਦਸਾਈ ॥ ਜੋ ਹਰਿ ਦਸੇ ਮਿਤੁ, ਤਿਸੁ ਹਉ ਬਲਿ ਜਾਈ ॥ ਗੁਣ ਸਾਝੀ ਤਿਨ ਸਿਉ ਕਰੀ, ਹਰਿਨਾਮੁ ਧਿਆਈ ॥ ਹਰਿ ਸੇਵੀ ਪਿਆਰਾ ਨਿਤ, ਸੇਵਿ ਹਰਿ ਸੁਖੁ ਪਾਈ ॥ ਬਲਿਹਾਰੀ ਸਤਿਗੁਰ ਤਿਸੁ, ਜਿਨਿ ਸੋਝੀ ਪਾਈ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ ਪੁਰਖ, ਸਾਂਝੀ, ਤਾਂ, ਨਾਹੀਂ, ਕਥਹਿਂ, ਅੰਦਰਹੁਂ, ਬਾਹਰਹੁਂ, ਨਾਇਂ, ਸਿਉਂ, ਵਿਚਹੁਂ, ਵਿਛੁੜਿਆਂ, ਮੁਹਿਂ, ਦਸਾਈਂ, ਹਉਂ, ਜਾਈਂ, ਕਰੀਂ, ਧਿਆਈਂ, ਸੇਵੀਂ, ਪਾਈਂ।

**ਪਦ ਅਰਥ** : ਪਰਥਾਇ-ਬਾਬਤ,ਬਾਰੇ। ਸਾਖੀ-ਸਿਖਿਆ (ਉਪਦੇਸ਼)। ਸਗਲ ਜਹਾਨੈ-ਸਾਰੇ ਸੰਸਾਰ ਲਈ। ਭਉ-(ਰਬੀ) ਡਰ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਜੀਵਤੁ ਮਰੈ-ਜੀਵਤ ਭਾਵ ਤੋਂ, ਭਾਵ ਅਪਣਤ ਤੋਂ ਹੱਟ ਜਾਏ। ਮਨੁ ਮਾਨੈ-ਮਨ ਸੰਤੁਸ਼ਟ ਹੋ ਜਾਂਦਾ ਹੈ। ਪਰਤੀਤਿ-ਸੋਝੀ। ਪਹੁਤਾ ਆਇ-ਆ ਪਹੁੰਚਦਾ ਹੈ। ਅੰਧਿਆ-ਅੰਨ੍ਹਿਆਂ, ਅਗਿਆਨੀਆਂ ਨੂੰ। ਸੁਧਿ-ਸਮਝ। ਕਾਈ-ਕੋਈ। ਬਰਕਤੀ-ਬਰਕਤ ਨਾਲ। ਦੂਜੈ ਭਾਇ-ਦ੍ਵੈਤ ਭਾਵ ਨਾਲ। ਜਲਤ-ਸੜਦਿਆਂ। ਵਿਹਾਇ-(ਉਮਰ) ਗੁਜ਼ਰਦੀ ਹੈ। ਕੂਕ ਪੁਕਾਰ-ਰੌਣਾ ਚੀਕਣਾ। ਨ ਚੁਕਈ-ਦੂਰ ਨਹੀਂ ਹੁੰਦਾ। ਵਿਹੂਣਿਆ-ਸਖਣਿਆਂ। ਪੰਥੁ-ਰਸਤਾ। ਦਸਾਈ-ਮੈਂ ਪੁਛਾਂ।

**ਸਲੋਕੁ ਮ: ੩ ॥ ਅਰਥ** - ਮਹਾਂ ਪੁਰਸ਼ (ਜੋ) ਸਿਖਿਆ (ਕਿਸੇ) ਬਾਬਤ ਕਹਿੰਦੇ ਹਨ (ਉਹ) ਸਾਰੇ ਸੰਸਾਰ ਲਈ ਸਾਂਝੀ ਹੁੰਦੀ ਹੈ। (ਜੋ ਜਗਿਆਸੂ) ਗੁਰੂ ਅਨੁਸਾਰੀ ਹੁੰਦਾ ਹੈ (ਉਹ ਉਸ ਸਿਖਿਆ ਨਾਲ) ਪ੍ਰੇਮ ਕਰਦਾ ਹੈ (ਅਤੇ) ਆਪਣੇ ਆਪ ਨੂੰ ਪਛਾਣਦਾ ਹੈ (ਭਾਵ ਆਪੇ ਦੀ ਖੋਜ ਕਰਦਾ ਹੈ)। (ਉਹ) ਗੁਰੂ ਦੀ ਕਿਰਪਾ ਨਾਲ ਜੀਵਤ ਭਾਵ ਤੋਂ ਮਰ ਜਾਂਦਾ ਹੈ (ਭਾਵ ਜਗਤ ਵਿੱਚ ਨਿਰਮਾਣ ਹੋ ਕੇ ਰਹਿੰਦਾ ਹੈ ਅਤੇ ਉਸਦਾ ਆਪਣੇ) ਮਨ ਤੋਂ ਹੀ ਮਨ ਪਤੀਜ ਜਾਂਦਾ ਹੈ (ਭਾਵ ਓਹ ਸੰਤੁਸ਼ਟ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਨੂੰ) ਮਨ ਦੀ ਸੋਝੀ ਨਹੀਂ (ਆਈ ਓਹ) ਗਿਆਨ ਦੀਆਂ ਕੀ ਗੱਲਾਂ ਕਥਣਗੇ? (ਭਾਵ ਉਨ੍ਹਾਂ ਦੇ ਉਪਦੇਸ਼ ਦਾ ਕੋਈ ਲਾਭ ਨਹੀਂ ਹੁੰਦਾ)।੧।

**ਮ:੩ ॥ ਅਰਥ** - (ਹੇ ਪੰਡਿਤ! ਜਿਨ੍ਹਾਂ ਨੇ)ਗੁਰੂ ਦੁਆਰਾ (ਪਰਮੇਸ਼ਰ ਨਾਲ) ਚਿਤ ਨਹੀਂ ਜੋੜਿਆ (ਉਹਨਾਂ ਨੂੰ) ਅੰਤ ਸਮੇਂ ਦੁਖ ਆ ਵਾਪਰਦਾ ਹੈ। ਅੰਦਰੋਂ ਤੇ ਬਾਹਰੋਂ ਅੰਨ੍ਹਿਆਂ (ਅਗਿਆਨੀਆਂ) ਨੂੰ ਕੋਈ ਸਮਝ ਨਹੀਂ ਪੈਂਦੀ। ਹੇ ਪੰਡਿਤ! ਜੋ (ਮਨੁੱਖ) ਹਰੀ ਦੇ ਨਾਮ ਵਿੱਚ ਰਤੇ ਹੋਏ ਹਨ ਉਨ੍ਹਾਂ ਦੀ ਬਰਕਤ ਨਾਲ (ਭਾਵ ਉਨ੍ਹਾਂ ਦੇ ਸਦਕੇ) ਸਾਰਾ ਸੰਸਾਰ (ਭੋਜਨ) ਖਾ ਰਿਹਾ ਹੈ। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ (ਹਰੀ ਨੂੰ) ਸਲਾਹਿਆ (ਵਡਿਆਇਆ ) ਹੈ (ਓਹ) ਹਰੀ ਨਾਲ ਇਕਮਿਕ ਹੋ ਰਹੇ ਹਨ। ਹੇ ਪੰਡਿਤ! ਦ੍ਵੈਤ ਭਾਵ (ਮਾਇਆ ਦੇ ਮੋਹ ਵਿੱਚ ਰਚਿਆਂ) ਬਰਕਤ ਨਹੀਂ ਹੋ ਸਕਦੀ (ਅਤੇ) ਨਾ ਹੀ (ਨਾਮ) ਧਨ ਪਲੇ ਪੈਂਦਾ ਹੈ। (ਉਹ ਗਿਆਨ ਸੰਬੰਧੀ ਪੋਥੀਆਂ) ਪੜ੍ਹ ਕੇ ਥੱਕ ਗਏ ਹਨ (ਭਾਵ ਬਹੁਤ ਕੁਝ ਪੜ੍ਹ ਕੇ ਭੀ ਉਨ੍ਹਾਂ ਨੂੰ) ਸੰਤੋਖ (ਪ੍ਰਾਪਤ) ਨਹੀਂ ਹੋਇਆ, (ਉਨ੍ਹਾਂ ਦੀ ਉਮਰ) ਦਿਨ ਰਾਤ ਸੜਦਿਆਂ ਹੀ ਗੁਜ਼ਰਦੀ ਹੈ। (ਉਨ੍ਹਾਂ ਦਾ) ਰੋਣਾ ਚੀਕਣਾ ਦੂਰ ਨਹੀਂ ਹੁੰਦਾ (ਅਤੇ) ਨਾ ਹੀ (ਉਨ੍ਹਾਂ ਦੇ ਮਨ) ਵਿਚੋਂ ਭਰਮ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਨਾਮ ਤੋਂ ਸਖਣੇ (ਮਨੁੱਖ) ਕਾਲੇ ਮੂੰਹ ਨਾਲ (ਭਾਵ ਬੇ-ਇਜ਼ਤ ਹੋ ਕੇ ਇਸ ਦੁਨੀਆ ਚੋਂ) ਚਲੇ ਜਾਂਦੇ ਹਨ।੨।

**ਪਉੜੀ ॥ ਅਰਥ** - ਹੇ ਪਿਆਰੇ ਹਰੀ! (ਮੈਨੂੰ ਉਹ ਗੁਰਮੁਖ) ਸਜਣ ਮਿਲਾਓ (ਜਿਨ੍ਹਾਂ ਨੂੰ) ਮਿਲ ਕੇ (ਮੈਂ ਤੇਰੇ ਦਰ ਤੇ ਪਹੁੰਚਣ ਦਾ) ਰਸਤਾ ਪੁੱਛਾਂ। ਜਿਹੜਾ ਮਿੱਤਰ (ਮੈਨੂੰ) ਹਰੀ ਦਾ (ਰਸਤਾ) ਦਸੇ ਉਸ ਤੋਂ ਮੈਂ ਸਦਕੇ ਜਾਵਾਂ। ਮੈਂ ਉਹਨਾਂ ਨਾਲ ਗੁਣਾਂ ਦੀ ਸਾਂਝ ਕਰਾਂ (ਅਤੇ) ਹਰੀ ਦਾ ਨਾਮ ਸਿਮਰਾਂ। (ਮੈਂ) ਪਿਆਰਾ ਹਰੀ ਹਰ ਰੋਜ਼ ਸਿਮਰਾਂ (ਅਤੇ ਉਸ) ਹਰੀ ਨੂੰ ਸਿਮਰ ਕੇ ਮੈਂ (ਸਦੀਵੀ) ਸੁਖ ਪ੍ਰਾਪਤ ਕਰਾਂ। ਮੈਂ ਉਸ ਸਤਿਗੁਰੂ ਤੋਂ ਸਦਕੇ ਹਾਂ ਜਿਸ ਨੇ (ਮੇਰੀ ਸੁਰਤਿ ਵਿੱਚ ਇਹ) ਸੋਝੀ ਪਾਈ ਹੈ।੧੨।

## ਸਾਰੰਸ਼ ਅਤੇ ਸਿਧਾਂਤ

ਮਹਾਂ ਪੁਰਖਾਂ ਦਾ ਬੋਲਣਾ, ਸਿਖਿਆ ਜਾਂ ਉਪਦੇਸ਼ ਕਿਸੇ ਇਕ ਵਿਅਕਤੀ ਲਈ ਨਹੀਂ, ਸਾਰੇ ਸੰਸਾਰ ਲਈ ਸਾਂਝਾ ਹੁੰਦਾ ਹੈ। ਪਰ ਮਨਚਲੇ ਲੋਕ ਉਪਦੇਸ਼ ਨੂੰ ਅਪਨਾਉਣ ਦੀ ਥਾਂ ਹੁਜਤਾਂ ਕਰਦੇ ਰਹਿੰਦੇ ਹਨ ਕਿ ਇਹ ਸਿਖਿਆ ਅਮਕੇ ਲਈ ਹੈ, ਮੇਰੇ ਲਈ ਨਹੀਂ। ਸੋ ਗੁਰ-ਉਪਦੇਸ਼ ਤੇ ਨਿਸਚਾ ਲਿਆਉਣਾ ਸਿਖੀ ਦਾ ਪਹਿਲਾ ਪੱਖ ਹੈ। ਜਿਸ ਉਪਦੇਸ਼ਟੇ ਨੂੰ ਆਪ ਹੀ ਗੁਰੂ ਦੇ ਬਚਨਾ ਉਤੇ ਭਰੋਸਾ ਨਹੀਂ ਉਹ ਹੋਰਨਾਂ ਨੂੰ ਸਿਖਿਆ ਦੇਣ ਦੇ ਕਿਵੇਂ ਯੋਗ ਹੋ ਸਕਦਾ ਹੈ?

ਗੁਰਮਤਿ ਪੰਡਤਾਈ ਵਾਲਾ ਮਾਰਗ ਨਹੀਂ ਜੋ ਦੂਜੇ ਭਾਉ ਨਾਲ ਭਰਿਆ ਹੁੰਦਾ ਹੈ। ਇਹ ਸਚਾਈ ਹੈ ਕਿ ਗੁਰੂ ਘਰ ਵਿਚੋਂ ਸਤਿ, ਸੰਤੋਖ, ਨਿਮਰਤਾਈ ਤੇ ਸਿਦਕ ਸਬੂਰੀ ਦਾ ਸਬਕ ਮਿਲਦਾ ਹੈ।

ਪਉੜੀ ਵਿੱਚ ਹਰੀ ਮਾਰਗ ਤੇ ਚਲਣ ਦੀ ਇੱਛਾ ਨੂੰ ਪ੍ਰਗਟਾਇਆ ਹੈ। ਗੁਰਮੁਖਾਂ ਨਾਲ ਗੁਣਾਂ ਦੀ ਸਾਂਝ ਨਾਮ-ਸਿਮਰਨ ਤੇ ਸੇਵਾ ਕਰਨ ਦੀ ਲਾਲਸਾ ਅਤੇ ਗੁਰੂ ਦੀ ਵਡਿਆਈ ਪ੍ਰਗਟ ਕੀਤੀ ਹੈ।

**ਸਲੋਕੁ ਮ: ੩ ॥ ਪੰਡਿਤ ਮੈਲੁ ਨ ਚੁਕਈ, ਜੇ ਵੇਦ ਪੜੈ ਜੁਗ ਚਾਰਿ ॥ ਤ੍ਰੈ ਗੁਣ ਮਾਇਆ ਮੂਲੁ ਹੈ, ਵਿਚਿ ਹਉਮੈ ਨਾਮੁ ਵਿਸਾਰਿ ॥ ਪੰਡਿਤ ਭੂਲੇ ਦੂਜੈ ਲਾਗੇ, ਮਾਇਆ ਕੈ ਵਾਪਾਰਿ ॥ ਅੰਤਰਿ ਤ੍ਰਿਸਨਾ ਭੁਖ ਹੈ, ਮੂਰਖ ਭੁਖਿਆ ਮੁਏ ਗਵਾਰ ॥ ਸਤਿਗੁਰਿ ਸੇਵਿਐ ਸੁਖੁ ਪਾਇਆ, ਸਚੈ ਸਬਦਿ ਵੀਚਾਰਿ ॥ ਅੰਦਰਹੁ ਤ੍ਰਿਸਨਾ ਭੁਖ ਗਈ, ਸਚੈ ਨਾਇ ਪਿਆਰਿ ॥ ਨਾਨਕ, ਨਾਮਿ ਰਤੇ ਸਹਜੇ ਰਜੇ, ਜਿਨਾ ਹਰਿ ਰਖਿਆ ਉਰਿਧਾਰਿ ॥੧॥ ਮ: ੩ ॥ ਮਨਮੁਖ ਹਰਿਨਾਮੁ ਨ ਸੇਵਿਆ, ਦੁਖੁ ਲਗਾ ਬਹੁਤਾ ਆਇ ॥ ਅੰਤਰਿ ਅਗਿਆਨੁ ਅੰਧੇਰੁ ਹੈ, ਸੁਧਿ ਨ ਕਾਈ ਪਾਇ ॥ ਮਨਹਠਿ ਸਹਜਿ ਨ ਬੀਜਿਓ, ਭੁਖਾ ਕਿ ਅਗੈ ਖਾਇ ॥ ਨਾਮੁ ਨਿਧਾਨੁ ਵਿਸਾਰਿਆ, ਦੂਜੈ ਲਗਾ ਜਾਇ ॥ ਨਾਨਕ, ਗੁਰਮੁਖਿ ਮਿਲਹਿ ਵਡਿਆਈਆ, ਜੇ ਆਪੇ ਮੇਲਿ ਮਿਲਾਇ ॥੨॥ ਪਉੜੀ ॥ ਹਰਿ ਰਸਨਾ ਹਰਿਜਸੁ ਗਾਵੈ, ਖਰੀ ਸੁਹਾਵਣੀ ॥ ਜੋ ਮਨਿ ਤਨਿ ਮੁਖਿ ਹਰਿ ਬੋਲੈ, ਸਾ ਹਰਿ ਭਾਵਣੀ ॥ ਜੋ ਗੁਰਮੁਖਿ ਚਖੈ ਸਾਦੁ, ਸਾ ਤ੍ਰਿਪਤਾਵਣੀ ॥ ਗੁਣ ਗਾਵੈ ਪਿਆਰੇ ਨਿਤ, ਗੁਣ ਗਾਇ ਗੁਣੀ ਸਮਝਾਵਣੀ ॥ ਜਿਸੁ ਹੋਵੈ ਆਪਿ ਦਇਆਲੁ, ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਭੁਖਿਆਂ, ਅੰਦਰਹੁੰ, ਪਾਇੰ, ਮਿਲਹਿੰ, ਵਡਿਆਈਆਂ ।

**ਪਦ ਅਰਥ :** ਨ ਚੁਕਈ-ਦੂਰ ਨਹੀਂ ਹੁੰਦੀ । ਮੂਲੁ-ਜੜ੍ਹ । ਭੁਖਿਆ-ਭੁੱਖ ਵਿੱਚ ਪਏ ਹੋਏ । ਗਵਾਰ-ਮੂਰਖ । ਸੇਵਿਐ-ਸੇਵਣ ਨਾਲ । ਸਹਜੇ-ਸੁਭਾਵਿਕ ਹੀ । ਉਰਿ ਧਾਰਿ-ਹਿਰਦੇ ਵਿੱਚ ਧਾਰ (ਵਸਾ) ਕੇ । ਹਠਿ-ਹੱਠ ਨਾਲ । ਸਹਜਿ-ਆਤਮਿਕ ਅਡੋਲਤਾ ਵਿੱਚ, ਆਤਮਿਕ ਗਿਆਨ ਰਾਹੀਂ । ਅਗੈ-ਅਗਲੇ (ਜਹਾਨ ਪਰਲੋਕ ਵਿੱਚ) ਖਰੀ ਸੁਹਾਵਣੀ-ਬਹੁਤ ਸੋਹਣੀ । ਭਾਵਣੀ-ਚੰਗੀ ਲਗਦੀ ਹੈ । ਤ੍ਰਿਪਤਾਵਣੀ-ਰਜ ਜਾਂਦੀ ਹੈ । ਸਮਝਾਵਣੀ-ਸਮਝਾਉਂਦੀ ਹੈ । ਬੁਲਾਵਣੀ-ਬੁਲਾਉਂਦੀ (ਉਚਾਰਦੀ) ਹੈ ।

**ਅਰਥ : ਸਲੋਕੁ ਮ: ੩॥-** (ਹੇ ਭਾਈ!) ਜੇ ਚਾਰੇ ਜੁਗ ਵੇਦ ਪੜ੍ਹਦਾ ਰਹੇਂ (ਤਾਂ ਵੀ) ਪੰਡਿਤ ਦੇ (ਮਨ ਦੀ) ਮੈਲ ਦੂਰ ਨਹੀਂ ਹੁੰਦੀ। (ਉਸ ਦਾ) ਮਨ ਤਿੰਨ ਗੁਣਾਂ ਵਾਲੀ ਮਾਇਆ (ਵਿੱਚ ਫਸਿਆ ਹੋਇਆ) ਹੈ, ਹਉਮੈਂ ਵਿੱਚ (ਲਗ ਕੇ ਉਸਨੇ) ਨਾਮ ਵਿਸਾਰ ਦਿੱਤਾ ਹੈ । ਮਾਇਆ ਦੇ ਵਾਪਾਰ ਕਰਕੇ, ਦੂਜੇ ਭਾਵ ਵਿੱਚ ਲਗ ਕੇ ਪੰਡਿਤ (ਲੋਕ ਪਰਮੇਸ਼ਰ ਦੇ ਨਾਮ ਨੂੰ) ਭੁਲੇ ਪਏ ਹਨ । (ਉਹਨਾਂ ਦੇ) ਅੰਦਰ

(ਮਾਇਆ ਦੀ) ਤ੍ਰਿਸ਼ਨਾ ਤੇ ਭੁਖ ਹੈ (ਇਸੇ) ਭੁਖ ਵਿੱਚ ਮੂਰਖ (ਪੰਡਿਤ) ਮਰ ਰਹੇ ਹਨ। (ਜਿਨ੍ਹਾਂ ਨੇ) ਸਚੇ ਸ਼ਬਦ ਦੁਆਰਾ ਵੀਚਾਰ (ਕੀਤੀ ਹੈ) ਸਤਿਗੁਰੂ ਦੇ ਸੇਵਣ (ਸਿਮਰਨ) ਨਾਲ (ਉਨ੍ਹਾਂ ਨੇ) ਸੱਚਾ ਸੁਖ ਪ੍ਰਾਪਤ ਕਰ ਲਿਆ ਹੈ। ਸਚੇ ਨਾਮ ਵਿੱਚ ਪਿਆਰ ਹੋਣ ਕਰਕੇ (ਉਨ੍ਹਾਂ ਦੇ) ਮਨ ਵਿਚੋਂ (ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਤੇ ਭੁੱਖ ਦੂਰ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੇ ਹਰੀ (ਨਾਮ) ਨੂੰ ਹਿਰਦੇ ਵਿੱਚ ਟਿਕਾ ਲਿਆ ਹੈ (ਉਹ) ਨਾਮ ਵਿੱਚ ਰੰਗੇ ਹੋਏ ਸਹਜ (ਸੁਭਾਵਿਕ) ਹੀ ਰਜ ਗਏ ਹਨ।੧।

**ਮ:੩॥-** ਮਨਮੁਖ (ਜੀਵ ਨੇ) ਹਰੀ ਦਾ ਨਾਮ ਨਹੀਂ ਸਿਮਰਿਆ (ਇਸ ਕਰਕੇ ਉਸ ਨੂੰ) ਬਹੁਤ ਦੁਖ ਆ ਲਗਾ ਹੈ। (ਉਸ ਦੇ ਹਿਰਦੇ) ਵਿੱਚ ਅਗਿਆਨ ਰੂਪੀ ਹਨੇਰਾ ਹੈ (ਜਿਸ ਕਰਕੇ ਉਸ ਨੂੰ) ਕੋਈ ਸੋਝੀ ਨਹੀਂ ਪੈਂਦੀ। ਮਨ ਹਠ ਕਰਕੇ (ਉਹ) ਕਰਮ ਕਾਂਡ ਕਰਦਾ (ਰਿਹਾ ਪਰ) ਸਹਜ (ਗਿਆਨ) ਵਿੱਚ (ਟਿਕ ਕੇ ਉਸ ਨੇ ਨਾਮ ਦਾ ਬੀਜ ਉਕਾ ਹੀ) ਨਹੀਂ ਬੋਇਆ ਅਗੇ (ਪਰਲੋਕ ਵਿੱਚ) ਭੁਖਾ (ਮਨੁੱਖ) ਕੀ ਖਾਵੇਗਾ? (ਉਸ ਨੇ) ਨਾਮ ਰੂਪੀ) (ਸੁਖਾਂ ਦੇ) ਖ਼ਜ਼ਾਨੇ ਨੂੰ ਵਿਸਾਰ ਦਿੱਤਾ ਹੈ (ਅਤੇ) ਉਹ ਦੂਜੇ (ਭਾਵ ਮਾਇਆ ਦੇ ਪਿਆਰ ਵਿੱਚ) ਜਾ ਲੱਗਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇਕਰ (ਹਰੀ) ਆਪ ਹੀ ਗੁਰੂ ਨਾਲ ਮੇਲ ਕੇ (ਆਪਣੇ) ਨਾਲ ਮਿਲਾ ਲਵੇ ਤਾਂ ਗੁਰੂ ਦੇ ਸਨਮੁਖੀ ਸਿੱਖਾਂ ਨੂੰ ਵਡਿਆਈਆਂ ਮਿਲਦੀਆਂ ਹਨ।੨।

**ਪਉੜੀ ॥-** (ਜਿਹੜੀ) ਜੀਭ ਹਰੀ ਦਾ ਜਸ ਗਾਉਂਦੀ ਹੈ, ਉਹ ਬਹੁਤ ਸੋਹਣੀ (ਲਗਦੀ ਹੈ) ਜੋ ਮਨ ਕਰਕੇ, ਮੂੰਹ ਦੁਆਰਾ ਹਰੀ ਦਾ (ਨਾਮ) ਬੋਲਦੀ ਹੈ, ਉਹ ਹਰੀ ਨੂੰ ਭਾਉਂਦੀ ਭਾਵ ਪਿਆਰੀ ਲਗਦੀ ਹੈ। ਜੋ ਗੁਰੂ ਦੁਆਰਾ (ਨਾਮ ਦਾ) ਸੁਆਦ ਚਖਦੀ ਹੈ ਓਹ (ਜੀਭ) ਰੱਜ ਜਾਂਦੀ ਹੈ। (ਉਹ ਜੀਭ) ਹਰ ਰੋਜ਼ (ਹਰੀ) ਪਿਆਰੇ ਦੇ ਗੁਣ ਗਾਉਂਦੀ ਹੈ (ਆਪ) ਗੁਣ ਗਾ ਕੇ (ਹੋਰਨਾਂ ਨੂੰ ਹਰੀ ਦੇ) ਗੁਣਾਂ ਦੀ ਸੋਝੀ ਕਰਾਉਂਦੀ ਹੈ। ਜਿਸ (ਜੀਭ ਉਤੇ ਹਰੀ) ਆਪ ਦਿਆਲੂ ਹੋਵੇ ਉਹ (ਜੀਭ) 'ਸਤਿਗੁਰੂ', 'ਗੁਰੂ ਗੁਰੂ' ਬੁਲਾਉਂਦੀ (ਭਾਵ ਜਾਪ) ਕਰਦੀ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਧਾਰਮਿਕ ਪੁਸਤਕਾਂ ਪੜ੍ਹਨਾ ਚੰਗੀਆਂ ਹਨ ਪਰ ਇਹਨਾਂ ਦੇ ਪੜ੍ਹਨ ਨਾਲ ਹਉਮੈ ਤੇ ਤ੍ਰਿਸ਼ਨਾ ਦੀ ਮੈਲ ਮਨ ਚੋਂ ਦੂਰ ਨਹੀਂ ਹੁੰਦੀ ਜਦੋਂ ਤਕ ਕਿ ਇਹਨਾਂ ਵਿਚ ਦਿਤੇ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਨਾ ਢਾਲਿਆ ਜਾਵੇ। ਸਤਿਗੁਰੂ ਦੀ ਸੇਵਾ ਤੇ ਸ਼ਬਦ ਦੀ ਸਚੀ ਕਾਰ ਕੀਤੇ ਬਿਨਾ ਮਨ ਤੋਂ ਅਗਿਆਨਤਾ ਦਾ ਹਨੇਰਾ ਤੇ ਮਾਇਆ ਦੀ ਭੁਖ ਦੂਰ ਨਹੀਂ ਹੁੰਦੀ।

ਪਉੜੀ ਵਿੱਚ ਹਰੀ ਦਾ ਜਸ ਗਾਉਣ ਵਾਲੀ ਰਸਨਾ ਨੂੰ ਸਲਾਹਿਆ ਹੈ। ਓਹੀ ਰਸਨਾ ਗੁਰੂ ਗੁਰੂ ਜਪ ਸਕਦੀ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ।

**ਸਲੋਕੁ ਮ: ੩ ॥ ਹਸਤੀ ਸਿਰਿ ਜਿਉ ਅੰਕਸੁ ਹੈ, ਅਹਰਣਿ ਜਿਉ ਸਿਰੁ ਦੇਇ ॥ ਮਨੁ ਤਨੁ ਆਗੈ ਰਾਖਿ ਕੈ, ਊਭੀ ਸੇਵ ਕਰੇਇ ॥ ਇਉ ਗੁਰਮੁਖਿ ਆਪੁ**

**ਨਿਵਾਰੀਐ, ਸਭੁ ਰਾਜੁ ਸ੍ਰਿਸਟਿ ਕਾ ਲੇਇ ॥ ਨਾਨਕ, ਗੁਰਮੁਖਿ ਬੁਝੀਐ, ਜਾ ਆਪੇ ਨਦਰਿ ਕਰੇਇ ॥੧॥ ਮ: ੩ ॥ ਜਿਨ ਗੁਰਮੁਖਿ ਨਾਮੁ ਧਿਆਇਆ, ਆਏ ਤੇ ਪਰਵਾਣੁ ॥ ਨਾਨਕ, ਕੁਲ ਉਧਾਰਹਿ ਆਪਣਾ, ਦਰਗਹ ਪਾਵਹਿ ਮਾਣੁ ॥੨॥ ਪਉੜੀ ॥ ਗੁਰਮੁਖਿ ਸਖੀਆ ਸਿਖ, ਗੁਰੂ ਮੇਲਾਈਆ ॥ ਇਕਿ ਸੇਵਕ ਗੁਰ ਪਾਸਿ, ਇਕਿ ਗੁਰਿ ਕਾਰੈ ਲਾਈਆ ॥ ਜਿਨਾ ਗੁਰੁ ਪਿਆਰਾ, ਮਨਿ ਚਿਤਿ, ਤਿਨਾ ਭਾਉ ਗੁਰੂ ਦੇਵਾਈਆ ॥ ਗੁਰਸਿਖਾ ਇਕੋ ਪਿਆਰੁ, ਗੁਰ ਮਿਤਾ ਪੁਤਾ ਭਾਈਆ ॥ ਗੁਰੁ ਸਤਿਗੁਰੁ ਬੋਲਹੁ ਸਭਿ, ਗੁਰੁ ਆਖਿ ਗੁਰੂ ਜੀਵਾਈਆ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਇਉਂ, ਜਾਂ, ਉਧਾਰਹਿੰ, ਪਾਵਹਿੰ, ਸਖੀਆਂ, ਮੇਲਾਈਆਂ, ਲਾਈਆਂ, ਗੁਰਸਿਖਾਂ, ਮਿਤਾਂ, ਪੁਤਾਂ, ਜੀਵਾਈਆਂ ।

**ਪਦ ਅਰਥ :** ਹਸਤੀ ਸਿਰਿ-ਹਾਥੀ ਦੇ ਸਿਰ ਉਤੇ । ਅੰਕਸੁ-ਮਹਾਵਤ ਦਾ ਕੁੰਡਾ । ਅਹਰਣਿ-ਲੋਹਾਰ ਜਾਂ ਸੁਨਿਆਰ ਜਿਸ ਉਤੇ ਲੋਹਾ ਜਾਂ ਸੋਨਾ ਰਖ ਕੇ ਘੜਦੇ ਹਨ। ਊਭੀ-ਖੜੀ ਹੋ ਕੇ। ਆਪੁ-ਆਪਾ ਭਾਵ, ਹੰਕਾਰ। ਇਕਿ-ਕਈ। ਨਿਵਾਰੀਐ-ਦੂਰ ਕਰੀਦਾ ਹੈ। ਗੁਰਮੁਖਿ-ਗੁਰੂ ਦੁਆਰਾ। ਮਨਿ ਚਿਤਿ-ਮਨ ਵਿੱਚ, ਚਿੱਤ ਵਿੱਚ। ਭਾਉ-ਪ੍ਰੇਮ।

**ਅਰਥ : ਸਲੋਕੁ ਮ: ੩॥-** (ਹੇ ਭਾਈ!) ਜਿਸ ਤਰ੍ਹਾਂ ਹਾਥੀ ਦੇ ਸਿਰ ਉਤੇ ਕੁੰਡਾ ਹੈ (ਉਸਦੇ ਇਸ਼ਾਰੇ ਨਾਲ ਚਲਦਾ ਹੈ), ਜਿਸ ਤਰ੍ਹਾਂ (ਲੋਹੇ ਦੀ) ਅਹਰਣ (ਵਦਾਨ ਦੇ ਹੇਠਾਂ) ਸਿਰ ਰਖ ਦੇਂਦੀ ਹੈ, (ਤਿਵੇਂ ਜੀਵ-ਇਸਤਰੀ ਆਪਣਾ) ਮਨ, ਸਰੀਰ (ਗੁਰੂ) ਅਗੇ ਰਖ ਕੇ ਖੜੀ ਹੋ ਕੇ (ਭਾਵ ਚੇਤੰਨ ਹੋ ਕੇ) ਸੇਵਾ ਕਰੇ। ਇਸ ਤਰ੍ਹਾਂ (ਜੋ) ਗੁਰੂ ਦੁਆਰਾ ਆਪਾ-ਭਾਵ (ਹੰਕਾਰ) ਦੂਰ ਕਰੇ (ਤਾਂ ਮਾਨੋ ਉਹ) ਸਾਰੀ ਸ੍ਰਿਸ਼ਟੀ ਦਾ ਰਾਜ ਲੈ ਲੈਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ (ਹਰੀ) ਆਪ (ਮਿਹਰ ਦੀ) ਦ੍ਰਿਸ਼ਟੀ ਕਰਦਾ ਹੈ (ਤਾਂ) ਗੁਰੂ ਦੁਆਰਾ (ਆਪਾ ਸਮਰਪਣ ਕਰਨ ਦੀ) ਸੋਝੀ ਆਉਂਦੀ ਹੈ।੧।

**ਮ:੩॥-** ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਸਿਮਰਿਆ ਹੈ, ਉਹ (ਮਨੁੱਖ ਇਸ ਸੰਸਾਰ ਤੇ) ਆਏ ਹੋਏ ਪਰਵਾਣ (ਕਬੂਲ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ) ਆਪਣਾ ਖ਼ਾਨਦਾਨ ਤਾਰ ਲੈਂਦੇ ਹਨ (ਅਤੇ ਆਪ ਹਰੀ ਦੀ) ਦਰਗਾਹ ਵਿੱਚ ਆਦਰ ਪਾਉਂਦੇ ਹਨ ।੨।

**ਪਉੜੀ॥-** ਗੁਰੂ ਨੇ ਗੁਰਮੁਖ ਸਿੱਖ ਸਖੀਆਂ ਨੂੰ (ਆਪਣੇ) ਨਾਲ ਮਿਲਾ ਲਿਆ ਹੈ । ਕਈ ਗੁਰੂ ਦੇ ਕੋਲ ਸੇਵਕ (ਰੂਪ ਵਿੱਚ ਬੈਠੀਆਂ ਸੇਵਾ ਕਰਦੀਆਂ ਹਨ ਅਤੇ) ਕਈ ਗੁਰੂ ਨੇ (ਆਪਣੀ ਲੋੜੀਂਦੇ ਹੋਰ) ਕੰਮ ਕਾਰ ਵਿੱਚ ਲਾਈਆਂ ਹੋਈਆ ਹਨ । ਜਿਨ੍ਹਾਂ ਦੇ ਮਨ ਅਤੇ ਚਿਤ ਵਿੱਚ ਪਿਆਰਾ ਗੁਰੂ (ਵਸਦਾ ਹੈ), ਉਹਨਾਂ ਨੂੰ ਗੁਰੂ ਪ੍ਰੇਮ ਰੂਪੀ (ਦਾਤ) ਬਖ਼ਸ਼ਿਸ਼ ਕਰਦਾ ਹੈ । ਗੁਰੂ ਦਾ (ਸਾਰੇ) ਸਿਖਾਂ ਮਿਤਰਾਂ, ਪੁਤਰਾਂ, ਭਰਾਵਾਂ ਨੂੰ ਇਕੋ ਜਿਹਾ ਪਿਆਰ (ਹੁੰਦਾ ਹੈ) । (ਇਸ ਲਈ ਹੇ ਗੁਰਮੁਖ ਸਹੇਲੀਓ ! ਤੁਸੀਂ) ਸਾਰੀਆਂ,

ਗੁਰੂ, ਗੁਰੂ ਜਪੋ ਕਿਉਂਕਿ ਗੁਰੂ ਆਖ ਕੇ (ਭਾਵ ਗੁਰੂ ਗੁਰੂ ਸਿਮਰਿਆਂ) ਗੁਰੂ ਜੀਅ-ਦਾਨ ਬਖ਼ਸ਼ ਦੇਂਦਾ ਹੈ।੧੪।

## ਸਾਰੰਸ਼ ਅਤੇ ਸਿਧਾਂਤ

ਜਿਹੜੀ ਜੀਵ-ਇਸਤਰੀ ਆਪਣਾ ਤਨ ਮਨ ਪਤੀ-ਪਰਮੇਸ਼ਰ ਅਗੇ ਸਮਰਪਣ ਕਰ ਦਿੰਦੀ ਹੈ ਅਤੇ ਉਸ ਦੇ ਹੁਕਮ ਵਿੱਚ ਚਲਦੀ ਹੈ, ਉਹ ਮਾਨੋ ਸਾਰੀ ਸ੍ਰਿਸ਼ਟੀ ਦਾ ਰਾਜ ਪ੍ਰਾਪਤ ਕਰ ਲੈਂਦੀ ਹੈ। ਜਿਨ੍ਹਾਂ ਮਨੁੱਖਾਂ ਨੇ ਗੁਰੂ ਦੁਆਰਾ ਨਾਮ ਦੀ ਘਾਲ ਘਾਲੀ ਹੈ, ਸਹੀ ਅਰਥਾਂ ਵਿੱਚ ਉਨ੍ਹਾਂ ਦਾ ਹੀ ਸੰਸਾਰ ਤੇ ਆਉਣਾ ਸਫਲ ਹੈ।

ਪਉੜੀ ਵਿੱਚ ਗੁਰਮੁਖ ਸਖੀਆਂ ਦੇ ਪਰਸਪਰ ਪਿਆਰ ਤੇ ਮਿਲਾਪ ਦਾ ਜ਼ਿਕਰ ਹੈ। ਗੁਰੂ ਗੁਰੂ ਜਪਣ ਨਾਲ ਆਤਮਿਕ ਜੀਵਨ ਪ੍ਰਾਪਤ ਹੁੰਦਾ ਹੈ। ਗੁਰੂ ਵਿੱਚ ਵੱਡੀ ਸਿਫਤਿ ਇਹ ਹੈ ਕਿ ਉਹ ਪਿਆਰ ਕਰਨ ਲਗਿਆਂ ਵਿਤਕਰਾ ਨਹੀਂ ਕਰਦਾ, ਮਿਤਰਾਂ, ਪੁਤਰਾਂ,ਭਾਈਆਂ ਨੂੰ ਇਕੋ ਜਿਹਾ ਪਿਆਰ ਕਰਦਾ ਹੈ।

**ਸਲੋਕੁ ਮ: ੩ ॥ ਨਾਨਕ, ਨਾਮੁ ਨ ਚੇਤਨੀ ਅਗਿਆਨੀ ਅੰਧੁਲੇ, ਅਵਰੇ ਕਰਮ ਕਮਾਹਿ ॥ ਜਮਦਰਿ ਬਧੇ ਮਾਰੀਅਹਿ, ਫਿਰਿ ਵਿਸਟਾ ਮਾਹਿ ਪਚਾਹਿ ॥੧॥ ਮ: ੩ ॥ ਨਾਨਕ, ਸਤਿਗੁਰੁ ਸੇਵਹਿ ਆਪਣਾ, ਸੇ ਜਨ ਸਚੇ ਪਰਵਾਣੁ ॥ ਹਰਿ ਕੈ ਨਾਇ ਸਮਾਇ ਰਹੇ, ਚੂਕਾ ਆਵਣੁ ਜਾਣੁ॥੨॥ ਪਉੜੀ ॥ ਧਨੁ ਸੰਪੈ ਮਾਇਆ ਸੰਚੀਐ, ਅੰਤੇ ਦੁਖਦਾਈ ॥ ਘਰ ਮੰਦਰ ਮਹਲ ਸਵਾਰੀਅਹਿ, ਕਿਛੁ ਸਾਥਿ ਨ ਜਾਈ ॥ ਹਰ ਰੰਗੀ ਤੁਰੇ ਨਿਤ ਪਾਲੀਅਹਿ, ਕਿਤੈ ਕਾਮਿ ਨ ਆਈ ॥ ਜਨ ਲਾਵਹੁ ਚਿਤੁ ਹਰਿਨਾਮੁ ਸਿਉ, ਅੰਤਿ ਹੋਇ ਸਖਾਈ॥ ਜਨ ਨਾਨਕ ਨਾਮੁ ਧਿਆਇਆ, ਗੁਰਮੁਖਿ ਸੁਖੁ ਪਾਈ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਮਾਹਿਂ, ਮਾਰੀਅਹਿਂ, ਮਾਹਿਂ, ਪਚਾਹਿਂ, ਸੇਵਹਿਂ, ਨਾਇਂ, ਸਵਾਰੀਅਹਿਂ, ਪਾਲੀਅਹਿਂ, ਸਿਉਂ।

**ਪਦ ਅਰਥ** : ਨ ਚੇਤਨੀ-ਸਿਮਰਦੇ ਨਹੀਂ। ਅਵਰੇ-ਹੋਰ। ਕਮਾਹਿ-ਕਮਾਉਂਦੇ ਹਨ। ਮਾਰੀਅਹਿ-ਮਾਰੇ ਜਾਂਦੇ ਹਨ। ਵਿਸਟਾ ਮਾਹਿ-ਗੰਦਗੀ ਵਿੱਚ। ਪਚਾਹਿ-ਸਾੜੇ ਜਾਂਦੇ ਹਨ। ਸੰਪੈ-ਦੌਲਤ। ਸੰਚੀਐ-ਇਕੱਠੀ ਕਰੀਦੀ ਹੈ। ਸਵਾਰੀਅਹਿ-ਬਣਾਏ ਜਾਂਦੇ ਹਨ। ਕਿਤੈ ਕਾਮਿ-ਕਿਸੇ ਕੰਮ ਵਿੱਚ। ਸਖਾਈ-ਸਾਥੀ।

**ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੰਨ੍ਹੇ ਅਗਿਆਨੀ (ਮਨੁੱਖ) ਨਾਮ ਨਹੀਂ ਸਿਮਰਦੇ, ਹੋਰ (ਵਿਅਰਥ) ਕੰਮ ਕਰਦੇ ਰਹਿੰਦੇ ਹਨ। (ਅੰਤ ਸਮੇਂ ਓਹ) ਜਮ ਦੇ ਦਰ ਉਤੇ ਬੰਨ੍ਹ ਕੇ ਮਾਰੇ ਜਾਂਦੇ ਹਨ, ਫਿਰ (ਓਹ) ਗੰਦਗੀ ਵਿੱਚ ਹੀ ਸਾੜੇ ਜਾਂਦੇ ਹਨ।੧।

**ਮ: ੩ ॥**- ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ) ਆਪਣੇ ਸਤਿਗੁਰੂ ਨੂੰ ਸੇਂਵਦੇ (ਸਿਮਰਦੇ) ਹਨ, ਓਹ (ਸੇਵਕ) ਜਨ ਸੱਚੇ ਤੇ ਪਰਵਾਣ ਹਨ। (ਓਹ) ਹਰੀ ਦੇ ਨਾਮ ਵਿੱਚ ਲੀਨ ਹੋ ਰਹੇ

ਹਨ (ਅਤੇ ਉਹਨਾਂ ਦਾ) ਆਉਣਾ ਜਾਣਾ (ਜੰਮਣਾ ਮਰਣਾ) ਮੁੱਕ ਗਿਆ ਹੈ।੨।

**ਪਉੜੀ॥-** (ਹੇ ਭਾਈ!) ਧਨ, ਦੌਲਤ ਤੇ ਮਾਇਆ ਇਕਠੀ ਕੀਤੀ ਜਾਂਦੀ ਹੈ (ਪਰ ਓਹ) ਅੰਤ ਸਮੇਂ ਦੁਖਦਾਈ ਹੁੰਦੀ ਹੈ। ਘਰ, ਮੰਦਰ, ਮਹਿਲ (ਮਾੜੀਆਂ ਬਣਾਏ ਤੇ) ਸਵਾਰੇ ਜਾਂਦੇ ਹਨ (ਪਰ ਇਨ੍ਹਾਂ ਵਿਚੋਂ) ਕੁਝ ਵੀ ਨਾਲ ਨਹੀਂ ਜਾਂਦਾ। ਅਨੇਕ ਰੰਗਾਂ ਦੇ ਘੋੜੇ ਰੋਜ਼ ਪਾਲੇ ਜਾਂਦੇ ਹਨ (ਪਰ ਓਹ ਵੀ) ਕਿਸੇ ਕੰਮ ਨਹੀਂ ਆਉਂਦੇ । (ਇਸ ਲਈ ਹੇ ਭਾਈ) ਜਨੋ! ਹਰੀ ਦੇ ਨਾਮ ਨਾਲ (ਆਪਣਾ) ਚਿਤ ਜੋੜੋ (ਜੋ) ਅੰਤ (ਸਮੇਂ) ਸਾਥੀ ਬਣੇ। ਦਾਸ ਨਾਨਕ (ਆਖਦਾ ਹੈ ਕਿ ਜਿਸ ਮਨੁੱਖ ਨੇ ਗੁਰੂ ਦੁਆਰਾ) ਨਾਮ ਸਿਮਰਿਆ ਹੈ (ਉਹ ਸੱਚਾ) ਸੁਖ ਪਾ ਲੈਂਦਾ ਹੈ ।੧੫।

## ਸਾਰੰਸ਼ ਅਤੇ ਸਿਧਾਂਤ

ਅਗਿਆਨੀ ਪੁਰਸ਼ ਨਾਮ ਨੂੰ ਵਿਸਾਰ ਕੇ ਵਿਅਰਥ ਕਰਮ ਕਰਦੇ ਹਨ ਜਿਸ ਦੇ ਫਲ ਸਰੂਪ ਉਹ ਜੂਨਾਂ ਵਿੱਚ ਪੈਂਦੇ ਤੇ ਜਮਾਂ ਦੀ ਮਾਰ ਖਾਂਦੇ ਹਨ। ਸੰਸਾਰ ਤੇ ਆਏ ਓਹੀ ਮਨੁੱਖ ਪਰਵਾਣ ਹਨ ਜੋ ਨਾਮ ਸਿਮਰਨ ਤੇ ਗੁਰੂ ਸੇਵਾ ਵਿੱਚ ਲੀਨ ਰਹਿੰਦੇ ਹਨ।

ਪਉੜੀ ਵਿੱਚ ਧਨ ਦੌਲਤ ਇਕਠੀ ਕਰਕੇ ਐਸ਼ ਪਰਸਤੀ ਕਰਨ ਵਾਲੇ ਦਾ ਹਸ਼ਰ ਆਖ਼ਰ ਦੁਖਦਾਈ ਹੀ ਹੁੰਦਾ ਹੈ ਕਿਉਂਕਿ ਸਾਰੇ ਪਦਾਰਥ ਇਥੇ ਹੀ ਰਹਿ ਜਾਂਦੇ ਹਨ। ਇਸ ਲਈ ਸੁਖਦਾਈ ਸਿਖਿਆ ਇਹ ਹੈ:-

**ਜਨ ਲਾਵਹੁ ਚਿਤੁ ਹਰਿਨਾਮ ਸਿਉ, ਅੰਤਿ ਹੋਇ ਸਖਾਈ ॥**

**ਸਲੋਕੁ ਮ: ੩ ॥ ਬਿਨੁ ਕਰਮੈ ਨਾਉ ਨ ਪਾਈਐ, ਪੂਰੈ ਕਰਮਿ ਪਾਇਆ ਜਾਇ ॥ ਨਾਨਕ, ਨਦਰਿ ਕਰੇ ਜੇ ਆਪਣੀ, ਤਾ ਗੁਰਮਤਿ ਮੇਲਿ ਮਿਲਾਇ ॥੧॥ ਮ: ੧ ॥ ਇਕ ਦਝਹਿ, ਇਕ ਦਬੀਅਹਿ, ਇਕਨਾ ਕੁਤੇ ਖਾਹਿ ॥ ਇਕਿ ਪਾਣੀ ਵਿਚਿ ਉ ਸਟੀਅਹਿ, ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ, ਏਵ ਨ ਜਾਪਈ, ਕਿਥੈ ਜਾਇ ਸਮਾਹਿ ॥੨॥ ਪਉੜੀ॥ ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ, ਜੋ ਨਾਮਿ ਹਰਿ ਰਾਤੇ ॥ ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ, ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ, ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥ ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ, ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥ ਜਿਨ ਕੈ ਪੋਤੈ ਪੁੰਨੁ ਹੈ, ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਮੈਂ, ਨਾਉਂ, ਤਾਂ, ਚਲਹਿਂ, ਦਬੀਅਹਿਂ, ਖਾਹਿਂ, ਉ ਸਟੀਅਹਿਂ, ਪਾਹਿਂ, ਸਮਾਹਿਂ, ਸਰਾਈਂ, ਹਹਿਂ, ਬੋਲਹਿਂ।

**ਪਦ ਅਰਥ** : ਬਿਨੁ ਕਰਮੈ-ਮਿਹਰ ਤੋਂ ਬਿਨਾ। ਕਰਮਿ-ਮਿਹਰ ਦੁਆਰਾ। ਦਝਹਿ-ਸਾੜੇ ਜਾਂਦੇ ਹਨ। ਦਬੀਅਹਿ-ਦਬੇ (ਦਫਨਾਏ) ਜਾਂਦੇ ਹਨ। ਇਕਿ-ਕਈ। ਉ ਸਟੀਅਹਿ-(ਉ- ਉਪਸਰਗ ਦਾ ਲਖਾਇਕ ਹੈ, ਜੋ ਵਿਸ਼ੇਸ਼ਤਾ ਨੂੰ ਦਰਸਾਉਂਦਾ ਹੈ । ਪਾਣੀ ਵਿੱਚ ਉ ਸਟੀਅਹਿ' ਪਾਠ 'ਅਸ਼ੁੱਧ ਹੈ) ਸੁੱਟੇ ਜਾਂਦੇ ਹਨ। ਹਸਨਿ-ਸੁਕੇ ਖੂਹ ਵਿੱਚ। ਨ ਜਾਪਈ-ਪਤਾ ਨਹੀਂ ਲਗਦਾ। ਸਮਾਹਿ-ਸਮਾਉਂਦੇ, ਭਾਵ ਵਸਦੇ ਹਨ। ਪੈਧਾ-ਪਹਿਨਿਆ ਹੋਇਆ। ਤੁਰੇ-ਘੋੜੇ। ਜੀਨ-ਜ਼ੀਨ, ਕਾਠੀ। ਖੁਰਗੀਰ-ਤਾਹਰੂ, ਨਮਦਾ ਜੋ ਕਾਠੀ ਹੇਠਾਂ ਪਾਇਆ ਜਾਂਦਾ ਹੈ।

**ਅਰਥ** : (ਹੇ ਭਾਈ! ਮਾਲਕ ਦੀ) ਮਿਹਰ ਤੋਂ ਬਿਨਾ ਨਾਮ ਨਹੀਂ ਪਾਇਆ ਜਾ ਸਕਦਾ (ਪ੍ਰਭੂ ਦੀ) ਪੂਰੀ ਮਿਹਰ ਦੁਆਰਾ ਹੀ (ਨਾਮ) ਪਾਇਆ ਜਾ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ (ਪ੍ਰਭੂ) ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ (ਓਹ) ਗੁਰੂ ਦੀ ਮਤਿ ਦੁਆਰਾ ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੧।

**ਮ:੧॥-** (ਮਰਨ ਮਗਰੋਂ) ਇਕ (ਮਨੁੱਖ) ਸਾੜੇ ਜਾਂਦੇ ਹਨ, ਇਕ ਦਬੇ (ਦਫ਼ਨਾਏ) ਜਾਂਦੇ ਹਨ, ਇਕਨਾ ਨੂੰ ਕੁੱਤੇ ਖਾਂਦੇ ਹਨ। ਕਈ (ਵਿਸ਼ੇਸ਼ ਤੌਰ ਤੇ) ਪਾਣੀ ਵਿੱਚ ਸੁੱਟੇ ਜਾਂਦੇ ਹਨ, ਕਈ ਫਿਰ ਸੁਕੇ ਖੂਹ ਵਿੱਚ ਪਾਏ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਇਹ ਪਤਾ ਨਹੀਂ ਲਗਦਾ ਕਿ (ਜੀਵ) ਮਰਨ ਮਗਰੋਂ ਕਿਥੇ ਜਾ ਸਮਾਉਂਦੇ ਹਨ? (ਭਾਵ ਰੂਹਾਂ ਦੇ ਵਸਣ ਦਾ ਅਸਥਾਨ ਕਿਸੇ ਨੂੰ ਪਤਾ ਨਹੀਂ ਲਗਦਾ)।੨।

**ਪਉੜੀ॥-** ਉਨ੍ਹਾਂ ਮਨੁੱਖਾਂ ਦਾ (ਅੰਨ ਪਾਣੀ) ਖਾਧਾ (ਤੇ ਕਪੜਾ) ਪਹਿਨਿਆ ਸਭ ਕੁਝ ਪਵਿੱਤਰ ਹੈ ਜੋ (ਹਰੀ ਦੇ) ਨਾਮ ਵਿੱਚ ਰੰਗੇ ਹੋਏ ਹਨ। ਉਹਨਾਂ ਦੇ ਘਰ, ਮੰਦਰ, ਮਹਿਲ, ਸਰਾਵਾਂ ਸਭ ਪਵਿਤਰ ਹਨ, ਜਿਨ੍ਹਾਂ ਤੋਂ ਗੁਰਮੁਖ ਸੇਵਕ ਸਿਖ ਤੇ ਅਭਿਆਗਤ (ਆਦਿ) ਵਰੋਸਾਏ ਜਾਂਦੇ ਹਨ (ਭਾਵ ਸੁਖ ਪਾਂਦੇ ਹਨ)। ਉਹਨਾਂ ਦੇ ਘੋੜੇ, ਜ਼ੀਨਾਂ, ਤਾਹਰੂ, ਸਭ ਪਵਿੱਤਰ ਹਨ ਜਿਹਨਾ ਉਤੇ ਗੁਰਮੁਖਿ ਸਿਖ ਸਾਧ ਸੰਤ ਚੜ੍ਹ ਕੇ ਜਾਂਦੇ ਹਨ। ਉਹਨਾਂ ਦੇ ਸਾਰੇ ਕਰਮ, ਧਰਮ ਪਵਿੱਤਰ ਹਨ ਜੋ ਸਦਾ ਥਿਰ ਰਹਿਣ ਵਾਲੇ ਹਰੀ ਦਾ ਨਾਮ ਉਚਾਰਦੇ ਹਨ। ਜਿਨ੍ਹਾਂ ਦੇ ਪਲੇ (ਸ਼ੁਭ ਸੰਸਕਾਰਾਂ ਦਾ) ਪੁੰਨ ਹੈ ਉਹ ਗੁਰਮੁਖਿ ਸਿਖ, ਗੁਰੂ ਪਾਸ ਜਾਂਦੇ ਹਨ (ਭਾਵ ਗੁਰੂ ਦੀ ਸ਼ਰਨ ਵਿੱਚ ਬੈਠਦੇ ਹਨ)।੧੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਕਿਰਪਾ ਅਤੇ ਗੁਰੂ ਦੀ ਮਿਹਰ ਨਾਲ ਨਾਮ ਦੀ ਕਮਾਈ ਦੁਆਰਾ ਜੀਵ ਪ੍ਰਭੂ ਵਿਚ ਸਮਾਅ ਜਾਂਦਾ ਹੈ। ਇਸ ਤੋਂ ਬਿਨਾ ਜੋ ਸਰੀਰ ਤਿਆਗਣਾ ਹੈ ਉਸ ਦੀ ਅੰਤਮ ਕਿਰਿਆ ਦੇ ਵਖੋ ਵਖਰੇ ਢੰਗ ਹਨ ਜਿਵੇਂ ਕਿ ਪਿਛੇ ਸਲੋਕ ਵਿੱਚ ਵਰਨਣ ਕੀਤੇ ਗਏ ਹਨ । ਆਤਮਿਕ ਜੀਵਨ ਤੋਂ ਬਿਨਾ ਜੀਵ ਦੀ ਗਤੀ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਸਿਧਾਂਤ ਇਹ ਹੈ ਕਿ ਨਾਮ ਸਿਮਰਨ ਸਦਕਾ ਹੀ ਜੀਵਨ ਸਫਲ ਹੋ ਸਕਦਾ ਹੈ, ਬਾਕੀ ਤਾਂ ਰੰਗ-ਬਰੰਗੀ ਦੁਨਿਆਵੀ ਕਿਰਿਆ ਹੀ ਹੈ ।

ਪਉੜੀ ਦਾ ਸਾਰ ਤੇ ਸਿਧਾਂਤ ਇਹ ਹੈ ਕਿ ਜਿਹੜੇ ਪੁਰਸ਼ ਪਰਮੇਸ਼ਰ ਦੇ ਨਾਮ ਵਿੱਚ ਰੰਗੇ ਜਾਂਦੇ

ਹਨ ਉਹਨਾਂ ਦਾ ਖਾਣਾ, ਪਹਿਨਣਾ, ਮਾਇਆ, ਮਹਲ ਮਾੜੀਆਂ, ਨੌਕਰ ਚਾਕਰ ਰਖਣੇ, ਕਰਮ, ਧਰਮ ਆਦਿ ਸਭ ਪਵਿੱਤਰ ਹਨ। ਉਹਨਾਂ ਦੀ ਸੋਭਾ ਬਾਰੇ ਇਹੋ ਆਖਣਾ ਬਣਦਾ ਹੈ:-

**ਤਿਨ ਕੀ ਸੋਭਾ ਕਿਆ ਗਣੀ, ਜਿਨੀ ਹਰਿ ਹਰਿ ਲਧਾ ॥** [ਪੰਨਾ ੩੨੦

**ਸਲੋਕੁ ਮ:੩ ॥ ਨਾਨਕ, ਨਾਵਹੁ ਘੁਥਿਆ, ਹਲਤੁ ਪਲਤੁ ਸਭੁ ਜਾਇ ॥ ਜਪੁ ਤਪੁ ਸੰਜਮੁ ਸਭੁ ਹਿਰਿ ਲਇਆ, ਮੁਠੀ ਦੂਜੈ ਭਾਇ ॥ ਜਮ ਦਰਿ ਬਧੇ ਮਾਰੀਅਹਿ, ਬਹੁਤੀ ਮਿਲੈ ਸਜਾਇ ॥੧॥ ਮ: ੩ ॥ ਸੰਤਾ ਨਾਲਿ ਵੈਰੁ ਕਮਾਵਦੇ, ਦੁਸਟਾ ਨਾਲਿ ਮੋਹੁ ਪਿਆਰੁ ॥ ਅਗੈ ਪਿਛੈ ਸੁਖੁ ਨਹੀ, ਮਰਿ ਜੰਮਹਿ ਵਾਰੋ ਵਾਰ ॥ ਤ੍ਰਿਸਨਾ ਕਦੇ ਨ ਬੁਝਈ, ਦੁਬਿਧਾ ਹੋਇ ਖੁਆਰੁ ॥ ਮੁਹ ਕਾਲੇ ਤਿਨਾ ਨਿੰਦਕਾ, ਤਿਤੁ ਸਚੈ ਦਰਬਾਰਿ ॥ ਨਾਨਕ, ਨਾਮਿ ਵਿਹੂਣਿਆ, ਨਾ ਉਰਵਾਰਿ ਨ ਪਾਰਿ ॥੨॥ ਪਉੜੀ ॥ ਜੋ ਹਰਿਨਾਮੁ ਧਿਆਇਦੇ, ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥ ਜਿਨਾ ਮਨਿ ਚਿਤਿ ਇਕੁ ਅਰਾਧਿਆ, ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥ ਸੇਈ ਪੁਰਖ ਹਰਿ ਸੇਵਦੇ, ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥ ਹਰਿ ਕੇ ਗੁਣ ਨਿਤ ਗਾਵਦੇ, ਹਰਿ ਗੁਣ ਗਾਇ ਗੁਣੀ ਸਮਝਾਹੀ॥ ਵਡਿਆਈ ਵਡੀ ਗੁਰਮੁਖਾ, ਗੁਰ ਪੂਰੈ ਹਰਿਨਾਮਿ ਸਮਾਹੀ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਵਹੁੰ, ਘੁਥਿਆਂ, ਮਾਰੀਅਹਿਂ, ਸੰਤਾਂ, ਕਮਾਂਵਦੇ, ਦੁਸਟਾਂ, ਜੰਮਹਿਂ, ਮੁਹਂ, ਵਿਹੂਣਿਆਂ, ਧਿਆਉਂਦੇ, ਮਾਹੀਂ, ਨਾਹੀਂ, ਸੇਂਵਦੇ, ਗਾਂਵਦੇ, ਸਮਝਾਹੀਂ, ਗੁਰਮੁਖਾਂ, ਸਮਾਹੀਂ।

**ਪਦ ਅਰਥ :** ਨਾਵਹੁ-ਨਾਮ ਤੋਂ। ਘੁਥਿਆ-ਘੁਸਿਆਂ ਭਾਵ ਵਿਛੁੜਿਆਂ। ਹਲਤੁ ਪਲਤੁ-ਲੋਕ ਪਰਲੋਕ। ਹਿਰਿ ਲਇਆ-ਖੋਹ ਲਿਆ ਜਾਂਦਾ ਹੈ। ਮੁਠੀ-ਠਗੀ ਗਈ। ਦੂਜੈ ਭਾਇ-ਦ੍ਵੈਤ ਭਾਵ ਵਿੱਚ। ਮਾਰੀਅਹਿ-ਮਾਰੇ ਜਾਂਦੇ ਹਨ। ਲਿਖਾਹੀ-ਲਿਖਾਉਂਦੇ ਹਨ। ਸਮਝਾਹੀ-ਸਮਝਾਉਂਦੇ ਹਨ। ਸਮਾਹੀ-ਸਮਾਉਂਦੇ ਹਨ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਘੁਸਿਆਂ ਦਾ ਲੋਕ ਪਰਲੋਕ (ਸਭ) (ਵਿਅਰਥ ਚਲਾ) ਜਾਂਦਾ ਹੈ। ਦ੍ਵੈਤ-ਭਾਵ (ਮਾਇਆ ਮੋਹ ਵਿੱਚ) ਠਗੇ ਜਾਣ ਕਰਕੇ (ਉਹਨਾਂ ਦਾ) ਜਪ, ਤਪ,ਸੰਜਮ ਸਭ ਕੁਝ ਖੋਹ ਲਿਆ ਜਾਂਦਾ ਹੈ। (ਉਹ) ਜਮ ਦੇ ਦੁਆਰੇ ਤੇ ਬੱਧੇ ਹੋਏ ਮਾਰੇ (ਕੁੱਟੇ) ਜਾਂਦੇ ਹਨ (ਅਤੇ ਉਹਨਾਂ ਨੂੰ) ਬਹੁਤ ਸਜ਼ਾ ਮਿਲਦੀ ਹੈ।੧।

**ਮ:੩॥-** (ਨਿੰਦਕ ਲੋਕ) ਸੰਤਾਂ (ਸਤਿਪੁਰਸ਼ਾਂ) ਨਾਲ ਵੈਰ ਕਰਦੇ ਹਨ ਅਤੇ ਦੁਸ਼ਟਾਂ ਨਾਲ ਮੋਹ ਪਿਆਰ (ਰਖਦੇ ਹਨ)। (ਉਨ੍ਹਾਂ ਨੂੰ) ਅਗੇ ਪਿਛੇ (ਭਾਵ ਲੋਕ ਪਰਲੋਕ ਵਿੱਚ) ਸੁਖ ਨਹੀਂ ਮਿਲਦਾ (ਉਹ) ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ। (ਉਹਨਾਂ ਦੀ) ਤ੍ਰਿਸ਼ਨਾ ਕਦੇ ਨਹੀਂ ਮਿਟਦੀ, ਦੁਬਿਧਾ ਵਿੱਚ ਖੁਆਰ ਹੁੰਦੇ (ਰਹਿੰਦੇ ਹਨ)। ਉਸ ਸਚੇ (ਹਰੀ ਦੇ) ਦਰਬਾਰ ਵਿੱਚ ਉਹਨਾਂ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ

ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਸਖਣਿਆਂ ਨੂੰ ਨਾ ਉਰਵਾਰਿ ਨਾ ਪਾਰਿ (ਭਾਵ ਨਾ ਇਸ ਲੋਕ ਤੇ ਨਾ ਪਰਲੋਕ ਵਿੱਚ ਕਿਤੇ ਵੀ ਥਾਂ ਨਹੀਂ ਮਿਲਦੀ) ।੨।

**ਪਉੜੀ॥-** ਜਿਹੜੇ (ਮਨੁੱਖ) ਹਰੀ ਦਾ ਨਾਮ ਸਿਮਰਦੇ ਹਨ ਓਹ ਮਨ ਦੇ ਅੰਦਰ ਹੀ (ਨਾਮ ਵਿੱਚ) ਮਸਤ ਰਹਿੰਦੇ ਹਨ। ਜਿਹਨਾਂ ਨੇ ਮਨ ਤੇ ਚਿਤ ਕਰਕੇ ਇਕ (ਪ੍ਰਭੂ) ਨੂੰ ਅਰਾਧਿਆ ਹੈ, ਉਹਨਾਂ ਨੂੰ ਇਕ (ਪ੍ਰਭੂ) ਤੋਂ ਬਿਨਾ ਦੂਜਾ ਕੋਈ ਨਹੀਂ (ਦਿਸਦਾ) । ਉਹੀ ਪੁਰਸ਼ (ਹਰੀ ਨੂੰ) ਸੇਂਵਦੇ ਹਨ ਜਿਨ੍ਹਾਂ ਦੇ ਮੱਥੇ ਤੇ ਧੁਰ ਤੋਂ ਲੇਖ ਲਿਖਿਆ ਹੁੰਦਾ ਹੈ। (ਉਹ) ਹਰ ਰੋਜ਼ ਹਰੀ ਦੇ ਗੁਣ ਗਾਉਂਦੇ ਹਨ, ਹਰੀ ਦੇ ਗੁਣ ਗਾ ਕੇ ਗੁਣਾਂ ਦੁਆਰਾ (ਮਨ ਨੂੰ) ਸਮਝਾਉਂਦੇ ਹਨ। ਗੁਰਮੁਖਾਂ ਦੀ ਵਡਿਆਈ ਹੈ ਜੋ ਪੂਰੇ ਗੁਰੂ ਦੁਆਰਾ ਹਰੀ ਨਾਮ ਵਿੱਚ ਸਮਾਉਂਦੇ ਹਨ ।੧੭।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਘੁਥਿਆਂ ਦਾ ਆਪਣੇ ਵਲੋਂ ਦੁਨਿਆਵੀ ਤੌਰ ਤੇ ਕੀਤਾ ਵਿਖਾਵੇ ਦਾ ਜਪ, ਤਪ, ਸੰਜਮ ਅਤੇ ਹੋਰ ਕਰਮ ਧਰਮ ਵਿਅਰਥ ਹੀ ਜਾਂਦਾ ਹੈ। ਜਿਹਨਾਂ ਦੀ ਹਰੀ ਦੇ ਨਾਮ ਨਾਲ ਪ੍ਰੀਤਿ ਨਹੀਂ ਓਹ ਵੀ ਇਕ ਪ੍ਰਕਾਰ ਦੇ ਨਿੰਦਕ ਹੀ ਹੁੰਦੇ ਹਨ ਕਿਉਂਕਿ ਉਹ ਪਰਮੇਸ਼ਰ ਦੇ ਸੰਤਾਂ ਨਾਲ ਵੈਰ ਕਰਦੇ ਹਨ। ਉਨ੍ਹਾਂ ਦੀ ਦੋਸਤੀ ਸੰਤ-ਦੋਖੀਆਂ ਨਾਲ ਹੁੰਦੀ ਹੈ। ਪਰਮੇਸ਼ਰ ਦੇ ਦਰਬਾਰ ਵਿੱਚ ਉਹਨਾਂ ਦੀ ਬੁਰੀ ਬਾਬ ਹੁੰਦੀ ਹੈ।

ਪਉੜੀ ਵਿੱਚ ਨਾਮ ਧਿਆਉਣ ਵਾਲੇ ਗੁਰਮੁਖਾਂ ਦੀ ਵਡਿਆਈ ਦਸੀ ਹੈ ਜੋ ਹਰੀ ਦੇ ਗੁਣ ਗਾ ਕੇ ਹਰੀ ਵਿੱਚ ਸਮਾਅ ਜਾਂਦੇ ਹਨ।

**ਸਲੋਕੁ ਮ: ੩ ॥ ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ ॥ ਸਬਦਿ ਮਰਹਿ, ਫਿਰਿ ਨਾ ਮਰਹਿ, ਤਾ ਸੇਵਾ ਪਵੈ ਸਭ ਥਾਇ ॥ ਪਾਰਸ ਪਰਸਿਐ ਪਾਰਸੁ ਹੋਵੈ, ਸਚਿ ਰਹੈ ਲਿਵ ਲਾਇ ॥ ਜਿਸੁ ਪੂਰਬਿ ਹੋਵੈ ਲਿਖਿਆ, ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ ਨਾਨਕ ਗਣਤੈ ਸੇਵਕੁ ਨਾ ਮਿਲੈ, ਜਿਸੁ ਬਖਸੇ ਸੋ ਪਵੈ ਥਾਇ ॥੧॥ ਮ: ੩ ॥ ਮਹਲੁ ਕੁਮਹਲੁ ਨ ਜਾਣਨੀ, ਮੂਰਖ ਅਪਣੈ ਸੁਆਇ ॥ ਸਬਦੁ ਚੀਨਹਿ ਤਾ ਮਹਲੁ ਲਹਹਿ, ਜੋਤੀ ਜੋਤਿ ਸਮਾਇ ॥ ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥ ਸਤਿਗੁਰੁ ਅਪਣੈ ਘਰਿ ਵਰਤਦਾ, ਆਪੇ ਲਏ ਮਿਲਾਇ ॥ ਨਾਨਕ, ਸਤਿਗੁਰਿ ਮਿਲਿਐ ਸਭ ਪੂਰੀ ਪਈ, ਜਿਸ ਨੋ ਕਿਰਪਾ ਕਰੇ ਰਜਾਇ ॥੨॥ ਪਉੜੀ ॥ ਧੰਨੁ ਧਨੁ ਭਾਗ ਤਿਨਾ ਭਗਤ ਜਨਾ, ਜੋ ਹਰਿਨਾਮਾ ਹਰਿ ਮੁਖਿ ਕਹਤਿਆ ॥ ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥ ਧਨੁ ਧਨੁ ਭਾਗ ਤਿਨਾ ਸਾਧ ਜਨਾ, ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥ ਧਨੁ ਧਨੁ ਭਾਗ ਤਿਨਾ ਗੁਰਮੁਖਾ, ਜੋ ਗੁਰ ਸਿਖ ਲੈ ਮਨੁ ਜਿਣਤਿਆ ॥ ਸਭਦੂ ਵਡੇ ਭਾਗ ਗੁਰਸਿਖਾ ਕੇ, ਜੋ ਗੁਰਚਰਣੀ ਸਿਖ ਪੜਤਿਆ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਰਹਿਂ, ਥਾਇਂ, ਦੀਨਹਿਂ, ਤਾਂ, ਲਹਹਿਂ, ਗੁਰਮੁਖਾਂ, ਗੁਰਸਿਖਾਂ।

**ਫੁਟਕਲ** : ਜਿਹੜੇ ਵੀਰ 'ਮਹਲਾ' ਉਚਾਰਨ ਦੇ ਮੁਦਈ ਹਨ, ਉਹਨਾਂ ਪਾਸੋਂ ਬੜੇ ਪਿਆਰ ਨਾਲ ਪੁੱਛੋ ਕਿ ਉਹ ਇਥੇ 'ਮਹਲ ਕੁਮਹਲ' ਪਾਠ ਕਿਵੇਂ ਕਰਨਗੇ? ਜਿਹੜੇ 'ਹ' ਮੁਕਤੇ ਦਾ ਖੜੀ ਬੋਲੀ ਵਿੱਚ ਉਚਾਰਨ ਦੇ ਹਾਮੀ ਹਨ, ਉਹ 'ਮਾਹਲ ਕੁਮਾਹਲ' ਪਾਠ ਕਰਦੇ ਹਨ । ਇਹ ਉਹਨਾਂ ਦੀ ਨਵੀਂ ਕਾਢ ਹੈ ਜੋ ਸਰਬ ਪ੍ਰਵਾਣਤ ਨਹੀਂ ਹੈ ।

**ਪਦ ਅਰਥ** : ਗਾਖੜੀ-ਔਖੀ। ਆਪੁ ਗਵਾਇ-ਆਪਾ ਮਿਟਾ ਕੇ। ਸਬਦਿ ਮਰਹਿ-(ਜੋ) ਸ਼ਬਦ ਦੁਆਰਾ ਮਰਦੇ ਹਨ। ਪਾਰਸਿ-ਪਾਰਸ ਨਾਲ। ਪਰਸਿਐ-ਪਰਸਣ, ਛੋਹਣ ਨਾਲ। ਸਚਿ-ਸਚ ਵਿੱਚ। ਮਹਲੁ ਕੁਮਹਲੁ-ਥਾਂ ਕੁਥਾਂ, ਚੰਗਾ ਮੰਦਾ। ਸੁਆਇ-ਸੁਆਰਥ, ਗਰਜ਼ ਕਰਕੇ। ਰਜਾਇ-ਰਜ਼ਾ ਦਾ ਮਾਲਕ। ਕਹਤਿਆ-ਕਹਿੰਦੇ ਹਨ। ਸੁਣਤਿਆ-ਸੁਣਦੇ ਹਨ। ਜਿਣਤਿਆ-ਜਿਤਦੇ ਹਨ। ਪੜਤਿਆ-ਪੈਂਦੇ ਹਨ।

**ਅਰਥ** : (ਹੇ ਭਾਈ!) ਸਤਿਗੁਰੂ ਦੀ ਸੇਵਾ (ਕਰਨੀ) ਬਹੁਤ ਔਖੀ ਹੈ (ਕਿਉਂਕਿ) ਆਪਾ-ਭਾਵ ਮਿਟਾ ਕੇ ਸਿਰ ਦੇਣਾ ਪੈਂਦਾ ਹੈ। (ਜਿਹੜੇ ਮਨੁੱਖ) ਗੁਰੂ ਦੇ ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦੇ ਹਨ ਓਹ ਮੁੜ ਕੇ (ਜੰਮਦੇ) ਮਰਦੇ ਨਹੀਂ (ਅਮਰ ਹੋ ਜਾਂਦੇ) ਹਨ, ਤਾਂ ਹੀ (ਉਹਨਾਂ ਵਲੋਂ ਕੀਤੀ) ਸਾਰੀ ਸੇਵਾ ਪਰਵਾਨ ਹੋ ਜਾਂਦੀ ਹੈ । (ਗੁਰੂ) ਪਾਰਸ ਨਾਲ ਪਰਸਿਆਂ ਪਾਰਸ ਹੋ ਜਾਈਦਾ ਹੈ (ਕਿਉਂਕਿ) ਸਚ ਵਿੱਚ (ਇਕ ਰਸ) ਬ੍ਰਿਤੀ ਲਗੀ ਰਹਿੰਦੀ ਹੈ। ਜਿਸ ਨੂੰ ਪਹਿਲਾਂ ਤੋਂ ਹੀ (ਪ੍ਰਭੂ ਦੀ ਦਰਗਾਹ ਚੋਂ ਲੇਖ) ਲਿਖਿਆ ਹੋਵੇ, ਉਸ ਨੂੰ (ਪਹਿਲਾਂ) ਸਤਿਗੁਰੂ ਮਿਲਦਾ ਹੈ (ਫਿਰ) ਪ੍ਰਭੂ ਆ ਕੇ (ਮਿਲ ਪੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗਿਣਤੀਆਂ ਨਾਲ (ਭਾਵ ਆਪਾ ਜਣਾਉਣ ਨਾਲ) ਸੇਵਕ (ਪ੍ਰਭੂ ਨੂੰ) ਨਹੀਂ ਮਿਲ ਸਕਦਾ (ਇਹ ਤਾਂ ਪ੍ਰਭੂ ਦੀ ਇਛਾ ਤੇ ਹੈ) ਜਿਸ ਨੂੰ (ਉਹ) ਬਖਸ਼ ਲਏ ਓਹੀ ਕਬੂਲ ਪੈਂਦਾ ਹੈ।੧।

**ਮ:੩॥-** ਮੂਰਖ (ਲੋਕ) ਆਪਣੇ ਸੁਆਰਥ (ਭਾਵ ਕਾਰਜ ਦੀ ਪੂਰਤੀ) ਕਾਰਨ ਚੰਗਾ ਮੰਦਾ ਥਾਂ ਨਹੀਂ ਜਾਣਦੇ । (ਜੇ ਉਹ ਗੁਰੂ ਦਾ) ਸ਼ਬਦ (ਉਪਦੇਸ਼) ਪਛਾਨਣ ਤਾਂ (ਆਪਣਾ ਅਸਲੀ) ਟਿਕਾਣਾ ਲਭ ਲੈਣ (ਇਸ ਤਰ੍ਹਾਂ ਉਹਨਾਂ ਦੀ ਆਤਮ) ਜੋਤਿ (ਹਰੀ ਦੀ ਪਰਮ) ਜੋਤਿ ਵਿਚ ਸਮਾ ਜਾਵੇ। (ਜੇ) ਸਦਾ ਸਚੇ (ਪਰਮੇਸ਼ਰ) ਦਾ ਡਰ ਮਨ ਵਿੱਚ ਵਸ ਜਾਏ ਤਾਂ (ਉਹ) ਸਭ ਤਰ੍ਹਾਂ ਦੀ ਸੋਝੀ ਪਾ ਲੈਣ। ਸਤਿਗੁਰੂ (ਜੋ) ਆਪਣੇ (ਘਰ) ਸਰੂਪ ਵਿਚ ਵਰਤਦਾ ਹੈ (ਭਾਵ ਅਸਥਿਤ ਹੈ ਉਹ) ਆਪੇ ਹੀ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ ਰਜ਼ਾ ਦਾ ਮਾਲਕ ਕਿਰਪਾ ਕਰੇ, ਸਤਿਗੁਰੂ ਦੇ ਮਿਲਣ ਨਾਲ (ਉਸ ਸੇਵਕ ਦੀ) ਸਾਰੀ (ਘਾਲ) ਥਾਇ ਪੈ ਜਾਂਦੀ ਹੈ (ਭਾਵ ਸਫਲ ਹੋ ਜਾਂਦੀ ਹੈ)।੨।

**ਪਉੜੀ॥-** ਉਨ੍ਹਾਂ ਭਗਤ ਜਨਾ ਦੇ ਭਾਗ ਧੰਨਤਾ ਯੋਗ ਹਨ ਜੋ (ਆਪਣੇ) ਮੂੰਹੋਂ ਹਰੀ ਦਾ ਨਾਮ ਉਚਾਰਦੇ ਹਨ। ਉਨ੍ਹਾਂ ਸੰਤ ਜਨਾਂ ਦੇ ਭਾਗ ਧੰਨਤਾ ਯੋਗ ਹਨ ਜੋ (ਆਪਣੇ) ਕੰਨਾਂ ਦੁਆਰਾ ਹਰੀ ਦਾ ਜਸ ਸੁਣਦੇ ਹਨ। ਉਹਨਾਂ ਸਾਧੂ ਜਨਾਂ ਦੇ ਭਾਗ ਧੰਨਤਾ ਯੋਗ ਹਨ (ਜਿਹੜੇ) ਹਰੀ ਦਾ ਕੀਰਤਨ ਗਾ ਕੇ ਗੁਣਾਂ

ਵਾਲੇ (ਗੁਣੀ) ਜਨ ਬਣਦੇ ਹਨ। ਉਹਨਾਂ ਗੁਰਮੁਖਾਂ ਦੇ ਭਾਗ ਧੰਨਤਾ ਯੋਗ ਹਨ ਜਿਹੜੇ ਗੁਰੂ ਦੀ ਸਿਖਿਆ ਲੈ ਕੇ (ਆਪਣੇ) ਮਨ ਨੂੰ ਜਿਤਦੇ ਹਨ। ਸਭ ਤੋਂ ਵੱਡੇ ਭਾਗ (ਉਨ੍ਹਾਂ) ਗੁਰਸਿਖਾਂ ਦੇ ਹਨ ਜਿਹੜੇ ਸਿੱਖ ਸਤਿਗੁਰੂ ਦੇ ਚਰਨਾਂ ਤੇ (ਡਿੱਗ) ਪੈਂਦੇ ਹਨ (ਭਾਵ ਨਿਮਰਤਾ ਸਹਿਤ ਸਭ ਕੁਝ ਸਮਰਪਿਤ ਕਰਦੇ ਹਨ)।੧੮।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਆਪਣੇ ਘਰਿ ਵਰਤਦਾ, ਆਪੇ ਲਏ ਮਿਲਾਇ ॥**

ਵੱਖ ਵੱਖ ਅਰਥ :

੧- ਸਤਿਗੁਰੂ ਉਨ੍ਹਾਂ ਅੰਦਰ ਹੀ ਵਸਦਾ ਹੈ ਤੇ ਆਪੇ ਹੀ ਉਹਨਾਂ ਨੂੰ ਮਿਲਾ ਲੈਂਦਾ ਹੈ। [ਸ਼ਬਦਾਰਥ

੨- ਸਤਿਗੁਰੂ ਜੋ ਸਦਾ ਆਪਣੇ ਸਰੂਪ ਵਿਚ ਟਿਕਿਆ ਰਹਿੰਦਾ ਹੈ, ਆਪ ਹੀ ਸੇਵਕ ਨੂੰ ਮਿਲਾ ਲੈਂਦਾ ਹੈ। [ਦਰਪਣ ਤੇ ਪੁਰਾਤਨ ਟੀਕਾਕਾਰ

**ਨਿਰਣੈ** : ਸ਼ਬਦਾਰਥੀ ਵਿਦਵਾਨਾਂ ਨੇ ਪਹਿਲੀਆਂ ਦੋ ਪੰਕਤੀਆਂ ਜਿਨ੍ਹਾਂ ਵਿੱਚ 'ਜਾਣਨੀ' ਪਦ ਵਰਤਿਆ ਹੈ ਸ਼ਾਇਦ ਉਸ ਨੂੰ ਆਧਾਰ ਬਣਾ ਕੇ ਉਪ੍ਰੋਕਤ ਅਰਥ ਕੀਤੇ ਹੋਣ ਪਰ ਇਸ ਤੋਂ ਬਾਅਦ ਦੀਆਂ ਦੋ ਪੰਕਤੀਆਂ ਦਾ ਸਰੂਪ ਇਉਂ ਹੈ:-

**ਸਦਾ ਸਚੇ ਕਾ ਭਉ ਮਨਿ ਵਸੈ, ਤਾ ਸਭਾ ਸੋਝੀ ਪਾਇ ॥**
**ਸਤਿਗੁਰੁ ਅਪਣੈ ਘਰਿ ਵਰਤਦਾ, ਆਪੇ ਲਏ ਮਿਲਾਇ ॥**

ਇਨ੍ਹਾਂ ਵਿੱਚ 'ਅਪਣੈ' ਪਦ ਦਾ ਸੰਬੰਧ 'ਸਤਿਗੁਰੂ' ਨਾਲ ਹੈ, ਮਨਮੁਖਾਂ ਨਾਲ ਨਹੀਂ ਜਿਵੇਂ ਕਿ ਨੰਬਰ ੧ ਵਾਲੇ ਅਰਥਾਂ ਵਿੱਚ ਦਰਸਾਇਆ ਗਿਆ ਹੈ। 'ਪਾਰਬ੍ਰਹਮ ਗੁਰ ਨਾਹੀ ਭੇਦ' ਵਾਲੇ ਸਿਧਾਂਤ ਨੂੰ ਮੁਖ ਰਖ ਕੇ ਸਤਿਗੁਰੂ ਦੀ ਜੋਤਿ ਨੂੰ ਸਾਰਿਆਂ ਵਿੱਚ ਵਿਆਪਕ ਮੰਨਿਆ ਜਾ ਸਕਦਾ ਹੈ ਪਰ ਸੰਬੰਧਤ ਪੰਕਤੀ ਵਿੱਚ ਏਦਾਂ ਦਾ ਨਿਰਣਾ ਕਰਨਾ ਠੀਕ ਨਹੀਂ ਜਾਪਦਾ।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਸੇਵਾ ਕਰਨੀ ਬਹੁਤ ਔਖੀ ਹੈ ਕਿਉਂਕਿ ਅਪਣਤ ਛੱਡਣੀ ਪੈਂਦੀ ਹੈ। ਜੋ ਗੁਰੂ ਦਾ ਸੇਵਕ ਬਣਦਾ ਹੈ ਉਹ ਆਪਣੇ ਕੀਤੇ ਚੰਗੇ ਕੰਮਾਂ ਦਾ ਢੰਢੋਰਾ ਨਹੀਂ ਪਿਟਦਾ, ਮਿਟ ਕੇ ਰਹਿੰਦਾ ਹੈ। ਸੁਖਮਨੀ ਸਾਹਿਬ ਵਿੱਚ ਵੀ ਇਹੋ ਸਿਖਿਆ ਦਿੱਤੀ ਹੈ:-

**ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**
**ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥** [ਪੰਨਾ ੨੮੬

ਆਪ-ਸੁਆਰਥੀ ਲੋਕ ਸੇਵਾ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੂੰ ਗੁਰੂ ਦੇ ਸ਼ਬਦ ਦੀ ਪਛਾਣ ਨਹੀਂ ਹੁੰਦੀ ਅਤੇ ਨਾ ਹੀ ਉਨ੍ਹਾਂ ਦੇ ਹਿਰਦੇ ਵਿੱਚ ਗੁਰੂ ਦਾ ਭੈ ਹੁੰਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਨਾਮ ਜਪਣ ਵਾਲੇ ਭਗਤਾਂ, ਸੰਤਾਂ, ਸਾਧ ਜਨਾਂ, ਗੁਰਮੁਖ ਪਿਆਰਿਆਂ ਦੇ ਵਡੇ ਭਾਗ ਹਨ ਪਰ ਜਿਹੜੇ ਗੁਰਸਿਖ ਗੁਰੂ ਦੇ ਚਰਨਾਂ ਵਿੱਚ ਢੱਠੇ ਹੋਏ ਉਥੇ ਹੀ ਪਏ।

ਰਹਿੰਦੇ ਹਨ ਉਨ੍ਹਾਂ ਦੇ ਸਭ ਨਾਲੋਂ ਵੱਡੇ ਭਾਗ ਹਨ।

**ਸਲੋਕੁ ਮ: ੩ ॥ ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ, ਏਕ ਸਬਦਿ ਲਿਵ ਲਾਇ ॥ ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ, ਜੋ ਹਰਿ ਹਿਰਦੈ ਸਦਾ ਵਸਾਇ ॥ ਬਿਨੁ ਸਤਿਗੁਰ ਨਾਉ ਨ ਪਾਈਐ, ਬੁਝਹੁ ਕਰਿ ਵੀਚਾਰੁ ॥ ਨਾਨਕ, ਪੂਰੈ ਭਾਗਿ ਸਤਿਗੁਰੁ ਮਿਲੈ, ਸੁਖੁ ਪਾਏ ਜੁਗ ਚਾਰਿ ॥੧॥ ਮ: ੩ ॥ ਕਿਆ ਗਭਰੂ ਕਿਆ ਬਿਰਧਿ ਹੈ, ਮਨਮੁਖ ਤ੍ਰਿਸਨਾ ਭੁਖ ਨ ਜਾਇ ॥ ਗੁਰਮੁਖਿ ਸਬਦੇ ਰਤਿਆ, ਸੀਤਲੁ ਹੋਏ ਆਪੁ ਗਵਾਇ ॥ ਅੰਦਰੁ ਤ੍ਰਿਪਤਿ ਸੰਤੋਖਿਆ, ਫਿਰਿ ਭੁਖ ਨ ਲਗੈ ਆਇ ॥ ਨਾਨਕ, ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ, ਜੋ ਨਾਮਿ ਰਹੇ ਲਿਵ ਲਾਇ ॥੨॥ ਪਉੜੀ ॥ ਹਉ ਬਲਿਹਾਰੀ ਤਿੰਨ ਕੰਉ, ਜੋ ਗੁਰਮੁਖਿ ਸਿਖਾ ॥ ਜੋ ਹਰਿਨਾਮੁ ਧਿਆਇਦੇ, ਤਿਨ ਦਰਸਨੁ ਪਿਖਾ ॥ ਸੁਣਿ ਕੀਰਤਨੁ ਹਰਿ ਗੁਣ ਰਵਾ, ਹਰਿਜਸੁ ਮਨਿ ਲਿਖਾ ॥ ਹਰਿਨਾਮੁ ਸਲਾਹੀ ਰੰਗ ਸਿਉ, ਸਭਿ ਕਿਲਵਿਖ ਕ੍ਰਿਖਾ ॥ ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ, ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਵਨਿਧੀਂ, ਅਠਾਰਹਂ, ਸਿਧੀਂ, ਲਗੀਆਂ, ਫਿਰਹਿਂ, ਨਾਉਂ, ਰਤਿਆਂ, ਕਰਹਿਂ, ਪਿਖਾਂ, ਰਵਾਂ, ਲਿਖਾਂ, ਸਿਉਂ, ਕ੍ਰਿਖਾਂ।

**ਪਦ ਅਰਥ** : ਬ੍ਰਹਮੁ ਬਿੰਦੈ-(ਜੋ) ਬ੍ਰਹਮ ਨੂੰ ਜਾਣਦਾ ਪਛਾਣਦਾ ਹੈ। ਬ੍ਰਹਮਤੁ-ਬ੍ਰਾਹਮਣ ਪੁਣਾ। ਗਭਰੂ-ਜੁਆਨ। ਬਿਰਧਿ-ਬੁੱਢਾ। ਗੁਰਮੁਖਿ-ਗੁਰੂ ਅਨੁਸਾਰੀ ਸਿੱਖ। ਆਪੁ ਗਵਾਇ-ਆਪਾ (ਹੰਕਾਰ) ਮਿਟਾ ਕੇ। ਸਿਖਾ-ਸਿੱਖ। ਪਿਖਾ-ਵੇਖਾਂ। ਰਵਾ-ਉਚਾਰਨ ਕਰਾਂ। ਲਿਖਾ-ਲਿਖਾਂ। ਰੰਗ ਸਿਉ-ਪ੍ਰੇਮ ਨਾਲ (ਮਸਤੀ ਵਿੱਚ ਆ ਕੇ)। ਕ੍ਰਿਖਾ-ਕੱਟ ਦਿਆਂ। ਸੁਹਾਵਾ-ਸੋਹਣਾ। ਸਰੀਰੁ ਥਾਨੁ-ਸ਼ਰੀਰ ਰੂਪੀ ਥਾਂ। ਵਿਖਾ-ਕਦਮ, ਪੈਰ।

**ਸਲੋਕੁ ਮ: ੩ ॥ ਅਰਥ** : (ਹੇ ਭਾਈ ! ਜੋ) ਬ੍ਰਹਮ ਨੂੰ ਜਾਣਦਾ-ਪਛਾਣਦਾ ਹੈ (ਅਤੇ) ਇਕ ਸ਼ਬਦ (ਬ੍ਰਹਮ) ਵਿੱਚ ਸੁਰਤਿ ਜੋੜੀ ਰਖਦਾ ਹੈ, ਉਸਦਾ ਬ੍ਰਾਹਮਣ ਪੁਣਾ (ਕਾਇਮ) ਰਹਿੰਦਾ ਹੈ। ਜੋ (ਮਨੁੱਖ ਨਾਮ) ਨੂੰ ਸਦਾ ਹਿਰਦੇ ਵਿੱਚ ਵਸਾਂਦਾ ਹੈ, ਨੌ-ਨਿਧੀਆਂ ਤੇ ਅਠਾਰਾਂ ਸਿਧੀਆਂ (ਉਸ ਦੇ) ਪਿੱਛੇ ਲਗੀਆਂ ਫਿਰਦੀਆਂ ਹਨ। (ਇਹ) ਵੀਚਾਰ ਕਰਕੇ ਸਮਝ ਲਵੋ ਕਿ ਸਤਿਗੁਰੂ ਤੋਂ ਬਿਨਾ (ਹਰੀ ਦਾ) ਨਾਮ ਪ੍ਰਾਪਤ ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਭਾਗਾਂ ਕਰਕੇ ਸਤਿਗੁਰੂ ਮਿਲਦਾ ਹੈ, (ਜਿਸ ਨੂੰ ਮਿਲਦਾ ਹੈ, ਉਹ) ਚੌਹਾਂ ਜੁਗਾਂ ਵਿੱਚ (ਭਾਵ ਹਰ ਸਮੇਂ) ਸੁਖ ਪਾਂਦਾ ਹੈ।੧।

**ਮ: ੩ ॥** - ਕੀ ਜੁਆਨ (ਤੇ) ਕੀ ਬੁੱਢਾ (ਜੋ ਭੀ) ਮਨਮੁਖ ਹੈ (ਉਸਦੀ ਮਾਇਕ) ਤ੍ਰਿਸ਼ਨਾ ਦੀ (ਪਿਆਸ ਅਤੇ ਪਦਾਰਥਾਂ ਦੀ) ਭੁਖ ਨਹੀਂ ਜਾਂਦੀ। ਗੁਰੂ ਦੀ ਸਿਖਿਆ ਤੇ ਟੁਰਨ ਵਾਲੇ ਮਨੁੱਖ (ਗੁਰੂ ਦੇ) ਸ਼ਬਦ ਵਿੱਚ ਰੰਗੇ ਹੋਣ ਕਰਕੇ, ਆਪਾ-ਭਾਵ (ਹੰਕਾਰ) ਗਵਾ ਕੇ ਸੀਤਲ ਹੋਏ ਹਨ। (ਉਹਨਾਂ ਦਾ)

ਅੰਦਰਲਾ (ਹਿਰਦਾ) ਤ੍ਰਿਪਤ ਹੋਣ ਕਰਕੇ ਸੰਤੋਖਿਆ (ਰਜਿਆ) ਰਹਿੰਦਾ ਹੈ (ਇਸ ਲਈ ਉਨ੍ਹਾਂ ਨੂੰ) ਫਿਰ ਆ ਕੇ (ਤ੍ਰਿਸ਼ਨਾ ਤੇ ਭੁੱਖ ਨਹੀਂ ਲਗਦੀ ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਗੁਰਮੁਖ ਨਾਮ ਵਿੱਚ ਲਿਵ ਲਾ ਰਹੇ ਹਨ (ਭਾਵ ਪ੍ਰਭੂ ਨਾਲ ਜੁੜੇ ਹੋਏ ਹਨ, ਓਹ) ਜੋ ਕੁਝ ਕਰਦੇ ਹਨ ਓਹ (ਹਰ ਥਾਂ) ਪਰਵਾਣ ਹੁੰਦਾ ਹੈ ।੨।

**ਪਉੜੀ** ॥ - ਜੋ ਗੁਰਮੁਖਿ ਸਿੱਖ ਹਨ ਮੈਂ ਉਹਨਾਂ ਤੋਂ ਵਾਰਨੇ (ਜਾਂਦਾ ਹਾਂ) । ਜੋ ਹਰੀ ਦਾ ਨਾਮ ਧਿਆਉਂਦੇ ਹਨ (ਮੇਰਾ ਚਿਤ ਕਰਦਾ ਹੈ ਕਿ ਮੈਂ ਉਹਨਾਂ ਦਾ) ਦਰਸ਼ਨ ਵੇਖਾਂ । (ਉਨ੍ਹਾਂ ਗੁਰਮੁਖਾਂ ਪਾਸੋਂ) ਕੀਰਤਨ ਸੁਣ ਕੇ ਮੈਂ ਹਰੀ ਦੇ ਗੁਣ ਉਚਾਰਨ ਕਰਾਂ (ਅਤੇ) ਹਰੀ ਦਾ ਜਸ (ਆਪਣੇ) ਮਨ ਵਿੱਚ ਲਿਖ ਲਵਾਂ । ਮੈਂ ਹਰੀ ਦਾ ਨਾਮ ਪ੍ਰੇਮ ਨਾਲ ਸਲਾਹਵਾਂ (ਅਤੇ) ਸਾਰੇ ਪਾਪ (ਨਾਮ ਦੀ ਸ਼ਕਤੀ ਨਾਲ) ਖਿੱਚ ਕੇ ਪਰੇ ਸੁਟ ਦਿਆਂ । ਉਹ ਸਰੀਰ ਰੂਪੀ ਸਥਾਨ ਸੋਹਣਾ ਤੇ ਧੰਨਤਾ ਯੋਗ ਹੈ ਜਿਥੇ ਮੇਰਾ ਗੁਰੂ (ਆਪਣੇ ਪਾਵਨ) ਪੈਰ ਰਖਦਾ ਹੈ ।੧੯।

## ਸਾਰੰਸ਼ ਅਤੇ ਸਿਧਾਂਤ

ਬ੍ਰਾਹਮਣ ਦੇ ਘਰ ਜਨਮ ਲੈਣ ਨਾਲ ਕਿਸੇ ਮਨੁੱਖ ਨੂੰ ਬ੍ਰਹਮ-ਪੁਣਾ ਪ੍ਰਾਪਤ ਨਹੀਂ ਹੁੰਦਾ ਜਦੋਂ ਤੱਕ ਕਿ ਉਹ ਪੂਰਨ ਬ੍ਰਹਮ ਦੀ ਜਾਣ-ਪਛਾਣ ਨਹੀਂ ਕਰ ਪਾਂਦਾ । ਜੇ 'ਬ੍ਰਹਮ' ਮਨ ਵਿੱਚ ਵਸ਼ ਜਾਏ ਤਾਂ ਸਭ ਰਿਧੀਆਂ, ਸਿਧੀਆਂ, ਨਿਧੀਆਂ ਪਿਛੇ ਲਗੀਆਂ ਫਿਰਦੀਆਂ ਹਨ ।

ਦੂਜੇ ਸਲੋਕ ਵਿੱਚ ਮਨਮੁਖਾਂ ਵਿੱਚ ਇਹ ਅੰਤਰ ਦਸਿਆ ਹੈ ਕਿ ਮਨਮੁਖਾਂ ਦੇ ਅੰਦਰੋਂ ਤ੍ਰਿਸ਼ਨਾ ਰੂਪੀ ਅੱਗ ਨਹੀਂ ਬੁਝਦੀ ਜਦੋਂ ਕਿ ਗੁਰਮੁਖ ਹਉਮੈ ਦੂਰ ਕਰਕੇ ਸੀਤਲ ਤੇ ਸ਼ਾਂਤ ਹੋਏ ਰਹਿੰਦੇ ਹਨ । ਪਉੜੀ ਵਿੱਚ ਗੁਰੂ ਅਨੁਸਾਰ ਸਿੱਖਾਂ ਨੂੰ ਧੰਨ ਧੰਨ ਕਿਹਾ ਹੈ । ਸੱਚ ਮੁਚ ਓਹ ਹਿਰਦਾ ਰੂਪੀ ਥਾਂ ਸੋਹਣਾ ਤੇ ਮਨਮੋਹਣਾ ਹੈ ਜਿਥੇ ਮੇਰਾ ਪਿਆਰਾ ਗੁਰੂ ਆਪਣੇ ਪਾਵਨ ਚਰਨ ਵਸਾਂਦਾ ਹੈ ।

**ਸਲੋਕੁ ਮ: ੩ ॥ ਗੁਰ ਬਿਨੁ ਗਿਆਨੁ ਨ ਹੋਵਈ, ਨਾ ਸੁਖੁ ਵਸੈ ਮਨਿ ਆਇ ॥ ਨਾਨਕ, ਨਾਮੁ ਵਿਹੂਣੇ ਮਨਮੁਖੀ, ਜਾਸਨਿ ਜਨਮੁ ਗਵਾਇ ॥੧॥ ਮ: ੩ ॥ ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ, ਥਕਿ ਰਹੇ ਲਿਵ ਲਾਇ ॥ ਬਿਨੁ ਸਤਿਗੁਰ ਕਿਨੈ ਨ ਪਾਇਓ, ਗੁਰਮੁਖਿ ਮਿਲੈ ਮਿਲਾਇ ॥ ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ, ਧਿਗੁ ਸਿਧੀ ਧਿਗੁ ਕਰਮਾਤਿ ॥ ਸਾ ਸਿਧਿ ਕਰਮਾਤਿ ਹੈ, ਅਚਿੰਤੁ ਕਰੇ ਜਿਸੁ ਦਾਤਿ ॥ ਨਾਨਕ, ਗੁਰਮੁਖਿ ਹਰਿਨਾਮੁ ਮਨਿ ਵਸੈ, ਏਹਾ ਸਿਧਿ ਏਹਾ ਕਰਮਾਤਿ ॥੨॥ ਪਉੜੀ ॥ ਹਮ ਢਾਢੀ ਹਰਿ ਪ੍ਰਭ ਖਸਮ ਕੇ, ਨਿਤ ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ, ਹਰਿ ਜਸੁ ਸੁਣਹ, ਤਿਸੁ ਕਵਲਾ ਕੰਤਾ ॥ ਹਰਿ ਦਾਤਾ, ਸਭੁ ਜਗਤੁ ਭਿਖਾਰੀਆ, ਮੰਗਤ ਜਨ ਜੰਤਾ ॥ ਹਰਿ ਦੇਵਹੁ ਦਾਨੁ ਦਇਆਲ ਹੋਇ, ਵਿਚਿ ਪਾਥਰ ਕ੍ਰਿਮ ਜੰਤਾ ॥ ਜਨ ਨਾਨਕ ਨਾਮੁ ਧਿਆਇਆ, ਗੁਰਮੁਖਿ ਧਨਵੰਤਾ ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਵੈਂ, ਗਾਵਹਂ, ਕਰਹਂ, ਸੁਣਹਂ।

**ਨੋਟ** :ਸਿਧੀ ਨੂੰ 'ਸਿਧੀਂ' ਨਹੀਂ ਉਚਾਰਨਾ ਕਿਉਂਕਿ ਇਥੇ ਇਹ ਪਦ ਇਕ ਬਚਨ ਦਾ ਸੂਚਕ ਹੈ।

**ਪਦ ਅਰਥ** : ਸਿਧ-ਸਿਧੀ ਨੂੰ ਪ੍ਰਾਪਤ ਹੋ ਚੁਕੇ। ਸਾਧਿਕ-ਸਿਧੀ ਲਈ ਸਾਧਨਾ ਕਰਨ ਵਾਲੇ। ਗੁਰਮੁਖਿ-ਗੁਰੂ ਦੁਆਰਾ। ਬਾਦਿ-ਫਜ਼ੂਲ, ਵਿਅਰਥ। ਧ੍ਰਿਗੁ-ਲਾਹਨਤ। ਕਰਮਾਤਿ-ਕਰਾਮਾਤੀ ਸ਼ਕਤੀ। ਅਚਿੰਤੁ-ਚਿੰਤਾ ਤੋਂ ਰਹਿਤ ਪਰਮੇਸ਼ਰ। ਕਵਲਾ ਕੰਤਾ-ਲਛਮੀ (ਮਾਇਆ) ਦਾ ਪਤੀ। ਭਿਖਾਰੀਆ-ਭਿਖਾਰੀ, ਮੰਗਤਾ। ਮੰਗਤ-ਮੰਗਦੇ ਹਨ। ਜਨ ਜੰਤਾ-ਜੀਵ ਜੰਤੂ। ਵਿਚਿ ਪਾਥਰ-ਪੱਥਰਾਂ ਵਿੱਚ।

**ਸਲੋਕੁ ਮ: ੩ ॥ ਅਰਥ** : ਗੁਰੂ ਤੋਂ ਬਿਨਾ (ਪਰਮੇਸ਼ਰ ਦਾ) ਗਿਆਨ ਨਹੀਂ ਹੁੰਦਾ (ਅਤੇ) ਨਾ ਹੀ ਮਨ ਵਿੱਚ ਸੁੱਖ ਆ ਕੇ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਸਖਣੇ (ਜੋ) ਮਨਮੁਖ ਹਨ (ਉਹ ਆਪਣਾ ਮਨੁੱਖਾ) ਜਨਮ (ਵਿਅਰਥ) ਗਵਾ ਕੇ (ਇਥੋਂ) ਚਲੇ ਜਾਣਗੇ ।੧।

**ਮ: ੩ ॥** - (ਸਿਧੀਆਂ ਦੇ ਬਲ ਨਾਲ) ਸਿਧ (ਤੇ) ਸਾਧਿਕ ਸਾਰੇ ਨਾਮ ਨੂੰ ਖੋਜਦੇ ਲਿਵ ਲਾ ਕੇ ਥੱਕ ਕੇ ਰਹਿ ਗਏ ਹਨ। (ਪਰ) ਸਤਿਗੁਰੂ ਤੋਂ ਬਿਨਾ (ਨਾਮ) ਕਿਸੇ ਨੂੰ ਭੀ ਪ੍ਰਾਪਤ ਨਹੀਂ ਹੋਇਆ, (ਨਾਮ) ਗੁਰੂ ਦੁਆਰਾ ਮਿਲਾਇਆ ਹੀ ਮਿਲਦਾ ਹੈ। ਨਾਮ ਤੋਂ ਬਿਨਾ ਖਾਣਾ ਤੇ ਪਹਿਨਣਾ ਸਭ ਕੁਝ ਵਿਅਰਥ ਹੈ (ਇਸ ਲਈ ਅਜਿਹੀ) ਸਿਧੀ ਤੇ ਕਰਾਮਾਤੀ (ਸ਼ਕਤੀ ਨੂੰ) ਲਾਹਨਤ ਹੈ। (ਅਸਲ ਵਿੱਚ) ਉਹ ਸਿਧੀ, ਉਹ ਕਰਾਮਾਤ ਹੈ ਜਿਸ ਨੂੰ ਅਚਿੰਤ (ਪ੍ਰਭੂ ਨਾਮ ਦੀ) ਦਾਤਿ ਬਖਸ਼ ਦੇਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹਰੀ ਦਾ ਨਾਮ ਮਨ ਵਿੱਚ ਵਸਦਾ ਹੈ, (ਵਾਸਤਵ ਵਿੱਚ) ਇਹੋ ਸਿਧੀ ਤੇ ਇਹੋ ਕਰਾਮਾਤ ਹੈ ।੨।

**ਪਉੜੀ ॥** - (ਹੇ ਭਾਈ !) ਅਸੀਂ (ਆਪਣੇ) ਹਰੀ ਪ੍ਰਭੂ ਮਾਲਕ ਦੇ ਢਾਢੀ ਹਾਂ (ਅਤੇ ਉਸ ਦਾ) ਜਸ (ਵਡਿਆਈ) ਸੁਣਦੇ ਹਾਂ। (ਇਕੋ) ਹਰੀ ਪ੍ਰਭੂ ਦਾਤਾ ਹੈ (ਬਾਕੀ ਸਾਰਾ) ਜਗਤ (ਉਸ ਦਾਤੇ ਦਾ) ਭਿਖਾਰੀ ਹੈ, ਜੀਵ ਜੰਤੂ (ਸਾਰੇ ਉਸ ਦੇ ਦਰ ਦੇ) ਮੰਗਤੇ ਹਨ। ਹੇ ਹਰੀ ! (ਤੁਸੀਂ) ਦਿਆਲੂ ਹੋ ਕੇ ਪੱਥਰਾਂ ਵਿੱਚ ਕੀੜੇ ਜੰਤੂਆਂ ਨੂੰ ਭੀ ਦਾਨ ਦਿੰਦੇ ਹੋ। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਨਾਮ ਸਿਮਰਿਆ ਹੈ (ਅਸਲ ਵਿੱਚ ਓਹ) ਧਨਵੰਤ (ਦੌਲਤਮੰਦ) ਹਨ ।੨੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾ ਸ਼ਬਦ ਗਿਆਨ ਜਾਂ ਨਾਮ ਦੀ ਸੋਝੀ ਨਹੀਂ ਹੁੰਦੀ ਅਤੇ ਨਾ ਹੀ ਸਦੀਵੀ ਸੁਖ ਮਨ ਵਿੱਚ ਆ ਕੇ ਵਸਦਾ ਹੈ। ਨਾਮ ਦੇ ਤੁੱਲ ਕੋਈ ਸਿਧੀ ਜਾਂ ਕਰਾਮਾਤ ਨਹੀਂ। ਨਾਮ ਤੋਂ ਬਿਨਾ ਸਿਧੀਆਂ, ਕਰਾਮਾਤਾਂ ਦੀ ਪ੍ਰਾਪਤੀ ਸਭ ਲਾਹਨਤ ਦਿਵਾਉਣ ਵਾਲੀ ਹੈ। ਸਭ ਤੋਂ ਉਤਮ ਵਸਤੂ ਨਾਮ ਦੀ ਦਾਤਿ ਹੈ ਜੋ ਅਚਿੰਤੇ ਹੀ ਪ੍ਰਾਪਤ ਹੁੰਦੀ ਹੈ।

ਗੁਰੂ ਜੀ ਨੇ ਆਪਣੇ ਆਪ ਨੂੰ ਹਰੀ ਪ੍ਰਭੂ ਦਾ ਕੀਰਤਨ ਕਰਨ ਵਾਲਾ ਢਾਢੀ ਦੱਸਿਆ ਹੈ। ਗੁਰੂ ਰਾਹੀਂ ਨਾਮ ਸਿਮਰ ਕੇ ਧਨਵਾਨ ਬਣ ਜਾਈਦਾ ਹੈ, ਇਹ ਪਉੜੀ ਦਾ ਸਾਰੰਸ਼ ਹੈ।

**ਸਲੋਕੁ ਮ: ੩ ॥ ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥ ਸੋ ਪੜਿਆ ਸੋ ਪੰਡਿਤੁ ਬੀਨਾ, ਗੁਰ ਸਬਦਿ ਕਰੇ ਵੀਚਾਰੁ ॥ ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ ॥ ਗੁਣ ਨਿਧਾਨੁ ਹਰਿ ਪਾਇਆ, ਸਹਜਿ ਕਰੇ ਵੀਚਾਰੁ ॥ ਧੰਨੁ ਵਾਪਾਰੀ ਨਾਨਕਾ, ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥ ਮ: ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ, ਵੇਖਹੁ ਕੋ ਲਿਵ ਲਾਇ ॥ ਭੇਖਧਾਰੀ ਤੀਰਥੀ ਭਵਿ ਥਕੇ, ਨਾ ਏਹੁ ਮਨੁ ਮਾਰਿਆ ਜਾਇ ॥ ਗੁਰਮੁਖਿ ਏਹੁ ਮਨੁ ਜੀਵਤੁ ਮਰੈ, ਸਚਿ ਰਹੈ ਲਿਵ ਲਾਇ ॥ ਨਾਨਕ, ਇਸੁ ਮਨ ਕੀ ਮਲੁ ਇਉ ਉਤਰੈ, ਹਉਮੈ ਸਬਦਿ ਜਲਾਇ ॥੨॥ ਪਉੜੀ ॥ ਹਰਿ ਹਰਿ ਸੰਤੁ ਮਿਲਹੁ ਮੇਰੇ ਭਾਈ, ਹਰਿਨਾਮੁ ਦ੍ਰਿੜਾਵਹੁ ਇਕ ਕਿਨਕਾ ॥ ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ, ਹਰਿ ਕਾਪੜੁ ਪਹਿਰਹੁ ਖਿਮ ਕਾ ॥ ਐਸਾ ਸੀਗਾਰੁ ਮੇਰੇ ਪ੍ਰਭ ਭਾਵੈ, ਹਰਿ ਲਾਗੈ ਪਿਆਰਾ ਪ੍ਰਿਮ ਕਾ ॥ ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ, ਸਭਿ ਕਿਲ ਬਿਖ ਕਾਟੈ, ਇਕ ਪਲਕਾ ॥ ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ, ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੀਰਥੀਂ, ਇਉਂ, ਸੀਂਗਾਰ ।

**ਪਦ ਅਰਥ** : ਬੀਨਾ-ਸੁਜਾਖਾ ਭਾਵ ਸਿਆਣਾ । ਮੋਖਦੁਆਰੁ-ਮੁਕਤੀ ਦਾ ਦਰਵਾਜ਼ਾ । ਤੀਰਥੀ-ਤੀਰਥਾਂ ਉਤੇ । ਭਵਿ ਥਕੇ-ਫਿਰ ਫਿਰ ਕੇ ਥਕ ਗਏ ਹਨ । ਸਬਦਿ-ਸ਼ਬਦ ਦੁਆਰਾ । ਜਲਾਇ-ਸਾੜ ਦੇਵੇ। ਦ੍ਰਿੜਾਵਹੁ-ਪੱਕਾ ਕਰਾਵੋ । ਕਿਨਕਾ-ਥੋੜਾ ਜਿਤਨਾ । ਕਾਪੜੁ-ਪੋਸ਼ਾਕ । ਪਹਿਰਹੁ-ਪਹਿਨੋ । ਖਿਮ ਕਾ-ਖਿਮਾ ਦਾ । ਪ੍ਰਿਮ ਕਾ-ਪ੍ਰੇਮ ਦਾ । ਕਿਲਬਿਖ-ਪਾਪ । ਪਲਕਾ-ਪਲਕ ਵਿੱਚ । ਜਿਣਕਾ-ਜਿਤਦਾ ਹੈ ।

**ਸਲੋਕੁ ਮ: ੩ ॥ ਅਰਥ** - (ਹੇ ਭਾਈ ! ਜਿਸ ਮਨੁੱਖ ਦੇ ਮਨ) ਵਿੱਚ (ਮਾਇਆ ਤੇ ਪਦਾਰਥਾਂ ਦੀ) ਤ੍ਰਿਸ਼ਨਾ ਅਤੇ ਲਾਲਚ ਹੈ (ਉਸ ਦਾ ਪਾਠ) ਪੜ੍ਹਨਾ ਗੁੜ੍ਹਨਾ (ਨਿਰਾ) ਸੰਸਾਰ ਦੀ ਕਾਰ (ਵਾਂਗੂ) ਹੈ । ਹੰਕਾਰ ਵਿੱਚ ਸਾਰੇ (ਪੰਡਿਤ ਲੋਕ) ਪੜ੍ਹ ਕੇ ਥੱਕ ਗਏ ਹਨ, ਦੂਜੇ ਭਾਵ ਵਿੱਚ (ਮਾਇਆ ਦੇ ਪਿਆਰ ਵਿੱਚ) ਖੁਆਰ (ਹੀ ਹੋ ਰਹੇ ਹਨ) । ਉਹ (ਮਨੁੱਖ) ਜੋ ਗੁਰੂ ਦੇ ਸ਼ਬਦ ਦੁਆਰਾ (ਆਤਮਿਕ ਗਿਆਨ ਦੀ) ਵੀਚਾਰ ਕਰੇ ਉਹ (ਮਨੁੱਖ) ਪੜ੍ਹਿਆ ਹੋਇਆ ਤੇ ਸਿਆਣਾ ਹੈ । (ਉਹ ਆਪਣਾ) ਅੰਦਰਲਾ (ਮਨ) ਖੋਜਦਾ ਹੈ, ਤੱਤ (ਪਰਮਾਤਮਾ) ਨੂੰ ਲੱਭ ਲੈਂਦਾ ਹੈ, ਅਤੇ ਮੁਕਤੀ ਦਾ ਦਰਵਾਜਾ ਪਾ ਲੈਂਦਾ ਹੈ । ਸਹਜ (ਅਵਸਥਾ) ਵਿੱਚ (ਟਿੱਕ ਕੇ ਉਸ ਨੇ ਹਰੀ ਦੇ ਗੁਣਾਂ ਦੀ) ਵੀਚਾਰ ਕਰਕੇ ਗੁਣਾਂ ਦਾ ਖ਼ਜ਼ਾਨਾ ਹਰੀ ਪਾ ਲਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੂੰ ਗੁਰੂ ਦੁਆਰਾ ਨਾਮ ਰੂਪੀ ਆਸਰਾ (ਮਿਲ ਗਿਆ ਹੈ, ਉਹ) ਵਾਪਾਰੀ ਧੰਨਤਾ ਯੋਗ ਹੈ ।੧।

**ਮ: ੩ ॥** - ਮਨ ਮਾਰੇ ਬਿਨਾ (ਮਨੁੱਖਾ ਜੀਵਨ) ਸਫਲ ਨਹੀਂ ਹੁੰਦਾ (ਬੇਸ਼ਕ) ਕੋਈ ਲਿਵ ਲਾ ਕੇ ਵੇਖ ਲਵੇ । ਭੇਖੀ (ਮਨੁੱਖ) ਤੀਰਥਾਂ ਤੇ ਫਿਰ ਫਿਰ ਕੇ ਥੱਕ ਗਏ ਹਨ (ਪਰ) ਇਹ ਮਨ ਨਹੀਂ ਮਾਰਿਆ ਜਾਂਦਾ (ਭਾਵ ਕਾਬੂ ਨਹੀਂ ਆਉਂਦਾ) । ਗੁਰੂ ਅਨੁਸਾਰੀ (ਮਨੁੱਖ ਦਾ) ਇਹ ਮਨ ਜੀਵਤ ਭਾਵ ਤੋਂ ਮਰ ਜਾਂਦਾ ਹੈ (ਅਤੇ) ਸੱਚੇ (ਨਾਮ) ਵਿੱਚ ਬ੍ਰਿਤੀ ਲਾਈ (ਜੋੜੀ) ਰਖਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਉਮੈ ਨੂੰ ਗੁਰ-ਸ਼ਬਦ ਦੁਆਰਾ ਸਾੜ ਦੇਵੇ, ਇਸ ਮਨ ਦੀ ਮੈਲ ਇਸ ਤਰ੍ਹਾਂ ਉਤਰਦੀ (ਦੂਰ ਹੁੰਦੀ) ਹੈ ।੨।

**ਪਉੜੀ**॥-ਹੇ ਮੇਰੇ ਭਾਈ ਹਰੀ ਦੇ ਸੰਤ ਜਨੋ! (ਤੁਸੀਂ ਮੈਨੂੰ) ਮਿਲੋ (ਅਤੇ) ਇਕ ਕਿਣਕਾ ਮਾਤਰ (ਭਾਵ ਥੋੜਾ ਜਿਹਾ) ਹਰੀ ਦਾ ਨਾਮ (ਮੈਨੂੰ) ਦ੍ਰਿੜ੍ਹ ਕਰਾ ਦਿਉ । ਹੇ ਹਰੀ ਜਨੋ ! ਹਰੀ ਹਰੀ ਦਾ (ਨਾਮ) ਸ਼ਿੰਗਾਰ ਬਣਾਵੋ ਤੇ ਖ਼ਿਮਾ ਦਾ ਲਿਬਾਸ ਪਹਿਨੋ । ਇਹੋ ਜਿਹਾ ਸ਼ਿੰਗਾਰ ਮੇਰੇ ਪ੍ਰਭੂ ਨੂੰ ਚੰਗਾ ਲਗਦਾ ਹੈ (ਅਤੇ ਸ਼ਿੰਗਾਰ ਕਰਨ ਵਾਲਾ) ਪ੍ਰੇਮੀ ਹਰੀ ਨੂੰ ਪਿਆਰਾ ਲਗਦਾ ਹੈ। (ਹੇ ਭਾਈ ! ਤੁਸੀਂ ਦਿਨ ਰਾਤ) ਹਰੀ ਦਾ ਨਾਮ ਉਚਾਰੋ (ਜੋ) ਇਕ ਪਲਕ ਵਿੱਚ ਸਾਰੇ ਪਾਪ ਕੱਟ ਦਿੰਦਾ ਹੈ। ਜਿਸ ਉਤੇ ਹਰੀ ਦਿਆਲੂ ਹੁੰਦਾ ਹੈ (ਉਹ ਸਿੱਖ) ਗੁਰੂ ਦੁਆਰਾ ਹਰੀ ਦਾ ਨਾਮ ਜਪਕੇ (ਜੀਵਨ ਬਾਜ਼ੀ) ਜਿੱਤ ਲੈਂਦਾ ਹੈ ।੨੧।

## ਸਾਰੰਸ਼ ਅਤੇ ਸਿਧਾਂਤ

ਜੇ ਮਨੁੱਖ ਦੇ ਅੰਦਰ ਮਾਇਆ ਦਾ ਲਾਲਚ ਹੈ, ਹੋਰ ਪਦਾਰਥਾਂ ਦੀ ਤ੍ਰਿਸ਼ਨਾ ਹੈ, ਤਾਂ ਉਸ ਦਾ ਪੜ੍ਹਨਾ ਗੁੜ੍ਹਨਾ ਸੰਸਾਰ ਦੇ ਬਾਕੀ ਕੰਮਾਂ ਧੰਧਿਆਂ ਵਾਂਗੂੰ ਹੈ। ਗੁਰੂ ਨਾਨਕਦੇਵ ਜੀ ਦੇ ਅੰਮ੍ਰਿਤ-ਬਚਨ ਹਨ:

**ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰੁ ॥** [ਪੰਨਾ ੧੪੦

ਸਹੀ ਅਰਥਾਂ ਵਿੱਚ ਪੜ੍ਹਿਆ ਹੋਇਆ ਸਿਆਣਾ ਪੁਰਸ਼ ਉਹ ਹੈ ਜੋ ਨਾਮ ਦੀ ਵੀਚਾਰ ਤੇ ਨਾਮ ਦਾ ਵਾਪਾਰ ਕਰਦਾ ਹੈ । ਨਾਮ ਦੀ ਖੋਜ ਮਨ ਮਾਰੇ ਬਿਨਾ ਨਹੀਂ ਹੁੰਦੀ । ਮਨ ਨੂੰ ਗੁਰੂ ਦੇ ਸ਼ਬਦ ਦੁਆਰਾ ਮਾਰਨਾ ਪੈਂਦਾ ਹੈ । ਮਨ ਨੂੰ ਵਸ ਕਰਨ ਤੋਂ ਬਾਅਦ ਹੀ ਜੀਵਨ ਦੀ ਪੂਰਨ ਸਫਲਤਾ ਪ੍ਰਾਪਤ ਹੁੰਦੀ ਹੈ ।

ਪਉੜੀ ਵਿੱਚ ਨਾਮ ਜਪਣ ਦੀ ਲਾਲਸਾ ਨੂੰ ਮੁਖ ਰਖ ਕੇ ਹਰੀ ਦੇ ਸੰਤ ਜਨਾਂ ਨੂੰ ਮਿਲਣ ਦਾ ਸੱਦਾ ਦਿੱਤਾ ਹੈ । ਸਿਧਾਂਤ ਇਹ ਹੈ ਕਿ ਹਰੀ ਕਿਰਪਾ ਕਰੇ ਤਾਂ ਹੀ ਗੁਰੂ ਦੀ ਰਾਹੀਂ ਨਾਮ ਜਪ ਕੇ ਜੀਵਨ ਬਾਜ਼ੀ ਜਿੱਤੀ ਜਾ ਸਕਦੀ ਹੈ ।

**ਸਲੋਕੁ ਮ: ੩ ॥ ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ, ਕਾਲਾ ਹੋਆ ਸਿਆਹੁ ॥ ਖੰਨਲੀ ਧੋਤੀ ਉਜਲੀ ਨ ਹੋਵਈ, ਜੇ ਸਉ ਧੋਵਣਿ ਪਾਹੁ ॥ ਗੁਰ ਪਰਸਾਦੀ ਜੀਵਤੁ ਮਰੈ, ਉਲਟੀ ਹੋਵੈ ਮਤਿ ਬਦਲਾਹੁ ॥ ਨਾਨਕ, ਮੈਲੁ ਨ ਲਗਈ, ਨਾ ਫਿਰਿ ਜੋਨੀ ਪਾਹੁ ॥੧॥ ਮ: ੩ ॥ ਚਹੁ ਜੁਗੀ, ਕਲਿ ਕਾਲੀ ਕਾਂਢੀ, ਇਕ ਉਤਮ ਪਦਵੀ ਇਸੁ ਜੁਗ ਮਾਹਿ ॥ ਗੁਰਮੁਖਿ ਹਰਿ ਕੀਰਤਿ ਫਲੁ ਪਾਈਐ, ਜਿਨ ਕਉ ਹਰਿ ਲਿਖਿ ਪਾਹਿ ॥ ਨਾਨਕ, ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ, ਹਰਿ**

**ਭਗਤੀ ਮਾਹਿ ਸਮਾਹਿ ॥੨॥ ਪਉੜੀ ॥ ਹਰਿ ਹਰਿ ਮੇਲਿ ਸਾਧ ਜਨ ਸੰਗਤਿ, ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥ ਹਰਿ ਗੁਣ ਗਾਵਾ, ਹਰਿ ਨਿਤ ਚਵਾ, ਗੁਰਮਤੀ ਹਰਿ ਰੰਗੁ ਸਦਾ ਮਾਣਿ ॥ ਹਰਿ ਜਪਿ ਜਪਿ ਅਉਖਧ ਖਾਧਿਆ, ਸਭਿ ਰੋਗ ਗਵਾਤੇ ਦੁਖਾ ਘਾਣਿ ॥ ਜਿਨਾ ਸਾਸਿ ਗਿਰਾਸਿ ਨ ਵਿਸਰੈ, ਸੇ ਹਰਿਜਨ ਪੂਰੇ ਸਹੀ ਜਾਣਿ ॥ ਜੋ ਗੁਰਮੁਖਿ ਹਰਿ ਆਰਾਧਦੇ, ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥**

ਉਚਾਰਨ ਸੇਧ

**ਬਿੰਦੀ ਸਹਿਤ** : ਜੁਗੀਂ, ਮਾਹਿਂ, ਉਚਰਹਿਂ, ਸਮਾਹਿਂ, ਬੋਲੀਂ, ਗਾਵਾਂ, ਚਵਾਂ, ਖਾਧਿਆਂ, ਦੁਖਾਂ।

**ਪਦ ਅਰਥ** : ਖੰਨਲੀ-ਤੇਲੀ ਦੀ ਕੋਹਲੂ ਵਿੱਚ ਫੇਰਨ ਵਾਲੀ ਲੀਰ। ਘੋਤੀ-ਧੋਣ ਨਾਲ। ਸਉ-ਸੌ ਵਾਰੀ। ਉਜਲੀ-ਚਿੱਟੀ। ਧੋਵਣਿ ਪਾਹੁ-ਧੌਂਦੇ ਰਹੁ। ਜੀਵਤੁ ਮਰੈ-ਜੀਵਤ ਭਾਵ ਤੋਂ ਮਰ ਜਾਏ। ਉਲਟੀ ਹੋਵੈ-(ਸੰਸਾਰ ਵਲੋਂ) ਉਲਟ ਜਾਂਦੀ ਹੈ। ਬਦਲਾਹੁ-ਬਦਲ ਜਾਂਦੀ ਹੈ। ਪਾਹੁ-ਪੈਂਦਾ ਹੈ। (ਪਾਹੁ ਕ੍ਰਿਆਵਾਚੀ ਪਦ ਹੈ - 'ਗੁਰ ਕੀ ਚਰਣੀ ਪਾਹੁ' (ਸ੍ਰੀ ਰਾਗ ਮ: ੫)। ਚਹੁ ਜੁਗੀ-ਚੌਹਾਂ ਜੁਗਾਂ ਵਿੱਚ। ਕਲਿ-ਕਲਜੁਗ। ਕਾਲੀ-ਕਾਲਖ ਵਾਲਾ। ਕਾਂਢੀ-ਆਖਿਆ ਜਾਂਦਾ ਹੈ। ਲਿਖਿ ਪਾਹਿ-ਲਿਖ ਕੇ ਪਾਂਦਾ ਹੈ। ਉਚਰਹਿ-ਉਚਾਰਦੇ ਹਨ। ਸਮਾਹਿ-ਸਮਾਉਂਦੇ, ਲੀਨ ਹੁੰਦੇ ਹਨ। ਮੁਖਿ ਬੋਲੀ-ਮੈਂ ਮੂੰਹ ਤੋਂ ਬੋਲਾਂ। ਭਲੀ ਬਾਣਿ-ਸੁੰਦਰ ਬਾਣੀ। ਚਵਾ-ਉਚਾਰਾਂ। ਅਉਖਧ ਖਾਧਿਆ-ਦਵਾਈ ਖਾਣ ਨਾਲ। ਦੁਖਾ ਘਾਣਿ-ਦੁੱਖਾਂ ਦੇ ਢੇਰ ਭਾਵ ਸਾਰੇ ਦੁੱਖ। ਸਾਸਿ ਗਿਰਾਸਿ-ਸਾਹ ਲੈਂਦਿਆਂ ਤੇ ਗਿਰਾਹੀ (ਖਾਂਦਿਆਂ)। ਸਹੀ-ਠੀਕ। ਜਗਤ ਕਾਣਿ-ਜਗਤ ਦੀ ਮੁਥਾਜੀ।

**ਸਲੋਕੁ ਮ: ੩ ॥ ਅਰਥ** - (ਹੇ ਭਾਈ!) ਇਸ ਮਨ ਨੂੰ ਜਨਮਾਂ ਜਨਮਾਂ ਦੀ ਮੈਲ ਲਗੀ ਹੋਈ ਹੈ (ਜਿਸ ਕਰਕੇ ਇਹ) ਕਾਲਾ ਸਿਆਹ (ਬਹੁਤ ਕਾਲਾ) ਹੋਇਆ ਪਿਆ ਹੈ। ਜੇ ਤੇਲੀ ਦੀ ਕੋਹਲੂ ਵਿੱਚ ਫੇਰਨ ਵਾਲੀ ਲੀਰ ਸੌ ਵਾਰੀ ਧੋਵੇ ਪਏ, (ਪਰ ਉਹ) ਧੋਣ ਨਾਲ ਸਾਫ਼ (ਚਿੱਟੀ) ਨਹੀਂ ਹੁੰਦੀ। (ਜੇ) ਗੁਰੂ ਦੀ ਕਿਰਪਾ ਨਾਲ (ਮਨੁੱਖ) ਜੀਵਤ ਭਾਵ ਤੋਂ ਮਰ ਜਾਵੇ ਤਾਂ ਉਸ ਦੀ ਮਤਿ ਸੰਸਾਰ ਵਲੋਂ ਉਲਟ ਕੇ ਬਦਲ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਮਤਿ ਨੂੰ) ਮੈਲ ਨਹੀਂ ਲਗਦੀ (ਅਤੇ) ਨਾ ਫਿਰ (ਉਹ ਮਨੁੱਖ) ਜੂਨਾਂ ਵਿੱਚ ਪੈਂਦਾ ਹੈ।੧।

**ਮ: ੩ ॥** - ਚੌਹਾਂ ਜੁੱਗਾਂ ਵਿੱਚ (ਇਕ) ਕਲਜੁਗ ਹੀ ਕਾਲਖ਼ ਵਾਲਾ ਆਖਿਆ ਜਾਂਦਾ ਹੈ (ਪਰ) ਇਸ ਜੁਗ ਵਿੱਚ ਵੀ ਇਕ ਉਤਮ ਪਦਵੀ (ਪ੍ਰਾਪਤ ਹੋ ਸਕਦੀ ਹੈ)। (ਉਹ ਪਦਵੀ ਇਹ ਹੈ ਕਿ) ਜਿਨ੍ਹਾਂ ਨੂੰ ਹਰੀ ਨੇ (ਭਾਗਾਂ ਵਿੱਚ ਕੀਰਤਨ ਦੀ ਦਾਤਿ) ਲਿਖ ਕੇ ਪਾਈ ਹੈ (ਉਹ) ਗੁਰੂ ਦੀ ਰਾਹੀਂ ਹਰੀ ਦੀ ਕੀਰਤੀ (ਸਿਫਤਿ ਸਲਾਹ ਦਾ) ਫਲ (ਇਸ ਜੁਗ ਵਿੱਚ) ਪਾ ਲੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਉਹ) ਦਿਨ ਰਾਤ ਹਰੀ ਦੀ ਭਗਤੀ (ਹਰੀ ਦਾ ਜਸ) ਉਚਾਰਦੇ ਹਨ (ਅਤੇ) ਹਰੀ ਦੀ ਭਗਤੀ ਵਿੱਚ ਹੀ ਲੀਨ ਹੋ ਜਾਂਦੇ ਹਨ।੨।

**ਪਉੜੀ ॥** - ਹੇ ਹਰੀ! (ਮੈਨੂੰ) ਸਾਧੂ ਜਨਾਂ ਦੀ ਸੰਗਤ ਮਿਲਾ (ਦਿਓ ਤਾਂ ਜੋ) ਮੈਂ ਮੂੰਹ ਤੋਂ ਹਰੀ

ਹਰੀ (ਨਾਮ ਅਤੇ) ਸੁੰਦਰ ਬਾਣੀ ਬੋਲਾਂ। (ਹਰੀ ਦੇ) ਗੁਣ ਗਾਇਨ ਕਰਾਂ (ਤੇ) ਨਿਤ ਹਰੀ (ਨਾਮ) ਉਚਾਰਾਂ, ਗੁਰੂ ਦੀ ਮਤਿ ਦੁਆਰਾ ਹਰੀ ਦੇ (ਨਾਮ ਦਾ) ਰੰਗ ਸਦਾ ਮਾਣਾਂ। ਹਰੀ ਨੂੰ ਜਪ ਜਪ ਕੇ (ਇਹ) ਦਵਾਈ ਖਾਂਧਿਆਂ (ਸਾਰੇ) ਰੋਗਾਂ ਦੁੱਖਾਂ ਦੇ ਘਾਣ ਨਾਸ਼ ਹੋ ਜਾਂਦੇ ਹਨ। ਜਿਨ੍ਹਾਂ (ਮਨੁੱਖਾਂ ਨੂੰ ਹਰ) ਸਾਹ ਨਾਲ (ਹਰ) ਗਿਰਾਹੀ ਨਾਲ (ਪਰਮੇਸ਼ਰ ਦਾ ਨਾਮ) ਨਹੀਂ ਵਿਸਰਦਾ, ਓਹ ਪੂਰੇ ਹਰੀ ਜਨ ਠੀਕ ਜਾਣੇ (ਜਾਂਦੇ ਹਨ)। ਜੋ ਗੁਰਮੁਖ ਹਰੀ ਦਾ (ਨਾਮ) ਸਿਮਰਦੇ ਹਨ, ਉਹਨਾਂ ਦੀ ਜਮ ਅਤੇ ਜਗਤ ਦੀ ਮੁਥਾਜੀ ਦੂਰ ਹੋ ਗਈ ਹੈ।੨੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਨਾਲ ਜੇ ਜੀਵਤ ਭਾਵ ਤੋਂ ਮਰਨ ਦੀ ਜਾਚ ਆ ਜਾਏ ਤਾਂ ਜਨਮਾਂ ਜਨਮਾਂਤਰਾਂ ਦੇ ਪਾਪਾਂ ਦੀ ਮਨ ਨੂੰ ਲਗੀ ਹੋਈ ਮੈਲ ਦੂਰ ਹੋ ਜਾਂਦੀ ਹੈ। ਚੌਹਾਂ ਜੁਗਾਂ ਵਿੱਚੋਂ ਭਾਵੇਂ ਕਲਿਜੁਗ ਨੂੰ ਕਾਲਖ ਵਾਲਾ ਆਖਿਆ ਜਾਂਦਾ ਹੈ ਪਰ ਇਸ ਵਿੱਚ ਉਤਮ ਪਦਵੀ ਇਹ ਹੈ ਕਿ ਹਰੀ ਦਾ ਜਸ (ਕੀਰਤਨ) ਤੇ ਭਗਤੀ ਕਰਕੇ ਮਨੁੱਖ ਮਾਲਕ ਵਿੱਚ ਸਮਾਅ ਜਾਂਦਾ ਹੈ।

ਪਉੜੀ ਵਿੱਚ ਪਰਮੇਸ਼ਰ ਪਾਸੋਂ ਸਾਸ ਗਿਰਾਸ ਨਾਮ ਜਪਣ ਵਾਲੇ ਸਾਧ ਜਨਾਂ ਦੀ ਸੰਗਤ ਮੰਗੀ ਹੈ ਜਿਹਨਾਂ ਦੇ ਨਾਲ ਬੈਠ ਕੇ ਨਾਮ ਜਪਿਆਂ ਦੁੱਖਾਂ ਕਲੇਸ਼ਾ ਦਾ ਨਾਸ਼ ਹੋ ਜਾਂਦਾ ਹੈ ਅਤੇ ਜਗਤ ਦੀ ਮੁਥਾਜੀ ਮੁੱਕ ਜਾਂਦੀ ਹੈ।

**ਸਲੋਕੁ ਮ: ੩ ॥ ਰੇ ਜਨ, ਉਥਾਰੈ ਦਬਿਓਹੁ, ਸੁਤਿਆ ਗਈ ਵਿਹਾਇ ॥ ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ, ਅੰਤਰਿ ਨ ਉਪਜਿਓ ਚਾਉ ॥ ਸਰੀਰੁ ਜਲਉ ਗੁਣ ਬਾਹਰਾ, ਜੋ ਗੁਰ ਕਾਰ ਨ ਕਮਾਇ ॥ ਜਗਤੁ ਜਲੰਦਾ ਡਿਠੁ ਮੈ, ਹਉਮੈ ਦੂਜੈ ਭਾਇ ॥ ਨਾਨਕ, ਗੁਰ ਸਰਣਾਈ ਉਬਰੇ, ਸਚੁ ਮਨਿ ਸਬਦਿ ਧਿਆਇ ॥੧॥ ਮ: ੩ ॥ ਸਬਦਿ ਰਤੇ ਹਉਮੈ ਗਈ, ਸੋਭਾਵੰਤੀ ਨਾਰਿ ॥ ਪਿਰ ਕੈ ਭਾਣੈ ਸਦਾ ਚਲੈ, ਤਾ ਬਨਿਆ ਸੀਗਾਰੁ ॥ ਸੇਜ ਸੁਹਾਵੀ ਸਦਾ ਪਿਰੁ ਰਾਵੈ, ਹਰਿ ਵਰੁ ਪਾਇਆ ਨਾਰਿ ॥ ਨਾ ਹਰਿ ਮਰੈ, ਨ ਕਦੇ ਦੁਖੁ ਲਾਗੈ, ਸਦਾ ਸੁਹਾਗਣਿ ਨਾਰਿ ॥ ਨਾਨਕ, ਹਰਿ ਪ੍ਰਭ ਮੇਲਿ ਲਈ, ਗੁਰ ਕੈ ਹੇਤਿ ਪਿਆਰਿ ॥੨॥ ਪਉੜੀ ॥ ਜਿਨਾ ਗੁਰੁ ਗੋਪਿਆ ਆਪਣਾ, ਤੇ ਨਰ ਬੁਰਿਆਰੀ ॥ ਹਰਿ ਜੀਉ, ਤਿਨ ਕਾ ਦਰਸਨੁ ਨਾ ਕਰਹੁ, ਪਾਪਿਸਟ ਹਤਿਆਰੀ ॥ ਓਹਿ, ਘਰਿ ਘਰਿ ਫਿਰਹਿ ਕੁਸੁਧ ਮਨਿ, ਜਿਉ ਧਰਕਟ ਨਾਰੀ ॥ ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥ ਹਰਿ ਮੇਲਹੁ ਸਤਿਗੁਰ ਦਇਆ ਕਰਿ, ਗੁਰ ਕਉ ਬਲਿਹਾਰੀ ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਦਬਿਓਹੁੰ, ਸੁਤਿਆਂ, ਜਾਗਓਂ, ਮੈਂ, ਬਨਿਆਂ, ਸੀਂਗਾਰੁ, ਫਿਰਹਿੰ, ਜਿਉਂ।

**ਪਦ ਅਰਥ** : ਉਥਾਰੈ-(ਸਿੰਧੀ ਉਥਾੜੋ) ਉਥਾਰੇ ਨਾਲ । ਸੁਤਿਆ-(ਸੁਪਨੇ ਵਿੱਚ) ਇਉਂ ਪਤਾ ਲਗਦਾ ਹੈ ਜਿਵੇਂ ਕਿਸੇ ਛਾਤੀ ਨੂੰ ਆਣ ਦਬਾਇਆ ਹੋਵੇ । ਇਸ ਨੂੰ ਉਥਾਰਾ ਆਖਦੇ ਹਨ ਭਾਵ ਕਚੀ-ਪਕੀ ਨੀਂਦਰ ਵਿੱਚ । ਦਬਿਓਹੁ-(ਤੂੰ) ਦਬਿਆ ਪਿਆ ਹੈਂ । ਗਈ ਵਿਹਾਇ-ਬਤੀਤ ਹੋ ਗਈ ਹੈ । ਸਬਦੁ-ਉਪਦੇਸ਼ । ਨਾ ਜਾਗਿਓ-ਤੂੰ ਨਾਹ ਜਾਗਿਆ । ਜਲਉ-ਸੜ ਜਾਏ । ਜਲੰਦਾ-ਸੜਦਾ ਹੋਇਆ । ਉਬਰੇ-ਬਚ ਗਏ । ਸੋਭਾਵੰਤੀ-ਸੋਭਾ ਵਾਲੀ । ਵਰੁ-ਪਤੀ । ਹੇਤਿ ਪਿਆਰਿ-ਹਿਤ ਪਿਆਰ ਹੋਣ ਕਰਕੇ । ਗੋਪਿਆ-ਛੁਪਾਇਆ । ਬੁਰਿਆਰੀ-ਬੁਰੇ ਭੈੜੇ ਕੰਮ ਕਰਨ ਵਾਲੇ । ਹਰਿ ਜੀਉ-ਹੇ ਹਰੀ ਜੀਉ ! । ਪਾਪਿਸਟ-ਵੱਡੇ ਪਾਪੀ । ਹਤਿਆਰੀ-ਹਤਿਆਰੇ, ਖ਼ੂਨੀ । ਕੁਸੁਧ ਮਨਿ-ਮਨ ਕਰਕੇ ਖੋਟੇ । ਧਰਕਟ ਨਾਰੀ-ਬਦਚਲਨ, ਵਿਭਚਾਰਨ ਇਸਤਰੀ । ਗੁਰਮੁਖਿ ਸਵਾਰੀ-ਗੁਰੂ ਦੁਆਰਾ ਸਵਰ, ਸੁਧਰ ਜਾਂਦੇ ਹਨ ।

**ਸਲੋਕੁ ਮ: ੩ ॥ ਅਰਥ** - ਹੇ ਮਨੁੱਖ ! (ਤੂੰ ਨੀਂਦ ਦੇ) ਉਥਾਰੇ ਨਾਲ ਦਬਿਆ ਪਿਆ ਹੈਂ, (ਅਤੇ ਤੇਰੀ ਉਮਰ) ਸੁਤਿਆਂ (ਭਾਵ ਬੇ-ਸਮਝੀ ਵਿਚ ਹੀ) ਬੀਤ ਗਈ ਹੈ । ਸਤਿਗੁਰੂ ਦਾ ਸ਼ਬਦ (ਉਪਦੇਸ਼) ਸੁਣ ਕੇ (ਵੀ ਤੂੰ) ਨਹੀਂ ਜਾਗਿਆ (ਅਤੇ) ਨਾ ਹੀ (ਤੇਰੇ ਹਿਰਦੇ) ਅੰਦਰ (ਨਾਮ ਜਪਣ ਦਾ) ਚਾਉ ਪੈਦਾ ਹੋਇਆ ਹੈ । (ਹੇ ਭਾਈ !) ਗੁਣਾਂ ਤੋਂ ਸਖਣਾ ਸਰੀਰ ਸੜ ਜਾਵੇ ਜੋ ਗੁਰੂ ਦੀ (ਦੱਸੀ ਹੋਈ) ਕਾਰ (ਸੇਵਾ ਸਿਮਰਨ) ਨਹੀਂ ਕਰਦਾ । ਮੈਂ ਹੰਗਤਾ ਤੇ ਦ੍ਵੈਤ ਭਾਵ (ਮਾਇਆ ਦੇ ਮੋਹ) ਵਿੱਚ ਸੰਸਾਰ ਨੂੰ ਸੜਦਾ ਵੇਖਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਗੁਰੂ ਦੇ) ਸ਼ਬਦ ਦੁਆਰਾ (ਆਪਣੇ ਮਨ ਵਿੱਚ) ਸੱਚ (ਪਰਮੇਸ਼ਰ) ਨੂੰ ਧਿਆਇਆ ਹੈ (ਉਹ) ਗੁਰੂ ਦੀ ਸ਼ਰਨ ਵਿੱਚ (ਪੈ ਕੇ) ਹਉਮੈ ਵਿੱਚ ਸੜਨ ਤੋਂ ਬਚ ਗਏ ਹਨ ।੧।

**ਮ: ੩ ॥** - (ਜਿਸ ਜੀਵ ਇਸਤਰੀ ਦੀ ਗੁਰੂ) ਸ਼ਬਦ ਵਿੱਚ ਰੰਗੇ ਜਾਣ ਨਾਲ ਹਉਮੈ ਦੂਰ ਹੋ ਗਈ (ਉਹ) ਇਸਤਰੀ ਸੋਭਾ ਵਾਲੀ (ਬਣ ਗਈ ਹੈ) । (ਉਹ) ਸਦਾ ਪਤੀ ਦੀ ਆਗਿਆ ਵਿੱਚ ਚਲਦੀ ਹੈ ਇਸ ਕਰਕੇ ਹੀ (ਉਸਦਾ) ਸ਼ਿੰਗਾਰ ਬਣਿਆ ਹੋਇਆ (ਸੋਭਦਾ ਹੈ) । (ਉਸ ਜੀਵ) ਇਸਤਰੀ ਨੇ ਹਰੀ ਰੂਪ ਪਤੀ ਨੂੰ ਪਾਇਆ ਹੈ (ਇਸ ਲਈ ਉਸਦੀ ਹਿਰਦੇ ਰੂਪ) ਸੇਜ ਸੋਹਣੀ ਹੈ (ਅਤੇ ਉਹ) ਸਦਾ ਪਤੀ ਦਾ ਆਨੰਦ ਮਾਣਦੀ ਹੈ । (ਉਹ) ਹਰੀ ਨਾ (ਕਦੇ) ਮਰਦਾ ਹੈ, ਨਾ (ਇਸਤਰੀ ਨੂੰ) ਕਦੇ ਦੁੱਖ ਲਗਦਾ ਹੈ (ਇਸ ਲਈ ਓਹ ਜੀਵ) ਇਸਤਰੀ ਸਦਾ ਹੀ ਸੁਹਾਗਣ (ਰਹਿੰਦੀ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਪ੍ਰੇਮ ਪਿਆਰ ਕਰਕੇ ਹਰੀ ਪ੍ਰਭੂ ਨੇ (ਉਹ ਇਸਤਰੀ ਆਪਣੇ ਨਾਲ) ਮਿਲਾ ਲਈ ਹੈ ।੨।

**ਪਉੜੀ ॥** - ਜਿਹਨਾਂ ਨੇ ਆਪਣਾ ਗੁਰੂ ਛੁਪਾਇਆ (ਲੁਕਾਇਆ) ਹੈ, ਉਹ ਪੁਰਸ਼ ਬਹੁਤ ਬੁਰੇ ਹਨ । ਹੇ ਹਰੀ ਜੀਓ ! (ਕਿਰਪਾ ਕਰੋ ਮੈਂ) ਉਨ੍ਹਾਂ ਦਾ ਦਰਸ਼ਨ ਨਾ ਕਰਾਂ (ਓਹ) ਵੱਡੇ ਪਾਪੀ ਤੇ ਹਤਿਆਰੇ ਹਨ । ਓਹ ਮਨ ਕਰਕੇ ਖੋਟੇ ਘਰ ਘਰ ਭਉਂਦ੍ਰੇ ਫਿਰਦੇ ਹਨ, ਜਿਵੇਂ ਬਦਚਲਨ ਇਸਤਰੀ (ਫਿਰਦੀ) ਹੈ । ਵੱਡੇ ਭਾਗਾਂ ਨਾਲ (ਜੋ) ਗੁਰੂ ਦੀ ਸਵਾਰੀ ਹੋਈ ਸੰਗਤ ਵਿੱਚ (ਆ) ਮਿਲੇ ਹਨ, ਗੁਰੂ ਦੁਆਰਾ ਉਹ ਸੁਧਰ ਗਏ ਹਨ । ਹੇ ਹਰੀ ! (ਆਪਣੀ) ਦਇਆ ਕਰਕੇ (ਮੈਨੂੰ) ਸਤਿਗੁਰੂ ਮਿਲਾ ਦਿਓ, (ਮੈਂ ਉਸ)

ਗੁਰੂ ਤੋਂ ਸਦਕੇ ਜਾਂਦਾ ਹਾਂ ।੨੩।

## ਅਰਥ ਭੇਦ ਅਤੇ ਨਿਰਣੈ

### (ੳ) ਜਿਨਾ ਗੁਰੁ ਗੋਪਿਆ ਆਪਣਾ, ਤੇ ਨਰ ਬੁਰਿਆਰੀ ॥

ਵੱਖ ਵੱਖ ਅਰਥ :

੧- ਜਿਹਨੇ ਆਪਣਾ ਗੁਰੂ (ਗੋਪਿਆ) ਛਪਾਯਾ ਹੈ ਸੋ ਪੁਰਸ਼ ਬੁਰੇ ਕੀਤੇ ਹੈਂ। [ਫ.ਸ., ਪੰ. ਨਰੈਣ ਸਿੰਘ

੨- ਛਪਾਇਆ ਹੈ, ਲੁਕਾਇਆ ਹੈ । ਪ੍ਰਤੱਖ ਤੌਰ ਤੇ ਗੁਰੂ ਨੂੰ ਮੰਨਣ ਤੋਂ ਝਿਜਕਦੇ ਹਨ । [ਸ਼ਬਦਾਰਥ

੩- ਜੋ ਮਨੁੱਖ ਪਿਆਰੇ ਸਤਿਗੁਰੂ ਦੀ ਨਿੰਦਾ ਕਰਦੇ ਹਨ, ਉਹ ਬਹੁਤ ਭੈੜੇ ਹਨ । [ਦਰਪਣ

**ਨਿਰਣੈ** : ਮਹਾਨ ਕੋਸ਼ ਵਿੱਚ 'ਗੋਪਯ' ਪਦ ਦੇ ਅਰਥ ਛੁਪਾਉਣ ਯੋਗ, ਗੋਪਨੀਯ. ੨. ਰਖਣ ਯੋਗ, ਕੀਤੇ ਗਏ ਹਨ, 'ਗੋਪਿਆ' ਕੋਈ ਪਦ ਨਹੀਂ ਦਿੱਤਾ । ਹਾਂ 'ਗੋਪਨ' ਪਦ ਦੇ ਅਰਥ - ਰਖਯ ੨. ਲੁਕਾਉਣਾ ਦੁਰਾਉ । ੩. ਜੁਗੁਪਸ ਨਿੰਦਣਾ ''ਜਿਨਿ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ'' (ਵਾਰ ਸੋਰਠਿ ਮ: ੪) 'ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ' (ਵਾਰ ਗਉ. ੧ ਮ: ੪) ਅੰਕਿਤ ਹਨ।

'ਛੁਪਾਉਣ' ਤੇ 'ਨਿੰਦਣ' ਵਿੱਚ ਬਹੁਤ ਫ਼ਰਕ ਹੈ । ਛੁਪਾਉਣ ਜਾਂ ਲੁਕਾਉਣ ਦਾ ਭਾਵ ਗੁਰੂ ਦੀ ਹੋਂਦ ਤੋਂ ਮੁਨਕਰ ਹੋਣਾ ਹੈ ਜਦੋਂ ਕਿ ਨਿੰਦਣ ਵਾਲੇ ਅਰਥ ਹਲਕੇ ਜਿਹੇ ਹਨ । ਸੋ ਛੁਪਾਉਣ ਵਾਲੇ ਅਰਥ ਵਧੇਰੇ ਢੁਕਵੇਂ ਹਨ ।

### (ਅ) ਵਡਭਾਗੀ ਸੰਗਤਿ ਮਿਲੇ, ਗੁਰਮੁਖਿ ਸਵਾਰੀ ॥

ਵੱਖ ਵੱਖ ਅਰਥ :

੧- (ਪਰ ਜੋ ਇਹੋ ਜਿਹੇ ਭੀ) ਚੰਗੇ ਭਾਗਾਂ ਕਰਕੇ ਗੁਰੂ ਦੀ ਸੰਗਤ ਵਿੱਚ ਆ ਰਲਣ ਤਾਂ ਗੁਰੂ ਦੁਆਰਾ ਸੁਧਰ ਜਾਂਦੇ ਹਨ । [ਸ਼ਬਦਾਰਥ

੨- ਵਡਭਾਗੀ ਮਨੁੱਖ ਸਤਿਗੁਰੂ ਦੀ ਨਿਵਾਜੀ ਹੋਈ ਗੁਰਮੁਖਾਂ ਦੀ ਸੰਗਤ ਵਿੱਚ ਮਿਲਦੇ ਹਨ। [ਦਰਪਣ

੩- (ਜੋ) ਵਡਭਾਗੀ (ਗੁਰ) ਸੰਗਤ ਵਿੱਚ ਮਿਲੇ (ਹਨ, ਉਨ੍ਹਾਂ ਦੀ ਬੁਧੀ) ਸਤਿਗੁਰਾਂ ਨੇ ਸਵਾਰ ਦਿੱਤੀ ਹੈ। [ਪੰ. ਨਰੈਣ ਸਿੰਘ

**ਨਿਰਣੈ** : ਨੰਬਰ ੧ ਵਿੱਚ 'ਵਡਭਾਗੀ' ਤੇ 'ਮਿਲੇ' ਪਦ ਅਰਥ ਠੀਕ ਨਹੀਂ ਹਨ । ਨੰਬਰ ੨ ਵਿੱਚ 'ਮਿਲੇ' ਦੇ ਅਰਥ 'ਮਿਲਦੇ ਹਨ' ਗੁਰਬਾਣੀ ਲਗਮਾਤਰੀ ਨੇਮਾਂ ਅਨੁਸਾਰ ਨਹੀਂ ਹਨ । ਨੰਬਰ ੩ ਵਾਲੇ ਅਰਥਾਂ ਵਿੱਚ 'ਬੁਧੀ' ਦਾ ਪ੍ਰਯੋਗ ਵਾਧੂ ਜਿਹਾ ਜਾਪਦਾ ਹੈ । ਇਸ ਪੰਕਤੀ ਦੇ ਸਪਸ਼ਟ ਅਰਥ ਇਹ ਹਨ ਕਿ ਵਡੇਭਾਗਾਂ ਨਾਲ (ਜੀਵ) ਗੁਰੂ ਦੀ ਸਵਾਰੀ ਹੋਈ ਸੰਗਤ ਵਿੱਚ ਮਿਲੇ ਹਨ ।

(ਨੋਟ- ਮਿਲੇ, ਮਿਲੈ, ਮਿਲਹਿਂ, ਸਰੂਪਾਂ ਨੂੰ ਧਿਆਨ ਵਿੱਚ ਰੱਖ ਕੇ ਅਰਥ ਕਰਨੇ ਹੀ ਉਚਿਤ ਹਨ) ।

## ਸਾਰੰਸ਼ ਅਤੇ ਸਿਧਾਂਤ

ਬੇਸਮਝੀ ਦੀ ਨੀਂਦ ਵਿੱਚ ਖ਼ਿਆਲਾਂ ਦੇ ਉਥਾਰੇ ਹੇਠ ਦੱਬਿਆਂ ਮਨੁੱਖ ਦੀ ਉਮਰ ਬਤੀਤ ਹੋ

ਗਈ, ਪਰ ਇਹ ਗੁਰੂ ਦਾ ਉਪਦੇਸ਼ ਸੁਣ ਕੇ ਫਿਰ ਭੀ ਨਾ ਜਾਗਿਆ। ਜਿਵੇਂ ਗੁਰਵਾਕ ਹਨ :-

**ਬੇਦ ਸਾਸਤ੍ਰ ਜਨ ਪੁਕਾਰਹਿ, ਸੁਨੈ ਨਾਹੀ ਡੋਰਾ ॥**

**ਨਿਪਟ ਬਾਜੀ ਹਾਰਿ ਮੂਕਾ, ਪਛੁਤਾਇਓ ਮਨਿ ਭੋਰਾ ॥** [ਪੰਨਾ ੪੦੮

ਜਿਹੜਾ ਮਨੁੱਖ ਗੁਰੂ ਦੀ ਦੱਸੀ ਹੋਈ ਕਾਰ ਨਹੀਂ ਕਮਾਉਂਦਾ ਉਸ ਨੂੰ ਸੰਸਾਰ ਤੇ ਜੀਊਣ ਦਾ ਕੋਈ ਹੱਕ ਨਹੀਂ ਹੈ। ਜਿਹੜੀ ਜੀਵ ਇਸਤਰੀ ਗੁਰ-ਸ਼ਬਦ ਨਾਲ ਪਿਆਰ ਕਰਦੀ ਹੈ, ਉਹ ਹਉਮੈ ਨੂੰ ਦੂਰ ਕਰਕੇ ਪਤੀ ਨਾਲ ਮਿਲ ਜਾਂਦੀ ਹੈ। ਪਉੜੀ ਵਿੱਚ ਗੁਰੂ ਤੋਂ ਮੁਨਕਰ ਹੋਣ ਵਾਲਿਆਂ ਦੀ ਹਾਲਤ ਦਾ ਵਰਣਨ ਹੈ। ਅਜਿਹੇ ਮਨੁੱਖਾਂ ਦੀ ਸੰਗਤ ਕਰਨੀ ਵੀ ਪਾਪਾਂ ਦੀ ਪ੍ਰਤੀਕ ਹੈ। ਭਾਈ ਗੁਰਦਾਸ ਜੀ ਨੇ ਅਜਿਹੇ ਮੀਣਿਆਂ ਬਾਰੇ ਪੂਰੀ ਵਾਰ ਲਿਖੀ ਹੈ।

**ਸਲੋਕੁ ਮ: ੩ ॥ ਗੁਰ ਸੇਵਾ ਤੇ ਸੁਖੁ ਊਪਜੈ, ਫਿਰਿ ਦੁਖੁ ਨ ਲਗੈ ਆਇ ॥ ਜੰਮਣੁ ਮਰਣਾ ਮਿਟਿ ਗਇਆ, ਕਾਲੈ ਕਾ ਕਿਛੁ ਨ ਬਸਾਇ ॥ ਹਰਿ ਸੇਤੀ ਮਨੁ ਰਵਿ ਰਹਿਆ, ਸਚੇ ਰਹਿਆ ਸਮਾਇ ॥ ਨਾਨਕ, ਹਉ ਬਲਿਹਾਰੀ ਤਿੰਨ ਕਉ, ਜੋ ਚਲਨਿ ਸਤਿਗੁਰ ਭਾਇ ॥੧॥ ਮ: ੩ ॥ ਬਿਨੁ ਸਬਦੈ ਸੁਧੁ ਨ ਹੋਵਈ, ਜੇ ਅਨੇਕ ਕਰੈ ਸੀਗਾਰ ॥ ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥ ਸਾ ਕੁਸੁਧ, ਸਾ ਕੁਲਖਣੀ, ਨਾਨਕ, ਨਾਰੀ ਵਿਚਿ ਕੁਨਾਰਿ ॥੨॥ ਪਉੜੀ ॥ ਹਰਿ ਹਰਿ ਅਪਣੀ ਦਇਆ ਕਰਿ, ਹਰਿ ਬੋਲੀ ਬੈਣੀ ॥ ਹਰਿਨਾਮੁ ਧਿਆਈ, ਹਰਿ ਉਚਰਾ, ਹਰਿ ਲਾਹਾ ਲੈਣੀ ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ, ਤਿਨ ਹਉ ਕੁਰਬੈਣੀ ॥ ਜਿਨ੍ਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ, ਤਿਨ੍ ਜਨ ਦੇਖਾ ਨੈਣੀ ॥ ਹਉ ਵਾਰਿਆ ਅਪਣੇ ਗੁਰੂ ਕਉ, ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥**

ਉਚਾਰਨ ਸੇਧ

**ਬਿੰਦੀ ਸਹਿਤ** : ਸੀਂਗਾਰ, ਨਾਰੀਂ, ਬੋਲੀਂ, ਧਿਆਈਂ, ਉਚਰਾਂ, ਦੇਖਾਂ।

**ਪਦ ਅਰਥ** : ਨ ਬਸਾਇ-ਵਸ ਨਹੀਂ ਚਲਦਾ। ਸੇਤੀ-ਨਾਲ। ਰਵਿ ਰਹਿਆ-ਮਿਲ ਰਿਹਾ ਹੈ। ਚਲਨਿ-ਚਲਦੇ ਹਨ। ਭਾਇ-ਪਿਆਰ ਵਿੱਚ। ਬਿਨੁ ਸਬਦੈ-(ਗੁਰੂ) ਉਪਦੇਸ਼ ਤੋਂ ਬਿਨਾ। ਸਾਰ-ਖ਼ਬਰ, ਕਦਰ। ਦੂਜੈ ਭਾਇ-ਦ੍ਵੈਤ ਭਾਵ (ਮਾਇਆ ਵਿੱਚ)। ਕੁਸੁਧ-ਅਪਵਿੱਤਰ। ਕੁਲਖਣੀ-ਕੋਹਝੇ ਲਛਣਾਂ ਵਾਲੀ। ਨਾਰੀ-ਨਾਰੀਆਂ, ਇਸਤਰੀਆਂ ਵਿੱਚ। ਕੁਨਾਰਿ-ਖੋਟੀ, ਵਿਭਚਾਰਨ ਇਸਤਰੀ। ਬੈਣੀ-ਬਚਨ, ਬਾਣੀ। ਧਿਆਈ-ਮੈਂ ਧਿਆਵਾਂ। ਹਰਿ ਉਚਰਾ-ਮੈਂ ਹਰੀ ਉਚਾਰਾਂ, ਬੋਲਾਂ। ਲਾਹਾ-ਲਾਭ। ਕੁਰਬੈਣੀ-ਕੁਰਬਾਨ ਜਾਂਦਾ ਹਾਂ। ਨੈਣੀ-ਅੱਖਾਂ ਨਾਲ। ਸੈਣੀ-ਸਾਕ, ਸੰਬੰਧੀ।

**ਸਲੋਕੁ ਮ: ੩ ॥ ਅਰਥ** - ਗੁਰੂ ਦੀ ਸੇਵਾ ਤੋਂ (ਅਜਿਹਾ) ਸੁਖ ਪੈਦਾ ਹੁੰਦਾ ਹੈ, (ਜਿਸ ਤੋਂ) ਫਿਰ (ਕਦੇ ਭੀ) ਦੁਖ ਆ ਕੇ ਨਹੀਂ ਲਗਦਾ। (ਜਿਸ ਨੂੰ ਸੇਵਾ ਮਿਲੀ ਹੈ ਉਸ ਦਾ) ਜੰਮਣਾ ਮਰਣਾ ਮਿਟ

ਗਿਆ ਹੈ (ਅਤੇ ਉਸ ਉਤੇ) ਕਾਲ ਦਾ ਵੀ ਕੁਝ ਵਸ ਨਹੀਂ ਚਲਦਾ। (ਉਸਦਾ) ਮਨ ਹਰੀ ਨਾਲ ਮਿਲ ਰਿਹਾ ਹੈ (ਅਤੇ ਉਹ) ਸੱਚੇ (ਪਰਮੇਸ਼ਰ ਵਿੱਚ ਹੀ) ਸਮਾਇਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਹਨਾਂ ਤੋਂ ਸਦਕੇ ਹਾਂ ਜੋ ਸਤਿਗੁਰੂ ਦੇ ਭਾਣੇ ਵਿੱਚ ਚਲਦੇ ਹਨ।੧।

**ਮ: ੩ ॥** - (ਗੁਰੂ ਦੇ) ਉਪਦੇਸ਼ ਤੋਂ ਬਿਨਾ (ਜੀਵ ਇਸਤਰੀ) ਪਵਿੱਤਰ ਨਹੀਂ ਹੋ ਸਕਦੀ (ਭਾਵੇਂ) ਅਨੇਕ ਪ੍ਰਕਾਰ ਦਾ ਸ਼ਿੰਗਾਰ ਕਰਦੀ ਰਹੇ। ਦ੍ਵੈਤ ਭਾਵ (ਮਾਇਆ ਦੇ ਮੋਹ ਵਿੱਚ) ਪਿਆਰ ਹੋਣ ਕਰਕੇ (ਉਹ) ਪਤੀ ਦੀ ਕਦਰ ਨਹੀਂ ਜਾਣਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਇਸਤਰੀ) ਅਪਵਿੱਤਰ ਹੈ, ਉਹ ਖੋਟੇ ਲਖਣਾ ਵਾਲੀ ਹੈ ਇਸਤਰੀਆਂ ਵਿੱਚ ਭੈੜੀ (ਭਾਵ ਵਿਭਚਾਰਣ) ਇਸਤਰੀ ਹੈ।੨।

**ਪਉੜੀ ॥** - ਹੇ ਹਰੀ! ਆਪਣੀ ਮਿਹਰ ਕਰ, ਮੈਂ (ਤੇਰੀ) ਬਾਣੀ ਬੋਲਾਂ। ਹਰੀ ਦਾ ਨਾਮ ਧਿਆਵਾਂ, ਹਰੀ ਨਾਮ ਦਾ ਉਚਾਰਨ ਕਰਾਂ (ਅਤੇ) ਹਰੀ (ਨਾਮ ਦਾ) ਲਾਭ (ਖਟ) ਲਵਾਂ। ਜੋ ਦਿਨ ਰਾਤ ਹਰੀ ਦਾ ਨਾਮ ਜਪਦੇ ਹਨ ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਜਿਹਨਾਂ ਨੇ ਮੇਰਾ ਪਿਆਰਾ ਸਤਿਗੁਰੂ ਸਿਮਰਿਆ ਹੈ (ਮੇਰਾ ਦਿਲ ਕਰਦਾ ਹੈ ਕਿ ਮੈਂ) ਉਹਨਾਂ ਜਨਾਂ ਨੂੰ (ਆਪਣੀਆਂ) ਅੱਖਾਂ ਨਾਲ ਵੇਖਾਂ (ਭਾਵ ਉਨ੍ਹਾਂ ਦੇ ਦਰਸ਼ਨ ਕਰਾਂ) ਮੈਂ ਆਪਣੇ ਗੁਰੂ ਤੋਂ ਵਾਰਨੇ ਹਾਂ ਜਿਸਨੇ ਮੇਰਾ ਹਰੀ ਸਜਣ (ਸੱਚਾ) ਸਨਬੰਧੀ ਮਿਲਾ ਦਿੱਤਾ ਹੈ।੨੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੇਵਾ ਕਰਨ ਨਾਲ ਆਵਾਗਉਣ ਤੋਂ ਛੁਟਕਾਰਾ ਅਤੇ ਪਰਮੇਸ਼ਰ ਨਾਲ ਮੇਲ ਹੋ ਜਾਂਦਾ ਹੈ। ਜਿਸ ਇਸਤਰੀ ਦਾ ਪਤੀ ਨਾਲ ਪਿਆਰ ਨਹੀਂ, ਉਸ ਦਾ ਸ਼ਿੰਗਾਰ ਕਰਨਾ ਵੀ ਵਿਅਰਥ ਹੈ। ਗੁਰਬਾਣੀ ਤੋਂ ਬਿਨਾ ਮਨ ਨਿਰਮਲ ਨਹੀਂ ਹੁੰਦਾ, ਇਸ ਲਈ ਹਰੀ ਅੱਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ :- **ਹਰਿ ਹਰਿ ਅਪਣੀ ਦਇਆ ਕਰਿ, ਹਰਿ ਬੋਲੀ ਬੈਣੀ ॥**

ਆਪਣੇ ਸਤਿਗੁਰੂ ਤੋਂ ਸਦਕੇ ਅਤੇ ਕੁਰਬਾਨ ਜਾਣਾ ਚਾਹੀਦਾ ਹੈ ਜੋ ਹਰੀ ਨਾਲ ਮੇਲ ਮਿਲਾਉਣ ਵਾਲਾ ਹੈ।

**ਸਲੋਕੁ ਮ: ੪ ॥ ਹਰਿ ਦਾਸਨ ਸਿਉ ਪ੍ਰੀਤਿ ਹੈ, ਹਰਿ ਦਾਸਨ ਕੋ ਮਿਤੁ ॥ ਹਰਿ ਦਾਸਨ ਕੈ ਵਸਿ ਹੈ, ਜਿਉ ਜੰਤੀ ਕੈ ਵਸਿ ਜੰਤੁ ॥ ਹਰਿ ਕੇ ਦਾਸ ਹਰਿ ਧਿਆਇਦੇ, ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ, ਸਭ ਜਗ ਮਹਿ ਵਰਸੈ ਮੇਹੁ ॥ ਜੋ ਹਰਿ ਦਾਸਨ ਕੀ ਉਸਤਤਿ ਹੈ, ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ, ਜਨ ਕਾ ਜੈਕਾਰੁ ਕਰਾਈ ॥ ਸੋ ਹਰਿ ਜਨੁ ਨਾਮੁ ਧਿਆਇਦਾ, ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਹਰਿ ਪੈਜ ਰਖਹੁ ਭਗਵਾਨ ॥੧॥ ਮ: ੪ ॥ ਨਾਨਕ, ਪ੍ਰੀਤਿ ਲਾਈ ਤਿਨਿ ਸਾਚੈ, ਤਿਸੁ ਬਿਨੁ**

**ਰਹਣੁ ਨ ਜਾਈ ॥ ਸਤਿਗੁਰੁ ਮਿਲੈ ਤ ਪੂਰਾ ਪਾਈਐ, ਹਰਿ ਰਸਿ ਰਸਨ ਰਸਾਈ ॥੨॥ ਪਉੜੀ ॥ ਰੈਣਿ ਦਿਨਸੁ ਪਰਭਾਤਿ, ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ, ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ, ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ, ਬਲਿ ਬਲਿ ਜਾਵਣਾ ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਜਿਉਂ, ਧਿਆਇੰਦੇ, ਨੇਹੁੰ, ਸੁਨਹੁੰ, ਮੇਂਹੁ, ਭਾਂਵਦੀ, ਧਿਆਇੰਦਾ ।

**ਪਦ ਅਰਥ** : ਜੰਤੀ-ਵਜਾਉਣ ਵਾਲਾ ਸਾਜ਼ । ਜੰਤੁ-ਵਾਜਾ, ਸਾਜ਼ । ਨੇਹੁ-ਪ੍ਰੇਮ । ਮੇਹੁ-ਮੀਂਹ, ਬਾਰਸ਼, ਵਰਖਾ । ਜੈਕਾਰੁ-ਜੈ ਜੈਕਾਰ, ਵਾਹੁ ਵਾਹੁ । ਇਕੁ ਸਮਾਨਿ-ਇਕੋ ਜਿਹਾ । ਪੈਜ-ਇਜ਼ਤ । ਤਿਨਿ ਸਾਚੈ-ਉਸ ਸੱਚੇ (ਪਰਮੇਸ਼ਰ) ਨੇ । ਹਰਿ ਰਸਿ-ਹਰੀ (ਨਾਮ ਦੇ) ਰਸ ਵਿੱਚ । ਰਸਨ-ਰਸਨਾ । ਰਸਾਈ-ਰਸ ਜਾਂਦੀ ਹੈ । ਪਰਭਾਤਿ-ਅੰਮ੍ਰਿਤ ਵੇਲੇ । ਸਰਬਤ-ਸਾਰੇ ।

**ਸਲੋਕੁ ਮ: ੪ ॥ ਅਰਥ** - (ਹੇ ਭਾਈ !) ਹਰੀ ਦੀ (ਆਪਣੇ) ਦਾਸਾਂ ਨਾਲ ਪ੍ਰੀਤ ਹੈ (ਅਤੇ) ਹਰੀ (ਆਪਣੇ) ਦਾਸਾਂ ਦਾ ਮਿੱਤਰ ਹੈ । ਹਰੀ (ਇਸ ਤਰ੍ਹਾਂ) ਦਾਸਾਂ ਦੇ ਵਸ ਵਿੱਚ ਹੈ ਜਿਵੇਂ ਵਾਜਾ ਵਜੰਤ੍ਰੀ ਦੇ ਵਸ ਵਿੱਚ ਹੁੰਦਾ ਹੈ । ਹਰੀ ਦੇ ਦਾਸ ਆਪਣੇ ਪ੍ਰੀਤਮ ਨਾਲ ਪ੍ਰੇਮ ਕਰਕੇ ਹਰੀ ਦਾ (ਨਾਮ) ਸਿਮਰਦੇ ਹਨ । (ਉਹ ਇਹ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ ! ਕਿਰਪਾ ਕਰਕੇ (ਸਾਡੀ) ਬੇਨਤੀ ਸੁਣੋ, ਸਾਰੇ ਜਗਤ ਵਿੱਚ (ਨਾਮ ਦਾ) ਮੀਂਹ ਵਸੇ । (ਹੇ ਭਾਈ !) ਜੋ ਹਰੀ ਦੇ ਦਾਸਾਂ ਦੀ ਵਡਿਆਈ ਹੈ ਉਹ (ਅਸਲ ਵਿੱਚ) ਹਰੀ ਦੀ (ਆਪਣੀ) ਹੀ ਵਡਿਆਈ ਹੈ । ਹਰੀ ਨੂੰ ਆਪਣੀ ਵਡਿਆਈ ਚੰਗੀ ਲਗਦੀ ਹੈ (ਇਸ ਲਈ ਉਹ ਆਪਣੇ) ਸੇਵਕਾਂ ਦੀ ਜੈ ਜੈ ਕਾਰ ਕਰਾ ਦਿੰਦਾ ਹੈ । ਜੋ ਹਰੀ ਦਾ ਨਾਮ ਸਿਮਰਦਾ ਹੈ, ਉਹ ਹਰੀ ਦਾ ਦਾਸ ਹੈ, ਹਰੀ (ਅਤੇ) ਹਰੀ ਦਾ ਸੇਵਕ (ਦੋਵੇਂ) ਇਕੋ ਜਿਹੇ ਹਨ । ਦਾਸ ਨਾਨਕ ਹਰੀ ਦਾ ਦਾਸ ਹੈ, ਹੇ ਹਰੀ ਭਗਵਾਨ ! (ਦਾਸ ਦੀ) ਇਜ਼ਤ ਰਖੋ ।੧।

**ਮ: ੪ ॥** - ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਉਸ ਸੱਚੇ (ਪਰਮੇਸ਼ਰ) ਨੇ (ਹਿਰਦੇ ਵਿੱਚ) ਪ੍ਰੀਤਿ ਪੈਦਾ ਕਰ ਦਿੱਤੀ ਹੈ, (ਹੁਣ) ਉਸ ਤੋਂ ਬਿਨਾ ਨਹੀਂ ਰਿਹਾ ਜਾ ਸਕਦਾ । (ਹਾਂ, ਜੇ) ਸਤਿਗੁਰੂ ਮਿਲ ਪਵੇ ਤਾਂ ਪੂਰਾ (ਪ੍ਰਭੂ) ਪ੍ਰਾਪਤ ਕਰ ਲਈਦਾ ਹੈ (ਅਤੇ) ਰਸਨਾ ਹਰੀ ਦੇ ਰੱਸ ਵਿੱਚ ਰੱਸ ਜਾਂਦੀ ਹੈ ।੨।

**ਪਉੜੀ ॥** -(ਹੇ ਪ੍ਰਭੂ !) ਰਾਤ, ਦਿਨ, ਅੰਮ੍ਰਿਤ ਵੇਲੇ (ਅਸਾਂ) ਤੈਨੂੰ ਹੀ ਗਾਉਣਾ ਹੈ (ਅਤੇ ਤੇਰਾ ਹੀ ਜਸ ਕਰਨਾ ਹੈ) । ਸਾਰੇ ਜੀਵ ਜੰਤੂਆਂ ਨੇ ਤੇਰਾ ਨਾਮ ਹੀ ਧਿਆਉਣਾ ਹੈ । ਤੂੰ ਦਾਤਾ, ਦਾਤਾਂ ਦੇਣ ਵਾਲਾ ਹੈਂ, ਤੇਰਾ ਦਿੱਤਾ ਹੀ (ਅੰਨ ਜਲ) ਛੱਕਣਾ ਹੈ । ਭਗਤ ਜਨਾ ਦੇ ਸੰਗ ਕਰਕੇ ਪਾਪਾਂ ਨੂੰ ਗੁਆ ਲੈਣਾ (ਭਾਵ ਨਾਸ਼ ਕਰ ਲੈਣ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸ ਨਾਨਕ (ਤੇਰੇ ਤੋਂ) ਸਦਾ

ਸਦਕੇ (ਅਤੇ) ਬਲਿਹਾਰ ਬਲਿਹਾਰ ਜਾਂਦਾ ਹੈ ।੨੫।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਆਪਣਿਆਂ ਦਾਸਾਂ ਨਾਲ ਪਿਆਰ ਹੈ ਅਤੇ ਉਹ ਉਹਨਾਂ ਦੇ ਪਿਆਰ ਵਿੱਚ ਬੱਝ ਜਾਂਦਾ ਹੈ। ਜਿਵੇਂ ਗੁਰਬਾਣੀ ਦੇ ਵਾਕ ਹਨ :-

**ਮੈ ਗੁਨ ਬੰਧ ਸਗਲ ਕੀ ਜੀਵਨ, ਮੇਰੀ ਜੀਵਨ ਮੇਰੇ ਦਾਸ ॥** [ਪੰਨਾ ੧੨੫੩

''ਹਰਿ ਹਰਿ ਜਨੁ ਇਕ ਸਮਾਨਿ'' ਵਾਲੇ ਭਾਵਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਦੋਹਰੇ ਵਿੱਚ ਇਉਂ ਵਰਣਨ ਕੀਤਾ ਹੈ :-

**ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਿਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ ॥**

ਸੋ, ਹਰੀ ਦੇ ਦਾਸਾਂ ਦੀ ਵਡਿਆਈ ਹਰੀ ਦੀ ਵਡਿਆਈ ਕਰਨੀ ਹੈ। ਸਲੋਕਾਂ ਵਿੱਚ ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਨਾਲ ਹੀ ਹਰੀ ਦੀਆਂ ਸਿਫਤਾਂ ਕਰਨ ਦਾ ਸੁਆਦ ਆਉਂਦਾ ਹੈ।

ਪਉੜੀ ਵਿੱਚ ਜਿਥੇ ''ਭਗਤ ਜਨਾ ਕੈ ਸੰਗਿ ਪਾਪ ਗਵਾਵਣਾ'' ਦੀ ਸੇਧ ਮਿਲਦੀ ਹੈ। ਉਥੇ ''ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ'' ਕਹਿ ਕੇ ਧੰਨਵਾਦ ਕਰਨ ਦੀ ਜਾਚ ਵੀ ਸਿਖਾਈ ਹੈ:-

**ਦੇਵਣਹਾਰ ਦਾਤਾਰੁ ਕਿਤੁ ਮੁਖਿ ਸਾਲਾਹੀਐ ॥**
**ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥** [ਪੰਨਾ ੯੫੭

**ਸਲੋਕੁ ਮ: ੪ ॥ ਅੰਤਰਿ ਅਗਿਆਨੁ, ਭਈ ਮਤਿ ਮਧਿਮ, ਸਤਿਗੁਰ ਕੀ ਪਰਤੀਤਿ ਨਾਹੀ ॥ ਅੰਦਰਿ ਕਪਟੁ, ਸਭੁ ਕਪਟੋ ਕਰਿ ਜਾਣੈ, ਕਪਟੇ ਖਪਹਿ ਖਪਾਹੀ ॥ ਸਤਿਗੁਰ ਕਾ ਭਾਣਾ ਚਿਤਿ ਨ ਆਵੈ, ਆਪਣੈ ਸੁਆਇ ਫਿਰਾਹੀ ॥ ਕਿਰਪਾ ਕਰੇ ਜੇ ਆਪਣੀ, ਤਾ ਨਾਨਕ ਸਬਦਿ ਸਮਾਹੀ ॥੧॥ ਮ: ੪ ॥ ਮਨਮੁਖ ਮਾਇਆ ਮੋਹ ਵਿਆਪੇ, ਦੂਜੈ ਭਾਇ ਮਨੂਆ ਥਿਰੁ ਨਾਹਿ ॥ ਅਨਦਿਨੁ ਜਲਤ ਰਹਹਿ ਦਿਨੁ ਰਾਤੀ, ਹਉਮੈ ਖਪਹਿ ਖਪਾਹਿ ॥ ਅੰਤਰਿ ਲੋਭੁ ਮਹਾ ਗੁਬਾਰਾ, ਤਿਨ ਕੈ ਨਿਕਟਿ ਨ ਕੋਈ ਜਾਹਿ ॥ ਓਇ ਆਪਿ ਦੁਖੀ, ਸੁਖੁ ਕਬਹੂ ਨ ਪਾਵਹਿ, ਜਨਮਿ ਮਰਹਿ ਮਰਿ ਜਾਹਿ ॥ ਨਾਨਕ, ਬਖਸਿ ਲਏ ਪ੍ਰਭੁ ਸਾਚਾ, ਜਿ ਗੁਰ ਚਰਨੀ ਚਿਤੁ ਲਾਹਿ ॥੨॥ ਪਉੜੀ ॥ ਸੰਤ ਭਗਤ ਪਰਵਾਣੁ, ਜੋ ਪ੍ਰਭਿ ਭਾਇਆ ॥ ਸੇਈ ਬਿਚਖਣ ਜੰਤ, ਜਿਨੀ ਹਰਿ ਧਿਆਇਆ ॥ ਅੰਮ੍ਰਿਤੁ ਨਾਮੁ ਨਿਧਾਨੁ, ਭੋਜਨੁ ਖਾਇਆ ॥ ਸੰਤ ਜਨਾ ਕੀ ਧੂਰਿ, ਮਸਤਕਿ ਲਾਇਆ ॥ ਨਾਨਕ, ਭਏ ਪੁਨੀਤ, ਹਰਿ ਤੀਰਥਿ ਨਾਇਆ ॥੨੬॥**

### ਉਚਾਰਨ ਸੇਧ

**ਬਿੰਦੀ ਸਹਿਤ :** ਖਪਹਿੰ, ਖਪਾਹੀਂ, ਫਿਰਾਹੀਂ, ਤਾਂ, ਸਮਾਹੀਂ, ਨਾਹਿੰ, ਰਹਹਿੰ, ਰਾਤੀਂ, ਮਹਾਂ,

ਜਾਹਿੰ, ਪਾਵਹਿੰ, ਲਾਹਿੰ।

**ਪਦ ਅਰਥ** : ਮਧਿਮ-ਨਿੰਮ੍ਹੀ, ਹੌਲੀ। ਪਰਤੀਤਿ-ਭਰੋਸਾ, ਨਿਸਚਾ। ਕਪਟੁ-ਛਲ (ਫ਼ਰੇਬ)। ਕਪਟੇ-ਕਪਟ ਵਿੱਚ। ਖਪਾਹੀ-(ਹੋਰਨਾਂ ਨੂੰ) ਖਪਾਉਂਦੇ ਹਨ, ਭਾਵ ਨਾਸ਼ ਕਰਦੇ ਹਨ। ਸੁਆਇ-ਗਰਜ਼, ਮਤਲਬ ਲਈ। ਫਿਰਾਹੀ-ਫਿਰਦੇ ਹਨ। ਖਪਹਿ ਖਪਾਹਿ-ਸੜਦੇ ਤੇ ਸਾੜਦੇ ਰਹਿੰਦੇ ਹਨ। ਮਹਾ ਗੁਬਾਰਾ-ਬਹੁਤ ਹਨੇਰਾ। ਨਿਕਟਿ-ਨੇੜੇ। ਲਾਹਿ-ਲਾਉਂਦੇ ਹਨ। ਜੋ ਪ੍ਰਭਿ ਭਾਇਆ-ਜੋ ਪ੍ਰਭੂ ਨੇ ਪਸੰਦ ਕੀਤੇ ਹਨ। (ਨੋਟ- ਪ੍ਰਭਿ' ਦੇ ਅਰਥ 'ਪ੍ਰਭੂ ਨੂੰ' ਨਹੀਂ ਹੋ ਸਕਦੇ)। ਬਿਚਖਣ-ਗਿਆਨਵਾਨ, ਸਿਆਣੇ। ਜੰਤ-ਜੀਵ। ਪੁਨੀਤ-ਪਵਿੱਤਰ।

**ਸਲੋਕੁ ਮ: ੪ ॥ ਅਰਥ** : ਹੇ ਭਾਈ! (ਜਿਹਨਾਂ ਦੇ ਮਨ ਵਿੱਚ) ਸਤਿਗੁਰੂ ਦਾ ਭਰੋਸਾ (ਨਿਸਚਾ) ਨਹੀਂ (ਜਾਣੋ) ਉਨ੍ਹਾਂ ਦੇ (ਹਿਰਦੇ) ਵਿੱਚ ਅਗਿਆਨਤਾ ਹੈ (ਜਿਸ ਕਰਕੇ ਉਹਨਾਂ ਦੀ) ਮਤਿ ਹੌਲੀ ਹੋ ਗਈ ਹੈ। (ਉਹਨਾਂ ਦੇ ਹਿਰਦੇ) ਅੰਦਰ ਛਲ ਹੈ (ਇਸ ਲਈ ਉਹ) ਸਭ ਨੂੰ ਛਲੀਆ ਕਰਕੇ ਜਾਣਦੇ ਹਨ (ਅਤੇ) ਕਪਟ ਵਿੱਚ ਹੀ (ਆਪ) ਸੜਦੇ ਤੇ (ਦੂਜਿਆਂ ਨੂੰ) ਸਾੜਦੇ ਰਹਿੰਦੇ ਹਨ। ਸਤਿਗੁਰੂ ਦਾ ਭਾਣਾ (ਹੁਕਮ) ਉਹਨਾਂ ਦੇ ਚਿਤ ਵਿੱਚ ਨਹੀਂ ਆਉਂਦਾ ਆਪਣੇ ਮਤਲਬ ਲਈ (ਇਧਰ ਉਧਰ ਭਟਕਦੇ) ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਵਾਹਿਗੁਰੂ ਉਨ੍ਹਾਂ ਤੇ) ਆਪਣੀ ਕਿਰਪਾ ਕਰੇ ਤਾਂ ਹੀ ਉਹ ਗੁਰੂ ਦੇ ਸ਼ਬਦ ਵਿੱਚ ਸਮਾਅ ਸਕਦੇ ਹਨ।੧।

**ਮ: ੪ ॥** - ਮਨਮੁਖ ਮਾਇਆ ਦੇ ਮੋਹ ਵਿੱਚ ਫਸੇ ਪਏ ਹਨ, ਦ੍ਵੈਤ ਭਾਵ ਕਰਕੇ (ਉਹਨਾਂ ਦਾ) ਮਨ ਟਿਕਾਣੇ ਸਿਰ ਨਹੀਂ ਰਹਿੰਦਾ। (ਉਹ) ਦਿਨ ਰਾਤ (ਮਾਇਕ ਤ੍ਰਿਸ਼ਨਾ ਦੀ ਅੱਗ ਵਿੱਚ) ਸੜਦੇ ਰਹਿੰਦੇ ਹਨ। (ਉਨ੍ਹਾਂ ਦੇ) ਅੰਦਰ ਲੋਭ ਰੂਪ ਵੱਡਾ ਘੁਪ-ਹਨੇਰਾ ਹੈ, (ਜਿਸ ਕਰਕੇ) ਉਹਨਾਂ ਦੇ ਨੇੜੇ ਕੋਈ ਨਹੀਂ ਲਗਦਾ। ਉਹ ਆਪ ਦੁਖੀ ਹਨ, ਕਦੇ ਵੀ ਸੁਖ ਨਹੀਂ ਪਾਉਂਦੇ, ਮਰ ਕੇ ਜਨਮ ਮਰਣ ਦੇ (ਗੇੜ) ਵਿੱਚ ਹੀ ਪਾਏ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਜੀਵ) ਗੁਰੂ ਦੇ ਚਰਨਾਂ ਵਿੱਚ (ਆਪਣਾ) ਚਿਤ ਜੋੜਦੇ ਹਨ, (ਉਹਨਾਂ ਨੂੰ) ਸੱਚਾ ਪ੍ਰਭੂ ਬਖ਼ਸ਼ ਲੈਂਦਾ ਹੈ।੨।

**ਪਉੜੀ ॥**- ਜਿਹੜੇ (ਜੀਵ) ਪ੍ਰਭੂ ਨੇ ਪਸੰਦ ਕੀਤੇ ਹਨ, (ਓਹੀ) ਸੰਤ ਕੇ ਭਗਤ ਪਰਵਾਣ (ਕਬੂਲ ਹੋਏ) ਹਨ। ਓਹੀ ਜੀਵ ਸਿਆਣੇ (ਤੇ ਸੋਹਣੇ ਹਨ, ਜਿਹਨਾਂ ਨੇ ਹਰੀ ਨੂੰ ਧਿਆਇਆ ਹੈ। (ਉਹਨਾਂ ਨੇ ਪ੍ਰਭੂ ਦਾ) ਅੰਮ੍ਰਿਤ ਨਾਮ ਰੂਪੀ ਭੋਜਨ ਖਾਧਾ ਹੈ। (ਉਹਨਾਂ ਆਪਣੇ) ਮੱਥੇ ਤੇ ਸੰਤ ਜਨਾ ਦੀ ਧੂੜੀ ਨੂੰ ਲਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਹਰੀ ਦੇ (ਨਾਮ ਰੂਪੀ) ਤੀਰਥ ਉਤੇ ਨ੍ਹਾਤੇ ਹਨ (ਜਿਸ ਦੇ ਫਲਸਰੂਪ ਉਹ) ਪਵਿੱਤਰ ਹੋ ਗਏ ਹਨ।੨੬।

## ਸਾਰੰਸ਼ ਅਤੇ ਸਿਧਾਂਤ

ਜਿਹਨਾਂ ਮਨੁੱਖਾਂ ਦੇ ਹਿਰਦੇ ਵਿੱਚ ਗੁਰੂ ਦੀ ਸ਼ਰਧਾ ਨਾ ਹੋਵੇ ਉਹਨਾਂ ਦੀ ਮਤਿ ਮਲੀਨ ਹੋ ਜਾਂਦੀ ਹੈ ਉਹ ਕਪਟ ਤੇ ਫ਼ਰੇਬ ਕਰਕੇ ਖਪਦੇ ਕਰਿਝਦੇ ਰਹਿੰਦੇ ਹਨ। ਉਹਨਾਂ ਦੇ ਮਨ ਵਿੱਚ ਕਦੇਂ ਵੀ ਟਿਕਾਓ ਨਹੀਂ ਹੁੰਦਾ। ਹਾਂ, ਜੇ ਉਹ ਗੁਰੂ ਦੇ ਚਰਨਾ ਤੇ ਡਿਗ ਪੈਣ ਤਾਂ ਬਖ਼ਸ਼ੇ ਜਾ ਸਕਦੇ ਹਨ। ਪਉੜੀ ਵਿੱਚ

ਸੰਤ-ਭਗਤ ਦੀ ਪਰਿਭਾਸ਼ਾ ਅਤੇ ਉਹਨਾਂ ਦੀ ਕਿਰਿਆ ਨੂੰ ਸੰਕੇਤਕ ਰੂਪ ਵਿੱਚ ਦਰਸਾਇਆ ਹੈ।

**ਸਲੋਕੁ ਮ: ੪ ॥ ਗੁਰਮੁਖਿ ਅੰਤਰਿ ਸਾਂਤਿ ਹੈ, ਮਨਿ ਤਨਿ ਨਾਮਿ ਸਮਾਇ ॥ ਨਾਮੋ ਚਿਤਵੈ, ਨਾਮੁ ਪੜੈ, ਨਾਮਿ ਰਹੈ ਲਿਵ ਲਾਇ ॥ ਨਾਮੁ ਪਦਾਰਥੁ ਪਾਇਆ, ਚਿੰਤਾ ਗਈ ਬਿਲਾਇ ॥ ਸਤਿਗੁਰਿ ਮਿਲਿਐ ਨਾਮੁ ਊਪਜੈ, ਤਿਸਨਾ ਭੁਖ ਸਭ ਜਾਇ ॥ ਨਾਨਕ, ਨਾਮੇ ਰਤਿਆ, ਨਾਮੋ ਪਲੈਪਾਇ ॥੧॥ ਮ: ੪ ॥ ਸਤਿਗੁਰ ਪੁਰਖਿ ਜਿ ਮਾਰਿਆ, ਭ੍ਰਮਿ ਭ੍ਰਮਿਆ, ਘਰੁ ਛੋਡਿ ਗਇਆ ॥ ਓਸੁ ਪਿਛੈ ਵਜੈ ਫਕੜੀ, ਮੁਹੁ ਕਾਲਾ ਆਗੈ ਭਇਆ ॥ ਓਸੁ ਅਰਲੁ ਬਰਲੁ ਮੁਹਹੁ ਨਿਕਲੈ, ਨਿਤ ਝਗੂ ਸੁਟਦਾ ਮੁਆ ॥ ਕਿਆ ਹੋਵੈ ਕਿਸੈ ਹੀ ਦੈ ਕੀਤੈ, ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥ ਜਿਥੈ ਓਹੁ ਜਾਇ, ਤਿਥੈ ਓਹੁ ਝੂਠਾ, ਕੂੜੁ ਬੋਲੇ ਕਿਸੈ ਨ ਭਾਵੈ ॥ ਵੇਖਹੁ ਭਾਈ, ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ, ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥ ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ, ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥ ਪਉੜੀ ॥ ਗੁਰਿ ਸਚੈ ਬਧਾ ਥੇਹੁ, ਰਖਵਾਲੇ ਗੁਰਿ ਦਿਤੇ ॥ ਪੂਰਨ ਹੋਈ ਆਸ, ਗੁਰ ਚਰਣੀ ਮਨ ਰਤੇ ॥ ਗੁਰਿ ਕ੍ਰਿਪਾਲਿ ਬੇਅੰਤਿ, ਅਵਗੁਣ ਸਭਿ ਹਤੇ ॥ ਗੁਰਿ ਅਪਣੀ ਕਿਰਪਾ ਧਾਰਿ, ਅਪਣੇ ਕਰਿ ਲਿਤੇ ॥ ਨਾਨਕ ਸਦ ਬਲਿਹਾਰ, ਜਿਸੁ ਗੁਰ ਕੇ ਗੁਣ ਇਤੇ ॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਤਿਆਂ, ਭ੍ਰਮਿਆਂ, ਮੁਹਹੁੰ, ਅਗੋਂ।

**ਅੱਧਕ ਸਹਿਤ** : ਭੁੱਖਾ, ਬੱਧਾ, ਰੱਤੇ, ਹੱਤੇ, ਲਿੱਤੇ, ਦਿੱਤੇ।

**ਪਦ ਅਰਥ** : ਮਨਿ ਤਨਿ-ਮਨ ਤੇ ਸਰੀਰ ਕਰਕੇ। ਨਾਮਿ ਸਮਾਇ-ਨਾਮ ਵਿੱਚ ਲੀਨ ਰਹਿੰਦਾ ਹੈ। ਚਿਤਵੈ-ਸਿਮਰਦਾ ਹੈ। ਗਈ ਬਿਲਾਇ-ਦੂਰ ਹੋ ਗਈ ਹੈ। ਪਲੈ ਪਾਇ-ਪਲੇ ਵਿੱਚ ਪੈਂਦਾ ਹੈ। ਫਕੜੀ-ਬਦਨਾਮੀ ਦੀ ਡੌਂਡੀ, ਓਇ ਓਇ ਦੇ ਆਵਾਜ਼ੇ ਕਸਣੇ। ਮੁਹੁ-ਮੂੰਹ। ਆਗੈ-ਅੱਗੇ, ਜਿਥੇ ਜਾਂਦਾ ਹੈ। ਓਸੁ-ਉਸ। ਅਰਲੁ ਬਰਲੁ-ਗਾਲੀ ਗਲੋਚ, ਬਕਵਾਸ। ਝਗੂ ਸੁਟਦਾ ਮੁਆ-(ਹਲਕੇ ਕੁੱਤੇ ਵਾਂਗ) ਝੱਗ ਸੁਟਦਾ ਮਰ ਗਿਆ (ਭਾਵ ਨਿੰਦਾ ਕਰਦਾ ਝੱਲਾ ਹੋ ਕੇ ਮਰ ਗਿਆ)। ਧੁਰਿ ਕਿਰਤੁ-ਧੁਰ ਤੋਂ (ਕੀਤਾ ਕਰਮ) ਕਿਰਤ। ਪਇਆ-(ਲਿਖਿਆ) ਪਿਆ ਸੀ। ਅਗੋਦੇ-ਪਹਿਲੋਂ ਦੇ ਹੀ। ਗੁਰਿ-ਗੁਰੂ ਨੇ। ਬਧਾ ਥੇਹੁ-(ਸਾਧ ਸੰਗਤ ਰੂਪੀ) ਪਿੰਡ ਦਿੱਤਾ। ਰਖਵਾਲੇ-ਰਾਖੇ। ਹਤੇ-ਨਾਸ ਕਰ ਦਿੱਤੇ ਹਨ। ਇਤੇ-ਇਤਨੇ।

**ਅਰਥ** : ਗੁਰਮੁਖ (ਜੀਉੜੇ ਦੇ ਹਿਰਦੇ) ਅੰਦਰ ਸ਼ਾਂਤੀ ਹੈ (ਕਿਉਂਕਿ ਉਹ) ਮਨ ਅਤੇ ਸਰੀਰ ਕਰਕੇ ਨਾਮ ਵਿੱਚ ਲੀਨ ਰਹਿੰਦਾ ਹੈ। (ਉਹ) ਨਾਮ ਨੂੰ ਸਿਮਰਦਾ ਹੈ ਨਾਮ ਹੀ ਪੜ੍ਹਦਾ (ਉਚਾਰਦਾ) ਹੈ (ਅਤੇ) ਨਾਮ ਵਿੱਚ ਲਿਵ ਲਾਈ ਰਖਦਾ ਹੈ। (ਉਸ ਨੇ) ਨਾਮ ਪਦਾਰਥ ਪਾ ਲਿਆ ਹੈ (ਜਿਸ ਕਰਕੇ ਉਸ

ਦੀ) ਸਾਰੀ ਚਿੰਤਾ ਦੂਰ ਹੋ ਗਈ ਹੈ। ਸਤਿਗੁਰੂ ਦੇ ਮਿਲਣ ਨਾਲ (ਹਿਰਦੇ ਵਿੱਚ) ਨਾਮ ਪੈਦਾ ਹੁੰਦਾ ਹੈ (ਜਿਸ ਦੇ ਫਲਸਰੂਪ ਮਾਇਆ ਦੀ) ਤ੍ਰਿਸ਼ਨਾ ਤੇ ਭੁੱਖ ਸਭ (ਮੁੱਕ) ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿੱਚ ਰੰਗੇ ਜਾਣ ਨਾਲ ਹੀ ਨਾਮ ਪਲੇ ਵਿੱਚ ਪੈਂਦਾ ਹੈ।੨।

**ਮ: ੪ ॥** - ਜਿਸ ਨੂੰ ਸਤਿਗੁਰੂ ਪੁਰਖ ਨੇ ਮਾਰ ਦਿੱਤਾ (ਉਹ) ਭਰਮ ਵਿੱਚ ਭਟਕਦਾ ਹੋਇਆ (ਆਪਣਾ) ਘਰ ਛੋੜ ਕੇ (ਬਾਹਰ ਚਲਾ) ਗਿਆ। ਉਸ ਦੇ ਪਿਛੇ (ਲੋਕਾਂ ਵਿੱਚ) ਬਦਨਾਮੀ ਦੀ ਡੌਂਡੀ ਪਈ ਵਜਦੀ ਹੈ (ਭਾਵ ਓਇ ਓਇ ਕਰਕੇ ਲੋਕ ਉਸ ਨੂੰ ਭੰਡ ਰਹੇ ਹਨ)। ਅਗੇ (ਜਿਸ ਥਾਂ ਤੇ) ਗਿਆ (ਉਥੇ ਵੀ ਉਸਦਾ) ਮੂੰਹ ਕਾਲਾ ਹੋਇਆ (ਭਾਵ ਬੇਇਜ਼ਤੀ ਹੋਈ)। ਉਸ ਦੇ ਮੂੰਹ ਚੋਂ ਉਲਟ ਪੁਲਟ (ਬਕਵਾਸ ਹੀ) ਨਿਕਲਦਾ ਹੈ (ਅਤੇ) ਹਰ ਰੋਜ਼ ਝੱਗ ਸੁੱਟਦਾ (ਭਾਵ ਸਤਿਗੁਰਾਂ ਦੀ ਨਿੰਦਾ ਕਰਦਾ ਹੋਇਆ ਸ਼ੁਦਾਈ ਹੋ ਕੇ ਮਰ ਗਿਆ। (ਹੇ ਭਾਈ!) ਕਿਸੇ ਦੇ ਕਰਨ ਨਾਲ ਕੀ ਹੋ ਸਕਦਾ ਹੈ? (ਭਾਵ ਕੁਝ ਨਹੀਂ ਹੋ ਸਕਦਾ) ਜਦੋਂ ਕਿ ਧੁਰ ਤੋਂ ਉਸ ਦਾ ਕਰਮ (ਰੂਪੀ ਲੇਖ ਹੀ) ਇਹੋ ਜਿਹਾ (ਲਿਖਿਆ) ਪਿਆ ਸੀ। ਉਹ (ਮਨੁੱਖ) ਜਿਥੇ ਜਾਂਦਾ ਹੈ ਉਥੇ ਹੀ ਉਹ ਝੂਠਾ ਹੈ (ਕਿਉਂਕਿ ਉਹ) ਕੂੜ ਬੋਲਦਾ ਹੈ (ਇਸ ਲਈ ਉਹ) ਕਿਸੇ ਨੂੰ ਚੰਗਾ ਨਹੀਂ ਲਗਦਾ। ਜਿਹੋ ਜਿਹਾ ਕੋਈ (ਕਰਮ) ਕਰਦਾ ਹੈ, ਉਹੋ ਜਿਹਾ ਉਸਦਾ ਫਲ ਪਾ ਲੈਂਦਾ ਹੈ। ਇਹ ਬ੍ਰਹਮ ਰੂਪ (ਸੱਚੀ) ਵਿਚਾਰ ਸੱਚੇ (ਵਾਹਿਗੁਰੂ ਦੇ) ਦਰਬਾਰ ਵਿੱਚ ਹੁੰਦੀ ਹੈ, ਦਾਸ ਨਾਨਕ ਪਹਿਲਾਂ ਤੋਂ ਹੀ ਆਖ ਕੇ ਸੁਣਾ ਰਿਹਾ ਹੈ।੨।

**ਪਉੜੀ ॥** - ਸੱਚੇ ਗੁਰੂ ਨੇ (ਸਤਿਸੰਗਤ ਰੂਪੀ) ਪਿੰਡ ਵਸਾਇਆ ਹੈ (ਅਤੇ) ਰਾਖੇ ਭੀ ਗੁਰੂ ਨੇ (ਆਪ ਹੀ ਦੇ) ਦਿੱਤੇ ਹਨ। ਗੁਰੂ ਦੇ ਚਰਨਾਂ ਵਿੱਚ ਮਨ ਦੇ ਰੰਗੇ ਜਾਣ ਨਾਲ ਸਾਰੀ ਆਸ ਪੂਰੀ ਹੋ ਗਈ ਹੈ। ਕ੍ਰਿਪਾਲ ਤੇ ਬੇਅੰਤ ਗੁਰੂ ਨੇ ਸਾਰੇ ਅਉਗਣ ਨਾਸ਼ ਕਰ ਦਿੱਤੇ ਹਨ। ਗੁਰੂ ਨੇ ਆਪਣੀ ਕਿਰਪਾ ਕਰਕੇ ਆਪਣੇ ਬਣਾ ਲਏ ਹਨ। ਨਾਨਕ (ਆਪਣੇ) ਗੁਰੂ ਤੋਂ ਬਲਿਹਾਰ ਜਾਂਦਾ ਹੈ ਜਿਸ ਗੁਰੂ ਦੇ ਇਤਨੇ (ਮਹਾਨ) ਗੁਣ ਹਨ।੨੭।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿੱਚ ਗੁਰਮੁਖ ਦੀ ਅਵਸਥਾ ਦਸੀ ਹੈ ਕਿ ਉਹ ਕਿਵੇਂ ਮਨ ਤੇ ਤਨ ਕਰਕੇ ਭਾਵ ਇਕ ਰੱਸ ਹੋ ਕੇ ਨਾਮ ਵਿੱਚ ਸਮਾਇਆ ਰਹਿੰਦਾ ਹੈ। ਦੂਜੇ ਸਲੋਕ ਵਿੱਚ ਗੁਰੂ ਦੇ ਫਿਟਕਾਰੇ ਤੇ ਮਾਰੇ ਹੋਏ ਮਰਵਾਹੇ ਖਤਰੀ ਦੀ ਵਿਰੋਧਤਾ ਵਲ ਇਸ਼ਾਰਾ ਕੀਤਾ ਜਾਪਦਾ ਹੈ। ਗੁਰਬਾਣੀ ਵਿੱਚ ਪਵਿੱਤਰ ਵਾਕ ਹਨ :-

**ਓਏ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥** [ਪੰਨਾ ੩੦੬

ਪਉੜੀ ਵਿੱਚ ਗੁਰੂ ਦੇ ਗੁਣ ਚੇਤੇ ਕਰਕੇ ਜਿਸਨੇ ਸੇਵਕ ਨੂੰ ਆਪਣੇ ਲੜ ਲਾਇਆ, ਉਸਦਾ ਸੱਚੇ ਦਿਲੋਂ ਧੰਨਵਾਦ ਕੀਤਾ ਹੈ।

**ਸਲੋਕੁ ਮ: ੧ ॥ ਤਾ ਕੀ ਰਜਾਇ ਲੇਖਿਆ ਪਾਇ, ਅਬ ਕਿਆ ਕੀਜੈ ਪਾਂਡੇ ॥ ਹੁਕਮੁ ਹੋਆ ਹਾਸਲੁ, ਤਦੇ ਹੋਇ ਨਿਬੜਿਆ, ਹੰਢਹਿ ਜੀਅ ਕਮਾਂਦੇ ॥੧॥ ਮ: ੨ ॥**

**ਨਕਿ ਨਥ ਖਸਮ ਹਥ, ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ, ਨਾਨਕਾ ਸਚੁ ਹੇ ॥੨॥ ਪਉੜੀ ॥ ਸਭੇ ਗਲਾ, ਆਪਿ ਥਾਟਿ ਬਹਾਲੀਓਨੁ ॥ ਆਪੇ ਰਚਨੁ ਰਚਾਇ, ਆਪੇ ਹੀ ਘਾਲਿਓਨੁ ॥ ਆਪੇ ਜੰਤ ਉਪਾਇ, ਆਪਿ ਪ੍ਰਤਿਪਾਲਿਓਨੁ ॥ ਦਾਸ ਰਖੇ ਕੰਠਿ ਲਾਇ, ਨਦਰਿ ਨਿਹਾਲਿਓਨੁ ॥ ਨਾਨਕ, ਭਗਤਾ ਸਦਾ ਅਨੰਦੁ, ਭਾਉ ਦੂਜਾ ਜਾਲਿਓਨੁ ॥੨੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੰਢਹਿਂ, ਜਹਾਂ, ਗਲਾਂ, ਭਗਤਾਂ ।

**ਪਦ ਅਰਥ** : ਤਾ ਕੀ-ਉਸ ਦੀ । ਰਜਾਇ-ਰਜ਼ਾ ਵਿੱਚ । ਲੇਖਿਆ-ਲਿਖਿਆ ਹੋਇਆ । ਪਾਇ-ਪਾਈਦਾ ਹੈ । ਹਾਸਲੁ-ਪ੍ਰਾਪਤ । ਨਿਬੜਿਆ-ਫੈਸਲਾ ਹੋਇਆ । ਹੰਢਹਿ-ਫਿਰਦੇ ਹਨ । ਨਕਿ-ਨੱਕ ਵਿੱਚ । ਨਥ-ਨਕੇਲ । ਕਿਰਤੁ-ਪਿਛਲੇ ਕੀਤੇ ਕਰਮਾਂ ਦਾ ਫਲ । ਧਕੇ ਦੇ-ਧੱਕੇ ਦੇਂਦਾ ਹੈ । ਜਹਾ-ਜਿੱਥੇ । ਹੇ-ਹੈ । ਥਾਟਿ-ਬਣਾ ਕੇ । ਬਹਾਲਿਓਨੁ-ਉਸ (ਪ੍ਰਭੂ ਨੇ ਆਪ ਹੀ) ਬੈਠਾਲ ਦਿੱਤਾ ਹੈ । ਰਚਨੁ-ਰਚਨਾ । ਰਚਾਇ-ਰਚਾ ਕੇ । ਘਾਲਿਓਨੁ-ਉਸ (ਵਾਹਿਗੁਰੂ ਨੇ ਆਪ) ਨਾਸ਼ ਕੀਤਾ । ਜੰਤ-ਜੀਵ । ਪ੍ਰਤਿਪਾਲਿਓਨੁ-ਉਸਨੇ ਪਾਲਿਆ । ਕੰਠਿ ਲਾਇ-ਗਲੇ ਨਾਲ ਲਾ ਕੇ । ਨਦਰਿ ਨਿਹਾਲਿਓਨੁ-ਮਿਹਰ ਦੀ ਨਜ਼ਰ ਨਾਲ ਨਿਹਾਲ ਕੀਤਾ । ਭਾਉ-ਦੂਜਾ ਦ੍ਵੈਤ ਭਾਵ । ਜਾਲਿਓਨੁ-ਉਸ ਨੇ ਸਾੜ ਦਿੱਤਾ ।

**ਅਰਥ** : ਉਸ (ਵਾਹਿਗੁਰੂ) ਦੀ ਰਜ਼ਾ ਵਿੱਚ (ਜੋ ਲੇਖ) ਲਿਖਿਆ ਹੈ (ਉਹ ਪਾਈਦਾ ਹੈ (ਇਸ ਲਈ) ਹੇ ਪਾਂਡੇ ! ਹੁਣ ਕੀ ਕਰੀਏ? (ਭਾਵ ਅਸੀਂ ਅਸਮਰਥ ਹਾਂ) । (ਜਦੋਂ ਉਸ ਵਾਹਿਗੁਰੂ ਦਾ) ਹੁਕਮ ਪ੍ਰਾਪਤ ਹੋਇਆ ਤਦੋਂ ਹੀ (ਉਹੋ ਕੁਝ) ਹੋ ਨਿਬੜਿਆ, (ਜੋ ਕੁਝ ਹੋਣਾ ਸੀ), ਜੀਵ (ਆਪਣੇ ਕਰਮਾਂ ਦਾ ਫਲ ਹੀ) ਕਮਾਉਂਦੇ ਫਿਰਦੇ ਹਨ ।੧।

**ਮ:੨ ॥** - (ਹਰੇਕ ਜੀਵ ਦੇ) ਨੱਕ ਵਿੱਚ (ਪਈ ਹੋਈ ਹੁਕਮ ਰੂਪੀ) ਨਕੇਲ ਮਾਲਕ ਦੇ (ਆਪਣੇ) ਹੱਥ ਵਿੱਚ ਹੈ, ਵਾਹਿਗੁਰੂ (ਜੀਵ ਦੀ ਕੀਤੇ ਹੋਏ ਕਰਮਾਂ ਅਨੁਸਾਰ ਹੀ) ਧੱਕੇ (ਸਜ਼ਾ) ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਦੀਵੀ) ਸੱਚ ਹੈ, ਜਿਸ ਥਾਂ ਤੇ (ਜੀਵ ਲਈ) ਦਾਣੇ (ਖਾਣੇ ਲਿਖੇ ਹੁੰਦੇ ਹਨ) ਉਥੇ ਹੀ (ਉਸ ਨੇ ਜਾ ਕੇ) ਖਾਣੇ (ਹੁੰਦੇ ਹਨ) ।੨।

**ਪਉੜੀ ॥** - ਉਸ (ਪ੍ਰਭੂ ਨੇ) ਆਪ ਹੀ ਸਾਰੀਆਂ ਗਲਾਂ ਦਾ ਬਾਨ੍ਹਣੂ ਬੰਨ ਕੇ (ਪ੍ਰਬੰਧ) ਕਾਇਮ ਕੀਤਾ । ਆਪ ਹੀ (ਸੰਸਾਰ ਦੀ) ਰਚਨਾ ਰਚ ਕੇ ਆਪ ਹੀ ਨਾਸ਼ ਕੀਤੀ । ਆਪ ਹੀ ਜੀਵ ਪੈਦਾ ਕੀਤੇ (ਅਤੇ) ਆਪ ਹੀ (ਉਨ੍ਹਾਂ ਦੀ) ਪਾਲਣਾ ਕੀਤੀ । (ਆਪਣੇ) ਦਾਸ ਗਲੇ ਨਾਲ ਲਾ ਕੇ ਰਖ ਲਏ (ਅਤੇ) ਆਪ ਹੀ ਮਿਹਰ ਦੀ ਨਜ਼ਰ ਨਾਲ (ਉਨ੍ਹਾਂ ਨੂੰ) ਨਿਹਾਲ ਕੀਤਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਮਨ ਵਿੱਚ) ਸਦਾ ਅਨੰਦ ਹੈ, (ਕਿਉਂਕਿ ਉਸ ਵਾਹਿਗੁਰੂ ਨੇ ਉਨ੍ਹਾਂ ਭਗਤਾਂ ਦੇ ਅੰਦਰੋਂ) ਦ੍ਵੈਤ ਭਾਵ ਸਾੜ ਦਿੱਤਾ ਹੈ ।੨੮।

## ਸਾਰੰਸ਼ ਅਤੇ ਸਿਧਾਂਤ

ਗੁਰੂ ਮਹਾਰਾਜ ਦੇ ਬਚਨ ਹਨ :-

**ਮਾਥੈ ਜੋ ਧੁਰਿ ਲਿਖਿਆ, ਸੁ ਮੇਟਿ ਨ ਸਕੈ ਕੋਇ ॥**

**ਨਾਨਕ, ਜੋ ਲਿਖਿਆ ਸੋ ਵਰਤਦਾ, ਸੋ ਬੂਝੈ ਜਿਸਨੋ ਨਦਰਿ ਹੋਇ ॥ [ਪੰਨਾ ੧੪੧੩**

ਇਹ ਗੁਰਮਤਿ ਦਾ ਅਟੱਲ ਸਿਧਾਂਤ ਹੈ। ਸਾਰੇ ਜੀਵ ਆਪੋ ਆਪਣੀ ਪਈ ਲਿਖਤ ਅਨੁਸਾਰ ਦੁੱਖ-ਸੁੱਖ ਭੋਗ ਰਹੇ ਹਨ। ਦੂਜੇ ਸਲੋਕ ਵਿੱਚ ਦਸਿਆ ਹੈ ਕਿ ਮਨੁੱਖ ਦੇ ਨੱਕ ਵਿੱਚ ਪਰਮੇਸ਼ਰ ਨੇ ਕਿਰਤ ਦੀ ਨਕੇਲ ਪਾਈ ਹੋਈ ਹੈ ਜੋ ਉਸ ਦੇ ਹੱਥ ਵਿੱਚ ਭਾਵ ਹੁਕਮ ਵਿੱਚ ਹੈ। ਜਿਥੇ ਉਹ ਚਾਹੇ ਉਥੇ ਮਨੁੱਖ ਨੂੰ ਲੈ ਜਾਂਦਾ ਹੈ ਇਥੋਂ ਤੱਕ ਕਿ ਕਈ ਵਾਰੀ ਉਸ ਮਨੁੱਖ ਨੇ ਉਹ ਜਗ੍ਹਾ ਦੇਖੀ ਭੀ ਨਹੀਂ ਹੁੰਦੀ।

ਪਉੜੀ ਵਿੱਚ ਦੱਸਿਆ ਹੈ ਕਿ ਕਰਤਾ ਪੁਰਖ ਨੇ ਆਪ ਹੀ ਸਭ ਗੱਲਾਂ ਦਾ ਪ੍ਰਬੰਧ ਕੀਤਾ ਹੋਇਆ ਹੈ। ਆਪਣੇ ਸੇਵਕਾਂ ਨੂੰ ਸਦਾ ਆਪਣੇ ਗਲੇ ਨਾਲ ਲਾ ਕੇ ਰਖਦਾ ਹੈ, ਭਾਵ ਉਨ੍ਹਾਂ ਦੀ ਸੰਭਾਲ ਕਰਦਾ ਹੈ।

**ਸਲੋਕੁ ਮ: ੩ ॥ ਏ ਮਨ, ਹਰਿ ਜੀ ਧਿਆਇ ਤੂ, ਇਕ ਮਨਿ ਇਕ ਚਿਤਿ ਭਾਇ ॥ ਹਰਿ ਕੀਆ ਸਦਾ ਸਦਾ ਵਡਿਆਈਆ, ਦੇਇ ਨ ਪਛੋਤਾਇ ॥ ਹਉ ਹਰਿ ਹਰਿ ਕੈ ਸਦ ਬਲਿਹਾਰਣੈ, ਜਿਤੁ ਸੇਵਿਐ ਸੁਖੁ ਪਾਇ ॥ ਨਾਨਕ, ਗੁਰਮੁਖਿ ਮਿਲਿ ਰਹੈ, ਹਉਮੈ ਸਬਦਿ ਜਲਾਇ ॥ ੧ ॥ ਮ: ੩ ॥ ਆਪੇ ਸੇਵਾ ਲਾਇਅਨੁ, ਆਪੇ ਬਖਸ ਕਰੇਇ ॥ ਸਭਨਾ ਕਾ ਮਾ ਪਿਉ ਆਪਿ ਹੈ, ਆਪੇ ਸਾਰ ਕਰੇਇ ॥ ਨਾਨਕ ਨਾਮੁ ਧਿਆਇਨਿ, ਤਿਨਿ ਨਿਜਘਰਿ ਵਾਸੁ ਹੈ, ਜੁਗੁ ਜੁਗੁ ਸੋਭਾ ਹੋਇ ॥ ੨ ॥ ਪਉੜੀ ॥ ਤੂ ਕਰਣ ਕਾਰਣ ਸਮਰਥੁ ਹਹਿ ਕਰਤੇ, ਮੈ ਤੁਝ ਬਿਨੁ ਅਵਰੁ ਨ ਕੋਈ ॥ ਤੁਧੁ ਆਪੇ ਸਿਸਟਿ ਸਿਰਜੀਆ, ਆਪੇ ਫੁਨਿ ਗੋਈ ॥ ਸਭੁ ਇਕੋ ਸਬਦੁ ਵਰਤਦਾ, ਜੋ ਕਰੇ ਸੁ ਹੋਈ ॥ ਵਡਿਆਈ ਗੁਰਮੁਖਿ ਦੇਇ ਪ੍ਰਭੁ, ਹਰਿ ਪਾਵੈ ਸੋਈ ॥ ਗੁਰਮੁਖਿ ਨਾਨਕ ਆਰਾਧਿਆ, ਸਭਿ ਆਖਹੁ ਧੰਨੁ ਧੰਨੁ, ਧੰਨੁ ਗੁਰੁ ਸੋਈ ॥ ੨੯ ॥ ੧ ॥ ਸੁਧੁ**

## ਉਚਾਰਨ ਸੇਧ

**ਬਿੰਦੀ ਸਹਿਤ :** ਕੀਆਂ, ਵਡਿਆਈਆਂ, ਹਉਂ, ਹਹਿੰ।

**ਪਦ ਅਰਥ :** ਏ ਮਨ-ਹੇ ਮਨੁੱਖ! । ਇਕ ਮਨਿ-ਇਕ ਮਨ ਹੋ ਕੇ। ਇਕ ਚਿਤਿ-ਇਕ ਚਿਤ ਹੋ ਕੇ। ਭਾਇ-ਪ੍ਰੇਮ ਨਾਲ। ਸੇਵਿਐ-ਸੇਵਾ ਕਰਨ ਨਾਲ। ਗੁਰਮੁਖਿ-ਗੁਰੂ ਦੁਆਰਾ। ਲਾਇਅਨੁ-ਲਾਏ ਹਨ। ਸਾਰ-ਸੰਭਾਲੇ। ਧਿਆਇਨਿ-ਧਿਆਉਂਦੇ ਹਨ। ਨਿਜਘਰਿ-ਆਪਣੇ ਘਰ (ਸਰੂਪ) ਵਿੱਚ। ਹਹਿ-ਹੈਂ। ਸਿਸਟਿ-ਸ੍ਰਿਸ਼ਟੀ। ਸਿਰਜੀਆ-ਰਚੀ ਹੈ। ਫੁਨਿ-ਫੇਰ। ਗੋਈ-ਨਾਸ਼ ਕੀਤੀ। ਸਬਦੁ-ਹੁਕਮ। ਸੁਧੁ-ਠੀਕ ਹੈ, ਸੋਧੀ ਹੋਈ ਹੈ।

**ਅਰਥ** : ਹੇ ਮਨੁੱਖ ! (ਤੂੰ) ਇਕ ਮਨ ਇਕ ਚਿਤ ਹੋ ਕੇ ਪਿਆਰ ਤੇ ਪ੍ਰੇਮ ਸਹਿਤ ਹਰੀ ਜੀ ਨੂੰ ਧਿਆਉਣਾ ਕਰ । (ਉਸ) ਹਰੀ ਦੀਆਂ ਸਦਾ ਸਦਾ (ਬੇਅੰਤ) ਵਡਿਆਈਆਂ ਹਨ (ਜੋ ਦਾਨ) ਦੇ ਕੇ ਪਛਤਾਉਂਦਾ ਨਹੀਂ ਹੈ । ਮੈਂ (ਉਸ) ਹਰੀ ਤੋਂ ਸਦਾ ਬਲਿਹਾਰ (ਜਾਂਦਾ ਹਾਂ) ਜਿਸ ਦੀ ਸੇਵਾ ਕੀਤਿਆਂ ਸੁਖ ਪਾਈਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰਮੁਖ) ਗੁਰੂ ਦੁਆਰਾ ਹਉਮੈ ਨੂੰ ਸਾੜ ਕੇ ਹਰੀ ਨਾਲ ਮਿਲ ਕੇ ਰਹਿੰਦਾ ਹੈ ।੧।

**ਮ: ੩ ॥** - (ਉਸ ਹਰੀ ਨੇ) ਆਪ ਹੀ (ਸਭ ਨੂੰ) ਸੇਵਾ ਵਿੱਚ ਲਾਇਆ ਹੋਇਆ ਹੈ (ਅਤੇ) ਆਪ ਹੀ ਬਖ਼ਸ਼ਿਸ਼ ਕਰਦਾ ਹੈ । ਸਾਰਿਆਂ ਦਾ ਮਾਤਾ ਪਿਤਾ ਆਪ ਹੀ ਹੈ (ਅਤੇ) ਆਪ ਹੀ (ਸਭ ਦੀ) ਸੰਭਾਲ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਗੁਰਮੁਖ) ਨਾਮ ਧਿਆਉਂਦੇ ਹਨ ਉਨ੍ਹਾਂ ਦਾ ਨਿਜ ਘਰ (ਸਰੂਪ) ਵਿੱਚ ਨਿਵਾਸ ਹੁੰਦਾ ਹੈ (ਅਤੇ ਹਰੇਕ) ਜੁਗ ਵਿੱਚ (ਉਨ੍ਹਾਂ ਦੀ) ਸੋਭਾ (ਵਡਿਆਈ) ਹੁੰਦੀ ਹੈ ।੨।

**ਪਉੜੀ ॥** - ਹੇ ਕਰਤਾ ! ਤੂੰ (ਸਾਰੇ) ਕਾਰਨਾਂ ਦੇ ਕਾਰਣ ਦੀ ਸਮਰਥਾ ਰਖਦਾ ਹੈਂ, ਮੈਨੂੰ ਤੇਰੇ ਤੋਂ ਬਿਨਾ ਹੋਰ ਕੋਈ (ਸਹਾਰਾ) ਨਹੀਂ ਹੈ । ਤੁਧ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ) ਆਪ ਹੀ ਫੇਰ ਨਾਸ਼ ਕੀਤੀ ਹੈ । ਇਕੋ ਹੁਕਮ ਹੀ ਹੈ (ਜੋ ਸਭ ਥਾਂ ਤੇ) ਵਰਤ ਰਿਹਾ ਹੈ ਜੋ ਪਰਮਾਤਮਾ (ਹੁਕਮ) ਕਰਦਾ ਹੈ ਓਹੀ ਹੁੰਦਾ ਹੈ । (ਜਿਸ) ਗੁਰਮੁਖ ਨੂੰ ਪ੍ਰਭੂ (ਨਾਮ ਦੀ) ਵਡਿਆਈ ਬਖ਼ਸ਼ਦਾ ਹੈ ਉਹੀ (ਗੁਰਮੁਖ) ਹਰੀ ਤੋਂ (ਵਡਿਆਈ) ਪ੍ਰਾਪਤ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ (ਹੀ ਉਹ ਪਰਮੇਸ਼ਰ) ਅਰਾਧਿਆ (ਜਪਿਆ) ਜਾਂਦਾ ਹੈ (ਇਸ ਲਈ) ਸਾਰੇ ਆਖੋ, ਉਹ ਗੁਰੂ ਧੰਨ ਹੈ, ਧੰਨ ਹੈ, ਧੰਨ ਹੈ ।੨੯।੧। ਸੁਧੁ

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਚਾਹੀਦਾ ਹੈ ਕਿ ਉਹ ਇਕ ਮਨ ਹੋ ਕੇ ਦ੍ਰਿੜ੍ਹ ਵਿਸ਼ਵਾਸ ਨਾਲ ਪ੍ਰਭੂ ਦਾ ਚਿੰਤਨ ਕਰੇ । ਇਸ ਦੇ ਫਲਸਰੂਪ ਬੇਅੰਤ ਦਾਤਾਂ ਤੇ ਵਡਿਆਈਆਂ ਪ੍ਰਭੂ ਪਾਸੋਂ ਪ੍ਰਾਪਤ ਹੁੰਦੀਆਂ ਹਨ ਅਤੇ ਨਿਜ ਘਰ ਵਿੱਚ ਵਾਸਾ ਹੁੰਦਾ ਹੈ । ਦੂਜੇ ਸਲੋਕ ਵਿੱਚ ਪ੍ਰਭੂ ਨੂੰ ਮਾਤਾ ਪਿਤਾ ਵਾਂਗੂ 'ਲਹੁੜੇ ਬਾਲਕ ਪਾਲਦਾ' ਦਰਸਾਇਆ ਹੈ ।

ਪਉੜੀ ਵਿੱਚ ਹਰੀ ਦੇ ਸਨਮੁਖ ਹੋ ਕੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ! ਤੂੰ ਸਭ ਕੁਝ ਕਰਨ ਕਰਾਉਣ ਦੇ ਸਮਰਥ ਹੈਂ । ਅੰਤ ਵਿੱਚ ਆਦੇਸ਼ ਦਿੱਤਾ ਹੈ ਕਿ ਸਾਰੇ ਉਸ ਸਤਿਗੁਰੂ ਨੂੰ ਧੰਨ ਧੰਨ ਆਖੋ ਜਿਸ ਦੀ ਕਿਰਪਾ ਨਾਲ ਪ੍ਰਭੂ ਦੀ ਅਰਾਧਨਾ ਕਰਨ ਲਈ ਮਨੁੱਖਾ ਜਨਮ ਮਿਲਿਆ ਹੈ ।

## ਰਾਗੁ ਸੋਰਠਿ, ਬਾਣੀ ਭਗਤ ਕਬੀਰ ਜੀ ਕੀ, ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਬੁਤ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰੁ ਨਾਈ ॥ ਓਇ ਲੈ ਜਾਰੇ, ਓਇ ਲੇ ਗਾਡੇ, ਤੇਰੀ ਗਤਿ ਦੁਹੂ ਨ ਪਾਈ ॥੧॥ ਮਨ ਰੇ,**

**ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥ ਕਬਿਤ ਪੜੇ ਪੜਿ ਕਬਿਤਾ ਮੂਏ, ਕਪੜ ਕੇਦਾਰੈ ਜਾਈ ॥ ਜਟਾ ਧਾਰਿ ਧਾਰਿ ਜੋਗੀ ਮੂਏ, ਤੇਰੀ ਗਤਿ ਇਨਹਿ ਨ ਪਾਈ ॥੨॥ ਦਰਬੁ ਸੰਚਿ ਸੰਚਿ ਰਾਜੇ ਮੂਏ, ਗਡਿ ਲੇ ਕੰਚਨ ਭਾਰੀ ॥ ਬੇਦ ਪੜੇ ਪੜਿ ਪੰਡਿਤ ਮੂਏ, ਰੂਪੁ ਦੇਖਿ ਦੇਖਿ ਨਾਰੀ ॥੩॥ ਰਾਮਨਾਮ ਬਿਨੁ ਸਭੈ ਬਿਗੂਤੇ, ਦੇਖਹੁ ਨਿਰਖਿ ਸਰੀਰਾ ॥ ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ, ਕਹਿ ਉਪਦੇਸੁ ਕਬੀਰਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੁਹੂੰ, ਚਹੁੰ, ਇਨਹਿੰ, ਜਟਾਂ, ਨਾਂਹੀਂ।

**ਨੋਟ** : ਜਾਰੇ ਤੇ ਗਾਡੇ ਨੂੰ ਜਾਰੇਂ ਤੇ ਗਾਡੇਂ ਨਹੀਂ ਪੜ੍ਹਨਾ। ਇਸੇ ਤਰ੍ਹਾਂ 'ਜਟਾਂ' ਨੂੰ 'ਜਟਾ' ਨਹੀਂ ਉਚਾਰਨਾ।

**ਪਦ ਅਰਥ** : ਮੂਏ-ਮਰ ਗਏ। ਸਿਰ ਨਾਈ-ਸਿਰ ਨਿਵਾ ਕੇ (ਭਾਵ ਸਜਦੇ ਕਰਕੇ)। ਓਇ-ਉਹਨਾਂ (ਹਿੰਦੂਆਂ) ਨੇ। ਜਾਰੇ-(ਮੁਰਦੇ) ਸਾੜੇ। ਗਾਡੇ-ਦੱਬ ਦਿੱਤੇ। ਗਤਿ-ਅਵਸਥਾ, ਮਰਯਾਦਾ। ਦੁਹੂ-ਦੋਹਾਂ (ਹਿੰਦੂ ਤੇ ਮੁਸਲਮਾਨਾਂ) ਨੇ। ਅੰਧ ਗਹੇਰਾ-ਅੰਨ੍ਹਾ ਖ਼ਾਤਾ। ਚਹੁ ਦਿਸ-ਚੌਹਾਂ ਪਾਸੇ। ਜਮ ਜੇਵਰਾ-ਜਮਾਂ ਦਾ ਰੱਸਾ, ਫਾਹਾ। ਕਬਿਤਾ-ਕਵੀ। ਕਪੜ-ਕਾਪੜੀਏ (ਇਕ ਫ਼ਿਰਕੇ ਦੇ ਲੋਕ) ਜੋ ਲੀਰਾਂ ਦੀ ਗੋਦੜੀ ਬਣਾ ਕੇ ਪਾਉਂਦੇ ਹਨ। ਕੇਦਾਰੇ-ਕਿਦਾਰ ਤੀਰਥ ਉਤੇ। ਜਟਾ-ਲਿੱਟਾਂ। ਇਨਹਿ-ਇਹਨਾਂ ਨੇ। ਦਰਬ-ਧਨ, ਦੌਲਤ। ਸੰਚਿ ਸੰਚਿ-ਇਕਠਾ ਕਰ ਕਰਕੇ। ਗਡਿ ਲੇ-ਦੱਬ ਰਖੇ। ਕੰਚਨ ਭਾਰੀ-ਸੋਨੇ ਦੇ ਢੇਰ। ਨਾਰੀ-ਨਾਰੀਆਂ। ਬਿਗੂਤੇ-ਖ਼ੁਆਰ ਹੋਏ। ਨਿਰਖਿ-ਨਿਰਣਾ ਕਰਕੇ। ਗਤਿ-ਮੁਕਤੀ।

**ਅਰਥ** : (ਹੇ ਭਾਈ !) ਹਿੰਦੂ ਬੁਤ ਪੂਜ ਪੂਜ ਕੇ ਮਰ ਗਏ (ਅਤੇ) ਮੁਸਲਮਾਨ ਸਿਰ ਨਿਵਾ ਨਿਵਾ ਕੇ (ਭਾਵ ਸਜਦੇ ਕਰ ਕਰਕੇ) ਮਰ ਗਏ। ਉਹਨਾਂ (ਹਿੰਦੂਆਂ) ਨੇ (ਮੁਰਦੇ) ਲੈ ਕੇ ਸਾੜ ਦਿੱਤੇ (ਅਤੇ) ਉਹਨਾਂ (ਮੁਸਲਮਾਨਾਂ ਨੇ ਮੁਰਦੇ) ਲੈ ਕੇ (ਕਬਰਾਂ ਵਿੱਚ ਦੱਬ ਦਿੱਤੇ, ਪਰ) ਤੇਰੀ ਗਤਿ (ਭਾਵ ਮਰਯਾਦਾ) ਦੋਹਾਂ ਨੇ ਨਹੀਂ ਪਾਈ।੧।

ਹੇ ਮਨ ! (ਇਹ) ਸੰਸਾਰ ਅੰਨ੍ਹਾ ਖਾਤਾ ਹੈ। ਚੌਹਾਂ ਪਾਸੇ ਜਮਾਂ ਦਾ ਫਾਹਾ (ਜਾਲ) ਖਿਲਰਿਆ ਹੋਇਆ ਹੈ।ਰਹਾਉ।

ਕਵੀ (ਜਨ) ਕਬਿਤ ਪੜ੍ਹ ਪੜ੍ਹ ਕੇ ਮਰ ਗਏ, ਕਾਪੜੀਏ ਕਿਦਾਰ ਨਾਥ ਤੀਰਥ ਤੇ ਜਾ ਜਾ ਕੇ ਮਰ ਗਏ। ਜੋਗੀ (ਲੋਕ) ਜੱਟਾਂ ਰਖ ਰਖ ਕੇ ਮਰ ਗਏ (ਪਰ) ਤੇਰੀ (ਮਰਯਾਦਾ) ਇਹਨਾਂ (ਦੋਹਾਂ) ਨੇ ਨਹੀਂ ਪਾਈ।੨।

ਧਨ ਇਕਠਾ ਕਰ ਕਰਕੇ ਰਾਜੇ ਮਰ ਗਏ, ਜਿਨ੍ਹਾਂ ਨੇ ਸੋਨੇ ਦੇ ਭਾਰ (ਧਰਤੀ ਵਿੱਚ) ਦੱਬ ਕੇ ਰਖੇ। ਵੇਦਾਂ ਨੂੰ ਪੜ੍ਹ ਕੇ ਪੰਡਿਤ ਮਰ ਗਏ (ਅਤੇ) ਇਸਤਰੀਆਂ (ਆਪਣਾ) ਰੂਪ ਵੇਖ ਵੇਖ ਕੇ (ਮਰ

ਗਈਆਂ) ।੩।

(ਹੇ ਭਾਈ ! ਆਪਣੇ) ਸਰੀਰ ਅੰਦਰ (ਝਾਤੀ ਮਾਰ ਕੇ) ਨਿਰਣਾ ਕਰਕੇ ਵੇਖ ਲਵੋ ਕਿ ਰਾਮ ਨਾਮ ਤੋਂ ਬਿਨਾ ਸਾਰੇ ਹੀ ਖ਼ੁਆਰ ਹੋਏ । (ਭਗਤ) ਕਬੀਰ ਜੀ (ਇਹ) ਉਪਦੇਸ਼ ਕਹਿ ਰਹੇ ਹਨ (ਕਿ ਲੋਕੋ ! ਤੁਸੀਂ ਦਸੋ) ਹਰੀ ਦੇ ਨਾਮ (ਜਪੇ) ਬਿਨਾ ਕਿਸ ਨੇ ਮੁਕਤੀ ਪਾਈ ਹੈ? (ਭਾਵ ਨਾਮ ਸਿਮਰਨ ਤੋਂ ਬਿਨਾ ਮੁਕਤੀ ਦਾ ਹੋਰ ਕੋਈ ਸਾਧਨ ਨਹੀਂ ਹੈ) ।੪।੧।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਪਰਮੇਸ਼ਰ ਦੇ ਸਰਬ ਵਿਆਪੀ ਰੂਪ ਦਾ ਦਰਸ਼ਨ ਕਰ ਰਹੇ ਹਨ । ਆਪ ਬੁੱਤ ਪ੍ਰਸਤਾਂ ਵਾਂਗੂੰ ਹਰੀ ਨੂੰ ਕੇਵਲ ਦੱਖਣ ਪਾਸੇ ਅਤੇ ਤੁਰਕਾਂ ਵਾਂਗ ਪੱਛਮ ਪਾਸੇ ਮੰਨਣ ਵਾਲਿਆਂ ਦਾ ਵਿਰੋਧ ਕਰ ਰਹੇ ਹਨ । ਇਸ ਲਈ ਆਪ ਉਪਦੇਸ਼ ਦਿੰਦੇ ਹਨ :-

**ਦਖਣ ਦੇਸ ਹਰੀ ਕਾ ਵਾਸਾ, ਪਛਮ ਅਲਹੁ ਮੁਕਾਮਾ ॥**

**ਦਿਲ ਮਹਿ ਖੋਜਿ ਦਿਲੈ ਮਹਿ ਖੋਜਹੁ, ਏਹੀ ਠਉਰ ਮੁਕਾਮਾ ॥** [ਪੰਨਾ ੧੩੪੯

ਪਰਮੇਸ਼ਰ ਬਾਹਰ ਮੜ੍ਹੀਆਂ ਮਸਾਣਾਂ ਵਿੱਚ ਨਹੀਂ ਉਹ ਤਾਂ ਜ਼ਰੇ ਜ਼ਰੇ ਵਿੱਚ, ਹਰੇਕ ਹਿਰਦੇ ਵਿੱਚ ਸਮਾਇਆ ਹੋਇਆ ਹੈ । ਉਸ ਨੂੰ ਦਿਲ ਵਿੱਚ ਲਭੋ :-

**ਬੰਦੇ ਖੋਜੁ ਦਿਲ ਹਰ ਰੋਜ, ਨਾ ਫਿਰੁ ਪਰੇਸਾਨੀ ਮਾਹਿ ॥**

ਸਿੱਖ ਧਰਮ ਵਿੱਚ ਬੁਤ-ਪ੍ਰਸਤੀ ਜਾਂ ਤਸਵੀਰਾਂ ਦੀ ਪੂਜਾ ਲਈ ਕੋਈ ਥਾਂ ਨਹੀਂ ਹੈ । ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਬਚਨ ਹਨ - ''ਪਾਖਾਨ ਪੂਜ ਹੌਂ ਨਹੀ ॥ ਨਾ ਭੇਖ ਭੀਜ ਹੌਂ ਕਹੀਂ ॥'' ਸਾਡੀ ਅਗਵਾਈ ਕਰਦੇ ਹਨ । ਸਿਧਾਂਤ ਇਹ ਹੈ ਕਿ ਪਰਮੇਸ਼ਰ ਦੀ ਗਤਿ ਮਿਤ (ਮਰਯਾਦਾ) ਪਰਮੇਸ਼ਰ ਆਪ ਹੀ ਜਾਣਦਾ ਹੈ, ਮਨੁੱਖ ਦਾ ਕੰਮ ਇਹ ਹੈ ਕਿ ਉਹ ਸਿਰਜਣਹਾਰ ਦਾ ਨਾਮ ਜਪੀ ਚਲੇ ।

**ਜਬ ਜਰੀਐ ਤਬ ਹੋਇ ਭਸਮ ਤਨੁ, ਰਹੈ ਕਿਰਮ ਦਲ ਖਾਈ ॥ ਕਾਚੀ ਗਾਗਰਿ ਨੀਰੁ ਪਰਤੁ ਹੈ, ਇਆ ਤਨ ਕੀ ਇਹੈ ਬਡਾਈ ॥੧॥ ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ ਜਬ ਦਸ ਮਾਸ ਉਰਧ ਮੁਖ ਰਹਤਾ, ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥ ਜਿਉ ਮਧੁ ਮਾਖੀ ਤਿਉ ਸਠੋਰਿ ਰਸੁ, ਜੋਰਿ ਜੋਰਿ ਧਨੁ ਕੀਆ ॥ ਮਰਤੀ ਬਾਰ ਲੇਹੁ ਲੇਹੁ ਕਰੀਐ, ਭੂਤੁ ਰਹਨ ਕਿਉ ਦੀਆ ॥੨॥ ਦੇਹੁਰੀ ਲਉ ਬਰੀ ਨਾਰਿ ਸੰਗ ਭਈ, ਆਗੈ ਸਜਨ ਸੁਹੇਲਾ ॥ ਮਰਘਟ ਲਉ ਸਭ ਲੋਗੁ ਕੁਟੰਬੁ ਭਇਓ, ਆਗੈ ਹੰਸੁ ਅਕੇਲਾ ॥੩॥ ਕਹਤੁ ਕਬੀਰ ਸੁਨਹੁ ਰੇ ਪ੍ਰਾਨੀ, ਪਰੇ ਕਾਲ ਗ੍ਰਸ ਕੂਆ ॥ ਝੂਠੀ ਮਾਇਆ ਆਪੁ ਬੰਧਾਇਆ, ਜਿਉ ਨਲਨੀ ਭ੍ਰਮਿ ਸੂਆ ॥੪॥੨॥**

**ਪਦ ਅਰਥ :** ਜਬ ਜਰੀਐ-ਜਦ ਸਾੜੀਦਾ ਹੈ । ਭਸਮ-ਸੁਆਹ । ਰਹੈ-ਜੋ ਬਚਦਾ ਹੈ । ਕਿਰਮ

ਦਲ-ਕੀੜਿਆਂ ਦੇ ਦਲ। ਗਾਗਰਿ-ਗਾਗਰ (ਘੜੇ) ਵਿੱਚ। ਨੀਰੁ ਪਰਤ ਹੈ-ਪਾਣੀ ਪੈਂਦਾ ਹੈ। ਬਡਾਈ-ਵਡਿਆਈ। ਦਸ ਮਾਸ-ਦਸ ਮਹੀਨੇ। ਉਰਧ ਮੁਖ-ਮੂੰਹ ਦੇ ਭਾਰ, ਭਾਵ ਉਲਟਾ। ਮੁਖ-ਮੂੰਹ। ਮਧ ਮਾਖੀ-ਸ਼ਹਿਦ ਦੀ ਮੱਖੀ। ਸਠੋਰਿ-ਮੂਰਖ ਨੇ। ਜੋਰਿ ਜੋਰਿ-ਜੋੜ ਜੋੜ ਕੇ। ਲੇਹੁ ਲੇਹੁ-ਲੈ ਚਲੋ, ਲੈ ਚਲੋ। ਕਰੀਐ-ਕੀਤਾ (ਤੇ ਕਹਿਆ) ਜਾਂਦਾ ਹੈ। ਭੂਤ-ਭੂਤਨਾ ਭਾਵ ਮੁਰਦਾ। ਦੇਹੁਰੀ ਲਉ-(ਘਰ ਦੀ) ਦਲੀਜ ਤੱਕ। ਬਰੀ ਨਾਰਿ-ਵਿਆਹੀ ਹੋਈ ਇਸਤਰੀ। ਮਰਘਟ ਲਉ-ਮਸਾਣਾ ਤੱਕ। ਹੰਸੁ-ਜੀਵ। ਪਰੇ-ਪਏ ਹੋਏ। ਕਾਲ ਗ੍ਰਸ-ਕਾਲ ਦੇ ਗ੍ਰਸ (ਫੜੇ) ਹੋਏ। ਕੂਆ-ਖੂਹ ਵਿੱਚ। ਨਲਨੀ-ਪਿੰਜਰੇ ਵਿੱਚ। ਭ੍ਰਮਿ-ਭਰਮ ਕੇ। ਸੂਆ-ਤੋਤਾ।

**ਅਰਥ** : (ਹੇ ਭਾਈ !) ਜਦੋਂ ਸਰੀਰ (ਅੱਗ ਵਿੱਚ) ਸੜਦਾ ਹੈ ਤਦੋਂ ਸੁਆਹ ਹੋ ਜਾਂਦਾ ਹੈ (ਜਦੋਂ ਇਹ ਕਬਰ ਵਿੱਚ) ਰਹਿੰਦਾ ਹੈ (ਤਾਂ) ਕੀੜਿਆਂ ਦੇ ਦਲ (ਇਸ ਨੂੰ) ਖਾ ਜਾਂਦੇ ਹਨ। (ਜਿਵੇਂ) ਕੱਚੇ ਘੜੇ ਵਿੱਚ ਪਾਣੀ ਪੈਂਦਾ ਹੈ (ਤੇ ਘੜਾ ਭਜ ਜਾਂਦਾ ਹੈ ਇਸ ਤਰ੍ਹਾਂ ਹੀ) ਇਸ ਸਰੀਰ ਦੀ ਇਹੋ ਜਿਹੀ (ਫੋਕੀ) ਵਡਿਆਈ ਹੈ।੧।

ਹੇ ਭਾਈ ! (ਤੂੰ) ਕਾਹਦੇ ਲਈ (ਹੰਕਾਰ ਵਿੱਚ) ਫੁਲਿਆ (ਆਕੜਿਆ) ਫਿਰਦਾ ਹੈਂ? ਜਦੋਂ (ਤੂੰ) ਦਸ ਮਹੀਨੇ (ਮਾਤਾ ਦੇ ਪੇਟ ਵਿੱਚ) ਮੂੰਹ ਭਾਰ ਰਹਿੰਦਾ ਸੈਂ ਓਹ ਦਿਨ ਤੈਨੂੰ ਕਿਵੇਂ ਭੁਲ ਗਿਆ ਹੈ ? ।੧।ਰਹਾਉ।

(ਹੇ ਭਾਈ !) ਜਿਵੇਂ ਮੱਖੀ ਨੇ (ਫੁੱਲਾਂ ਦੇ ਰੱਸ ਚੋਂ) ਸ਼ਹਿਦ ਇਕਠਾ ਕੀਤਾ ਤਿਵੇਂ ਮੂਰਖ (ਮਨੁੱਖ) ਨੇ (ਕਉਡੀ ਕਉਡੀ) ਜੋੜ ਕੇ (ਲੱਖਾਂ ਦਾ) ਧਨ (ਇਕੱਠਾ) ਕਰ ਲਿਆ। ਪ੍ਰੰਤੂ ਮਰਦੀ ਵਾਰ (ਸਾਰੇ) ਕਹਿੰਦੇ ਹਨ, ਲੈ ਚਲੋ, ਲੈ ਚਲੋ (ਇਸ) ਭੂਤ (ਮੁਰਦੇ) ਨੂੰ ਕਿਉਂ (ਹੁਣ ਤੱਕ ਘਰ ਵਿੱਚ ਰੱਖਿਆ ਹੋਇਆ ਜੇ) ।੨।

(ਹੇ ਭਾਈ !) ਘਰ ਦੀ (ਬਾਹਰਲੀ) ਦਲੀਜ਼ ਤੱਕ ਵਿਆਹੀ ਹੋਈ ਵਹੁਟੀ (ਮੁਰਦੇ ਦੇ) ਨਾਲ ਗਈ। ਅੱਗੇ ਹੋਰ ਮਿੱਤਰ ਸੱਜਣ (ਨਾਲ ਹੋਏ)। ਮਸਾਣਾਂ ਤੱਕ ਸਾਰੇ ਲੋਕ (ਅਤੇ ਸਾਰਾ ਪਰਿਵਾਰ ਨਾਲ) ਗਿਆ, (ਪਰ ਅੱਗੇ ਪਰਲੋਕ ਵਿੱਚ) ਜੀਵਾਤਮਾ ਇਕੱਲਾ ਹੀ ਗਿਆ।੩।

ਕਬੀਰ (ਭਗਤ ਜੀ) ਕਹਿੰਦੇ ਹਨ ਹੇ ਮਨੁੱਖੋ ! ਸੁਣੋ, (ਤੁਸੀਂ) ਕਾਲ ਦੇ ਫੜੇ ਹੋਏ (ਮੌਤ) ਦੇ ਮੂੰਹ ਵਿੱਚ (ਡਿੱਗੇ) ਪਏ ਹੋ। (ਤੁਸਾਂ) ਝੂਠੀ ਮਾਇਆ ਨਾਲ ਆਪਣੇ ਆਪ ਨੂੰ ਬਨ੍ਹਾ ਲਿਆ ਹੈ ਜਿਵੇਂ ਨਲਕੀ ਨਾਲ ਭਰਮ ਕਰਕੇ ਤੋਤਾ ਬੰਨ੍ਹਿਆ ਗਿਆ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਮੂਰਖ ਮਨੁੱਖ ਐਵੇਂ ਆਕੜੀ ਫਿਰਦਾ ਹੈ। ਜਿਸ ਸਰੀਰ, ਸਨਬੰਧੀਆਂ ਅਤੇ ਮਾਇਆ ਦਾ ਇਹ ਮਾਣ ਕਰਦਾ ਹੈ, ਉਹਨਾਂ ਵਿੱਚੋਂ ਕੋਈ ਵੀ ਅੰਤ ਵੇਲੇ ਇਸਦਾ ਸਹਾਈ ਨਹੀਂ ਹੁੰਦਾ। ਗੁਰਵਾਕ ਹਨ :-

**ਅੰਤਿ ਕਾਲਿ ਸੰਗੀ ਨਹ ਕੋਊ, ਏਹ ਅਚਰਜ ਹੈ ਰੀਤਿ ॥** **[ਪੰਨਾ ੫੩੬**

ਜਿਥੋਂ ਤੱਕ ਜੀਵ ਦੇ ਬੰਦੀ ਬਣਨ ਦਾ ਸੰਬੰਧ ਹੈ ਉਹ 'ਭਰਮ ਮੋਹ ਕੇ ਬਾਂਧੇ ਬੰਧ' ਅਨੁਸਾਰ ਹੈ

ਜਿਵੇਂ ਬੰਦਰ ਤੇ ਤੋਤਾ ਚੋਗਾ ਖਾਣ ਲਈ ਆਪ ਹੀ ਫਾਹੀ ਵਿੱਚ ਜਾ ਫਸਦੇ ਹਨ, ਇਸੇ ਤਰ੍ਹਾਂ ਜੀਵ ਵੀ ਮੋਹ ਮਾਇਆ ਦੀ ਰੱਸੀ ਨਾਲ ਆਪਣੇ ਆਪ ਨੂੰ ਬੰਨ੍ਹਾ ਲੈਂਦਾ ਹੈ।

**ਬੇਦ ਪੁਰਾਨ ਸਭੈ ਮਤ ਸੁਨਿ ਕੈ, ਕਰੀ ਕਰਮ ਕੀ ਆਸਾ ॥ ਕਾਲ ਗ੍ਰਸਤ ਸਭ ਲੋਗ ਸਿਆਨੇ, ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥ ਮਨ ਰੇ, ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥੧॥ਰਹਾਉ॥ ਬਨ ਖੰਡ ਜਾਇ ਜੋਗੁ ਤਪੁ ਕੀਨੋ, ਕੰਦ ਮੂਲੁ ਚੁਨਿ ਖਾਇਆ ॥ ਨਾਦੀ ਬੇਦੀ ਸਬਦੀ ਮੋਨੀ, ਜਮ ਕੇ ਪਟੈ ਲਿਖਾਇਆ ॥੨॥ ਭਗਤਿ ਨਾਰਦੀ ਰਿਦੈ ਨ ਆਈ, ਕਾਛਿ ਕੂਛਿ ਤਨੁ ਦੀਨਾ ॥ ਰਾਗ ਰਾਗਨੀ ਡਿੰਭ ਹੋਇ ਬੈਠਾ, ਉਨਿ ਹਰਿ ਪਹਿ ਕਿਆ ਲੀਨਾ ॥੩॥ ਪਰਿਓ ਕਾਲੁ ਸਭੈ ਜਗ ਊਪਰ, ਮਾਹਿ ਲਿਖੇ ਭ੍ਰਮ ਗਿਆਨੀ ॥ ਕਹੁ ਕਬੀਰ ਜਨ ਭਏ ਖਾਲਸੇ, ਪ੍ਰੇਮ ਭਗਤਿ ਜਿਹ ਜਾਨੀ ॥੪॥੩॥**

**ਪਦ ਅਰਥ** : ਮਤ-ਸਿਧਾਂਤ। ਕਾਲ ਗ੍ਰਸਤ-ਮੌਤ ਦੇ (ਡਰ ਵਿੱਚ) ਗ੍ਰਸੇ ਰਹੇ। ਸਰਿਓ ਨ-ਪੂਰਾ ਨਾ ਹੋਇਆ। ਰਘੁ ਪਤਿ ਰਾਜਾ-ਰਾਮ ਰਾਜਾ (ਭਾਵ ਪਰਮੇਸ਼ਰ)। ਬਨਖੰਡ-ਜੰਗਲਾਂ ਵਿੱਚ। ਕੰਦ ਮੂਲ-ਗਾਜਰ, ਸ਼ਕਰਕੰਦੀ ਆਦਿ ਜ਼ਮੀਨ ਵਿੱਚ ਪੈਦਾ ਹੋਣ ਵਾਲੇ ਪਦਾਰਥ। ਚੁਨਿ-ਚੁਣ ਕੇ। ਨਾਦੀ-ਜੋਗੀ। ਬੇਦੀ-ਵੇਦਾਂ ਦੇ ਜਾਣੂੰ, ਕਰਮ ਕਾਂਡੀ। ਸਬਦੀ-(ਇਕ) ਸ਼ਬਦ (ਅਲੱਖ ਬੁਲਾਉਣ ਵਾਲੇ ਫ਼ਿਰਕੇ ਦਾ ਨਾਂ ਹੈ)। ਜਮ ਕੇ ਪਟੈ-ਜਮ ਦੇ ਪਟੇ (ਹਿਸਾਬ ਕਿਤਾਬ, ਰੋਜ਼ ਨਾਮਚੇ) ਵਿੱਚ। ਭਗਤਿ ਨਾਰਦੀ-ਨਾਰਦ (ਰਿਖੀ ਦੀ ਦਸੀ ਹੋਈ) ਅਨਿੰਨ ਭਗਤੀ। ਕਾਛਿ ਕੂਛਿ ਤਨੁ ਦੀਨਾ-ਸਰੀਰ ਨੂੰ ਭਾਂਤ ਭਾਂਤ ਦੇ ਚਿੰਨ੍ਹਾਂ ਨਾਲ ਸਵਾਰਿਆ ਸ਼ਿੰਗਾਰਿਆ। ਡਿੰਭੁ-ਪਾਖੰਡ। ਉਨਿ-(ਅਜੇਹੇ) ਉਸ (ਮਨੁੱਖ) ਨੇ। ਮਾਹਿ-ਵਿੱਚ ਹੀ। ਭ੍ਰਮ ਗਿਆਨੀ-ਭਰਮ ਦੇ ਗਿਆਨੀ, ਵੱਡੇ ਭਰਮੀ। ਖਾਲਸੇ-ਆਜ਼ਾਦ, ਸੁਤੰਤਰ, ਸ਼ੁੱਧ। ਜਿਹ-ਜਿਹਨਾਂ ਨੇ।

**ਅਰਥ** : (ਹੇ ਮਨ! ਜਿਨ੍ਹਾਂ ਲੋਕਾਂ ਨੇ) ਵੇਦਾਂ ਪੁਰਾਣਾਂ ਦੇ ਸਾਰੇ (ਉਪਦੇਸ਼) ਸੁਣ ਕੇ (ਸ੍ਰੇਸ਼ਟ) ਕਰਮ ਕਾਂਡ ਕਰਨ ਦੀ ਆਸ ਕੀਤੀ (ਓਹ) ਸਾਰੇ ਸਿਆਣੇ ਮੌਤ ਦੇ (ਡਰ ਵਿੱਚ) ਗ੍ਰਸੇ ਰਹੇ, ਪੰਡਿਤ (ਭੀ) ਉਠ ਕੇ ਨਿਰਾਸ (ਹੋ ਕੇ) ਚਲੇ ਗਏ (ਭਾਵ ਮਰ ਗਏ)।੧।

ਹੇ ਮਨ! (ਉਹਨਾਂ ਦਾ) ਇਕ ਕੰਮ ਵੀ ਪੂਰਾ ਨਾ ਹੋਇਆ (ਕਿਉਂਕਿ ਉਨ੍ਹਾਂ ਨੇ) ਰਾਮ ਰਾਜਾ ਭਾਵ ਵਾਹਿਗੁਰੂ ਨੂੰ ਨਹੀਂ ਸਿਮਰਿਆ।੧।ਰਹਾਉ।

(ਜਿਨ੍ਹਾਂ ਨੇ) ਜੰਗਲਾਂ ਵਿੱਚ ਜਾ ਕੇ (ਹੱਠ) ਜੋਗ (ਸਾਧੇ), ਤਪ ਕੀਤੇ, ਕੰਦ ਮੂਲ (ਫਲ, ਜੜ੍ਹਾਂ ਆਦਿ) ਚੁਣ ਕੇ ਖਾਧੇ। ਨਾਦੀ (ਗਲ ਵਿੱਚ ਨਾਦੀ ਪਾਣ ਵਾਲੇ) ਜੋਗੀ, ਵੇਦ ਪੜ੍ਹਨ ਪੜ੍ਹਾਉਣ ਵਾਲੇ (ਕਰਮ ਕਾਂਡੀ) ਇਕ ਸ਼ਬਦੀਏ (ਅਲੱਖ ਅਲੱਖ ਕਰਨ ਵਾਲੇ), ਮੋਨ ਧਾਰਨ ਵਾਲੇ (ਜਿਤਨੇ ਹਨ ਸਭ ਨੇ ਹੀ ਆਪਣਾ ਨਾਮ)ਜਮ ਦੇ ਪਟੇ (ਰੋਜ਼ਨਾਮਚੇ) ਵਿੱਚ ਲਿਖਾ ਲਿਆ (ਭਾਵ ਮੌਤ ਤੋਂ ਮੁਕਤ ਨਹੀਂ ਹੋਏ)।੨।

(ਜਿਸ ਮਨੁੱਖ ਦੇ) ਹਿਰਦੇ ਵਿੱਚ ਨਾਰਦ ਰਿਖੀ ਦੀ ਦਸੀ (ਪ੍ਰੇਮਾ-) ਭਗਤੀ ਨਹੀਂ ਆਈ (ਉਸ

ਨੇ ਕੇਵਲ ਆਪਣੇ) ਸਰੀਰ ਨੂੰ (ਚਿੰਨ੍ਹ ਆਦਿਕਾਂ ਨਾਲ) ਸ਼ਿੰਗਾਰਿਆ, ਭਾਵ ਸਵਾਰ ਦਿੱਤਾ। (ਜੋ) ਰਾਗ ਰਾਗਣੀਆਂ (ਗਾ ਕੇ) ਪਾਖੰਡ ਦਾ (ਬਾਜ਼ਾਰ ਲਾ ਕੇ) ਬੈਠ ਗਿਆ (ਦਸੋ) ਉਸ ਨੇ ਹਰੀ ਪਾਸੋਂ ਕੀ ਹਾਸਲ ਕੀਤਾ? (ਭਾਵ ਕੁਝ ਵੀ ਪ੍ਰਾਪਤ ਨਾ ਕੀਤਾ, ਅੰਤ ਸਮੇਂ ਉਹ ਜਮਾਂ ਦੇ ਹਵਾਲੇ ਹੋਇਆ) ।੩।

(ਹੇ ਮਨ !) ਸਾਰੇ ਜਗਤ ਦੇ ਸਿਰ ਉਤੇ ਕਾਲ (ਸਵਾਰ ਹੋਇਆ) ਪਿਆ ਹੈ, (ਉਸ ਜਮ ਦੇ ਪਟੇ ਵਿੱਚ ਭਰਮ-ਗਿਆਨੀਆਂ ਦੇ (ਨਾਂ ਵੀ) ਲਿਖੇ ਗਏ ਹਨ । ਕਬੀਰ (ਤੂੰ) ਆਖ ਕਿ (ਓਹੀ) ਜਨ (ਇਹਨਾਂ) ਕਰਮ ਕਾਂਡਾਂ ਤੋਂ ਮੁਕਤ ਹੋ ਕੇ ਖ਼ਾਲਸੇ ਹੋਏ ਹਨ, ਜਿਨ੍ਹਾਂ ਨੇ (ਪ੍ਰਭੂ ਦੀ) ਪ੍ਰੇਮਾ-ਭਗਤੀ ਨੂੰ ਜਾਣ (ਸਮਝ) ਲਿਆ ਹੈ ।੪।੩।

## ਅਰਥ ਭੇਦ ਅਤੇ ਨਿਰਣੈ

### (ੳ) ਮਰਤੀ ਬਾਰ ਲੇਹੁ ਲੇਹੁ ਕਰੀਐ, ਭੂਤੁ ਰਹਨ ਕਿਉ ਦੀਆ ॥

ਵੱਖ ਵੱਖ ਅਰਥ :

੧- ਤਿਸ ਧਨ ਕੋ ਸੰਗ੍ਰਹਕਰਤਾ ਪੁਰਖ ਕੇ ਮਰਨ ਸਮੇਂ ਸੰਬੰਧੀ ਜਨ ਲੇਹੁ ਕਰੀਐ ਹੈਂ । ਇਸ ਸੇ ਰਖਿਆ ਏ ਅਬ ਪ੍ਰੇਤ ਘਰ ਮੇ ਕਿਉਂ ਰਹਿਨ ਦੀਆ ਹੈ ਇਸਕੋ ਸੀਘ੍ਰ ਨਿਕਾਲੋ । ਢਕਿਆ ਪੂਛ ਕੇ ਲੈ ਲਵੋ, ਲੈ ਲੇਵਹੁ, ਐਸੇ ਕਰੇ ਹੈਂ । ਅਰ ਮਰੇ ਸੇ ਪੀਛੇ ਕਹੇ ਹੈਂ । [ਨਰੋਤਮ

੨- ਮਰਨ ਸਮੇਂ ਲੋਕ ਕਹਿੰਦੇ ਹਨ : ਲੈ ਜਾਓ, ਲੈ ਜਾਓ, ਇਸ ਭੂਤ ਨੂੰ ਅਜੇ ਤਕ ਕਿਉਂ ਰਹਿਣ ਦਿੱਤਾ ਜੇ । [ਸ਼ਬਦਾਰਥ

੩- ਮੌਤ ਆਈ, ਤਾਂ ਸਭ ਇਹੀ ਆਖਦੇ ਹਨ - ਲੈ ਚਲੋ, ਲੈ ਚਲੋ ਹੁਣ ਇਹ ਬੀਤ ਚੁਕਿਆ ਹੈ, ਬਹੁਤਾ ਚਿਰ ਘਰ ਰੱਖਣ ਦਾ ਕੋਈ ਲਾਭ ਨਹੀਂ । [ਦਰਪਣ

**ਨਿਰਣੈ** : ਅੰਤ ਸਮੇਂ ਸਰੀਰ ਛੱਡਣ ਤੋਂ ਪਹਿਲਾਂ ਆਮ ਤੌਰ ਤੇ ਮਨੁੱਖਾਂ ਦੀ ਬ੍ਰਿਤੀ ਮਾਇਆ ਵਲ ਵਧੇਰੇ ਹੁੰਦੀ ਹੈ । ਮਰਨ ਵੇਲੇ ਵੀ ਸੰਬੰਧੀ ਆਖਦੇ ਹਨ ਕਿ ਇਸ ਤੋਂ ਪੁਛ ਲਵੋ ਕਿ ਇਸਨੇ ਕਿਥੇ ਮਾਲ ਧਨ ਦਬਿਆ ਹੋਇਆ ਹੈ? ਲੈ ਲਵੋ, ਪਰ ਇਹ ਵੀਚਾਰ ਅਗਲੀ ਅੱਧੀ ਪੰਕਤੀ ਦੇ ਭਾਵ ਨਾਲ ਮੇਲ ਨਹੀਂ ਖਾਂਦੇ । ਇਸ ਲਈ 'ਲੈ ਚਲੋ' ਵਾਲੇ ਅਰਥ ਹੀ ਠੀਕ ਹਨ । ਜਿਥੋਂ ਤੱਕ 'ਭੂਤ' ਪਦ ਦੇ ਅਰਥ ਦਾ ਸੰਬੰਧ ਹੈ, ਓਹ 'ਮੁਰਦਾ' ਅਰਥ ਠੀਕ ਹਨ ਪਰ ਭਾਵਕ ਤੌਰ ਤੇ 'ਭੂਤ ਪ੍ਰੇਤ' ਵਾਲਾ ਸੰਕੇਤ ਹੀ ਅਪਨਾਉਣਾ ਠੀਕ ਰਹੇਗਾ :-

ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥ [ਪੰਨਾ ੭੬੪

### (ਅ) ਕਹੁ ਕਬੀਰ ਜਨ ਭਏ ਖਾਲਸੇ, ਪ੍ਰੇਮ ਭਗਤਿ ਜਿਹ ਜਾਨੀ ॥

ਵੱਖ ਵੱਖ ਅਰਥ :

੧- ਕਬੀਰ ਜੀ ਕਹੇਂ ਵਹੀ ਜਨ ਕਾਲ ਰੂਪ ਮੈਲ ਸੇ ਭਏ ਖਾਲਸੇ, ਸ੍ਵਛ ਨਿਰਮਲੇ ਹੋਵੇ ਹੈਂ ਜਿਹਨੋ ਨੇ ਪਰਮੇਸ਼ਰ ਕੀ ਪ੍ਰੇਮਾ ਭਗਤੀ ਕੀ ਸਾਰ ਜਾਨੀ ਹੈ । ਸ੍ਰੀ ਕਬੀਰ ਜੀ ਕਹਿਤੇ ਹੈਂ ਸੇ ਜਨ (ਖ਼ਾਲਸੇ ਵਾ

ਖ਼ਾਲਸੇ) ਦੋ ਪਾਠ ਹੈਂ ਅਰਥ ਏਕ ਹੀ ਬੰਧਨੋ ਸੇ ਮੁਕਤ ਰੂਪ ਭਏ ਹਨ ਜਿਹਨੋ ਨੇ ਪ੍ਰੇਮਾ ਭਗਤਿ ਰਿਦੇ ਬੀਚ ਆਨੀ ਹੈ ਭਾਵ ਪ੍ਰੇਮਾ ਭਗਤੀ ਕਰਕੇ ਗਿਆਨ ਕੀ ਸਫਲਤਾ ਹੋਤੀ ਹੈ। [ਫ. ਸ.

੨- ਕਬੀਰ ਜੀ ਕਹਿੰਦੇ ਹਨ, ਜਿਹਨਾਂ ਨੇ ਪ੍ਰਮਾ ਭਗਤੀ ਜਾਣੀ ਹੈ, (ਓਹੀ) ਪੁਰਸ਼ (ਖ਼ਾਲਾਸੇ) ਮੁਕਤ ਹੋਏ ਹਨ। [ਪੰ. ਨਰੈਣ ਸਿੰਘ

**ਨਿਰਣੈ** : ਫਰੀਦਕੋਟ ਸਟੀਕ ਵਾਲੇ ਦੇ ਕਥਨ ਅਨੁਸਾਰ 'ਖ਼ਾਲਾਸੇ' ਪਦ ਦੇ ਅਰਥ ਵਿੱਚ ਕੋਈ ਭੇਦ ਨਹੀਂ ਹੈ ਪਰ ਕਈ ਆਪਣੇ ਆਪ ਨੂੰ ਪੁਗੇ ਹੋਏ ਦਸਣ ਵਾਲੇ ਪੁਰਸ਼ ਭੀ ਇਸ ਪੰਕਤੀ ਦੇ ਪਾਠ ਭੇਦ ਵਾਲੇ ਭਰਮ ਤੋਂ ਮੁਕਤ ਨਹੀਂ ਹੋਏ। ਇਕ ਵਾਰੀ ਦੀ ਗਲ ਹੈ ਕਿ ਇਕ ਭਗਵੇਂ ਵੇਸ ਵਾਲਾ ਸਾਧੂ ਜੋ ਆਪਣੇ ਆਪ ਨੂੰ ਆਗਰੇ ਤੋਂ ਆਇਆ ਦਸਦਾ ਸੀ, ਇਸ ਭੇਦ ਦੇ ਨਿਰਣੈ ਲਈ ਦਾਸ ਪਾਸ ਆਇਆ। ਉਹ ਇਸੇ ਗੱਲ ਤੇ ਅੜਿਆ ਰਿਹਾ ਕਿ ਸ਼ੁੱਧ ਪਾਠ 'ਖਾਲਸੇ' ਨਹੀਂ। ਉਸ ਨੂੰ ਪੁਰਾਤਨ ਹੱਥ ਲਿਖਤੀ ਸਰੂਪਾਂ ਦੇ ਦਰਸ਼ਨ ਵੀ ਕਰਾਏ ਕਿ 'ਖਾਲਸੇ' ਪਦ ਠੀਕ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਦਾ ਹੇਠ ਲਿਖਿਆ ਫੁਟ ਨੋਟ ਵੀ ਉਸ ਨੂੰ ਸੁਣਾਇਆ :-

''ਕਈ ਅੰਵਾਣ ਲੇਖਕਾਂ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ 'ਖ਼ਲਾਸੇ' ਦੀ ਥਾਂ 'ਖ਼ਾਲਸੇ' ਸ਼ਬਦ ਬਦਲਿਆ ਹੈ, ਪਰ ਇਹ ਭੁਲ ਹੈ। ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪੁਰਾਣੀ ਕਲਮ ਦਾ ਲਿਖਿਆ ਪਾਠ 'ਖਾਲਸੇ' ਹੈ।''

[ਮਹਾਨ ਕੋਸ਼ ਪੰਨਾ ੨੮੯, ਪ੍ਰਕਾਸ਼ਕ ਭਾਸ਼ਾ ਵਿਭਾਗ, ਪਟਿਆਲਾ ਦੂਜੀ ਵਾਰ ਸੰ. ੧੯੬੦

ਗਿਆਨੀ ਬਿਸ਼ਨ ਸਿੰਘ ਜੀ ਨੇ ਜੋ ਭਗਤ ਬਾਣੀ ਸਟੀਕ ਵਿੱਚ ਨੋਟ ਦਿੱਤਾ ਹੈ ਉਹ ਭੁਲੇਖਾ ਪਾਉ ਹੈ। ''ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਸ੍ਰੀ ਕਰਤਾਰਪੁਰ ਵਾਲੇ ਪਾਵਨ ਸਰੂਪ ਨੂੰ ਭਾ. ਮਨੀ ਸਿੰਘ ਤੋਂ ਲਿਖਵਾਇਆ ਜਿਸ ਜਿਸ ਜਗ੍ਹਾ ਪਤ੍ਰੇ ਖ਼ਾਲੀ ਸਨ, ਉਸ ਉਸ ਜਗ੍ਹਾ ਆਪਣੇ ਪਿਤਾ ਜੀ ਦੀ ਬਾਣੀ ਲਿਖੀ ਅਤੇ 'ਖਾਲਾਸੇ' ਦੀ ਜਗ੍ਹਾ 'ਖਾਲਸੇ' ਪਾਠ ਲਿਖ ਕੇ ਗੁਰੂ ਅਰਜਨ ਦੇਵ ਜੀ ਦੀ ਬਰਾਬਰੀ ਨਾ ਕੀਤੀ ਅਤੇ ਆਪਣਾ ਕਾਰਜ ਸਿਧ ਕਰ ਲਿਆ।''

ਇਹ ਪਰੰਪਰਾ ਵਾਦੀਆਂ ਵਾਲਾ ਵਿਚਾਰ ਭੁਲੇਖਾ ਪਾਊ ਹੈ। ਦਸਮੇਸ਼ ਪਿਤਾ ਜੀ ਸਰਬ ਕਲਾ ਸਮਰਥ ਸਨ। ਕਰਤਾਰਪੁਰ ਵਾਲੇ ਪਾਵਨ ਸਰੂਪ ਵਿੱਚ 'ਖਾਲਸੇ' ਪਾਠ ਹੁੰਦਾ ਤਾਂ ਭਾ. ਮਨੀ ਸਿੰਘ ਜੀ ਨੇ ਇਹੋ ਹੀ ਉਤਾਰਾ ਕਰਨਾ ਸੀ। ਇਕ ਪਾਸੇ ਤਾਂ 'ਮਿਟੀ ਮੁਸਲਮਾਨ ਕੀ' ਨੂੰ 'ਮਿਟੀ ਬੇਈਮਾਨ ਕੀ' ਆਖਣ ਵਾਲੇ ਰਾਮਰਾਇ ਨੂੰ ਗੁਰੂ ਜੋਤਿ ਨੇ ਮੂੰਹ ਨਹੀਂ ਲਾਇਆ, ਦੂਜੇ ਪਾਸੇ ਇਹੋ ਜਿਹਾ ਭੇਦ ਗੁਰੂ ਸਾਹਿਬ ਤੇ ਥਪਣਾ, ਕੀ ਬਾਣੀ ਬਦਲਣ ਦਾ ਦੂਸ਼ਨ ਲਾਉਣਾ ਨਹੀਂ ਤਾਂ ਹੋਰ ਕੀ ਹੈ? ਸੰਗਤਾਂ ਨੂੰ ਸੁਚੇਤ ਹੋਣ ਦੀ ਲੋੜ ਹੈ। 'ਖਾਲਸਾ' ਪਦ ਗੁਰੂ ਗੋਬਿੰਦ ਸਿੰਘ ਜੀ ਦਾ ਘੜਿਆ ਹੋਇਆ ਨਹੀਂ, ਆਪ ਜੀ ਤੋਂ ਪਹਿਲਾਂ ਮੌਜੂਦ ਸੀ।

## ਸਾਰੰਸ਼ ਅਤੇ ਸਿਧਾਂਤ

ਗੋਰਖ ਮਤੀਏ ਵੀ ਆਪਣੇ ਗਲ ਵਿੱਚ ਨਾਦੀ ਪਾਈ ਰਖਦੇ ਹਨ, ਪੰਡਿਤ ਲੋਕ ਵੇਦਾਂ ਦਾ ਪਾਠ

ਅਤੇ ਹੋਰ ਕਰਮ ਕਾਂਡ ਕਰਦੇ ਹਨ। ਜੋਗਮਤ ਵਾਲੇ ਅਲਖ ਅਲਖ ਸ਼ਬਦ ਦੀ ਧੁਨ ਲਾਉਂਦੇ ਰਹਿੰਦੇ ਹਨ। ਕਈ ਚੁਪ ਧਾਰ ਕੇ ਮੋਨੀ ਬਣੀ ਬੈਠੇ ਹਨ, ਕਈ ਰਾਗ ਰਾਗਣੀਆਂ ਦਾ ਜਾਲ ਵਿਛਾ ਕੇ ਆਪ ਹੀ ਉਨ੍ਹਾਂ ਵਿੱਚ ਫਸੇ ਪਏ ਹਨ। ਨਾਰਦ ਪੁਰਾਣ ਅਤੇ ਨਾਰਦ ਪੰਚ ਵਿੱਚ ਨਾਰਦ ਦੀ ਕਹੀ ਹੋਈ ਸਾਧਨਾ ਅਤੇ ਨੌਧਾ ਭਗਤੀ ਨਹੀਂ ਕਰਦੇ। ਓਹ ਤੰਬੂਰੇ ਤੇ ਢੋਲ ਢਮੱਕਿਆਂ ਨਾਲ ਪਰਮੇਸ਼ਰ ਪਾਸੋਂ ਕੁਝ ਨਹੀਂ ਪ੍ਰਾਪਤ ਕਰ ਸਕਦੇ। ਇਹਨਾਂ ਸਾਰਿਆਂ ਨੂੰ ਭਰਮ-ਗਿਆਨੀ ਦੀ ਪਦਵੀ ਨਾਲ ਸੰਕੇਤਿਆ ਗਿਆ ਹੈ। 'ਭਗਤਿ ਨਾਰਦੀ ਰਿਦੈ ਨ ਆਈ' ਤੋਂ ਭਾਵ ਨਾਰਦ ਦੀ ਦਸੀ ਹੋਈ ਭਗਤੀ ਅਤੇ ਕੀਰਤਨ ਵਿਧੀ ਹੈ। ਗੁਰਮਤਿ ਵਿੱਚ ਇਸ ਭਗਤੀ ਨੂੰ ਪਰਵਾਨ ਨਹੀਂ ਕੀਤਾ ਗਿਆ। 'ਨਾਰਦੀ, ਨਰਹਰ ਜਾਣਿ ਹਦੂਰੇ' (ਪੰਨਾ ੮੮੫) ਦਾ ਉਪਦੇਸ਼ ਸਾਡੀ ਅਗਵਾਈ ਲਈ ਮੌਜੂਦ ਹੈ।

ਜਿਤਨੇ ਦੰਭੀ ਕਰਮ ਕਾਂਡੀ ਤੇ ਭਰਮ ਗਿਆਨੀ ਹਨ, ਸਭ ਦੇ ਨਾਂ ਜਮ ਦੇ ਪਟੇ ਵਿੱਚ ਲਿਖੇ ਜਾਂਦੇ ਹਨ ਭਾਵ ਇਹ ਮੌਤ ਦੇ ਜਾਲ ਚੋਂ ਨਹੀਂ ਬਚ ਸਕਦੇ। ਹਾਂ, ਜਿਨ੍ਹਾਂ ਨੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਕੀਤੀ ਹੈ ਉਹ ਮੌਤ ਤੋਂ ਮੁਕਤ ਹੋ ਜਾਂਦੇ ਹਨ ਅਤੇ ਸਹੀ ਅਰਥਾਂ ਵਿੱਚ ਓਹੀ 'ਖਾਲਸੇ' ਕਹੇ ਜਾ ਸਕਦੇ ਹਨ।

'ਖਾਲਸਾ' ਪਦ ਅਰਬੀ ਭਾਸ਼ਾ ਦਾ ਹੈ ਜਿਸ ਦਾ ਅਰਥ ਹੈ - 'ਖਾਲਿਸ', ਸ਼ੁੱਧ, ਮਿਲਾਵਟ ਤੋਂ ਰਹਿਤ। ਉਹ ਜ਼ਮੀਨ ਜਾਂ ਮੁਲਕ ਜਿਸ ਉਤੇ ਬਾਦਸ਼ਾਹ ਦਾ ਸਿਧਾ ਕਬਜ਼ਾ ਹੋਵੇ, ਭਾਵ ਕਿਸੇ ਜਾਗੀਰਦਾਰ ਅਤੇ ਜਿਮੀਦਾਰ ਦਾ ਕਬਜ਼ਾ ਨਾ ਹੋਵੇ, ਉਸ ਨੂੰ 'ਖਾਲਸਾ' ਕਿਹਾ ਜਾਂਦਾ ਹੈ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਪਰਿਭਾਸ਼ਾ ਦਾ ਆਪਣੇ ਸ਼ਬਦਾਂ ਵਿੱਚ ਇਉਂ ਉਲੇਖ ਕੀਤਾ ਹੈ :-

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤਿ ਸਜੈ, ਬ੍ਰਤ ਗੋਰ, ਮੜ੍ਹੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਯਾ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤਿ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥[੩੩ ਸਵੱਯੇ ਪਾ. ੧੦**

ਇਸ ਤੋਂ ਬਾਅਦ ਕਿਸੇ ਨਿਰਨੈ ਦੀ ਲੋੜ ਨਹੀਂ ਰਹਿੰਦੀ।

**ਘਰੁ ੨ ॥ ਦੁਇ ਦੁਇ ਲੋਚਨ ਪੇਖਾ ॥ ਹਉ, ਹਰਿ ਬਿਨੁ ਅਉਰੁ ਨ ਦੇਖਾ ॥ ਨੈਨ ਰਹੇ ਰੰਗੁ ਲਾਈ ॥ ਅਬ, ਬੇ ਗਲ ਕਹਨੁ ਨ ਜਾਈ ॥੧॥ ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥ ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥ ਕਥਨੀ ਕ੍ਹਹਿ, ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥ ਜਾ ਕਉ, ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ, ਰਹਿਆ ਸਮਾਈ**

**॥੩॥ ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ, ਹਰਿ ਲੀਨੀ ॥ ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗ ਜੀਵਨ ਦਾਤਾ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੇਖਾਂ, ਹਉਂ, ਦੇਖਾਂ।

**ਪਦ ਅਰਥ** : ਦੁਇ ਦੁਇ ਲੋਚਨ-ਦੋਹਾਂ ਅੱਖਾਂ ਨਾਲ (ਭਾਵ ਚੰਗੀ ਤਰ੍ਹਾਂ, ਅੱਖਾਂ ਖੋਲ੍ਹ ਕੇ)। ਪੇਖਾ-ਮੈਂ ਵੇਖਦਾ ਹਾਂ। ਰੰਗੁ-ਪ੍ਰੇਮ। ਬੇ ਗਲ-(ਹੋਰ) ਦੂਜੀ ਗਲ। ਭਉ ਭਾਗਾ-ਡਰ ਦੂਰ ਹੋ ਗਿਆ। ਬਾਜੀਗਰ-ਮਦਾਰੀ। ਡੰਕੁ-ਡੁਗ ਡੁਗੀ। ਖਲਕ-ਖ਼ਲਕਤ। ਤਮਾਸੇ-ਤਮਾਸ਼ਾ (ਵੇਖਣ ਲਈ)। ਸ੍ਵਾਂਗ-ਸਾਂਗ, ਤਮਾਸ਼ਾ। ਸਕੇਲਾ-ਸਮੇਟ ਲਿਆ। ਰੰਗਿ ਰਵੈ-ਰੰਗ ਵਿੱਚ ਮੌਜਾਂ ਮਾਣਦਾ ਹੈ। ਕਥਨੀ ਕਹਿ-ਗਲਾਂ ਕਹਿਣ ਨਾਲ। ਰਹੀ-ਰਹਿ ਗਈ, ਭਾਵ ਥੱਕ ਗਈ। ਗੁਰਮੁਖਿ-ਗੁਰੂ ਦੁਆਰਾ। ਕਿੰਚਤ-ਥੋੜੀ ਜਿਤਨੀ। ਹਰਿ ਲੀਨੀ-ਹਰੀ ਵਿੱਚ ਲੀਨ ਹੋ ਗਈ। ਰੰਗਿ ਰਾਤਾ-ਪ੍ਰੇਮ ਵਿੱਚ ਮਸਤ ਹੋ ਗਿਆ।

**ਅਰਥ** : ਮੈਂ (ਬਾਹਰਲੀਆਂ ਤੇ ਆਤਮਿਕ) ਦੋਹਾਂ ਅੱਖਾਂ ਨਾਲ ਵੇਖਦਾ ਹਾਂ (ਪਰ) ਮੈਂ ਹਰੀ ਤੋਂ ਬਿਨਾ ਹੋਰ (ਕੁਝ) ਨਹੀਂ ਵੇਖਦਾ ਹਾਂ। (ਮੇਰੇ) ਨੈਣ (ਉਸ ਪ੍ਰਭੂ ਨਾਲ ਪ੍ਰੇਮ ਦਾ) ਰੰਗ ਲਾ ਰਹੇ ਹਨ। (ਇਸ ਲਈ) ਹੁਣ (ਹੋਰ) ਦੂਜੀ ਗਲ ਕਹੀ ਨਹੀਂ ਜਾ ਸਕਦੀ।੧।

(ਹੇ ਭਾਈ !) ਜਦੋਂ ਮੇਰਾ ਚਿਤ ਰਾਮ ਦੇ ਨਾਮ ਨਾਲ ਜੁੜ ਗਿਆ (ਤਦੋਂ) ਮੇਰਾ ਸਾਰਾ ਭਰਮ ਦੂਰ ਹੋ ਗਿਆ।੧।ਰਹਾਉ।

ਜਦੋਂ ਮਦਾਰੀ ਡੌਰੂ ਵਜਾਉਂਦਾ ਹੈ, ਸਾਰੀ ਖ਼ਲਕਤ (ਲੋਕਾਈ) ਤਮਾਸ਼ਾ (ਵੇਖਣ ਲਈ) ਆ ਜਾਂਦੀ ਹੈ। (ਜਦੋਂ) ਬਾਜ਼ੀਗਰ ਸਵਾਂਗ (ਤਮਾਸ਼ਾ) ਸਮੇਟ ਲੈਂਦਾ ਹੈ (ਫਿਰ ਉਹ) ਇਕਲਾ ਹੀ ਆਪਣੇ ਰੰਗ ਵਿੱਚ ਮੌਜਾਂ ਮਾਣਦਾ ਹੈ।੨।

(ਨਿਰੀਆਂ) ਗਲਾਂ ਕਹਿਣ ਨਾਲ (ਮਨ ਦਾ) ਭਰਮ ਨਹੀਂ ਜਾਂਦਾ ਸਾਰੀ ਲੁਕਾਈ (ਦੁਨੀਆ ਗਿਆਨ ਦੀਆਂ ਗੱਲਾਂ) ਆਖ ਆਖ ਕੇ ਰਹਿ ਗਈ (ਭਾਵ ਥੱਕ ਗਈ ਹੈ) ਜਿਨ੍ਹਾਂ ਨੂੰ ਗੁਰੂ ਦੁਆਰਾ (ਪਰਮੇਸ਼ਰ ਨੇ) ਆਪ (ਇਹ ਗਲ) ਸਮਝਾ ਦਿੱਤੀ ਹੈ, ਉਸਦੇ ਹਿਰਦੇ ਵਿੱਚ (ਤੱਤ ਗਿਆਨ ਪ੍ਰਭੂ) ਸਮਾਅ ਰਿਹਾ ਹੈ।੩।

(ਜਿਸ ਉਤੇ) ਗੁਰੂ ਨੇ ਥੋੜੀ ਜਿੰਨੀ ਕਿਰਪਾ ਕੀਤੀ ਉਸ ਦਾ ਸਭ ਕੁਝ ਤਨ, ਮਨ ਤੇ ਦੇਹੀ (ਦੀ ਹੰਗਤਾ) ਹਰੀ ਨੇ ਲੈ ਲਈ (ਭਾਵ ਉਸ ਚੋਂ ਮੈਂ-ਮੇਰੀ ਮੁਕ ਗਈ)। ਕਬੀਰ ਆਖਦਾ ਹੈ ਕਿ ਜਿਸ ਦਾ ਮਨ ਹਰੀ ਪ੍ਰਭੂ ਦੇ ਪਿਆਰ ਵਿੱਚ ਰੰਗਿਆ ਗਿਆ, ਉਸ ਨੂੰ (ਸਾਰੇ) ਜਗਤ ਨੂੰ ਜੀਵਨ ਦੇਣ ਵਾਲਾ ਦਾਤਾ ਮਿਲ ਪਿਆ।੪।੪।

## ਅਰਥ ਭੇਦ ਅਤੇ ਨਿਰਣੈ

**ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ, ਹਰਿ ਲੀਨੀ ॥**

ਇਸ ਪੰਕਤੀ ਵਿੱਚ 'ਹਰਿ ਲੀਨੀ' ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :-

੧- ਹਿਰ ਲਈ ਹੈ ਵਾ (ਹਰਿ ਲੀਨੀ) ਹਰਿ ਮੈ ਲੀਨ ਭਈ ਹੈ। [ਫ. ਸ.

੨- ਸਾਰੀ (ਉਪਾਧੀ) ਹਰ ਲਈ ਹੈ, ਅਰਥਾਤ ਸਭ ਉਪਾਧੀ ਦੂਰ ਕਰ ਦਿੱਤੀ ਹੈ।[ਪੰ. ਨਰੈਣ ਸਿੰਘ

੩- ਨਾਸ਼ ਕਰ ਦਿੱਤੀ। [ਗਿ. ਬਿਸ਼ਨ ਸਿੰਘ

੪- ਹਰੀ ਵਿੱਚ ਲੀਨ ਹੋ ਗਈ। [ਸ਼ਬਦਾਰਥ, ਦਰਪਣ

**ਨਿਰਣੈ** : ਇਸ ਪੰਕਤੀ ਵਿੱਚ 'ਹਰਿ' ਪਦ ਦੇ ਅਰਥ ਹਰਣਾ, ਚੁਰਾਣਾ, ਨਾਸ਼ ਕਰਨਾ ਨਹੀਂ ਹਨ 'ਹਰੀ' ਹੀ ਠੀਕ ਹਨ। 'ਲੀਨੀ' ਪਦ ਕ੍ਰਿਆ ਹੈ, ਸੰਗਿਆ ਨਹੀਂ ਹੈ। ਇਸ ਲਈ ਸਰਲ ਅਰਥ ਇਹੋ ਹਨ ਕਿ ''ਹਰੀ ਨੇ ਲੈ ਲਈ''।

## ਸਾਰੰਸ਼ ਅਤੇ ਸਿਧਾਂਤ

ਜਦੋਂ ਸਾਈਂ ਦੇ ਪਰਤੱਖ ਦੀਦਾਰ ਹੋ ਜਾਣ ਤਾਂ ਦਰਸ਼ਨ ਤੋਂ ਬਿਨਾ ਜਗਿਆਸੂ ਨੂੰ ਹੋਰ ਕੁਝ ਸੁਝਦਾ ਬੁਝਦਾ ਨਹੀਂ, ਉਹ ਨਿਰਭਉ ਹੋ ਜਾਂਦਾ ਹੈ, ਕਥਨੀ-ਬਦਨੀ ਵਾਲੇ ਭਰਮ ਵਿੱਚ ਨਹੀਂ ਭਟਕਦਾ। ਜਿਸ ਨੂੰ ਗੁਰੂ ਗਿਆਨ ਬਖ਼ਸ਼ ਦੇਵੇ ਉਹੀ ਇਸ ਆਤਮਿਕ ਖੇਡ ਨੂੰ ਅਨੁਭਵ ਦੁਆਰਾ ਸਮਝ ਸਕਦਾ ਹੈ। ਗੁਰੂ ਦੀ ਥੋੜੀ ਜਿਹੀ ਕਿਰਪਾ ਨਾਲ ਹੀ ਜੀਵ ਦੀ ਸੁਰਤਿ, ਹਰੀ ਵਿੱਚ ਲੀਨ ਹੋ ਜਾਂਦੀ ਹੈ। ਇਸ ਦੇ ਫਲਸਰੂਪ ਹੀ ਉਹ 'ਸਦਾ ਅਨੰਦ ਅਨੰਦੀ ਸਾਹਿਬ' ਦੇ ਦਰਸ਼ਨ ਦਾ ਰੰਗ ਰਹੱਸ ਤੇ ਅਨੰਦ ਮਾਣਦਾ ਰਹਿੰਦਾ ਹੈ।

**ਜਾ ਕੇ ਨਿਗਮ, ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥ ਤਾ ਕੀ, ਹੋਹੁ ਬਿਲੋਵਨਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥੧॥ ਚੇਰੀ, ਤੂ ਰਾਮੁ ਨ ਕਰਸਿ ਭਤਾਰਾ ॥ ਜਗ ਜੀਵਨ ਪ੍ਰਾਨ ਅਧਾਰਾ ॥੧॥ਰਹਾਉ॥ ਤੇਰੇ ਗਲਹਿ ਤਉਕੁ, ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥ ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥੨॥ ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥ ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥੩॥ ਚੇਰੀ, ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥ ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥**

**ਪਦ ਅਰਥ** : ਨਿਗਮ-ਵੇਦ ਆਦਿਕ ਧਰਮ ਗ੍ਰੰਥ। ਠਾਟਾ-ਥਣ, ਭਾਵ ਦੁਧ ਦਾ ਸੋਮਾ। ਬਿਲੋਵਨ ਕਉ-ਰਿੜਕਣ ਲਈ। ਮਾਟਾ-ਮਟਕਾ, ਚਾਟੀ। ਹੋਹੁ-ਹੋ, ਬਣ। ਬਿਲੋਵਨਹਾਰੀ-ਰਿੜਕਨ ਵਾਲੀ। ਛਾਛਿ-ਲੱਸੀ। ਚੇਰੀ-ਹੇ ਦਾਸੀ, ਹੇ ਜਿੰਦੇ !। ਨ ਕਰਸਿ-ਕਿਉਂ ਨਹੀਂ ਕਰਦੀ?। ਭਤਾਰਾ-ਕੰਤ, ਪਤੀ। ਗਲਹਿ-ਗਲ ਵਿੱਚ। ਤਉਕ-ਪਟਾ, ਜੋ ਪਛਾਣ ਲਈ ਗਲੇ ਵਿੱਚ ਪਾਂਦੇ ਹਨ। ਪਗੁ-ਪੈਰਾਂ ਵਿੱਚ। ਬੇਰੀ-ਬੇੜੀ। ਘਰ ਘਰ-ਭਾਵਕਈ ਸਰੀਰਾਂ (ਜੂਨਾਂ) ਵਿੱਚ। ਫੇਰੀ-ਫਿਰਾਈ ਭਵਾਈ ਹੈ। ਅਜਹੁ-ਅਜੇ

ਤਕ ਵੀ। ਜਮਿ-ਜਮ ਨੇ। ਬਪੁਰੀ-ਵਿਚਾਰੀ। ਹੇਰੀ-ਤੱਕ ਵਿੱਚ, ਤਾੜ ਵਿੱਚ। ਸੋਈ ਸੋਈ-ਸੁਤੀ ਸੁਤੀ। ਕਬੀਰੈ-(ਮੈਂ) ਕਬੀਰ ਨੇ।

**ਅਰਥ :** ਜਿਸ (ਵਾਹਿਗੁਰੂ) ਦੇ ਘਰ ਵਿੱਚ ਵੇਦ ਆਦਿਕ ਧਰਮ ਪੁਸਤਕਾਂ ਦੁੱਧ ਦਾ ਸੋਮਾਂ ਹਨ, (ਉਹਨਾਂ ਨੂੰ) ਰਿੜਕਣ ਲਈ ਸਮੁੰਦਰ ਮਟਕਾ ਹੈ। ਤੂੰ (ਉਸ ਵਾਹਿਗੁਰੂ ਦੀ) ਰਿੜਕਣ ਵਾਲੀ ਬਣ (ਭਾਵ ਤੱਤ ਨੂੰ ਲੋੜ, ਜੇ ਮੱਖਣ ਨਾ ਮਿਲਿਆ ਤਾਂ) ਤੇਰੀ ਲੱਸੀ (ਭਾਵ ਛੋਟੀ ਘਾਲ) ਨੂੰ ਕੋਈ ਨਹੀਂ ਰੋਕ ਸਕਦਾ।੧।

ਹੇ ਦਾਸੀ! ਤੂੰ ਪਰਮਾਤਮਾ ਨੂੰ ਆਪਣਾ ਪਿਆਰਾ ਪਤੀ (ਕਿਉਂ) ਨਹੀਂ ਬਣਾਉਂਦੀ (ਜਿਹੜਾ ਕਿ) ਜਗਤ ਦਾ ਜੀਵਨ (ਤੇ ਸਭ) ਦੇ ਪ੍ਰਾਣਾਂ ਦਾ ਆਸਰਾ ਹੈ।੧।ਰਹਾਉ।

(ਹੇ ਦਾਸੀ!) ਤੇਰੇ ਗਲ ਵਿੱਚ (ਮੋਹ ਦਾ) ਪਟਾ, ਤੇ ਪੈਰਾਂ ਵਿੱਚ (ਕਰਮ ਕਾਂਡਾਂ ਦੀ) ਬੇੜੀ ਹੈ। (ਪਰਮਾਤਮਾ ਨੇ) ਤੈਨੂੰ ਘਰ ਘਰ (ਬਹੁਤ ਜੂਨਾਂ ਵਿੱਚ) ਫਿਰਾਇਆ ਹੈ। (ਪਰ) ਹੇ ਦਾਸੀ! ਤੂੰ ਅਜੇ (ਉਸਪਤੀ ਪਰਮਾਤਮਾ) ਨੂੰ ਸਿਮਰਦੀ ਨਹੀਂ ਹੈਂ। ਤੈਨੂੰ ਜਮ ਨੇ (ਆਪਣੀ) ਤੱਕ (ਤਾੜ) ਵਿੱਚ ਰਖਿਆ ਹੋਇਆ ਹੈ।੨।

ਪ੍ਰਭੂ ਦੇ (ਕਹੇ ਅਨੁਸਾਰ ਇਹ ਸਭ ਕੁਝ) ਕਰਨ ਕਰਾਉਣ ਵਾਲੀ ਹੈ, (ਇਸ) ਦਾਸੀ ਵਿਚਾਰੀ ਦੇ ਹੱਥ ਕੀ ਹੈ? (ਭਾਵ ਕੁਝ ਵੀ ਨਹੀਂ ਹੈ)। (ਇਹ ਦਾਸੀ ਜਿੰਦ ਜਦੋਂ) ਸੁਤੀ ਸੁਤੀ ਜਾਗ ਪਈ। (ਫਿਰ) ਜਿਸ (ਪਰਮੇਸ਼ਰ ਨੇ ਜਿਸ ਪਾਸੇ) ਲਾਈ ਉਸ ਪਾਸੇ ਲਗ ਗਈ।੩।

ਹੇ ਦਾਸੀ! (ਤੂੰ ਦਸ ਕਿ) ਇਹ ਚੰਗੀ ਮਤਿ ਤੂੰ ਕਿਥੋਂ ਪ੍ਰਾਪਤ ਕੀਤੀ ਹੈ, ਜਿਸ ਦੀ ਬਰਕਤ ਨਾਲ ਤੂੰ ਭਰਮ ਦੀ ਲੀਕ ਮਿਟਾ ਦਿੱਤੀ ਹੈ?। (ਮੈਂ) ਕਬੀਰ ਨੇ ਉਸ ਰੱਸ ਨੂੰ ਸਮਝ ਲਿਆ ਹੈ। ਗੁਰੂ ਦੀ ਕਿਰਪਾ ਨਾਲ ਮੇਰਾ ਮਨ (ਉਸ ਰਸ ਵਿੱਚ) ਪਤੀਜ ਗਿਆ ਹੈ।੪।੫।

## ਅਰਥ ਭੇਦ ਅਤੇ ਨਿਰਣੈ

### ਜਾ ਕੇ ਨਿਗਮ ਦੂਧ ਕੇ ਠਾਟਾ ॥

ਇਸ ਪੰਕਤੀ ਵਿੱਚ 'ਨਿਗਮ' ਪਦ ਦੇ ਅਰਥਾਂ ਬਾਰੇ ਸਾਰੇ ਟੀਕਾਕਾਰਾਂ ਦੀ ਸੰਮਤੀ ਹੈ ਪਰ ਭਗਤ ਬਾਣੀ ਮਰਮ ਬੋਧਨੀ ਟੀਕੇ ਸਹਤ ਕ੍ਰਿਤ ਸੰਤ ਸੰਪੂਰਨ ਸਿੰਘ ਜੀ ਵਿੱਚ ਹੇਠ ਲਿਖਿਆ ਨੋਟ ਦਿੱਤਾ ਹੋਇਆ ਹੈ :-

''ਨਿਗਮ'' ਸ਼ਬਦ ਦੇ ਅਰਥ ''ਬੇਦ'' ਭੀ ਹਨ ਅਤੇ ਪੁਰ ਨਗਰ ਭੀ। ਇਸ ਸ਼ਬਦ ਵਿਖੇ ਬੇਦ ਅਰਥ ਕਰਨੇ ਟਪਲਾ ਖਾਣਾ ਹੈ, ਕਯੋਂਕਿ ਕਬੀਰ ਭਗਤ ਨੇ ''ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨਾ ਜਾਇ'' ਇੰਝ ਉਚਾਰਿਆ ਹੈ। ਆਪ ਦਾ ਮਤ ਬੇਦਿਕ ਸਿਧਾਂਤ ਨਹੀਂ ਸੀ। ਕਿਸੇ ਨੂੰ ਬਾਰ ਬਾਰ ਨਿਖੇਧ ਚੁਕਿਆਂ, ਉਸ ਦੀ ਬਾਬਤ ਮਥਨ ਦੀ ਪ੍ਰੇਰਨਾ ਕਰਨੀ ਅਤੇ ਆਪਦੇ ਹੀ ਉਹਨਾਂ ਦੇ ਭੀਤਰੀ ਨਿਸਚੇ ਦੀ ਅਡੋਲਤਾ ਨੂੰ ਸੱਟ ਮਾਰਣ ਦਾ ਕਾਰਨ ਹੋਵੇਗੀ ਜਿਸ ਕਰਕੇ ਇਸ ਟਿਕਾਣੇ ਬੇਦ ਅਰਥ ਨਿਗਮ ਸ਼ਬਦ ਦਾ ਅਸੰਗਤ ਜਾਣ ਕੇ ਤਯਾਗੇ ਗਏ ਹਨ।''

**ਨਿਰਣੈ** : ਸੰਤ ਜੀ ਦੀ ਵੀਚਾਰਧਾਰਾ ਦਾ ਪਾਠਕਾਂ ਨੂੰ ਟੁੰਬਣਾ ਸੁਭਾਵਿਕ ਹੈ ਪਰ ਇਥੇ ਚਾਰ ਵੇਦਾਂ ਵਿਚ ਪ੍ਰਭੂ ਦੀ ਸਿਫ਼ਤ ਨੂੰ ਸੀਮਤ ਨਹੀਂ ਕੀਤਾ ਗਿਆ। 'ਮਹਿਮਾ ਨਾ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨਾ ਜਾਨਹਿ ਅੰਤੁ ॥ ਪਰਮੇਸਰੁ ਪਾਰੁਬ੍ਰਹਮ ਬੇਅੰਤੁ'' (ਪੰਨਾ ੮੯੪) ਵਾਲਾ ਗੁਰਮਤਿ ਸਿਧਾਂਤ ਕਾਇਮ ਹੈ। ਭਗਤ ਕਬੀਰ ਜੀ ਨੇ ਪ੍ਰਭਾਤੀ ਰਾਗ ਅੰਦਰ ਆਰਤੀ ਕਰਦਿਆਂ ਵੀ 'ਨਿਗਮ' ਸ਼ਬਦ ਦੀ ਵਰਤੋਂ ਕੀਤੀ ਹੈ:-

**ਠਾਢਾ ਬ੍ਰਹਮਾ ਨਿਗਮ ਬੀਚਾਰੈ, ਅਲਖੁ ਨ ਲਖਿਆ ਜਾਈ ॥** [ਪੰਨਾ ੧੩੫੦

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਨੇ ''ਨਿਗਮ'' ਦੇ ਅਰਥ ਜਿਥੇ ਵੇਦ ਦਾ ਮੰਤ੍ਰ ਭਾਗਵਦ ਕੀਤੇ ਹਨ ਉਥੇ ਇਸ ਨੂੰ ਨਿਮਰਤਾ ਦਾ ਰੂਪਾਂਤਰ 'ਦਰਯਾ, ਨਦੀ' ਦੱਸਿਆ ਹੈ। ਕਿਉਂਕਿ ਕਿ ਹਰੇਕ ਵਿਦਵਾਨ ਦੀ ਜ਼ਬਾਨ ਤੇ 'ਨਿਗਮ' ਦੇ ਅਰਥ 'ਵੇਦ' ਚੜ੍ਹੇ ਹੋਣ ਕਰਕੇ ਸਭ ਨੇ ਇਕੋ ਜਿਹੇ ਅਰਥ ਕੀਤੇ ਹਨ ਪਰ ਇਸ ਸ਼ਬਦ ਵਿੱਚ ਵੇਦਾਂ ਦੀ ਵੀਚਾਰ ਵਾਲਾ ਕੋਈ ਵਿਸ਼ਾ ਨਹੀਂ ਚਲ ਰਿਹਾ। ਇਥੇ ਸ਼ਬਦ ਵਿੱਚ ਤਾਂ ਜਿੰਦ ਨੂੰ ਉਸ ਬੇਅੰਤ ਪ੍ਰਭੂ ਦੀ ਦਾਸੀ ਬਣਨ ਦੀ ਪ੍ਰੇਰਨਾ ਦਿੱਤੀ ਗਈ ਹੈ।

## ਸਾਰਿੰਸ਼ ਅਤੇ ਸਿਧਾਤ

ਧਾਰਮਿਕ ਪੁਸਤਕਾਂ ਸੰਸਾਰ ਵਿੱਚ ਬਹੁਤ ਹਨ ਪਰ ਇਹਨਾਂ ਨੂੰ ਧਿਆਨ ਨਾਲ ਪੜ੍ਹ ਕੇ ਤੱਤ ਨੂੰ ਗ੍ਰਹਿਣ ਕਰਨ ਵਾਲਾ ਕੋਈ ਵਿਰਲਾ ਬੰਦਾ ਹੀ ਹੋਵੇਗਾ। ਜੇ ਤੱਤ ਨਾ ਲੱਭਾ, ਤਾਂ ਲੱਸੀ ਕਿਧਰੇ ਨਹੀਂ ਗਈ ਭਾਵ ਸਤਿਸੰਗ ਵਿਚ ਅਧਿਐਨ ਕੀਤਿਆਂ ਜੇ ਪ੍ਰਭੂ ਨਾ ਮਿਲਿਆ ਤਾਂ ਉਸ ਦਾ ਰਸ ਤਾਂ ਕਿਤੇ ਨਹੀਂ ਗਿਆ। ਜੇ ਧਰਮ ਪੁਸਤਕਾਂ ਪੜ੍ਹ ਕੇ ਕੁਝ ਪ੍ਰਾਪਤੀ ਹੋ ਗਈ ਤਾਂ ਵਡੇਭਾਗ ਸਮਝੋ, ਨਹੀਂ ਤਾਂ ਮਾਰਗ ਤੇ ਚਲਣ ਦੀ ਪ੍ਰੇਰਨਾ ਤਾਂ ਜਾਰੀ ਰਹੇਗੀ। ਹਾਂ, ਗੁਰੂ ਦੀ ਕਿਰਪਾ ਹੋਵੇ ਤਾਂ ਮਨੁੱਖੀ ਮਨ ਨਾਮ ਦੇ ਰੱਸ ਵਿੱਚ ਪਤੀਜਦਾ ਹੈ ਵਰਨਾ ਬਾਹਰ ਹੀ ਭਟਕਦਾ ਰਹਿੰਦਾ ਹੈ।

**ਜਿਹ ਬਾਝੁ, ਨ ਜੀਆ ਜਾਈ ॥ ਜਉ ਮਿਲੈ, ਤ ਘਾਲ ਅਘਾਈ ॥ ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ, ਜੀਵਨੁ ਨਾਹੀ ॥੧॥ ਅਬ ਕਿਆ ਕਥੀਐ ਗਿਆਨੁ ਬੀਚਾਰਾ ॥ ਨਿਜ ਨਿਰਖਤ ਗਤ ਬਿਉਹਾਰਾ॥੧॥ ਰਹਾਉ ॥ ਘਸਿ ਕੁੰਕਮ, ਚੰਦਨੁ ਗਾਰਿਆ॥ ਬਿਨੁ ਨੈਨਹੁ, ਜਗਤੁ ਨਿਹਾਰਿਆ॥ ਪੂਤਿ, ਪਿਤਾ ਇਕੁ ਜਾਇਆ॥ ਬਿਨੁ ਠਾਹਰ, ਨਗਰੁ ਬਸਾਇਆ॥੨॥ ਜਾਚਕ ਜਨ ਦਾਤਾ ਪਾਇਆ॥ ਸੋ ਦੀਆ, ਨ ਜਾਈ ਖਾਇਆ॥ ਛੋਡਿਆ ਜਾਇ ਨ ਮੂਕਾ॥ ਅਉਰਨ ਪਹਿ ਜਾਨਾ ਚੂਕਾ॥੩॥ ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ॥ ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ, ਆਪੁ ਮਿਟਾਇਆ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਨਾਮੀਂ, ਨੈਨਹੁਂ।

**ਪਦ ਅਰਥ** : ਜਿਹ ਬਾਝ-ਜਿਸ (ਪਰਮਾਤਮਾ ਤੋਂ) ਬਿਨਾ। ਜੀਆ-ਜੀਵਿਆ। ਘਾਲ ਅਘਾਈ-

ਮਿਹਨਤ ਰੱਜ ਜਾਂਦੀ ਹੈ, ਭਾਵ ਪੂਰੀ ਹੋ ਜਾਂਦੀ ਹੈ । ਕਹਾਂਹੀ-ਕਹਿੰਦੇ ਹਨ । ਨਿਜ ਨਿਰਖਤ-ਆਪਣੇ ਵੇਖਦਿਆਂ ਹੀ । ਗਤ ਬਿਉਹਾਰਾ-ਵਿਹਾਰ ਰੂਪ ਸੰਸਾਰ । ਘਸਿ-ਘਸਾ ਕੇ । ਕੁੰਕਮ-ਕੇਸਰ । ਚੰਦਨ ਗਾਰਿਆ-ਚੰਦਨ ਨੂੰ ਗਾਲ ਲਿਆ । ਬਿਨੁ ਨੈਨਹੁ-(ਸਥੂਲ) ਅੱਖਾਂ ਤੋਂ ਬਿਨਾ । ਨਿਹਾਰਿਆ-ਵੇਖ ਲਿਆ ਹੈ । ਪੂਤਿ-(ਕਰਤਾ ਕਾਰਕ) ਪੁਤਰ ਨੇ (ਜੀਵਾਤਮਾ) ਨੇ । ਪਿਤਾ ਇਕ-ਇਕ ਪਿਤਾ (ਪ੍ਰਭੂ) ਨੂੰ । ਜਾਇਆ-ਪੈਦਾ ਕੀਤਾ (ਭਾਵ ਹਿਰਦੇ ਅੰਦਰ ਪ੍ਰਗਟ ਕਰ ਲਿਆ ਹੈ) । ਬਿਨੁ ਠਾਹਰ-ਬਿਨਾ ਟਿਕਾਣੇ (ਭਾਵ ਟਿਕਦਾ ਨਹੀਂ ਸੀ) । ਨਗਰ ਬਸਾਇਆ-ਸ਼ਹਿਰ ਵਸਾ ਲਿਆ । ਨ ਮੂਕਾ-ਨਹੀਂ ਮੁਕਦਾ । ਅਉਰਨ ਪਹਿ-ਹੋਰਨਾਂ ਪਾਸ । ਜੀਵਨ ਮਰਨਾ-ਜੀਵਤ ਭਾਵ ਤੋਂ ਮਰਨਾ । ਸੈਲੁ-ਸੈਰ, 'ਸੈਲੁ' ਪਦ ਲਈ ਵੇਖੋ ਤੀਜੀ ਪੋਥੀ ਦਾ ਪੰਨਾ ੨੦੯ । ਹਰਿ ਭੇਟਤ-ਹਰੀ ਦੇ ਮਿਲਦਿਆਂ ।

**ਅਰਥ**: ਜਿਸ (ਪਰਮਾਤਮਾ) ਤੋਂ ਬਿਨਾਂ ਜੀਵਿਆ ਨਹੀਂ ਜਾ ਸਕਦਾ, ਜੇ (ਉਹ) ਮਿਲ ਪਵੇ ਤਾਂ ਘਾਲ ਪੂਰੀ ਹੋ ਜਾਂਦੀ ਹੈ (ਭਾਵ ਹੋਰ ਕਿਸੇ ਘਾਲ ਦੀ ਲੋੜ ਨਹੀਂ ਰਹਿੰਦੀ)। (ਉਸ ਦੇ ਮਿਲਣ ਨਾਲ ਸਦੀਵੀ ਜੀਵਨ (ਲਭਦਾ ਹੈ ਅਤੇ ਲੋਕੀ) ਭਲਾ ਕਹਿੰਦੇ ਹਨ। (ਪਰ) ਆਪਣਾ ਆਪ ਮਾਰੇ ਬਿਨਾ (ਭਾਵ ਤਿਆਗ ਵਾਲੇ ਜੀਵਨ ਤੋਂ ਬਿਨਾ ਆਤਮਿਕ) ਜੀਵਨ (ਪ੍ਰਾਪਤ) ਨਹੀਂ ਹੁੰਦਾ।੧।

ਹੁਣ ਗਿਆਨ ਰੂਪ ਵੀਚਾਰ ਨੂੰ ਕਥਣ (ਵਿਆਖਣ) ਦੀ ਕੀ ਲੋੜ ਹੈ? (ਜਦੋਂ ਕਿ ਸਦੀਵੀ ਜੀਵਨ ਮਿਲ ਗਿਆ ਹੈ)। ਆਪਣੇ ਵੇਖਦਿਆਂ ਹੀ (ਇਹ ਸੰਸਾਰਕ ਕਾਰ) ਵਿਹਾਰ ਖ਼ਤਮ ਹੋ ਜਾਂਦਾ ਹੈ।੧।ਰਹਾਉ।

(ਜਿਵੇਂ) ਕੇਸਰ ਘਸਾ ਕੇ (ਇਸ ਵਿਚ ਚੰਦਨ) ਮਿਲਾਇਆ ਜਾਂਦਾ ਹੈ (ਤਿਵੇਂ ਇਹ ਆਤਮਾ ਪਰਮਾਤਮਾ ਨਾਲ ਮਿਲ ਗਿਆ ਹੈ) ਅਤੇ ਇਸ ਨੇ (ਇਹਨਾਂ) ਅੱਖਾਂ ਤੋਂ ਬਿਨਾ ਜਗਤ ਦੀ ਅਸਲੀਅਤ ਨੂੰ ਵੇਖ ਲਿਆ ਹੈ। (ਜੀਵਾਤਮਾ) ਪੁਤਰ ਨੇ (ਨਾਮ ਦੀ ਕਮਾਈ ਕਰਕੇ) ਇਕ ਪਿਤਾ (ਪਰਮਾਤਮਾ) ਨੂੰ ਜਾਣਿਆ ਭਾਵ ਹਿਰਦੇ ਅੰਦਰ ਪ੍ਰਗਟ ਕਰ ਲਿਆ ਹੈ। ਬਿਨਾ ਟਿਕਾਣੇ ਤੋਂ ਸ਼ਹਿਰ ਵਸਾ ਦਿੱਤਾ ਹੈ (ਭਾਵ ਅਸਥਿਰ ਜੀਵਨ ਨੂੰ ਸਥਿਰ ਕਰ ਦਿੱਤਾ ਹੈ)।੨।

ਜੋ ਜਨ ਮੰਗਤਾ (ਬਣਿਆ ਹੈ, ਉਸ ਨੇ) ਦਾਤਾ ਪਾ ਲਿਆ ਹੈ (ਅਤੇ ਉਸ ਨੂੰ) ਉਹ ਕੁਝ (ਪ੍ਰਭੂ ਨੇ ਪ੍ਰੇਮ ਪਦਾਰਥ) ਦੇ ਦਿੱਤਾ ਹੈ (ਜਿਹੜਾ ਇਸ ਪਾਸੋਂ) ਖਾਧਾ ਨਹੀਂ ਜਾ ਸਕਦਾ । ਨਾ (ਇਸ ਪਾਸੋਂ ਉਹ ਪਦਾਰਥ) ਛਡਿਆ ਜਾਂ ਸਕਦਾ ਹੈ, ਨਾ (ਉਹ) ਮੁਕ ਸਕਦਾ ਹੈ । (ਹੁਣ ਇਸ ਦਾ) ਹੋਰਨਾਂ ਪਾਸੋਂ (ਮੰਗਣ ਲਈ) ਜਾਣਾ ਮੁੱਕ ਗਿਆ ਹੈ ।੩।

ਜਿਹੜਾ (ਮਨੁੱਖ) ਜੀਵਤ ਭਾਵ ਤੋਂ ਮਰਨਾ ਜਾਣਦਾ ਹੈ ਉਹ ਪੰਚ ਇਸ ਨੂੰ ਆਰਾਮ ਤੇ ਸੁਖ ਦੀ ਸੈਲ ਮੰਨਦਾ ਹੈ । (ਮੈਂ) ਕਬੀਰ ਨੇ ਉਹ ਧੰਨ ਪਾ ਲਿਆ ਹੈ (ਜਿਸ ਦੀ ਬਰਕਤ ਨਾਲ) ਹਰੀ ਨੂੰ ਮਿਲਦਿਆਂ ਹੀ (ਆਪਣਾ) ਆਪ (ਭਾਵ ਹੰਕਾਰ) ਮਿਟਾ ਦਿੱਤਾ ਹੈ ।੪।੬।

## ਅਰਥ ਭੇਦ ਅਤੇ ਨਿਰਣੈ

**ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥**

ਪਹਿਲੀ ਪੰਕਤੀ ਦੇ ਅਰਥਾਂ ਵਿੱਚ ਕੋਈ ਮਤਭੇਦ ਨਹੀਂ ਹੈ, ਪਰ ਦੂਜੀ ਪੰਕਤੀ ਵਿੱਚ 'ਸੈਲ' ਪਦ ਦੇ ਅਰਥ ਦੋ ਤਰ੍ਹਾਂ ਦੇ ਕੀਤੇ ਗਏ ਹਨ :-

੧- ਜਿਹੜਾ (ਪੰਚ) ਮੁਖੀ ਜਨ ਜਿੰਦਗੀ ਨੂੰ ਇਕ ਕਿਸਮ ਦਾ ਮਰਨਾ ਜਾਣਦਾ ਹੈ, ਉਹ ਇਸ ਨੂੰ ਆਤਮਾ ਦੀ ਸੈਰ ਮੰਨਦਾ ਹੈ। [ਸ਼ਬਦਾਰਥ

੨- ਜੋ ਮਨੁੱਖ ਇਸ ਆਤਮਿਕ ਅਟੱਲ ਜੀਵਨ ਦੀ ਖ਼ਾਤਰ ਆਪਣਾ ਭਾਵ ਮਿਟਾਉਣ ਦੀ ਜਾਚ ਸਿੱਖ ਲੈਂਦਾ ਹੈ, ਉਹ ਸੰਤਾਂ ਵਾਲੇ ਅਟੱਲ ਸੁੱਖਾਂ ਨੂੰ ਮਾਣਦਾ ਹੈ। [ਦਰਪਣ

**ਨਿਰਣੈ** : ਪੰਜਾਬੀ ਵਿੱਚ 'ਸੈਰ' ਦੀ ਥਾਂ 'ਸੈਲ' ਸ਼ਬਦ ਹਰੇਕ ਪੰਜਾਬੀ ਦੀ ਜ਼ਬਾਨ ਤੇ ਚੜ੍ਹਿਆ ਹੋਇਆ ਹੈ ਜਦੋਂ ਕਿ 'ਸੈਰ' ਉਰਦੂ ਭਾਸ਼ਾ ਦਾ ਸ਼ਬਦ ਹੈ। ਇਸ ਲਈ ਇਸ ਦੇ ਅਰਥ ਪੱਥਰ ਵਾਂਗ ਅਚਲ ਸੁਖ ਕਰਨੇ ਠੀਕ ਨਹੀਂ ਹਨ। ਭਗਤ ਰਵਿਦਾਸ ਜੀ ਨੇ ਵੀ ਇਸ ਸ਼ਬਦ ਦੀ ਵਰਤੋਂ 'ਸੈਲ' ਦੇ ਅਰਥਾਂ ਵਿੱਚ ਹੀ ਕੀਤੀ ਹੈ :-

**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ ॥[ਪੰਨਾ ੩੪੫**

'ਪੰਚ' ਦੇ ਅਰਥ ਮੁੱਖੀ ਦੀ ਥਾਂ ਤੇ 'ਸੰਤਾਂ ਵਾਲੇ' ਕਰਨੇ ਵੀ ਭਾਸ਼ਾਈ ਤੌਰ ਤੇ ਠੀਕ ਨਹੀਂ ਹਨ ਜਿਵੇਂ ਕਿ ਉਪਰ ਨੰਬਰ ੨ ਵਿੱਚ ਦਰਜ ਹਨ। ਸਹੀ ਅਰਥ ਪਿਛੇ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਜੇ ਕੋਈ ਪੰਚ ਪੁਰਸ਼ ਅਨੰਦ ਮਈ ਅਵਸਥਾ ਦਾ ਅਦਾਨ ਪ੍ਰਦਾਨ ਕਰੇ ਤਾਂ ਹੀ ਅਧਿਕਾਰੀ ਪੁਰਸ਼ ਨੂੰ ਸਮਝ ਆਉਂਦੀ ਹੈ। ਸਾਧਨਾ ਤੋਂ ਬਿਨਾ ਮਨੁੱਖ ਕਿਸੇ ਸਿੱਟੇ ਤੇ ਨਹੀਂ ਅਪੜ ਸਕਦਾ। ਪਰਮਾਰਥ ਵਿੱਚ ਜਿਸ ਨੂੰ 'ਸਦ ਜੀਵਨੁ ਭਲੋ ਕਹਾਂਹੀ' ਕਿਹਾ ਹੈ ਉਸ ਦੀ ਪ੍ਰਾਪਤੀ ਤੋਂ ਬਿਨਾ ਕੋਈ ਜੀਵਨ-ਲਾਭ ਨਹੀਂ ਹੁੰਦਾ। ਪੰਚ ਲੋਕ ਨਿਜ ਸਰੂਪ ਦਾ ਪਰਤੱਖ ਦਰਸ਼ਨ ਕਰਦੇ ਹਨ। ਕਿਵੇਂ? ਜੀਵਤ ਭਾਵ ਤੋਂ ਮਰਦੇ ਹਨ। ਇਸ ਤੋਂ ਬਿਨਾ ਪਰਮ ਅਨੰਦ ਰੂਪ ਨਹੀਂ ਮਿਲ ਸਕਦਾ। ਕੇਸਰ ਤੇ ਚੰਦਨ ਦੇ ਪ੍ਰਮਾਣ ਇਸ ਗੱਲ ਦੇ ਪ੍ਰਤੀਕ ਹਨ ਕਿ ਚੰਦਨ ਵਿੱਚ ਜਦੋਂ ਕੇਸਰ ਘਸਾ ਕੇ ਮਿਲਾ ਦਿਉ ਤਾਂ ਉਹ ਅਭੇਦ ਹੋ ਕੇ ਅਤਿ ਉਤਮ ਵਸਤੂ ਬਣ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਜੀਵਾਤਮਾ ਸੁਗੰਧਤ ਅਤੇ ਸ਼ੁੱਧ ਹੋ ਜਾਂਦਾ ਹੈ ਤਾਂ ਪਰਮੇਸ਼ਰ ਨਾਲ ਅਭੇਦ ਹੋ ਜਾਂਦਾ ਹੈ। ਫਿਰ ਬਾਹਰਲੇ ਨੇਤਰਾਂ ਨਾਲ ਹੀ ਨਹੀਂ, ਬੁਧੀ ਰੂਪ ਨੇਤਰਾਂ ਨਾਲ ਵੀ ਜੀਵ ਨੂੰ ਹਰ ਪਾਸੇ ਹਰੀ ਦਾ ਰੂਪ ਹੀ ਨਜ਼ਰ ਆਉਂਦਾ ਹੈ ਭਾਵ ਇਹ ਸੰਸਾਰ ਇਸ ਨੂੰ ਕੋਈ ਭਿੰਨ ਸਤਾ ਨਹੀਂ ਦਿਸਦੀ। ਇਸ ਪ੍ਰਾਪਤੀ ਦਾ ਰਾਜ਼ ਗੁਰੂ ਦੇ ਗਿਆਨ ਰਾਹੀਂ ਨਿਜਘਰ ਦੀ ਸੋਝੀ ਹੋਣ ਤੇ ਹੁੰਦਾ ਹੈ। ਨਿਜ ਸਰੂਪ ਦਾ ਦਰਸ਼ਨ ਕਰਨ ਨਾਲ ਅਖੁਟ ਭੰਡਾਰ ਮਿਲ ਜਾਂਦਾ ਹੈ ਜਿਸ ਨੂੰ ਜੀਵ ਖਾ ਖਾ ਕੇ ਮੁਕਾ ਨਹੀਂ ਸਕਦਾ। ਸ਼ਬਦ ਦੇ ਪ੍ਰਕਾਸ਼ ਮਗਰੋਂ ਸਵਰਗ ਆਦਿ ਵੇਖਣ ਦੀ ਇਛਾ ਨਹੀਂ ਰਹਿੰਦੀ। ਪ੍ਰਭੂ ਦੀ ਪ੍ਰਾਪਤੀ ਤੋਂ ਸਿਵਾ ਕਿਸੇ ਦੀ ਉਪਾਸ਼ਨਾ ਕਰਨ ਵਾਲੀ ਬ੍ਰਿਤੀ ਦਾ ਅਭਾਵ ਹੋ ਜਾਂਦਾ ਹੈ। ਸੋ, ਜੀਵਤ ਭਾਵ ਤੋਂ ਮਰਨ ਉਪਰੰਤ ਹੀ 'ਪੰਚ' ਬਣ ਸਕੀਦਾ ਹੈ। ਆਤਮਿਕ ਨਗਰੀ ਦੀ ਮੌਜ ਅਤੇ ਪਰਮ ਸੁੱਖ ਦਾ ਖ਼ਜ਼ਾਨਾ ਪਰਮਾਤਮਾ ਭਾਵਨਾ ਅਨੁਸਾਰ ਹੀ ਪ੍ਰਾਪਤ ਹੁੰਦਾ ਹੈ।

**ਕਿਆ ਪੜੀਐ, ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥ ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥ ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰਬਾਰਾ ॥੧॥ ਰਹਾਉ ॥ ਅੰਧਿਆਰੇ, ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥ ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥ ਕਹਿ ਕਬੀਰ, ਅਬ ਜਾਨਿਆ ॥ ਜਬ ਜਾਨਿਆ, ਤਉ ਮਨੁ ਮਾਨਿਆ ॥ ਮਨ ਮਾਨੇ, ਲੋਗੁ ਨ ਪਤੀਜੈ ॥ ਨ ਪਤੀਜੈ, ਤਉ ਕਿਆ ਕੀਜੈ ॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੋਚਹਿਂ, ਜਾਨਿਆਂ, ਮਾਨਿਆਂ ।

**ਪਦ ਅਰਥ** : ਕਿਆ-ਕੀ?। ਗੁਨੀਐ-ਵੀਚਾਰੀਏ । ਸਹਜ-ਚੌਥੇ ਪਦ ਆਤਮਿਕ ਗਿਆਨ ਵਾਲੀ ਅਡੋਲ ਅਵਸਥਾ । ਗਵਾਰਾ-ਹੇ ਮੂਰਖ !। ਕਿਆ ਸੋਚਹਿ-(ਤੂੰ) ਕੀ ਸੋਚਦਾ ਹੈਂ ?। ਬਾਰੰਬਾਰਾ-ਮੁੜ ਮੁੜ । ਦੀਪਕੁ-ਦੀਵਾ । ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਵਸਤੂ) । ਕਹਿ-ਕਹਿੰਦਾ ਹੈ । ਨ ਪਤੀਜੈ-ਸੰਤੁਸ਼ਟ ਨਾ ਹੋਵੇ ।

**ਅਰਥ** : (ਹੇ ਭਾਈ !) ਕੀ ਪੜ੍ਹੀਏ ਤੇ ਕੀ ਵੀਚਾਰੀਏ? ਵੇਦਾਂ ਪੁਰਾਣਾਂ ਵਿੱਚ (ਦਿੱਤੇ ਉਪਦੇਸ਼) ਨੂੰ ਵੀ ਕੀ ਸੁਣੀਏ ? (ਇਹਨਾਂ ਨੂੰ) ਪੜ੍ਹੇ, ਸੁਣੇ ਦਾ ਕੀ (ਲਾਭ) ਹੋਵੇਗਾ ਜਦ ਤੱਕ ਉਹ ਸਹਜ (ਅਵਸਥਾ ਵਾਲਾ ਅਡੋਲ ਪਦ) ਨਾ ਮਿਲੇ ?।੧।

ਹੇ ਮੂਰਖ ! (ਤੂੰ) ਹਰੀ ਦਾ ਨਾਮ (ਤਾਂ) ਜਪਦਾ ਨਹੀਂ ਹੈਂ (ਤੂੰ) ਮੁੜ ਮੁੜ ਕੇ ਕੀ (ਹੋਰ ਸੋਚਾਂ) ਸੋਚ ਰਿਹਾ ਹੈਂ ? ।ਰਹਾਉ।

(ਹੇ ਭਾਈ ! ਅਗਿਆਨਤਾ ਦੇ) ਹਨੇਰੇ ਵਿੱਚ (ਚਾਨਣ ਕਰਨ ਲਈ ਗਿਆਨ ਦਾ) ਦੀਵਾ (ਬਾਲਣਾ) ਚਾਹੀਦਾ ਹੈ । (ਇਸ ਨਾਲ) ਇਕ ਵਸਤੂ ਜੋ ਮਨ ਦੀ ਪਹੁੰਚ ਤੋਂ ਪਰੇ ਨਿਰ-ਆਕਾਰ ਹੈ, (ਉਸ ਪ੍ਰਭੂ ਨੂੰ) ਲਭ ਲਈਏ । (ਜਿਸ ਨੇ ਉਹ) ਅਗੋਚਰ ਵਸਤੂ ਪਾ ਲਈ ਹੈ, (ਉਸ ਦੇ) ਹਿਰਦੇ ਵਿੱਚ (ਗਿਆਨ ਰੂਪੀ ਦੀਵਾ) ਸਮਾਇਆ (ਭਾਵ ਪ੍ਰਕਾਸ਼ ਕਰ ਰਹਿਆ) ਹੈ ।੨।

ਕਬੀਰ ਜੀ ਆਖਦੇ ਹਨ ਕਿ ਹੁਣ (ਮੈਂ ਉਸ ਅਗਮ ਵਸਤੂ ਨੂੰ) ਪਛਾਣ ਲਿਆ ਹੈ । ਜਦੋਂ (ਮੈਂ) ਇਸ ਗਲ ਨੂੰ ਸਮਝ ਲਿਆ (ਤਾਂ ਮੇਰਾ) ਮਨ ਸੰਤੁਸ਼ਟ ਹੋ ਗਿਆ । ਜਦੋਂ ਮਨ ਦੀ ਤਸਲੀ ਹੋ ਜਾਏ (ਭਾਵ ਪਰਮਾਤਮਾ ਨਾਲ ਜੁੜ ਜਾਏ) ਤਾਂ ਲੋਕ (ਇਹ ਵੇਖ ਕੇ ਬੇਸ਼ਕ) ਖੁਸ਼ ਨਾ ਹੋਣ । (ਹੇ ਭਾਈ ! ਜੇ ਲੋਕ) ਖੁਸ਼ ਨਾ ਹੋਣ ਤਾਂ ਕੀ ਕਰੀਏ ? (ਭਾਵ ਸਾਨੂੰ ਲੋਕਾਂ ਦੀ ਕੋਈ ਪਰਵਾਹ ਨਹੀਂ ਹੈ) ।੩।੭।

## ਸਾਰੰਸ਼ ਅਤੇ ਸਿਧਾਂਤ

ਧਾਰਮਿਕ ਪੁਸਤਕਾਂ ਪੜ੍ਹਨ ਤੇ ਵਿਚਾਰਨ ਦਾ ਮਨੋਰਥ ਮਾਲਕ ਦਾ ਰਬੀ ਗਿਆਨ ਪ੍ਰਾਪਤ ਕਰਕੇ ਇਕ ਅਗੋਚਰ ਵਸਤੂ ਨੂੰ ਪ੍ਰਾਪਤ ਕਰਨਾ ਹੁੰਦਾ ਹੈ । ਜੇ ਉਸ ਵਸਤੂ ਦੀ ਪ੍ਰਾਪਤੀ ਨਾ ਹੋਵੇ ਤਾਂ ਸਭ

ਪੜ੍ਹਿਆ ਵਿਚਾਰਿਆ ਕਿਸੇ ਅਰਥ ਨਹੀਂ। ਭਗਤ ਜੀ ਦੇ ਇਸ ਵਿਸ਼ੇ ਤੇ ਹੋਰ ਬਚਨ ਭੀ ਉਪਲਬਧ ਹਨ:

**੧- ਪੜੀਐ ਗੁਨੀਐ ਨਾਮੁ ਸਭੁ ਸੁਨੀਐ, ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ, ਜਉ ਪਾਰਸਹਿ ਨ ਪਰਸੈ ॥** [ਪੰਨਾ ੯੭੩

**੨- ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥** [ਪੰਨਾ ੩੪੦

ਜਿਥੋਂ ਤੱਕ ਲੋਕਾਂ ਦੇ ਪਤੀਜਣ ਦਾ ਪ੍ਰਸ਼ਨ ਹੈ, ਉਸ ਬਾਰੇ ''ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ'' ਵਾਲਾ ਸਿਧਾਂਤ ਸਾਡੀ ਅਗਵਾਈ ਲਈ ਮੌਜੂਦ ਹੈ। ਤੋਤੇ ਰਟਨੀ ਪਾਠਾਂ ਨਾਲ ਕੁਝ ਨਹੀਂ ਬਣਦਾ। ਅਡੋਲ ਅਵਸਥਾ ਦੀ ਪ੍ਰਾਪਤੀ ਲਈ ਸੋਚਣ ਦੀ ਥਾਂ ਨਿਰੰਤਰ ਨਾਮ ਜਪਣ ਦੀ ਲੋੜ ਹੈ।

**ਹ੍ਰਿਦੈ ਕਪਟੁ, ਮੁਖ ਗਿਆਨੀ ॥ ਝੂਠੇ, ਕਹਾ ਬਿਲੋਵਸਿ ਪਾਨੀ ॥੧॥ ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥ ਲਉਕੀ, ਅਠਸਠਿ ਤੀਰਥ ਨਾਈ ॥ ਕਉਰਾਪਨੁ, ਤਊ ਨ ਜਾਈ ॥੨॥ ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ, ਮੁਰਾਰੀ ॥੩॥੮॥**

**ਪਦ ਅਰਥ** : ਕਪਟੁ-ਖੋਟ। ਮੁਖ ਗਿਆਨੀ-ਮੂੰਹ ਦਾ ਗਿਆਨੀ, ਚੁੰਚ ਗਿਆਨੀ। ਕਹਾ-ਕਾਹਦੇ ਲਈ?। ਬਿਲੋਵਸਿ-(ਤੂੰ) ਰਿੜਕਦਾ ਹੈਂ। ਮਾਂਜਸਿ-ਮਾਂਜਦਾ ਹੈਂ (ਭਾਵ ਸ਼ੁੱਧ ਕਰਦਾ ਹੈਂ)। ਕਉਨ ਗੁਨਾ-ਕੀ ਗੁਣ (ਲਾਭ) ਹੈ?। ਜਉ-ਜੋ। ਮਲਨਾ-ਮਲੀਨਤਾ। ਲਉਕੀ-ਤੂੰਬੀ। ਅਠਸਠਿ-ਅਠਾਹਠ। ਨਾਈ-ਨਹਾਉਂਦੀ ਹੈ। ਕਉਰਾ ਪਨੁ-ਕੌੜਤਣ।

**ਅਰਥ** : ਹੇ ਝੂਠੇ! (ਤੇਰੇ) ਹਿਰਦੇ ਵਿੱਚ ਖੋਟ ਹੈ (ਅਤੇ ਤੂੰ) ਚੁੰਚ ਗਿਆਨੀ ਹੈਂ, ਕਾਹਦੇ ਲਈ ਪਾਨੀ ਰਿੜਕਦਾ ਹੈਂ? (ਭਾਵ ਕਿਉਂ ਵਿਹਲੀਆਂ ਗੱਲਾਂ ਮਾਰਦਾ ਹੈਂ)।੧।

(ਹੇ ਝੂਠੇ! ਤੂੰ) ਸਰੀਰ ਨੂੰ (ਆਪਣੇ ਵਲੋਂ) ਸ਼ੁੱਧ ਕਰਦਾ ਹੈਂ (ਪਰ ਇਸ ਦਾ) ਕੀ ਲਾਭ ਜਦੋਂ ਕਿ ਤੇਰੇ ਹਿਰਦੇ ਅੰਦਰ ਮਲੀਨਤਾ ਹੈ।੧।ਰਹਾਉ।

(ਹੇ ਭਾਈ! ਜੇ) ਤੂੰਬੀ ਅਠਾਹਠ ਤੀਰਥਾਂ (ਉਤੇ) ਇਸ਼ਨਾਨ ਕਰੇ ਤਾਂ ਭੀ ਉਸਦੀ ਕੌੜਤੱਣ ਦੂਰ ਨਹੀਂ ਹੁੰਦੀ।੨।

ਕਬੀਰ ਜੀ ਕਹਿੰਦੇ ਹਨ (ਕਿ ਹੇ ਪ੍ਰਭੂ! ਅਸਾਂ ਸਾਰੀ ਸਥਿਤੀ) ਵੀਚਾਰ ਲਈ ਹੈ (ਕਿ ਤੀਰਥ ਇਸ਼ਨਾਨ ਤੇ ਬਾਹਰਮੁਖੀ ਗਿਆਨ ਨਾਲ ਕੁਝ ਨਹੀਂ ਬਣਦਾ) ਤੂੰ ਕਿਰਪਾ ਕਰ (ਸਾਨੂੰ) ਸੰਸਾਰ ਸਾਗਰ ਤੋਂ ਤਾਰ ਲੈ।੩।੮।

## ਸਾਰੰਸ਼ ਅਤੇ ਸਿਧਾਂਤ

'ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ ਨਿਕੋਰ' (ਪੰਨਾ ੭੮੯) ਵਾਲੇ ਬਚਨ ਸਾਹਮਣੇ ਰਖੀਏ ਤਾਂ ਇਹੋ ਹੀ ਤੱਤ ਨਿਕਲਦਾ ਹੈ - 'ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ' (ਪੰਨਾ ੫੫੮)। ਤੀਰਥਾਂ ਦੇ ਇਸ਼ਨਾਨ ਤੇ ਚੁੰਚ ਗਿਆਨ ਨਾਲ ਮਨ ਦੀ ਸ਼ੁੱਧੀ ਨਹੀਂ ਹੁੰਦੀ ਸਗੋਂ ਪ੍ਰਭੁਤਾ ਦੀ ਹੋਰ ਮੈਲ ਲਗਦੀ ਹੈ। ਇਸ ਲਈ ''ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ''

(ਪੰਨਾ ੧੧੪੨) ਦਾ ਸਿਧਾਂਤ ਚੇਤੇ ਰਖਣਾ ਚਾਹੀਦਾ ਹੈ ਅਤੇ ਇਉਂ ਬੇਨਤੀ ਕਰਨੀ ਚਾਹੀਦੀ ਹੈ :-

**ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥**

**ਮੈ ਅਜਾਨੁ ਜਨੁ ਤਰਿਬੇ ਨ ਜਾਨਉ, ਬਾਪ ਬੀਠੁਲਾ ਬਾਹ ਦੇ ॥** [ਪੰਨਾ ੮੭੩

## ਸੋਰਠਿ

**ੴ ਸਤਿਗੁਰ ਪ੍ਰਸਾਦਿ ॥ ਬਹੁਪਰਪੰਚ ਕਰਿ, ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ, ਕਪਟੁ ਨ ਕੀਜੈ ॥ ਅੰਤਿ, ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ ॥ ਛਿਨੁ ਛਿਨੁ ਤਨੁ ਛੀਜੈ, ਜਰਾ ਜਨਾਵੈ ॥ ਤਬ ਤੇਰੀ ਓਕ, ਕੋਈ ਪਾਨੀਓ ਨ ਪਾਵੈ॥੨॥ ਕਹਤੁ ਕਬੀਰੁ, ਕੋਈ ਨਹੀ ਤੇਰਾ ॥ ਹਿਰਦੈ, ਰਾਮੁ ਕੀ ਨ ਜਪਹਿ ਸਵੇਰਾ ॥੩॥੯॥**

### ਉਚਾਰਨ ਸੇਧ

**ਬਿੰਦੀ ਰਹਿਤ** : ਲਿਆਵੈ, ਲੁਟਾਵੈ ।

**ਨੋਟ** : ਭਾਵੇਂ ਕਈ ਟੀਕਾਕਾਰਾਂ ਦੇ ਅਰਥਾਂ ਤੋਂ 'ਲਿਆਵੈਂ' ਤੇ 'ਲੁਟਾਵੈਂ' ਉਚਾਰਨ ਦੀ ਸੇਧ ਮਿਲਦੀ ਹੈ ਪਰ ਸ਼ਬਦ ਸਰੂਪਾਂ ਅਨੁਸਾਰ ਬਿੰਦੀ ਰਹਿਤ ਉਚਾਰਨ ਹੀ ਠੀਕ ਹੈ । ਭਗਤ ਜੀ ਨੇ ਹੋਰ ਥਾਵਾਂ ਤੇ ਵੀ ਇਹ ਪਦ ਵਰਤਿਆ ਹੈ :-

**੧- ਤ੍ਰਿਤੀਆ, ਤੀਨੇ ਸਮ ਕਰਿ ਲਿਆਵੈ ॥** [ਪੰਨਾ ੩੪੨

**੨- ਘੀਸ ਗਲਉਰੇ ਲਿਆਵੈ ॥** [ਪੰਨਾ ੪੦੧

**ਪਦ ਅਰਥ** : ਪਰਪੰਚ-ਵਲ ਛਲ, ਠੱਗੀ ਠੋਰੀ । ਕਰਿ-ਕਰਕੇ । ਪਰ ਧਨੁ-ਪਰਾਇਆ ਧਨ । ਲਿਆਵੈ-ਲਿਆਉਂਦਾ ਹੈ । ਸੁਤ-ਪੁਤਰ । ਦਾਰਾ-ਇਸਤਰੀ । ਪਹਿ-ਪਾਸਿ । ਆਨਿ-ਲਿਆ ਕੇ । ਭੂਲੇ-ਭੁਲੇ ਹੋਏ । ਕਪਟੁ-ਛਲ, ਫ਼ਰੇਬ । ਅੰਤਿ-ਅੰਤ ਸਮੇਂ । ਨਿਬੇਰਾ-ਲੈਣ ਦਾ ਹਿਸਾਬ, ਫੈਸਲਾ । ਪਹਿ-ਪਾਸੋਂ, ਤੋਂ । ਤਨੁ ਛੀਜੈ-ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਹੈ । ਜਰਾ-ਬੁਢੇਪਾ । ਓਕ-ਬੁਕ ਵਿੱਚ । ਹਿਰਦੈ-ਦਿਲ ਵਿੱਚ । ਸਵੇਰਾ-ਵੇਲੇ ਸਿਰ ਭਾਵ ਤਤਕਾਲ । ਪਾਨੀਓ-ਪਾਣੀ ।

**ਅਰਥ** : (ਵੇਖਣ ਵਿੱਚ ਆਉਂਦਾ ਹੈ ਕਿ) ਮਨੁੱਖ ਬਹੁਤੀਆਂ ਠੱਗੀਆਂ (ਵਲ-ਛਲ) ਕਰਕੇ ਪਰਾਇਆ ਧਨ (ਲੁਟ ਕੇ) ਲੈ ਆਉਂਦਾ ਹੈ । (ਫਿਰ ਉਸ ਧਨ ਨੂੰ) ਲਿਆ ਕੇ (ਉਹ) ਪੁਤਰਾਂ ਤੇ ਇਸਤਰੀਆਂ ਕੋਲ ਲੁਟਾ ਦਿੰਦਾ ਹੈ ।੧।

ਹੇ ਮੇਰੇ ਭੁਲੇ ਹੋਏ ਮਨ ! (ਤੈਨੂੰ ਰੋਜ਼ੀ ਕਮਾਉਣ ਲਈ) ਵਲ ਛਲ ਨਹੀਂ ਕਰਨਾ ਚਾਹੀਦਾ (ਕਿਉਂਕਿ) ਅੰਤ ਸਮੇਂ (ਠਗੀ ਵਾਲੇ ਕੰਮਾਂ ਦਾ ਹਿਸਾਬ) ਲੇਖਾ ਤੇਰੀ ਜਿੰਦ ਪਾਸੋਂ ਹੀ ਲਿਆ ਜਾਵੇਗਾ ।ਰਹਾਉ।

ਹੇ ਮੇਰੇ ਮਨ ! ਛਿਨ ਛਿਨ (ਕਰਦਿਆਂ ਉਮਰ ਗੁਜ਼ਰ ਰਹੀ ਹੈ) ਸਰੀਰ ਕਮਜ਼ੋਰ ਹੋ ਰਿਹਾ ਹੈ

(ਅਤੇ) ਬੁਢੇਪਾ (ਆਪਣਾ ਆਪ) ਜਣਾ ਰਿਹਾ ਹੈ। (ਜਦੋਂ ਤੇਰੀ ਅਜਿਹੀ ਹਾਲਤ ਹੋਵੇਗੀ) ਤਦੋਂ ਤੇਰੇ ਬੁਕ ਵਿੱਚ ਕੋਈ (ਸੰਬੰਧੀ) ਪਾਣੀ ਭੀ ਨਹੀਂ ਪਾਵੇਗਾ। ਕਬੀਰ ਜੀ ਕਹਿੰਦੇ ਹਨ ਕਿ (ਹੇ ਮਨ ! ਜਿਹਨਾਂ ਲਈ ਤੂੰ ਪਾਪ ਕਰਕੇ ਧਨ ਕਮਾ ਰਿਹਾ ਹੈਂ, ਇਹਨਾਂ ਵਿੱਚੋਂ ਅੰਤ ਸਮੇਂ) ਤੇਰਾ ਕੋਈ ਭੀ (ਸਹਾਈ) ਨਹੀਂ (ਹੋਣਾ)। (ਇਸ ਲਈ ਇਹਨਾਂ ਦਾ ਮੋਹ ਛੱਡ ਕੇ ਆਪਣੇ) ਹਿਰਦੇ ਵਿੱਚ ਵੇਲੇ ਸਿਰ (ਭਾਵ ਤਤਕਾਲ) ਰਾਮ ਦਾ (ਨਾਮ) ਕਿਉਂ ਨਹੀਂ ਜਪਦਾ? (ਭਾਵ ਹੋਸ਼ ਕਰ, ਦੇਰੀ ਨਾ ਕਰ, ਤੁਰੰਤ ਨਾਮ ਜਪ ਲੈ) ।੩।੫।

## ਅਰਥ ਭੇਦ ਅਤੇ ਨਿਰਣੈ

### (੧) ਮਨ ਮੇਰੇ ਭੂਲੇ ਕਪਟੁ ਨ ਕੀਜੈ ॥

ਵੱਖ ਵੱਖ ਅਰਥ :

੧- (ਓਇ) ਮੇਰਿਆ ਭੁਲੜ ਮਨਾ ! ਵਲ ਛਲ ਨਾ ਕਰ। [ਸੰਤ ਸੰਪੂਰਨ ਸਿੰਘ

੨- ਭੁਲ ਕੇ ਭੀ ਛੱਲ ਨਹੀਂ ਕਰਨਾ ਚਾਹੀਦਾ। [ਸ਼ਬਦਾਰਥ

੩- ਹੇ ਮੇਰੇ ਭੁਲੇ ਹੋਏ ਮਨ ! (ਰੋਜ਼ੀ ਆਦਿਕ ਦੀ ਖ਼ਾਤਰ ਕਿਸੇ ਨਾਲ) ਧੋਖਾ ਫ਼ਰੇਬ ਨਾਹ ਕਰਿਆ ਕਰ। [ਦਰਪਣ

**ਨਿਰਣੈ** : ਜੇ ਨੰਬਰ ੨ ਵਾਲੇ ਅਰਥਾਂ ਨੂੰ ਮੁਖ ਰਖੀਏ ਤਾਂ ਪਾਠ ਬਿਸਰਾਮ ਇਉਂ ਬਣੇਗਾ - 'ਮਨ ਮੇਰੇ ! ਭੂਲੇ ਕਪਟੁ ਨ ਕੀਜੈ॥'

ਜਿਹਨਾਂ ਪਾਠਕਾਂ ਜਾਂ ਰਾਗੀ ਸਿੰਘਾਂ ਨੇ ਸ਼ਬਦਾਰਥ ਪੜ੍ਹਿਆ ਹੈ ਉਹ ਇਸ ਬਿਸਰਾਮ ਤੇ ਬੜਾ ਜ਼ੋਰ ਦੇਂਦੇ ਹਨ ਪਰ ਓਹ ਇਸ ਦੇ ਸਪਸ਼ਟੀਕਰਨ ਲਈ ਗੁਰਬਾਣੀ ਚੋਂ ਕੋਈ ਪ੍ਰਮਾਣ ਨਹੀਂ ਦੇਂਦੇ। ਗੁਰਬਾਣੀ ਵਿੱਚ 'ਭੂਲੇ' ਪਦ ਦੀ ਵਰਤੋਂ ਕਈ ਥਾਵਾਂ ਤੇ ਕੀਤੀ ਹੈ ਪਰ ਅਰਥ 'ਭੁਲੇ ਹੋਏ' ਹੀ ਹਨ, 'ਭੁਲ ਕੇ' ਦੇ ਅਰਥ ਕਿਤੇ ਨਹੀਂ ਆਏ :-

੧- **ਸੁਣਿ ਮਨ ਭੂਲੇ ਬਾਵਰੇ, ਗੁਰ ਕੀ ਚਰਣੀ ਲਾਗੁ ॥** [ਪੰਨਾ ੫੭

੨- **ਹੁਕਮੁ ਨ ਜਾਣਹਿ ਬਪੁੜੇ, ਭੂਲੇ ਫਿਰਹਿ ਗਵਾਰ ॥** [ਪੰਨਾ ੬੬

ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਨੂੰ ਬਿੰਦੀ ਰਹਿਤ ਉਚਾਰਨ ਦੀ ਪੁਸ਼ਟੀ ਹਿਤ ''ਹਰਿ ਸਿਉ ਜੁਰੈ...'' ਵਾਲਾ ਸ਼ਬਦ ਵੇਖੋ (ਪੰਨਾ ੨੩੮)।

'ਮਨ ਮੇਰੇ' ਮਗਰੋਂ ਬਿਸਰਾਮ ਦੇਣ ਨਾਲ ਪਾਠ ਦੀ ਚਾਲ ਵਿੱਚ ਵਿਘਨ ਪੈਂਦਾ ਹੈ, ਇਸ ਲਈ ਪ੍ਰਚਲਤ ਪਾਠ ਠੀਕ ਹੈ।

### (੨) ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥

ਵੱਖ ਵੱਖ ਅਰਥ :

੧- ਅਪਨੇ ਚਿਤ ਮੈਂ ਰਾਮ ਕੇ ਨਾਮ ਕੋ ਕੀਨ, ਕਿਉਂ ਨਹੀ ਜਪਤਾ ਸਵੇਰਾ, ਸ੍ਰੇਸ਼ਟ ਮਨੁੱਖ ਦੇਹ ਰੂਪ ਸਮੇਂ ਮੇ। ਵਾ ਸਵੇਰਾ ਪ੍ਰਤਾਕਾਲ ਉਠ ਕੇ। [ਨਰੋਤਮ

੨- ਅਪਨੇ ਹਿਰਦੇ ਮੈਂ ਸ਼ੀਘਰ ਵਾ ਸਵਖਤਾ ਹੀ ਰਾਮ ਨਾਮ ਕਾ ਸਿਮਰਨ ਕਰ। [ਫ਼. ਸ., ਸ਼ਬਦਾਰਥ

੩- ਤੂੰ ਵੇਲੇ ਸਿਰ (ਹੁਣੇ ਹੁਣੇ) ਉਸ ਪ੍ਰਭੂ ਨੂੰ ਕਿਉਂ ਆਪਣੇ ਹਿਰਦੇ ਵਿੱਚ ਨਹੀਂ ਸਿਮਰਦਾ। [ਦਰਪਣ

**ਨਿਰਣੈ** : 'ਸਵੇਰਾ' ਪਦ ਦੇ ਅਰਥ ਮਹਾਨ ਕੋਸ਼ ਵਿੱਚ ਇਉਂ ਦਿੱਤੇ ਹੋਏ ਹਨ :-

ਸੰਗਯਾ-ਤੜਕਾ, ਭੋਰ, ਸੁਬਹਿ। ੨. ਕ੍ਰਿ-ਵਿ. ਪਹਿਲੇ 'ਹਿਰਦੇ ਰਾਮ ਕੀ ਨ ਜਪਹਿ ਸਵੇਰਾ' (ਸੂਹੀ ਰਵਿਦਾਸ) ਨਜ਼ਦੀਕੀ ਸੰਬੰਧੀ ਭੀ ਕਹਿਣ ਲਗੇ ਕਿ ਮੁਰਦੇ ਨੂੰ ਛੇਤੀ ਘਰੋਂ ਕਢੋ। ੪. ਸੁਵੇਲਾ, ਚੰਗਾ ਸਮਾਂ "ਜਨਮ ਕ੍ਰਿਤਾਰਥ ਸਫਲ ਸਵੇਰਾ" (ਗਉੜੀ ਮ: ੫)।

ਆਪੋ ਆਪਣੀ ਥਾਂ ਤੇ ਸਾਰੇ ਵਿਦਵਾਨਾਂ ਦੇ ਅਰਥ ਠੀਕ ਹਨ ਪਰ ਇਥੇ ਢੁਕਵੇਂ ਅਰਥ 'ਹੁਣੇ ਹੀ' ਭਾਵ ਆਲਸ ਨਾ ਕਰ, ਬਾਲ, ਜੁਆਨੀ ਤੇ ਬੁਢੇਪੇ ਵਲ ਨਾ ਤੱਕ। ਇਥੇ ਤਾਂ 'ਜੋ ਕਿਛੁ ਕਰਹਿ ਸੋਈ ਅਬ ਸਾਰ'। ਜੇ 'ਵੇਲੇ ਸਿਰ' ਅਰਥ ਕਰੀਏ ਤਾਂ 'ਕੁਵੇਲਾ' ਕਿਹੜਾ ਹੋਇਆ? ਜੇ ਅੰਮ੍ਰਿਤ ਵੇਲਾ ਲੈ ਲਵੋ ਤਾਂ ਕੀ ਬਾਕੀ ਸਾਰਾ ਸਮਾਂ ਨਾਮ-ਸਿਮਰਨ ਦੀ ਲੋੜ ਨਹੀਂ ? ਕੀ ਉਹ ਕੁਵੇਲਾ ਹੋਵੇਗਾ ? ਇਥੇ 'ਸਵੇਰਾ' ਤੋਂ ਭਾਵ ਮੌਤ ਤੋਂ ਪਹਿਲਾਂ ਪਹਿਲਾਂ ਲੈਣਾ ਹੀ ਠੀਕ ਹਨ।

ਜੇ ਮਨੁੱਖ ਦੇ ਹਿਰਦੇ ਵਿੱਚ "ਕੋਈ ਨਹੀ ਤੇਰਾ" ਵਾਲਾ ਸਿਧਾਂਤ ਘਰ ਕਰ ਜਾਵੇ ਤਾਂ ਇਸ ਦਾ ਅਨੇਕਾਂ ਅਉਗਣਾਂ ਤੇ ਪਾਪਾਂ ਤੋਂ ਛੁਟਕਾਰਾ ਹੋ ਸਕਦਾ ਹੈ। ਇਸ ਸ਼ਬਦ ਦਾ ਪ੍ਰੇਮੀ, ਨੇਮੀ-ਧਰਮੀ, ਰਾਗੀ ਕਥਾ ਵਾਚਕ, ਸੰਤ ਜਨ ਸਾਰੇ ਹੀ ਬੜੇ ਪ੍ਰੇਮ ਨਾਲ ਪਠਨ ਪਾਠਨ ਤੇ ਕੀਰਤਨ ਕਰਦੇ ਹਨ ਪਰ ਜਦੋਂ ਤੱਕ ਸੁਰਤਿ ਵਿਚੋਂ ਸਨਬੰਧੀਆਂ ਤੇ ਮਾਇਆ ਦਾ ਮੋਹ ਨਹੀਂ ਨਿਕਲਦਾ ਓਦੋਂ ਤੱਕ ਜੀਵ ਦਾ ਜੀਵਨ-ਟੀਚਾ ਪੂਰਾ ਨਹੀਂ ਹੁੰਦਾ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਇਸ ਸ਼ਬਦ ਵਿੱਚ ਮਨ ਨੂੰ ਪਾਪ ਕਰਮ ਕਰਨ ਤੋਂ ਸੁਚੇਤ ਕੀਤਾ ਹੈ ਕਿਉਂਕਿ ਕਲਿਜੁਗ ਦਾ ਧਰਮ ਹੈ :-

**ਅਹਿ ਕਰ ਕਰੇ ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ॥** [ਪੰਨਾ ੪੦੬

ਅਗਿਆਨਤਾ ਕਾਰਨ ਹੀ ਮਨੁੱਖ ਮੋਹ ਦਾ ਮੋਹਿਆ ਹੋਇਆ ਠੱਗੀ ਕਰਦਾ ਹੈ। ਜੇ ਇਸ ਨੂੰ ਗੁਰੂ ਦਾ ਗਿਆਨ ਦ੍ਰਿੜ੍ਹ ਹੋ ਜਾਵੇ ਕਿ ਇਸ ਦਾ ਕੋਈਂ ਬੇਲੀ ਨਹੀਂ ਹੈ ਤਾਂ ਇਹ ਪਾਪ ਕਰਮ ਤੋਂ ਬਚ ਸਕਦਾ ਹੈ :-**ਰੇ ਮਨ ਤੇਰੋ ਕੋਇ ਨਹੀ, ਖਿੰਚਿ ਲੇਇ ਜਿਨਿ ਭਾਰੁ ॥**

**ਬਿਰਖ ਬਸੇਰੋ ਪੰਖਿ ਕੋ, ਤੈਸੋ ਇਹੁ ਸੰਸਾਰੁ ॥** [ਪੰਨਾ ੩੩੭

**ਸੰਤਹੁ, ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥ ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥ ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥ ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥ ਕਹੁ ਕਬੀਰ, ਜਨ ਜਾਨਿਆ ॥ ਜਉ ਜਾਨਿਆ, ਤਉ ਮਨੁ ਮਾਨਿਆ ॥੨॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਨਿਆਂ, ਗਨਿਆਂ, ਜਾਨਿਆਂ, ਮਾਨਿਆਂ ।

**ਪਦ ਅਰਥ** : ਮਨੁ ਪਵਨੈ-ਪਉਣ ਵਰਗੇ ਚੰਚਲ ਮਨ ਨੂੰ । ਜੋਗ ਪਰਾਪਤਿ-ਪਰਾਪਤੀ ਦੇ ਯੋਗ । ਗੁਰਿ-ਗੁਰੂ ਨੇ । ਮੋਰੀ-ਸੁਰਾਖ਼ ਭਾਵ ਕਮਜ਼ੋਰੀ । ਜਿਤੁ-ਜਿਸ ਰਾਹੀਂ । ਮਿਰਗ-ਵਿਸ਼ੇ ਰੂਪ ਜਾਨਵਰ । ਪੜਤ-ਪੈਂਦੇ ਹਨ । ਮੂੰਦਿ ਲੀਏ-ਬੰਦ ਕਰ ਲਏ । ਬਾਜੀਅਲੇ-ਵਜ ਪਏ । ਬਾਜੇ-ਵਾਜੇ । ਕੁੰਭ ਕਮਲ-ਹਿਰਦੇ ਕਮਲ ਰੂਪ ਘੜਾ । ਜਲਿ-ਪਾਣੀ ਨਾਲ । ਜਲੁ ਮੇਟਿਆ-ਪਾਣੀ ਵੀ ਨਾ ਦਿੱਤਾ । ਊਭਾ ਕਰਿਆ-ਸਿਧਾ ਕਰ ਦਿੱਤਾ । ਮਾਨਿਆ-ਪਤੀਜ ਗਿਆ, ਸੰਤੁਸ਼ਟ ਹੋ ਗਿਆ ।

**ਅਰਥ** : ਹੇ ਸੰਤ ਜਨੋ ! (ਜਦੋਂ ਮੇਰੇ) ਪਉਣ (ਵਰਗੇ ਚੰਚਲ) ਮਨ ਨੂੰ (ਆਤਮਿਕ) ਸੁਖ ਮਿਲ ਗਿਆ (ਤਾਂ ਇਹ ਪ੍ਰਭੂ ਦੀ) ਕੁਛ ਪ੍ਰਾਪਤੀ ਦੇ ਯੋਗ ਗਿਣਿਆ (ਸਮਝਿਆ) ਗਿਆ ।ਰਹਾਉ।

(ਹੇ ਸੰਤ ਜਨੋ ! ਮੈਨੂੰ) ਸਤਿਗੁਰੂ ਨੇ (ਉਹ) ਮੋਰੀ (ਭਾਵ ਕਮਜ਼ੋਰੀ) ਵਿਖਾ ਦਿੱਤੀ ਹੈ ਜਿਸ ਰਾਹੀਂ (ਕਾਮਾਦਿਕ) ਮਿਰਗ ਚੋਰੀ (ਛੁਪੀ ਮੇਰੇ ਉਤੇ ਆ) ਪੈਂਦੇ ਹਨ । (ਹੁਣ ਮੈਂ ਸਰੀਰ ਦੇ) ਦਰਵਾਜ਼ੇ (ਭਾਵ ਗਿਆਨ ਇੰਦ੍ਰੇ) ਬੰਦ ਕਰ ਲਏ ਹਨ (ਅਤੇ ਮੇਰੇ ਅੰਦਰ) ਆਤਮਿਕ ਅਨੰਦ ਵਾਲੇ ਵਾਜੇ ਨਿਰੰਤਰ ਵਜਣ ਲਗ ਪਏ ਹਨ ।੧।

(ਹੇ ਸੰਤ ਜਨੋ ! ਮੇਰਾ) ਹਿਰਦੇ ਕਮਲ ਰੂਪੀ ਘੜਾ ਜੋ (ਤ੍ਰਿਸ਼ਨਾ ਰੂਪੀ) ਪਾਣੀ ਨਾਲ ਭਰਿਆ ਹੋਇਆ ਸੀ (ਹੁਣ ਮੈਂ ਉਹ) ਪਾਣੀ ਡੋਲ੍ਹ ਦਿੱਤਾ ਹੈ (ਅਤੇ ਘੜੇ ਦਾ ਮੂੰਹ) ਸਿਧਾ ਕਰ ਦਿੱਤਾ ਹੈ । ਕਬੀਰ! (ਤੂੰ) ਆਖ ਕਿ ਜਦੋਂ (ਮੈਂ ਪ੍ਰਭੂ ਨੂੰ) ਜਾਣ ਲਿਆ ਤਦੋਂ (ਮੇਰਾ) ਮਨ ਸੰਤੁਸ਼ਟ ਹੋ ਗਿਆ ।੨।੧੦।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ ਆਦਿ ਵਿਕਾਰਾਂ ਵਿੱਚ ਘਿਰੇ ਹੋਏ ਮਨ ਉਤੇ ਕਾਬੂ ਪਾਉਣਾ ਅਤੀ ਕਠਿਨ ਹੈ । ਜਦੋਂ ਗੁਰੂ ਦੇ ਦਸੇ ਮਾਰਗ ਉਤੇ ਚਲੀਏ ਤਾਂ ਗੁਰੂ ਦੀ ਕਿਰਪਾ ਹੋ ਜਾਂਦੀ ਹੈ ਅਤੇ ਨਾਮ ਦੀ ਸ਼ਕਤੀ ਨਾਲ ਚੰਚਲ ਮਨ ਟਿਕ ਜਾਂਦਾ ਹੈ । ਜਿਥੇ ਗੁਰੂ ਵਸ ਜਾਂਦਾ ਹੈ ਉਥੇ ਆਤਮਿਕ ਸੁਖ ਆ ਜਾਂਦਾ ਹੈ :-

**ਮਾਈ ! ਮੈ ਧਨੁ ਪਾਇਓ ਹਰਿਨਾਮੁ ॥**

**ਮਨ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ ॥** [ਪੰਨਾ ੧੧੮੬

**ਰਾਗੁ ਸੋਰਠਿ ॥ ਭੂਖੇ, ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ! ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ, ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥ ਮੈ ਨਾਹੀ ਕੀਤਾ ਲਬੋ ॥**

**ਇਕੁ ਨਾਉ ਤੇਰਾ, ਮੈ ਫਬੋ ॥ ਕਹਿ ਕਬੀਰ, ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥**

**ਪਦ ਅਰਥ** : ਭੂਖੇ-ਭੁਖੇ ਰਹਿ ਕੇ । ਰੇਨਾ-ਚਰਨ ਧੂੜ । ਦੇਨਾ-ਦੇਣਾ । ਮਾਧੋ-(ਮਾਇਆ ਦਾ ਪਤੀ ਵਿਸ਼ਨੂੰ ਭਾਵ ਹੇ ਹਰੀ !) । ਕੈਸੀ ਬਨੇ-ਕਿਵੇਂ ਬਣੇ ?। ਮੰਗੇ-ਮੰਗ ਕੇ । ਦੁਇ-ਦੋ । ਚੂਨਾ-ਆਟਾ । ਪਾਉ-ਪਾ (ਭਰ) । ਲੂਨਾ-ਲੂਣ । ਦਾਲੇ-ਦਾਲ । ਵਖਤ-ਵੇਲੇ । ਜਿਵਾਲੇ-ਖਿਲਾ ਦੇ (ਇਹ ਪੂਰਬੀ ਵਿੱਚ 'ਜੀਗ ਲੈ' ਸ਼ਬਦ ਤੋਂ ਬਣਿਆ ਹੈ) । ਖਾਟ-ਮੰਜੀ । ਚਉਪਾਈ-ਚਾਰ ਪਾਵਿਆਂ ਵਾਲੀ । ਅਵਰ-ਹੋਰ । ਖੀਧਾ-ਖੇਸ, ਲੇਫ । ਥੀਂਧਾ-ਥਿੰਦਾ, ਲਗਨ ਨਾਲ, 'ਥੀਂਧਾ' ਦੀ ਥਾਂ 'ਬੀਂਧਾ' ਪਾਠ ਭੀ ਕੀਤਾ ਜਾਂਦਾ ਹੈ ।ਲਥੋ-ਲੋਭ, ਲਾਲਚ । ਫਬੋ-ਚੰਗਾ ਲਗਦਾ ਹੈ ।

**ਅਰਥ** : (ਹੇ ਮਾਧੋ !) ਭੁੱਖਾ ਰਹਿ ਕੇ ਭਗਤੀ ਨਹੀਂ ਕੀਤੀ ਜਾ ਸਕਦੀ (ਇਸ ਲਈ ਤੁਸੀਂ) ਇਹ ਆਪਣੀ ਮਾਲਾ ਲੈ ਲਵੋ । ਮੈਂ ਸੰਤਾਂ ਦੀ ਚਰਨ-ਧੂੜ ਮੰਗਦਾ ਹਾਂ (ਹੋਰ ਕੁਝ ਨਹੀਂ ਮੰਗਦਾ ਕਿਉਂਕਿ) ਮੈਂ ਕਿਸੇ ਦਾ (ਕੋਈ ਕਰਜਾ) ਨਹੀਂ ਦੇਣਾ ।੧।

ਹੇ ਮਾਧੋ ! (ਭੁਖਿਆਂ ਰਹਿ ਕੇ) ਤੇਰੇ ਨਾਲ (ਮੇਰੀ) ਕਿਵੇਂ ਬਣ ਸਕਦੀ ਹੈ? । (ਜੇ ਤੁਸੀਂ) ਆਪ (ਮੈਨੂੰ ਲੋੜੀਂਦੀਆਂ ਵਸਤਾਂ ਨਹੀਂ) ਦੇਵੋਗੇ ਤਾਂ (ਮੈਂ ਆਪ ਹੀ) ਮੰਗ ਕੇ ਲੈ ਲਵਾਂਗਾ ।ਰਹਾਉ।

(ਮੈਨੂੰ) ਦੋ ਸੇਰ ਆਟਾ, ਪਾ ਘਿਉ, ਨਾਲ ਲੂਣ, (ਅਤੇ) ਹੋਰ ਅਧ ਸੇਰ ਦਾਲ ਮੰਗਦਾ ਹਾਂ, (ਮੈਨੂੰ) ਦੋਵੇਂ ਵੇਲੇ ਖਾਣ ਲਈ (ਇਹ ਵਸਤਾਂ ਦਿਉ) ।੨।

ਚਾਰ ਪਾਵਿਆਂ ਵਾਲੀ ਮੰਜੀ, ਸਿਰਹਾਣਾ ਅਤੇ ਤੁਲਾਈ ਮੰਗਦਾ ਹਾਂ । ਉਪਰ (ਕਰਨ) ਨੂੰ ਖੇਸ (ਜਾਂ ਲੇਫ਼) ਮੰਗਦਾ ਹਾਂ । (ਤਾਂ ਜੋ ਤੇਰਾ) ਦਾਸ ਤੇਰੀ ਪਿਆਰ ਸਹਿਤ ਭਗਤੀ ਕਰਦਾ ਰਹੇ ।੩।

(ਹੇ ਮਾਧੋ ! ਇਹ ਵਸਤਾਂ ਮੰਗ ਕੇ ਮੈਂ ਕੋਈ ਲੋਭ ਨਹੀਂ ਕੀਤਾ (ਕੇਵਲ ਨਿਰਬਾਹ ਮਾਤਰ ਹੀ ਮੰਗੀਆਂ ਹਨ, ਇਹਨਾਂ ਨਾਲ ਮੇਰਾ ਪਿਆਰ ਕੋਈ ਨਹੀਂ ਹੈ) । ਮੈਨੂੰ ਤਾਂ ਇਕੋ ਨਾਮ ਹੀ ਚੰਗਾ ਲਗਦਾ ਹੈ । ਕਬੀਰ ਜੀ ਕਹਿੰਦੇ ਹਨ ਕਿ (ਹੇ ਮਾਧੋ ! ਮੇਰਾ) ਮਨ (ਤੇਰੇ ਨਾਮ ਨਾਲ) ਮੰਨ ਗਿਆ ਹੈ (ਭਾਵ ਪਤੀਜ ਗਿਆ ਹੈ) । (ਜਦੋਂ) ਮਨ ਮੰਨ ਗਿਆ ਤਦੋਂ (ਤੈਂ) ਹਰੀ ਨੂੰ ਜਾਣ ਲਿਆ ।੪।੧੧।

## ਅਰਥ ਭੇਦ ਅਤੇ ਨਿਰਣੈ

**ਮਾਧੋ ! ਕੈਸੀ ਬਨੇ ਤੁਮ ਸੰਗੇ ॥**

ਇਸ ਪੰਕਤੀ ਵਿੱਚ 'ਸੰਗੇ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :-

੧- ਹੇ ਵਾਹਿਗੁਰੂ ! ਤੇਰੇ ਨਾਲ ਮੇਰੀ ਬਣੇ ਕਿਵੇਂ ? [ਸ਼ਬਦਾਰਥ ਤੇ ਬਾਕੀ ਟੀਕਾਕਾਰ

੨- ਤੈਥੋਂ ਸੰਗਿਆਂ, ਤੈਥੋਂ ਸ਼ਰਮ ਕੀਤਿਆਂ ਹੇ ਪ੍ਰਭੂ ! ਤੈਥੋਂ ਸ਼ਰਮ ਕੀਤਿਆਂ ਨਹੀਂ ਨਿਭ ਸਕਣਾ ।

[ਦਰਪਣ, ਪ੍ਰੋ. ਨਰੈਣ ਸਿੰਘ

**ਨਿਰਣੈ** : ਇਥੇ 'ਸੰਗੇ' ਪਦ ਅਰਥ ਸੰਬੰਧ ਜੋੜਨ ਤੇ ਮੇਲ-ਮਿਲਾਪ ਕਰਨ ਵਾਲੀ ਭਾਵਨਾ ਵਾਲੇ ਹਨ । ਗੁਰਬਾਣੀ ਵਿੱਚ 'ਸੰਗੇ' ਪਦ ਸ਼ੰਕਾ ਸੰਕੋਚ ਸ਼ਰਮ ਕਰਨ ਵਾਲੇ ਭਾਵ ਵਿੱਚ ਸ਼ਾਇਦ ਹੀ

ਕਿਤੇ ਵਰਤਿਆ ਗਿਆ ਹੋਵੇ, ਮੇਰੀ ਨਿਗਾਹ ਵਿੱਚ ਨਹੀਂ ਆਇਆ। ਗੁਰਬਾਣੀ ਵਿੱਚ "ਪੇਖਤ ਸੁਨਤ ਸਦਾ ਹੈ ਸੰਗੇ, ਮੈ ਮੂਰਖ ਜਾਨਿਆ ਦੂਰੀ ਰੇ" ਵਾਲੀ ਪੰਕਤੀ 'ਨਾਲ' ਦੇ ਅਰਥਾਂ ਦੀ ਪੁਸ਼ਟੀ ਕਰਦੀ ਹੈ। ਇਸੇ ਤਰ੍ਹਾਂ 'ਮਾਧਉ ਕੈਸੀ ਬਨੈ ਤੁਮ ਸੰਗੇ' ਵਿੱਚ 'ਸੰਗੇ' ਦੇ ਸਰਲ ਅਰਥ 'ਨਾਲ' ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਦੋ ਸੇਰ ਆਟਾ, ਪਾ ਭਰ ਘਿਓ, ਥੋੜਾ ਜਿਹਾ ਲੂਣ, ਅਧ ਸੇਰ ਦਾਲ, ਮੰਜੀ, ਸਿਰਹਾਣਾ, ਤੁਲਾਈ ਅਤੇ ਉਪਰ ਓਢਣ ਲਈ ਖੇਸ ਦੀ ਮੰਗ ਕਈ ਪਾਠਕਾਂ ਨੂੰ ਅਤੇ ਵਿਸ਼ੇਸ਼ ਕਰਕੇ ਭਗਤ ਬਾਣੀ ਦੇ ਵਿਰੋਧੀਆਂ ਨੂੰ ਬਹੁਤ ਚੁਭਦੀ ਹੈ। ਉਹ ਇਹ ਆਖਦੇ ਹਨ ਕਿ ਗੁਰਬਾਣੀ ਤਾਂ ਜਗਿਆਸੂ ਨੂੰ "ਵਿਣੁ ਤੁਧੁ ਹੋਰ ਜਿ ਮੰਗਣਾ, ਸਿਰ ਦੁਖਾ ਦੇ ਦੁਖ" ਅਤੇ "ਮੰਗਣਾ ਤ ਸਚੁ ਇਕ, ਜਿਸ ਤੁਸਿ ਦੇਵੇ ਆਪਿ' ਦੀ ਸੇਧ ਦਿੰਦੀ ਹੈ ਅਤੇ ਇਹ ਸ਼ਬਦ ਗੁਰਬਾਣੀ ਵਿੱਚ ਦਿੱਤੇ ਆਸ਼ੇ ਦੇ ਉਲਟ ਹੈ, ਕੱਚੀ ਬਾਣੀ ਹੈ।

ਜਿਹਨਾਂ ਮਨੁੱਖਾਂ ਦੀ ਤਰਕਸ਼ੀਲ ਬੁਧੀ ਹੈ, ਉਹਨਾਂ ਲਈ ਕਿਸੇ ਰਚਨਾ ਉਤੇ ਆਲੋਚਨਾ ਕਰਨੀ ਔਖੀ ਨਹੀਂ ਪਰ ਪਰਖ ਕਸਵੱਟੀ ਉਤੇ ਜਦੋਂ ਆਲੋਚਨਾ ਥੋਥੀ ਨਿਕਲਦੀ ਹੈ ਤਾਂ ਆਲੋਚਕਾਂ ਨੂੰ ਖ਼ੁਦ ਸ਼ਰਮਸਾਰ ਹੋਣਾ ਪੈਂਦਾ ਹੈ।

ਨਰੋਤਮ ਜੀ ਆਖਦੇ ਹਨ "ਕਬੀਰ ਕੇ ਘਰ ਮੇ ਅੰਨ ਨਹੀਂ ਥਾਂ ਉਸ ਸਮੇਂ ਸੰਤ ਮਿਲਨੇ ਆਏ। ਤਬ ਕਬੀਰ ਜੀ ਭਗਤੋਂ ਕੋ ਯੋਗ ਖਯੇਮ ਮੈਂ ਚਲਾਵਤਾ ਹੂੰ। ਐਸੇ ਗੀਤਾ ਮੈ ਕਹਤੇ ਪ੍ਰਮੇਸਰ ਕੋ ਉਸ ਕਾ ਕਹਯਾ ਯਾਦ ਕਰਾਵਨ ਹੇਤ ਤਰਕ ਸੇ ਪ੍ਰਾਰਥਨਾ ਕਰੇ, ਭੂਖੇ ਇਤਿ, ਹੇ ਪਰਮੇਸਰ ਘਰ ਮੇਂ ਇਨ ਸੰਤੋ ਕੇ ਭੂਖੇ ਰਹੇ ਹਮ ਸੇ ਆਪ ਕੀ ਭਗਤਿ ਨ ਕੀਜੈ, ਨਹੀ ਕਰੀ ਜਾਤੀ।"

ਗੁਰਮਤਿ ਵਿੱਚ ਗ੍ਰਿਹਸਤੀ ਜੀਵਨ ਨੂੰ ਪਰਧਾਨਤਾ ਪ੍ਰਾਪਤ ਹੈ। ਕੀ ਗ੍ਰਿਹਸਤ ਵਿੱਚ ਸਰੀਰਕ ਪਾਲਣ ਪੋਸਣ ਲਈ ਭੋਜਨ ਅਤੇ ਆਰਾਮ ਕਰਨ ਲਈ ਮੰਜੀ ਬਿਸਤਰੇ ਦੀ ਲੋੜ ਨਹੀਂ ? ਜੇ ਕੋਈ ਅਭਿਆਗਤ ਘਰ ਆ ਜਾਏ ਤਾਂ ਕੀ ਉਪਰੋਕਤ ਵਸਤਾਂ ਦੀ ਅਣਹੋਂਦ ਵਿੱਚ ਮਨ ਦਾ ਟਿਕਾਓ ਕਾਇਮ ਰਹੇਗਾ? ਮਨ ਚੋਂ ਕੋਈ ਫੁਰਨਾ ਨਹੀਂ ਉਠੇਗਾ? ਜਿਵੇਂ ਸਰੀਰ ਲਈ ਪਦਾਰਥਾਂ ਦੀ ਲੋੜ ਹੈ, ਤਿਵੇਂ ਆਤਮਾ ਨੂੰ ਨਾਮ-ਭੋਜਨ ਮਿਲੇ ਬਿਨਾ ਤ੍ਰਿਪਤੀ ਨਹੀਂ ਹੁੰਦੀ। ਭਗਤ ਕਬੀਰ ਜੀ ਦੇ ਆਪਣੇ ਬਚਨ ਹਨ:-

**ਕਬੀਰ ਜਿਹ ਘਰ ਸਾਧ ਨ ਸੇਵੀਅਹਿ, ਹਰਿ ਕੀ ਪੂਜਾ ਨਾਹਿ ॥**
**ਤਿਹ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ ॥** [ਪੰਨਾ ੧੩੭

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ-ਬਾਣੀ ਗੁਰਮਤਿ ਕਸਵੱਟੀ ਤੇ ਪਰਖ ਕੇ ਆਪਣੀ ਅਗਵਾਈ ਵਿੱਚ ਦਰਜ ਕਰਾਈ ਹੈ, ਇਸ ਲਈ ਇਸ ਉਤੇ ਕਿੰਤੂ ਜਾਂ ਉਟੰਕਣ ਕਰਨੇ ਸੋਭਾ ਨਹੀਂ ਦਿੰਦੇ। ਪੰਚਮ ਗੁਰਦੇਵ ਜੀ ਦਾ ਹੇਠ ਲਿਖਿਆ ਪਾਵਨ ਸ਼ਬਦ ਸਾਹਮਣੇ ਰਖੋ ਅਤੇ ਇਸ ਵਿੱਚ ਮਨੁੱਖੀ ਮੰਗਾਂ ਦਾ ਚਾਰਟ ਵੇਖੋ :-

**ਜਨ ਕੋ ਪ੍ਰਭ ਸੰਗੇ ਅਸਨੇਹੁ ॥**

**ਸਾਜਨੋ ਤੂ ਮੀਤੁ ਮੇਰਾ, ਗ੍ਰਿਹਿ ਤੇਰੈ ਸਭੁ ਕੇਹੁ ॥੧॥ਰਹਾਉ॥**

**ਮਾਨੁ ਮਾਂਗਉ ਤਾਨੁ ਮਾਗਉ, ਧਨੁ ਲਖਮੀ ਸੁਤ ਦੇਹ ॥੧॥**

**ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ ॥**

**ਭੈ ਭਾਇ ਭਗਤਿ ਨਿਹਾਲ ਨਾਨਕ, ਸਦਾ ਸਦਾ ਕੁਰਬਾਨ ॥** [ਪੰਨਾ ੧੩੦੮

ਜਿਵੇਂ ਭਗਤ ਜੀ ਨੇ ਪਹਿਲਾਂ ਆਪਣੀਆਂ ਲੋੜਾਂ ਰਖੀਆਂ ਹਨ ਅਤੇ ਅੰਤ ਵਿੱਚ ''ਮੈ ਨਾਹੀ ਕੀਤਾ ਲਬੋ ॥ ਇਕ ਨਾਉ ਤੇਰਾ ਮੈ ਫਬੋ'' ਰਾਹੀਂ ਆਪਣੇ ਅੰਤਰ-ਆਤਮੇ ਦੀ ਭਾਵਨਾ ਪ੍ਰਭੂ ਦੇ ਸਨਮੁਖ ਰਖੀ ਹੈ । ਜਿਵੇਂ ''ਹਉ ਮਾਗਉ ਸੰਤਨ ਰੇਨਾ'' ਕਿਤਨੀ ਸੁੰਦਰ ਮੰਗ ਹੈ, ਤਿਵੇਂ ਉਪ੍ਰੋਕਤ ਸ਼ਬਦ ਵਿੱਚ ਪਹਿਲਾਂ ਮਨ ਦੀਆਂ ਉਮੰਗਾਂ, ਫਿਰ 'ਭੈ ਭਾਇ ਭਗਤ ਨਿਹਾਲ ਨਾਨਕ' ਵਾਲੀ ਆਤਮਿਕ ਮੰਗ ਰਖੀ ਹੈ।

ਭਗਤ ਕਬੀਰ ਜੀ ਦੇ ਕੁਝ ਸ਼ਬਦ ਛਾਇਆਵਾਦੀ ਹਨ, ਜਿਵੇਂ ਪਿਛੇ 'ਫੀਲ ਰਬਾਬੀ ਬਲਦੁ ਪਖਾਵਜੁ, ਕਊਆ ਤਾਲ ਬਜਾਵੈ' ਵਾਲਾ ਸ਼ਬਦ ਪੰਨਾ ੨੯੫ ਉਤੇ ਤੁਸੀਂ ਪੜ੍ਹ ਆਏ ਹੋ । ਕਈ ਟੀਕਾਕਾਰਾਂ ਨੇ ਇਸ ਸ਼ਬਦ ਦੇ ਅਧਿਆਤਮਿਕ ਪਖੀ ਅਰਥ ਕਰਨ ਦਾ ਜਤਨ ਕੀਤਾ ਹੈ ਪਰ ਸੱਚੀ ਗੱਲ ਤਾਂ ਇਹ ਹੈ ਜਿਥੇ ਵਿਸ਼ਾ ਸਰਲ ਤੇ ਸਪਸ਼ਟ ਹੋਵੇ ਉਥੇ ਬਨਾਵਟੀ ਅਰਥ ਫਿਕੇ ਜਿਹੇ ਲਗਣ ਲਗ ਪੈਂਦੇ ਹਨ ।

ਜਿਥੋਂ ਤੱਕ 'ਯਹ ਮਾਲਾ ਅਪੁਨੀ ਲੀਜੈ' ਦਾ ਉਲੇਖ 'ਦਰਪਣ' ਵਿੱਚ ਦਿੱਤਾ ਗਿਆ ਹੈ ਭਾਵੇਂ ਗੁਰਮਤਿ ਅਨੁਸਾਰ ਉਹ ਠੀਕ ਹੈ ਪਰ 'ਮਾਲਾ' ਦੀ ਵਿਰੋਧਤਾ ਪਾਖੰਡ ਦੇ ਪਖੋਂ ਕਰਨੀ ਹੀ ਠੀਕ ਹੈ । ਜਦੋਂ ਕੋਈ ਪਰਮਾਰਥ ਦਾ ਮਾਰਗੀ ਪਹਿਲੀ ਸ਼੍ਰੇਣੀ ਵਿੱਚ ਪਰਵੇਸ਼ ਕਰਦਾ ਹੈ ਤਾਂ ਆਰੰਭ ਵਿੱਚ ਉਸ ਨੂੰ ਮਾਲਾ ਰਾਹੀਂ ਨਾਮ-ਸਿਮਰਨ ਵਿੱਚ ਲਗਨ ਵੀ ਲਗ ਸਕਦੀ ਹੈ । ਪਰ ਜਦੋਂ 'ਰਸਨਾ ਉਤੇ' ਨਾਮ ਚੜ੍ਹ ਜਾਏ ਤਾਂ ਮਾਲਾ ਦੀ ਬਿਲਕੁਲ ਲੋੜ ਨਹੀਂ ਰਹਿੰਦੀ । ਮਾਲਾ ਨੂੰ ਆਪਣਾ ਆਸਰਾ ਬਣਾਉਣਾ ਠੀਕ ਨਹੀਂ । ਜਦੋਂ ਅਸੀਂ ਕਬੀਰ ਸਾਹਿਬ ਦੀ ਮਾਲਾ ਦਾ ਦਾ ਖੰਡਨ ਕਰਦੇ ਹਾਂ ਤਾਂ ਸਾਡੇ ਸਾਹਮਣੇ ਸਰਬ ਲੋਹ ਦੇ ਸਿਮਰਨੇ ਵੀ ਦਿਸਦੇ ਹਨ । ਕੀ ਓਹ ਗੁਰਬਾਣੀ ਆਸ਼ੇ ਦੇ ਅਨੁਕੂਲ ਹਨ ? ਦਰ ਅਸਲ ਕਬੀਰ ਜੀ ਨੇ ਉਸ ਬ੍ਰਾਹਮਣਵਾਦ ਦਾ ਥਾਂ ਥਾਂ ਖੰਡਨ ਕੀਤਾ ਹੈ ਜਿਸ ਵਿੱਚ ਪਾਖੰਡ ਦਾ ਰਤਾ ਭਰ ਭੀ ਅੰਸ਼ ਹੈ । ਗੁਰਬਾਣੀ ਵਿੱਚ ''ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ'' (ਪੰਨਾ ੮੭੩) ਵਾਲਾ ਪਵਿੱਤਰ ਵਾਕ ਵੀ ਇਸ ਵਿਸ਼ੇ ਤੇ ਸਾਡੀ ਅਗਵਾਈ ਕਰਦਾ ਹੈ । ਇਹੋ ਜਿਹੀ ਭਾਵਨਾ ਵਾਲਾ ਇਕ ਸ਼ਬਦ ਭਗਤ ਧੰਨਾ ਜੀ ਦਾ ਧਨਾਸਰੀ ਰਾਗ ਵਿੱਚ ਹੈ । ਇਸ ਵਿਸ਼ੇ ਤੇ ਬਾਕੀ ਵਿਸਥਾਰ ਉਥੇ ਕੀਤਾ ਜਾਵੇਗਾ ।

## ਰਾਗੁ ਸੋਰਠਿ ਬਾਣੀ ਭਗਤ ਨਾਮ ਦੇ ਜੀ ਕੀ ਘਰੁ ੨

**ੴ ਗੁਰ ਪ੍ਰਸਾਦਿ ॥ ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥ ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥ ਜਹ,**

**ਝਿਲਿਮਿਲਿਕਾਰੁ ਦਿਸੰਤਾ ॥ ਤਹ, ਅਨਹਦ ਸਬਦ ਬਜੰਤਾ ॥ ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥੨॥ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ ਨੇਰੈ, ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥ ਜਹ, ਅਨਹਤ ਸੂਰ ਉਜ੍ਯਾਰਾ ॥ ਤਹ, ਦੀਪਕ ਜਲੈ ਛੰਛਾਰਾ ॥ ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ ਸਮਾਨਿਆ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਖਾਂ, ਗਾਵਾਂ, ਪਾਵਾਂ, ਤਹੀਂ ।

**ਫੁਟਕਲ** : ਨਰੋਤਮ ਜੀ ਨੇ 'ਗਾਵਾ, ਪਾਵਾ' ਦੇ ਅਰਥ 'ਗਾਇਆ ਤੇ ਪਾਇਆ' ਕੀਤੇ ਹਨ ਜਿਨ੍ਹਾਂ ਤੋਂ ਇਹਨਾਂ ਦੀ ਉਚਾਰਨ ਸੇਧ ਬਿੰਦੀ ਰਹਿਤ ਵਾਲੀ ਮਿਲਦੀ ਹੈ ਪਰ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੫੯੯ ਉਤੇ ''ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ'' ਪੰਕਤੀਆਂ ਪੜ੍ਹੀਏ ਤਾਂ ਉਚਾਰਨ ਬਿੰਦੀ ਸਹਿਤ ਕਰਨ ਦਾ ਨਿਰਣਾ ਹੋ ਜਾਂਦਾ ਹੈ । 'ਸਹਜ' ਦੇ 'ਜ' ਨੂੰ ਸਿਹਾਰੀ ਚਾਹੀਦੀ ਹੈ ।

**ਪਦ ਅਰਥ** : ਦੇਖਾ-ਵੇਖਦਾ ਹਾਂ । ਗਾਵਾ-ਗਾਉਂਦਾ ਹਾਂ । ਧੀਰਜ-ਸ਼ਾਤੀ । ਪਾਵਾ-ਪਾਉਂਦਾ ਹਾਂ । ਨਾਦਿ-(ਨਾਮ ਦੀ) ਧੁਨ ਵਿਚ । ਸਮਾਇਲੋ-ਸਮਾਅ ਗਿਆ ਹੈ । ਭੇਟਿਲੇ-ਭੇਟੇ, ਮਿਲੇ । ਦੇਵਾ-ਪ੍ਰਕਾਸ਼ ਰੂਪ । ਜਹ-ਜਿਥੇ । ਝਿਲਿਮਿਲਿਕਾਰੁ-ਪ੍ਰਕਾਸ਼ । ਦਿਸੰਤਾ-ਦਿਸਦਾ ਹੈ । ਤਹ-ਉਥੇ । ਅਨਹਦ ਸਬਦ-(ਵਾਹਿਗੁਰੂ ਦਾ) ਇਕ ਰਸ ਵਜਣ ਵਾਲਾ ਸ਼ਬਦ । ਬਜੰਤਾ-ਵਜ ਰਿਹਾ ਹੈ । ਰਤਨ-(ਰੱਬੀ ਗੁਣਾਂ ਦਾ ਵੈਰਾਗ) ਰੂਪੀ ਰਤਨ । ਕਮਲ-ਹਿਰਦਾ ਰੂਪੀ ਕਮਲ । ਕੋਠਰੀ-ਕੋਠੜੀ ਵਿੱਚ । ਚਮਕਾਰ-ਲਿਸ਼ਕਾਰਾ । ਬੀਜੁਲ-ਬਿਜਲੀ । ਤਹੀ-ਉਸ (ਹਿਰਦੇ) ਵਿੱਚ । ਨੇਰੈ-ਨੇੜੇ । ਨਿਜ ਆਤਮੈ-ਆਪਣੇ ਅੰਦਰ । ਸੂਰ-ਸੂਰਜ । ਉਜ੍ਯਾਰਾ-ਉਜਾਲਾ, ਪ੍ਰਕਾਸ਼ । ਦੀਪਕ-ਦੀਵਾ । ਜਲੈ-ਜਗਦਾ ਹੈ । ਛੰਛਾਰਾ-ਮੱਧਮ । ਸਹਜ-ਸਹਜ (ਅਵਸਥਾ) ਵਿੱਚ । ਸਮਾਨਿਆ-ਸਮਾ ਗਿਆ, ਲੀਨ ਹੋ ਗਿਆ ਹੈ ।

**ਅਰਥ** : (ਹੇ ਭਾਈ !) ਜਦੋਂ ਮੈਂ (ਪਰਮੇਸ਼ਰ ਨੂੰ) ਵੇਖਦਾ ਹਾਂ, (ਉਸਦੇ) ਗੁਣ ਗਾਉਂਦਾ ਹਾਂ, ਤਾਂ ਹੀ (ਮੈਂ ਵਾਹਿਗੁਰੂ ਦਾ) ਦਾਸ, ਧੀਰਜ (ਸ਼ਾਂਤੀ) ਪਾਉਂਦਾ ਹਾਂ ।੧।

(ਜਦੋਂ) ਸਤਿਗੁਰੂ ਦੇਵ ਮੈਨੂੰ ਮਿਲੇ (ਤਾਂ ਮੈਂ ਗੁਰੂ ਦੇ) ਸ਼ਬਦ ਵਿੱਚ ਲੀਨ ਹੋ ਗਿਆ ।੧।ਰਹਾਉ।

(ਹੇ ਭਾਈ !) ਜਿਥੇ ਜਗ-ਮਗ ਕਰਦਾ ਪ੍ਰਕਾਸ਼ ਦਿਸਦਾ ਹੈ, ਉਥੇ ਅਨਹਦ ਸ਼ਬਦ ਵਜਦੇ ਹਨ । (ਉਥੇ ਪਰਮ) ਜੋਤਿ ਸਮਾ ਰਹੀ ਹੈ, (ਅਤੇ ਇਹ ਗਲ) ਮੈਂ ਗੁਰੂ ਦੀ ਕਿਰਪਾ ਨਾਲ ਜਾਣੀ ਹੈ ।੨।

(ਹੇ ਭਾਈ ! ਜਿਸ) ਹਿਰਦੇ ਕਮਲ ਰੂਪ ਕੋਠੜੀ (ਭਾਵ ਅੰਤਸ਼ ਕਰਨ ਵਿੱਚ ਦੈਵੀ ਗੁਣਾਂ ਦੇ) ਰਤਨ ਭਰੇ ਪਏ ਹਨ। ਬਿਜਲੀ ਵਰਗਾ ਲਿਸ਼ਕਾਰਾ ਉਥੇ ਹੀ ਹੁੰਦਾ ਹੈ । (ਹਰੀ) ਨੇੜੇ ਹੈ, ਦੂਰ ਨਹੀਂ ਹੈ । (ਉਹ ਤਾਂ) ਆਪਣੇ ਆਤਮਾ ਵਿੱਚ ਵੱਸਿਆ ਹੋਇਆ (ਅਨੁਭਵ ਹੁੰਦਾ ਹੈ) ।੩।

ਜਿਥੇ ਅਨਹਦ ਸੂਰਜ (ਭਾਵ ਪ੍ਰਭੂ ਦਾ ਅਮਿੱਟ) ਪ੍ਰਕਾਸ਼ ਹੈ ਉਥੇ (ਭਾਵ ਉਸ ਦੇ ਸਾਹਮਣੇ ਜੇ ਕੋਈ ਹੋਰ) ਦੀਵਾ ਜਗਦਾ ਹੈ (ਤਾਂ ਉਸਦਾ ਚਾਨਣ) ਮੱਧਮ ਪੈ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ (ਮੈਂ ਇਹ ਭੇਦ) ਜਾਣਿਆ ਹੈ। (ਇਸ ਤਰ੍ਹਾਂ ਪ੍ਰਭੂ ਦਾ) ਦਾਸ ਨਾਮਾ, ਸਹਜ (ਗਿਆਨ) ਵਿੱਚ ਸਮਾ ਗਿਆ ਹੈ ।੪।੧।

## ਅਰਥ ਭੇਦ ਅਤੇ ਨਿਰਣੈ

**ਨਾਦਿ ਸਮਾਇਲੋ ਰੇ, ਸਤਿਗੁਰੁ ਭੇਟਿਲੇ ਦੇਵਾ ॥**

ਵੱਖ ਵੱਖ ਅਰਥ :

੧- ਜਬ ਸਤਿ ਰੂਪ ਗੁਰਦੇਵ ਮਿਲੇ ਨਾਦ ਸਮਾਯਾ ਹਰਿ ਦੇਖਯਾ ਵਾ ਜਦ ਸਤਿਗੁਰੋਂ ਕਾ ਨਾਦ ਸਬਦ ਉਪਦੇਸ ਸਮਾਯਾ ਰਿਦੇ ਮੈ ਹੇਂ ਭਾਈ ! ਤਬ ਦੇਵ ਹਰਿ ਭੇਟੇ ਮਿਲੇ ਦੇਖਿਆ ਦਰਸਨ।
[ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਸ਼ਾਮ ਸਿੰਘ

੨- ਜਦ ਸਤਿਗੁਰੂ ਦੇਵ (ਉਤਮ ਪੁਰਸ਼) ਨੂੰ ਮਿਲਿਆ ਤਾਂ ਮੈਂ ਸ਼ਬਦ ਰੂਪ ਵਾਹਿਗੁਰੂ ਵਿੱਚ ਸਮਾ ਗਿਆ (ਲੀਨ ਹੋ ਗਿਆ)। [ਸ਼ਬਦਾਰਥ

੩- ਹੇ ਭਾਈ ! ਮੈਨੂੰ ਪ੍ਰਭੂ ਦੇਵ ਨੇ ਸਤਿਗੁਰੂ ਮਿਲਾ ਦਿੱਤਾ (ਉਸ ਦੀ ਬਰਕਤ ਨਾਲ, ਮੇਰਾ ਮਨ) ਉਸ ਦੇ ਸ਼ਬਦ ਵਿੱਚ ਲੀਨ ਹੋ ਗਿਆ ਹੈ। [ਦਰਪਣ

**ਨਿਰਣੈ** : 'ਭੇਟਿਲੇ' ਪਦ ਮਰਾਠਵਾੜੇ ਦੀ ਬੋਲੀ ਹੈ। ਇਸ ਦੇ ਅਰਥ 'ਮਿਲਾ ਦਿੱਤਾ' ਕਿਸੇ ਕੋਸ਼ ਵਿੱਚ ਨਹੀਂ ਦਿੱਤੇ ਗਏ। ਇਸੇ ਤਰ੍ਹਾਂ 'ਦੇਵਾ' ਦੇ ਅਰਥ 'ਹਰੀ ਨੇ' ਜਿਵੇਂ 'ਦਰਪਣ' ਵਿੱਚ ਦਰਜ ਹਨ ਕਿਤੇ ਵੇਖਣ ਵਿੱਚ ਨਹੀਂ ਆਏ। ਇਥੇ ਕਾਵਿ ਦੀ ਚਾਲ ਪੱਖੋਂ 'ਭੇਟਿਲੇ' ਤੋਂ ਬਾਅਦ 'ਦੇਵਾ' ਆਇਆ ਹੈ। ਵੈਸੇ 'ਦੇਵਾ' ਪਦ ਸਤਿਗੁਰੂ ਨਾਲ ਸੰਬੰਧਤ ਹੈ ਭਾਵ ਸਤਿਗੁਰੂ ਦੇਵ। ਸੋ ਨੰਬਰ ੨ ਵਾਲੇ ਅਰਥ ਠੀਕ ਨਹੀਂ, 'ਭੇਟਿਲੇ' ਦੇ ਅਰਥ ਭੇਟੇ ਮਿਲੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਭਗਤ ਜੀ ਨੇ ਜਿਵੇਂ ਹਰੀ ਦੇ ਸਾਖਿਅਤ ਦਰਸ਼ਨ ਕੀਤੇ ਹਨ ਅਤੇ ਜੋ ਅਨਹਤ ਉਜਾਰੇ ਦਾ ਨਜ਼ਾਰਾ ਆਪਣੇ ਆਤਮਿਕ ਨੈਣਾਂ ਨਾਲ ਵੇਖਿਆ ਹੈ, ਉਸ ਦਾ ਵਰਣਨ ਕੀਤਾ ਹੈ। ਸਤਿਗੁਰੂ ਦੇ ਮਿਲਣ ਨਾਲ ਭਗਤ ਨਾਮਦੇਵ ਜੀ ਦੇ ਜੀਵਨ ਵਿੱਚ ਜੋ ਤਬਦੀਲੀ ਆਈ ਹੈ ਉਸ ਦਾ ਵਰਣਨ ਅੰਤਲੀ ਪੰਕਤੀ ਵਿੱਚ 'ਗੁਰਪਰਸਾਦੀ ਜਾਨਿਆ॥ ਜਨ ਨਾਮਾ ਸਹਜ ਸਮਾਨਿਆ' ਤੋਂ ਸਪਸ਼ਟ ਹੈ।

**ਘਰੁ ੪ ਸੋਰਠਿ ॥ ਪਾੜ ਪੜੋਸਣਿ ਪੂਛਿਲੇ ਨਾਮਾ, ਕਾ ਪਹਿ ਛਾਨਿ ਛਵਾਈ ਹੋ ॥ ਤੋ ਪਹਿ ਦੁਗਣੀ ਮਜੂਰੀ ਦੈਹਉ, ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥ ਰੀ ਬਾਈ ! ਬੇਢੀ ਦੇਨੁ ਨ ਜਾਈ ॥ ਦੇਖੁ, ਬੇਢੀ ਰਹਿਓ ਸਮਾਈ ॥ ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥ ਬੇਢੀ, ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ ॥**

**ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ ॥੨॥ ਐਸੋ ਬੇਢੀ ਬਰਨਿ ਨ ਸਾਕਉ, ਸਭ ਅੰਤਰ ਸਭ ਠਾਂਈ ਹੋ ॥ ਗੂੰਗੈ ਮਹਾ ਅੰਮ੍ਰਿਤੁ ਰਸੁ ਚਾਖਿਆ, ਪੂਛੇ ਕਹਨੁ ਨ ਜਾਈ ਹੋ ॥੩॥ ਬੇਢੀ ਕੇ ਗੁਣ ਸੁਨਿ ਰੀ ਬਾਈ, ਜਲਧਿ ਬਾਧਿ ਧ੍ਰੂ ਥਾਪਿਓ ਹੋ ॥ ਨਾਮੇ ਕੇ ਸੁਆਮੀ ਸੀਅ ਬਹੋਰੀ, ਲੰਕ ਭਭੀਖਣ ਆਪਿਓ ਹੋ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਮਾਂ, ਦੈਹਉਂ, ਮੋਕਉਂ, ਸਭਹੁਂ, ਸਾਕਉਂ, ਠਾਈਂ, ਮਹਾਂ ।

**ਪਦ ਅਰਥ** : ਪਾੜ ਪੜੋਸਨਿ-ਪਾਸ ਦੀ ਗਵਾਂਢਣ । ਪੂਛਿਲੇ-ਪੂਛਣ ਲਗੀ । ਕਾ ਪਹਿ-ਕਿਸ ਤੋਂ। ਛਾਨਿ-ਛੱਪਰੀ । ਛਵਾਈ-ਬਣਵਾਈ ਹੈ । ਤੋ ਪਹਿ-ਤੇਰੇ ਨਾਲੋਂ । ਦੁਗਣੀ-ਦੂਣੀ । ਦੈਹਉ-ਦਿਆਂਗੀ । ਬੇਢੀ-ਤਰਖਾਣ । ਰੀ ਬਾਈ-ਹੇ ਭੈਣ !। ਜਉ ਕੋਊ-ਜੋ ਕੋਈ । ਤੋਰੈ-ਤੋੜ ਦੇਵੇ । ਆਪਨ-ਆਪ ਹੀ । ਸਭ ਠਾਈ-ਸਭ ਥਾਵਾਂ ਤੇ । ਗੂੰਗੈ-ਗੂੰਗੇ (ਭਾਵ ਰਸੀਏ) । ਜਲਧਿ-ਸਮੁੰਦਰ । ਬਾਂਧਿ-(ਪੁੱਲ) ਬੰਨ੍ਹ ਕੇ । ਥਾਪਿਓ ਹੋ-ਅਟੱਲ ਕਰ ਦਿੱਤਾ । ਸੀਅ-ਸੀਤਾ । ਬਹੋਰੀ-ਮੋੜ ਕੇ ਲਿਆਂਦੀ । ਲੰਕ-ਲੰਕਾ । ਭਭੀਖਣ-ਰਾਵਣ ਦਾ ਛੋਟਾ ਭਾਈ ਜੋ ਸ਼ਿਵ ਦੀ ਸਲਾਹ ਮਨ ਕੇ ਸ੍ਰੀ ਰਾਮ ਚੰਦਰ ਦੀ ਸ਼ਰਣ ਨੂੰ ਪ੍ਰਾਪਤ ਹੋਇਆ । ਸ੍ਰੀ ਰਾਮ ਨੇ ਰਾਵਣ ਨੂੰ ਮਾਰ ਕੇ ਭਭੀਖਣ ਨੂੰ ਲੰਕਾ ਦਾ ਰਾਜ ਦਿੱਤਾ । ਆਪਿਓ ਹੋ-ਆਪਣੀ ਕਰ ਦਿੱਤੀ (ਮਲਕੀਅਤ ਬਣਾ ਦਿੱਤੀ) ।

**ਅਰਥ** : ਪਾਸ ਦੀ ਗਵਾਂਢਣ ਪੁਛਣ ਲਗੀ ਹੇ ਨਾਮਦੇਵ ! (ਤੂੰ) ਕਿਸ (ਤਰਖਾਣ) ਤੋਂ ਆਪਣੀ ਛੱਪਰੀ ਬਣਵਾਈ ਹੈ, ਮੈਂ (ਉਸ ਨੂੰ) ਤੇਰੇ ਨਾਲੋਂ ਦੂਣੀ ਮਜੂਰੀ ਦੇਵਾਂਗੀ, ਮੈਨੂੰ ਉਹ ਤਰਖਾਣ ਦਸ ਦੇ।੧।

ਹੇ ਭੈਣ ! (ਉਹ) ਬੇਢੀ ਦੇਣ (ਜੋਗ) ਨਹੀਂ, (ਤੂੰ) ਦੇਖ ਉਹ ਬੇਢੀ (ਭਾਵ ਹਰੀ) ਸਾਰਿਆਂ ਵਿੱਚ (ਸਭ ਥਾਵਾਂ ਤੇ) ਸਮਾ ਰਿਹਾ ਹੈ । (ਉਹ) ਬੇਢੀ ਮੇਰੇ ਪ੍ਰਾਣਾਂ ਦਾ ਆਸਰਾ ਹੈ ।੧।ਰਹਾਉ।

(ਹੇ ਭੈਣ !) ਜੇ ਕੋਈ ਮਨੁੱਖ (ਉਸ ਬੇਢੀ ਤੋਂ ਆਪਣੀ) ਛੱਪਰੀ ਬਣਵਾਉਣਾ ਚਾਹੇ (ਤਾਂ ਉਹ) ਬੇਢੀ ਪ੍ਰੀਤ ਰੂਪੀ ਮੰਜੂਰੀ ਮੰਗਦਾ ਹੈ । ਲੋਕਾਂ ਨਾਲੋਂ ਪਰਵਾਰ ਨਾਲੋਂ (ਅਤੇ ਹੋਰ) ਸਭਨਾਂ ਨਾਲੋਂ (ਆਪਣਾ ਮੋਹ) ਤੋੜ ਲਵੇ ਤਾਂ ਉਹ ਬੇਢੀ ਆਪਣੇ ਆਪ ਹੀ (ਕੰਮ ਕਰਨ ਲਈ) ਆ ਜਾਂਦਾ ਹੈ ।੨।

(ਹੇ ਭੈਣ ! ਉਹ) ਇਹੋ ਜਿਹਾ ਬੇਢੀ ਹੈ (ਜਿਸ ਦੇ ਗੁਣਾਂ ਦਾ) ਮੈਂ ਵਰਨਣ ਨਹੀਂ ਕਰ ਸਕਦਾ (ਕਿਉਂਕਿ ਉਹ) ਸਭ ਦੇ (ਹਿਰਦਿਆਂ) **ਅੰਦਰ (ਅਤੇ)** ਸਭ ਥਾਵਾਂ ਤੇ (ਵਸ ਰਿਹਾ ਹੈ) । (ਜਿਵੇਂ) ਗੂੰਗੇ (ਮਨੁੱਖ) ਨੇ ਬੜਾ ਸੁਆਦਲਾ ਮਿੱਠਾ ਰੱਸ ਛਕਿਆ ਹੋਵੇ (ਜੇ ਉਸ ਤੋਂ) ਪੁਛੀਏ ਤਾਂ (ਉਸ ਤੋਂ) ਦਸਿਆ ਨਹੀਂ ਜਾ ਸਕਦਾ (ਇਸੇ ਤਰ੍ਹਾਂ ਉਸ ਵਿਆਪਕ ਬੇਢੀ ਦਾ ਰਸ) ਬਿਆਨ ਨਹੀਂ ਹੋ ਸਕਦਾ ।੩।

(ਹੇ ਭੈਣ ! ਉਸ) ਬੇਢੀ ਦੇ (ਕੁਝ) ਗੁਣ ਸੁਣ ਲੈ । (ਉਸ ਨੇ) ਸਮੁੰਦਰ ਤੇ (ਪੁਲ) ਬੰਨ੍ਹਿਆ ਅਤੇ ਧ੍ਰੂ ਨੂੰ (ਅਟਲ ਪੱਦਵੀ ਦੇ ਕੇ) ਥਾਪ ਦਿੱਤਾ । ਮਾਲਕ (ਹਰੀ ਨੇ ਲੰਕਾ ਤੋਂ) ਸੀਤਾ ਮੋੜ ਕੇ ਲਿਆਂਦੀ (ਅਤੇ) ਲੰਕਾ ਭਭੀਖਣ ਦੀ ਆਪਣੀ ਕਰ ਦਿੱਤੀ (ਭਾਵ ਉਸਦੀ ਮਾਲਕੀਅਤ ਬਣਾ ਦਿੱਤੀ) ।੪।੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਆਪਣੇ ਪਿਆਰੇ ਭਗਤਾਂ ਦੇ ਸਾਰੇ ਕਾਰਜ ਸਵਾਰਦਾ ਹੈ। ਬਣਾਉਟੀ ਕਹਾਣੀਆਂ ਗੁਰਬਾਣੀ ਨਾਲ ਜੋੜਨ ਦੀ ਥਾਂ ਕੁਰਾਹੇ ਪਾ ਦੇਂਦੀਆਂ ਹਨ। ਭਗਤ ਨਾਮਦੇਵ ਜੀ ਦੀ ਛਪਰੀ ਬਣਵਾਉਣ ਵਾਲੀ ਪ੍ਰੀਤ ਕਹਾਣੀ ਦਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਵੀ ਜਿਕਰ ਹੈ:-

**ਗਾਇ ਮੁਈ ਜੀਵਾਲੀਓਨ ਨਾਮਦੇਉ ਦਾ ਛਪਰ ਛਾਯਾ ॥** [ਵਾਰ ੧੦-੧੧

ਭਗਤਾਂ ਦੀ ਹਰੇਕ ਚੀਜ਼ ਮਾਇਆ ਧਾਰੀਆਂ ਨਾਲੋਂ ਵੱਧੀਆ ਹੁੰਦੀ ਹੈ ਕਿਉਂਕਿ ਉਸ ਉਤੇ ਭਗਤੀ ਤੇ ਸ਼ਕਤੀ ਦਾ ਗੂੜ੍ਹਾ ਰੰਗ ਚੜ੍ਹਿਆ ਹੁੰਦਾ ਹੈ। ਜਿਵੇਂ ਭਗਤਾਂ ਦੇ ਚੇਹਰਿਆਂ ਤੇ ਨਾਮ ਜਪੰਦੜੀ ਲਾਲੀ ਦੀ ਕੋਈ ਤਾਅਬ ਨਹੀਂ ਝਲ ਸਕਦਾ ਤਿਵੇਂ ਉਨ੍ਹਾਂ ਦੀ ਹਰੇਕ ਵਸਤੂ ਵਿਸਮਾਦ ਕਰਨ ਵਾਲੀ ਹੁੰਦੀ ਹੈ। 'ਛਪਰੀ' ਦੇ ਅਰਥ ਭਗਤੀ ਰੂਪ ਛਪਰੀ, 'ਲੰਕ ਭਭੀਖਣ' ਦੇ ਅੰਤਸ਼ ਕਰਣ ਰੂਪੀ ਲੰਕਾ ਅਤੇ ਸ਼ੁੱਧ ਮਨ ਰੂਪੀ ਭਭੀਖਣ ਕਰਨੇ ਠੀਕ ਨਹੀਂ ਹਨ।

ਕਈ ਅਨਜਾਣ 'ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ' ਦੇ ਅਰਥ ਸਮਝਣ ਵਿੱਚ ਟਪਲਾ ਖਾ ਜਾਂਦੇ ਹਨ। ਇਥੇ 'ਸੁਆਮੀ' ਤੋਂ ਭਾਵ ਵਾਹਿਗੁਰੂ ਜੀ ਹੈ, ਰਾਮ ਚੰਦਰ ਨਹੀਂ। ਭਗਤ ਨਾਮ ਦੇਵਜ ਨੇ 'ਧ੍ਰ' ਭਗਤ ਦਾ ਵੀ ਜ਼ਿਕਰ ਕੀਤਾ ਹੈ ਪਰ ਇਹ ਸ੍ਰੀ ਰਾਮ ਚੰਦਰ ਤੋਂ ਪਹਿਲਾਂ ਜੁਗ ਵਿੱਚ ਹੋ ਚੁੱਕਾ ਹੈ। ਸੋ, ਇਥੇ ਸ੍ਰੀਰਾਮ ਚੰਦਰ ਨੂੰ ਸੁਆਮੀ ਜਾਂ ਈਸ਼ਵਰ ਕਹਿਣ ਦਾ ਭਗਤ ਜੀ ਦਾ ਕੋਈ ਪ੍ਰਯੋਜਨ ਨਹੀਂ ਹੈ। ਆਪ ਜੀ ਨੇ ਅਸਲ ਰਾਮ ਦਾ ਰੂਪ ''ਸਭ ਅੰਤਰਿ ਸਭ ਠਾਂਈ ਹੋ'' ਕਹਿ ਕੇ ਕਿਸੇ ਪ੍ਰਕਾਰ ਦਾ ਭਰਮ ਨਹੀਂ ਰਹਿਣ ਦਿੱਤਾ।

**ਸੋਰਠਿ, ਘਰੁ ੩ ॥ ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ, ਘਨਹਰੁ ਗਾਜੈ ॥ ਬਾਦਲ ਬਿਨੁ, ਬਰਖਾ ਹੋਈ ॥ ਜਉ ਤਤੁਬਿਚਾਰੈ ਕੋਈ ॥੧॥ ਮੋ ਕਉ ਮਿਲਿਓ, ਰਾਮੁ ਸਨੇਹੀ ॥ ਜਿਹ ਮਿਲਿਐ, ਦੇਹ ਸੁਦੇਹੀ ॥੧॥ਰਹਾਉ॥ ਮਿਲਿ ਪਾਰਸ, ਕੰਚਨੁ ਹੋਇਆ ॥ ਮੁਖ ਮਨਸਾ, ਰਤਨੁ ਪਰੋਇਆ ॥ ਨਿਜ ਭਾਉ ਭਇਆ, ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥ ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥ ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ, ਤਤੁ ਪਛਾਨਿਆ ॥੩॥੩॥**

**ਪਦ ਅਰਥ** : ਅਣਮੜਿਆ-ਅਨ ਮੜ੍ਹਿਆ (ਖਲ ਨਾਲ) ਮੜ੍ਹੇ ਤੋਂ ਬਿਨਾ। ਮੰਦਲੁ-ਢੋਲ। ਘਨਹਰ-ਬਦਲ। ਸਨੇਹੀ-ਪਿਆਰਾ। ਜਿਹ ਮਿਲਿਐ-ਜਿਸ ਦੇ ਮਿਲਣ ਨਾਲ। ਸੁਦੇਹੀ-ਸੋਹਣੀ ਦੇਹੀ ਬਣਾਈ। ਮਿਲਿ-ਮਿਲ ਕੇ। ਕੰਚਨੁ-ਸੋਨਾ। ਮੁਖਿ-ਮੂੰਹ ਵਿੱਚ। ਮਨਸਾ-ਖ਼ਿਆਲ ਵਿੱਚ। ਰਤਨੁ-(ਨਾਮ ਰੂਪੀ) ਰਤਨ। ਨਿਜ ਭਾਉ-ਆਪਣਿਆਂ ਵਾਲਾ ਪਿਆਰ। ਪਤੀਆਗਾ-ਪਤੀਜ ਗਿਆ ਹੈ, ਤਸੱਲੀ ਹੋ ਗਈ ਹੈ। ਭੀਤਰਿ-ਅੰਦਰ। ਕੁੰਭ-ਘੜਾ (ਭਾਵ ਜੀਵਾਤਮਾ)। ਸਭ-ਸਭ (ਪਾਸੇ)। ਗੁਰ ਚੇਲੇ-ਗੁਰੂ ਤੇ

ਚੇਲੇ ਦਾ। ਮਾਨਿਆ-ਨਿਸਚਾ ਹੋ ਗਿਆ ਹੈ।

**ਅਰਥ** : (ਹੇ ਭਾਈ ! ਹਰੀ ਦੇ ਮਿਲਣ ਨਾਲ ਮਨ ਵਿੱਚ ਆਤਮਿਕ ਅਨੰਦ ਦਾ) ਅਨਮੜ੍ਹਿਆ ਢੋਲ ਵਜਦਾ ਹੈ (ਅਤੇ) ਸਾਵਨ (ਮਹੀਨੇ ਤੋਂ) ਬਿਨਾ ਹੀ ਬਦਲ ਗਰਜਦਾ ਹੈ। ਬਿਨਾ ਬਦਲ ਤੋਂ ਬਾਰਸ਼ ਹੁੰਦੀ ਹੈ (ਪਰ ਇਹ ਤਾਂ ਹੀ ਅਨੁਭਵ ਹੁੰਦਾ ਹੈ) ਜੇ ਕੋਈ (ਜਗਿਆਸੂ) ਅਸਲੀਅਤ ਨੂੰ ਵੀਚਾਰੇ।੧।

(ਹੇ ਭਾਈ !) ਮੈਨੂੰ ਪਿਆਰਾ ਰਾਮ ਮਿਲ ਪਿਆ ਹੈ। ਜਿਸ ਦੇ ਮਿਲਣ ਨਾਲ (ਮੇਰੀ) ਦੇਹੀ ਚੰਗੀ (ਸੁੰਦਰ) ਦੇਹੀ ਬਣ ਗਈ ਹੈ।੧।ਰਹਾਉ।

(ਮੇਰਾ ਸਰੀਰ ਹਰੀ) ਪਾਰਸ ਨਾਲ ਛੋਹ ਕੇ ਸੋਨਾ ਬਣ ਗਿਆ ਹੈ (ਮੇਰੇ) ਮੂੰਹ (ਅਤੇ) ਖ਼ਿਆਲ ਵਿੱਚ (ਨਾਮ ਰੂਪੀ) ਰਤਨ ਪਰੋਤਾ ਗਿਆ ਹੈ। (ਮੇਰਾ ਹਰੀ ਨਾਲ) ਆਪਨਿਆਂ ਵਾਲਾ ਪ੍ਰੇਮ ਹੋ ਗਿਆ ਹੈ (ਅਤੇ ਸਭ) ਭਰਮ ਦੂਰ ਹੋ ਗਿਆ ਹੈ। ਗੁਰੂ ਨੂੰ ਪੁਛ ਕੇ (ਭਾਵ ਗੁਰੂ ਦਾ ਉਪਦੇਸ਼ ਲੈ ਕੇ ਮੇਰਾ) ਮਨ ਪਤੀਜ ਗਿਆ ਹੈ।੨।

(ਹੇ ਭਾਈ! ਜਿਵੇਂ) ਪਾਨੀ ਦੇ ਵਿੱਚ (ਪਾਨੀ ਦਾ) ਘੜਾ ਸਮਾ ਜਾਂਦਾ ਹੈ ਤਾਂ ਉਸ ਦਾ ਵਖਰਾਪਨ ਮੁੱਕ ਜਾਂਦਾ ਹੈ (ਤਿਵੇਂ ਮੈਂ) ਸਭ ਥਾਵਾਂ ਤੇ ਇਕੋ ਰਾਮ ਨੂੰ (ਭਰਪੂਰ) ਜਾਨਿਆ ਹੈ। ਸੋ, ਚੇਲੇ ਦਾ ਗੁਰੂ ਉਤੇ ਨਿਸਚਾ (ਭਰੋਸਾ ਬਝ) ਗਿਆ ਹੈ। (ਮੈਂ) ਦਾਸ ਨਾਮਦੇਵ ਨੇ ਤਤ (ਪਰਮਾਤਮਾ) ਨੂੰ ਪਛਾਣ ਲਿਆ ਹੈ।੩।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਪ੍ਰਭੂ ਦੇ ਮਿਲਣ ਤੇ ਜੋ ਤਬਦੀਲੀ ਆਉਂਦੀ ਹੈ ਉਸ ਦਾ ਵਰਣਨ ਹੈ। ਵੱਡੀ ਗਲ ਮਨ ਮੰਨਣ ਦੀ ਹੁੰਦੀ ਹੈ। ਆਤਮਿਕ ਪਾਂਧੀ ਦੀ ਪ੍ਰਭੂ ਨਾਲ ਪ੍ਰੀਤ ਪੱਕੀ ਪੈ ਜਾਵੇ ਤਾਂ ਆਤਮਿਕ ਖ਼ੁਸ਼ੀ ਦੀ ਓਤਿ ਪੋਤਿ ਵਾਲੀ ਅਵਸਥਾ ਪ੍ਰਾਪਤ ਹੁੰਦਿਆਂ ਦੇਰੀ ਨਹੀਂ ਲਗਦੀ।

## ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਜਬ ਹਮ ਹੋਤੇ ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ, ਜਲ ਕੇਵਲ ਜਲ ਮਾਂਹੀ ॥੧॥ ਮਾਧਵੇ ! ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ, ਹੋਇ ਨ ਤੈਸਾ ॥੧॥ਰਹਾਉ॥ ਨਰਪਤਿ ਏਕੁ ਸਿੰਘਾਸਨਿ ਸੋਇਆ, ਸੁਪਨੇ ਭਇਆ ਭਿਖਾਰੀ ॥ ਅਛਤ ਰਾਜ ਬਿਛੁਰਤ ਦੁਖੁ ਪਾਇਆ, ਸੋ ਗਤਿ ਭਈ ਹਮਾਰੀ ॥੨॥ ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ, ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ, ਅਬ ਕਹਤੇ ਕਹਨੁ ਨ ਆਇਆ ॥੩॥ ਸਰਬੇ ਏਕੁ ਅਨੇਕੈ ਸੁਆਮੀ, ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ, ਸਹਜੇ ਹੋਇ ਸੁ ਹੋਈ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਹਹਿਂ। **ਫੁਟਕਲ** : 'ਭੋੁਗਵੈ' ਦਾ ਉਚਾਰਨ 'ਭੁਗਵੈਂ' ਹੈ।

**ਪਦ ਅਰਥ** : ਹਮ-ਅਸੀਂ, ਆਪਾ ਭਾਵ । ਅਨਲ-ਹਵਾ । ਅਗਮ-ਬੇਅੰਤ । ਲਹਰਿ ਮਇ-ਲਹਿਰਾਂ ਨਾਲ ਭਰਪੂਰ । ਓਦਧਿ-ਸਮੁੰਦਰ । ਨਰਪਤਿ-ਰਾਜਾ । ਸਿੰਘਾਸਨਿ-(ਰਾਜ) ਤਖ਼ਤ ਉਤੇ । ਭਿਖਾਰੀ-ਮੰਗਤਾ । ਅਛਤੁ ਰਾਜ-ਰਾਜ ਹੁੰਦਿਆਂ । ਗਤਿ-ਦਸ਼ਾ, ਹਾਲਤ । ਰਾਜ-ਰਜੂ, ਰਸੀ । ਭੁਇਅੰਗ-ਸੱਪ । ਪ੍ਰਸੰਗ-ਵਾਰਤਾ । ਹਹਿ-ਹਨ । ਮਰਮੁ-ਭੇਦ । ਜਨਾਇਆ-ਸਮਝਾਇਆ । ਕਟਕ-ਕੜੇ । ਭੁੋਗਵੈ-ਭੋਗਦਾ ਹੈ ।

**ਅਰਥ** : (ਹੇ ਮਾਧਵੇ !) ਜਦੋਂ ਅਸੀਂ ਹੁੰਦੇ ਸਾਂ (ਭਾਵ ਜਦੋਂ ਮੇਰੇ ਅੰਦਰ ਹਉਮੈ ਸੀ) ਤਦੋਂ ਤੂੰ (ਮੇਰੇ ਅੰਦਰ ਨਹੀਂ ਸੀ ਵਸਦਾ), ਹੁਣ ਤੂੰ ਹੀ (ਤੂੰ ਹੀ ਹੋ ਰਹੀ ਹੈ), ਮੈਂ (ਮੈਂ) ਨਹੀਂ (ਰਹੀ ਭਾਵ ਮੈਂ ਮੁੱਕ ਗਈ ਹੈ) । (ਹੁਣ ਇਕ ਹੋਣ ਦੀਆਂ ਮਿਸਾਲਾਂ ਦੇ ਰਹੇ ਹਨ) । ਬੇਅੰਤ ਹਵਾ ਦੇ (ਚਲਣ ਨਾਲ) ਜਿਸ ਤਰ੍ਹਾਂ ਸਮੁੰਦਰ ਵਿੱਚ ਲਹਿਰਾਂ ਉਠਦੀਆਂ ਹਨ (ਪਰ ਉਹ) ਕੇਵਲ ਪਾਣੀ ਦੇ ਅੰਦਰ ਪਾਣੀ (ਹੀ ਹੁੰਦੀਆਂ ਹਨ ਭਾਵ ਲਹਿਰਾਂ ਤੇ ਸਮੁੰਦਰ ਦੇ ਪਾਣੀ ਵਾਂਗ ਸਾਡੇ ਵਿੱਚ ਕੋਈ ਫ਼ਰਕ ਨਹੀਂ ਰਿਹਾ) ।੧।

ਹੇ ਹਰੀ ! ਕੀ ਕਹੀਏ, ਭਰਮ ਇਹੋ ਜਿਹਾ ਹੈ ? ਜਿਹੋ ਜਿਹਾ (ਅਸੀਂ) ਮੰਨੀਏ, ਓਹੋ ਜਿਹਾ ਨਹੀਂ ਹੁੰਦਾ (ਭਾਵ ਉਸ ਤੋਂ ਉਲਟਾ ਹੁੰਦਾ ਹੈ) ।੧।ਰਹਾਉ।

(ਪਰਮਾਣ, ਜਿਵੇਂ) ਇਕ ਰਾਜਾ ਆਪਣੇ ਤਖ਼ਤ ਉਤੇ ਸੌਂ ਗਿਆ ਹੋਵੇ, (ਅਤੇ ਉਹ) ਸੁਪਨੇ ਵਿੱਚ ਮੰਗਤਾ ਬਣ ਜਾਏ । (ਤਿਵੇਂ) ਰਾਜ ਦੇ ਹੋਂਦੇ ਸੰਦੇ ਵਿਛੁੜ ਕੇ (ਕਿਸੇ ਨੇ) ਦੁੱਖ ਪਾਇਆ (ਹੋਵੇ), ਓਹ ਹਾਲਤ ਸਾਡੀ ਹੋਈ ਹੈ ।੨।

ਜਿਸ ਤਰ੍ਹਾਂ ਰੱਸੀ ਨੂੰ (ਹਨੇਰੇ ਵਿੱਚ) ਸੱਪ ਸਮਝਣ ਦੀਆਂ ਕਹਾਣੀਆਂ ਹਨ, (ਇਸ ਤਰ੍ਹਾਂ ਦਾ) ਹੁਣ ਕੁਝ ਭੇਦ ਸਮਝ ਵਿੱਚ ਆਇਆ ਹੈ । ਜਿਸ ਤਰ੍ਹਾਂ ਅਨੇਕ ਕੰਗਣ ਵੇਖ ਕੇ (ਕੋਈ) ਭੁਲ ਜਾਵੇ (ਸ਼ਾਇਦ ਸੋਨਾ ਭੀ ਅੱਡ ਅੱਡ ਹੈ ਪਰ) ਹੁਣ (ਮੈਨੂੰ ਉਹ ਵਖਰਾ-ਪਨ) ਕਹਿੰਦਿਆਂ ਕਹਿਣਾ ਹੀ ਨਹੀਂ ਆਉਂਦਾ (ਭਾਵ ਮੇਰਾ ਭੁਲੇਖਾ ਦੂਰ ਹੋ ਗਿਆ ਹੈ) ।੩।

(ਹੇ ਭਾਈ !) ਸਾਰਿਆਂ ਵਿੱਚ ਏਕ ਸੁਆਮੀ, ਅਨੇਕ (ਰੂਪ ਬਣਿਆ ਹੋਇਆ ਹੈ), ਸਭ ਹਿਰਦਿਆਂ ਵਿੱਚ (ਬੈਠਾ ਹੋਇਆ ਸੁਆਮੀ) ਅਨੰਦ ਮਾਣ ਰਿਹਾ ਹੈ । (ਭਗਤ) ਰਵਿਦਾਸ ਜੀ ਕਹਿੰਦੇ ਹਨ ਕਿ (ਓਹ ਹਰੀ) ਹੱਥਾਂ ਪੈਰਾਂ ਤੋਂ ਵੀ ਨੇੜੇ ਹੈ, (ਇਸ ਲਈ) ਸਹਜ ਸੁਭਾਵਿਕ ਜੋ ਹੋ ਰਿਹਾ ਹੈ ਉਹ ਹੋਈ (ਜਾਵੇ, ਚਿੰਤਾ ਕਰਨ ਦੀ ਕੋਈ ਲੋੜ ਨਹੀਂ ਹੈ) ।੪।੧।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੋਤਿ ਰੂਪ ਵਿੱਚ ਹਰ ਹਿਰਦੇ ਅਤੇ ਹਰ ਥਾਂ ਤੇ ਵਿਆਪਕ ਹੈ ਪਰ ਹਉਮੈ ਤੇ ਭਰਮ ਦੇ ਹਨੇਰੇ ਕਰਕੇ ਉਸ ਦਾ ਸਰਬ-ਵਿਆਪੀ ਰੂਪ ਸਾਨੂੰ ਦਿਖਾਈ **ਨਹੀਂ** ਦਿੰਦਾ । 'ਹਉਮੈ' ਬਾਰੇ ਕੀਤੀ ਵਿਆਖਿਆ ਲਈ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਪੋਥੀ ਛੇਵੀਂ ।

**ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ ॥੧॥ ਮਾਧਵੇ ! ਜਾਨਤ ਹਹੁ ਜੈਸੀ ਤੈਸੀ ॥**

**ਅਬ ਕਹਾ ਕਰਹੁਗੇ ਐਸੀ ॥੧॥ਰਹਾਉ॥ ਮੀਨੁ ਪਕਰਿ ਫਾਂਕਿਓ ਅਰੁ ਕਾਟਿਓ, ਰਾਂਧਿ ਕੀਓ ਬਹੁ ਬਾਨੀ ॥ ਖੰਡ ਖੰਡ ਕਰਿ ਭੋਜਨੁ ਕੀਨੋ, ਤਊ ਨ ਬਿਸਰਿਓ ਪਾਨੀ ॥ ੨ ॥ ਆਪਨ ਬਾਪੈ ਨਾਹੀ ਕਿਸੀ ਕੋ, ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ, ਭਗਤ ਨਹੀ ਸੰਤਾਪਾ ॥ ੩ ॥ ਕਹਿ ਰਵਿਦਾਸ ਭਗਤਿ ਇਕ ਬਾਢੀ, ਅਬ ਇਹ ਕਾ ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥**

**ਪਦ ਅਰਥ** : ਬਾਧੇ-ਬੱਝੇ ਹੋਏ ਹਾਂ । ਬਧਨਿ-ਬੰਧਨ ਵਿੱਚ । ਬਾਂਧੇ-ਬੰਨ੍ਹਿਆ ਹੋਇਆ ਹੈ । ਜਾਨਤ ਹਹੁ-ਜਾਣਦੇ ਹੋ । ਜੈਸੀ ਤੈਸੀ-ਜਿਹੋ ਜਿਹੀ (ਪ੍ਰੀਤ) ਹੈ । ਅਬ-ਹੁਣ । ਕਹਾ-ਕੀ । ਐਸੀ-ਐਸੀ ਵੈਸੀ (ਗੱਲ) । ਮੀਨੁ-ਮੱਛੀ । ਪਕਰਿ-ਪਕੜ ਕੇ । ਫਾਂਕਿਓ-ਫਾੜੀ ਕੀਤੀ । ਰਾਧਿ ਕੀਓ-ਰਿੰਨ੍ਹ ਲਈ । ਬਹੁ ਬਾਨੀ-ਕਈ ਤਰੀਕਿਆਂ ਨਾਲ । ਖੰਡ ਖੰਡ ਕਰਿ-ਟੁਕੜੇ ਟੁਕੜੇ ਕਰਕੇ । ਆਪਨ ਬਾਪੈ-ਆਪਣੇ ਪਿਉ ਦਾ। ਭਾਵਨ ਕੋ-ਭਾਵਨੀ, ਪ੍ਰੇਮ ਦਾ। ਹਰਿ ਰਾਜਾ-ਹਰੀ (ਰਾਜਾ)। ਮੋਹ ਪਟਲ-ਮੋਹ ਦਾ ਪੜਦਾ । ਬਿਆਪਿਓ-ਪਿਆ ਹੋਇਆ ਹੈ । ਨਹੀ ਸੰਤਾਪਾ-ਨਹੀਂ ਸਤਾਉਂਦਾ । ਬਾਢੀ-ਵਧ ਗਈ ਹੈ । ਕਾ ਸਿਉ-ਕਿਸ ਨਾਲ । ਜਾ ਕਾਰਨਿ-ਜਿਸ (ਮੋਹ) ਤੋਂ ਬਚਣ ਲਈ । ਅਜਹੂ-ਹੁਣ ਤੱਕ । ਸਹੀਐ-ਸਹਾਰ ਰਹੇ ਹਾਂ ।

**ਅਰਥ** : (ਹੇ ਹਰੀ !) ਜੇ ਅਸੀਂ ਮੋਹ ਦੀ ਫਾਹੀ ਵਿੱਚ ਬੱਧੇ ਹਾਂ (ਤਾਂ) ਤੈਨੂੰ ਵੀ ਅਸਾਂ ਪ੍ਰੇਮ ਦੇ ਬੰਧਨ ਵਿੱਚ ਬੰਨ੍ਹਿਆ ਹੋਇਆ ਹੈ । ਤੁਸੀਂ (ਸਾਥੋਂ) ਆਪਣੇ ਛੁਟਣ ਦਾ ਉਪਰਾਲਾ ਕਰੋ ਅਸੀਂ ਤਾਂ ਤੁਹਾਨੂੰ ਸਿਮਰ ਕੇ (ਦੁਨਿਆਵੀ ਬੰਧਨ ਤੋਂ) ਛੁਟ ਗਏ ਹਾਂ ।੧।

ਹੇ ਹਰੀ ! ਤੁਸੀਂ ਜਾਣਦੇ ਹੋ ਜਿਹੋ ਜਿਹੀ (ਸਾਡੀ ਪ੍ਰੀਤਿ ਤੇਰੇ ਨਾਲ) ਹੈ । ਹੁਣ ਤੁਸੀਂ ਐਸੀ ਵੈਸੀ ਗਲ (ਸਾਡੇ ਨਾਲ) ਕੀ ਕਰੋਗੇ? (ਭਾਵ ਕੁਝ ਨਹੀਂ ਕਰ ਸਕਦੇ) ।੧।ਰਹਾਉ।

(ਜਿਵੇਂ) ਮੱਛੀ ਨੂੰ ਪਕੜ ਕੇ (ਉਸ ਦੀਆਂ) ਫਾੜੀਆਂ ਕੀਤੀਆਂ ਗਈਆਂ (ਉਸ ਨੂੰ) ਕਟਿਆ ਗਿਆ, ਕਈ ਤਰੀਕਿਆਂ ਨਾਲ (ਓਹ ਮੱਛੀ) ਰਿੰਨ੍ਹੀ ਗਈ । (ਫਿਰ ਉਹ) ਟੋਟੇ ਟੋਟੇ ਕਰਕੇ ਖਾ ਲਈ ਫਿਰ ਵੀ ਉਸ ਨੂੰ ਪਾਣੀ ਦਾ (ਪਿਆਰ) ਨਾ ਭੁੱਲਿਆ (ਭਾਵ ਜੋ ਮੱਛੀ ਖਾਂਦਾ ਹੈ ਉਸ ਨੂੰ ਮੱਛੀ ਪਾਣੀ ਦੀ ਪਿਆਸ ਲਗਾ ਦੇਂਦੀ ਹੈ) ।੨।

(ਇਸੇ ਤਰ੍ਹਾਂ) ਹਰੀ ਰਾਜਾ ਕਿਸੇ ਦੇ ਆਪਣੇ ਪਿਉ ਦਾ (ਖ਼ਰੀਦਿਆ ਹੋਇਆ) ਨਹੀਂ ਉਹ ਤਾਂ ਪ੍ਰੇਮ (ਦਾ ਬੱਧਾ ਹੋਇਆ ਹੈ) । ਮੋਹ ਦਾ ਪੜਦਾ ਸਾਰੇ ਸੰਸਾਰ ਉਤੇ ਪਿਆ ਹੋਇਆ ਹੈ (ਪਰ ਇਹ ਮੋਹ) ਭਗਤਾਂ ਨੂੰ ਨਹੀਂ ਸਤਾਉਂਦਾ ।੩।

(ਭਗਤ) ਰਵਿਦਾਸ ਜੀ ਕਹਿੰਦੇ ਹਨ ਕਿ (ਹੇ ਹਰੀ !) ਇਕ (ਤੇਰੀ) ਭਗਤੀ (ਸਾਡੇ ਹਿਰਦੇ ਵਿੱਚ) ਵਧ ਗਈ ਹੈ (ਪਰ ਇਹ ਦੁੱਖ) ਕਿਸ ਅਗੇ ਦਸੀਏ ? ਜਿਸ (ਮੋਹ ਤੋਂ) ਬਚਣ ਲਈ ਅਸਾਂ ਤੈਨੂੰ ਸਿਮਰਿਆ ਸੀ (ਕੀ) ਉਹ ਦੁੱਖ ਹੁਣ ਭੀ ਸਹਾਰਦੇ ਰਹੀਏ? (ਸਾਡੇ ਲਈ ਹੁਣ ਇਹ ਦੁੱਖ ਸਹਿਣਾ ਅਸੰਭਵ ਹੈ) ।੪।੨।

## ਅਰਥ ਭੇਦ ਅਤੇ ਨਿਰਣੈ

**ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ ॥**

ਵਖ ਵਖ ਅਰਥ :

੧- ਜਿਸ ਦੁਖ ਤੋਂ ਬਚਣ ਲਈ ਅਸਾਂ ਤੇਰਾ ਸਿਮਰਨ ਕੀਤਾ ਹੈ, ਕੀ ਉਹ ਦੁਖ (ਮੋਹ ਦਾ ਦੁਖ) ਅਜੇ ਭੀ ਸਹਾਰਨਾ ਪਏਗਾ ?। [ਸ਼ਬਦਾਰਥ

੨- ਜਿਸ ਮੋਹ ਤੋਂ ਬਚਣ ਲਈ ਮੈਂ ਤੇਰਾ ਸਿਮਰਨ ਕਰ ਰਿਹਾ ਸਾਂ, ਉਸ ਮੋਹ ਦਾ ਦੁੱਖ ਮੈਨੂੰ ਹੁਣ ਤੱਕ ਸਹਾਰਨਾ ਪੈ ਰਿਹਾ ਹੈ (ਭਾਵ ਉਸ ਮੋਹ ਦਾ ਤਾਂ ਹੁਣ ਮੇਰੇ ਅੰਦਰ ਨਾਮ ਨਿਸ਼ਾਨ ਹੀ ਨਹੀਂ ਰਹਿ ਗਿਆ) । [ਦਰਪਣ

੩- ਜਿਸ ਪ੍ਰਯੋਜਨ ਲਈ ਅਸਾਂ ਤੇਰੇ ਤਾਈਂ ਅਰਾਧਿਆ ਸੀ ਉਹ ਦੁੱਖ ਤਾਂ ਹੁਣ ਤਕ ਭੀ ਸਹੀਦਾ ਪਿਆ ਹੈ, ਭਾਵ ਬੰਧਨਾਂ ਤੋਂ ਛੁਟਕਾਰਾ ਪਾ ਤੇਰੇ ਵਿੱਚ ਲਿਵਲੀਣ ਰਹਣ ਖ਼ਾਤਰ ਤੇਰੇ ਭਜਨ ਨੂੰ ਜੁਟੇ ਸਾਂ, ਬੰਧਨ ਤਾਂ ਨਿਵਿਰਤ ਹੋ ਗਏ ਕਿੰਤੂ ਤੇਰਾ ਪ੍ਰੇਮ ਵਿਛੋੜਾ ਅਜ ਤੱਕ ਭੀ ਰਜ ਕੇ ਤੇਰੇ ਵਿੱਚ ਲਿਵਲੀਣ ਨਹੀਂ ਰਹਿਣ ਦਿੰਦਾ ਜਿਸ ਕਰਕੇ ਦੁੱਖੀ ਰਹਿੰਦੇ ਹਾਂ। [ਸੰਤ ਸੰਪੂਰਣ ਸਿੰਘ

**ਨਿਰਣੈ** : ਇਸ ਸ਼ਬਦ ਵਿੱਚ ਭਗਤ ਰਵਿਦਾਸ ਜੀ ਆਪਣੀ ਪ੍ਰੀਤਿ ਜੋ ਪ੍ਰਭੂ ਨਾਲ ਕਰ ਰਹੇ ਹਨ ਉਸ ਨੂੰ ਸਾਹਮਣੇ ਰਖ ਕੇ ਲਾਡ ਨਾਲ ਕਹਿ ਰਹੇ ਹਨ - 'ਮਾਧਵੇ, ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ' ਭਾਵ ਮੇਰੀ ਪ੍ਰੀਤਿ ਨੂੰ ਤੁਸੀਂ ਅਖੋਂ ਪਰੋਖੇ ਨਹੀਂ ਕਰ ਸਕਦੇ। ਹੇ ਪ੍ਰਭੂ ! ਜਿਸ ਮੋਹ ਰੂਪ ਦੁਖ ਦੀ ਨਵਿਰਤੀ ਲਈ ਮੈਂ ਤੈਨੂੰ ਅਰਾਧਿਆ ਸੀ ਤੇਰਾ ਚਿੰਤਨ ਕੀਤਾ ਸੀ, ਉਹ ਮੋਹ ਦਾ ਬੰਧਨ ਹੁਣ ਦੂਰ ਹੋ ਗਿਆ ਗਿਆ ਹੈ। ਪਰ ਕੀ ਤੇਰੇ ਨਾਲ ਇਕਮਿਕ ਨਾ ਹੋਣ ਦਾ ਦੁਖ ਹੁਣ ਤੱਕ ਸਹਾਰਦੇ ਰਹੀਏ? ਸਾਥੋਂ ਹੁਣ ਇਹ ਦੁਖ ਨਹੀਂ ਸਹਾਰਿਆ ਜਾਦਾ। ਹੁਣ ਤੁਸੀਂ ਕਿਰਪਾ ਕਰੋ ਆਪਣੇ ਨਾਲ ਅਭੇਦ ਕਰ ਲਵੋ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਭਗਤ ਜੀ ਨੇ ਆਪਣੀ ਬਿਰਥਾ ਪਰਮੇਸ਼ਰ ਅਗੇ ਕਿਸੇ ਅਨੂਠੇ ਰੰਗ ਵਿੱਚ ਰਖੀ ਹੈ। ਮੱਛੀ ਦੇ ਰੂਪਕ ਦੁਆਰਾ ਆਪਣੀ ਸੱਚੀ ਪ੍ਰੀਤਿ ਨੂੰ ਦਰਸਾਇਆ ਹੈ। ਸਿਧਾਂਤ ਇਹ ਹੈ ਕਿ ਮਾਇਆ ਦੇ ਮੋਹ ਵਿੱਚ ਸਾਰਾ ਜਗਤ ਫਸਿਆ ਹੋਇਆ ਹੈ। ਇਸ ਨੂੰ ਤੋੜਨ ਦਾ ਤਰੀਕਾ ਪ੍ਰਭੂ ਨਾਲ ਮੱਛੀ ਵਰਗੀ ਪ੍ਰੀਤ ਕਰਨੀ ਹੈ। ਗੁਰਬਾਣੀ ਵਿੱਚ ਸੰਤ ਜਨਾ ਦੀ ਪ੍ਰੀਤਿ ਨੂੰ ਇਉਂ ਰੂਪਮਾਨ ਕੀਤਾ ਹੈ :-

**ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੈ ਉਪਾਇ ॥**

**ਤਿਉ ਹਰਿ ਬਿਨੁ ਸੰਤੁ ਨ ਜੀਵਈ, ਬਿਨੁ ਹਰਿਨਾਮੈ ਮਰਿ ਜਾਇ ॥** [ਪੰਨਾ ੧੫੮

**ਦੂਲਭ ਜਨਮੁ ਪੁੰਨ ਫਲ ਪਾਇਓ, ਬਿਰਥ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ, ਬਿਨੁ ਹਰਿ ਭਗਤਿ, ਕਹਹੁ ਕਿਹ ਲੇਖੈ ॥੧॥ ਨ ਬੀਚਾਰਿਓ**

**ਰਾਜਾ ਰਾਮ ਕੋ ਰਸ ॥ ਜਿਹ ਰਸ, ਅਨਰਸ ਬੀਸਰਿ ਜਾਹੀ ॥੧॥ ਰਹਾਉ ॥ ਜਾਨਿ ਅਜਾਨ ਭਏ ਹਮ ਬਾਵਰ, ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ, ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ ॥੨॥ ਕਹੀਅਤ ਆਨ, ਅਚਰੀਅਤ ਅਨ ਕਛੁ, ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ, ਪਰਹਰਿ ਕੋਪੁ, ਕਰਹੁ ਜੀਅ ਦਇਆ ॥੩॥੩॥**

**ਪਦ ਅਰਥ** : ਦੁਲਭ-ਔਖਾ ਮਿਲਣ ਵਾਲਾ । ਪੁਨ-ਸ਼ੁਭ ਕਰਮ । ਅਬਿਬੇਕੈ-ਵਿਚਾਰ ਹੀਣ ਹੋਣ ਕਾਰਨ । ਸਮਸਰਿ-ਬਰਾਬਰ । ਕਿਹ ਲੇਖੈ-ਕਿਸ ਕੰਮ ਆਏ?। ਜਿਹ ਰਸ-ਜਿਸ ਰਸ ਦੇ ਨਾਲ । ਅਨਰਸ-ਹੋਰ ਰਸ । ਜਾਹੀ-ਜਾਂਦੇ ਹਨ। ਜਾਨਿ-ਜਾਣ ਬੁਝ ਕੇ । ਅੰਜਾਨ-ਅੰਞਾਣ । ਬਾਵਰ-ਪਾਗ਼ਲ । ਸੋਚ ਅਸੋਚ-ਚੰਗੀਆਂ ਮੰਦੀਆਂ ਸੋਚਾਂ ਵਿੱਚ । ਦਿਵਸ-(ਜੀਵਨ ਦੇ) ਦਿਨ । ਜਾਹੀ-ਗੁਜ਼ਰ ਜਾਂਦੇ ਹਨ । ਸਬਲ-ਬਲ ਸਹਿਤ । ਨਿਬਲ-ਨਿਰਬਲ, ਕਮਜ਼ੋਰ । ਬਿਬੇਕ ਬੁਧਿ-ਵੀਚਾਰ ਵਾਲੀ ਬੁਧੀ । ਪਰਮਾਰਥ-ਆਤਮ ਵਿਦਿਆ । ਪਰਵੇਸ-ਦਾਖਲ । ਆਨ-ਹੋਰ । ਅਚਰੀਅਤ-ਕਮਾਈਦਾ ਹੈ । ਅਨ ਕਛੁ-ਹੋਰ ਕੁਝ । ਅਪਰ ਮਾਇਆ-ਬਲਵਾਨ ਮਾਇਆ । ਪਰਹਰਿ-ਛੱਡ ਕੇ । ਕੋਪ-ਗੁੱਸਾ ।

**ਅਰਥ** : (ਹੇ ਭਾਈ !) ਸ੍ਰੇਸ਼ਟ ਕਰਮਾਂ ਦੇ ਫਲ ਕਰਕੇ ਇਹ ਔਖਾ ਲਭਣ ਵਾਲਾ (ਮਨੁੱਖਾ) ਜਨਮ ਪਾਇਆ ਹੈ (ਪਰ)ਵੀਚਾਰਹੀਣ ਹੋਣ ਕਾਰਨ (ਇਹ)ਵਿਅਰਥ ਜਾ ਰਿਹਾ ਹੈ। ਇੰਦਰ ਰਾਜੇ ਵਰਗੇ ਮਹਿਲ ਅਤੇ ਤਖ਼ਤ ਭੀ ਹੋਣ ਪਰ ਹਰੀ ਦੀ ਭਗਤੀ ਤੋਂ ਬਿਨਾ ਦਸੋ, ਅਜਿਹੇ ਮਹਿਲ ਕਿਸ ਕੰਮ? ।੧।

(ਹੇ ਭਾਈ ! ਤੂੰ) ਰਾਜਾ ਰਾਮ (ਦੇ ਨਾਮ) ਦਾ (ਉਹ) ਸੁਆਦ ਨਹੀਂ ਵੀਚਾਰਿਆ, ਜਿਸ ਸੁਆਦ ਨਾਲ ਹੋਰ ਸਾਰੇ (ਦੁਨਿਆਵੀ) ਸੁਆਦ ਭੁਲ ਜਾਂਦੇ ਹਨ ।੧।ਰਹਾਉ।

(ਹੇ ਭਾਈ !) ਅਸੀਂ ਜਾਣ ਬੁਝ ਕੇ (ਸਮਝਣ ਵਾਲੀ ਗਲ ਤੋਂ) ਬੇ-ਸਮਝ ਅਤੇ ਪਾਗ਼ਲ ਹੋ ਗਏ ਹਾਂ, ਚੰਗੀਆਂ ਮੰਦੀਆਂ ਸੋਚਾਂ ਵਿੱਚ (ਸਾਡੇ ਜੀਵਨ ਦੇ) ਦਿਨ (ਗੁਜ਼ਰੀ) ਜਾਂਦੇ ਹਨ । (ਅਸੀਂ ਵਿਸ਼ੇ ਵਾਸ਼ਨਾ ਵਾਲੀਆਂ) ਇੰਦ੍ਰੀਆਂ ਕਰਕੇ ਬਲਵਾਨ ਹਾਂ (ਪਰ) ਵਿਚਾਰ-ਬੁਧੀ ਕਰਕੇ ਕਮਜੋਰ ਹਾਂ (ਇਸ ਲਈ ਸਾਡੀ ਬੁਧੀ) ਪਰਮਾਰਥ (ਭਾਵ ਸੱਚੀ ਆਤਮ ਵਿਦਿਆ) ਵਿੱਚ ਪਰਵੇਸ਼ ਨਹੀਂ ਕਰਦੀ ।੨।

(ਹੇ ਪ੍ਰਭੂ !) ਅਸੀਂ ਕਹਿੰਦੇ ਕੁਝ ਹਾਂ ਅਤੇ ਕਰਦੇ ਕੁਝ ਹਾਂ (ਅਗਿਆਨਤਾ ਕਰਕੇ ਤੇਰੀ) ਬੇਅੰਤ ਮਾਇਆ ਦੀ ਸਾਨੂੰ ਸਮਝ ਨਹੀਂ ਆਉਂਦੀ। (ਭਗਤ) ਰਵਿਦਾਸ ਜੀ ਕਹਿੰਦੇ ਹਨ ਮੈਂ ਉਦਾਸ-ਮਤਿ ਵਾਲਾ ਤੇਰਾ ਦਾਸ ਹਾਂ (ਪਰ ਨਿਰਾਸ਼ ਹਾਂ, ਤੁਸੀਂ) ਗੁੱਸਾ ਛੱਡ ਕੇ (ਮੇਰੀ) ਜਿੰਦ ਉਤੇ ਦਇਆ ਕਰੋ ।੩।੩।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਬਿਨਾ ਜੇ ਰਾਜੇ ਇੰਦਰ ਵਰਗੇ ਮਹਲ, ਸਿੰਘਾਸਨ ਤੇ ਹੋਰ ਸੁਖ ਮਿਲ ਜਾਣ ਤਾਂ ਅਜਿਹੇ ਸਾਰੇ ਸੁਖ ਕਿਸੇ ਲੇਖੇ ਵਿੱਚ ਨਹੀਂ ਆਉਂਦੇ ਕਿਉਂਕਿ ਸਾਰੇ ਰੱਸਾਂ ਨਾਲੋਂ ਨਾਮ ਦਾ ਰੱਸ ਉਤਮ ਹੈ :

**ਅਵਰਿ ਸਾਦ ਚਖਿ ਸਗਲੇ ਦੇਖੇ, ਮਨ ਹਰਿ ਰਸੁ ਸਭ ਤੇ ਮੀਠਾ ਜੀਉ॥**[ਪੰਨਾ ੧੦੦

ਜਿਹੜਾ ਜਗਿਆਸੂ ਨਾਮ-ਰੱਸ ਪੀਂਦਾ ਹੈ ਉਹ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਜੀਉਂਦਾ ਹੈ। ਇਸ ਰੱਸ ਵਿੱਚ ਰੁਕਾਵਟ ਪਾਣ ਵਾਲੀ ਵਿਸ਼ੇ ਵਾਸ਼ਨਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਵਿਸ਼ੇ ਭੋਗਾਂ ਤੋਂ ਮੁਕਤ ਹੋ ਜਾਂਦਾ ਹੈ, ਓਹੀ ਨਾਮ ਨਿਧਾਨ ਪ੍ਰਾਪਤ ਕਰਦਾ ਹੈ।

**ਸੁਖ ਸਾਗਰੁ ਸੁਰਤਰ ਚਿੰਤਾਮਨਿ, ਕਾਮਧੇਨੁ ਬਸਿ ਜਾ ਕੇ ॥ ਚਾਰਿ ਪਦਾਰਥ ਅਸਟ ਦਸਾ ਸਿਧਿ, ਨਵਨਿਧਿ ਕਰਤਲ ਤਾ ਕੇ ॥੧॥ ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ, ਚਉਤੀਸ ਅਖਰ ਮਾਂਹੀ ॥ ਬਿਆਸ ਬਿਚਾਰਿ ਕਹਿਓ ਪਰਮਾਰਥੁ, ਰਾਮਨਾਮ ਸਰਿ ਨਾਹੀ ॥੨॥ ਸਹਜ ਸਮਾਧਿ ਉਪਾਧਿ ਰਹਤ, ਫੁਨਿ, ਬਡੈ ਭਾਗਿ ਲਿਵ ਲਾਗੀ॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ,ਜਨਮ ਮਰਨ ਭੈ ਭਾਗੀ ॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਪਹਿੰ, ਮਾਹੀਂ , ਨਾਹੀਂ।

**ਨੋਟ:** ਇਹੋ ਸ਼ਬਦ ਥੋੜੇ ਜਿਹੇ ਅਖਰੀ ਲਗ ਮਾਤਰਾਂ ਦੇ ਭੇਦ ਨਾਲ ਮਾਰੂ ਰਾਗ ਵਿਚ ਪੰਨਾ ੧੧੦੬ ਉਪਰ ਦਰਜ ਹੈ, ਇਹ ਭੇਦ ਸ਼ਾਇਦ ਰਾਗ ਦੇ ਪਖੋਂ ਹੀ ਹੋਣ।

**ਪਦ ਅਰਥ** : ਸੁਰ ਤਰ-ਸਾਰੇ ਫਲ ਦੇਣ ਵਾਲਾ ਸੁਰਗ ਦਾ ਕਲਪਿਤ ਦਰਖਤ। ਚਿੰਤਾਮਣਿ -ਮਨ ਚਿਤਵਤ ਫਲ ਦੇਣ ਵਾਲੀ ਮਣੀ। ਕਾਧੇਨ-ਸਵਰਗ ਦੀ ਗਊ ਜੋ ਇਛਾ ਪੂਰੀ ਕਰਨ ਵਾਲੀ ਕਹੀ ਜਾਂਦੀ ਹੈ। ਬਸਿ ਜਾ ਕੇ-ਜਿਸ (ਵਾਹਿਗੁਰੂ) ਦੇ ਵਸ ਵਿਚ ਹੈ। ਚਾਰਿ ਪਦਾਰਥ-ਧਰਮ,ਅਰਥ,ਕਾਮ, ਮੋਖ। ਅਸਟ ਦਸਾ ਸਿਧਿ-ਅਠਾਰਾਂ ਸਿਧੀਆਂ। ਨਵਨਿਧਿ-ਨੌ ਨਿਧੀਆਂ (ਪਿਛੇ ਵੇਰਵਾ ਆ ਚੁਕਾ ਹੈ)। ਕੁਬੇਰ ਦੇਵਤੇ ਦੇ ਨੌ ਖਜ਼ਾਨੇ। ਕਰਤਲ-ਹਥੀ ਦੀ ਤਲੀ ਉਤੇ। ਬਚਨ ਰਚਨਾ-ਬਣਾਉਟੀ ਗਲਾਂ। ਨਾਨਾ ਖਿਆਨ-ਕਈ ਪ੍ਰਕਾਰ ਦੇ ਆਖਯਾਨਾ ਦੇ (ਪ੍ਰਸੰਗ)। ਪੁਰਾਨ -੧੮ ਪੁਰਾਣ। ਬੇਦ ਬਿਧਿ-ਵੇਦਾਂ ਦੀ ਵਿਧੀ ਦਸਣ ਵਾਲੀਆਂ ਪੁਸਤਕਾਂ, ਉਪਨਿਸ਼ਦ ਆਦਿ। ਚਉਤੀਸ-ਅਖਰ ਮਾਹੀ-ਚਉਂਤੀ ਅਖਰਾਂ ਵਿਚ ਹੀ (ਲਿਖੇ) ਹਨ। ਬਿਆਸ-ਵੇਦਾਂ ਦਾ ਖੋਜੀ। ਪਰਮਾਰਥੁ-ਮਹਾਂ ਤੱਤ। ਸਰਿ-ਬਰਾਬਰ। ਸਹਜ ਸਮਾਧਿ-ਬਿਨਾ ਹਠ ਤੋਂ, ਸੁਭਾਵਿਕ (ਪਰਮੇਸਰ ਦੇ ਨਾਮ ਵਿਚ ਜੁੜਨਾ)। ਉਪਾਧਿ ਰਹਿਤ-ਝਗੜਿਆਂ ਤੋਂ ਰਹਿਤ ਹੋ ਕੇ। ਭਾਗੀ-ਨਸ ਜਾਂਦੇ ਹਨ।

**ਅਰਥ** : (ਹੇ ਭਾਈ ! ਜੋ ਪ੍ਰਭੂ) ਸੁਖਾਂ ਦਾ ਸਮੁੰਦਰ ਹੈ, ਜਿਸ ਦੇ ਵਸ ਵਿਚ ਸਾਰੇ ਫਲ ਦੇਣ ਵਾਲਾ ਸੁਰਗ ਦਾ ਰੁਖ, ਚਿਤਵਨਾ ਪੂਰਨ ਵਾਲੀ ਮਣੀ, ਕਾਮਨਾ ਪੂਰੀ ਕਰਨ ਵਾਲੀ ਸੁਰਗ ਦੀ ਗਊ, ਧਰਮ, ਅਰਥ, ਕਾਮ ਮੋਖ ਚਾਰ ਪਦਾਰਥ ਹਨ, ਅਠਾਰਾਂ ਸਿਧੀਆਂ, ਨੌਂ ਨਿਧੀਆਂ ਉਸ ਦੇ ਹਥ ਦੀ ਤਲੀ ਉਤੇ ਹਨ ।੧।

(ਹੇ ਭਾਈ !) ਹੋਰ ਸਾਰੀਆਂ ਬਣਾਵਟੀ ਗੱਲਾਂ ਛਡ ਕੇ (ਤੂੰ ਆਪਣੀ) ਰਸਨਾ ਨਾਲ (ਉਸ)

ਹਰੀ ਦਾ ਨਾਮ ਕਿਉਂ ਨਹੀਂ ਜਪਦਾ ? ।੧। ਰਹਾਉ ।

(ਹੇ ਭਾਈ !) ਅਨੇਕ ਪ੍ਰਕਾਰ ਅਖਿਆਨ ਜੋ ਬਚਨ-ਰਚਨਾ ਦੇ ਪ੍ਰਸੰਗ, ਵੇਦਾਂ ਦੀਆਂ ਦਸੀਆਂ ਹੋਈਆਂ ਬਿਧੀਆਂ (ਜੋ) ੩੪ ਅਖਰਾਂ ਵਿਚ ਹਨ। ਬੇਦ (ਵੇਦਾਂ ਦੇ ਖੋਜੀ) ਬਿਆਸ ਨੇ ਵੀਚਾਰ ਕੇ ਮਹਾਂ ਤੱਤ ਦਸਿਆ ਹੈ ਕਿ ਰਾਮ-ਨਾਮ ਦੇ ਬਰਾਬਰ (ਹੋਰ ਕੋਈ ਸਾਧਨ ) ਨਹੀਂ ਹੈ ।੨।

(ਭਗਤ) ਰਵਿਦਾਸ ਜੀ ਆਖਦੇ ਹਨ ਕਿ ਵਡੇ ਭਾਗਾਂ ਨਾਲ (ਜਿਸ ਮਨੁਖ ਦੀ ਸੁਰਤਿ) ਸਹਜ ਸੁਭਾਵਕ (ਪ੍ਰਭੂ ਦੇ ਚਰਨਾ ਵਿਚ) ਜੁੜ ਜਾਂਦੀ ਹੈ, (ਉਸ ਦਾ ਮਨ) ਝਗੜੇ ਤੇ ਦੁਖਾਂ ਤੋਂ ਰਹਿਤ ਹੋ ਜਾਂਦਾ ਹੈ (ਅਤੇ ਉਹ ਆਪਣੇ) ਹਿਰਦੇ ਵਿਚ (ਨਾਮ ਰੂਪੀ) ਪ੍ਰਕਾਸ ਪ੍ਰਾਪਤ ਕਰਦਾ ਹੈ (ਉਸਦੇ) ਜਨਮ ਮਰਨ ਦੇ ਡਰ ਵਾਲੀ ਬ੍ਰਿਤੀ ਨਸ ਜਾਂਦੀ ਹੈ (ਅਭਾਵ ਹੋ ਜਾਂਦਾ ਹੈ) ।੩।੪।

## ਸਾਰੰਸ਼ ਅਤੇ ਸਿਧਾਂਤ

ਸਾਰੇ ਸੁਖਾਂ, ਕਾਮਨਾਵਾਂ ਦਾ ਮਾਲਕ ਪ੍ਰਭੂ ਆਪ ਹੈ। ਇਧਰ ਉਧਰ ਦੀਆਂ ਬਣਾਵਟੀ ਰਚਨਾਵਾਂ ਜਾਂ ਗਲਾਂ ਰਾਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੀਆਂ । ਇਸ ਲਈ ਇਕ ਪਰਮੇਸ਼ਰ ਦਾ ਨਾਮ ਜਪਣਾ ਲਾਹੇਵੰਦਾ ਹੈ ਜਿਸ ਨਾਲ ਜਨਮ ਮਰਣ ਦਾ ਡਰ ਮੁਕ ਜਾਂਦਾ ਹੈ ।

**ਜਉ ਤੁਮ ਗਿਰਿਵਰ, ਤਉ ਹਮ ਮੋਰਾ ॥ ਜਉ ਤੁਮ ਚੰਦ, ਤਉ ਹਮ ਭਏ ਹੈ ਚਕੋਰਾ ॥੧॥ ਮਾਧਵੇ, ਤੁਮ ਨ ਤੋਰਹੁ, ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ, ਕਵਨ ਸਿਉ ਜੋਰਹਿ ॥੧॥ ਰਹਾਉ ॥ ਜਉ ਤੁਮ ਦੀਵਰਾ, ਤਉ ਹਮ ਬਾਤੀ ॥ ਜਉ ਤੁਮ ਤੀਰਥ, ਤਉ ਹਮ ਜਾਤੀ ॥੨॥ ਸਾਚੀ ਪ੍ਰੀਤਿ, ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ, ਅਵਰ ਸੰਗਿ ਤੋਰੀ ॥੩॥ ਜਹ ਜਹ ਜਾਉ, ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥ ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥**

## ਉਚਾਰਨ ਸੇਧ

**ਬਿੰਦੀ ਸਾਹਿਤ** : ਹੈਂ, ਤੋਰਹਿਂ, ਨਹੀਂ , ਸਿਉਂ , ਜੋਰਹਿਂ, ਜਾਉਂ , ਤਹਾਂ, ਕਟਹਿਂ ।

**ਪਦ ਅਰਥ** : ਗਿਰਿਵਰ-ਸੋਹਣਾ ਪਹਾੜ । ਮੋਰਾ-ਮੋਰ । ਤੁਮਨ-ਤੁਸੀਂ । ਤੋਰ-ਤੋੜ ਦਿਉ । ਨਹੀਂ ਤੋਰਹਿ-ਨਹੀਂ ਤੋੜਾਂਗੇ। ਤੋਰਿ-ਤੋੜ ਕੇ। ਜੋਰਹਿ-ਜੋੜਾਂਗੇ । ਦੀਵਰਾ-ਛੋਟਾ ਦੀਵਾ ।ਬਾਤੀ-ਵੱਟੀ। ਜਾਤੀ-ਜਾਤ੍ਰੀ ਜਹ ਜਹ ਜਾਉ-ਜਿੱਥੇ ਜਿਥੇ ਜਾਂਦਾ ਹਾਂ । ਤਹਾ-ਉਥੇ । ਤੁਮ ਸੋ-ਤੇਰੇ ਵਰਗਾ । ਦੇਵਾ-ਪੂਜਣ ਯੋਗ । ਕਟਹਿ ਕਟੇ ਜਾਂਦੇ ਹਨ । ਭਗਤਿ ਹੇਤ-ਭਗਤੀ ਦੀ ਖਾਤਰ ।

**ਅਰਥ** : (ਹੇ ਮਾਧੋ !) ਜੇ ਤੁਸੀਂ ਸੋਹਣਾ ਪਹਾੜ ਹੋ ਤਾਂ ਮੈਂ ਮੋਰ ਹਾਂ (ਪਹਾੜ ਉਤੇ ਪ੍ਰੀਤ ਦੀਆਂ ਪੈਲਾਂ ਪਾਵਾਂਗਾ) । ਜੇ ਤੁਸੀਂ ਚੰਦ ਹੋ ਤਾਂ ਅਸੀਂ ਤੇਰੇ ਚਕੋਰ ਹੋ ਗਏ ਹਾਂ ।੧।

ਹੇ ਮਾਧੋ ! (ਜੇ) ਤੁਸੀਂ (ਮੇਰੇ ਨਾਲੋਂ ਆਪਣੀ ਪ੍ਰੀਤ ਤੋੜ) ਦਿਉ ਤਾਂ ਵੀ ਅਸੀਂ (ਤੇਰੇ ਨਾਲੋਂ

ਆਪਨੀ ਪ੍ਰੀਤ) ਨਹੀਂ ਤੋੜਾਂਗੇ। (ਕਿਉਂਕਿ) ਤੁਹਾਡੇ ਨਾਲੋਂ (ਪ੍ਰੀਤ) ਤੋੜ ਕੇ (ਹੋਰ) ਕਿਸ ਨਾਲ ਜੋੜਾਂਗੇ? (ਭਾਵ ਤੇਰੇ ਵਰਗਾ ਹੋਰ ਕੋਈ ਨਹੀਂ ਦਿਸਦਾ) ।੧। ਰਹਾਉ।

(ਹੇ ਮਾਧੋ !) ਜੇਕਰ ਤੁਸੀਂ ਦੀਵਾ ਹੋ ਤਾਂ ਅਸੀਂ (ਉਸ ਦੀਵੇ ਦੀ) ਵਟੀ ਹਾਂ । ਜੇਕਰ ਤੁਸੀਂ ਤੀਰਥ ਹੋ ਤਾਂ ਅਸੀਂ (ਉਥੇ ਇਸ਼ਨਾਨ ਕਰਨ ਵਾਲੇ) ਜਾਤ੍ਰੀ ਹਾਂ ।੨।

(ਹੇ ਮਾਧੋ !) ਅਸਾਂ ਸਚੀ ਪ੍ਰੀਤਿ ਤੇਰੇ ਨਾਲ ਜੋੜੀ ਹੈ। ਤੇਰੇ ਨਾਲ ਜੋੜ ਕੇ (ਦੁਨੀਆਂ ਦੇ ਹੋਰ ਲੋਕਾਂ ਨਾਲੋਂ) ਤੋੜ ਲਈ ਹੈ ।੩।

(ਹੇ ਮਾਧੋ !) ਜਿਥੇ ਜਿਥੇ ਮੈਂ ਜਾਂਦਾ ਹਾਂ ਉਥੇ ਤੇਰੀ ਹੀ ਸੇਵਾ (ਕਰਦਾ ਹਾਂ) (ਕਿਉਂਕਿ) ਤੁਹਾਡੇ ਵਰਗਾ ਸਾਨੂੰ ਹੋਰ ਕੋਈ ਮਾਲਕ ਪੂਜਣ ਯੋਗ ਨਹੀਂ (ਦਿਸਦਾ) ।੪।

ਤੇਰਾ ਭਜਨ (ਕਰਦਿਆਂ) ਜਮਾਂ ਦੇ ਫਾਹੇ ਕਟੇ ਜਾਂਦੇ ਹਨ । (ਤੇਰੀ) ਭਗਤੀ ਦੀ (ਪ੍ਰੀਤਿ) ਲੈਣ ਖ਼ਾਤਰ ਹੀ ਰਵਿਦਾਸ ਤੇਰੇ ਗੁਣ ਗਾਉਂਦਾ ਹੈ ।੫।੫।

## ਅਰਥ ਭੇਦ ਅਤੇ ਨਿਰਣੈ

### ਮਾਧਵੇ! ਤੁਮਨ ਤੋਰਹੁ, ਤਉ ਹਮ ਨਹੀ ਤੋਰਹਿ ॥

ਵਖ ਵਖ ਅਰਥ :

੧. ਹੇ ਪ੍ਰਮੇਸ਼ਰ ਜੇਕਰ ਮੇਰੀ ਪ੍ਰੀਤਿ ਕੋ ਆਪ ਕਿਸੇ ਪ੍ਰਕਾਰ ਸੇ ਕਨ ਕਾਮਣੀ ਆਦਿਕੋ ਮੈਂ ਲਗਾਇ ਕੇ ਤੋੜ ਦੇਵੋ । ਤਬ ਹਮ ਨਹੀਂ ਤੋਰਹਿ, ਮੈਂ ਆਪ ਕਬੀ ਨਹੀਂ ਤੋੜਨਾਂ ਚਾਹੂੰ । [ਨਰੋਤਮ

੨. ਹੇ ਮਾਧਵ ਤੁਮ ਮੇਰੇ ਸਾਥ ਪ੍ਰੀਤੀ ਤੋੜ ਤੋ ਤੋੜੋ ਪਰੰਤੂ ਹਮ ਆਪ ਸੇ ਪ੍ਰੀਤੀ ਕਬੀ ਨਹੀ ਤੋੜੈਂਗੇ । [ਫ.ਸ.

੩. ਤੁਮਨ-ਤੁਮ । ਹੇ ਮਾਧਵੇ ਤੁਮ ਤੋਰਹੁ ਭੀ ਯਦਪਿ ਪ੍ਰੀਤ ਹਮ ਸੋ, ਤਉ ਭੀ ਹਮ ਨਹੀਂ ਤੋਰਹਂਗੇ। [ਪ੍ਰਿਯਾ.ਕ੍ਰਿਤ ਭਾ. ਸ਼ਾਮ ਸਿੰਘ, ਸੰਪ੍ਰਦਾ ਭਾਈ ਗਿਆਨੀ ਚੰਦਾ ਸਿੰਘ

੪. ਹੇ ਮਾਧੋ ! ਜੇ ਤੂੰ (ਮੇਰੇ ਨਾਲੋਂ) ਪਿਆਰ ਨਾਂਹ ਤੋੜੇਂ , ਤਾਂ ਮੈਂ ਭੀ ਨਹੀਂ ਤੋੜਾਂਗਾ । [ਦਰਪਣ

**ਨਿਰਣੈ** : 'ਤੁਮਨ' ਪਦ ਯੂ.ਪੀ (ਉਤਰ ਪ੍ਰਦੇਸ਼) ਦੇ ਪੇਂਡੂ ਲੋਕ-ਬੋਲੀ ਦਾ ਹੈ ਜੋ ਅਜ ਵੀ ਬੋਲਿਆ ਜਾਂਦਾ ਹੈ । ਮੇਰੇ ਮਿਤਰ ਮੇਜਰ ਸੁਰਜਨ ਸਿੰਘ ਜੀ, ਚੰਡੀਗੜ੍ਹ ਜੋ ਸੰਸਕ੍ਰਿਤ, ਫਾਰਸੀ ਤੇ ਹੋਰ ਭਾਸ਼ਾਵਾਂ ਦੇ ਚੰਗੇ ਪਾਰਖੂ ਤੇ ਗੁਰਬਾਣੀ ਦੇ ਸੁੰਦਰ ਗਿਆਤਾ ਸਨ, ਇਸ ਪੰਕਤੀ ਦਾ ਪਾਠ 'ਮਾਧਵੇ ! ਤੁਮਨ ਤੋਰਹੁ, ਤਉ ਹਮ ਨਹੀਂ ਤੋਰਹਿ' ਹੀ ਕਰਦੇ ਸਨ ।ਉਹ ਇਹ ਕਹਿੰਦੇ ਸਨ ਜੇ ਪਾਠ 'ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ' ਕਰੀਏ ਤਾਂ ਇਉਂ ਅਰਥ ਬਣਨਗੇ 'ਹੇ ਮਾਧਵੇ ! ਜੇ ਤੁਸੀਂ (ਸਾਡੇ ਨਾਲ ਪ੍ਰੀਤ) ਤੋੜੋ ਤਾਂ ਪਏ ਤੋੜੋ ਪਰ ਅਸੀਂ ਤੇਰੇ ਨਾਲੋਂ (ਆਪਣੀ) ਪ੍ਰੀਤ ਨਹੀਂ ਤੋੜਦੇ , ਇਹ ਪੱਕੇ ਪ੍ਰੇਮ ਦਾ ਪ੍ਰਗਟਾਵਾ ਹੋਵੇਗਾ ।

ਗੁਰਬਾਣੀ ਵਿਚ 'ਤੁਮਨ' ਪਦ 'ਤੁਮ' ਦੇ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ ਜਿਵੇਂ :

**੧. ..............ਹਮ ਕੀਰੇ ਕਿਰਮ ਤੁਮਨ ਛੇ ॥ [ਪੰਨਾ ੧੧੭੮**

੨. ............ਗੁਨ ਕਹਿ ਨ ਸਕਹਿ ਪ੍ਰਭ ਤੁਮਨ ਥੇ ॥ [ਪੰਨਾ ੧੩੨੦

੩. ............ ਜਨ ਨਾਨਕੁ ਦਾਸੁ ਤੁਮਨ ਭਾ ॥ [ਪੰਨਾ ੧੩੩੭

ਮੇਜਰ ਜੀ ਦਸਦੇ ਸਨ ਕਿ ਬਨਾਰਸ ਦੇ ਆਸ ਪਾਸ ਦੀ ਬੋਲੀ ਵਿਚ ' ਹਮਨ ਤੁਮਨ' ਦੀ ਵਰਤੋਂ ਆਮ ਲੋਕ ਕਰਦੇ ਹਨ। ਇਸ ਪਖੋਂ 'ਤੁਮਨ' ਪਾਠ ਹੀ ਠੀਕ ਹੈ। ਜੇ ਕੋਈ ਹੋਰ ਵਿਦਵਾਨ ਜਾਂ ਗੁਰਮੁਖ ਵੀਰ ਇਸ ਬਾਰੇ ਆਪਣੇ ਵੀਚਾਰ ਪ੍ਰਚਲਤ ਪਾਠ ਦੇ ਹੱਕ ਜਾਂ ਵਿਰੋਧ ਵਿਚ ਦੇ ਸਕੇ ਤਾਂ ਉਸ ਉਤੇ ਬੜੇ ਧੀਰਜ ਤੇ ਪਿਆਰ ਨਾਲ ਵੀਚਾਰ ਕੀਤੀ ਜਾ ਸਕਦੀ ਹੈ ਕਿਉਂਕਿ ਗੁਰਮਤਿ ਨਿਮਾਣਪੁਣੇ ਦਾ ਮਾਰਗ ਹੈ, ਮਨ-ਹਠ ਪਰਵਾਣ ਨਹੀਂ ਹੈ :-

**ਅਬ ਹਮ ਚਲੀ ਠਾਕੁਰ ਪਹਿ ਹਾਰਿ ॥**

**ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖੁ ਪ੍ਰਭੂ ਭਾਵੈ ਮਾਰਿ ॥** [ਪੰਨਾ ੫੨੭

'ਤੁਮਨ'ਬੋਲੀ ਦੀ ਪਰਵਿਰਤੀ ਵਰਤਮਾਨ ਸਮੇਂ ਵਿੱਚ ਭੀ ਹੈ। ਇਸ ਪਖੋਂ 'ਤੁਮਨ' ਪਾਠ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੀ ਪ੍ਰੀਤ ਦੇ ਬਰਾਬਰ ਕਿਸੇ ਪ੍ਰੀਤ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ । ਸਚੀ ਪ੍ਰੀਤ ਕਰਨ ਵਾਲੇ ਨੂੰ ਹਰ ਥਾਂ ਤੇ ਹਰੀ ਦੇ ਦਰਸ਼ਨ ਹੁੰਦੇ ਹਨ ਅਤੇ ਉਹ ਵਿਸਮਾਦੀ ਰੰਗ ਵਿਚ ਪਰਮੇਸ਼ਰ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ ।

**ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥੧॥ ਪ੍ਰਾਨੀ! ਕਿਆ ਮੇਰਾ ਕਿਆ ਤੇਰਾ ॥ ਜੈਸੇ, ਤਰਵਰ ਪੰਖਿ ਬਸੇਰਾ ॥੧॥ ਰਹਾਉ ॥ ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ ਬੰਕੇ ਬਾਲ, ਪਾਗ ਸਿਰ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥ ਊਚੇ ਮੰਦਰ ਸੁੰਦਰ ਨਾਰੀ ॥ ਰਾਮਨਾਮ ਬਿਨੁ ਬਾਜੀ ਹਾਰੀ ॥੪॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ, ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮਚੰਦ, ਕਹਿ ਰਵਿਦਾਸ ਚਮਾਰਾ ॥੫॥੬॥**

**ਪਦ ਅਰਥ** : ਭੀਤਿ-ਕੰਧ । ਪਵਨ-ਹਵਾ । ਥੰਭਾ-ਥੰਮ । ਰਕਤ-ਲਹੂ (ਮਾਂ ਦੀ ਰੱਤ) । ਬੁੰਦ-(ਪਿਤਾ ਦੇ ਬੀਰਜ ਦੀ) ਬੂੰਦ, ਫੋਹਾਂ। ਪੰਖੀ-(ਜੀਵ) ਪੰਛੀ। ਤਰਵਰ-ਦਰਖਤ (ਉਤੇ) ਪੰਖਿ ਬਸੇਰਾ-ਪੰਖੀ ਦਾ ਵਾਸਾ। ਕੰਧ-ਦੀਵਾਰ । ਉਸਾਰਹੁ ਨੀਵਾਂ-ਨੀਹਾਂ ਬਣਾਉਂਦੇ ਹੋ। ਸੀਵਾ-ਸੀਮਾਂ, ਹੱਦ। ਬੰਕੇ ਬਾਲ-ਬਾਂਕੇ, ਸੋਹਣੇ, (ਵਾਲ) ਕੇਸ। ਪਾਗ-ਪਗੜੀ,ਦਸਤਾਰ । ਸਿਰਿ-ਸਿਰ ਉਤੇ। ਡੇਰੀ-ਟੇਢੀ, ਵਿੰਗੀ । ਭਸਮ-ਸੁਆਹ। ਕਮੀਨੀ-ਨੀਵੀਂ । ਪਾਤਿ-ਕੁਲ, ਗੋਤ। ਓਛਾ-ਨੀਵਾਂ। ਸਰਨਾਗਤਿ-ਸ਼ਰਨ ਆਇਆ ਹਾਂ । ਰਾਜਾ ਰਾਮ ਚੰਦ-ਭਾਵ ਵਾਹਿਗੁਰੂ ।

**ਅਰਥ** : (ਹੇ ਭਾਈ ! ਸਰੀਰ) ਪਾਣੀ ਦੀ ਕੰਧ ਹੈ (ਜਿਸ ਨੂੰ) ਹਵਾ ਦਾ ਥੰਮ (ਟਿਕਾਈ ਰਖਦਾ

ਹੈ), ਇਸਨੂੰ ਮਾਤਾ ਦਾ ਲਹੂ ਅਤੇ ਪਿਤਾ ਦੇ (ਬੀਰਜ ਦੀ) ਬੂੰਦ ਦਾ ਗਾਰਾ (ਲਗਾ ਹੋਇਆ ਹੈ) ਹਡੀਆਂ ਮਾਸ ਤੇ ਨਾੜੀਆਂ ਦਾ ਮਾਨੋ (ਇਕ) ਪਿੰਜਰਾ (ਬਣਿਆ ਹੋਇਆ ਹੈ ਜਿਸ ਵਿਚ) ਵਿਚਾਰਾ (ਜੀਵ ਰੂਪ) ਪੰਛੀ ਵਸਦਾ ਹੈ।੧।

ਹੇ ਪ੍ਰਾਣੀ ! ਕੀ ਮੇਰਾ ਤੇ ਕੀ ਤੇਰਾ ਹੈ ? (ਭਾਵ ਕਿਸੇ ਦਾ ਕੁਝ ਵੀ ਨਹੀਂ ਹੈ, ਸੰਸਾਰ ਵਿਚ ਥੋੜਾ ਚਿਰ ਰਹਿਣਾ ਹੈ ਇਸ ਲਈ) ਜਿਸ ਤਰ੍ਹਾਂ ਦਰਖਤ ਉਤੇ ਪੰਛੀਆਂ ਦਾ ਬਸੇਰਾ (ਆਲ੍ਹਣਾ ਹੁੰਦਾ ਹੈ) ।੧। ਰਹਾਉ ।

(ਹੇ ਪ੍ਰਾਣੀ ! ਤੂੰ ਡੂੰਘੀਆਂ) ਨੀਹਾਂ (ਰਖ ਕੇ ਉਸ ਉਤੇ ਪਕੀਆਂ) ਕੰਧਾਂ ਉਸਾਰਦਾ ਹੈਂ (ਪਰ) ਤੇਰੀ ਸੀਮਾਂ (ਹੱਦ, ਸਾੜਨ ਜਾਂ ਦਬਣ ਲਈ, ਕੇਵਲ) ਸਾਡੇ ਤਿੰਨ ਹਥ (ਦੀ ਲੋੜੀਂਦੀ ਹੈ) ।੨।

(ਹੇ ਪ੍ਰਾਣੀ ! ਤੂੰ) ਸੋਹਣੇ ਵਾਲ ਬਣਾ ਕੇ (ਸਵਾਰ ਕੇ) ਸਿਰ ਉਤੇ ਟੇਢੀ ਪਗ (ਬੰਨ੍ਹਦਾ ਹੈਂ, ਪਰ ਤੇਰਾ) ਇਹ ਸਰੀਰ (ਅੰਤ) ਸੁਆਹ ਦੀ ਢੇਰੀ ਹੋ ਜਾਵੇਗਾ ।੩।

(ਹੇ ਪ੍ਰਾਣੀ ! ਤੂੰ) ਉੱਚੇ ਮਹਿਲ ਤੇ ਸੁੰਦਰ ਇਸਤ੍ਰੀ (ਦੇ ਮੋਹ ਵਿਚ ਫਸਿਆ ਪਿਆ ਹੈਂ, ਇਸ ਤਰ੍ਹਾਂ) ਪ੍ਰਭੂ ਦੇ ਨਾਮ ਤੋਂ ਬਿਨਾ (ਤੂੰ ਆਪਣੀ ਜੀਵਨ) ਬਾਜ਼ੀ ਹਾਰ ਲਈ ਹੈ ।੪।

(ਭਗਤ ਰਵਿਦਾਸ ਜੀ ਆਖਦੇ ਹਨ ਕਿ) ਹੇ ਰਾਜਾ ਰਾਮ ਚੰਦ ! ਮੇਰੀ ਜ਼ਾਤ-ਪਾਤ ਘਟੀਆ ਹੈ, (ਕੁਲ ਵੀ ਨੀਵੀਂ ਹੋਣ ਕਰਕੇ) ਮੇਰਾ ਜਨਮ ਨੀਵਾਂ ਹੈ, ਮੈਂ ਤੇਰੀ ਸ਼ਰਨ ਵਿਚ ਆਇਆ ਹਾਂ (ਤੂੰ ਮੈਨੂੰ ਬਖਸ਼ ਲੈ) ।੫।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਾਣੀ ਨੂੰ ਸੁਚੇਤ ਕੀਤਾ ਹੈ ਕਿ ਤੇਰਾ ਤੇ ਮੇਰਾ ਕੀ ਹੈ ਜਦੋਂ ਕਿ ਇਸ ਸਰੀਰ ਨੇ ਸੁਆਹ ਦੀ ਢੇਰੀ ਬਣ ਜਾਣਾ ਹੈ। ਇਹ ਸੰਸਾਰ ਰੈਣ ਬਸੇਰਾ ਹੈ ਇਸ ਵਾਸਤੇ ਉੱਚੀ ਜਾਤ ਤੇ ਕੁਲ ਦਾ ਮਾਣ ਨਹੀਂ ਕਰਨਾ ਚਾਹੀਦਾ ।

**ਚਮਰਟਾ, ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥ ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ, ਠਾਉ ਰੋਪਉ॥੧॥ ਲੋਗੁ ਗੰਠਿ ਗੰਠਿ, ਖਰਾ ਬਿਗੂਚਾ ॥ ਹਉ, ਬਿਨੁ ਗਾਂਠੇ ਜਾਇ ਪਹੂਚਾ ॥ ੨ ॥ ਰਵਿਦਾਸੁ ਜਪੈ ਰਾਮਨਾਮਾ ॥ ਮੋਹਿ, ਜਮ ਸਿਉ ਨਾਹੀ ਕਾਮਾ ॥੩॥੭॥**

**ਪਦ ਅਰਥ** : ਚਮਰਟਾ-ਛੋਟਾ ਚਮਿਆਰ । ਗਾਂਠਿ-ਗੰਢਣਾ । ਨ ਜਨਈ-ਨਹੀਂ ਜਾਣਦਾ । ਗਠਾਵੈ-ਗੰਢਾਉਂਦਾ ਹੈ। ਪਨਹੀ-ਜੁੱਤੀ । ਜਿਹ-ਜਿਸ ਦੇ (ਨਾਲ)। ਤੋਪਉ-ਮੈਂ ਤ੍ਰੋਪਾਂ ਲਾਵਾਂ । ਰਾਂਬੀ-ਰੰਬੀ । ਠਾਉ-(ਜੁਤੀ ਦੀ ਫਟੀ ਹੋਈ) ਥਾਂ। ਰੋਪਉ-ਰੋਕਾਂ, ਟਾਕੀ ਲਾਵਾਂ । ਗੰਠਿ-ਗੰਢ ਕੇ। ਖਰਾ-ਬਹੁਤ । ਬਿਗੂਚਾ-ਖੁਆਰ ਹੋ ਰਿਹਾ ਹੈ। ਜਾਇ ਪਹੂਚਾ-ਜਾ ਪਹੁੰਚਿਆ ਹਾਂ । ਕਾਮਾ-ਕੰਮ,ਵਾਸਤਾ ।

**ਅਰਥ ਤੇ ਭਾਵਕ ਅਰਥ** : (ਮੈਂ) ਛੋਟਾ ਜਿਹਾ ਚਮਿਆਰਾ (ਜੁਤੀਆਂ) ਗੰਢਣੀਆਂ ਨਹੀਂ ਜਾਣਦਾ (ਪਰ) ਲੋਕ (ਮੇਰੇ ਪਾਸੋਂ) ਜੁਤੀਆਂ ਗੰਢਾਉਣ (ਆ ਜਾਂਦੇ ਹਨ)। (ਭਾਵ ਮੈਂ ਗਰੀਬ ਰਵਿਦਾਸ

ਪਰਮੇਸ਼ਰ ਨਾਲੋਂ ਪ੍ਰੇਮ ਹਟਾ ਕੇ ਲੋਕਾਂ ਨਾਲ ਪ੍ਰੀਤਿ ਨਹੀਂ ਜੋੜਨੀ ਚਾਹੁੰਦਾ ਪਰ ਲੋਕ ਮੱਲੋ-ਮਲੀ ਮੇਰੇ ਨਾਲ ਸਾਂਝ ਪਾ ਕੇ ਆਪਣੀਆਂ ਜੁਤੀਆਂ ਗੰਢਾਂਉਣੀਆਂ ਚਾਹੁੰਦੇ ਹਨ ਭਾਵ ਮੇਰੀ ਪ੍ਰੀਤਿ ਪ੍ਰਭੂ ਨਾਲੋਂ ਤੋੜ ਕੇ ਆਪਣੇ ਨਾਲ ਜੋੜਨਾ ਚਾਹੁੰਦੇ ਹਨ) ।੧। ਰਹਾਉ ।

(ਹੇ ਭਾਈ ! ਮੇਰੇ ਪਾਸ) ਆਰ ਨਹੀਂ ਜਿਸ ਨਾਲ (ਜੁਤੀਆਂ ਨੂੰ) ਤ੍ਰੋਪਾ ਲਾਵਾਂ । ਨਾ (ਮੇਰੇ ਪਾਸ) ਰੰਬੀ ਹੈ (ਜਿਸ ਨਾਲ ਟਾਕੀਆਂ) ਛਿਲ ਕੇ (ਫਟੀ ਹੋਈ) ਥਾਂ ਨੂੰ ਰੋਕਾਂ (ਭਾਵ ਮੇਰੇ ਪਾਸ ਤੀਖਣ ਮੋਹ ਵਾਲੀ ਬ੍ਰਿਤੀ ਨਹੀਂ ਹੈ ਜਿਸ ਨਾਲ ਸੁਰਾਖ਼ ਕਰਕੇ ਤ੍ਰੋਪਾ ਲਾਵਾਂ ਭਾਵ ਮਾਇਆ ਦੀ ਖਾਤਰ ਗੰਢ ਤੁਪ ਕਰਾਂ) ।੧।

ਲੋਕ (ਭਾਵ ਸੰਸਾਰ ਇਕ ਦੂਜੇ ਨਾਲ) ਗੰਢ ਪਾ ਪਾ ਕੇ (ਝੂਠਾ ਪਿਆਰ ਪਾ ਪਾ ਕੇ) ਬਹੁਤ ਖ਼ਰਾਬ ਹੋ ਰਿਹਾ ਹੈ। (ਪਰ) ਮੈਂ (ਝੂਠੇ) ਗੰਢਣ (ਭਾਵ ਝੂਠੀ ਪ੍ਰੀਤ ਲਾਏ) ਬਿਨਾਂ (ਪ੍ਰਭੂ ਦੇ ਚਰਨਾਂ ਵਿਚ)ਜਾ ਪਹੁੰਚਿਆ ਹਾਂ।੨।

(ਮੈਂ) ਰਵਿਦਾਸ ਪਰਮਾਤਮਾ ਦਾ ਨਾਮ ਜਪਦਾ ਹਾਂ। (ਇਸ ਲਈ) ਮੈਨੂੰ ਜਮ ਨਾਲ ਕੋਈ ਕੰਮ (ਵਾਸਤਾ) ਨਹੀਂ ਹੈ ।੩।੭।

## ਸਾਰੰਸ਼ ਅਤੇ ਸਿਧਾਂਤ

ਭਗਤ ਰਵਿਦਾਸ ਜੀ ਸੰਸਾਰ ਨਾਲ ਗੰਢ ਨਹੀਂ ਪਾਉਣਾ ਚਾਹੁੰਦੇ । ਓਹ ਲੋਕ ਤੇ ਕੁਟੰਬ ਨਾਲੋਂ ਮੋਹ ਤੋੜ ਕੇ ਅਟੰਕ, ਇਕ ਮਨ ਇਕ ਚਿਤ ਹੋ ਕੇ ਪ੍ਰਭੂ ਦਾ ਨਾਮ ਜਪਣਾ ਚਾਹੁੰਦੇ ਹਨ। ਗੰਢ ਤੋਂ ਭਾਵ ਇਕ ਦੂਜੇ ਨਾਲ ਸਬੰਧ ਜੋੜਨਾ ਹੈ। ਜੇ ਜੀਵ ਸਾਰੀ ਉਮਰ ਮੋਹ ਦੀ ਗੰਢ ਪਾਈ ਰਖੇ ਤਾਂ ਇਸ ਦਾ ਫਲ 'ਜਮ ਦੀ ਖੁਆਰੀ' ਹੈ। ਮਨਮੁਖਾਂ ਦਾ ਜੋੜ ਖਾਣ ਪੀਣ ਮਾਇਆ ਲੈਣ ਤਕ ਹੀ ਸੀਮਤ ਹੁੰਦਾ ਹੈ ਪਰ ਭਗਤ ਜਨ ਮਾਇਆ ਮੋਹ ਨੂੰ ਦਲਮਲ ਕੇ ਸਾਈਂ ਦੇ ਸਿਮਰਨ ਵਿਚ ਜੁਟ ਜਾਂਦੇ ਹਨ ਅਤੇ ਜਿਸਦੇ ਫਲਸਰੂਪ ਬਿਨਾਂ ਕਿਸੇ ਵਿਘਨ ਦੇ ਪ੍ਰਭੂ ਦੇ ਦਰਬਾਰ ਵਿਚ ਜਾ ਪਹੁੰਚਦੇ ਹਨ। ਸਿਧਾਂਤ ਇਹ ਹੈ ਕਿ ਕੇਵਲ 'ਸਚੁ ਪਰਮੇਸਰ ਨਿਤ ਨਵਾਂ' ਨਾਲ ਪਿਆਰ ਪਾਉਣਾ ਚਾਹੀਦਾ ਹੈ :-

**ਸਾਚੇ ਨਾਲਿ ਤੇਰਾ ਗੰਢੁ ਲਾਗੈ, ਗੁਰਮੁਖਿ ਸਦਾ ਸਮਾਲੇ ॥** [ਪੰਨਾ ੪੪੦



# ਜੀਵਨ ਦਰਸ਼ਨ ਭਗਤ ਭੀਖਨ ਜੀ

ਭਗਤ ਭੀਖਣ ਜੀ ਲਖਨਊ ਦੇ ਇਲਾਕੇ ਕਕੋਰੀ ਪਿੰਡ ਦੇ ਵਸਨੀਕ ਸਨ। ਆਪ ਇਕ ਵਡੇ ਵਿਦਵਾਨ, ਗਿਆਨਵਾਨ ਮੁਸਲਮਾਨ ਸੂਫੀ ਫ਼ਕੀਰ ਸਨ। ਆਪ ਸਯਦ ਪੀਰ ਇਬਰਾਹੀਮ ਦੇ ਚੇਲੇ ਦਸੇ ਜਾਂਦੇ ਹਨ। 'ਸ੍ਰੀ ਗੁਰੂ ਭਗਤਮਾਲ' ਵਿਚ ਗਿ. ਨਰੈਣ ਸਿੰਘ ਨੇ ਆਪ ਜੀ ਦਾ ਜਨਮ ੧੫ਵੀਂ ਬ੍ਰਿਕਮੀ ਦੇ ਪਿਛਲੇਰੇ ਅੱਧ ਵਿਚ ਹੋਇਆ ਦਸਿਆ ਹੈ। ਆਪ ਬੜੇ ਤਪੱਸਵੀ ਤੇ ਵੈਰਾਗ ਮਈ ਬ੍ਰਿਤੀ ਵਾਲੇ ਸਨ। ਆਪ ਜੀ ਦੇ ਜੀਵਨ ਬਾਰੇ ਕੋਈ ਵਿਸ਼ੇਸ਼ ਸਮਿਗਰੀ ਉਪਲਭਧ ਨਹੀਂ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪ ਜੀ ਦਾ ਦਿਹਾਂਤ ਸੰਮਤ ੧੬੩੧ ਵਿਚ ਹੋਇਆ ਦਸਿਆ ਹੈ। ਨਾਲ ਹੀ ਇਹ ਅੰਕਿਤ ਕੀਤਾ ਹੈ; ਖਿਆਲ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਆਤਮਾ ਦੀ ਬਾਣੀ ਹੈ 'ਕਹੁ ਭੀਖਨ ਦੁਇ ਨੈਨ ਸੰਤੋਖੇ, ਜਹ ਦੇਖਾ ਤਹ ਸੋਈ'।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੇ ਕੇਵਲ ਦੋ ਸ਼ਬਦ ਸੋਰਠਿ ਰਾਗ ਅੰਦਰ ਹੀ ਦਰਜ ਹਨ। ਇਹਨਾਂ ਸ਼ਬਦਾਂ ਵਿਚ ਆਪ ਜੀ ਨੇ ਬ੍ਰਿਧ ਅਵਸਥਾ ਦੇ ਦੁਖਾਂ ਦਾ ਵਰਣਨ ਅਤੇ ਇਹਨਾਂ ਦੀ ਨਵਿਰਤੀ ਲਈ ਬੇਨਤੀ ਕੀਤੀ ਹੈ। ਪਹਿਲੇ ਸ਼ਬਦ ਦੀ ਸਮਾਪਤੀ ਤੇ ਸਾਰੇ ਦੁਖਾਂ ਨੂੰ ਹਰਨ ਅਤੇ ਮੁਕਤੀ ਕਰਨ ਵਾਲਾ ਪਰਮੇਸ਼ਰ ਦਾ ਨਾਮ ਦਸਿਆ ਹੈ। ਦੂਜੇ ਸ਼ਬਦ ਵਿਚ ' ਰਤਨ ਨ ਛਪੈ ਛਪਾਇਆ ' ਦਾ ਬੜਾ ਸੁੰਦਰ ਸੰਕੇਤ ਦਿਤਾ ਹੈ। ਗੁਰਬਾਣੀ ਵੀ ਇਸ ਵੀਚਾਰ ਤੇ ਮੁਹਰ ਲਾਉਂਦੀ ਹੈ।

'ਆਠ ਪਹਰ ਜਨ ਹਰਿ ਹਰਿ ਜਪੈ ॥ ਹਰਿ ਕਾ ਭਗਤ ਪ੍ਰਗਟ ਨਹੀਂ ਛਪੈ' ਤੋਂ ਪਤਾ ਲਗਦਾ ਹੈ ਕਿ ਰਸਨਾ ਦੁਆਰਾ ਨਾਮ ਜਪਣਾ, ਕੰਨਾ ਦੁਆਰਾ ਸੁਣਨਾ, ਚਿਤ ਵਿਚ ਭਗਤੀ ਕਰਨੀ, ਆਦਿ ਗੁਣ ਸੱਚੇ ਸੁਖ, ਦੇ ਪ੍ਰਤੀਕ ਹਨ। ਨਾਮ ਦੇ ਜਾਪ ਤੇ ਪਰਤਾਪ ਨਾਲ ਸਭ ਪਾਸੇ ਪਰਮੇਸ਼ਰ ਦੇ ਦਰਸਨ ਹੁੰਦੇ ਹਨ, ਨੈਨ ਸੰਤੋਖੇ ਜਾਂਦੇ ਹਨ ਅਤੇ ਸਭ ਭੁਖਾਂ ਮਿਟ ਜਾਂਦੀਆਂ ਹਨ, ਫਿਰ 'ਜਹ ਦੇਖਾ ਤਹ ਰਵਿ ਰਹੇ' ਵਾਲਾ ਦ੍ਰਿਸ਼ ਬੱਝ ਜਾਂਦਾ ਹੈ।

## ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

**੧ੴ ਸਤਿਗੁਰ ਪ੍ਰਸਾਦਿ ॥ ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧਵਾਨੀ ॥ ਰੂਧਾ ਕੰਠੁ, ਸਬਦੁ ਨਹੀਂ ਉਚਰੈ, ਅਬ ਕਿਆ ਕਰਹਿ ਪਰਾਨੀ ॥੧॥ ਰਾਮਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ॥ ਮਾਥੇ ਪੀਰ ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ ॥ ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗਿ ਸਾਰਾ ॥ ਗੁਰ ਪਰਸਾਦਿ ਕਹੈ ਜਨੁ ਭੀਖਨੁ, ਪਾਵਉ ਮੋਖ ਦੁਆਰਾ ॥੩॥੧॥**

## ਉਚਾਰਨ ਸੇਧ

**ਬਿੰਦੀ ਰਹਿਤ** : ਨੈਨਹੁ, ਕਰਹਿਂ,ਹੋਹਿਂ, ਸੰਤਹਂ, ਮਾਹੀਂ , ਨਾਹੀਂ , ਪਾਵਉਂ ।

**ਪਦ ਅਰਥ** : ਬਹੈ-ਬਹਿੰਦਾ, ਵਗਦਾ ਹੈ। ਖੀਨਾ-ਕਮਜ਼ੋਰ। ਦੁਧਵਾਨੀ-ਦੁੱਧ ਵਰਗੇ ਚਿੱਟੇ । ਰੂਧਾ-ਰੁਕ ਗਿਆ ਹੈ। ਕੰਠ-ਗਲਾ । ਬੈਦ-ਵੈਦ, ਹਕੀਮ । ਬਨਵਾਰੀ-ਹੇ (ਬਨਮਾਲਾ ਪਹਿਨਣ ਵਾਲੇ) ਹਰੀ!। ਸੰਤਹ-ਸੰਤਾਂ ਨੂੰ। ਲੇਹੁ ਉਬਾਰੀ-ਬਚਾਅ ਲਵੋ। ਜਲਨਿ-ਸੜਨ । ਕਰਕ-ਪੀੜਾ । ਐਸੀ ਬੇਦਨ-ਇਹੋ ਜਿਹੀ ਪੀੜਾ, ਬੀਮਾਰੀ। ਵਾ ਕਾ-ਉਸ ਦਾ । ਅਉਖਧੁ-ਦਵਾ, ਦਾਰੂ। ਪਾਵਉ-ਮੈਂ ਪਾ ਲਵਾਂਗਾ ।

**ਅਰਥ** : (ਜਦ) ਅਖਾਂ ਚੋਂ ਪਾਣੀ ਵਗਦਾ ਹੈ, ਸਰੀਰ ਕਮਜ਼ੋਰ ਹੋ ਜਾਂਦਾ ਹੈ, ਕੇਸ ਦੁਧ ਵਰਗੇ ਚਿਟੇ ਹੋ ਜਾਂਦੇ ਹਨ, ਗਲਾ (ਬਲਗ਼ਮ ਨਾਲ) ਰੁਕਣ ਕਰਕੇ ਬੋਲ ਭੀ ਨਹੀਂ ਨਿਕਲਦਾ, ਹੁਣ (ਅਜਿਹੀ ਹਾਲਤ ਵਿਚ) ਹੇ ਪ੍ਰਾਣੀ! (ਤੂੰ) ਕੀ (ਜਪ ਤਪ) ਕਰੇਂਗਾ ? (ਭਾਵ ਕੁਝ ਨਹੀਂ ਕਰ ਸਕਦਾ)।੧।

ਹੇ ਰਾਮ ਰਾਜੇ ! (ਸੰਸਾਰ ਰੂਪੀ) ਬਨ ਦੇ ਮਾਲਕ, (ਜੇ ਤੂੰ) ਵੈਦ ਬਣ ਜਾਵੇਂ (ਤਾਂ ਤੇਰੇ ਅਗੇ ਬੇਨਤੀ ਹੈ ਕਿ ਤੂੰ) ਆਪਣੇ ਸੰਤਾਂ ਨੂੰ (ਇਹਨਾਂ) ਦੁੱਖਾਂ ਦਰਦਾਂ (ਤੋਂ) ਬਚਾਅ ਲੈ ।੧। ਰਹਾਉ ।

(ਹੇ ਪ੍ਰਭੂ! ਬੁਢੇਪੇ ਕਾਰਨ ਸਾਡੇ) ਸਿਰ ਵਿੱਚ ਪੀੜ (ਅਤੇ) ਸਰੀਰ ਵਿੱਚ ਸੜਨ ਰਹਿੰਦੀ ਹੈ ਕਲੇਜੇ ਵਿੱਚ ਸਖ਼ਤ ਦਰਦ ਉਠ ਖਲੋਤੀ ਹੈ। (ਤੈਥੋਂ ਬਿਨਾ) ਉਸ (ਦਰਦ) ਦਾ ਕੋਈ (ਇਲਾਜ) ਦਵਾਈ ਨਹੀਂ ਹੈ ।੨।

(ਹੇ ਭਾਈ !) ਹਰੀ ਦਾ ਨਾਮ (ਜੋ) ਪਵਿਤ੍ਰ ਤੇ ਅੰਮ੍ਰਿਤ ਜਲ ਹੈ, ਇਹ ਸਾਰੇ ਜਗਤ ਵਿਚ (ਪ੍ਰਸਿੱਧ) ਦਵਾਈ ਹੈ । ਦਾਸ ਭੀਖਨ ਕਹਿੰਦਾ ਹੈ (ਕਿ ਮੈਂ) ਗੁਰੂ ਦੀ ਕਿਰਪਾ ਨਾਲ (ਨਾਮ ਦੀ ਦਵਾਈ ਨਾਲ) ਮੁਕਤੀ ਦਾ ਦਰਵਾਜਾ ਪ੍ਰਾਪਤ ਕਰ ਲਵਾਂਗਾ ।੩।੧।

## ਸਾਰੰਸ਼ ਅਤੇ ਸਿਧਾਂਤ

ਬੁਢੇਪੇ ਵਿਚ ਸਰੀਰ ਦਾ ਕਮਜ਼ੋਰ ਹੋਣਾ, ਅਖਾਂ ਚੋਂ ਪਾਣੀ ਵਗਣਾ, ਸਿਰ ਦਰਦੀ ਰਹਿਣੀ ਆਦਿ ਕਈ ਰੋਗ ਮਨੁਖ ਨੂੰ ਆ ਚਿੰਬੜਦੇ ਹਨ ਜੋ ਦੁਨਿਆਵੀ ਹਕੀਮਾਂ ਦੀ ਦਵਾਈ ਨਾਲ ਦੂਰ ਨਹੀਂ ਹੁੰਦੇ । ਇਨ੍ਹਾਂ ਦੁਖਾਂ ਨੂੰ ਦੂਰ ਕਰਨ ਲਈ ਨਾਮ ਤੋਂ ਬਿਨਾ ਹੋਰ ਕੋਈ ਦਵਾਈ ਕਾਰਗਰ ਨਹੀਂ ਹੁੰਦੀ ।

ਭਗਤ ਭੀਖਣ ਜੀ ਨੇ ਜਿਸ 'ਅਉਖਧੁ' ਦਾ ਜ਼ਿਕਰ ਕੀਤਾ ਹੈ, ਹਰੇਕ ਜਿਗਿਆਸੂ ਨੂੰ ਚੇਤੰਨ ਹੋ ਕੇ ਵਰਤੋਂ ਵਿੱਚ ਲਿਆ ਕੇ ਆਪਣਾ ਜੀਵਨ ਸੁਖੀ ਤੇ ਸਫਲ ਕਰਨਾ ਚਾਹੀਦਾ ਹੈ ।

**ਐਸਾ ਨਾਮੁ ਰਤਨੁ ਨਿਰਮੋਲਕੁ, ਪੁੰਨਿ ਪਦਾਰਥੁ ਪਾਇਆ ॥ ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨੁ ਨ ਛਪੈ ਛਪਾਇਆ ॥੧॥ ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ॥ ਰਸਨਾ ਰਮਤ, ਸੁਨਤ ਸੁਖੁ ਸ੍ਰਵਨਾ, ਚਿਤ ਚੇਤੇ ਸੁਖੁ ਹੋਈ ॥ ਕਹੁ ਭੀਖਨ ਦੁਇ ਨੈਨ ਸੰਤੋਖੇ, ਜਹ ਦੇਖਾਂ ਤਹ ਸੋਈ ॥੨॥੨॥**

**ਪਦ ਅਰਥ** : ਨਿਰਮੋਲਕ-ਜਿਸ ਦਾ ਮੁਲ ਨਹੀਂ ਪੈ ਸਕਦਾ । ਪੁੰਨਿ-ਪੁੰਨ ਕਰਕੇ । ਕਹਤੇ-ਕਹਿੰਦਿਆਂ । ਰਮਤ-ਸਿਮਰਦਿਆਂ । ਸੁਨਤ-ਸਣਦਿਆਂ । ਸ੍ਰਵਨਾ-ਕੰਨਾ ਨੂੰ । ਚੇਤੇ-ਯਾਦ ਕਰਦਿਆਂ ।

ਸੰਤੋਖੇ-ਸ਼ਾਂਤ ਹੋ ਗਏ ਹਨ।

**ਅਰਥ** : (ਹਰੀ ਦਾ) ਨਾਮ ਅਜਿਹਾ ਅਮੋਲਕ ਪਦਾਰਥ ਹੈ ਜੋ ਪੁੰਨ (ਕਰਮ) ਕਰਕੇ ਪ੍ਰਾਪਤ ਕੀਤਾ ਜਾਂਦਾ ਹੈ। (ਆਪਣੇ ਵਲੋਂ ਅਸਾਂ) ਅਨੇਕ ਜਤਨ ਕਰਕੇ (ਇਸ ਨਾਮ ਰਤਨ ਨੂੰ) ਹਿਰਦੇ ਵਿਚ ਰਖਿਆ (ਪਰ ਇਹ) ਰਤਨ ਲੁਕਾਇਆਂ ਵੀ ਨਹੀਂ ਲੁਕਦਾ।੧।

(ਹੇ ਭਾਈ !) ਰਸਨਾ ਨਾਲ (ਨਾਮ) ਸਿਮਰਦਿਆਂ (ਜੀਭ ਨੂੰ ਰਸ ਆਉਂਦਾ ਹੈ) ਸੁਣਦਿਆਂ ਕੰਨਾ ਨੂੰ ਸੁਖ ਮਿਲਦਾ ਹੈ, ਯਾਦ ਕਰਦਿਆਂ ਚਿਤ ਨੂੰ ਸੁਖ (ਪ੍ਰਾਪਤ) ਹੁੰਦਾ ਹੈ। ਹੇ ਭੀਖਨ ! (ਤੂੰ) ਆਖ (ਕਿ ਨਾਮ ਸਿਮਰਦਿਆਂ) ਮੇਰੇ ਦੋਵੇਂ ਨੈਣ ਸ਼ਾਂਤ ਹੋ ਗਏ ਹਨ (ਹੁਣ ਮੈਂ) ਜਿਸ ਥਾਂ ਤੇ ਵੇਖਦਾ ਹਾਂ ਉਸ ਥਾਂ ਤੇ ਓਹ (ਹਰੀ ਵਿਆਪਕ ਹੋਇਆ ਦਿਸਦਾ ਹੈ)।੨।੨।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁਖ ਦੇ ਹਿਰਦੇ ਵਿਚ ਨਾਮ ਰੂਪੀ ਰਤਨ ਵਸ ਜਾਏ ਉਸ ਦੇ ਚਿਹਰੇ ਦੀ ਆਭਾ ਝਲੀ ਨਹੀਂ ਜਾ ਸਕਦੀ। 'ਰਤਨ ਲੁਕਾਇਆ ਲੂਕੈ ਨਾਹੀ, ਜੇ ਕੋ ਰਖੈ ਲੁਕਾਈ' ਦਾ ਰਹੱਸ ਹੇਠ ਲਿਖੇ ਵਾਕ ਚੋਂ ਵੀ ਮਿਲਦਾ ਹੈ :-

**ਗੁਝੜਾ ਲਧਮੁ ਲਾਲੁ,ਮਥੈ ਹੀ ਪਰਗਟੁ ਥਿਆ ॥**
**ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ, ਤੂ ਵੁਠਿਆ ॥** [ਪੰਨਾ ੧੦੯੬

ਹਰੀ ਦੀਆਂ ਸਿਫਤਾਂ ਦਾ ਰਸ ਅਲੌਕਿਕ ਹੈ। ਜਿਹੜਾ ਨਾਮ ਰਸ ਚਖਦਾ ਹੈ ਓਹ ਸੰਸਾਰ ਵਲੋਂ ਅਲਮਸਤ ਹੋ ਜਾਂਦਾ ਹੈ। ਉਸ ਦੇ ਨੈਣ ਸਾਈਂ ਦੇ ਚਰਨਾਂ ਨਾਲ ਜੁੜ ਜਾਂਦੇ ਹਨ ਅਤੇ ਹਰ ਪਾਸੇ ਉਸ ਨੂੰ ਪਿਆਰੇ ਪ੍ਰੀਤਮ ਦੇ ਦਰਸਨ ਹੀ ਦਿਖਾਈ ਦਿੰਦੇ ਹਨ। ਸੋ ਨਾਮ ਜਪਣ ਤੇ ਸੁਣਨ ਨਾਲ ਆਤਮਿਕ-ਰਜੇਵਾਂ ਆ ਜਾਂਦਾ ਹੈ ਜਿਵੇਂਕਿ ਗੁਰ ਵਾਕ ਹਨ :

**ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ, ਨਾਨਕ ਤ੍ਰਿਪਤਿ ਅਘਾਈ ॥**[ਪੰਨਾ ੬੭੩



# ਰਾਗੁ ਧਨਾਸਰੀ

ਸਿਖ ਜਗਤ ਵਿਚ ਰਾਗ ਧਨਾਸਰੀ ਦਾ ਨਾਂ ਹਰ ਰੋਜ਼ ਆਰਤੀ ਪੜ੍ਹਨ ਸਮੇਂ ਲਿਆ ਜਾਂਦਾ ਹੈ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਸ਼ਬਦ 'ਗਗਨ ਮੈ ਥਾਲ,...' ਇਸ ਰਾਗ ਵਿਚ ਅੰਕਿਤ ਹੈ। ਜਿਵੇਂ 'ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ' ਦੁਆਰਾ ਸੋਰਠਿ ਰਾਗ ਦੀ ਸ਼ਲਾਘਾ ਕੀਤੀ ਹੈ ਤਿਵੇਂ 'ਧਨਾਸਰੀ ਧਨਵੰਤੀ ਜਾਣੀਐ ਭਾਈ, ਜਾ ਗੁਰ ਕੀ ਕਾਰ ਕਮਾਇ' ਆਖ ਕੇ ਇਸ ਰਾਗੁ ਨੂੰ ਵਡਿਆਇਆ ਹੈ। ਅਸਲ ਵਿਚ ਸੋਰਠਿ ਤੇ ਧਨਾਸਰੀ ਦੋਵੇਂ ਹੀ ਰਾਗਣੀਆਂ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਇਹਨਾਂ ਨੂੰ 'ਰਾਗੁ' ਕਰਕੇ ਹੀ ਸਨਮਾਨਿਆ ਗਿਆ ਹੈ।

ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਕੋਸ਼ ਅਨੁਸਾਰ 'ਧਨਾਸਰੀ' ਰਾਗਣੀ ਗੁਰਮਤਿ ਸੰਗੀਤ ਵਿਚ ਮਾਲ ਕੌਂਸ ਦੀ ਰਾਗਨੀ ਹੈ ਜੇਹਾ ਕਿ 'ਧਨਾਸਰੀ ਏ ਪਾਚਉ ਗਾਈ' ਆਸਾਵਰੀ ਤੇ ਮਾਰਵਾ ਮਿਲ ਕੇ ਮਾਲ ਕੌਂਸ ਦੀ ਛਾਇਆ ਸਮੇਤ ਹੈ ? ਇਹ ਵਿਸ਼ੇਸ਼ ਕਰਕੇ ਸਰਦੀਆਂ ਦੇ ਮੌਸਮ ਵਿਚ ਗਾਈ ਜਾਂਦੀ ਹੈ। ਟੋਡੀ ਆਸਾਵਰੀ ਤੇ ਮਾਰਵਾ ਤਿੰਨ ਮਿਲ ਕੇ ਧਨਾਸਰੀ ਬਣੀ ਹੈ। ਇਸ ਦਾ ਸੁਭਾਅ ਵਿਜੋਗਮਈ ਅਥਵਾ ਉਦਾਸੀਨਤਾ ਵਾਲਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਅਨੁਸਾਰ ਇਸ ਦਾ ੧੦ਵਾਂ ਨੰਬਰ ਹੈ। ਇਹ ਕਾਫ਼ੀ ਠਾਟ ਦੀ ਸੰਪੂਰਣ ਰਾਗਣੀ ਹੈ। ਇਸ ਰਾਗ ਵਿਚ ਗੰਧਾਰ ਨਿਸ਼ਾਦ ਕੋਮਲ ਅਤੇ ਹੋਰ ਸਾਰੇ ਸੁਰ ਸ਼ੁੱਧ ਲਗਦੇ ਹਨ। ਇਸਦੇ ਆਰੋਹ ਵਿਚ ਰਿਖਭ ਅਤੇ ਧੈਵਤ ਸੁਰ ਵਰਜਿਤ ਹਨ ਅਤੇ ਅਵਰੋਹ ਸੰਪੂਰਣ। ਇਸੇ ਕਾਰਨ ਕਈ ਸੰਗੀਤਕਾਰ ਆਖਦੇ ਹਨ ਕਿ ਇਹ ਔਡਵ ਸੰਪੂਰਨ ਹੈ। ਇਸ ਦੀ ਆਰੋਹੀ ਵਿਚ ਭੀਮ ਪਲਾਸੀ ਦਾ ਅੰਗ ਹੈ। ਅਵਰੋਹੀ ਵਿਚ ਪੂਰਬੀ ਅਤੇ ਮੁਲਤਾਨੀ ਦੀ ਰੰਗਤ ਹੈ। ਪੰਚਮ ਅਤੇ ਗਾਂਧਾਰ ਦੀ ਸੰਗਤ ਹੈ। ਪੰਚਮ ਵਾਦੀ ਸੁਰ ਹੈ। ਇਸਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਧਨਾਸਰੀ ਧਨ ਅਤੇ ਵਿਭੂਤੀ ਦੀ ਪ੍ਰਤੀਕ ਹੈ। ਜੇ ਜੀਵ-ਇਸਤ੍ਰੀ ਗੁਰੂ ਦੀ ਦਸੀ ਹੋਈ ਕਾਰ ਸੇਵਾ ਕਰੇ ਤਾਂ ਧਨਾਸਰੀ ਧਨਵੰਤਾਂ ਲਈ ਧਨ, ਐਸ਼ਵਰਜ ਬਣਦੀ ਹੈ।

'ਆਦਿ ਗ੍ਰੰਥ' ( ਰਾਗ ਕੋਸ਼) ਦੇ ਕਰਤਾ ਅਨੁਸਾਰ ਕਾਫ਼ੀ ਅਤੇ ਭੈਰਵੀ ਥਾਟ ਦੇ ਚਲਨ ਵਿਚ ਕੋਈ ਵਿਸ਼ੇਸ਼ ਅੰਤਰ ਨਹੀਂ ਕੇਵਲ ਸੁਰਾਂ ਦਾ ਰੂਪਾਂਤਰ ਕਰਨ ਦੀ ਲੋੜ ਹੁੰਦੀ ਹੈ। ਧਨਾਸਰੀ ਦਾ ਰੂਪ ਉਘਾੜਨ ਲਈ 'ਨੁ, ਸਾ,ਗੁ,ਮ,ਪ,ਗੁ, ਸਾ ਗੁ ਮ ਪ ਗੁ, ਮ ਗੁ ਰੇ ਸਾ' ਸੁਰ ਸਮੂਹ ਬਹੁਤ ਸਹਾਈ ਹੁੰਦੇ ਹਨ।

ਮਹਾਨ ਕੋਸ਼ ਦੇ ਕਰਤਾ ਨੇ ਇਸ ਰਾਗ ਦੀ ਅਰੋਹੀ ਤੇ ਅਵਰੋਹੀ ਨੂੰ ਇਉਂ ਨਿਰੂਪਣ ਕੀਤਾ ਹੈ।

ਆਰੋਹੀ :- ਸ ਰਾ ਗ ਮ ਪ ਧਾ ਨ ਅਵਰੋਹੀ :- ਨ ਧਾ ਭ ਮ ਵ ਰਾ ਧ



# ਧਨਾਸਰੀ ਮਹਲਾ ੧ ਘਰੁ ੧ ਚਉਪਦੇ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਜੀਉ ਡਰਤੁ ਹੈ ਆਪਣਾ, ਕੈ ਸਿਉ ਕਰੀ ਪੁਕਾਰ ॥ ਦੂਖ ਵਿਸਾਰਣੁ ਸੇਵਿਆ, ਸਦਾ ਸਦਾ ਦਾਤਾਰੁ ॥੧॥ ਸਾਹਿਬੁ ਮੇਰਾ ਨੀਤ ਨਵਾ, ਸਦਾ ਸਦਾ ਦਾਤਾਰੁ ॥੧॥ ਰਹਾਉ॥੧॥ ਅਨਦਿਨੁ ਸਾਹਿਬੁ ਸੇਵੀਐ, ਅੰਤਿ ਛਡਾਏ ਸੋਇ ॥ ਸੁਣਿ ਸੁਣਿ ਮੇਰੀ ਕਾਮਣੀ, ਪਾਰਿ ਉਤਾਰਾ ਹੋਇ ॥੨॥ ਦਇਆਲ ! ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ ॥ ਸਰਬੰ ਸਾਚਾ ਏਕੁ ਹੈ, ਦੂਜਾ ਨਾਹੀ ਕੋਇ ॥ ਤਾ ਕੀ ਸੇਵਾ ਸੋ ਕਰੇ, ਜਾ ਕਉ ਨਦਰਿ ਕਰੇਇ ॥੩॥ ਤੁਧੁ ਬਾਝੁ, ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ, ਜਿਤੁ ਨਾਮਿ ਤੇਰੇ ਲਾਗਿ ਰਹਾਂ ॥ ਦੂਜਾ ਨਾਹੀ ਕੋਇ, ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥ ਸੇਵੀ ਸਾਹਿਬੁ ਆਪਣਾ, ਅਵਰੁ ਨਾ ਜਾਚੰਉ ਕੋਇ ॥ ਨਾਨਕੁ ਤਾ ਕਾ ਦਾਸ ਹੈ, ਬਿੰਦ ਬਿੰਦ ਚੁਖ ਚੁਖ ਹੋਇ ॥੪॥ ਸਾਹਿਬ! ਤੇਰੇ ਨਾਮ ਵਿਟਹੁ, ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਰੀਂ , ਨਵਾਂ , ਤਰਾਂ , ਜਾਉਂ , ਨਾਹੀਂ , ਰਹਾਂ, ਸੇਵੀਂ ।

**ਪਦ ਅਰਥ** : ਡਰਤੁ-ਡਰਦਾ । ਦੂਖ ਵਿਸਾਰਣੁ-ਦੁਖ ਹਰਣ; ਦੁੱਖਾਂ ਦੇ ਦੂਰ ਕਰਨ ਵਾਲਾ । ਸਾਹਿਬੁ-ਸਾਈਂ, ਮਾਲਕ । ਨੀਤ-ਨਿਤ, ਰੋਜ਼ । ਮੇਰੀ ਕਾਮਣੀ-ਮੇਰੀ (ਸੁੰਦਰ) ਇਸਤ੍ਰੀ ! (ਭਾਵ ਮੇਰੀ ਪਿਆਰੀ ਇਛਾਧਾਰੀ ਬੁੱਧੀ) । ਸਰਬ-ਸਾਰੇ, ਸਭ ਵਿਚ । ਸੇਵੀ-(ਮੈਂ) ਸੇਵਦਾ (ਸਿਮਰਦਾ) ਹਾਂ । ਬਿੰਦ ਬਿੰਦ ਚੁਖ ਚੁਖ-ਨਿਕੇ ਨਿਕੇ ਟੋਟੇ ਭਾਵ ਸਦਕੇ ਤੇ ਕੁਰਬਾਨ । ਵਿਟਹੁ-ਤੋਂ, ਉਪਰੋਂ ।

**ਅਰਥ** : (ਮੇਰਾ ਆਪਣਾ) ਦਿਲ ਡਰਦਾ ਹੈ, (ਮੈਂ) ਕਿਸ ਅਗੇ (ਆਪਣੇ ਦੁਖਾਂ ਕੀਰਨਿਆਂ ਦੀ) ਪੁਕਾਰ ਕਰਾਂ ? (ਮੈਂ ਸਭ ਆਸਰੇ ਛੱਡ ਕੇ) ਦੁਖਾਂ ਦੇ ਦੂਰ ਕਰਨ ਵਾਲੇ (ਪ੍ਰਭੂ) ਨੂੰ ਸਿਮਰਿਆ ਹੈ (ਜੋ) ਸਦਾ ਸਦਾ ਹੀ (ਅਤੁੱਟ) ਦਾਤਾਂ ਦੇਣ ਵਾਲਾ ਹੈ । ਮੇਰਾ ਸਾਈਂ ਸਦਾ ਨਵਾਂ (ਨਵੇਲਾ) ਹੈ, ਸਦਾ ਸਦਾ ਹੀ (ਸਭ ਨੂੰ) ਦਾਤਾਂ ਦੇਣ ਵਾਲਾ ਹੈ ।੧। ਰਹਾਉ।

ਹੇ ਮੇਰੀ (ਪਿਆਰੀ ਇਛਾਧਾਰੀ) ਬੁੱਧੀ ! (ਤੂੰ) ਸੁਣ ! (ਫਿਰ) ਸੁਣ ! ਦਿਨ ਰਾਤ (ਉਸ) ਮਾਲਕ ਨੂੰ ਸਿਮਰਨਾ-ਸੇਵਣਾ ਚਾਹੀਦਾ ਹੈ (ਕਿਉਂਕਿ) ਅੰਤ ਸਮੇਂ ਉਹੋ (ਮਾਲਕ ਤੈਨੂੰ ਦੁਖਾਂ ਤੋਂ) ਛਡਾਏਗਾ (ਅਤੇ ਉਸ ਸਾਈਂ ਦੀ ਸੇਵਾ ਵਿਚ ਲਗ ਕੇ ਸੰਸਾਰ ਭਉਜਲ ਤੋਂ ਤੇਰਾ)ਨਿਸਤਾਰਾ ਹੋ ਜਾਏਗਾ।੧।ਰਹਾਉ।

ਹੇ ਦਇਆਲੂ ! ਤੇਰੇ ਨਾਮ ਦੁਆਰਾ ਹੀ (ਮੈਂ ਇਸ ਸੰਸਾਰ ਸਾਗਰ ਤੋਂ) ਤਰ ਸਕਦਾ ਹਾਂ, (ਸੋ

ਮੈਂ ਤੇਰੇ ਤੋਂ) ਸਦਾ ਸਦਕੇ ਜਾਂਦਾ ਹਾਂ ।੧। ਰਹਾਉ ।

(ਹੇ ਮੇਰੀ ਇਛਾਧਾਰੀ ਬੁੱਧੀ !) ਸਭ (ਪਸਾਰੇ) ਵਿਚ ਇਕੋ ਅਕਾਲ ਪੁਰਖ ਹੀ ਹੈ, ਉਸ ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਉਸਦੀ ਸੇਵਾ ਉਹੋ (ਜੀਵ) ਕਰ ਸਕਦਾ ਹੈ ਜਿਸ ਉਤੇ (ਉਹ ਆਪਣੀ ਕਿਰਪਾ) ਦ੍ਰਿਸ਼ਟੀ ਕਰਦਾ ਹੈ ।੩।

(ਹੁਣ ਬੇਨਤੀ ਕਰਦੇ ਹਨ) ਹੇ ਪਿਆਰੇ ! (ਪ੍ਰਭੂ !) ਤੇਰੇ ਤੋਂ ਬਿਨਾ (ਮੈਂ) ਕਿਵੇਂ (ਜ਼ਿੰਦਾ) ਰਹਿ ਸਕਦਾ ਹਾਂ ? (ਇਸ ਲਈ ਮੈਨੂੰ) ਉਹ ਵਡਿਆਈ ਬਖਸ਼ ਜਿਸ ਕਰਕੇ (ਮੈਂ) ਤੇਰੇ ਨਾਮ ਵਿਚ ਲਗਿਆ ਰਹਾਂ । ਹੇ ਪਿਆਰੇ ! (ਤੇਰੇ ਵਰਗਾ) ਦੂਜਾ ਕੋਈ ਨਹੀਂ ਹੈ, ਜਿਸ ਅਗ੍ਹੇ ਜਾ ਕੇ (ਮੈਂ ਆਪਣੇ ਅਰਜ਼ੋਈ) ਆਖਾਂ ।੧। ਰਹਾਉ ।

(ਹੇ ਭਾਈ! ਮੈਂ) ਆਪਣੇ ਮਾਲਕ ਨੂੰ ਸਿਮਰਦਾ (ਸੇਵਦਾ) ਹਾਂ (ਅਤੇ ਉਸ ਤੋਂ ਬਿਨਾਂ) ਹੋਰ (ਕਿਸੇ ਪਾਸੋਂ) ਕੁਝ ਨਹੀਂ ਮੰਗਦਾ। ਨਾਨਕ ਉਸ (ਪ੍ਰਭੂ) ਦਾ ਦਾਸ ਹੈ (ਅਤੇ ਉਸ ਤੋਂ) ਸਦਕੇ ਕੁਰਬਾਨ ਜਾਂਦਾ ਹੈ। ਹੇ ਸਾਹਿਬ ! (ਨਾਨਕ) ਤੇਰੇ ਨਾਮ ਤੋਂ ਨਿੱਕੇ ਨਿੱਕੇ ਟੋਟੇ ਟੋਟੇ ਭਾਵ ਸਦਕੇ ਤੇ ਕੁਰਬਾਨ ਜਾਂਦਾ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਚੋਂ ਆਪਣੇ ਸਾਹਿਬ ਨੂੰ ਸੇਵਣ ਤੇ ਸਿਰਮਨ ਦੀ ਸੇਧ ਮਿਲਦੀ ਹੈ। ਦੁਖੀਆਂ ਦੀ ਪੁਕਾਰ ਸੁਣਨ ਵਾਲਾ ਤੇ ਦੁਖਾਂ ਨੂੰ ਨਾਸ਼ ਕਰਨ ਵਾਲਾ ਇਕੋ ਇਕ ਪਰਮੇਸ਼ਰ ਹੈ ਜੋ ਸਦਾ ਹੀ ਨਵੇਂ ਰੰਗ, ਨਵੇਂ ਖੇੜੇ ਵਾਲਾ ਅਤੇ ਸਦਾ ਦਇਆਲੂ ਹੈ। ਉਸ ਦਾਤੇ ਪਾਸੋਂ ਜਗਿਆਸੂ ਹੇਠ ਲਿਖੀ ਵਡਿਆਈ ਮੰਗੇ:-

**ਤੁਧੁ ਬਾਝੁ, ਪਿਆਰੇ ਕੇਵ ਰਹਾ ॥**
**ਸਾ ਵਡਿਆਈ ਦੇਹਿ, ਜਿਤੁ ਨਾਮਿ ਤੇਰੇ ਲਾਗਿ ਰਹਾ ॥**

ਸਮੁਚੇ ਤੌਰ ਤੇ ਇਹ ਸ਼ਬਦ ਸਨਮੁਖ ਰੂਪ ਵਿਚ ਆਪਣੇ ਮਾਲਕ ਨਾਲ ਭੈ ਭਾਵਨੀ ਸਹਿਤ ਵਾਰਤਾਲਾਪ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਤੋਂ ਬਿਨਾ ਹੋਰ ਦੂਜੀ ਕੋਈ ਸਮਰਥ ਹਸਤੀ ਨਹੀਂ ਹੈ ਜਿਸ ਅਗੇ ਆਪਣਾ ਦੁਖ ਸੁਖ ਰਖਿਆ ਜਾ ਸਕੇ ।

**ਧਨਾਸਰੀ ਮਹਲਾ ੧ ॥ ਹਮ ਆਦਮੀ ਹਾਂ ਇਕ ਦਮੀ, ਮੁਹਲਤਿ ਮੁਹਤੁ ਨ ਜਾਣਾ ॥ ਨਾਨਕੁ ਬਿਨਵੈ ਤਿਸੈ ਸਰੇਵਹੁ, ਜਾ ਕੇ ਜੀਅ ਪਰਾਣਾ ॥੧॥ ਅੰਧੇ! ਜੀਵਨਾ ਵੀਚਾਰਿ ਦੇਖਿ, ਕੇਤੇ ਕੇ ਦਿਨਾ ॥੧॥ ਰਹਾਉ ॥ ਸਾਸੁ ਮਾਸੁ ਸਭੁ ਜੀਉ ਤੁਮਾਰਾ, ਤੂ ਮੈ ਖਰਾ ਪਿਆਰਾ ॥ ਨਾਨਕੁ ਸਾਇਰੁ ਏਵ ਕਹਤੁ ਹੈ, ਸਚੇ ਪਰਵਦਗਾਰਾ ॥੨॥ ਜੇ ਤੂ ਕਿਸੇ ਨ ਦੇਹੀ ਮੇਰੇ ਸਾਹਿਬਾ! ਕਿਆ ਕੋ ਕਢੈ ਗਹਣਾ ॥ ਨਾਨਕੁ ਬਿਨਵੈ ਸੋ ਕਿਛੁ ਪਾਈਐ, ਪੁਰਬਿ ਲਿਖੇ ਕਾ ਲਹਣਾ ॥੩॥ ਨਾਮੁ ਖਸਮ ਕਾ ਚਿਤਿ ਨ ਕੀਆ, ਕਪਟੀ ਕਪਟੁ ਕਮਾਣਾ ॥ ਜਮ ਦੁਆਰਿ ਜਾ ਪਕੜਿ ਚਲਾਇਆ, ਤਾ ਚਲਦਾ ਪਛੁਤਾਣਾ ॥ ੪ ॥ ਜਬ ਲਗੁ ਦੁਨੀਆ ਰਹੀਐ ਨਾਨਕ, ਕਿਛੁ ਸੁਣੀਐ ਕਿਛੁ ਕਹੀਐ ॥ ਭਾਲਿ**

**ਰਹੇ ਹਮ ਰਹਣੁ ਨ ਪਾਇਆ, ਜੀਵਤਿਆ ਮਰਿ ਰਹੀਐ ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਦੇਹੀਂ ,ਤਾਂ, ਦੁਨੀਆਂ , ਜੀਵਤਿਆਂ । **ਫੁਟਕਲ** : ਸ਼ਾਇਰ ।

**ਪਦ ਅਰਥ** : ਹਮ-ਅਸੀਂ । ਇਕ ਦਮੀ-ਇਕ ਦਮ (ਸੁਆਸ) ਵਾਲੇ । ਮੁਹਲਤਿ-ਮਿਆਦ । ਮੁਹਤੁ-ਸਮਾਂ । ਬਿਨਵੈ-ਬੇਨਤੀ ਕਰਦਾ ਹੈ। ਜੀਵਨਾ-ਜੀਵਨ, ਜ਼ਿੰਦਗੀ। ਵੀਚਾਰਿ ਦੇਖਿ-ਵਿਚਾਰ ਕੇ ਵੇਖ ਲੈ। ਕੇਤੇ ਕੇ ਦਿਨਾ-ਕਿਤਨੇ ਕੁ ਦਿਨਾਂ ਦਾ ਹੈ। ਸਾਸੁ-ਸੁਆਸ । ਮਾਸੁ-ਸਰੀਰ । ਜੀਉ-ਜਿੰਦ । ਖਰਾ-ਬਹੁਤ। ਸਾਇਰੁ-ਸ਼ਾਇਰ, ਕਵੀ। ਏਵ-ਇਸ ਤਰ੍ਹਾਂ । ਕਢੈ ਗਹਿਣਾ-ਜ਼ੇਵਰ ਕਢਕੇ ਦੇਣਾ (ਭਾਵ ਗਿਰਵੀ ਰਖਣਾ) । ਚਿਤਿ-ਚਿਤ ਵਿਚ । ਜਮ ਦੁਆਰਿ-ਜਮ ਦੇ ਦਰ ਉਤੇ । ਭਾਲਿ ਰਹੇ-ਢੂੰਢ ਕੇ ਥਕ ਗਏ ਹਾਂ । ਰਹਣੁ-ਟਿਕਾਣਾ ।

**ਅਰਥ** : (ਹੇ ਭਾਈ !) ਅਸੀਂ ਆਦਮੀ ਇਕ ਦਮੀ (ਭਾਵ ਇਕ ਸੁਆਸ-ਭਰ ਜੀਉਣ ਵਾਲੇ) ਹਾਂ, (ਜੀਉਣ ਦੀ) ਮਿਆਦ ਤੇ ਸਮਾਂ ਨਹੀਂ ਜਾਣਦੇ । (ਇਸ ਲਈ) ਨਾਨਕ ਬੇਨਤੀ ਕਰਦਾ ਹੈ (ਕਿ ਹੇ ਅਗਿਆਨੀ ਜੀਵ ! ਉਸ (ਹਰੀ) ਨੂੰ ਸਿਮਰੋ ਜਿਸ ਦੇ ਸੁਆਸ (ਦਿਤੇ ਹੋਏ ਹਨ) ।੧।

ਹੇ ਅਗਿਆਨੀ ਮਨੁਖ ! ਵਿਚਾਰ ਕੇ ਵੇਖ (ਕਿ ਇਸ ਜਗਤ ਵਿਚ) ਕਿਤਨੇ ਕੁ ਦਿਨਾਂ ਦਾ ਜੀਵਨ ਹੈ ।੧। ਰਹਾਉ ।

ਹੇ ਸੱਚੇ ਪਾਲਣਹਾਰ ਹਰੀ ! ਨਾਨਕ ਸ਼ਾਇਰ ਇਸ ਤਰ੍ਹਾਂ ਕਹਿੰਦਾ ਹੈ ਕਿ (ਹੇ ਪ੍ਰਭੂ !) ਸੁਆਸ, ਸਰੀਰ (ਅਤੇ ਇਹ) ਜਿੰਦ ਸਭ ਕੁਝ ਤੇਰਾ (ਦਿੱਤਾ ਹੋਇਆ ਹੈ ਅਤੇ) ਤੂੰ ਮੈਨੂੰ ਬਹੁਤ ਪਿਆਰਾ (ਲਗਦਾ ਹੈਂ) ।੨।

ਹੇ ਮੇਰੇ ਮਾਲਕ ! ਜੇ ਤੂੰ ਕਿਸੇ ਨੂੰ (ਜੀਵਨ ਦੀ) ਦਾਤਿ ਨਾਹ ਦੇਵੇਂ ਤਾਂ (ਤੇਰੇ ਪਾਸ) ਗਹਿਣਾ ਧਰ ਕੇ (ਮਨੁਖ) ਕੀ ਕੋਈ (ਵਸਤੂ) ਲੈ ਸਕਦਾ ਹੈ ? (ਭਾਵ ਕੁਝ ਨਹੀਂ ਲੈ ਸਕਦਾ)। ਦਾਸ ਨਾਨਕ ਬੇਨਤੀ ਕਰਦਾ ਹੈ (ਕਿ ਹੇ ਅਗਿਆਨੀ ਪੁਰਸ਼ ! ਪਰਮੇਸ਼ਰ ਤੋਂ) ਓਹੋ ਕੁਝ ਪਾਈਦਾ ਹੈ ਜੋ ਪਹਿਲਾਂ ਤੋਂ ਹੀ (ਹਰੀ ਵਲੋਂ ਸਾਡੇ ਮੱਥੇ ਤੇ) ਲਿਖੇ ਹੋਏ (ਲੇਖਾਂ) ਦਾ ਲਹਿਣਾ (ਹੁੰਦਾ ਹੈ) ।੩।

(ਹੇ ਭਾਈ !) ਕਪਟੀ (ਫ਼ਰੇਬੀ ਮਨੁਖ) ਨੇ (ਜੀਵਨ ਭਰ) ਮਾਲਕ ਦਾ ਨਾਮ (ਆਪਣੇ) ਚਿਤ ਵਿਚ (ਯਾਦ) ਨਹੀਂ ਕੀਤਾ, ਕਪਟ ਹੀ ਕਮਾਉਂਦਾ ਰਿਹਾ । (ਅੰਤ ਸਮੇਂ) ਜਮ ਦੇ ਦੁਆਰੇ ਵਲ ਜਦ ਪਕੜ ਕੇ ਟੋਰਿਆ ਤਾਂ (ਉਸ ਵੇਲੇ) ਚਲਦਾ ਹੋਇਆ ਪਛੁਤਾਇਆ (ਪਰ ਵੇਲਾ ਬੀਤਣ ਮਗਰੋਂ ਪਛਤਾਉਣ ਦਾ ਕੀ ਲਾਭ?) ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ !) ਜਦ ਤਕ ਦੁਨੀਆਂ ਵਿਚ ਰਹੀਏ (ਭਾਵ ਜੀਵੀਏ ਤਦ ਤਕ ਕਿਸੇ ਪਾਸੋਂ ਪ੍ਰਭੂ ਦੀ) ਕੁਝ (ਸਿਫ਼ਤ ਸਲਾਹ) ਸੁਣੀਏ (ਤੇ) ਕੁਝ (ਆਪ) ਕਰੀਏ (ਸੁਣਾਈਏ) । ਅਸੀਂ (ਇਸ ਜਨਮ ਵਿਚ) ਢੂੰਢ ਕੇ ਥਕ ਗਏ ਹਾਂ (ਕਿਸੇ ਨੇ ਸਦਾ ਲਈ ਇਥੇ) ਰਹਿਣਾ (ਪੱਕਾ ਟਿਕਾਣਾ) ਨਹੀਂ ਪਾਇਆ, (ਇਸ ਲਈ) ਜੀਉਂਦਿਆਂ ਭਾਵ ਜੀਵਤ ਭਾਵ ਤੋਂ ਮਰ ਕੇ (ਇਸ

ਜਗਤ ਵਿਚ) ਰਹੀਏ (ਭਾਵ ਹੰਕਾਰ ਨਾ ਕਰੀਏ) ।੫।੨।

## ਸਾਰੰਸ਼ ਅਤੇ ਸਿਧਾਂਤ

ਜੇ ਮਨੁਖ ਦੇ ਅੰਦਰ ਇਹ ਵਿਸ਼ਵਾਸ ਬਝ ਜਾਏ ਕਿ ਉਸ ਨੇ ਸੰਸਾਰ ਵਿਚ ਸਦਾ ਲਈ ਜੀਉਂਦੇ ਨਹੀਂ ਰਹਿਣਾ ਅਤੇ ਪਤਾ ਨਹੀਂ ਅਗਲਾ ਸੁਆਸ ਵੀ ਉਸਨੂੰ ਲੈਣਾ ਨਸੀਬ ਹੁੰਦਾ ਜਾਂ ਨਹੀਂ, ਤਾਂ ਉਹ ਕਿਉ ਨਾ ਹੁਣੇ ਹੀ ਸਿਰਜਣਹਾਰ ਦੇ ਧਿਆਨ ਵਿਚ ਉਸ ਦੀਆਂ ਸਿਫ਼ਤਾਂ ਕਰਨ ਵਿੱਚ ਜੁਟ ਜਾਏ। ਨਾਮ ਸੁਣਨਾ ਤੇ ਜਪਣਾ ਹਰੇਕ ਪ੍ਰਾਣੀ ਦਾ ਜੀਵਨ ਕਰਤੱਬ ਹੋਣਾ ਚਾਹੀਦਾ ਹੈ। ਮਨੁਖਾ ਜਨਮ ਦਾ ਸਹੀ ਅਰਥਾਂ ਵਿੱਚ ਇਹੋ ਲਾਭ ਲੈਣਾ ਹੈ ।

## ਧਨਾਸਰੀ ਮਹਲਾ ੧ ਘਰੁ ਦੂਜਾ

**ੴ ਸਤਿਗੁਰ ਪ੍ਰਸਾਦਿ ॥ ਕਿਉ ਸਿਮਰੀ, ਸਿਵਰਿਆ ਨਹੀ ਜਾਇ ॥ ਤਪੈ ਹਿਆਉ, ਜੀਅੜਾ ਬਿਲਲਾਇ ॥ ਸਿਰਜਿ ਸਵਾਰੇ, ਸਾਚਾ ਸੋਇ ॥ ਤਿਸੁ ਵਿਸਰਿਐ, ਚੰਗਾ ਕਿਉ ਹੋਇ ॥੧॥ ਹਿਕਮਤਿ ਹੁਕਮਿ ਨ ਪਾਇਆ ਜਾਇ ॥ ਕਿਉਕਰਿ ਸਾਚਿ ਮਿਲਉ, ਮੇਰੀ ਮਾਇ ॥੧॥ ਰਹਾਉ ॥ ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥ ਲੋਕ ਪਤੀਣੈ, ਨਾ ਪਤਿ ਹੋਇ ॥ ਤਾ ਪਤਿ ਰਹੈ, ਰਾਖੈ ਜਾ ਸੋਇ ॥੨॥ ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ, ਦੂਜੀ ਨਾਹੀ ਜਾਇ ॥ ਜੇ ਕੋ ਕਰੇ, ਕੀਤੈ ਕਿਆ ਹੋਇ ॥ ਜਿਸ ਨੋ ਬਖਸੇ ਸਾਚਾ ਸੋਇ ॥੩॥ ਹੁਣਿ ਉਠਿ ਚਲਣਾ, ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ, ਗੁਣ ਨਹੀ ਨਾਲਿ ॥ ਜੈਸੀ ਨਦਰਿ ਕਰੇ, ਤੈਸਾ ਹੋਇ ॥ ਵਿਣੁ ਨਦਰੀ, ਨਾਨਕ ਨਹੀ ਕੋਇ ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ , ਸਿਮਰੀਂ , ਕਿਉਂਕਰਿ, ਮਿਲਉਂ, ਤਾਂ, ਜਾਂ, ਦੇਖਾਂ, ਮੂੰਹੁ, ਨਹੀਂ .

**ਪਦ ਅਰਥ** : ਕਿਉ ਸਿਮਰੀ-ਕਿਸ ਤਰ੍ਹਾਂ ਸਿਮਰਾਂ?। ਸਿਵਰਿਆ-ਸਿਮਰਿਆ। ਤਪੈ ਹਿਆਉ-ਹਿਰਦਾ ਸੜਦਾ ਹੈ। ਜੀਅੜਾ-ਮਨ । ਬਿਲਲਾਇ-ਵਿਲਕਦਾ, ਦੁਖੀ ਹੁੰਦਾ ਹੈ। ਸਿਰਜਿ ਸਵਾਰ-ਪੈਦਾ ਕਰਕੇ ਸਵਾਰਦਾ (ਸ਼ਿੰਗਾਰਦਾ) ਹੈ । ਹਿਕਮਤਿ-ਚਲਾਕੀ ਨਾਲ । ਹੁਕਮਿ-(ਜ਼ਬਰੀ) ਹੁਕਮ ਨਾਲ । ਮਿਲਉ-ਮੈਂ ਮਿਲਾਂ । ਵਖਰੁ-ਸੌਦਾ । ਪਤੀਣੈ-ਪਤੀਜਣ, ਖੁਸ਼ ਹੋਣ ਨਾਲ । ਪਤਿ-ਇਜ਼ਤ । ਜਾਇ-ਜਗ੍ਹਾ, ਥਾਂ, ਕੀਤੈ-ਕੀਤਿਆਂ । ਮੁਹਤਿ-ਪਲ ਵਿਚ । ਤਾਲਿ-ਤਾਲੀ। ਕਿਆ ਮੁਹੁ ਦੇਸਾ-ਕੀ ਮੂੰਹ ਦਿਖਾਂਵਾਗਾ ?

**ਅਰਥ** : (ਹੇ ਮੇਰੀ ਮਾਂ ! ਮੈਂ ਪਰਮੇਸ਼ਰ ਨੂੰ) ਕਿਵੇਂ ਸਿਮਰਾਂ? (ਮੈਥੋਂ) ਸਿਮਰਿਆ ਨਹੀਂ ਜਾ ਰਿਹਾ। (ਸਿਮਰਨ ਤੋਂ ਬਿਨਾ ਮੇਰਾ) ਹਿਰਦਾ ਸੜਦਾ ਹੈ ਤੇ ਮਨ ਦੁਖੀ ਹੁੰਦਾ ਹੈ। (ਉਹ) ਸਚਾ (ਹਰੀ, ਜੀਵ) ਪੈਦਾ ਕਰਕੇ ਉਸਨੂੰ ਸਵਾਰਦਾ ਹੈ, ਉਸ (ਹਰੀ ਦੇ) ਵਿਸਰਿਆਂ (ਜੀਵ) ਚੰਗਾ ਕਿਵੇਂ ਹੋ ਸਕਦਾ ਹੈ?।੧।

ਹੇ ਮੇਰੀ ਮਾਂ ! (ਕਿਸੇ) ਚਾਲਾਕੀ ਨਾਲ, (ਦੂਜਿਆਂ ਤੇ) ਹੁਕਮ (ਚਲਾ) ਕੇ (ਭਾਵ ਧੱਕੇ ਸ਼ਾਹੀ

ਨਾਲ ਹਰੀ) ਨਹੀਂ ਪਾਇਆ ਜਾ ਸਕਦਾ, (ਤੂੰ ਦਸ ਕਿ) ਮੈਂ ਉਸ ਸਚੇ (ਹਰੀ ਨੂੰ) ਕਿਸ ਤਰ੍ਹਾਂ ਮਿਲਾਂ ? ।੧।ਰਹਾਉ।

(ਹੇ ਮਾਂ !) ਨਾਮ ਰੂਪੀ ਸੌਦਾ ਵੇਖਣ ਲਈ ਕੋਈ (ਵਿਰਲਾ ਮਨੁਖ ਗੁਰੂ ਦੇ ਦਰ ਉਤੇ ਸਤਿਸੰਗਤ ਵਿਚ) ਜਾਂਦਾ ਹੈ। (ਉਥੇ ਹਰੇਕ ਮਨੁੱਖ) ਨਾ ਕੋਈ (ਨਾਮ-ਰੱਸ) ਚਖਦਾ ਹੈ, ਨਾ ਕੋਈ ਖਾਂਦਾ ਹੈ (ਭਾਵ ਹਿਰਦੇ ਵਿਚ ਕੋਈ ਨਹੀਂ ਧਾਰਦਾ, ਫਿਰ ਮਿਲਾਪ ਕਿਵੇਂ ਹੋਵੇ?)। ਲੋਕਾਂ ਦੇ ਪ੍ਰਸੰਨ ਹੋਣ ਨਾਲ (ਰਬੀ ਦਰਬਾਰ ਵਿਚ) ਇਜ਼ਤ ਨਹੀਂ ਹੁੰਦੀ। (ਉਥੇ) ਇਜ਼ਤ ਤਾਂ ਹੀ ਰਹਿੰਦੀ ਹੈ ਜਦੋਂ ਉਹ (ਵਾਹਿਗੁਰੂ ਆਪ) ਰਖਦਾ ਹੈ ।੨।

(ਹੇ ਪ੍ਰਭੂ !) ਮੈਂ ਜਿਥੇ ਵੇਖਦਾ ਹਾਂ (ਤੂੰ) ਉਥੇ ਹੀ ਸਮਾਅ ਰਿਹਾ ਹੈ (ਤੇਰੇ ਤੋਂ ਬਿਨਾ) ਦੂਜੀ (ਕੋਈ) ਥਾਂ ਨਹੀਂ (ਭਾਵ ਤੂੰ ਹਰ ਥਾਂ ਹਾਜ਼ਰ ਹੈਂ) । (ਹੇ ਭਾਈ ! ਜੇ) ਕੋਈ (ਜਤਨ) ਕਰੇ (ਤਾਂ ਉਸ ਦੇ ਜਤਨ) ਕੀਤਿਆਂ ਕੀ ਹੋ ਸਕਦਾ ਹੈ? (ਭਾਵ ਕੁਝ ਨਹੀਂ ਹੋ ਸਕਦਾ)। (ਅਸਲ ਵਿਚ ਉਹੀ ਜੀਵ ਹਰੀ ਨੂੰ ਮਿਲ ਸਕਦਾ ਹੈ) ਜਿਸ ਨੂੰ ਉਹ ਸੱਚਾ (ਪ੍ਰਭੂ ਆਪ ਸਿਮਰਨ ਦੀ ਦਾਤ) ਬਖਸ਼ ਦੇਵੇ ।੩।

(ਹੇ ਭਾਈ !) ਹੁਣ ਹੀ (ਇਸ ਸੰਸਾਰ ਤੋਂ ਉਠ ਕੇ ਚਲਾ ਜਾਣਾ ਹੈ) ਪਲ ਵਿਚ ਜਾਂ ਤਾਲੀ ਮਾਰਨ ਜਿੰਨੇ ਸਮੇਂ ਵਿਚ। (ਪਰ ਜੀਵ ਇਹ ਸੋਚੇ ਮੈਂ ਰਬੀ ਦਰਬਾਰ ਵਿਚ) ਕੀ ਮੂੰਹ ਵਿਖਾਵਾਂਗਾ (ਜਦੋਂ ਕਿ) ਮੇਰੇ ਨਾਲ ਗੁਣ (ਸਾਥੀ) ਨਹੀਂ ਹੋਣਗੇ (ਮੇਰੇ ਨਾਲ ਕੀ ਬੀਤੇ ਗੀ) ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੀ) ਨਜ਼ਰ ਤੋਂ ਬਿਨਾ ਕੋਈ (ਜੀਵ ਭੀ ਸੰਸਾਰ ਵਿਚ) ਨਹੀ ਹੈ । ਜਿਹੋ ਜਿਹੀ (ਪ੍ਰਭੂ) ਨਦਰ ਕਰ ਦੇਵੇ (ਮਨੁਖ) ਉਹੋ ਜਿਹਾ ਬਣ ਜਾਂਦਾ ਹੈ ।੪।੧।੩।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਮਿਲਣ ਦਾ ਮਾਰਗ ਨਾਮ-ਸਿਮਰਨ ਹੈ। ਇਸ ਵਿਚ ਸੰਦੇਹ ਨਹੀਂ ਕਿ ਲੋਕੀ ਸਿਮਰਨ ਲਈ ਸਤਿਸੰਗਤ ਵਿਚ ਜਾਂਦੇ ਹਨ, ਉਥੇ ਜਾ ਕੇ ਵੀ ਨਾਮ ਪਦਾਰਥ ਨਹੀਂ ਭੁੰਚਦੇ । ਜਦੋਂ ਤਕ ਅਮਲੀ ਜੀਵਨ ਨਹੀਂ ਬਣਦਾ ਉਦੋਂ ਤਕ ਰਬੀ ਦਰਗਾਹ ਵਿਚ ਵੀ ਆਦਰ ਨਹੀਂ ਮਿਲ ਸਕਦਾ । ਆਪਣੇ ਜ਼ੋਰ ਨਾਲ ਚਤੁਰਾਈਆਂ ਤੇ ਦੂਜਿਆਂ ਤੇ ਹੁਕਮ ਚਲਾਇਆਂ ਨਾਮ-ਸਿਮਰਨ ਤੇ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ । ਨਾਮ ਦੀ ਕਮਾਈ ਪ੍ਰਭੂ ਦੀ ਨਦਰ ਤੇ ਨਿਰਧਾਰਤ ਹੈ। ਜਿਹੋ ਜਿਹੀ ਪ੍ਰਭੂ ਨਦਰ ਕਰ ਦੇਵੇ ਜੀਵ ਦੀ ਕਰਣੀ ਉਹੋ ਜਿਹੀ ਬਣ ਜਾਂਦੀ ਹੈ। ਆਪਣੇ ਕਰਮਾਂ ਦੇ ਆਸਰੇ ਰਹਿਣਾ ਹਾਨੀਕਾਰਕ ਹੈ । ਗੁਰਬਾਣੀ ਵਿਚ ਅੰਕਿਤ ਹੈ :-

**ਨਾ ਜਾਣਾ ਕਰਮ, ਕੇਵਡੁ ਤੇਰੀ ਦਾਤਿ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥[ਪੰਨਾ ੧੫੪**

ਗੁਰਮਤਿ ਸਿਧਾਂਤ ਅਨੁਸਾਰ ਨਾਮ ਰੂਪ ਵਡਿਆਈ ਦੀ ਪ੍ਰਾਪਤੀ ਤੋਂ ਉਤੇ ਹੋਰ ਕੋਈ ਸ੍ਰੇਸ਼ਟ ਕਰਮ ਨਹੀਂ ਹੈ । ਗੁਰਵਾਕ ਹਨ :-

**ਨਾਨਕੁ ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ ॥** [ਪੰਨਾ ੯੦੩

**ਧਨਾਸਰੀ ਮਹਲਾ ੧ ॥ ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ, ਰਹੈ ਲਿਵ ਲਾਇ ॥ ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥ ਗੁਰ ਪਰਸਾਦੀ, ਪਾਇਆ ਜਾਇ ॥ ਹਰਿ ਸਿਉ ਚਿਤੁ ਲਾਗੈ, ਫਿਰਿ ਕਾਲੁ ਨ ਖਾਇ ॥੧॥ ਰਹਾਉ॥ ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ, ਬਿਖਿਆ ਮਹਿ ਰਹੈ ਉਦਾਸੁ ॥ ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ, ਗਤਿ ਪਾਈ ॥੨॥ ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ, ਤਿਸੁ ਆਗੈ ਧਰੈ ॥ ਸਾਹਿਬ ਭਾਵੈ, ਸੋ ਪਰਵਾਣੁ ॥ ਸੋ ਸੇਵਕੁ, ਦਰਗਹ ਪਾਵੈ ਮਾਣੁ ॥੩॥ ਸਤਿਗੁਰ ਕੀ ਮੂਰਤਿ, ਹਿਰਦੈ ਵਸਾਏ॥ ਜੋ ਇਛੈ, ਸੋਈ ਫਲੁ ਪਾਏ॥ ਸਾਚਾ ਸਾਹਿਬੁ, ਕਿਰਪਾ ਕਰੈ॥ ਸੋ ਸੇਵਕੁ, ਜਮ ਤੇ ਕੈਸਾ ਡਰੈ ॥੪॥ ਭਨਤਿ ਨਾਨਕੁ, ਕਰੇ ਵੀਚਾਰੁ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ, ਇਹੁ ਸਬਦੁ ਹੈ ਸਾਰੁ ॥੫॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਆਤਮਾਂ, ਪਰਮਾਤਮਾਂ, ਸਿਉਂ ,ਤਾਂ ਤੇ, ਮਹਿਂ ।

**ਪਦ ਅਰਥ :** ਦ੍ਰਵੈ-ਢਲਦਾ, ਪਿਘਲਦਾ ਹੈ ਭਾਵ ਕੋਮਲ ਹੋ ਜਾਂਦਾ ਹੈ । ਪਰਾਤਮਾ-ਦੂਜੇ ਦੀ ਆਤਮਾ । ਏਕੋ ਕਰੈ-ਇਕ-ਮਿਕ ਕਰ ਲੈਂਦਾ ਹੈ। ਦੁਬਿਧਾ-ਦੁਚਿਤਾਪਨ। ਅੰਤਰਿ ਮਰੈ-ਅੰਦਰ ਹੀ ਮਰ ਜਾਂਦੀ ਹੈ । ਕਾਲੁ-ਮੌਤ । ਬਿਖਿਆ ਮਹਿ-ਮਾਇਆ ਵਿਚ । ਉਦਾਸੁ-ਉਪਰਾਮ, ਨਿਰਲੇਪ । ਕਲਤ੍ਰ-ਇਸਤ੍ਰੀ । ਵਿਚੇ-ਵਿਚ ।ਗਤਿ ਪਾਈ-ਮੁਕਤੀ ਪਾ ਲੈਂਦਾ ਹੈ। ਮੂਰਤਿ-ਸਰੂਪ ।ਭਨਤਿ-ਆਖਦਾ ਹੈ। ਕੋ-ਕੋਈ। ਸਾਰੁ-ਸ੍ਰੇਸ਼ਟ ।

**ਅਰਥ :** (ਹੇ ਭਾਈ !) ਜੇ (ਵਾਹਿਗੁਰੂ) ਮੇਹਰ ਦੀ ਨਜ਼ਰ ਕਰੇ ਤਾਂ ਹੀ (ਉਸ ਦਾ) ਨਾਮ ਸਿਮਰਿਆ ਜਾਂਦਾ ਹੈ। (ਜਿਸ ਮਨੁੱਖ ਦਾ) ਆਤਮਾ ਕੋਮਲ ਹੋ ਜਾਂਦਾ ਹੈ (ਉਹ ਪ੍ਰਭੂ ਨਾਲ) ਲਿਵ ਲਾਈ ਰਖਦਾ ਹੈ। (ਉਹ ਆਪਣੀ) ਆਤਮਾ ਤੇ ਦੂਜਿਆਂ ਦੀ ਆਤਮਾ (ਪਰਮਾਤਮਾ ਨਾਲ) ਇਕ-ਮਿਕ ਕਰ ਲੈਂਦਾ ਹੈ (ਭਾਵ ਉਸ ਦੇ ਅੰਦਰ ਦ੍ਵੈਤ ਵਾਲਾ ਭਰਮ-ਭੇਦ ਮਿਟ ਜਾਂਦਾ ਹੈ)। (ਉਸ ਦੇ) ਅੰਦਰ ਦੀ ਦੁਬਿਧਾ (ਉਸ ਦੇ ਮਨ) ਅੰਦਰ ਹੀ ਮਰ ਜਾਂਦੀ ਹੈ।੨।

(ਹੇ ਭਾਈ ! ਪ੍ਰਭੂ ਦਾ ਨਾਮ-ਸਿਰਮਨ) ਗੁਰੂ ਦੀ ਕਿਰਪਾ ਨਾਲ ਹੁੰਦਾ ਹੈ। (ਜਿਸ ਦਾ) ਚਿਤ ਹਰੀ (ਨਾਮ) ਨਾਲ ਜੁੜ ਜਾਂਦਾ ਹੈ, (ਉਸਨੂੰ ਕਾਲ) ਨਹੀਂ ਖਾਂਦਾ ।੧। ਰਹਾਉ ।

(ਹੇ ਭਾਈ !) ਸਚ (ਸਰੂਪ ਵਾਹਿਗੁਰੂ) ਨੂੰ ਸਿਮਰਨ ਨਾਲ (ਗੁਰੂ ਗਿਆਨ ਦਾ) ਚਾਨਣ ਹੋ ਜਾਂਦਾ ਹੈ। ਇਸ ਕਰਕੇ (ਮਨੁਖ ਫਿਰ) ਮਾਇਆ ਵਿੱਚ ਹੀ ਉਪਰਾਮ ਰਹਿੰਦਾ ਹੈ। ਸਤਿਗੁਰੂ ਦੀ ਅਜੇਹੀ ਵਡਿਆਈ ਹੈ ਕਿ ਪੁਤਰ, ਇਸਤ੍ਰੀ (ਆਦਿਕ ਪਰਵਾਰ ਵਿਚ ਵਿਚਰਦਿਆਂ ਹੀ, ਜੀਵ) ਮੁਕਤੀ ਪਾ ਲੈਂਦਾ ਹੈ (ਭਾਵ ਨਿਰਲੇਪ ਹੋ ਜਾਂਦਾ ਹੈ, ਦੁਨਿਆਵੀ ਧੰਧਿਆਂ ਵਿਚ ਨਹੀਂ ਫਸਦਾ) ।੨।

(ਅਸਲੀ) ਸੇਵਕ (ਉਹ ਹੈ ਜੋ) ਇਹੋ ਜਿਹੀ ਸੇਵਾ ਕਰੇ। ਜਿਸ (ਮਾਲਕ ਦੀ) ਜਿੰਦ ਹੈ ਉਸ ਅਗੇ (ਇਹ ਜਿੰਦ ਭੇਟਾ ਵਜੋਂ) ਧਰ ਦੇਵੇ (ਭਾਵ ਪ੍ਰਭੂ ਦੀ ਆਗਿਆ ਅਨੁਸਾਰ ਜੀਵਨ ਬਿਤਾਵੇ) । (ਜੋ ਸੇਵਕ) ਉਸ ਸਾਹਿਬ ਨੂੰ ਚੰਗਾ ਲਗ ਜਾਵੇ ਉਹ ( ਹੀ ਸਾਹਿਬ ਦੇ ਦਰਬਾਰ ਵਿਚ) ਪਰਵਾਣ ਹੈ। ਉਹ ਸੇਵਕ (ਹਰੀ ਦੀ) ਦਰਗਾਹ ਵਿਚ ਆਦਰ-ਮਾਣ ਪਾਉਂਦਾ ਹੈ ।੩।

(ਜਿਹੜਾ ਸੇਵਕ) ਸਤਿਗੁਰੂ ਦੇ (ਸ਼ਬਦ) ਸਰੂਪ ਨੂੰ (ਆਪਣੇ) ਹਿਰਦੇ ਵਿਚ ਵਸਾਅ ਲਏ, (ਫਿਰ ਉਹ) ਜੋ ਕੁਝ ਇਛੇਗਾ (ਮਨ ਬਾਂਛਿਤ) ਫਲ ਪਾ ਲਏਗਾ। (ਜਿਸ ਸੇਵਕ ਉਤੇ) ਸੱਚਾ ਸਾਹਿਬ ਕਿਰਪਾ ਕਰਦਾ ਹੈ, ਉਹ ਸੇਵਕ ਜਮ ਤੋਂ ਕਿਸ ਤਰ੍ਹਾਂ ਡਰ ਸਕਦਾ ਹੈ? (ਭਾਵ ਉਹ ਭੈ-ਰਹਿਤ ਹੋ ਜਾਂਦਾ ਹੈ) ।੪।

ਨਾਨਕ (ਗੁਰੂ ਜੀ) ਕਹਿੰਦੇ ਹਨ (ਕਿ ਕੋਈ ਮਨੁਖ ਸੋਚ ਸਮਝ ਕੇ) ਵੀਚਾਰ ਕਰੇ, ਸਾਚੀ ਬਾਣੀ ਨਾਲ ਪਿਆਰ ਕਰੇ,ਤਾਂ ਕੋਈ (ਜਾ ਕੇ) ਮੁਕਤੀ ਦਾ ਦਰਵਾਜ਼ਾ ਪਾਉਂਦਾ ਹੈ। (ਅਸਲ ਵਿੱਚ ਗੁਰੂ ਦਾ ਬਖ਼ਸ਼ਿਆ) ਇਹ ਸ਼ਬਦ (ਨਾਮ-ਸਿਮਰਨ ਹੀ) ਸ੍ਰੇਸ਼ਟ ਹੈ (ਜਿਸ ਵਿਚ) ਜਪੁ ਤਪੁ (ਆਦਿ) ਸਭ ਕੁਝ (ਆ ਜਾਂਦਾ ਹੈ) ।੫।੨।੪।

## ਸਾਰੰਸ਼ ਅਤੇ ਸਿਧਾਂਤ

ਕਠੋਰ ਹਿਰਦੇ ਵਿਚ ਨਾਮ ਨਹੀਂ ਵਸਦਾ । ਜੇ ਪ੍ਰਭੂ ਦੀ ਮਿਹਰ ਹੋ ਜਾਏ, ਮਨ ਗੁਰੂ ਦੇ ਸ਼ਬਦ ਨਾਲ ਵਿੰਨ੍ਹਿਆ ਜਾਏ, ਤਾਂ ਇਹ ਕਿਤੇ ਕੋਮਲ ਹੁੰਦਾ ਹੈ। ਕੋਮਲ ਮਨ ਹੀ ਕਰਤਾਰ ਨਾਲ ਜੁੜਦਾ ਹੈ। ਸੰਸਾਰ ਦੇ ਧੰਧਿਆਂ ਤੋਂ ਉਪਰਾਮ ਹੋ ਜਾਂਦਾ ਹੈ। ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਕਿਸੇ ਹਾਲਤ ਵਿਚ ਨਹੀਂ ਹੋ ਸਕਦੀ:-

**ਬਿਨੁ ਗੁਰ, ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥**
**ਬਿਨੁ ਗੁਰ ਸੇਵੇ ਸੁਖੁ ਨ ਹੋਵੀ, ਪੂਰੈ ਭਾਗਿ ਗੁਰੁ ਪਾਵਣਿਆ ॥** [ਪੰਨਾ ੧੧੫

ਸਿਧਾਂਤ ਇਹ ਹੈ ਕਿ ਸੇਵਕ ਨਿਰਮਾਣ ਹੋਕੇ ਸੱਚੀ ਬਾਣੀ ਨਾਲ ਪਿਆਰ ਕਰੇ, ਬਾਣੀ ਵਿਚ ਦਿਤੇ ਉਪਦੇਸ਼ ਨੂੰ ਮੰਨੇ, ਇਸੇ ਵਿਚ ਸਾਰੇ ਜਪ,ਤਪ,ਸੰਜਮ ਆਦਿ ਕਰਮ ਆ ਜਾਂਦੇ ਹਨ। ਗੁਰਬਾਣੀ ਵਿਚ ਇਸ ਤੱਤ ਸਿਧਾਂਤ ਨੂੰ ਇਉਂ ਪ੍ਰਗਟ ਕੀਤਾ ਗਿਆ ਹੈ :-

**ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ, ਤਿਸੁ ਪੂਰਨ ਕਾਮੁ ॥** [ਪੰਨਾ ੪੦੧

**ਧਨਾਸਰੀ ਮਹਲਾ ੧ ॥ ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥ ਬਹੁਤਾ ਬੋਲਣੁ, ਝਖਣੁ ਹੋਇ ॥ ਵਿਣੁ ਬੋਲੇ, ਜਾਣੈ ਸਭੁ ਸੋਇ ॥੧॥ ਰਹਾਉ ॥ ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ, ਬੋਲੇ ਤਾਤੁ ॥ ਜਿਨਿ ਮਨੁ ਰਾਖਿਆ, ਅਗਨੀ ਪਾਇ ॥ ਵਾਜੈ ਪਵਣੁ, ਆਖੈ ਸਭ ਜਾਇ ॥੧॥ ਜੇਤਾ ਮੋਹੁ ਪਰੀਤਿ ਸੁਆਦ**

**॥ ਸਭਾ ਕਾਲਖ, ਦਾਗਾ ਦਾਗ ॥ ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥ ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ, ਹੋਰੁ ਨਹੀ ਥਾਉ ॥ ਜੇ ਕੋ ਡੂਬੈ, ਫਿਰਿ ਹੋਵੈ ਸਾਰ ॥ ਨਾਨਕ, ਸਾਚਾ ਸਰਬ ਦਾਤਾਰ ॥੪॥੩॥੫॥**

ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ , ਮੁਹਿਂ, ਨਾਹੀਂ , ਨਾਉਂ , ਥਾਉਂ ।

**ਪਦ ਅਰਥ** : ਤਪਤੁ ਹੈ-ਦੁੱਖੀ ਹੁੰਦਾ ਹੈ । ਬਾਰੋ ਬਾਰ-ਬਾਰ ੨ , ਮੁੜ ਮੁੜ । ਖਪੈ-ਖਪਦਾ (ਕ੍ਰਿਝਦਾ ਹੈ)। ਬੇਕਾਰ-ਵਿਕਾਰ । ਜੈ ਤਨਿ-ਜਿਸ ਸਰੀਰ ਵਿਚ । ਪਕਾ ਰੋਗੀ-ਪੱਕਾ, ਭਾਵ ਕੋੜ੍ਹ ਦਾ ਰੋਗੀ। ਵਿਲਲਾਇ-ਵਿਲਕਦਾ, ਦੁੱਖੀ ਹੁੰਦਾ ਹੈ। ਝਖਣੁ-ਖਪਣਾ । ਸੋਇ-ਉਹ (ਪ੍ਰਭੂ) । ਅਖੀ-ਅੱਖਾਂ । ਤਾਤੁ-ਤੁਰਤ, ਛੇਤੀ ਛੇਤੀ । ਅਗਨੀ-ਅਗ ਵਿਚ । ਵਾਜੈ ਪਵਣੁ-ਸੁਆਸ ਵਜਦਾ ਭਾਵ ਚਲਦਾ ਹੈ। ਆਖੈ ਸਭ ਜਾਇ-ਜਾ ਕੇ ਸਭ ਕੁਝ ਆਖਦੀ ਹੈ। ਦਾਗ ਦੋਸ-ਦੋਸ਼ਾਂ ਦੇ ਦਾਗ਼ । ਮੁਹਿ-ਮੂੰਹ ਉਤੇ । ਜਾਇ-ਜਗ੍ਹਾ, ਥਾਂ । ਕਰਮਿ-ਬਖਸ਼ਿਸ਼ ਦੁਆਰਾ । ਸਾਰ-ਸੰਭਾਲ ।

**ਅਰਥ** : (ਹੇ ਭਾਈ !) ਜੀਵ ਮੁੜ ਮੁੜ ਦੁਖੀ ਹੁੰਦਾ ਹੈ । (ਦੁਖਾਂ ਵਿਚ) ਤਪ ਤਪ ਕੇ ਖਪਦਾ (ਕ੍ਰਿਝਦਾ ਹੈ ਜਿਸ ਕਰਕੇ ਇਸ ਦੇ ਸਰੀਰ ਵਿਚ) ਬਹੁਤ ਵੇਕਾਰ (ਪੈਦਾ ਹੁੰਦੇ ਹਨ) । ਜਿਸ ਸਰੀਰ ਵਿਚੋਂ (ਪਰਮੇਸ਼ਰ ਦੀ) ਬਾਣੀ ਭੁੱਲ ਜਾਂਦੀ ਹੈ । (ਉਹ ਇਸ ਤਰ੍ਹਾਂ) ਵਿਲਕਦਾ ਹੈ, ਜਿਵੇਂ ਪੱਕਾ ਰੋਗੀ (ਭਾਵ ਕੋਹੜੀ) ਵਿਲਕਦਾ, ਦੁਖੀ ਹੁੰਦਾ ਹੈ ।੧।

(ਹੇ ਭਾਈ !) ਬਹੁਤਾ ਬੋਲਣਾ ਝਖਣ (ਸਮਾਨ ਵਿਅਰਥ) ਹੁੰਦਾ ਹੈ ਉਹ (ਵਾਹਿਗੁਰੂ) ਬੋਲੇ ਬਿਨਾ ਹੀ ਸਭ ਕੁਝ ਜਾਣਦਾ ਹੈ। ਜਿਸ(ਕਰਤਾਰ) ਨੇ ਕੰਨ, ਅੱਖਾਂ ਤੇ ਨੱਕ (ਆਦਿ)ਬਣਾਏ ਹਨ, ਜਿਸ ਨੇ ਜੀਭ ਦਿਤੀ ਹੈ(ਜਿਸ ਨਾਲ ਮਨੁੱਖ)ਛੇਤੀ ਛੇਤੀ ਬੋਲ ਰਿਹਾ ਹੈ। ਜਿਸ ਨੇ ਮਨ ਨੂੰ (ਮਾਂ ਦੇ ਪੇਟ ਦੀ ਜਠਰ) ਅਗਨੀ ਵਿਚ ਪਾ ਕੇ (ਉਥੇ) ਰਖਿਆ ਕੀਤੀ ਹੈ। (ਜਦੋਂ ਕੰਨ ਵਿੱਚ) ਹਵਾ ਵਜਦੀ (ਭਾਵ ਬੋਲਦੀ ਹੈ) ਸਭ (ਗਲਾਂ ਕੰਨ ਨੂੰ) ਜਾ ਕੇ ਦਸਦੀ ਹੈ (ਕਿ ਗੁਰਬਾਣੀ ਦਾ ਉਪਦੇਸ਼ ਯਾਦ ਰਖਣਾ ਚਾਹੀਦਾ ਹੈ)।੨।

(ਹੇ ਭਾਈ !) ਜਿਤਨਾ (ਮਾਇਆ ਦਾ) ਮੋਹ, (ਹੋਰ ਪਦਾਰਥਾਂ ਦੀ) ਪ੍ਰੀਤ (ਅਤੇ ਜੀਭ ਦਾ) ਸੁਆਦ ਹੈ ਸਭ ਕਾਲਖ ਰੂਪ ਹੈ, (ਜੋ ਵਿਕਾਰਾਂ ਵਾਲੇ) ਦਾਗ਼ਾਂ ਦੇ ਦਾਗ਼ (ਲਾ ਕੇ ਬਦਸ਼ਕਲ ਕਰ ਦੇਂਦੀ ਹੈ) । (ਇਸ ਤਰ੍ਹਾਂ ਮਨੁਖ) ਦੋਸ਼ਾਂ ਦੇ ਦਾਗ਼ (ਆਪਣੇ) ਮੂੰਹ ਤੇ ਲਾ ਕੇ (ਇਸ ਸੰਸਾਰ ਚੋਂ) ਚਲਾ ਗਿਆ, (ਪਰ) ਅਗੇ (ਪਰਮਾਤਮਾ ਦੀ) ਦਰਗਾਹ ਵਿਚ (ਇਸਨੂੰ) ਬੈਠਣ ਲਈ ਥਾਂ ਨਹੀਂ ਮਿਲਦੀ ।੩।

(ਹੇ ਪ੍ਰਭੂ !) ਤੇਰੇ ਨਾਮ ਦਾ ਆਖਣੁ (ਸਿਮਰਣ ਤੇਰੀ) ਮਿਹਰ ਨਾਲ ਮਿਲਦਾ ਹੈ, ਜਿਸ ਨਾਲ ਲਗ ਕੇ (ਸੰਸਾਰ ਤੋਂ)ਤਰਣਾ (ਹੁੰਦਾ ਹੈ ਇਸ ਤੋਂ ਬਿਨਾ ਤਰਣ ਲਈ) ਹੋਰ ਕੋਈ ਥਾਂ (ਟਿਕਾਣਾ)ਨਹੀਂ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਕੋਈ (ਮਨੁਖ) ਡੁਬ ਰਿਹਾ ਹੋਵੇ (ਪਰਮੇਸ਼ਰ ਅਗੇ ਅਰਦਾਸਿ ਕਰੇ ਤਾਂ ਮਾਲਕ ਵਲੋਂ) ਫਿਰ (ਵੀ ਉਸ ਦੀ ਵੀ) ਸੰਭਾਲ ਹੁੰਦੀ ਹੈ, (ਕਿਉਂਕਿ ਉਹ) ਸੱਚਾ

(ਸਾਹਿਬ) ਸਾਰੇ (ਜੀਆਂ ਦਾ) ਦਾਤਾ ਹੈ ।੪।੩।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਤਿੰਨ ਉਥਾਨਕਾ ਵੇਖਣ ਵਿਚ ਆਉਂਦੀਆਂ ਹਨ :-

੧. ਕਾਸ਼ੀ ਦੇ ਰਾਜੇ ਹਰਿਨਾਥ ਨੂੰ ਇਸ ਸ਼ਬਦ ਰਾਹੀਂ ਉਪਦੇਸ਼ ਦਿਤਾ ।

['ਜਨਮ ਸਾਖੀ ਪਰੰਪਰਾ' ਪ੍ਰੋ; - ਕਿਰਪਾਲ ਸਿੰਘ

੨, ਦੀਪਾਲ ਪੁਰ (ਮਿੰਟਗੁਮਰੀ) ਵਿਚ ਇਕ ਨੌਰੰਗ ਨੂਰਾ ਨਾਮ ਦਾ ਕੁਸ਼ਟੀ ਫਕੀਰ ਸੀ ਉਸਦਾ ਵਿਰਲਾਪ ਸੁਣ ਕੇ ਸਤਿਗੁਰੂ ਜੀ ਨੂੰ ਦਯਾ ਆ ਗਈ, ਆਪ ਨੇ ਉਸ ਦਾ ਦੁਖ ਦੂਰ ਕਰਨ ਵਾਸਤੇ ਤੇ ਉਸ ਦੇ ਉਪਰ ਨਾਮ ਅੰਮ੍ਰਿਤ ਛੱਟਾ ਦੇਣ ਲਈ ਇਹ ਸ਼ਬਦ ਉਚਾਰਿਆ ਸੀ। ਜਿਥੇ ਇਹ ਸ਼ਬਦ ਉਚਾਰਨ ਹੋਇਆ, ਉਸ ਥਾਂ ਤੇ 'ਨਨਕਾਣਾ ਸਾਹਿਬ' ਨਾਮ ਦਾ ਗੁਰਦੁਆਰਾ ਸੋਭਾ ਪਾ ਰਿਹਾ ਹੈ । [ਪੰ. ਨਰੈਣ ਸਿੰਘ

੩, ਬਾਣੀ ਤੋਂ ਬਿਨਾ ਮਨੁਖ ਦੀ ਮੋਹ ਆਦਿ ਦੀ ਤੜਫਣ ਨਹੀਂ ਜਾਂਦੀ । ਹਰੀ ਦੀ ਕਿਰਪਾ ਹੋਵੇ ਤਾਂ ਹੀ ਨਾਮ ਨਾਲ ਪਿਆਰ ਪੈਂਦਾ ਹੈ। (ਇਹ ਸ਼ਬਦ ਇਕ ਕੋਹੜੀ ਪ੍ਰਥਾਇ ਉਚਾਰਨ ਹੋਇਆ ਦਸਦੇ ਹਨ)। [ਸ਼ਬਦਾਰਥ

੪, ਸੰਪ੍ਰਦਾਈ ਸਟੀਕ ਦੇ ਕਰਤਾ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ (ਕ੍ਰਿਤ ਕਵੀ ਸੰਤੋਖ ਸਿੰਘ ਜੀ) ਦੇ ਅਧਾਰ ਉਤੇ ਨੰ. ੨ ਵਾਲੀ ਸਾਖੀ ਦਿਤੀ ਹੈ। ਪਰ ਆਪਣੇ ਨੋਟ ਵਿਚ ਇਉਂ ਲਿਖਿਆ ਹੈ:-

'ਇਸ ਸ਼ਬਦ ਸਾਖੀ ਗੋਵਿੰਦ ਦਾਸ ਦੇ ਪ੍ਰਿਆਵਾਂ ਵਿਚ ਇਸ ਤਰ੍ਹਾਂ ਭੀ ਹੈ ਕਿ ਗੁਰੂ ਨਾਨਕ ਦੇਵ ਜੀ ਜਦ ਫਰੰਟੀਅਰ ਦੇ ਇਲਾਕੇ ਨੁਸ਼ਹਿਰੇ ਨਗਰ ਗਏ ਤਾਂ ਇਕ ਕੋਹੜੀ ਨੂੰ ਰਾਜ਼ੀ ਕਰਕੇ ਕਿਹਾ ਕਿ ਤੈਨੂੰ ਕੋਈ ਪੁੱਛੇ ਕਿਸ ਨੇ ਰਾਜ਼ੀ ਕੀਤਾ ਹੈ ਤਾਂ ਕਹੀਂ ਮੈਨੂੰ ਸ਼ਹੁ ਸੁਹਾਗਣ ਨੇ ਰਾਜ਼ੀ ਕੀਤਾ ਹੈ ।'

ਸਾਖੀਆਂ ਦੇ ਵਖ ਵਖ ਰੂਪ ਵੇਖ ਕੇ ਪਾਠਕਾਂ ਦੀ ਸ਼ਰਧਾ ਨੂੰ ਠੇਸ ਵਜਦੀ ਹੈ। ਭਾਵੇਂ ਪ੍ਰਸਿਧ ਉਥਾਨਕਾ ਭਾ, ਸੰਤੋਖ ਸਿੰਘ ਜੀ ਵਾਲੀ ਹੈ ਪਰ ਦੂਜੀਆਂ ਸਾਖੀਆਂ ਨੂੰ ਬਿਨਾ ਕਿਸੇ ਦਲੀਲ ਦੇ ਕਿਵੇਂ ਕਟਿਆ ਜਾ ਸਕਦਾ ਹੈ ? ਇਸ ਲਈ ਇਸ ਸ਼ਬਦ ਵਿਚ ਦਿਤੇ ਸਾਰ ਨੂੰ ਸੰਭਾਲਣ ਦੀ ਲੋੜ ਹੈ। ਜਿਸ ਸਰੀਰ ਤੋਂ ਨਾਮ ਬਾਣੀ ਵਿਸਰ ਜਾਵੇ ਉਸ ਦੀ ਦਸ਼ਾ ਪੱਕੇ ਰੋਗੀ (ਕੁਸ਼ਟੀ) ਵਾਲੀ ਬਣ ਜਾਂਦੀ ਹੈ। ਨਾਮ ਬਾਣੀ ਤੋਂ ਬਿਨਾ ਬੋਲਣਾ ਵੀ ਝਖਣਾ, ਭਾਵ ਖਪਣਾ ਕ੍ਰਿਝਣਾ ਤੇ ਦੁਖੀ ਹੋਣਾ ਹੀ ਹੈ। ਜੋ ਮਨੁੱਖ ਪ੍ਰਭੂ ਦੀਆਂ ਦਿਤੀਆਂ ਹੋਈਆਂ ਦਾਤਾਂ ਨੂੰ ਪਾ ਕੇ ਸ਼ੁਕਰਾਨਾ ਨਹੀਂ ਕਰਦਾ ਉਹ ਅਕ੍ਰਿਤਘਣ ਹੈ । ਅਜਿਹੀ ਦਸ਼ਾ ਪ੍ਰਭੂ ਵਲੋਂ ਬੇਮੁਖ ਹੋ ਕੇ ਮੂੰਹ ਤੇ ਕਾਲਖ ਮਲਣ ਵਾਲੀ ਹੈ। ਜੇ ਮਨੁਖ ਪ੍ਰਭੂ ਅਗੇ ਆਪਣੇ ਅਉਗਣ ਰਖ ਕੇ ਸਚੇ ਦਿਲੋਂ ਅਰਦਾਸ ਕਰੇ ਤਾਂ ਬਖਸ਼ਿਆ ਜਾ ਸਕਦਾ ਹੈ। ਪਰ ਇਸ ਦੇ ਉਲਟ ਜੇ ਕਰੇ ਅਉਗਣ ਅਤੇ ਕਹੇ ਮੈਂ ਗੁਣਵਾਨ ਹਾਂ, ਡੁਬ ਰਿਹਾ ਹੋਵੇ ਤੇ ਆਖੇ ਮੈਂ ਤਰ ਰਿਹਾ ਹਾਂ, ਤਕੜਾ ਹਾਂ, ਪ੍ਰਭੂ ਅਜਿਹੇ ਹੰਕਾਰੀ ਮਨੁਖ ਦੀ ਕਦੇ ਵੀ ਸਾਰ ਨਹੀਂ ਲੈਂਦਾ ਭਾਵ ਬਹੁੜੀ ਨਹੀਂ ਕਰਦਾ ।

**ਧਨਾਸਰੀ ਮਹਲਾ ੧ ॥ ਚੋਰੁ ਸਲਾਹੇ, ਚੀਤੁ ਨ ਭੀਜੈ ॥ ਜੇ ਬਦੀ ਕਰੇ, ਤਾ**

**ਤਸੂ ਨ ਛੀਜੈ॥ ਚੋਰ ਕੀ ਹਾਮਾ, ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥ ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ, ਸਚਿਆਰ ॥੧॥ਰਹਾਉ॥ ਚੋਰੁ ਸੁਆਲਿਉ, ਚੋਰੁ ਸਿਆਣਾ ॥ ਖੋਟੇ ਕਾ ਮੁਲੁ, ਏਕੁ ਦੁਗਾਣਾ ॥ ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ, ਖੋਟਾ ਹੋਇ ਜਾਇ ॥੨॥ ਜੈਸਾ ਕਰੇ, ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥ ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ, ਤੇਹੈ ਰਾਹਿ ਜਾਇ ॥੩॥ ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥ ਤੁਧੁ ਭਾਵੈ ਅਧੀ ਪਰਵਾਣੁ॥ ਨਾਨਕ, ਜਾਣੈ ਜਾਣੁ ਸੁਜਾਣੁ ॥੪॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ , ਜਾਂ, ਵਡਿਆਈਆਂ, ਕੂੜੀਆਂ।

**ਪਦ ਅਰਥ** : ਸਲਾਹੇ-ਸ਼ਲਾਘਾ ਕਰੇ । ਬਦੀ-ਬੁਰਿਆਈ । ਨ ਭੀਜੈ- ਪ੍ਰਸੰਨ ਨਹੀਂ ਹੁੰਦਾ । ਤਸੂ-ਰਤਾ ਜਿੰਨਾ । ਨਾ ਛੀਜੈ-ਨਹੀਂ ਛਿਜਦਾ, ਕੁਝ ਨਹੀਂ ਘਟਦਾ । ਹਾਮਾ-ਹਾਮੀ, ਜ਼ਾਮਨੀ । ਸਚਿਆਰ-ਸਚ ਵਾਲਾ (ਵਾਹਿਗੁਰੂ) । ਸੁਆਲਿਉ-ਸੋਹਣਾ । ਦੁਗਾਣਾ-ਦੋ ਗੰਢੇ, ਭਾਵ ਤੁੱਛ । ਸਾਥਿ-ਨਾਲ । ਜਾਂ-ਜਦੋਂ । ਆਪੇ ਖਾਇ-ਆਪੇ ਖਾਂਦਾ ਹੈ (ਭਾਵ ਆਪ ਹੀ ਆਪਣੀਆਂ ਵਡਿਆਈਆਂ ਕਰਕੇ ਮੀਆਂ ਮਿਠੂ ਬਣਦਾ ਹੈ) । ਸੁਰਤਿ-ਮਤਿ ਸੋਝੀ । ਤੇਹੈ ਰਾਹਿ-ਉਹੋ ਜਿਹੇ ਰਸਤੇ ਉਤੇ । ਕੂੜੀਆਂ-ਝੂਠੀਆਂ (ਗੱਲਾਂ)। ਕੂੜ ਕਬਾੜੁ-ਕੂੜਾ ਕਰਕਟ, ਟੁਟੀਆਂ ਭਜੀਆਂ ਚੀਜ਼ਾਂ ਭਾਵ ਅਪੁਠੀਆਂ ਗੱਲਾਂ । ਆਖਉ-ਆਖੇ ਪਿਆ । ਅਧੀ-ਬੁਧੀ-ਹੀਨ, ਮੂਰਖ । ਜਾਣੁ ਸੁਜਾਣੁ-ਜਾਨਣਹਾਰ, ਸਿਆਣਾ (ਹਰੀ) ।

**ਅਰਥ** : (ਹੇ ਭਾਈ !) ਜੇ ਚੋਰ (ਫੜਿਆ ਜਾਏ ਅਤੇ ਉਹ ਬੇਸ਼ਕ ਹਾਕਮ ਦੀ) ਸ਼ਲਾਘਾ ਕਰਦਾ ਰਹੇ (ਇਸ ਤਰ੍ਹਾਂ ਹਾਕਮ ਦਾ) ਚਿਤ ਪ੍ਰਸੰਨ ਨਹੀਂ ਹੁੰਦਾ ।ਜੇ (ਚੋਰ ਉਸ ਹਾਕਮ ਦੀ) ਬੁਰਿਆਈ ਕਰੇ (ਭਾਵ ਉਸ ਨੂੰ ਗਾਲ੍ਹਾਂ ਕਢੇ) ਤਾਂ (ਉਸ ਹਾਕਮ ਦਾ) ਰਤਾ ਜਿੰਨਾ (ਮਾਣ ਵੀ) ਨਹੀਂ ਘਟਦਾ । ਚੋਰ ਦੀ ਹਾਮੀ (ਜ਼ਾਮਨੀ) ਕੋਈ ਨਹੀਂ ਭਰਦਾ । (ਜਿਸ ਮਨੁੱਖ ਨੂੰ ਚੋਰ ਬਣਾ ਦਿਤਾ ਗਿਆ ਹੋਵੇ, ਉਹ) ਚੰਗਾ ਕਿਵੇਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)।੧।

ਹੇ ਅੰਨ੍ਹੇ (ਅਗਿਆਨੀ), ਕੁੱਤੇ (ਲੋਭੀ) ਅਤੇ ਕੂੜ-ਕਬਾੜ ਬੋਲਣ ਵਾਲੇ ਮਨ ! (ਤੂੰ ਕੰਨ ਲਾ ਕੇ) ਸੁਣ (ਲੈ) । ਜੋ ਸਚਿਆਰ (ਮਨੁੱਖ) ਹੁੰਦਾ ਹੈ (ਉਹ) ਬਿਨਾ ਬੋਲਿਆਂ ਹੀ ਬੁਝ ਲਿਆ ਜਾਂਦਾ ਹੈ (ਭਾਵ ਉਸਦੇ ਚਿਹਰੇ ਤੋਂ ਪਤਾ ਲਗ ਜਾਂਦਾ ਹੈ) ।੧। ਰਹਾਉ ।

(ਹੇ ਭਾਈ !) ਚੋਰ (ਭਾਵੇਂ) ਸੋਹਣਾ (ਹੋਵੇ ਭਾਵੇਂ) ਸਿਆਣਾ (ਹੋਵੇ) , (ਪਰ ਉਹ ਖੋਟਾ ਹੁੰਦਾ ਹੈ ਅਤੇ) ਖੋਟੇ ਦਾ ਮੁਲ ਦੋ ਗੰਢੇ (ਭਾਵ ਤੁੱਛ ਜਿਹਾ ਹੀ) ਹੈ । ਜੇ (ਖੋਟਾ ਰੁਪਇਆ ਖਰੇ ਰੁਪਇਆਂ) ਨਾਲ ਰਖੀਏ (ਅਤੇ ਉਸਨੂੰ ਖਰਿਆ ਵਿਚ) ਰਲਾ ਦੇਈਏ, (ਪਰ) ਜਦੋਂ ਉਸ ਨੂੰ ਪਰਖੀਏ (ਉਹ) ਖੋਟਾ ਹੀ (ਪ੍ਰਗਟ) ਹੋ ਜਾਂਦਾ ਹੈ ।੨।

(ਹੇ ਭਾਈ !) ਜਿਹੋ ਜਿਹਾ ਮਨੁੱਖ (ਕੋਈ ਕੰਮ) ਕਰੇ, (ਉਸ ਦਾ ਫਲ ਉਹ) ਉਹੋ ਜਿਹਾ ਪ੍ਰਾਪਤ ਕਰਦਾ ਹੈ। ਆਪ ਹੀ (ਆਪਣੇ ਕਰਮ) ਬੀਜ ਕੇ (ਉਸ ਦਾ ਫਲ) ਆਪ ਹੀ ਖਾਂਦਾ (ਭੋਗਦਾ) ਹੈ । ਜੇ (ਕੋਈ ਖੋਟਾ ਮਨੁਖ ਆਪਣੀਆਂ) ਵਡਿਆਈਆਂ ਕਰੇ (ਭਾਵ ਆਪਣੇ ਮੂੰਹੋ ਮੀਆਂ ਮਿੱਠੂ ਬਣੇ ਤਾਂ ਜਾਣੋ) ਜਿਹੋ ਜਿਹੀ (ਉਸ ਦੀ) ਸੋਝੀ ਹੈ (ਉਹ) ਉਹੋ ਜਿਹੇ ਰਸਤੇ ਤੇ ਚਲਦਾ ਹੈ (ਭਾਵ ਛੇਤੀ ਛੇਤੀ ਉਹ ਆਪਣੀ ਆਦਤ ਜਾਂ ਸੁਭਾਓ ਨਹੀਂ ਬਦਲ ਸਕਦਾ) ।੩।

(ਹੇ ਪ੍ਰਭੂ !) ਜੇ (ਖੋਟਾ ਮਨੁੱਖ) ਸੈਂਕੜੇ (ਝੂਠੀਆਂ ਗਲਾਂ) ਕਰੇ (ਅਤੇ ਹੋਰ) ਕੂੜ ਕਬਾੜ (ਭੈੜੀਆਂ ਚੰਦਰੀਆਂ ਚੀਜ਼ਾਂ ਨੂੰ ਚੰਗਾ ਕਰਕੇ ਦਸੇ), ਭਾਵੇਂ ਸਾਰਾ ਸੰਸਾਰ (ਉਸਨੂੰ ਭਲਾ) ਆਖੀ ਜਾਏ (ਪਰ ਇਹ ਗਲ ਰਬੀ ਦਰਗਾਹ ਵਿਚ ਪਰਵਾਣ ਨਹੀਂ ਹੁੰਦੀ)। (ਹੇ ਪ੍ਰਭੂ ! ਜੇ) ਤੈਨੂੰ ਚੰਗਾ ਲਗੇ ਤਾਂ ਮੂਰਖ (ਮਨੁੱਖ ਵੀ) ਪਰਵਾਨ ਹੈ । ਨਾਨਕ (ਗੁਰੂ ਜੀ ਆਖਦੇ ਹਨ ਕਿ ਉਹ) ਸਿਆਣਾ (ਹਰੀ) ਸਭ ਕੁਝ ਜਾਣਦਾ ਹੈ- "ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ॥" (ਪੰਨਾ ੪੬੩) ।੪।੪।੬।

## ਅਰਥ ਭੇਦ ਅਤੇ ਨਿਰਣੈ

### (ੳ) ਚੋਰੁ ਕੀਆ ਚੰਗਾ ਕਿਉ ਹੋਇ ॥

ਵਖ ਵਖ ਅਰਥ :

੧, ਚੋਰ ਦਾ ਕੀਤਾ ਕੋਈ ਕੰਮ ਭੀ ਚੰਗਾ ਨਹੀਂ ਹੁੰਦਾ । [ਸ਼ਬਦਾਰਥ ਤੇ ਕੁਝ ਹੋਰ ਟੀਕੇ

੨, ਕੋਈ ਵੀ ਮਨੁੱਖ ਕਿਸੇ ਚੋਰ ਦੇ ਚੰਗੇ ਹੋਣ ਦੀ ਗਵਾਹੀ ਨਹੀਂ ਦੇ ਸਕਦਾ। [ਦਰਪਣ

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ 'ਚੋਰੁ ਕੀਆ' ਦਾ ਅਰਥ 'ਚੋਰ ਦਾ ਕੀਤਾ ਹੋਇਆ ਕੰਮ' ਨਹੀਂ ਹੋ ਸਕਦੇ ਕਿਉਂਕਿ 'ਰ' ਨੂੰ ਔਂਕੜ ਲੱਗਾ ਹੋਇਆ ਹੈ। ਜੇ 'ਰ' ਮੁਕਤ ਹੁੰਦਾ ਜਾਂ ਇਸਨੂੰ ਸਿਹਾਰੀ ਲਗੀ ਹੋਈ ਹੁੰਦੀ ਤਾਂ ਪ੍ਰਚਲਤ ਅਰਥ ਠੀਕ ਰਹੇ ਜਾ ਸਕਦੇ ਹਨ ਪਰ ਹੁਣ ਤਾਂ ਇਸ ਦੇ ਸਹੀ ਅਰਥ ਇਉਂ ਬਣਨਗੇ ?

(ਜਿਸ ਮਨੁੱਖ ਨੂੰ) ਚੋਰ (ਗਰਦਾਨਿਆ ਭਾਵ ਨਸ਼ਰ) ਕਰ ਦਿੱਤਾ ਗਿਆ ਹੈ (ਉਹ) ਚੰਗਾ ਕਿਵੇਂ ਹੋ ਸਕਦਾ ਹੈ ? (ਭਾਵ ਕਦੇ ਵੀ ਚੰਗਾ ਨਹੀਂ ਹੋ ਸਕਦਾ) ।

### (ਅ) ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥

ਵਖ ਵਖ ਅਰਥ :

੧, ਹੇ ਅਗਿਆਨ ਕਰ ਅੰਧੇ ਮਨ ਔ ਲੋਭ ਕਰ ਕੁਤੇ ਵਾ ਅਪਵਿਤ੍ਰ ਔਰ ਝੂਠੇ ਜੋ ਸਚਾ ਪੁਰਸ ਹੈ ਸੋ ਬੋਲੇ ਬਿਨ ਹੀ ਜਾਨਿਆ ਜਾਤਾ ਹੈ । [ਫ.ਸ.,ਪੰ. ਨਰੈਣ ਸਿੰਘ

੨, ਸਚਿਆਰ-ਸਚ ਵਾਲਾ, ਸੱਚਾ ਹਰੀ । [ਸ਼ਬਦਾਰਥ

੩, ਹੇ ਅੰਨੇ ਲਾਲਚੀ ਤੇ ਝੂਠੇ ਮਨ ! ( ਧਿਆਨ ਨਾਲ) ਸੁਣ । ਸੱਚਾ ਮਨੁੱਖ ਬਿਨ ਬੋਲਿਆਂ ਹੀ ਪਛਾਣਿਆ ਜਾਂਦਾ ਹੈ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ ਚੰਗੇ ਤੇ ਮੰਦੇ, ਖੋਟੇ ਤੇ ਖਰੇ, ਸਚਿਆਰ ਤੇ ਕੂੜਿਆਰ ਦੀ ਪਰਖ

ਕਿਵੇਂ ਹੁੰਦੀ ਹੈ ? ਇਹ ਗਲ ਮਨ ਨੂੰ ਸਮਝਾਈ ਜਾ ਰਹੀ ਹੈ। ਜੋ ਸਚਿਆਰ (ਮਨੁੱਖ) ਹੁੰਦਾ ਹੈ ਓਹ ਬਿਨਾ ਬੋਲਿਆਂ ਹੀ ਪਛਾਣ ਲਿਆ ਜਾਂਦਾ ਹੈ । ਜੇ 'ਸਚਿਆਰ' ਪਦ ਵਾਹਿਗੁਰੂ ਜੀ ਵਾਸਤੇ ਹੁੰਦਾ ਤਾਂ ਇਸ ਦੇ ਰਾਰੇ ਨੂੰ ਔਂਕੜ ਲੱਗਾ ਹੋਣਾ ਸੀ-'ਤੂ ਕਰਤਾ ਸਚਿਆਰੁ ਮੈਡਾ ਸਾਂਈ॥'(ਪੰ.੩੯੫) ਵਿਗਿਆਨੀ ਪੁਰਸ਼ ਮਨੁੱਖ ਦੀ ਬਾਹਰਲੀ ਸੁਰਤ ਤੋਂ ਬਹੁਤ ਕੁਝ ਪੜ੍ਹ ਲੈਂਦੇ ਹਨ। ਭਾਵ ਇਹ ਹੈ ਕਿ ਬਹੁਤੀਆਂ ਜਾਂ ਥੋੜੀਆਂ ਗੱਲਾਂ 'ਸਚਿਆਰ' ਨੂੰ ਪਰਖਣ ਦੀ ਪ੍ਰਮਾਣੀਕ ਕਸਵਟੀ ਨਹੀਂ ਹਨ । ਜਦੋਂ ਕੂੜਿਆਰ ਨੂੰ ਸਚਿਆਰਾਂ ਵਿਚ ਰਲਾ ਕੇ ਪਰਖੋਗੇ ਤਾਂ ਝੂਠੇ ਦਾ ਪਾਜ ਝੱਟ ਖੁਲ੍ਹ ਜਾਵੇਗਾ । ਗੁਰਵਾਕ ਵੀ ਹਨ :-

**੧. ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕਰਿ ਨਿਰਜਾਸਿ ॥**
**ਕੂੜਿਆਰ ਕੂੜਿਆਰੀ ਜਾਇ ਰਲੇ, ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥[ਪੰ. ੩੧੪**
**੨. ਉਘਰਿ ਗਇਆ ਜੈਸਾ ਖੋਟਾ ਢਬੂਆ, ਨਦਰਿ ਸਰਾਫਾ ਆਇਆ ॥ [ਪੰਨਾ ੩੮੧**

## (ੲ) ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥

ਵਖ ਵਖ ਅਰਥ :

੧. ਜੇ ਆਪਣੀਆ ਵਡਿਆਈਆਂ ਆਪੇ (ਖਾਇ) ਭਾਵ ਕਥਨ ਕਰੇ ਤੋਂ ਵਡਾ ਨਹੀਂ ਹੋ ਸਕਤਾ । ਜੇ (ਕਿਸੇ) ਨੇਕੀ ਕੀਤੀ ਹੈ (ਤਾਂ ਉਹ) ਆਪੇ (ਉਸਦਾ ਫਲ) ਪਾਵੇਗਾ । [ਪੰ. ਨਰੈਣ ਸਿੰਘ

੨. ਜੇ (ਕੋਈ ਖੋਟਾ ਆਦਮੀ) ਆਪ ਆਪਣੀਆਂ ਵਡਿਆਈਆਂ ਕਰੇ, (ਤਾਂ ਉਹ ਵਡਾ ਨਹੀਂ ਬਣ ਜਾਂਦਾ)। [ਸ਼ਬਦਾਰਥ

੩. ਜੇ ਕੋਈ ਮਨੁਖ (ਹੋਵੇ ਤਾਂ ਖੋਟਾ, ਪਰ) ਆਪਣੀਆਂ ਵਡਿਆਈਆਂ ਦੀਆਂ ਕਿਸਮਾਂ ਚੁਕੀ ਜਾਏ (ਉਸ ਦਾ ਇਤਬਾਰ ਨਹੀਂ ਬਣ ਸਕਦਾ) । [ਦਰਪਣ

**ਨਿਰਣੈ** : ਵਡਿਆਈਆਂ ਖਾਣ ਦਾ ਅਰਥ ਕਸਮਾਂ ਖਾਣਾ ਠੀਕ ਨਹੀਂ ਜਿਵੇਂ ਕਿ ਉਪਰ ਨੰ. ੩ ਦੇ ਸਾਹਮਣੇ ਦਰਜ ਹੈ । 'ਵਡਿਆਈਆ ਖਾਇ' ਤੋਂ ਭਾਵ ਆਪ ਹੀ ਆਪਣੇ ਮੂਹੋਂ 'ਵਡਿਆਈਆਂ ਕਰਨਾ ਹੈ, ਮੀਆਂ-ਮਿਠੂ ਬਣਨਾ ਹੈ । ਹਾਂ, ਅਖਰੀ ਅਰਥ 'ਖਾਇ' ਤੋਂ ਭਾਵ ਖਾਂਦਾ, ਭੋਗਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਚੋਰੀ ਮਾੜੀ ਹੈ, ਉਹ ਹੋਰ ਕੋਈ ਅਉਗਣ ਕਰਨਾ ਛੱਡ ਸਕਦਾ ਹੈ ਪਰ ਚੋਰੀ ਕਰਨੀ ਨਹੀਂ ਛਡ ਸਕਦਾ । ਚੋਰ ਦੀ ਭਾਵੇਂ ਕਿਤਨੀ ਮਾਰ ਕੁਟਾਈ ਪਈ ਹੋਵੇ। ਸ਼ਕਲ ਵਿਚੋਂ ਓਹ ਕਿਤਨਾ ਸੋਹਣਾ ਪਿਆ ਹੋਵੇ, ਅਕਲ ਵਿਚੋਂ ਵੀ ਸਿਆਣਾ ਹੋਵੇ ਪਰ ਜਦੋਂ ਉਸ ਨੂੰ ਸਮਾਜ ਵਿਚ ਜਾਂ ਸਚ ਦੀ ਕਚਿਹਰੀ ਵਿਚ ਖੜਾ ਕੀਤਾ ਜਾਂਦਾ ਹੈ ਤਾਂ ਉਸਦਾ ਮੁਲ ਭਜੀ ਕੋਡੀ ਵੀ ਨਹੀਂ ਪੈਂਦਾ । ਚੋਰ ਨੂੰ ਚੰਗਾ ਆਖਣ ਦੀ ਹਾਮੀ ਕੋਈ ਨਹੀਂ ਭਰਦਾ । ਜੇ ਚੋਰ ਪਕੜਿਆ ਜਾਏ, ਓਹ ਬੇਸ਼ਕ ਪੁਲਸ ਵਾਲਿਆਂ ਦੀ ਬਹੁਤ ਸ਼ਲਾਘਾ ਕਰੀ ਜਾਏ ਕਿ ਪੁਲਸ ਵਾਲੇ ਬੜੇ ਰਹਿਮ ਦਿਲ ਹੁੰਦੇ ਹਨ ਜਾਂ ਹੋਰ ਵਡਿਆਈਆਂ ਕਰੀ ਜਾਏ, ਉਸਦੀ ਅਜੇਹੀ ਝੂਠੀ ਵਡਿਆਈ ਤੋਂ ਖੁਸ਼ ਹੋ ਕੇ ਉਸਨੂੰ ਕੋਈ ਨਹੀਂ ਛੱਡਦਾ ।

ਤੱਤ ਇਹ ਹੈ ਕਿ ਕੂੜਾ ਮਨੁੱਖ ਭਾਵੇਂ ਸੈਂਕੜੇ ਕੂੜ ਕਬਾੜ ਬਕੀ ਜਾਏ, ਸਾਰਾ ਸੰਸਾਰ ਭੀ ਉਸਦੇ

ਬਣੌਟੀ ਰੋਣੇ ਚੀਕਣੇ ਕਰਕੇ ਉਸ ਨੂੰ ਚੰਗਾ ਪਰਵਾਣ ਕਰ ਲਏ ਪਰ ਚੋਰ ਰਬੀ ਦਰਗਾਹ ਵਿਚ ਪਰਵਾਨ ਨਹੀਂ ਹੁੰਦਾ। ਜੇ ਹਿਰਦੇ ਵਿਚ ਭੈ-ਭਾਵਨਾ ਹੈ, ਚਾਹੇ ਉਹ ਬੁਧੀ ਤੋਂ ਰਹਿਤ ਭੀ ਹੋਵੇ, ਤਾਂ ਭੀ ਰਬੀ ਦਰਗਾਹ ਵਿਚ ਪਰਵਾਨ ਗਿਣਿਆਂ ਜਾਂਦਾ ਹੈ। ਗੁਰੂ ਘਰ ਵਿਚ ਪੜ੍ਹਾਈ ਨਾਲੋਂ ਹਿਰਦੇ ਦੀ ਸਫ਼ਾਈ ਨੂੰ ਪਰਮੁੱਖਤਾ ਦਿਤੀ ਜਾਂਦੀ ਹੈ।

**ਧਨਾਸਰੀ ਮਹਲਾ ੧॥ ਕਾਇਆ ਕਾਗਦੁ, ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ, ਇਆਣਾ ॥ ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥੧॥ ਨਾਨਕ, ਜੇ ਵਿਚਿ ਰੁਪਾ ਹੋਇ। ਖਰਾ ਖਰਾ ਆਖੈ ਸਭੁ ਕੋਇ ॥੧॥ ਰਹਾਉ ॥ ਕਾਦੀ, ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣ ਨਾਵੈ, ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥ ਸੋ ਜੋਗੀ, ਜੋ ਜੁਗਤਿ ਪਛਾਣੈ ॥ ਗੁਰਪਰਸਾਦੀ ਏਕੋ ਜਾਣੈ ॥ ਕਾਜੀ ਸੋ, ਜੋ ਉਲਟੀ ਕਰੈ ॥ ਗੁਰਪਰਸਾਦੀ, ਜੀਵਤੁ ਮਰੈ ॥ ਸੋ ਬ੍ਰਾਹਮਣੁ, ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ, ਸਗਲੇ ਕੁਲ ਤਾਰੈ ॥੩॥ ਦਾਨਸਬੰਦੁ ਸੋਈ, ਦਿਲਿ ਧੋਵੈ ॥ ਮੁਸਲਮਾਣੁ ਸੋਈ, ਮਲੁ ਖੋਵੈ ॥ ਪੜਿਆ ਬੂਝੈ, ਸੋ ਪਰਵਾਣੁ ॥ ਜਿਸੁ ਸਿਰਿ, ਦਰਗਹ ਕਾ ਨੀਸਾਣੁ ॥੪॥੫॥੭॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਾਇਆਂ, ਘੜੀਅਹਿ, ਜੀਆਂ,

**ਫੁਟਕਲ** : ਪੜ੍ਹੈ, ਕਾਜ਼ੀ, ਦਾਨਸ਼ਬੰਦ, ਪੜ੍ਹੈ, ਨ੍ਹਾਵੈ, ਪੜ੍ਹਿਆ।

**ਪਦ ਅਰਥ** : ਕਾਗਦੁ-ਕਾਗਜ਼। ਪਰਵਾਣਾ-ਪਰਵਾਨਾ, ਚਿੱਠੀ। ਨ ਪੜੈ-ਨਹੀਂ ਪੜ੍ਹਦਾ। ਇਆਣਾ-ਬੇਸਮਝ। ਘੜੀਅਹਿ-ਘੜੇ ਜਾਂਦੇ ਹਨ। ਤੀਨੇ ਲੇਖ-ਰਜੋ, ਤਮੋ, ਸਤੋ, ਤਿੰਨ ਗੁਣਾ ਵਾਲੇ ਲੇਖ। ਕਾਮਿ ਨ ਆਵੈ-ਕੰਮ ਵਿਚ ਨਹੀਂ ਆਉਂਦਾ। ਰੁਪਾ-ਚਾਂਦੀ। ਕਾਜੀ-ਕਾਜ਼ੀ। ਨਾਵੈ-ਨਹਾਉਂਦਾ, ਇਸ਼ਨਾਨ ਕਰਦਾ ਹੈ। ਜੀਆ ਘਾਇ-ਜੀਵਾਂ ਨੂੰ ਮਾਰ ਕੇ। ਅੰਧੁ-ਅੰਨ੍ਹਾ। ਉਜਾੜੇ ਕਾ ਬੰਧੁ-ਉਜਾੜਨ ਦਾ ਬਾਨ੍ਹਣੂੰ। ਜੁਗਤਿ-(ਰਬ ਨੂੰ ਮਿਲਣ ਦੀ) ਜਾਚ। ਦਾਨਸਬੰਦੁ-ਦਾਨਸ਼ਵੰਤ। ਦਾਨਸ਼ਮੰਦ, ਅਕਲਮੰਦ। ਖੋਵੈ-ਦੂਰ ਕਰ ਦੇਵੇ। ਸਿਰਿ-ਮਥੇ ਉਤੇ। ਨੀਸਾਣੁ-ਨਿਸ਼ਾਨ।

**ਅਰਥ:** (ਹੇ ਭਾਈ!) ਸਰੀਰ (ਮਾਨੋ) ਕਾਗਜ਼ ਹੈ (ਅਤੇ) ਮਨ (ਇਸ ਕਾਗਜ਼ ਉਤੇ ਲਿਖਿਆ ਹੋਇਆ) ਪਰਵਾਨਾ ਹੈ। (ਪਰ) ਨਾ-ਸਮਝ (ਮਨੁਖ ਆਪਣੇ) ਮਥੇ ਦੇ (ਲਿਖੇ ਹੋਏ) ਲੇਖ ਨਹੀਂ ਪੜ੍ਹਦਾ ਜੋ ਇਸਦੇ ਪਿਛਲੇ ਸੰਸਕਾਰਾਂ ਅਨੁਸਾਰ ਬਣੇ ਹਨ)। ਹਰੀ ਦੀ ਦਰਗਾਹ ਵਿਚ ਤਿੰਨ (ਗੁਣਾ ਵਾਲੇ) ਲੇਖ ਲਿਖੇ ਜਾਂਦੇ ਹਨ। (ਪਰ ਹੇ ਭਾਈ! ਵੇਖ) ਖੋਟਾ (ਸਿੱਕਾ ਉਥੇ) ਕੰਮ ਨਹੀਂ ਆਉਂਦਾ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ ਸਿਕੇ ਵਿਚ) ਚਾਂਦੀ ਹੋਵੇ ਤਾਂ ਸਭ ਕੋਈ (ਉਸ ਨੂੰ) ਖਰਾ ਖਰਾ ਆਖਦਾ ਹੈ।੧। ਰਹਾਉ।

ਕਾਜ਼ੀ ਝੂਠ ਬੋਲ ਕੇ ਮੈਲ (ਭਾਵ ਵੱਢੀ ਲੈ ਕੇ ਹਰਾਮ ਦਾ ਮਾਲ) ਖਾਂਦਾ ਹੈ। ਬ੍ਰਾਹਮਣ ਜੀਵਾਂ ਨੂੰ ਮਾਰ ਕੇ (ਫਿਰ ਲੋਕ ਵਿਖਾਵੇ ਲਈ) ਇਸ਼ਨਾਨ ਕਰਦਾ ਹੈ। ਜੋਗੀ ਅੰਨ੍ਹਾ (ਭਾਵ ਅਗਿਆਨੀ) ਹੈ ਕਿਉਂਕਿ ਉਹ ਪ੍ਰਭੂ ਨਾਲ ਮਿਲਣ ਦੀ) ਜੁਗਤੀ ਨਹੀਂ ਜਾਣਦਾ। (ਇਹ) ਤਿੰਨੇ (ਕਾਜ਼ੀ, ਜੋਗੀ ਤੇ ਬ੍ਰਾਹਮਣ) ਉਜਾੜੇ ਦਾ ਹੀ ਬਾਨਣੂੰ ਹਨ।੨।

(ਹੇ ਭਾਈ!) ਗੁਰੂ ਦੀ ਕਿਰਪਾ ਨਾਲ ਜੋ ਇਕ (ਪਰਮੇਸ਼ਰ ਨੂੰ ਮਿਲਣ ਦੀ) ਜੁਗਤੀ ਜਾਣਦਾ ਹੈ (ਉਹ ਅਸਲੀ) ਜੋਗੀ ਹੈ। ਕਾਜ਼ੀ ਉਹ ਹੈ ਜੋ (ਆਪਣੀ ਸੁਰਤਿ ਨੂੰ ਮਾਇਆ ਵਲੋਂ) ਉਲਟਾ ਕਰਦਾ ਹੈ (ਅਤੇ) ਗੁਰੂ ਦੀ ਕਿਰਪਾ ਨਾਲ ਜੀਵਤ ਭਾਵ ਤੋਂ ਮਰਦਾ ਹੈ। ਬ੍ਰਹਮਣ ਉਹ ਜੋ ਬ੍ਰਹਮ ਨੂੰ ਵੀਚਾਰਦਾ ਹੈ। ਆਪ (ਭਵਜਲ ਤੋਂ) ਤਰ ਜਾਂਦਾ ਹੈ (ਤੇ ਆਪਣੀ) ਸਾਰੀ ਕੁਲ (ਖ਼ਾਨਦਾਨ ਨੂੰ ਭੀ) ਤਾਰ ਲੈਂਦਾ ਹੈ।੩।

(ਹੇ ਭਾਈ!) ਅਕਲਮੰਦ ਓਹੀ ਹੈ ਜੋ (ਆਪਣੇ) ਦਿਲ ਅੰਦਰ (ਲਗੀ ਮੈਲ ਨੂੰ) ਧੋਂਦਾ ਹੈ। ਮੁਸਲਮਾਨ ਓਹੀ ਹੈ (ਜੋ ਪਾਪਾਂ ਵਿਕਾਰਾਂ ਦੀ) ਮੈਲ ਨਾਸ਼ ਕਰਦਾ ਹੈ। (ਸਹੀ ਅਰਥਾਂ ਵਿਚ) ਉਹ (ਮਨੁੱਖ ਹੀ) ਪੜ੍ਹਿਆ ਹੋਇਆ (ਭਾਵ ਵਿਦਵਾਨ) ਹੈ ਜਿਸ ਦੇ ਮਥੇ ਉਤੇ (ਹਰੀ ਦੀ) ਦਰਗਾਹ ਦਾ (ਪਰਵਾਨਗੀ) ਨਿਸ਼ਾਣ (ਚਿੰਨ੍ਹ) ਹੈ।੪।੫।੭।

## ਅਰਥ ਭੇਦ ਅਤੇ ਨਿਰਣੈ

**ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥**

'ਤੀਨੇ ਲੇਖ' ਦੇ ਅਰਥ ਬਾਰੇ ਫਰੀਦਕੋਟੀ ਅਤੇ ਪੰ. ਨਰੈਣ ਸਿੰਘ ਵਾਲੇ ਸਟੀਕ ਵਿਚ ਹੇਠ ਲਿਖੀਆਂ ਵੰਨਗੀਆਂ ਦਿਤੀਆਂ ਹੋਈਆਂ ਹਨ :-

੧. (ਜਿਵੇਂ) ਦਰਗਾਹ। ਪਾਤਸ਼ਾਹੀ ਦਰਬਾਰ ਵਲੋਂ ਤਿੰਨੇ ਲੇਖ ਸਿੱਕੇ। ਮੋਹਰ, ਰੁਪਯਾ ਤੇ ਪੈਸਾ ਘੜੇ ਜਾਂਦੇ ਹਨ।(ਪਰ) ਵੇਖੋ, (ਉਨ੍ਹਾਂ ਵਿਚੋਂ) ਖੋਟਾ ਸਿੱਕਾ (ਕਿਸੇ ਭੀ) ਕੰਮ ਵਿਚ ਨਹੀਂ ਆਉਂਦਾ ਹੈ।

(ਇਵੇਂ ਹੀ) ਦਰ (ਗਾਹ) ਹਿਰਦੇ ਅੰਦਰ ਤਿੰਨੇ (ਲੇਖ) ਸੰਕਲਪ (ਉਤਮ, ਮਧਮ ਤੇ ਨੀਚ) ਜਾਂਦੇ ਹਨ। (ਪਰ ਅਗੇ ਜਾ ਕੇ) ਖੋਟਾ ਕੰਮ ਨਹੀਂ ਆਵੇਗਾ (ਇਸ ਗੱਲ ਦਾ) (ਵੇਖੁ) ਧਿਆਨ ਰਖੋ।

ਅਥਵਾ (੨) ਦਰਗਾਹ ਵਿਚ ਤਿੰਨ ਲੇਖਕ (ਕਾਜ਼ੀ, ਬ੍ਰਾਹਮਣ ਤੇ ਜੋਗੀ) ਘੜੇ (ਪੜਤਾਲੇ) ਜਾਣਗੇ। ਖੋਟਾ (ਲੇਖ) (ਵੇਖੁ) ਸਰੂਪ ਵਿਚ ਕੰਮ ਨਹੀਂ ਆਵੇਗਾ।

ਅਥਵਾ (੩) ਤਿੰਨੇ (ਲੇਖ) ਜੀਵ (ਸਾਤਕੀ, ਰਾਜਸੀ,ਤਾਮਸੀ) ਦਰਗਾਹ ਵਿਚ ਸੋਧੇ ਜਾਣਗੇ। ਜੋ ਖੋਟਾ ਦਿਸੇਗਾ, (ਉਸ ਦਾ ਕਰਮ) ਕੰਮ ਨਹੀਂ ਆਵੇਗਾ।

ਅਥਵਾ (੪) ਦਰਗਾਹ ਵਿਚ ਤਿੰਨੇ ਲੇਖ (ਕਰਮ, ਉਪਾਸ਼ਨਾ ਤੇ ਗਿਆਨ) ਪਰਖੇ ਜਾਣਗੇ ਜੋ ਖੋਟਾ ਦਿਸੇਗਾ, ਉਹ ਕੰਮ ਵਿਚ ਨਹੀਂ ਆਵੇਗਾ।

ਇਹਨਾਂ ਤੋਂ ਇਲਾਵਾ ਸੰਪ੍ਰਦਾਈ ਸਟੀਕ ਵਿਚ ਸ੍ਰਵਣ, ਮੰਨਣ, ਨਿਧਿਆਸਣ, ਤਤ, ਨੂੰ, ਅਸੀਂ ਇਹਨਾ, ਤਿੰਨਾ ਦੀ ਗਿਣਤੀ ਦਿਤੀ ਹੈ।

ਪੈਂਦਾ। ਸੰਖਿਆ ਕੋਸ਼ ਦੇ ਕਰਤਾ ਨੇ 'ਤਿੰਨ' ਦਾ ਵੇਰਵਾ ਦਿੰਦੇ ਹੋਏ ੧੫ ਸਫ਼ੇ ਭਰ ਦਿਤੇ ਹਨ ਪਰ 'ਤੀਨੇ ਲੇਖ' ਦਾ ਜ਼ਿਕਰ ਤਕ ਨਹੀਂ ਕੀਤਾ। ਇਉਂ ਮਹਿਸੂਸ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਜਿਨ੍ਹਾਂ ਪੰਕਤੀਆਂ ਵਿਚ ਗਿਣਤੀ ਦਾ ਜ਼ਿਕਰ ਆਉਂਦਾ ਹੈ, ਉਸ ਦਾ ਕੋਸ਼ ਲਿਖਣ ਦਾ ਜਤਨ ਜ਼ਰੂਰ ਹੋਇਆ ਪਰ ਸੰਪੂਰਨ ਕੋਸ਼ ਹੁਣ ਤਕ ਕਿਸੇ ਨਹੀਂ ਬਣਾਇਆ।

'ਸ਼ਬਦਾਰਥ' ਅਤੇ 'ਦਰਪਣ' ਵਿਚ ਦਿਤੇ ਹੋਏ ਅਰਥ ਇਸ ਤਰ੍ਹਾਂ ਹਨ :

੧. ਤੀਨ ਲੇਖ ਉਤਮ, ਮੱਧਮ, ਮੰਦ। ੨. ਸਾਤ੍ਵਿਕ, ਰਾਜਸ, ਤਾਮਸ' 'ਦਰਗਹਿ ਘੜੀਐ ਤੀਨੇ ਲੇਖ' ( ਧਨ ਮ: ੧) [ਮਹਾਨ ਕੋਸ਼

੨. ਹਰੀ ਦੀ ਦਰਗਾਹ ਵਿਚ ਹੇਠ ਲਿਖੇ ਤਿੰਨੇ ਕਿਸਮ ਦੇ ਲੋਕਾਂ ਦੇ ਲੇਖ ਲਿਖੇ ਜਾਂਦੇ ਹਨ, ਸਾਰੇ ਸਿੱਕੇ ਘੜੇ ਜਾਂਦੇ ਹਨ, ਕਾਜੀ,ਬ੍ਰਾਹਮਣ,ਜੋਗੀ ਆਦਿਕ ਸਭ ਕਿਸਮ ਦੇ ਆਚਰਣ ਸੁਭਾ ਹਰੀ ਦੇ ਬਣਾਏ ਹੋਏ ਹਨ। ਵਿਚਾਰ ਕਰੋ, ਦੇਖੋ ਜੋ ਭੀ ਖੋਟਾ ਹੈ ਉਹ ਕੰਮ ਨਹੀਂ ਆਉਂਦਾ ਅਗੇ ਚਲ ਕੇ ਖੋਟਿਆਂ ਅਤੇ ਖਰਿਆਂ ਦੀਆਂ ਵਨਗੀਆਂ ਖੋਲ੍ਹ ਕੇ ਦਸਦੇ ਹਨ। [ਸ਼ਬਦਾਰਥ

੩. ਮਾਇਆ ਦੇ ਤਿੰਨਾ ਗੁਣਾ ਦੇ ਅਸਰ ਹੇਠ ਰਹਿ ਕੇ ਕੀਤੇ ਹੋਏ ਕੰਮਾਂ ਦੇ ਸੰਸਕਾਰ ਰੱਬੀ ਨਿਯਮ ਅਨੁਸਾਰ ਹਰੇਕ ਮਨੁਖ ਦੇ ਮਨ ਵਿਚ ਉਕਰੇ ਜਾਂਦੇ ਹਨ। ਪਰ ਹੇ ਭਾਈ ! ਵੇਖ (ਜਿਵੇਂ ਕੋਈ ਖੋਟਾ ਸਿੱਕਾ ਕੰਮ ਨਹੀਂ ਆਉਂਦਾ ਤਿਵੇਂ ਖੋਟੇ ਕੀਤੇ ਕੰਮਾਂ ਦਾ) ਖੋਟਾ ਸੰਸਕਾਰ ਲੇਖ ਭੀ ਕੰਮ ਨਹੀਂ ਆਉਂਦਾ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ ਵਿਸ਼ੇਸ ਤੌਰ ਤੇ ਦੂਜੇ ਪਦੇ ਵਿਚ ਜੋ ਨਾਂ ਦਰਜ ਹਨ, ਉਨ੍ਹਾਂ ਦੇ ਕਰਮ ਅੰਕਿਤ ਹਨ, ਉਨ੍ਹਾਂ ਦਾ 'ਤੀਨੇ ਲੇਖ' ਨਾਲ ਸੰਬਧ ਹੈ :-

**ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ, ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥**

ਜਦੋਂ ਇਹ ਸ਼ਬਦ ਗੁਰੂ ਬਾਬਾ ਜੀ ਨੇ ਉਚਾਰਣ ਕੀਤਾ ਓਦੋਂ ਧਾਰਮਕ ਖੇਤਰ ਵਿਚ ਕਾਜ਼ੀ ਬ੍ਰਾਹਮਣ ਤੇ ਜੋਗੀ ਹੀ ਪਰਧਾਨ ਮੰਨੇ ਜਾਂਦੇ ਸਨ। ਜੋ ਇਹਨਾਂ ਦੇ ਦਰਸਾਏ ਮਾਰਗ ਤੇ ਚਲਣ ਵਾਲਿਆਂ ਪ੍ਰਤੀ ਇਹ ਵਾਕ ਹਨ।

ਰਬੀ-ਦਰਗਾਹ ਵਿਚ ਇਹਨਾਂ ਦੇ ਲੇਖ ਇਹਨਾਂ ਦੇ ਕੀਤੇ ਕਰਮਾਂ ਮੁਤਾਬਿਕ ਹੀ ਲਿਖੇ ਜਾਂਦੇ ਹਨ ਕਿਸੇ ਨੂੰ ਇਹਨਾਂ ਦੀ ਸਿਫਾਰਸ਼ ਨਾਲ ਛੋਟ ਨਹੀਂ ਦਿਤੀ ਜਾਂਦੀ।

ਸੰਸਾਰੀ ਜੀਵਾਂ ਦੇ ਸਾਰੇ ਕਰਮ ਤਿੰਨ, ਗੁਣਾ, ਰਜੋ, ਤਮੋ, ਸਤੋ ਵਿਚ ਸੀਮਤ ਹਨ, ਚਾਹੇ ਕੋਈ ਕਾਜ਼ੀ ਹੈ, ਬ੍ਰਾਹਮਣ ਹੈ, ਜੋਗੀ ਹੈ, ਜਾਂ ਹੋਰ ਕਿਸੇ ਫ਼ਿਰਕੇ ਨਾਲ ਸੰਬੰਧਤ ਹੈ। ਜਿਹੜਾ ਇਹਨਾਂ ਤਿੰਨਾਂ ਤੋਂ ਉਪਰ ਉਠ ਜਾਂਦਾ ਹੈ ਉਹ ਨਿਰੰਕਾਰੀ ਹੈ ਅਤੇ ਲੇਖੇ ਤੋਂ ਰਹਿਤ ਹੋ ਜਾਂਦਾ ਹੈ। ਹੇ ਭਾਈ ! ਇਹ ਵੇਖ ਭਾਵ ਸਮਝ ਲੈ ਕਿ ਖੋਟਾ ਕਰਮ ਦਰਗਾਹ ਵਿਚ ਕੰਮ ਨਹੀਂ ਆਉਂਦਾ ਭਾਵ ਉਹ ਸੰਸਕਾਰ ਜੀਵ ਦੀ ਮਦਦ ਨਹੀਂ ਕਰਦਾ ਸਗੋਂ ਦੰਡ ਦਾ ਭਾਗੀ ਬਣਾਉਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਚਾਂਦੀ ਦੇ ਰੁਪਏ ਦੀ ਟੁਣਕਾਰ ਤੋਂ ਪਤਾ ਲਗ ਜਾਂਦਾ ਹੈ ਕਿ ਇਹ ਖੋਟਾ ਹੈ ਜਾਂ ਖਰਾ ਹੈ ਤਿਵੇਂ ਮਨੁਖ ਦੀ ਪਛਾਣ ਉਸ ਦੇ ਕਰਮਾਂ ਤੋਂ ਜੀਵਨ-ਜੁਗਤੀ ਤੋਂ ਹੋ ਜਾਂਦੀ ਹੈ। ਕਾਜ਼ੀ ਦਾ ਕੰਮ ਹੈ ਨਿਆਂ ਦੇਣਾ ਜੇ ਉਹ ਆਪ ਵਢੀ-ਖ਼ੋਰ ਹੋਵੇ, ਝੂਠ ਬੋਲਦਾ ਹੋਵੇ ਤਾਂ ਇਹ ਖੋਟੇ ਸਿਕੇ ਦੀ ਤਰ੍ਹਾਂ ਹੈ। ਇਸੇ ਤਰ੍ਹਾਂ ਜੇ ਬ੍ਰਾਹਮਣ ਇਸ਼ਨਾਨ ਕਰਕੇ ਆਪਣੇ ਮਥੇ ਤੇ ਟਿੱਕਾ ਲਾਉਂਦਾ ਹੋਵੇ ਪਰ ਜੀਵ ਮਾਰ ਕੇ ਯੱਗ ਵਿਚ ਕਲਪਿਤ ਦੇਵੀ ਦੇਵਤਿਆਂ ਦੀ ਭੇਟ ਚੜ੍ਹਾਉਂਦਾ ਹੋਵੇ, ਉਹ ਵੀ ਖੋਟਾ ਸਿੱਕਾ ਹੈ। ਇਸੇ ਤਰ੍ਹਾਂ ਜੇ ਜੋਗੀ ਜੋਗਮਤ ਦੇ ਸਾਰੇ ਚਿੰਨ ਧਾਰਨ ਕਰ ਲਵੇ ਪਰ ਉਸ ਨੂੰ ਆਤਮਕ ਜੁਗਤੀ ਦਾ ਗਿਆਨ ਨਾ ਹੋਵੇ, ਘਰ ਛਡ ਕੇ ਬਾਹਰ ਸਿਰ ਤੇ ਸੁਆਹ ਪਾਈ ਜਾਵੇ, ਉਹ ਵੀ ਖੋਟਾ ਹੈ। ਇਨ੍ਹਾਂ ਦੇ ਖੋਟੇ, ਵਿਖਾਵੇ ਦੇ ਪਖੰਡ-ਕਰਮ ਦਰਗਾਹ ਵਿਚ ਕਿਸੇ ਕੰਮ ਨਹੀਂ ਆਉਂਦੇ ਭਾਵ ਨਿਸਫਲ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਵਖ ਵਖ ਧਰਮਾਂ ਦੇ ਆਗੂ ਲੋਕਾਈ ਨੂੰ ਠੀਕ ਅਗਵਾਈ ਨਹੀਂ ਦਿੰਦੇ ਜਿਸ ਕਰਕੇ ਤਿੰਨੇ ਹੀ ਉਜਾੜੇ ਦਾ ਕਾਰਨ ਬਣ ਹੋਏ ਹਨ। ਸੰਸਾਰ ਵਲੋਂ ਬ੍ਰਿਤੀ ਉਲਟਾ ਕੇ ਕਰਤਾਰੀ ਕੰਮਾਂ ਵਿਚ ਸੁਰਤਿ ਜੋੜਿਆਂ ਹੀ ਆਤਮਿਕ ਗਤੀ ਹੁੰਦੀ ਹੈ।

## ਧਨਾਸਰੀ ਮਹਲਾ ੧ ਘਰੁ ੩

**੧ੴ ਸਤਿਗੁਰ ਪ੍ਰਸਾਦਿ ॥ ਕਾਲੁ ਨਾਹੀ,ਜੋਗੁ ਨਾਹੀ, ਨਾਹੀ ਸਤ ਕਾ ਢਬੁ ॥ ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥੧॥ ਕਲ ਮਹਿ ਰਾਮਨਾਮੁ ਸਾਰੁ ॥ ਅਖੀ ਤ ਮੀਟਹਿ ਨਾਕ ਪਕੜਹਿ, ਠਗਣ ਕਉ ਸੰਸਾਰੁ ॥੧॥ਰਹਾਉ॥ ਆਂਟ ਸੇਤੀ ਨਾਕੁ ਪਕੜਹਿ, ਸੂਝਤੇ ਤਿਨਿ ਲੋਅ॥ ਮਗਰ ਪਾਛੈ ਕਛੁ ਨ ਸੂਝੈ, ਏਹੁ ਪਦਮੁ ਅਲੋਅ ॥੨॥ ਖਤ੍ਰੀਆ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ ॥੩॥ ਅਸਟ ਸਾਜ ਸਾਜਿ ਪੁਰਾਣ ਸੋਧਹਿ, ਕਰਹਿ ਬੇਦ ਅਭਿਆਸੁ॥ ਬਿਨੁ ਨਾਮ ਹਰਿ ਕੇ ਮੁਕਤਿ ਨਾਹੀ, ਕਹੈ ਨਾਨਕੁ ਦਾਸੁ॥੪॥੧॥੬॥੮॥**

### ਉਚਾਰਨ ਸੇਧ

**ਬਿੰਦੀ ਸਹਿਤ** : ਨਾਹੀਂ, ਮਹਿਂ, ਅਖੀਂ ਮੀਟਹਿਂ, ਪਕੜਹਿਂ, ਖਤ੍ਰੀਆਂ, ਸੋਧਹਿਂ, ਕਰਹਿਂ।

**ਪਦ ਅਰਥ** : ਕਾਲੁ-ਸਮਾ। ਜੋਗੁ-(ਪ੍ਰਭੂ ਦਾ) ਮਿਲਾਪ, ਸਤ ਕਾ ਢਬ-ਸਚ (ਆਚਰਨ) ਦਾ ਤਰੀਕਾ, ਢੰਗ। ਥਾਨਸਟ ਜਗ-ਜਗਤ ਦੇ ਇਸ਼ਟ-ਅਸਥਾਨ, ਪੂਜਯ-ਅਸਥਾਨ। ਭਰਿਸ਼ਟ-ਅਪਵਿਤ੍ਰ, ਗੰਦੇ। ਕਲ ਮਹਿ-ਕਲਜੁਗ ਵਿਚ। (ਦਰਪਣ ਵਿਚ 'ਕਲ' ਦੇ ਅਰਥ 'ਜਗਤ' ਕੀਤੇ ਗਏ ਹਨ ਪਰ ਇਹ ਠੀਕ ਨਹੀਂ ਹਨ)। ਸਾਰੁ-ਸ੍ਰੇਸ਼ਟ। ਅਖੀ-ਅੱਖਾਂ। ਮੀਟਹਿ-ਮੀਟਦੇ, ਨੂਟਦੇ ਹਨ। ਆਂਟ ਸੇਤੀ-ਅੰਗੂਠਾ ਤੇ ਨਾਲ ਦੀਆਂ ਉਂਗਲਾਂ ਨਾਲ। ਤਿਨਿ ਲੋਅ-ਤਿੰਨ ਲੋਕ, ਭਾਵ ਸਭ ਕੁਝ। ਮਗਰ ਪਾਛੈ-ਪਿੱਠ ਪਿਛੇ (ਨੋਟ: ਸ਼ਬਦਾਰਥ ਵਿਚ 'ਮਗਰ ਪਾਛੈ' ਦੇ ਅਰਥ 'ਅਗੇ ਪਿਛੇ' ਕੀਤੇ ਗਏ ਹਨ ਜੋ ਕਿ ਠੀਕ ਨਹੀਂ

ਹਨ)। ਪਦਮੁ-ਪਦਮ-ਆਸਣ-ਚੌਕੜੀ ਮਾਰ ਕੇ ਖਬਾ ਪੈਰ ਸੱਜੇ ਪੱਟ ਉਤੇ ਸੱਜਾ ਪੈਰ ਖੱਬੇ ਪਟ ਉਤੇ ਰਖਣਾ ) । ਅਲੋਅ-ਅਨੋਖਾ, ਅਸਚਰਜ। ਮਲੇਛ ਭਾਖਿਆ-ਮਲੇਛਾਂ ਦੀ ਬੋਲੀ । ਗਹੀ-ਗ੍ਰਹਿਣ ਕੀਤੀ । ਇਕ ਵਰਨ-ਇਕੋ ਕਿਸਮ ਦੀ । ਅਸਟ ਸਾਜ-ਅੱਠ ਵਿਆਕਰਣ, ਪਾਠ ਅਰਥ ਬੋਧ ਦੇ ਅਠ ਅੰਗ ਗ੍ਰੰਥ । ਸਾਜਿ-ਰਚ ਕੇ। ਪੁਰਾਣ ਸੋਧਹਿ-ਪੁਰਾਣਾਂ ਦਾ ਵੀਚਾਰ ਕਰਦੇ ਹਨ। ਅਭਿਆਸ-ਖੋਜ।

**ਪਦ ਅਰਥ** : (ਹੇ ਭਾਈ ! ਹੁਣ ਉਹ) ਸਮਾਂ ਨਹੀਂ ਹੈ, ਨਾ (ਰਬੀ) ਜੋਗ ਹੈ, ਨਾ ਹੀ ਸਤਿਵਾਦੀ ਜੀਵਨ ਦਾ ਤਰੀਕਾ ਹੈ। ਜਗਤ ਦੇ ਇਸ਼ਟ ਅਰਥਾਨ (ਭਾਵ ਪੂਜਣ ਯੋਗ) ਅਸਥਾਨ ਅਪਵਿਤਰ ਹੋ ਗਏ ਹਨ, ਇਸ ਤਰ੍ਹਾਂ ਸੰਸਾਰ ਡੁੱਬਿ ਰਿਹਾ ਹੈ ।੧।

ਕਲਜੁਗ ਵਿਚ ਰਾਮ ਦਾ ਨਾਮ (ਸਭ ਨਾਲੋਂ) ਸ੍ਰੇਸ਼ਟ ਹੈ । (ਪਰ ਪਖੰਡੀ ਲੋਕ) ਸੰਸਾਰ ਨੂੰ ਠੱਗਣ ਲਈ ਅਖਾਂ ਮੀਟਦੇ ਹਨ, ਨੱਕ ਪਕੜਦੇ ਹਨ (ਅਤੇ ਇਹ ਵਿਖਾਵਾ ਕਰਦੇ ਹਨ ਕਿ ਸਾਨੂੰ) ਤਿੰਨ ਲੋਕਾਂ ਦੀ ਜਾਣਕਾਰੀ ਹੈ। (ਅਸਲੀਅਤ ਇਹ ਹੈ ਕਿ ਉਨ੍ਹਾਂ ਨੂੰ ਆਪਣੀ) ਪਿਠ ਪਿਛੇ (ਰਖੇ ਪਦਾਰਥ ਦਾ ਵੀ) ਕੁਝ ਪਤਾ ਨਹੀਂ ਹੁੰਦਾ, ਇਹ (ਇਕ ਬੜਾ) ਅਨੋਖਾ ਜਿਹਾ ਪਦਮ-ਆਸਣ ਹੈ ।੨।

ਖਤ੍ਰੀਆਂ ਨੇ ਤਾਂ (ਆਪਣਾ) ਧਰਮ ਹੀ ਛੋੜ ਦਿਤਾ ਹੈ (ਅਤੇ ਮੁਸਲਮਾਣੀ) ਬੋਲੀ (ਫ਼ਾਰਸੀ ਅਰਬੀ) ਗ੍ਰਹਿਣ ਕਰ ਲਈ ਹੈ । ਸਾਰੀ ਲੋਕਾਈ ਇਕੋ ਜਿਹੀ (ਪਰਜਾ ਸ਼ੰਕਰ) ਹੋ ਗਈ ਹੈ ਧਰਮ ਦੀ ਮਰਯਾਦਾ (ਮਾਨੋ) ਖ਼ਤਮ ਹੋ ਗਈ ਹੈ ।੩।

(ਪੰਡਿਤ ਲੋਕ ਪਾਠ-ਅਰਥ ਦੇ) ਅੱਠ ਅੰਗ ਜਾਂ ਵਿਆਕਰਣ ਵਿਚਾਰ ਕੇ ਪੁਰਾਣਾ ਨੂੰ ਸੋਧਦੇ ਹਨ (ਅਤੇ) ਵੇਦਾਂ ਦੀ ਜਾਣਕਾਰੀ ਹਾਸਲ ਕਰਦੇ ਹਨ। (ਪਰ) ਨਾਨਕ ਦਾਸ (ਇਹ ਆਖਦਾ ਹੈ) ਹਰੀ ਦੇ ਨਾਮ (ਜਪਣ) ਤੋਂ ਬਿਨਾ (ਕਿਸੇ ਨੂੰ ਵੀ) ਮੁਕਤੀ ਨਹੀਂ (ਮਿਲ ਸਕਦੀ)।੪।੧।੬।੮।

## ਸਾਰੰਸ਼ ਅਤੇ ਸਿਧਾਂਤ

ਹਰੇਕ ਸ਼ਬਦ ਨਾਲਅੰਕਿਤ ਸਾਖੀ ਬਾਰੇ ਸਚਾਈ ਲਭਣੀ ਬੜੀ ਔਖੀ ਗਲ ਹੈ ਪਰ ਜਿਹੜੀਆਂ ਸਾਖੀਆਂ ਗੁਰਮਤਿ ਕਸਵਟੀ ਤੇ ਠੀਕ ਹਨ, ਉਨ੍ਹਾਂ ਨੂੰ ਪ੍ਰਸਤੁਤ ਕਰਨ ਵਿਚ ਕੋਈ ਹਾਣ ਨਹੀਂ, ਲਾਭ ਹੀ ਲਾਭ ਹੈ।

ਇਹ ਸ਼ਬਦ ਇਕ ਪਖੰਡੀ ਬ੍ਰਾਹਮਣ ਪ੍ਰਤੀ ਉਚਾਰਨ ਹੋਇਆ ਦਸਿਆ ਗਿਆ ਹੈ । ਲਾਹੌਰ ਵਿਖੇ ਇਕ ਬ੍ਰਾਹਮਣ ਠਾਕਰਾਂ ਦੀ ਪੂਜਾ ਵਾਲੀ ਚੌਕੀ ਆਪਣੇ ਅਗੇ ਰਖ ਕੇ, ਆਪ ਪਦਮ ਆਸਣ ਤੇ ਬੈਠ ਕੇ ਅੱਖਾਂ ਮੀਟੀ ਰਖਦਾ ਸੀ ਅਤੇ ਲੋਕਾਂ ਨੂੰ ਆਖਦਾ ਸੀ - 'ਮੈਨੂੰ ਤਿੰਨਾਂ ਲੋਕਾਂ ਦੀ ਸੋਝੀ ਹੈ ।' ਜਦੋਂ ਉਸ ਨੇ ਅਖਾਂ ਮੀਟੀਆਂ ਹੋਈਆਂ ਸਨ ਤਾਂ ਗੁਰੂ ਬਾਬਾ ਜੀ ਨੇ ਉਸ ਦੇ ਅਗੋਂ ਠਾਕਰਾਂ ਵਾਲੀ ਚੌਕੀ ਚੁਕਵਾ ਕੇ ਉਸ ਦੀ ਪਿਠ ਪਿਛੇ ਰਖਾ ਦਿਤੀ । ਜਦੋਂ ਉਸਨੇ ਅਖਾਂ ਖੋਲ੍ਹੀਆਂ ਤਾਂ ਸਾਹਮਣੇ ਚੌਕੀ ਨਜ਼ਰ ਨ ਆਈ, ਵੇਖ ਕੇ ਘਬਰਾ ਗਿਆ । ਗੁਰੂ ਬਾਬਾ ਜੀ ਪਾਸੋਂ ਪੁਛਣ ਲਗਾ । ਤਾਂ ਗੁਰੂ ਜੀ ਨੇ ਕਿਹਾ ਹੈ ਭਾਈ ! ਤੈਨੂੰ ਤਿੰਨਾ ਲੋਕਾਂ ਦੀ ਸੋਝੀ ਹੈ, ਚੌਕੀ ਵੀ ਤਿੰਨਾਂ ਲੋਕਾਂ ਵਿਚ ਹੀ ਹੈ, ਸਮਾਧੀ ਲਾ ਕੇ ਵੇਖ ਲੈ । ਪਰ ਉਹ ਲੱਭ ਨਾ ਸਕਿਆ । ਗੁਰੂ ਸਾਹਿਬ ਨੇ ਅਜਿਹਾ ਪਖੰਡ ਕਰਨ ਤੋਂ ਉਸ ਨੂੰ ਵਰਜਿਆ ਅਤੇ ਇਉਂ

ਉਪਦੇਸ਼ ਦਿਤਾ :-

**ਕ੍ਰਿਪਾ ਧਾਰਿ ਬੋਲੇ ਗੁਨ ਖਾਨੀ ॥ ਤਜਹੁ ਝੂਠ ਬੋਲਨ ਕੀ ਬਾਨੀ ॥**
**ਸੁੱਧ ਆਤਮੈ ਜਪਿ ਹਰਿ ਹਰਿ ਨਾਮੂ ॥ ਤਜਹੁ ਪਖੰਡ ਕਰੇ ਸਭਿ ਕਾਮੂ ॥੨੪॥**
**ਸਦ ਹੀ ਕਰੀਏ ਸਾਚ ਵਖਾਨਾ ॥ ਕਰਵਾਵਹਿ ਸ੍ਰੀ ਪ੍ਰਭ ਗੁਜਰਾਨਾ ॥**
**ਜੋ ਕਰਤਾ ਸਭ ਕੀ ਪ੍ਰਤਿਪਾਰਾ ॥ ਕਬੀ ਤੁਮ ਕੋ ਨਹਿ ਦੇਇ ਆਹਾਰਾ ॥੨੫॥**

ਬ੍ਰਾਹਮਣ ਨੇ ਜੋ ਉਤਰ ਦਿਤਾ, ਉਸ ਨੂੰ ਭਾ. ਸ. ਸੰਤੋਖ ਸਿੰਘ ਜੀ ਨੇ ਇਉਂ ਵਰਣਨ ਕੀਤਾ ਹੈ:-

**ਦਿਜ ਕਹਿ, ਦੂਰ ਬਿਹੂਨ ਜਗ, ਚਲੈ ਨ ਕਬਿ ਗੁਜਰਾਨ॥**
**ਸਭਿ ਪਖੰਡ ਕੋ ਪੂਜਈ,ਸਕਹਿ ਨ ਸਾਚ ਪਛਾਨ ॥੨੬॥**

**ਚੋਪਈ ਝੂਠ ਬੋਲ, ਬਾਤਾ ਬਹੁ ਜਾਨਹਿ ॥**
**ਭੇਖਿ ਦੰਭ ਕੋ ਨਹ ਸਨਮਾਨਹ॥[ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਾਰਧ ਅਧਿਆਇ ੨੨**

ਪੰਜ ਸੋ ਸਾਲ ਤੋਂ ਵਧ ਸਮਾਂ ਬਤੀਤ ਹੋਣ ਦੇ ਬਾਵਜੂਦ ਭੀ ਧਾਰਮਕ ਸਥਾਨਾਂ ਅਤੇ ਸੰਤਾਂ ਦੇ ਡੇਰਿਆਂ ਤੇ ਏਦਾਂ ਦੇ ਹੀ ਪਖੰਡ ਚਲ ਰਹੇ ਹਨ, ਗੁਰੂ ਬਾਬਾ ਜੀ ਦੇ ਵਾਕ ਹਨ :

**ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥**

ਇਹ ਤਸਵੀਰ ਅਜ ਵੀ ਸਾਡੇ ਸਾਹਮਣੇ ਹੈ । ਇਸ ਸ਼ਬਦ ਦੇ ਪ੍ਰਮੁੱਖ ਸਿਧਾਂਤ ਨੂੰ ਅੰਤਲੀ ਪੰਕਤੀ ਵਿਚ ਨਿਰੂਪਣ ਕੀਤਾ ਗਿਆ ਹੈ :

**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ, ਕਹੈ ਨਾਨਕੁ ਦਾਸ ॥**

ਗੁਰੂ ਸਾਹਿਬ ਨੇ ਕਿਹਾ, ਵੇਖ ਤੇਰੀ ਪਿਠ ਪਿਛੇ ਕਿਤਨਾ ਖਜ਼ਾਨਾ ਦਬਿਆ ਪਿਆ ਹੈ, ਤੈਨੂੰ ਉਸ ਦਾ ਵੀ ਪਤਾ ਨਹੀਂ, ਐਵੇ ਲੋਕਾਂ ਨੂੰ ਕਹਿ ਰਿਹਾ ਹੈਂ ਕਿ ਮੈਂ ਤ੍ਰੈਕਾਲ ਦ੍ਰਸੀ ਹਾਂ । ਸੋ ਡਿੰਭ ਕਰਨਾ ਮਨਮਤਿ ਹੈ । ਇਸ ਤਰ੍ਹਾਂ, ਦੇ ਕਰਮ ਕਰਨ ਨਾਲ 'ਲੋਕ ਗਇਓ ਪ੍ਰਲੋਕ ਗਵੈ ਹੈਂ' ਅਤੇ 'ਕਾਹੇ ਕੋ ਡਿੰਭ ਕਰਹਿ ਮਨ ਮੂਰਖ ਡਿੰਭ ਕਰਹਿ ਅਪਨੀ ਪਤਿ ਖ੍ਵੈ ਹੈਂ' (ਪਾ.੧੦) ਵਾਲੀ ਹਾਲਤ ਅਜੇ ਦੂਰ ਨਹੀਂ ਹੋਈ ਹੈ ।

## ਧਨਾਸਰੀ ਮਹਲਾ ੧ ਆਰਤੀ

**੧ੴ ਸਤਿਗੁਰ ਪ੍ਰਸਾਦਿ ॥ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ, ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ, ਨਨ ਨੈਨ ਹੈ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ, ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ, ਜੋਤਿ ਪਰਗਟੁ ਹੋਇ ॥ ਜੋ ਤਿਸੁ**

ਭਾਵੈ, ਸੁ ਆਰਤੀ ਹੋਇ ॥੩॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

ਇਸ ਸ਼ਬਦ ਦੇ ਉਚਾਰਨ, ਪਦ-ਅਰਥ , ਅਰਥ, ਅਰਥ-ਭੇਦ ਅਤੇ ਨਿਰਣੈ ਇਸ ਸਟੀਕ ਦੀ ਪਹਿਲੀ ਪੋਥੀ ਦੇ ਪੰਨਾ ੨੨੧-੨੪ ਉਤੇ ਵੇਖੋ ਜੀ।

## ਧਨਾਸਰੀ ਮਹਲਾ ੩ ਘਰੁ ੨ ਚਉਪਦੇ

੧ਓ ਸਤਿਗੁਰ ਪ੍ਰਸਾਦਿ ॥ ॥ ਇਹੁ ਧਨੁ ਅਖੁਟੁ, ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ, ਦੀਆ ਦਿਖਾਇ ॥ ਅਪੁਨੇ ਸਤਿਗੁਰ ਕਉ, ਸਦ ਬਲਿ ਜਾਈ ॥ ਗੁਰ ਕਿਰਪਾ ਤੇ, ਹਰਿ ਮੰਨਿ ਵਸਾਈ ॥੧॥ ਸੇ ਧਨਵੰਤ, ਹਰਿਨਾਮਿ ਲਿਵ ਲਾਇ ॥ ਗੁਰਿ ਪੂਰੈ ਹਰਿ ਧਨੁ ਪਰਗਾਸਿਆ, ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ॥ ਅਵਗੁਣ ਕਾਟਿ, ਗੁਣ ਰਿਦੈ ਸਮਾਇ ॥ ਪੂਰੇ ਗੁਰ ਕੈ ਸਹਜਿ ਸੁਭਾਇ ॥ ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ, ਸਹਜਿ ਸਮਾਣੀ ॥੨॥ ਏਕੁ ਅਚਰਜੁ, ਜਨ ਦੇਖਹੁ ਭਾਈ ॥ ਦੁਬਿਧਾ ਮਾਰਿ, ਹਰਿ ਮੰਨਿ ਵਸਾਈ ॥ ਨਾਮੁ ਅਮੋਲਕੁ, ਨ ਪਾਇਆ ਜਾਇ ॥ ਗੁਰ ਪਰਸਾਦਿ, ਵਸੈ ਮਨਿ ਆਇ ॥੩॥ ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ, ਘਟਿ ਪਰਗਟੁ ਹੋਇ ॥ ਸਹਜੇ, ਜਿਨਿ ਪ੍ਰਭੁ ਜਾਣਿਆ ਪਛਾਣਿਆ ॥ ਨਾਨਕ, ਨਾਮੁ ਮਿਲੈ ਮਨੁ ਮਾਨਿਆ ॥੪॥੧॥

### ਉਚਾਰਨ ਸੇਧ

**ਬਿੰਦੀ ਸਹਿਤ** : ਜਾਈਂ, ਵਸਾਈਂ,ਲਾਇਂ , ਮਹਿਂ , ਪਛਾਣਿਆਂ, ਮਾਨਿਆਂ।

**ਪਦ ਅਰਥ** : ਅਖੁਟੁ-ਨਾ ਮੁਕਣ ਵਾਲਾ । ਧਨਵੰਤ-(ਨਾਮ) ਧਨ ਵਾਲੇ, ਦੌਲਤਮੰਦ । ਪਰਗਾਸਿਆ-ਪ੍ਰਗਟ ਕਰ ਦਿਤਾ, ਵਿਖਾਇਆ । ਕਾਟਿ-ਕੱਟ ਕੇ, ਦੂਰ ਕਰਕੇ। ਸਹਜ ਸੁਭਾਇ-ਗਿਆਨ ਤੇ ਪ੍ਰੇਮ ਦੁਆਰਾ । ਸੁਖ ਮਨ ਅੰਤਰਿ-ਮਨ ਦੇ ਅੰਦਰ ਸੁਖ (ਆ ਜਾਂਦੇ ਹਨ) । ਸਹਜਿ ਸਮਾਣੀ ਸਹਜ (ਅਵਸਥਾ) ਵਿਚ ਸਮਾਈ ਹੋ ਜਾਂਦੀ ਹੈ । ਅਚਰਜ-ਅਸਚਰਜ, ਹੈਰਾਨੀ ਵਾਲੀ । ਦੁਬਿਧਾ-ਮਨ ਦਾ ਦੁਚਿਤਾ ਪਨ । ਵਸਾਈ-ਵਸਾ ਦਿੰਦਾ ਹੈ। ਘਟਿ ਹਿਰਦੇ ਵਿਚ ।

**ਅਰਥ** : (ਹੇ ਭਾਈ !) ਇਹ (ਨਾਮ) ਧਨ ਅਮੁਕ (ਖਜ਼ਾਨਾ) ਹੈ , ਨਾ (ਇਹ ਖਰਚਿਆਂ) ਮੁਕਦਾ ਹੈ ਨਾ (ਇਸ ਨੂੰ ਕੋਈ ਚੋਰ ਉਚੱਕਾ ਲੈ) ਜਾ ਸਕਦਾ ਹੈ। ਪੂਰੇ ਸਤਿਗੁਰੂ ਨੇ (ਮੈਨੂੰ ਇਹ ਧਨ) ਵਿਖਾ ਦਿਤਾ ਹੈ । ਮੈਂ ਆਪਣੇ ਸਤਿਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ। ਗੁਰੂ ਦੀ ਕਿਰਪਾ ਨਾਲ (ਮੈਂ ਉਸ) ਹਰੀ (ਦੇ ਨਾਮ-ਧਨ ਨੂੰ ਆਪਣੇ) ਮਨ ਵਿਚ ਵਸਾਂਦਾ ਹਾਂ ।੧।

(ਹੇ ਭਾਈ !) ਓਹ (ਮਨੁਖ) ਦੌਲਤਮੰਦ ਹਨ ਜੋ ਹਰਿ ਨਾਮ ਵਿਚ (ਆਪਣਾ) ਚਿਤ ਜੋੜਦੇ

ਹਨ। ਪੂਰੇ ਗੁਰੂ ਨੇ ਹਰੀ (ਨਾਮ ਦਾ) ਧਨ ਪ੍ਰਗਟ ਕਰ ਦਿਤਾ ਹੈ, ਹਰੀ ਦੀ ਕਿਰਪਾ ਨਾਲ (ਇਹ ਧਨ) ਮਨ ਵਿਚ ਆ ਕੇ ਵਸਦਾ ਹੈ । ਰਹਾਉ ।

(ਹੇ ਭਾਈ !) ਪੂਰੇ ਗੁਰੂ ਦੇ ਸਹਜ (ਸ਼ਾਂਤ) ਸੁਭਾਅ ਦੁਆਰਾ, (ਸਾਰੇ) ਅਵਗੁਣ ਦੂਰ ਹੋ ਗਏ ਹਨ (ਪਰਮਾਤਮਾ ਦੇ) ਗੁਣ ਹਿਰਦੇ ਵਿਚ ਟਿਕ ਗਏ ਹਨ । ਪੂਰੇ ਗੁਰੂ ਦੀ ਸਦਾ ਥਿਰ ਰਹਿਣ ਵਾਲੀ ਬਾਣੀ ਹੈ । (ਇਸ ਬਾਣੀ ਦੀ ਬਰਕਤ ਨਾਲ) ਸਾਰੇ ਸੁਖ ਮਨ ਦੇ ਅੰਦਰ (ਆ ਜਾਂਦੇ ਹਨ ਤੇ) ਸਹਜ (ਅਵਸਥਾ) ਵਿਚ ਸਮਾਈ ਹੋ ਜਾਂਦੀ ਹੈ ।੨।

ਹੇ ਭਾਈ ! ਇਕ ਅਸਚਰਜ (ਹੈਰਾਨ ਕਰਨ ਵਾਲੀ ਗਲ) ਵੇਖੋ ਕਿ ਦੁਬਿਧਾ ਮਾਰ ਕੇ, ਹਰੀ ਨੇ (ਅੰਮ੍ਰਿਤ ਬਾਣੀ) ਮਨ ਵਿਚ ਵਸਾ ਦਿਤੀ ਹੈ। (ਪਰਮਾਤਮਾ ਦਾ) ਨਾਮ (ਜੋ) ਅਮੋਲਕ ਹੈ, (ਆਪਣੇ ਆਪ) ਨਹੀਂ ਪਾਇਆ ਜਾ ਸਕਦਾ (ਪਰ) ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਕੇ ਵਸਦਾ ਹੈ ।੩।

(ਹੇ ਭਾਈ !) ਓਹ ਇਕੋ ਪ੍ਰਭੂ ਹੈ (ਜੋ) ਸਾਰਿਆਂ (ਜੀਆਂ ਵਿਚ) ਵਸ ਰਿਹਾ ਹੈ। (ਪਰ) ਗੁਰੂ ਦੀ ਮਤਿ ਦੁਆਰਾ (ਉਹ ਪ੍ਰਭੂ) ਹਿਰਦੇ ਵਿਚ ਪ੍ਰਗਟ ਹੁੰਦਾ ਹੈ। ਜਿਸ (ਮਨੁਖ) ਨੇ ਸਹਜ (ਅਵਸਥਾ) ਵਿਚ (ਟਿਕ ਕੇ) ਪ੍ਰਭੂ ਪਛਾਣ ਲਿਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸੇ ਨੂੰ) ਨਾਮ ਮਿਲਦਾ ਹੈ (ਉਸ ਦਾ) ਮਨ (ਨਾਮ ਵਿਚ) ਮੰਨ ਜਾਂਦਾ ਹੈ ।੪।੧।

## ਅਰਥ ਭੇਦ ਅਤੇ ਨਿਰਣੈ

### (ੳ) ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥

ਇਸ ਪੰਕਤੀ ਵਿਚ 'ਸਦ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :

੧. ਸੌ ਵਾਰੀ ਕੁਰਬਾਨ ਜਾਵਾਂ । [ਸ਼ਬਦਾਰਥ

੨. (ਹੇ ਭਾਈ !) ਮੈਂ ਆਪਣੇ ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ । [ਦਰਪਣ

**ਨਿਰਣੈ:** ਇਸ ਵਿਚ ਸ਼ੱਕ ਨਹੀਂ ਕਿ ਫ਼ਾਰਸੀ ਵਿਚ 'ਸਦ' ਪਦ ਦੇ ਅਰਥ 'ਸੌ ਵਾਰੀ' ਹਨ ਪਰ ਇਥੇ 'ਸਦ' ਦੇ ਅਰਥ - 'ਸਦਾ ਹਮੇਸ਼ਾ' ਹੀ ਠੀਕ ਹਨ । 'ਸੌ ਵਾਰੀ' ਦੇ ਭਾਵਕ ਅਰਥ ਭਾਵੇਂ ਸਦਾ ਹੀ ਬਣਨਗੇ ਪਰ ਕਿਉਂ ਨਾ ਪਹਿਲਾਂ ਹੀ ਸਰਲ ਤੇ ਪ੍ਰਚਲਤ ਅਰਥ ਕੀਤੇ ਜਾਣ ।

### (ਅ) ਪੂਰੇ ਗੁਰ ਕੀ ਸਾਚੀ ਬਾਣੀ॥ ਸੁਖ ਮਨ ਅੰਤਰ ਸਹਜਿ ਸਮਾਣੀ ॥

ਵਖ ਵਖ ਅਰਥ:

੧. (ਜਿਸ ਦੁਆਰਾ) ਸੁਖਮਨ ਨਾੜੀ ਸਹਜ ਵਿਚ ਸਮਾ ਗਈ । ਜੋਗ ਅਭਿਆਸ ਅਨੁਸਾਰ ਸੁਖਮਨ ਨਾੜੀ ਵਿਚ ਸੁਆਸ ਟਿਕਾਣ ਨਾਲ ਇਕਾਗਰਤਾ ਅਤੇ ਸੁਖ ਹੁੰਦਾ ਹੈ, ਏਥੇ ਭਾਵ ਇਕਾਗਰ ਬ੍ਰਿਤੀ ਹੈ । ਦੇਖੋ- 'ਸੁਖਮਨ ਨਾਰੀ ਸਹਿਜ ਸਮਾਨੀ' (ਰਾਮਕਲੀ ਕਬੀਰ ਪ, ੯੬੯)। [ਸ਼ਬਦਾਰਥ

## ਉਚਾਰਨ ਸੇਧ

**ਬਿੰਦੀ ਸਹਿਤ** : ਤਿਹੁੰ , ਨਾਹੀਂ, ਅਵਰਾਂ, ਦਾਝਹਿੰ , ਸਾਂਤਿ ।

**ਪਦ ਅਰਥ** : ਨਿਰਮਲੁ-ਪਵਿਤਰ । ਅਤਿ-ਅਤੀ, ਬਹੁਤ ਹੀ । ਅਪਾਰਾ-ਬੇਹੱਦ, ਬੇਅੰਤ । ਬਿਖੁ-ਜ਼ਹਿਰ । ਅਭਿਮਾਨੁ-ਅਹੰਕਾਰ । ਗੁਰਮੁਖਿ-ਗੁਰੂ ਦੁਆਰਾ । ਦੀਪਕੁ-ਦੀਵਾ। ਹਰਖੁ-ਖੁਸ਼ੀ । ਸੋਗੁ-ਗ਼ਮੀ, ਚਿੰਤਾ । ਮੁਕਤੁ-ਬੰਧਨਾ ਤੋਂ ਛੁਟਿਆ ਹੋਇਆ, ਅਜ਼ਾਦ। ਅਵਰਾ-ਹੋਰਨਾਂ ਨੂੰ । ਬਿਲਲਾਇ-ਵਿਲਕ ਕੇ । ਦਾਝਹਿ-ਸੜਦੇ ਰਹਿੰਦੇ ਹਨ। ਸਾਤਿ-ਸ਼ਾਂਤੀ । ਤ੍ਰਿਸਨ-(ਮਨ ਦੀ) ਤ੍ਰਿਸ਼ਨਾ, ਖਾਹਿਸ਼।

**ਅਰਥ:** (ਹੇ ਭਾਈ !) ਪਰਮਾਤਮਾ ਦਾ ਨਾਮ-ਧਨ ਅਤੀ ਪਵਿੱਤਰ ਤੇ ਬੇਅੰਤ ਹੈ। ਗੁਰੂ ਦੇ ਸ਼ਬਦ ਦੁਆਰਾ (ਨਾਮ ਨਾਲ) ਭਰੇ ਹੋਏ ਖਜ਼ਾਨੇ (ਦਿਸ ਪੈਂਦੇ ਹਨ) । (ਹੇ ਭਾਈ !) ਨਾਮ ਧਨ ਤੋਂ ਬਿਨਾ ਹੋਰ ਸਾਰੇ (ਦੁਨਿਆਵੀ ਪਦਾਰਥ) ਜ਼ਹਿਰ ਜਾਣ । ਮਾਇਆ ਦੇ ਮੋਹ ਵਿਚ (ਜੋ) ਸੜਦਾ ਹੈ (ਉਸ ਨੂੰ ਮਾਇਆ ਦਾ) ਅੰਹਕਾਰ (ਹੋ ਜਾਂਦਾ ਹੈ) ।੧।

(ਹੇ ਭਾਈ !) ਕੋਈ (ਵਿਰਲਾ ਜੀਵ) ਗੁਰੂਦੁਆਰਾ ਹਰੀ (ਨਾਮ) ਰਸ ਚਖਦਾ ਹੈ। ਉਸ (ਜੀਵ) ਨੂੰ ਪੂਰੇ ਭਾਗਾਂ ਨਾਲ ਦਿਨ ਰਾਤ ਸਦਾ ਹਰੀ ਦਾ (ਆਤਮਿਕ) ਅਨੰਦ (ਪ੍ਰਾਪਤ ) ਹੁੰਦਾ ਹੈ । ਰਹਾਉ।

(ਹੇ ਭਾਈ !) ਗੁਰੂ ਦੇ ਉਪਦੇਸ਼ ਦਾ ਸ਼ਬਦ ਰੂਪੀ ਦੀਵਾ ਤਿੰਨ ਲੋਕਾਂ ਵਿਚ ਚਾਨਣ ਦਿੰਦਾ ਹੈ। ਜੋ (ਗੁਰ-ਸ਼ਬਦ ਨੂੰ) ਚਖਦਾ ਹੈ, ਉਹ ਪਵਿਤਰ ਹੋ ਜਾਂਦਾ ਹੈ । (ਉਹ) ਨਾਮ ਦੁਆਰਾ ਹਉਮੈਂ ਦੀ ਮੈਲ ਧੋ ਦਿੰਦਾ ਹੈ। ਸਚੀ ਭਗਤੀ ਕੀਤਿਆਂ ਸਦਾ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ ।੨।

(ਹੇ ਭਾਈ !) ਜਿਸ (ਮਨੁਖ) ਨੇ ਹਰੀ ਦਾ (ਨਾਮ) ਰਸ ਚਖਿਆ ਹੈ (ਉਸ ਨੂੰ ਸਭ) ਲੋਗ (ਜਾਣਦਾ ਹੈ ਕਿ) ਉਹ ਹਰੀ ਦਾ ਦਾਸ ਹੈ। ਉਸਨੂੰ ਸਦਾ (ਆਤਮਿਕ) ਖੇੜਾ (ਪ੍ਰਾਪਤ ਹੁੰਦਾ) ਹੈ, ਕਦੇ ਵੀ ਗ਼ਮੀ ਨਹੀਂ ਹੁੰਦੀ । (ਉਹ ਮਨੁੱਖ) ਆਪ (ਵਿਕਾਰਾਂ ਤੋਂ) ਮੁਕਤ ਹੁੰਦਾ ਹੈ (ਅਤੇ) ਹੋਰਨਾਂ ਨੂੰ ਮੁਕਤ ਕਰਵਾ ਦਿੰਦਾ ਹੈ। (ਉਹ) ਹਰੀ ਦਾ ਨਾਮ ਜਪਦਾ ਹੈ (ਅਤੇ) ਪਰਮਾਤਮਾ ਤੋਂ ਸੁਖ ਪ੍ਰਾਪਤ ਕਰ ਲੈਂਦਾ ਹੈ ।੩।

(ਹੇ ਭਾਈ !) ਸਤਿਗੁਰੂ ਤੋਂ ਬਿਨਾ ਸਾਰੀ ਸ੍ਰਿਸ਼ਟੀ ਵਿਲਕ ਕੇ (ਦੁਖੀ ਹੋ ਕੇ) ਮਰ ਰਹੀ ਹੈ । ਸ਼ਾਂਤੀ ਨਾ ਪ੍ਰਾਪਤ ਹੋਣ ਕਰਕੇ (ਅਨੇਕਾਂ ਜੀਵ) ਦਿਨ ਰਾਤ ਸੜਦੇ ਰਹਿੰਦੇ ਹਨ। (ਹੇ ਭਾਈ !) ਜਿਸ ਨੂੰ ਸਤਿਗੁਰੂ ਮਿਲਦਾ ਹੈ (ਉਸ ਦੀ) ਸਾਰੀ (ਮਾਇਕ) ਤ੍ਰਿਸ਼ਨਾ ਬੁਝ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁਖ) ਨਾਮ ਵਿਚ (ਜੁੜ ਕੇ) ਆਤਮਿਕ ਸ਼ਾਂਤੀ ਤੇ ਸੁਖ ਪਾ ਲੈਂਦਾ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਧਨ ਦੀ ਨਿਰਮਲਤਾ ਅਤੇ ਨਾਮ-ਰਸ ਦੀ ਬੇਅੰਤਤਾ ਨੂੰ ਦਰਸਾਇਆ ਹੈ। ਜਿਸ ਮਨੁਖ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਸ ਅੰਦਰ ਸਦੀਵੀ ਆਤਮਿਕ ਖੇੜਾ ਆ ਜਾਂਦਾ ਹੈ। ਅੰਤਲੀ ਪੰਕਤੀ ਵਿਚ ਨਾਮ ਦੀ ਮਹਿਮਾ ਦਸੀ ਹੈ 'ਨਾਨਕ, ਨਾਮਿ ਸਾਤਿ ਸੁਖੁ ਪਾਇ' । ਨਾਮ ਜਪਣ ਵਾਲਾ ਆਪ ਮੁਕਤ ਹੋ ਜਾਂਦਾ ਹੈ ਤੇ ਉਸ ਦੀ ਸੰਗਤ ਕਰਕੇ ਹੋਰਨਾਂ ਕਈਆਂ ਦਾ ਉਧਾਰ ਹੋ ਜਾਂਦਾ ਹੈ ।

**ਧਨਾਸਰੀ ਮਹਲਾ ੩ ॥ ਸਦਾ ਧਨੁ ਅੰਤਰਿ, ਨਾਮੁ ਸਮਾਲੇ ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥ ਮੁਕਤਿ ਪਦਾਰਥੁ, ਤਿਨ ਕਉ ਪਾਏ ॥ ਹਰਿ ਕੈ ਨਾਮਿ ਰਤੇ ਲਿਵ ਲਾਇ ॥੧॥ ਗੁਰਸੇਵਾ ਤੇ ਹਰਿਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ, ਹਰਿਨਾਮੁ ਧਿਆਵੈ ॥ ਰਹਾਉ ॥ ਇਹੁ ਹਰਿ ਰੰਗੁ ਗੂੜਾ, ਧਨ ਪਿਰ ਹੋਇ ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥ ਹਉਮੈ ਵਿਚਿ, ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ, ਜਨਮੁ ਗਵਾਏ ॥ ੨ ॥ ਗੁਰ ਤੇ ਸਾਤਿ ਸਹਜ ਸੁਖੁ ਬਾਣੀ ॥ ਸੇਵਾ ਸਾਚੀ, ਨਾਮਿ ਸਮਾਣੀ ॥ ਸਬਦਿ ਮਿਲੈ, ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥ ੩ ॥ ਆਪੇ ਕਰਤਾ, ਜੁਗਿ ਜੁਗਿ ਸੋਇ ॥ ਨਦਰਿ ਕਰੇ, ਮੇਲਾਵਾ ਹੋਇ ॥ ਗੁਰਬਾਣੀ ਤੇ, ਹਰਿ ਮੰਨਿ ਵਸਾਏ ॥ ਨਾਨਕ, ਸਾਚਿ ਰਤੇ, ਪ੍ਰਭਿ ਆਪਿ ਮਿਲਾਏ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਨਹਿਂ , ਮੂਲਹੁਂ, ਸਾਂਤਿ ।

**ਪਦ ਅਰਥ** : ਸਮਾਲੇ-ਸਾਂਭ ਕੇ ਰਖੇ । ਜਿਸ (ਹਰੀ) ਨੇ । ਮੁਕਤਿ ਪਦਾਰਥ-ਮੁਕਤੀ ਦੇਣ ਵਾਲਾ ਪਦਾਰਥ । ਧਨ-(ਜੀਵ) ਇਸਤ੍ਰੀ । ਰਾਵੇ-ਮਾਣਦੀ ਹੈ ।

**ਅਰਥ** : (ਹੇ ਭਾਈ !) ਜਿਸ (ਹਰੀ) ਨੇ (ਸਾਰੇ) ਜੀਵ ਜੰਤੂ ਪਾਲੇ ਪੋਸੇ ਹਨ (ਉਸ ਹਰੀ ਦਾ) ਨਾਮ ਰੂਪੀ ਧਨ (ਜੀਵ) ਸਦਾ ਸਾਂਭ ਕੇ ਰਖੇ । ਮੁਕਤੀ ਦਾ ਪਦਾਰਥ ਵੀ (ਪ੍ਰਭੂ) ਉਨ੍ਹਾਂ (ਮਨੁਖਾਂ) ਨੂੰ ਬਖਸ਼ਦਾ ਹੈ (ਜਿਹੜੇ) ਲਿਵ ਲਾ ਕੇ ਹਰੀ ਦੇ ਨਾਮ ਵਿਚ ਰੱਤੇ ਹੋਏ ਹਨ ।੧।

(ਹੇ ਭਾਈ!) ਗੁਰੂ ਦੀ ਸੇਵਾ (ਕਰਨ) ਤੇ (ਮਨੁਖ) ਹਰੀ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ। (ਜਦੋਂ) ਹਰੀ ਦਾ ਨਾਮ ਸਿਮਰਦਾ ਹੈ (ਤਾਂ ਉਸ ਦੇ) ਅੰਤਰ (ਰਬੀ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ।ਰਹਾਉ।

(ਹੇ ਭਾਈ !) ਇਹ ਹਰੀ ਦਾ ਗੂੜ੍ਹ ਪ੍ਰੇਮ ਇਸਤ੍ਰੀ ਤੇ ਪਤੀ (ਦੇ ਪ੍ਰੇਮ ਵਰਗਾ) ਹੁੰਦਾ ਹੈ । (ਜਿਹੜੀ ਜੀਵ-ਇਸਤ੍ਰੀ) ਸ਼ਾਂਤੀ (ਵਾਲੇ ਗੁਣਾਂ ਦਾ) ਸ਼ਿੰਗਾਰ ਕਰਦੀ ਹੈ ਉਹ ਪ੍ਰਭੂ (ਪਤੀ ਦਾ) ਅਨੰਦ ਮਾਣਦੀ ਹੈ। ਅਹੰਕਾਰ ਨਾਲ ਪ੍ਰਭੂ ਨੂੰ ਕੋਈ ਨਹੀਂ ਪਾ ਸਕਦਾ । (ਅਜੇਹਾ ਜੀਵ) ਮੁੱਢ ਤੋਂ ਹੀ ਭੁਲਾ ਰਹਿੰਦਾ ਹੈ (ਅਤੇ ਆਪਣਾ ਜਨਮ (ਵਿਅਰਥ) ਗੁਵਾ ਲੈਂਦਾ ਹੈ ।੨।

(ਹੇ ਭਾਈ !) ਗੁਰੂ ਤੋਂ ਸ਼ਾਂਤੀ ਸਹਜ (ਅਵਸਥਾ) ਦਾ ਸੁਖ (ਅਤੇ ਅੰਮ੍ਰਿਤ) ਬਾਣੀ ਦੀ (ਪ੍ਰਾਪਤੀ ਹੁੰਦੀ ਹੈ) । ਸਚੀ ਸੇਵਾ ਦੁਆਰਾ ਨਾਮ ਵਿਚ ਸਮਾਈ ਹੋ ਜਾਂਦੀ ਹੈ । (ਜਿਹੜਾ ਮਨੁਖ ਗੁਰੂ ਦੇ) ਸ਼ਬਦ ਨਾਲ ਮਿਲਦਾ ਹੈ (ਉਹ) ਪ੍ਰੀਤਮ (ਪ੍ਰਭੂ) ਨੂੰ ਸਦਾ ਸਿਮਰਦਾ ਹੈ (ਅਤੇ ਸਚੇ ਨਾਮ ਕਰਕੇ ਵਡਿਆਈ ਪਾ ਲੈਂਦਾ ਹੈ ।੩।

(ਹੇ ਭਾਈ !) ਹਰੇਕ ਜੁਗ ਵਿਚ ਉਹ (ਕਰਤਾ) ਆਪ ਹੀ ਸਭ ਕੁਝ ਕਰਨ ਵਾਲਾ ਹੈ। (ਉਹ ਜਿਸ ਤੇ) ਮਿਹਰ ਦੀ ਦ੍ਰਿਸ਼ਟੀ ਕਰੇ(ਉਸ ਦਾ) ਮਿਲਾਪ ਹੋ ਜਾਂਦਾ ਹੈ । ਗੁਰਬਾਣੀ ਦੀ (ਬਰਕਤ ਨਾਲ

ਮਨੁਖ) ਹਰੀ ਨੂੰ (ਆਪਣੇ) ਮਨ ਵਿਚ ਵਸਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਸਚ ਵਿਚ ਰੰਗੇ ਗਏ ਹਨ (ਉਨ੍ਹਾਂ ਨੂੰ) ਪ੍ਰਭੂ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ ।੪।੩।

## ਸਾਰੰਸ਼ ਅਤੇ ਸਿਧਾਂਤ

ਨਾਮ ਧਨ ਦੀ ਪ੍ਰਾਪਤੀ ਦਾ ਵਸੀਲਾ ਕੇਵਲ ਸਤਿਗੁਰੂ ਦੀ ਸੇਵਾ ਹੈ। ਅਸਲ ਵਿਚ ਅੰਮ੍ਰਿਤ ਬਾਣੀ, ਸੇਵਾ ਅਤੇ ਸ਼ਾਂਤੀ ਆਦਿ ਸਭ ਕੁਝ ਸਤਿਗੁਰੂ ਪਾਸੋਂ ਹੀ ਮਿਲਦੀ ਹੈ। ਇਸ ਸ਼ਬਦ ਵਿਚ ਇਹ ਸਿਧਾਂਤਕ ਨੁਕਤੇ (੧) ਹਉਮੈ ਵਿਚਿ, ਪ੍ਰਭੁ ਕੋਇ ਨਾ ਪਾਏ' (੨) 'ਨਦਰਿ ਕਰੇ ਮੇਲਾਵਾ ਹੋਇ' ਅਤੇ ਗੁਰਬਾਣੀ ਦੁਆਰਾ ਹਰੀ ਨੂੰ ਮਨ ਵਿਚ ਵਸਾਉਣ ਦੀ ਵਿਸ਼ੇਸ਼ ਜੁਗਤੀ ਸਭ ਪਾਠਕਾਂ ਨੂੰ ਚੇਤੇ ਰਖਣੀ ਚਾਹੀਦੀ ਹੈ ।

**ਧਨਾਸਰੀ ਮਹਲਾ ੩ ਤੀਜਾ ॥ ਜਗੁ ਮੈਲਾ, ਮੈਲੋ ਹੋਇ ਜਾਇ ॥ ਆਵੈ ਜਾਇ, ਦੂਜੈ ਲੋਭਾਇ ॥ ਦੂਜੈ ਭਾਇ, ਸਭ ਪਰਜ ਵਿਗੋਈ ॥ ਮਨਮੁਖਿ ਚੋਟਾ ਖਾਇ, ਅਪੁਨੀ ਪਤਿ ਖੋਈ ॥੧॥ ਗੁਰ ਸੇਵਾ ਤੇ, ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ, ਪਤਿ ਊਤਮ ਹੋਇ॥ਰਹਾਉ॥ ਗੁਰਮੁਖਿ ਉਬਰੇ, ਹਰਿ ਸਰਣਾਈ ॥ ਰਾਮਨਾਮਿ ਰਾਤੇ, ਭਗਤਿ ਦ੍ਰਿੜਾਈ ॥ ਭਗਤਿ ਕਰੇ ਜਨੁ ਵਡਿਆਈ ਪਾਏ ॥ਸਾਚਿ ਰਤੇ, ਸੁਖ ਸਹਜਿ ਸਮਾਏ ॥੨॥ ਸਾਚੇ ਕਾ ਗਾਹਕੁ, ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ, ਆਪੁ ਪਛਾਣੁ ॥ ਸਾਚੀ ਰਾਸਿ, ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ, ਜਿਸੁ ਨਾਮਿ ਪਿਆਰੁ ॥੩॥ ਤਿਨਿ ਪ੍ਰਭਿ ਸਾਚੈ, ਇਕਿ ਸਚਿ ਲਾਏ ॥ ਊਤਮ ਬਾਣੀ, ਸਬਦੁ ਸੁਣਾਏ ॥ ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ, ਨਾਮਿ ਸਵਾਰਣਹਾਰ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਚੋਰਾਂ, ਫੁਟਕਲ-ਮਹਲਾ ਨਾਲ ਜੋ ੧,੨,੩, ਆਦਿ ਅੰਕ ਦਿਤੇ ਹੋਏ ਹਨ ਉਹਨਾਂ ਦਾ ਉਚਾਰਨ ਪਹਿਲਾ, ਦੂਜਾ, ਤੀਜਾ ਆਦਿ ਕਰਨਾ ਹੈ, ਇਕ, ਦੋ, ਤਿੰਨ ਨਹੀਂ ਕਰਨਾ ।

**ਪਦ ਅਰਥ** : ਮੈਲੋ-ਮੈਲਾ ਹੀ । ਦੂਜੈ ਲੋਭਾਇ-(ਪਰਮਾਤਮਾ ਦੇ ਨਾਮ ਤੋਂ ਬਿਨਾ ਹੋਰ) ਦੂਜੇ (ਮਾਇਆ ਦੇ) ਲੋਭ ਕਰਕੇ । ਵਿਗੋਈ-ਖੁਆਰ ਹੋ ਰਹੀ ਹੈ । ਉਬਰੇ-ਬਚ ਗਏ । ਸਾਚੇ ਕਾ-ਸੱਚੇ (ਹਰੀ) ਦਾ । ਆਪੁ ਪਛਾਣੁ-ਆਪਣੇ ਆਪ ਨੂੰ, ਆਪਣੇ ਮੂਲ ਨੂੰ । ਇਕਿ-ਕਈ । ਨਾਮਿ-ਨਾਮ ਦੁਆਰਾ।

**ਅਰਥ** : (ਹੇ ਭਾਈ !) ਜਗਤ (ਹਉਮੈ ਕਰਕੇ ) ਮੈਲਾ ਹੈ । (ਇਸ ਦੀ ਸੰਗਤ ਕਰਕੇ ਜੀਵ ਭੀ) ਮੈਲਾ ਹੁੰਦਾ ਜਾਂਦਾ ਹੈ । (ਪਰਮਾਤਮਾ ਦੇ ਨਾਮ ਤੋਂ ਬਿਨਾ) ਦੂਜੇ (ਮਾਇਆ ਦੇ) ਲੋਭ ਕਰਕੇ (ਜੀਵ) ਜੰਮਦਾ ਮਰਦਾ ਰਹਿੰਦਾ ਹੈ । ਦਵੈਤ ਭਾਵ ਵਿਚ ਸਾਰੀ ਸ੍ਰਿਸ਼ਟੀ ਖੁਆਰ ਹੋ ਰਹੀ ਹੈ। ਮਨਮੁਖ ਨੇ (ਮਾਇਆ ਮੋਹ ਦੀਆਂ) ਸੱਟਾਂ ਖਾ ਕੇ ਆਪਣੀ ਇਜ਼ਤ ਗੁਆ ਲਈ ਹੈ ।੧।

(ਹੇ ਭਾਈ !) ਗੁਰੂ ਦੀ ਸੇਵਾ ਕਰਕੇ ਸੇਵਕ ਨਿਰਮਲ ਹੁੰਦਾ । (ਜਦੋਂ ਹਿਰਦੇ) ਅੰਦਰ ਨਾਮ ਰਸ

ਜਾਂਦਾ ਹੈ (ਤਾਂ ਇਸਦੀ) ਇਜ਼ਤ ਭੀ ਚੰਗੀ ਹੋ ਜਾਂਦੀ ਹੈ। ਰਹਾਉ।

(ਹੇ ਭਾਈ !) ਗੁਰਮੁਖ (ਜੀਉੜੇ) ਹਰੀ ਦੇ ਸ਼ਰਣ ਵਿਚ ਪੈ ਕੇ (ਚੋਟਾਂ ਖਾਣ ਤੋਂ) ਬਚ ਗਏ ਹਨ। (ਗੁਰਮੁਖ) ਰਾਮ ਨਾਮ ਵਿਚ ਰੰਗੇ ਗਏ ਹਨ (ਅਤੇ ਗੁਰੂ ਨੇ ਉਨ੍ਹਾਂ ਨੂੰ) ਭਗਤੀ ਦ੍ਰਿੜ ਕਰਵਾਈ ਹੈ। (ਪ੍ਰਭੂ ਦੀ) ਭਗਤੀ ਕਰਕੇ (ਪ੍ਰਭੂ ਦਾ) ਦਾਸ ਵਡਿਆਈ ਪਾ ਲੈਂਦਾ ਹੈ। (ਜੋ) ਸਚ ਵਿਚ ਰੰਗੇ ਗਏ ਹਨ, (ਉਹ ਆਤਮਿਕ) ਸੁਖ (ਅਥਵਾ) ਸਹਜ (ਅਵਸਥਾ) ਵਿਚ ਸਮਾਏ (ਰਹਿੰਦੇ ਹਨ)।੨।

(ਹੇ ਭਾਈ ! ਇਹ ਗਲ) ਸਮਝ ਕਿ ਸਚੇ (ਹਰੀ ਨਾਮ ਧਨ) ਦਾ ਗਾਹਕ ਕੋਈ ਵਿਰਲਾ ਹੀ ਹੁੰਦਾ ਹੈ। ਗੁਰੂ ਦੇ ਉਪਦੇਸ਼ ਰਾਹੀਂ (ਤੂੰ) ਆਪਣੇ ਆਪ ਨੂੰ ਪਛਾਣ। ਇਹ (ਨਾਮ ਰੂਪ) ਸਚੀ ਪੂੰਜੀ ਹੈ (ਅਤੇ ਇਸਦਾ) ਵਾਪਾਰ ਵੀ ਸੱਚਾ ਹੈ। ਉਹ ਪੁਰਖ ਧੰਨ ਹੈ ਜਿਸ ਨੂੰ (ਹਰੀ ਦੇ)ਨਾਮ ਨਾਲ ਪਿਆਰ ਹੈ।੩।

(ਹੇ ਭਾਈ !) ਉਸ ਸਚੇ ਪ੍ਰਭੂ ਨੇ (ਕਈ ਜੀਵ ਜੋ) ਸਚ ਵਿਚ ਲਾਏ ਹਨ, (ਉਹਨਾਂ ਨੂੰ ਉਹ) ਆਪਣੀ) ਉਤਮ ਬਾਣੀ ਤੇ ਸ਼ਬਦ ਸੁਣਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ ਸਚੇ ਪ੍ਰਭੂ ਦੀ ਸਚੀ ਕਾਰ ਹੈ। (ਹਰੀ ਆਪ ਹੀ) ਨਾਮ ਦੀ ਰਾਹੀਂ ਹਰੇਕ ਜੀਵ ਨੂੰ ਸਵਾਰਨ ਵਾਲਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ 'ਮੈਲਾ ਸੂਰਜੁ ਮੈਲਾ ਚੰਦੁ ॥ ਰਵਿ ਮੈਲਾ ਮੈਲਾ ਹੈ ਇੰਦ' ਵਾਲਾ ਸ਼ਬਦ ਪੜ੍ਹੋ ਤਾਂ ਪ੍ਰਤੀਤ ਹੋ ਆਉਂਦੀ ਹੈ ਕਿ ਸਾਰਾ ਜਗਤ ਹੀ ਮੈਲਾ ਹੈ। ਜੇ ਜਗਤ ਨਾਲ ਰਲਾਂ ਮਿਲਾਂਗੇ ਤ੍ਹਾਂ ਅਸੀਂ ਭੀ ਮੈਲੇ ਹੋ ਜਾਵਾਂਗੇ, ਜੰਮਦੇ ਮਰਦੇ ਰਹਾਂਗੇ। ਜਗਤ ਵਿਚ ਮਾਇਆ ਦੇ ਮੋਹ ਤੋਂ ਦ੍ਵੈਤ ਵਿਚ ਲਗਕੇ ਮੈਲੇ ਕੁਚੈਲੇ ਹੋਏ ਸੰਸਾਰ ਤੋਂ ਬਚਣ ਦਾ ਇਹ ਤਰੀਕਾ ਹੈ ਕਿ ਪ੍ਰਭੂ ਦੀ ਭਗਤੀ ਕੀਤੀ ਜਾਏ। ਜਿਸ ਜਗਿਆਸੂ ਦਾ ਪ੍ਰਭੂ ਨਾਲ ਪਿਆਰ ਪੈ ਜਾਂਦਾ ਹੈ, ਉਹ ਪੁਰਖ ਧੰਨਤਾਯੋਗ ਬਣ ਜਾਂਦਾ ਹੈ।

**ਧਨਾਸਰੀ ਮਹਲਾ ੩ ॥ ਜੋ ਹਰਿ ਸੇਵਹਿ, ਤਿਨ ਬਲਿ ਜਾਉ ॥ ਤਿਨ ਹਿਰਦੈ ਸਾਚੁ, ਸਚਾ ਮੁਖਿ ਨਾਉ ॥ ਸਾਚੋ ਸਾਚੁ ਸਮਾਲਿਹੁ, ਦੁਖੁ ਜਾਇ ॥ ਸਾਚੈ ਸਬਦਿ, ਵਸੈ ਮਨਿ ਆਇ ॥੧॥ ਗੁਰਬਾਣੀ ਸੁਣਿ, ਮੈਲੁ ਗਵਾਏ ॥ ਸਹਜੇ, ਹਰਿਨਾਮੁ ਮੰਨਿ ਵਸਾਏ ॥ ੧ ॥ ਰਹਾਉ ॥ ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥ ਗੁਰ ਕੈ ਭਾਣੈ ਚਲੈ, ਤਾ ਆਪੁ ਜਾਇ ॥ ਸਾਚੁ ਮਹਲੁ ਪਾਏ, ਹਰਿ ਗੁਣ ਗਾਇ ॥ ੨ ॥ ਨ ਸਬਦੁ ਬੂਝੈ, ਨ ਜਾਣੈ ਬਾਣੀ ॥ ਮਨਮੁਖਿ ਅੰਧੇ ਦੁਖਿ ਵਿਹਾਣੀ ॥ ਸਤਿਗੁਰੁ ਭੇਟੇ ਤਾ ਸੁਖੁ ਪਾਏ ॥ ਹਉਮੈ ਵਿਚਹੁ ਠਾਕਿ ਰਹਾਏ ॥੩॥ ਕਿਸ ਨੋ ਕਹੀਐ, ਦਾਤਾ ਇਕੁ ਸੋਇ ॥ ਕਿਰਪਾ ਕਰੇ, ਸਬਦਿ ਮਿਲਾਵਾ ਹੋਇ ॥ ਮਿਲਿ ਪ੍ਰੀਤਮ, ਸਾਚੇ ਗੁਣ ਗਾਵਾ ॥ ਨਾਨਕ, ਸਾਚੇ ਸਾਚਾ ਭਾਵਾ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੇਵਹਿੰ, ਜਾਉਂ, ਨਾਉਂ ,ਤਾਂ, ਵਿਚਹੁੰ, ਗਾਵਾਂ, ਭਾਵਾਂ,

**ਫੁਟਕਲ** : 'ਕੁਸਤ' ਦਾ ਉਚਾਰਨ 'ਕੁ-ਸੱਤ' ਕਰਨਾ ਹੈ ।

**ਪਦ ਅਰਥ** : ਸੇਵਹਿ-ਸੇਂਵਦੇ ਹਨ । ਜਾਉ-ਮੈਂ ਜਾਂਦਾ ਹਾਂ । ਮੁਖਿ-ਮੂੰਹ ਵਿਚ । ਸਮਾਲਿਹੁ-ਯਾਦ ਕਰਦੇ ਰਿਹਾ ਕਰੋ । ਕੂੜ ਕੁਸਤ-ਝੂਠ ਤੇ ਮੰਦ ਭਾਵਨਾ । ਭਾਣੈ-ਰਜ਼ਾ ਵਿਚ । ਮਹਲੁ-ਅਸਥਾਨ । ਵਿਹਾਣੀ-ਗੁਜ਼ਰਦੀ ਹੈ। ਭੇਟੇ-ਮਿਲੇ । ਠਾਕਿ ਰਹਾਏ-ਰੋਕ ਕੇ ਰਖੇ ।

**ਅਰਥ** : (ਹੇ ਭਾਈ !) ਜੋ (ਮਨੁਖ) ਪਰਮੇਸ਼ਰ ਨੂੰ ਸੇਂਵਦੇ ਹਨ (ਮੈਂ) ਉਨ੍ਹਾਂ ਦੇ ਸਦਕੇ ਜਾਂਦਾ ਹਾਂ। ਉਨ੍ਹਾਂ ਦੇ ਹਿਰਦੇ ਵਿਚ ਸਦਾ ਥਿਰ ਪ੍ਰਭੂ (ਅਤੇ) ਮੂੰਹ ਵਿਚ ਸੱਚਾ ਨਾਮ ਹੁੰਦਾ ਹੈ। (ਹੇ ਭਾਈ !) ਨਿਰੋਲ ਸਚ (ਪ੍ਰਭੂ) ਨੂੰ ਯਾਦ ਕਰਦੇ ਰਹਿਆ ਕਰੋ (ਇਸ ਨਾਲ) ਦੁਖ (ਚਲਾ) ਜਾਂਦਾ ਹੈ। ਸਚੇ ਗੁਰੂ ਦੇ ਸ਼ਬਦ ਦੁਆਰਾ (ਪਰਮੇਸ਼ਰ) ਮਨ ਵਿਚ ਆ ਕੇ ਵਸ ਜਾਂਦਾ ਹੈ ।੧।

(ਹੇ ਭਾਈ !) ਗੁਰੂ ਦੀ ਬਾਣੀ ਸੁਣ ਕੇ (ਆਪਣੇ) ਮਨ (ਵਿਚੋਂ ਹਉਮੈ ਦੀ) ਮੈਲ ਦੂਰ ਕਰੋ । (ਫਿਰ) ਸੁਭਾਵਕ ਹੀ ਹਰੀ ਦਾ ਨਾਮ ਮਨ ਵਿਚ ਵਸਾਅ ਦੇਂਦੀ ਹੈ ।੧। ਰਹਾਉ ।

(ਹੇ ਭਾਈ ! ਇਹ ਬਾਣੀ ਮਨ ਚੋਂ) ਝੂਠ, ਮੰਦਭਾਵਨਾ (ਅਤੇ) ਤ੍ਰਿਸ਼ਨਾ ਦੀ ਅੱਗ ਬੁਝਾ ਦੇਵੇਗੀ । (ਇਸ ਦੇ ਫਲ ਸਰੂਪ, ਮਨ) ਅੰਦਰ ਸ਼ਾਂਤੀ ਸਹਜ (ਅਵਸਥਾ) ਵਾਲਾ ਸੁਖ ਪ੍ਰਾਪਤ ਹੋ ਜਾਵੇਗਾ । (ਜਦੋਂ ਮਨੁਖ) ਗੁਰੂ ਦੀ ਰਜ਼ਾ ਵਿਚ ਟੁਰਦਾ (ਭਾਵ ਜੀਵਨ ਬਤੀਤ ਕਰਦਾ ਹੈ) ਤਦੋਂ ਆਪਾ ਭਾਵ ਦੂਰ ਹੋ ਜਾਂਦਾ ਹੈ । ਹਰੀ ਦੇ ਗੁਣ ਗਾ ਕੇ (ਉਹ) ਸਚਾ ਅਸਥਾਨ ਪ੍ਰਾਪਤ ਕਰ ਲੈਂਦਾ ਹੈ ।੨।

(ਹੇ ਭਾਈ !) ਮਨਮੁਖ ਜੀਵ ਨਾ ਗੁਰੂ ਦਾ ਸ਼ਬਦ (ਉਪਦੇਸ਼) ਸਮਝਦਾ ਹੈ ਨਾ ਬਾਣੀ ਨੂੰ ਜਾਣਦਾ (ਪਛਾਣਦਾ) ਹੈ । ਆਪ-ਹੁਦਰੇ ਅਗਿਆਨੀ ਦੀ (ਉਮਰ) ਦੁਖ ਵਿਚ ਹੀ ਗੁਜ਼ਰਦੀ ਹੈ । (ਹਾਂ) ਸਤਿਗੁਰੂ ਨੂੰ ਮਿਲੇ ਤਾਂ (ਸਚਾ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਗੁਰੂ) ਮਨ ਵਿਚੋਂ ਹਉਮੈ ਨੂੰ ਰੋਕ ਕੇ ਰਖਦਾ ਹੈ (ਭਾਵ ਮਨ ਵਿੱਚ ਆਉਣ ਨਹੀਂ ਦਿੰਦਾ) ।੩।

(ਹੇ ਭਾਈ !) ਉਹੀ ਇਕੋ ਦਾਤਾ ਹੈ (ਉਸ ਤੋਂ ਬਿਨਾਂ ਹੋਰ) ਕਿਸ ਅਗੇ (ਆਪਣੀ ਬੇਨਤੀ) ਕਰੀਏ ? (ਜੇ ਉਹ ਆਪਣੀ) ਕਿਰਪਾ ਕਰ ਦੇਵੇ ਤਾਂ (ਗੁਰੂ ਦੇ) ਸ਼ਬਦ ਦੁਆਰਾ (ਉਸ ਪ੍ਰਭੂ ਨਾਲ) ਮੇਲ-ਮਿਲਾਪ ਹੋ ਸਕਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰੀਤਮ (ਗੁਰੂ) ਨੂੰ ਮਿਲ ਕੇ (ਮੈਂ) ਸਚੇ (ਵਾਹਿਗੁਰੂ ਦੇ) ਗੁਣ ਗਾਵਾਂ (ਤਾਂ ਹੀ) ਸਚੇ ਹਰੀ ਨੂੰ ਸਚਾ ਹੋ ਕੇ ਚੰਗਾ ਲਗ ਸਕਦਾ ਹਾਂ ।੪।੫।

## ਸਾਰੰਸ਼ ਤੇ ਸਿਧਾਂਤ

ਇਸ ਸ਼ਬਦ ਵਿਚ 'ਗੁਰਬਾਣੀ ਸੁਣਿ ਮੈਲੁ ਗਵਾਏ' ਦਾ ਉਪਦੇਸ਼ ਹੈ । ਜਦੋਂ ਹਉਮੈ ਦੀ ਮੈਲ ਚਲੀ ਜਾਂਦੀ ਹੈ, ਓਦੋਂ ਨਾਮ ਪ੍ਰਵੇਸ਼ ਕਰਦਾ ਹੈ। ਗੁਰੂ ਦੀ ਰਜ਼ਾ ਵਿਚ ਚਲਿਆਂ ਹਉਮੈ ਨਾਸ਼ ਹੋ ਜਾਂਦੀ ਹੈ । ਆਪੁ-ਹੁਦਰਾ ਮਨੁਖ ਸ਼ਬਦ ਬਾਣੀ ਨਾਲ ਆਪਣੀ ਸਾਝ ਨਹੀਂ ਬਣਾਉਂਦਾ ਜਿਸ ਕਰਕੇ ਉਸ ਦੀ ਉਮਰ ਦੁੱਖਾਂ ਵਿਚ ਹੀ ਗੁਜ਼ਰਦੀ ਹੈ ।

ਸਚੇ ਪਰਮਾਤਮਾ ਨੂੰ ਉਹੀ ਮਨੁਖ ਚੰਗਾ ਲਗਦਾ ਹੈ ਜੋ ਸਚੇ ਪਰਮਾਤਮਾ ਦੇ ਗੁਣ ਗਾਉਂਦਾ ਹੈ ਅਤੇ ਸਦਾ ਥਿਰ ਪਰਮੇਸ਼ਰ ਵਿਚ ਲੀਨ ਰਹਿੰਦਾ ਹੈ ।

**ਧਨਾਸਰੀ ਮਹਲਾ ੩ ॥ ਮਨੁ ਮਰੈ, ਧਾਤੁ ਮਰਿ ਜਾਇ ॥ ਬਿਨੁ ਮਨ ਮੂਏ, ਕੈਸੇ ਹਰਿ ਪਾਇ ॥ ਇਹੁ ਮਨੁ ਮਰੈ, ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ, ਬੂਝੈ ਜਨੁ ਸੋਇ ॥੧॥ ਜਿਸ ਨੋ ਬਖਸੇ, ਹਰਿ ਦੇ ਵਡਿਆਈ ॥ ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ॥ ਗੁਰਮੁਖਿ, ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥ ਮਨੁ ਮੈ ਮਤੁ, ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥ ਮਨੁ ਅਸਾਧੁ, ਸਾਧੈ ਜਨੁ ਕੋਈ ॥ ਅਚਰੇ ਚਰੈ, ਤਾ ਨਿਰਮਲੁ ਹੋਈ ॥ ਗੁਰਮੁਖਿ ਇਹ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੈ ਵਿਕਾਰ ॥੩॥ ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ, ਸਬਦਿ ਸਮਾਇ ॥ ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ, ਗੁਰਮੁਖਿ ਨਾਮੁ ਪਛਾਣੈ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਵਿਚਹੁਂ, ਵਿਛੁੜਹਿਂ,

**ਪਦ ਅਰਥ** : ਮਨੁ ਮਰੈ-(ਜੇ) ਮਨ ਮਰ ਜਾਵੇ (ਭਾਵ ਵਸ ਵਿਚ ਆ ਜਾਵੇ) । ਧਾਤੁ-ਦੌੜ ਭਜ (ਭਾਵ ਤ੍ਰਿਸ਼ਨਾ) । ਮੈ-ਸ਼ਰਾਬ । ਮਤੁ-ਮਸਤ । ਮੈਗਲ-ਹਾਥੀ । ਮਿਕਦਾਰਾ-ਸਮਾਨ, ਬਰਾਬਰ, ਵਾਂਗੂ । ਅੰਕਸੁ-ਹਾਥੀ ਨੂੰ ਮਾਰ ਕੇ ਟੋਰਨ ਵਾਲੀ ਲੋਹੇ ਦੀ ਸੀਖ ਜਾਂ ਕੁੰਡਾ । ਜੀਵਾਲਣਹਾਰਾ-ਜ਼ਿੰਦਾ ਕਰਨ ਵਾਲਾ । ਅਸਾਧੁ-ਜਿਸ ਨੂੰ ਸਾਧਣਾ ਭਾਵ ਕਾਬੂ ਕਰਨਾ ਔਖਾ ਹੋਵੇ । ਅਚਰੁ-ਜੋ ਚੀਜ਼ ਖਾਧੀ ਨਾ ਜਾ ਸਕੇ । ਚਰੈ-ਖਾ ਲੈਂਦਾ ਹੈ । ਕਲਾ-ਸ਼ਕਤੀ ।

**ਅਰਥ** : (ਹੇ ਭਾਈ ! ਜੇ) ਮਨ ਕਾਬੂ ਵਿਚ ਆ ਜਾਵੇ (ਤਾਂ ਮਨ ਦੀ) ਤ੍ਰਿਸ਼ਨਾ ਵੀ ਮਰ ਜਾਂਦੀ ਹੈ। ਮਨ ਦੇ ਮੋਏ ਬਿਨਾ (ਭਾਵ ਕਾਬੂ ਹੋਏ) ਬਿਨਾ (ਮਨੁਖ ਪਰਮਾਤਮਾ) ਨੂੰ ਕਿਵੇਂ ਪਾ ਸਕਦਾ ਹੈ? ਕੋਈ ਵਿਰਲਾ (ਇਹ ਦਵਾਈ) ਜਾਣਦਾ ਹੈ (ਜਿਸ ਨਾਲ) ਇਹ (ਮਨ) ਮਰਦਾ ਹੈ । ਮਨ (ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ ਮਰਦਾ ਹੈ (ਪਰ) ਉਹ ਜਨ ਹੀ (ਇਹ ਦਵਾਈ ਖਾਣੀ) ਜਾਣਦਾ ਹੈ (ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ) ।੧।

ਜਿਸ ਨੂੰ ਹਰੀ ਵਡਿਆਈ ਬਖਸ਼ ਦੇਵੇ, ਗੁਰੂ ਦੀ ਕਿਰਪਾ ਨਾਲ (ਉਸ ਦੇ) ਮਨ ਵਿਚ (ਨਾਮ) ਆ ਕੇ ਵਸ ਜਾਂਦਾ ਹੈ । ਰਹਾਉ।

(ਹੇ ਭਾਈ ! ਜਿਹੜਾ ਮਨੁਖ) ਗੁਰੂ ਦੇ ਹੁਕਮ ਅਨੁਸਾਰ ਕੰਮ ਕਰਨਾ ਇਹ (ਆਪਣੀ) ਕਾਰ ਬਣਾ ਲਏ, ਤਾਂ (ਉਹ ਮਨੁੱਖ) ਇਸ ਮਨ (ਨੂੰ ਕਾਬੂ ਕਰਨ) ਦੀ ਸੋਝੀ ਪਾ ਲੈਂਦਾ ਹੈ । (ਉਹ ਸੋਝੀ ਇਹ ਹੈ ਕਿ) ਮਨ (ਹਉਮੈ ਦੀ) ਸ਼ਰਾਬ (ਪੀ ਕੇ) ਹਾਥੀ ਵਾਂਗੂ ਮਸਤ ਹੋਇਆ ਪਿਆ ਹੈ । ਗੁਰੂ (ਆਪਣੇ ਉਪਦੇਸ਼ ਦਾ ਅੰਕਸ) ਡੰਡਾ ਮਾਰ ਕੇ ਜੀਵਾਉਣ ਵਾਲਾ ਹੈ (ਭਾਵ ਇਸਨੂੰ ਆਤਮਿਕ ਜਾਗ੍ਰਤੀ ਬਖਸ਼ਣ ਵਾਲਾ ਹੈ ਇਸ ਲਈ ਇਹ ਗੁਰੂ ਦੇ ਲੜ ਲਗ ਜਾਏ) ।੨।

(ਹੇ ਭਾਈ ! ਇਸ) ਨਾ ਸਾਧੇ ਵਾਲੇ ਮਨ ਨੂੰ ਕੋਈ (ਵਿਰਲਾ) ਜਨ ਹੀ ਸਾਧਦਾ ਭਾਵ ਕਾਬੂ ਕਰਦਾ ਹੈ। (ਜੇ) ਨਾ ਖਾਧੀ ਜਾਣ ਵਾਲੀ ਵਸਤੂ ਖਾ ਲਵੇ ਤਾਂ (ਮਨ) ਪਵਿਤਰ ਹੋ ਜਾਂਦਾ ਹੈ । (ਗੁਰਮੁਖ ਨੇ ਆਪਣੇ) ਅੰਦਰੋਂ ਹਉਮੈ (ਵਾਲੇ) ਵਿਕਾਰ ਤਿਆਗ ਕੇ (ਆਪਣਾ) ਇਹ ਮਨ ਸਵਾਰ ਲਿਆ ਹੈ (ਭਾਵ ਕਾਬੂ ਵਿਚ ਕਰ ਲਿਆ ਹੈ) ।੩।

(ਹੇ ਭਾਈ !) ਜਿਹਨਾਂ (ਜਗਿਆਸੂਆਂ) ਨੂੰ (ਹਰੀ ਨੇ) ਧੁਰ ਤੋਂ (ਆਪਣੇ ਨਾਲ) ਮੇਲ ਮਿਲਾਇਆ (ਭਾਵ ਚਰਨਾ ਨਾਲ ਜੋੜ ਕੇ) ਰਖਿਆ ਹੈ, (ਓਹ) ਗੁਰੂ ਦੇ ਸ਼ਬਦ ਵਿਚ ਲੀਨ ਹੋਏ (ਰਹਿੰਦੇ ਹਨ, ਪ੍ਰਭੂ ਨਾਲੋਂ) ਕਦੇ ਭੀ ਨਹੀਂ ਵਿਛੜਦੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਆਪਣੀ (ਗੁਪਤ ਤੇ ਪ੍ਰਗਟ) ਸ਼ਕਤੀ ਨੂੰ ਆਪ ਹੀ ਜਾਣਦਾ ਹੈ । ਗੁਰਮੁਖ (ਜਗਿਆਸੂ ਕੇਵਲ ਰਬੀ) ਨਾਮ ਨੂੰ ਪਛਾਣਦਾ ਹੈ(ਭਾਵ ਉਹ ਨਾਮ ਸਿਮਰਣ ਨਾਲ ਸਦਾ ਆਪਣੀ ਸਾਂਝ ਬਣਾਈ ਰਖਦਾ ਹੈ)।੪।੬।

## ਅਰਥ ਭੇਦ ਅਤੇ ਨਿਰਣੈ

**ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥**

ਇਹ ਸ਼ਬਦ ਰਾਗੁ ਗਉੜੀ ਵਿਚ ਪੰਨਾ ੧੫੯ ਤੇ ਥੋੜੀ ਜਿਹੀ ਅਖਰੀ ਤਬਦੀਲੀ ਨਾਲ ਦਰਜ ਹੈ । ਉਥੇ ਉਪ੍ਰੋਕਤ ਪੰਕਤੀ ਦੇ ਅਰਥ-ਨਿਰਣੈ ਕੀਤੇ ਗਏ ਹਨ। ਵੇਖੋ ਪੋਥੀ ਤੀਜੀ ਪੰਨਾ ੮੨-੮੩ 'ਅਚਰੁ' ਦੇ ਅਰਥ ਕਾਫੀ ਖੋਜ ਤੋਂ ਬਾਅਦ ਕੀਤੇ ਹਨ, ਇਸ ਲਈ ਵੇਖੋ 'ਅਚਰੁ ਚਰੈ ਤਾਂ ਸਿਧਿ ਹੋਈ' ਵਾਲਾ ਸ਼ਬਦ ਪਿਛੇ ਪੰਨਾ ੧੯੮ ਉਤੇ ।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਮਨ ਕਾਬੂ ਵਿਚ ਨਹੀਂ ਆਉਂਦਾ ਨਾ ਪੂਰੀ ਤਰ੍ਹਾਂ ਪ੍ਰਭੂ ਦੀ ਭਗਤੀ ਹੋ ਸਕਦੀ ਹੈ, ਨਾ ਉਸ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ। ਮਨ 'ਜੋਤਿ ਸਰੂਪ' ਹੈ ਪਰ ਜਦੋਂ ਤਕ ਮਨ ਉਤੇ ਹਉਮੈ ਦਾ ਪੜਦਾ ਹੈ, ਇਹ ਪ੍ਰਭੂ ਦੇ ਦਰਸ਼ਨ ਤੋਂ ਵਾਂਜਿਆਂ ਰਹਿੰਦਾ ਹੈ । ਸਭ ਤੋਂ ਵਡਾ ਵਿਕਾਰ 'ਹਉਮੈਂ' ਦਾ ਹੈ। ਹਉਮੈ ਨਾਲ ਤ੍ਰਿਸ਼ਨਾ ਤੇ ਹੋਰ ਕਈ ਅਵਗੁਣ ਬੱਧੇ ਹੋਏ ਹਨ। ਗੁਰੂ ਦੇ ਸ਼ਬਦ ਦੁਆਰਾ ਮਨ ਦੀ ਦੌੜ ਭਜ ਖ਼ਤਮ ਹੁੰਦੀ ਹੈ। ਇਸ ਲਈ ਨਾਮ ਅਭਿਆਸ ਕਮਾਈ ਦੀ ਲੋੜ ਹੈ। ਸਿਧਾਂਤ ਇਹ ਹੈ ਕਿ ਨਾਮ ਦੀ ਪਛਾਣ ਕੇਵਲ ਗੁਰੂ ਦੁਆਰਾ ਹੁੰਦੀ ਹੈ ।

**ਧਨਾਸਰੀ ਮਹਲਾ ੩ ॥ ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥ ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥ ਸਾਚਾ ਧਨੁ, ਗੁਰਮਤੀ ਪਾਏ ॥ ਕਾਚਾ ਧਨੁ, ਫੁਨਿ ਆਵੈ ਜਾਏ ॥ ਰਹਾਉ ॥ ਮਨਮੁਖਿ ਭੂਲੇ, ਸਭਿ ਮਰਹਿ ਗਵਾਰ ॥ ਭਵਜਲਿ ਡੂਬੇ, ਨ ਉਰਵਾਰਿ ਨ ਪਾਰਿ ॥ ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ, ਅਹਿਨਿਸਿ ਬੈਰਾਗਿ ॥੨॥ ਚਹੁ ਜੁਗ ਮਹਿ, ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿਨਾਮਿ ਸਮਾਣੀ ॥ ਸਿਧ ਸਾਧਿਕ**

**ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥ ਸਭੁ ਕਿਛੁ ਸਾਚਾ, ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥ ਸਚੁ ਸਾਚਾ, ਸਚੁ ਆਪਿ ਦ੍ਰਿੜਾਏ ॥ ਨਾਨਕ, ਆਪੇ ਵੇਖੈ, ਆਪੇ ਸਚਿ ਲਾਏ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੰਚਹਿਂ, ਚਹੁਂ ,ਮਹਿਂ, ਤਰਸਹਿਂ .

**ਪਦ ਅਰਥ** : ਕਾਚਾ ਧਨੁ-ਨਾਸ਼ ਹੋਣ ਵਾਲਾ ਧਨ। ਸੰਚਹਿ-ਇਕੱਠਾ ਕਰਦੇ ਹਨ । ਬਿਖਿਆ ਕੈ ਧਨਿ-ਮਾਇਆ ਦੇ ਧਨ ਨਾਲ । ਪ੍ਰਾਪਤਿ-ਪ੍ਰਾਪਤੀ । ਸਾਚਾ ਧਨੁ-ਸਦਾ ਰਹਿਣ ਵਾਲਾ (ਨਾਮ) ਧਨ । ਗੁਰਮਤੀ-ਗੁਰੂ ਦੀ ਮਤਿ ਲੈ ਕੇ। ਫੁਨਿ-ਫੇਰ, ਮੁੜ ਮੁੜ । ਉਰਵਾਰਿ-ਉਰਲਾ ਬੰਨਾ। ਪਾਰਿ-ਪਾਰਲਾ ਬੰਨਾ। ਭੇਟੇ-ਮਿਲੇ। ਚਹੁ-ਚਾਰ । ਸਿਧ-ਕਰਾਮਾਤੀ ਸ਼ਕਤੀਆਂ ਵਾਲੇ। ਸਾਧਿਕ-ਸਾਧਨਾ ਕਰਨ ਵਾਲੇ । ਤਰਸਹਿ-ਤਰਸਦੇ ਹਨ। ਸਭਿ ਲੋਇ-ਸਾਰੇ ਲੋਕ । ਦ੍ਰਿੜਾਏ-ਪੱਕਾ ਕਰਾਉਂਦਾ ਹੈ । ਸਚਿ-ਸਚ ਵਿਚ ।

**ਅਰਥ** : (ਹੇ ਭਾਈ ! ) ਮਹਾਂ ਮੂਰਖ (ਲੋਕ) ਨਾਸ਼ ਹੋਣ ਵਾਲਾ ਧਨ ਇਕਠਾ ਕਰਦੇ ਹਨ । (ਉਹ) ਅੰਨ੍ਹੇ (ਅਗਿਆਨੀ ਤੇ) ਮੂਰਖ ਮਾਇਆ ਵਿਚ ਭੁਲੇ ਹੋਏ ਹਨ । (ਹੇ ਭਾਈ!) ਮਾਇਆ ਦੇ ਧਨ ਨਾਲ ਸਦਾ ਦੁਖ ਹੀ ਮਿਲਦਾ ਹੈ। (ਇਹ ਧਨ) ਨਾ (ਮਨੁੱਖ) ਨਾਲ (ਪਰਲੋਕ ਵਿਚ) ਜਾਂਦਾ ਹੈ ਨਾ (ਇਸ ਤੋਂ ਕੋਈ ਆਤਮਿਕ ਸੁਖ) ਪ੍ਰਾਪਤ ਹੁੰਦਾ ਹੈ ।੧।

(ਹੇ ਭਾਈ!) ਸਚਾ (ਨਾਮ) ਧਨ ਗੁਰੂ ਦੀ ਮਤਿ ਲੈ ਕੇ ਪਾਈਦਾ ਹੈ। ਕੱਚਾ (ਵਿਸ਼ਿਆਂ ਨਾਲ ਜੋੜਨ ਵਾਲਾ) ਧਨ ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਨਾਸ਼ਵੰਤ ਹੈ) ।

ਮਨਮੁਖ (ਜੀਵ ਮਾਇਆ ਵਿਚ ਲਗ ਕੇ ਪਰਮਾਤਮਾ ਤੋਂ) ਭੁਲੇ ਹੋਏ ਹਨ (ਓਹ) ਸਾਰੇ ਮੂਰਖ (ਮਾਇਆ ਦੀ ਖ਼ਾਤਰ) ਮਰਦੇ ਹਨ । (ਉਹ) ਸੰਸਾਰ ਸਮੁੰਦਰ ਵਿਚਕਾਰ ਡੁੱਬੇ ਹੋਏ ਹਨ, ਨਾ ਉਰਵਾਰ ਹਨ ਨਾ ਪਾਰ ਹਨ (ਭਾਵ ਦੀਨ ਦੁਨੀਆ ਜੋਗ ਨਹੀਂ ਰਹੇ) । (ਜਿਨ੍ਹਾਂ ਨੂੰ) ਪੂਰੇ ਭਾਗਾਂ ਨਾਲ ਸਤਿਗੁਰੂ ਮਿਲ ਪਏ ਹਨ (ਓਹ) ਬੈਰਾਗੀ ਹੋਣ ਕਰਕੇ ਦਿਨ ਰਾਤ ਸਚੇ (ਨਾਮ) ਵਿਚ ਮਸਤ ਰਹਿੰਦੇ ਹਨ ।੨।

ਚੌਹਾਂ ਜੁਗਾਂ ਵਿਚ (ਭਾਵ ਹਰ ਸਮੇਂ) ਸਚੀ ਬਾਣੀ ਅੰਮ੍ਰਿਤ ਰੂਪ ਹੈ । ਪੂਰੇ ਭਾਗਾਂ ਨਾਲ (ਇਹ ਬਾਣੀ ਮਨੁਖ ਨੂੰ) ਹਰੀ ਦੇ ਨਾਮ ਵਿਚ ਜੋੜਦੀ ਹੈ । ਕਰਾਮਾਤੀ ਸ਼ਕਤੀਵਾਨ ਲੋਕ ਅਤੇ ਸਾਧਨਾ ਕਰਨ ਵਾਲੇ ਸਾਰੇ ਲੋਕ (ਸਚੀ ਬਾਣੀ ਲਈ) ਤਰਸਦੇ ਪਏ ਹਨ । (ਪ੍ਰੰਤੂ) ਪੂਰੇ ਭਾਗਾਂ ਨਾਲ (ਇਸ ਬਾਣੀ ਦੀ) ਪ੍ਰਾਪਤੀ ਹੁੰਦੀ ਹੈ (ਭਾਵ ਹਿਰਦੇ ਵਿਚ ਵਸਦੀ ਹੈ)।੩।

(ਹੇ ਭਾਈ! ਜਿਹੜਾ) ਕੋਈ ਮਨੁਖ ਉਤਮ ਬ੍ਰਹਮ ਨੂੰ ਪਛਾਣ ਲੈਂਦਾ ਹੈ (ਉਸ ਲਈ) ਸਭ ਕੁਝ ਸਚਾ ਹੈ । (ਉਸ ਨੂੰ ਹਰ ਥਾਂ) ਉਹ ਸਚਾ (ਪਰਮੇਸ਼ਰ ਹੀ ਨਜ਼ਰ ਆਉਂਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੁ (ਪਰਮਾਤਮਾ) ਸਦਾ ਥਿਰ ਰਹਿਣ ਵਾਲਾ ਹੈ ਅਤੇ ਉਹ ਆਪ ਹੀ ਸਚ (ਸਰੂਪ) ਨੂੰ ਦ੍ਰਿੜ ਕਰਾਉਂਦਾ ਹੈ। (ਉਹ) ਆਪ ਹੀ (ਸਾਰੀ ਰਚਨਾ ਨੂੰ) ਵੇਖਦਾ ਸੰਭਾਲਦਾ ਹੈ ਅਤੇ ਉਹ ਆਪ ਹੀ ਸਚ ਵਿਚ ਜੋੜਦਾ ਹੈ ।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੱਚੇ ਤੇ ਕਚੇ ਧਨ ਦੀ ਵਿਆਖਿਆ ਕੀਤੀ ਗਈ ਹੈ। ਸੱਚਾ ਧਨ ਸਦਾ ਹੀ ਆਤਮਿਕ ਸੁਖ ਦੇ ਚਾਹਵਾਨ ਇਕੱਠਾ ਕਰਦੇ ਹਨ ਜਦੋਂ ਕਿ ਕੱਚੇ ਧਨ ਲਈ ਦੁਨਿਆਵੀ ਰੁਚੀਆਂ ਵਾਲੇ ਮਨੁੱਖ ਝੂਰਦੇ ਰਹਿੰਦੇ ਹਨ। ਇਸ ਸ਼ਬਦ ਨੂੰ ਸਾਹਮਣੇ ਰਖ ਕੇ ਕੱਚੇ ਧਨ ਨਾਲ ਬੈਂਕ ਭਰਨ ਵਾਲੇ ਮਹਲ ਮਾੜੀਆਂ ਉਸਾਰਨ ਵਾਲੇ ਆਪਣੇ ਮਨ ਵਿਚ ਝਾਤੀ ਮਾਰਨ, ਕੀ ਉਹ ਗੁਰੂ ਜੀ ਦੀ ਅੰਮ੍ਰਿਤ ਬਾਣੀ ਜੋ ਨਾਮ ਦੀ ਦਾਤੀ ਹੈ, ਉਸਨੂੰ ਹਿਰਦੇ ਵਿਚ ਵਸਾ ਰਹੇ ਹਨ ? ਕੀ ਉਹ ਗੁਰੂ ਦਾ ਇਹ ਆਦੇਸ਼ ਕਮਾ ਰਹੇ ਹਨ ? ਕਿਤੇ ਨਾਸ਼ਵੰਤ ਧਨ ਪਿਛੇ ਅਮੋਲਕ ਜੀਵਨ ਬਰਬਾਦ ਤਾਂ ਨਹੀਂ ਕਰ ਰਹੇ। ਸੋ, ਗੁਰਦੇਵ ਜੀ ਦੇ ਪਾਵਨ ਵਾਕ 'ਸੋ ਧਨੁ ਸੰਚਹੁ, ਜੋ ਚਾਲੇ ਨਾਲੇ' ਪਲੇ ਬੰਨ੍ਹਣੇ ਚਾਹੀਦੇ ਹਨ।

**ਧਨਾਸਰੀ ਮਹਲਾ ੩ ॥ ਨਾਵੈ ਕੀ ਕੀਮਤਿ ਮਿਤਿ, ਕਹੀ ਨ ਜਾਇ ॥ ਸੇ ਜਨ ਧੰਨੁ, ਜਿਨ ਇਕ ਨਾਮਿ ਲਿਵ ਲਾਇ ॥ ਗੁਰਮਤਿ ਸਾਚੀ, ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥ ੧ ॥ ਹਰਿਨਾਮੁ ਅਚਰਜੁ, ਪ੍ਰਭੁ ਆਪਿ ਸੁਣਾਏ ॥ ਕਲੀ ਕਾਲ ਵਿਚਿ, ਗੁਰਮੁਖਿ ਪਾਏ ॥ ੧ ॥ ਰਹਾਉ ॥ ਹਮ ਮੂਰਖ, ਮੂਰਖ ਮਨ ਮਾਹਿ ॥ ਹਉਮੈ ਵਿਚ, ਸਭ ਕਾਰ ਕਮਾਹਿ ॥ ਗੁਰਪਰਸਾਦੀ, ਹਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥ ੧ ॥ ਬਿਖਿਆ ਕਾ ਧਨੁ, ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ, ਨ ਪਾਵੈ ਮਾਨੁ ॥ ਆਪੁ ਛੋਡਿ, ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥ ੩ ॥ ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ, ਦੂਜਾ ਅਵਰੁ ਨ ਕੋਇ ॥ ਜਿਸੁ ਸਚਿ ਲਾਏ, ਸੋਈ ਲਾਗੈ ॥ ਨਾਨਕ, ਨਾਮਿ ਸਦਾ ਸੁਖੁ ਆਗੈ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਂਵੈ, ਮਾਹਿਂ, ਕਮਾਇਂ।

**ਪਦ ਅਰਥ** : ਮਿਤਿ-ਹੱਦ, ਅੰਦਾਜ਼ਾ। ਅਚਰਜੁ-ਅਸਚਰਜ, ਹੈਰਾਨ ਕਰਨ ਵਾਲਾ। ਕਲੀ ਕਾਲ ਵਿਚਿ-ਕਲਜੁਗ ਦੇ ਸਮੇਂ ਵਿਚ। ਗੁਰਮੁਖਿ-ਗੁਰੂ ਅਨੁਸਾਰੀ ਬਣ ਕੇ। ਕਾਰ-ਕੰਮ। ਕਮਾਇ-ਕਰਦੇ ਹਾਂ। ਬਿਖਿਆ ਕਾ ਧਨੁ-ਜ਼ਹਿਰ ਵਾਲਾ (ਦੁਨਿਆਵੀ) ਧਨ। ਅਹੰਕਾਰਿ-ਹੰਕਾਰ ਵਿਚ। ਮਾਨੁ-ਇਜ਼ਤ, ਵਡਿਆਈ। ਆਪੁ-ਹੰਕਾਰ। ਸਾਲਾਹੀ-ਸਲਾਹੁੰਦਾ ਹੈ। ਸਾਜੇ-ਬਣਾਉਂਦਾ ਹੈ। ਨਾਮਿ-ਨਾਮ ਦੁਆਰਾ।

**ਅਰਥ** : (ਹੇ ਭਾਈ ! ਪਰਮੇਸ਼ਰ ਦੇ) ਨਾਮ ਦੀ ਕੀਮਤ ਤੇ ਹੱਦ ਕਹੀ ਨਹੀਂ ਜਾ ਸਕਦੀ। ਓਹ ਪੁਰਸ਼ ਧੰਨ ਹਨ ਜਿਨ੍ਹਾਂ ਨੇ ਇਕ ਨਾਮ ਵਿਚ (ਆਪਣੀ) ਸੁਰਤਿ ਜੋੜੀ ਹੈ। ਗੁਰੂ ਦੀ ਮਤਿ (ਸਿਖਿਆ) ਸੱਚੀ ਹੈ (ਇਸ ਦਾ) ਵੀਚਾਰ ਸਚਾ ਹੈ। (ਪਰਮੇਸ਼ਰ) ਆਪ ਹੀ (ਇਹ ਵੀਚਾਰ) ਬਖਸ਼ ਦੇਂਦਾ ਹੈ।੧।

(ਹੇ ਭਾਈ !) ਹਰੀ ਦਾ ਨਾਮ ਅਸਚਰਜ ਹੈ ਅਤੇ ਪ੍ਰਭੂ ਆਪ ਹੀ (ਨਾਮ) ਸੁਣਾਉਂਦਾ ਹੈ। ਕਲਜੁਗ ਦੇ ਸਮੇਂ ਵਿਚ ਗੁਰਮੁਖ (ਬਣ ਕੇ ਹੀ ਨਾਮ) ਪਾਇਆ ਜਾ ਸਕਦਾ ਹੈ।੧। ਰਹਾਉ।

(ਹੇ ਭਾਈ !) ਮਨ ਵਿਚ ਮੂਰਖ-ਪੁਣਾ ਹੋਣ ਕਰਕੇ ਅਸੀਂ ਮੂਰਖ ਹਾਂ (ਕਿਉਂਕਿ ਅਸੀਂ) ਹਉਮੈ ਵਿਚ (ਲਗ ਕੇ) ਸਾਰੇ ਕੰਮ ਕਰਦੇ ਹਾਂ । ਗੁਰੂ ਦੀ ਕਿਰਪਾ ਨਾਲ (ਜਦ ਮਨ ਅੰਦਰੌ) ਹਉਮੈ ਦੂਰ ਹੋ ਜਾਂਦੀ ਹੈ (ਫਿਰ ਪ੍ਰਭੂ) ਆਪੇ ਬਖਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ।੨।

(ਹੇ ਭਾਈ ! ਦੁਨਿਆਵੀ) ਧਨ ਬਹੁਤ ਹੰਕਾਰ (ਪੈਦਾ ਕਰਦਾ ਹੈ) । ਹੰਕਾਰ ਵਿਚ (ਹੀ ਮਨੁਖ) ਡੁਬ ਜਾਂਦਾ ਹੈ (ਭਾਵ ਗ਼ਰਕ ਹੋ ਜਾਂਦਾ ਹੈ ਜਿਸ ਕਰਕੇ ਰਬੀ ਦਰਗਾਹ ਵਿਚ ਜਾ ਕੇ ਸੱਚੀ) ਇਜ਼ਤ ਨਹੀਂ ਪਾ ਸਕਦਾ । (ਹੇ ਭਾਈ!) ਹੰਕਾਰ ਨੂੰ ਤਿਆਗ ਕੇ ਹੀ ਸਚਾ(ਆਤਮਿਕ)ਸੁਖ(ਪ੍ਰਾਪਤ) ਹੁੰਦਾ ਹੈ। (ਅਜਿਹਾ ਮਨੁੱਖ ) ਗੁਰਮਤਿ ਦੁਆਰਾ ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਸਲਾਹੁੰਦਾ ਹੈ ।੩।

(ਹੇ ਭਾਈ !) ਉਹ ਕਰਤਾ (ਪੁਰਖ) ਆਪ ਹੀ (ਸਭ ਸ੍ਰਿਸ਼ਟੀ ਨੂੰ) ਬਣਾਉਂਦਾ ਹੈ ਉਸੇ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ। (ਉਹ ਪਰਮੇਸ਼ਰ) ਜਿਸ ਨੂੰ ਸਚ ਵਿਚ ਲਾ ਦੇਵੇ, ਓਹੀ ਸਚ ਵਿਚ ਲਗਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੁਆਰਾ ਅਗੇ (ਪਰਲੋਕ ਵਿਚ) ਸਦਾ (ਆਤਮਿਕ) ਸੁਖ ਮਿਲਦਾ ਹੈ ।੪।੮।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਕੱਚੇ ਧਨ ਬਾਰੇ ਉਚਾਰੇ ਗਏ ਸ਼ਬਦਾਂ ਦੀ ਲੜੀ ਦਾ ਇਹ ਅਠਵਾਂ ਸ਼ਬਦ ਹੈ। ਗੁਰਮਤਿ ਸੱਚੀ ਹੈ ਤੇ ਇਸ ਦਾ ਵੀਚਾਰ ਵੀ ਸਚਾ ਹੈ । ਪਰ ਜਿਨ੍ਹਾਂ ਮਨੁਖਾਂ ਨੇ ਆਪਣੇ ਮਨ ਵਿਚ ਹੰਗਤਾ ਤੇ ਮੂਰਖਤਾ ਧਾਰੀ ਹੋਈ ਹੈ ਉਹ ਵਿਸ਼ਿਆਂ ਵਾਲਾ ਧਨ ਜੋ ਸਦਾ ਦੁਖਦਾਈ ਤੇ ਭਵਜਲ ਵਿਚ ਡੋਬਣ ਵਾਲਾ ਹੈ, ਇਕੱਠਾ ਕਰਦੇ ਰਹਿੰਦੇ ਹਨ । ਨਾਮ ਧਨ ਵਿਚ ਸੁਰਤਿ ਜੋੜਿਆਂ ਲੋਕ ਪਰਲੋਕ ਦਾ ਨਿਰੰਤਰ ਸੁਖ ਹਾਸਲ ਹੁੰਦਾ ਹੈ। ਸਿਧਾਂਤ ਇਹ ਹੈ ਕਿ ਸੱਚਾ ਧਨ ਆਪਣੀ ਮਰਜ਼ੀ ਨਾਲ ਨਹੀਂ ਮਿਲਦਾ, ਜਿਸ ਨੂੰ ਪਰਮੇਸਰ ਸਚ ਵਿਚ ਲਾਉਂਦਾ ਹੈ ਓਹੀ ਇਸ ਧਨ ਦਾ ਭਾਗੀ ਬਣਦਾ ਹੈ ।

## ਰਾਗੁ ਧਨਾਸਿਰੀ ਮਹਲਾ ੩ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਹਮ ਭੀਖਕ ਭੇਖਾਰੀ ਤੇਰੇ, ਤੂ ਨਿਜਪਤਿ ਹੈ ਦਾਤਾ ॥ ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ, ਸਦਾ ਰਹਉ ਰੰਗਿ ਰਾਤਾ ॥੧॥ ਹੰਉ ਬਲਿਹਾਰੈ ਜਾਉ, ਸਾਚੇ ਤੇਰੇ ਨਾਮ ਵਿਟਹੁ ॥ ਕਰਣ ਕਾਰਣ ਸਭਨਾ ਕਾ ਏਕੋ, ਅਵਰੁ ਨ ਦੂਜਾ ਕੋਈ ॥੧॥ਰਹਾਉ॥ ਬਹੁਤੇ ਫੇਰ ਪਏ ਕਿਰਪਨ ਕਉ, ਅਬ ਕਿਛੁ ਕਿਰਪਾ ਕੀਜੈ ॥ ਹੋਹੁ ਦਇਆਲ ਦਰਸਨੁ ਦੇਹੁ ਅਪੁਨਾ, ਐਸੀ ਬਖਸ ਕਰੀਜੈ ॥੨॥ ਭਨਤਿ ਨਾਨਕ ਭਰਮ ਪਟ ਖੂਲੇ, ਗੁਰ ਪਰਸਾਦੀ ਜਾਨਿਆ ॥ ਸਾਚੀ ਲਿਵ ਲਾਗੀ ਹੈ ਭੀਤਰਿ, ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥**

### ਉਚਾਰਨ ਸੇਧ

**ਬਿੰਦੀ ਸਹਿਤ :** ਰਹਉਂ , ਜਾਉਂ, ਵਿਟਹੁੰ, ਜਾਨਿਆਂ , ਸਿਉਂ, ਮਾਨਿਆਂ ।

**ਪਦ ਅਰਥ** : ਭੀਖਕ ਭੇਖਾਰੀ-ਮੰਗਤੇ । ਨਿਜਪਤਿ-ਆਪਣੇ ਆਪ ਦਾ ਮਾਲਕ । ਹੋਹੁ ਦੈਆਲ-ਦਇਆਵਾਨ ਹੋਵੋ। ਰੰਗਿ ਰਾਤਾ-ਰੰਗ ਵਿਚ ਰੰਗਿਆ ਹੋਇਆ । ਜਾਉ-ਮੈਂ ਜਾਂਦਾ ਹਾਂ । ਵਿਟਹੁ-ਤੋਂ । ਫੇਰ-ਫੇਰੇ, (ਜਨਮ ਮਰਨ ਦੇ) ਗੇੜ । ਕਿਰਪਨ ਕਉ-ਮੈਂ ਕੰਜੂਸ ਨੂੰ । ਭਨਤਿ-ਕਹਿੰਦਾ ਹੈ। ਭਰਮ ਪਟ-ਭਰਮ ਦੇ ਪੜਦੇ। ਖੂਲੇ-ਖੁਲ੍ਹ ਗਏ ਹਨ। ਸਾਚੀ ਲਿਵ-ਸਦਾ ਕਾਇਮ ਰਹਿਣ ਵਾਲੀ ਪ੍ਰੀਤਿ ਵਾਲੀ ਸੁਰਤਿ । ਭੀਤਰਿ-(ਮਨ) ਅੰਦਰ । ਮਾਨਿਆ-ਪਤੀਜ ਗਿਆ ਹੈ ।

**ਅਰਥ** : (ਹੇ ਪ੍ਰਭੂ !) ਅਸੀਂ ( ਜੀਵ) ਤੇਰੇ (ਦਰ ਦੇ) ਮੰਗਤੇ ਹਾਂ ਅਤੇ ਤੂੰ ਆਪਣੇ ਆਪ ਹੀ ਮਾਲਕ (ਅਤੇ ਸਭ ਦਾ) ਦਾਤਾ ਹੈਂ । (ਹੇ ਪ੍ਰਭੂ! ਮੇਰੇ ਉਤੇ) ਦਇਆਵਾਨ ਹੋਵਹੁ, (ਮੈਂ) ਮੰਗਤੇ (ਭਿਖਾਰੀ) ਜਨ ਨੂੰ ਨਾਮ ਰੂਪੀ ਦਾਨ ਦੇਹੁ (ਤਾਂ ਜੋ) ਮੈਂ ਸਦਾ (ਤੇਰੇ ਨਾਮ ਦੇ) ਰੰਗ ਵਿਚ ਰੰਗਿਆ ਰਹਾਂ ।੧।

(ਹੇ ਪ੍ਰਭੂ !) ਮੈਂ ਤੇਰੇ ਸਚੇ ਨਾਮ ਤੋਂ ਸਦਕੇ ਜਾਦਾ ਹਾਂ । ਸਾਰੇ ਕਾਰਣਾਂ ਦੇ ਕਰਨ ਵਾਲਾ ਇਕੋ ਤੂੰ ਹੈਂ, (ਤੇਰੇ ਤੋਂ) ਬਿਨਾਂ ਹੋਰ ਕੋਈ ਦੂਜਾ ਨਹੀਂ ਹੈ ।੧। ਰਹਾਉ ।

(ਹੇ ਪ੍ਰਭੂ ! ਮੈਂ ਨੀਚ ਕਰਮੀ) ਕੰਜੂਸ ਨੂੰ (ਜਨਮ ਮਰਨ ਦੇ) ਬਹੁਤੇ ਗੇੜੇ ਪੈ ਚੁਕੇ ਹਨ, ਹੁਦ ਤਾਂ (ਮੇਰੇ ਉਤੇ) ਕੁਝ ਮਿਹਰ ਕਰੋ ਜੀ। (ਹੇ ਪ੍ਰਭੂ ! ਮੇਰੇ ਉਤੇ) ਦਇਆਵਾਨ ਹੋਵੋ, ਐਸੀ ਬਖ਼ਸ਼ਿਸ਼ ਕਰੋ, ਆਪਣਾ ਦਰਸ਼ਨ (ਬਖ਼ਸ਼ੋ ਜੀ) ।੨।

ਨਾਨਕ (ਗੁਰੂ ਜੀ) ਕਹਿੰਦੇ ਹਨ ਕਿ ਹੁਣ ਭਰਮ ਦੇ ਪੜਦੇ ਖੁਲ੍ਹ ਗਏ ਹਨ ਅਤੇ ਗੁਰੂ ਦੀ ਕਿਰਪਾ ਨਾਲ (ਮੈਂ ਨਿਜ ਸਰੂਪ ਨੂੰ) ਜਾਣ ਲਿਆ ਹੈ। (ਮੇਰੇ ਹਿਰਦੇ) ਅੰਦਰ ਸਚੀ ਪ੍ਰੀਤਿ ਲੱਗ ਗਈ ਹੈ (ਕਿਉਂਕਿ) ਸਤਿਗੁਰ ਨਾਲ ਮਿਲਕੇ (ਮੇਰਾ) ਮਨ ਪਤੀਜ ਗਿਆ ਹੈ ।੩।੧।੫।

## ਅਰਥ ਭੇਦ ਅਤੇ ਨਿਰਣੈ

**ਹਮ ਭੀਖਕ ਭੇਖਾਰੀ ਤੇਰੇ, ਤੂੰ ਨਿਜਪਤਿ ਹੈ ਦਾਤਾ ॥**

ਇਸ ਪੰਕ੍ਤੀ ਵਿਚ 'ਨਿਜਪਤਿ ਹੈ' ਦੇ ਅਰਥ 'ਮੇਰੇ ਸੁਆਮੀ' ਨਹੀਂ ਜਿਵੇਂ ਕਿ ਪੰ, ਨਰੈਣ ਸਿੰਘ ਜੀ ਦੇ ਰਚਿਤ ਸਟੀਕ ਵਿਚ ਦਰਜ ਹਨ । 'ਨਿਜਪਤਿ' ਦੇ ਅਰਥ 'ਆਪਣੇ ਆਪ ਦਾ ਮਾਲਕ ਹੈ' ਕਰਨੇ ਹੀ ਉਚਿਤ ਹਨ। ਇਸੇ ਤਰ੍ਹਾਂ ਇਸ ਸ਼ਬਦ ਦੀਆਂ ਅੰਦਰਲੀਆਂ ਪੰਕਤੀਆਂ ਦੇ ਅਰਥ 'ਦਰਪਣ' ਦੇ ਕਰਤਾ ਨੇ ਅਨ ਪੁਰਖ ਵਿਚ ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਕਿਉਂਕਿ ਹਮ ਪਦ ਤੋਂ ਉਤਮ ਪੁਰਖ ਦੀ ਭਾਵਨਾ ਪਰਤੱਖ ਰੂਪ ਵਿਚ ਪ੍ਰਗਟ ਹੁੰਦੀ ਹੈ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭੀਖਕ-ਭਿਖਾਰੀ ਬਣ ਕੇ ਨਿਜਪਤਿ ਦਾਤੇ ਪਾਸੋਂ ਨਾਮ ਦੀ ਜਾਚਨਾ ਕਿਵੇਂ ਕਰਨੀ ਹੈ, ਗੁਰਦੇਵ ਪਿਤਾ ਅਸਾਂ ਪਾਪੀ ਜੀਵਾਂ ਨੂੰ ਅਗ਼ਵਾਈ ਬਖ਼ਸ਼ਿਸ਼ ਕਰ ਰਹੇ ਹਨ । ਨਾਲ ਹੀ "ਬਹੁਤੇ ਫੇਰ ਪਏ ਕਿਰਪਨ ਕਉ, ਅਬ ਕਿਛੁ ਕਿਰਪਾ ਕੀਜੈ" ਬ੍ਰਿਹੋਂ ਭਰੀ ਅਰਦਾਸਿ ਕਰਨ ਦੀ ਜਾਚ ਵੀ ਸਿਖਾ ਰਹੇ ਹਨ । ਨਾਮ ਦੀ ਕਦਰ, ਨਾਮ ਤੋਂ ਕੁਰਬਾਨ ਹੋਣ ਵਾਲੀ ਰੁੱਚੀ ਉਸ ਮਨੁਖ ਦੇ ਹਿਸੇ ਆਉਂਦੀ ਹੈ ਜਿਸਦੇ ਭਰਮ ਰੂਪੀ ਪੜਦੇ ਸਤਿਗੁਰਾਂ ਨੇ ਖੋਲ੍ਹ ਦਿਤੇ ਹੋਣ । ਅਜਿਹੇ ਸੁਰਤੇ ਹਮੇਸ਼ਾ ਆਪਣੇ

ਪ੍ਰਭੂ ਅਗੇ ਇਉਂ ਅਰਜੋਈ ਕਰਦੇ ਰਹਿੰਦੇ ਹਨ :-

**ਮੰਗਤ ਜਨ ਦੀਨ ਖਰੇ ਦਰਿ ਠਾਢੇ, ਅਤਿ ਤਰਸਨ ਕਉ ਦਾਨੁ ਕੀਜੈ ॥**

**ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ, ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥**[ਪੰਨਾ ੧੩੨੫

## ਧਨਾਸਰੀ ਮਹਲਾ ੪ ਘਰੁ ੧ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਜੋ ਹਰਿ ਸੇਵਹਿ ਸੰਤ ਭਗਤ, ਤਿਨ ਕੇ ਸਭਿ ਪਾਪ ਨਿਵਾਰੀ॥ ਹਮ ਊਪਰਿ ਕਿਰਪਾ ਕਰਿ ਸੁਆਮੀ, ਰਖੁ ਸੰਗਤਿ ਤੁਮ ਜੁ ਪਿਆਰੀ ॥੧॥ ਹਰਿ ਗੁਣ ਕਹਿ ਨ ਸਕਉ ਬਨਵਾਰੀ ॥ ਹਮ ਪਾਪੀ ਪਾਥਰ ਨੀਰਿ ਡੁਬਤ, ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥ ਜਨਮ ਜਨਮ ਕੇ ਲਾਗੇ ਬਿਖੁ ਮੋਰਚਾ, ਲਗਿ ਸੰਗਤਿ ਸਾਧ ਸਵਾਰੀ ॥ ਜਿਉ ਕੰਚਨੁ ਬੈਸੰਤਰਿ ਤਾਇਓ, ਮਲੁ ਕਾਟੀ ਕਟਿਤ ਉਤਾਰੀ ॥੨॥ ਹਰਿ ਹਰਿ ਜਪਨੁ ਜਪਉ ਦਿਨੁ ਰਾਤੀ, ਜਪਿ ਹਰਿ ਹਰਿ ਹਰਿ ਉਰਿ ਧਾਰੀ ॥ ਹਰਿ ਹਰਿ ਹਰਿ ਅਉਖਧੁ ਜਗਿ ਪੂਰਾ, ਜਪਿ ਹਰਿ ਹਰਿ ਹਉਮੈ ਮਾਰੀ ॥੩॥ ਹਰਿ ਹਰਿ ਅਗਮ ਅਗਾਧਿ ਬੋਧਿ, ਅਪਰੰਪਰ ਪੁਰਖ ਅਪਾਰੀ ॥ ਜਨ ਕਉ ਕ੍ਰਿਪਾ ਕਰਹੁ ਜਗ ਜੀਵਨ, ਜਨ ਨਾਨਕ ਪੈਜ ਸਵਾਰੀ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿੰ , ਸਕਉਂ , ਜਪਉਂ,

**ਪਦ ਅਰਥ** : ਸੇਵਹਿ-ਸੇਂਵਦੇ ਹਨ। ਨਿਵਾਰੀ-ਦੂਰ ਕਰਨ ਵਾਲਾ । ਕਹਿ ਨ ਸਕਉ-ਮੈਂ ਕਹਿ ਨਹੀਂ ਸਕਦਾ । ਬਨਵਾਰੀ-ਹੇ (ਸੰਸਾਰ ਰੂਪੀ) ਬਨ ਦੇ ਮਾਲਕ ! । ਨੀਰਿ-ਪਾਣੀ ਵਿਚ । ਪਾਖਣ-ਪੱਥਰ । ਬਿਖੁ-ਜ਼ਹਿਰ । ਮੋਰਚਾ-ਜ਼ੰਗਾਲ । ਕੰਚਨੁ-ਸੋਨਾ । ਬੈਸੰਤਰਿ-ਅਗ ਵਿਚ । ਤਾਇਓ-ਤਪਾਇਆ ਜਾਂਦਾ ਹੈ । ਕਾਟੀ ਕੱਟੀ ਜਾਂਦੀ ਹੈ । ਕਟਿਤ-ਕਟ ਕੇ ।ਜਪਨੁ-ਜਾਪੁ । ਜਪਉ-ਮੈਂ ਜਪਦਾ ਹਾਂ । ਉਰਿ-ਹਿਰਦੇ ਵਿਚ । ਧਾਰੀ-ਟਿਕਾ ਲਈ ਹੈ। ਅਉਖਧੁ-ਦਵਾਈ। ਅਗਮ-ਅਪਹੁੰਚ। ਅਗਾਧਿ ਬੋਧਿ-ਜਿਸ ਦੀ ਥਾਹ ਨਾ ਪੈ ਸਕੇ, ਡੂੰਘੇ ਤੋਂ ਡੂੰਘੇ । ਅਪਾਰੀ-ਪਾਰ ਤੋਂ ਰਹਿਤ ।

**ਅਰਥ:** ਹੇ ਹਰੀ ! ਜੋ (ਤੇਰੇ) ਸੰਤ ਭਗਤ ਜਨ (ਤੈਨੂੰ) ਸੇਂਵਦੇ ਹਨ ਉਨ੍ਹਾਂ ਦੇ ਸਾਰੇ ਪਾਪ (ਤੂੰ) ਦੂਰ ਕਰਨ ਵਾਲਾ ਹੈਂ । ਹੇ ਸੁਆਮੀ ! ਸਾਡੇ ਉਤੇ ਵੀ ਕਿਰਪਾ ਕਰ (ਅਤੇ ਸਾਨੂੰ ਉਸ) ਸੰਗਤ ਵਿਚ ਰਖ ਜੋ ਤੈਨੂੰ ਪਿਆਰੀ ਹੈ ।੧।

ਹੇ ਸੰਸਾਰ ਰੂਪੀ ਬਨ ਦੇ ਮਾਲਕ ! (ਮੈਂ ਤੇਰੇ) ਗੁਣ ਕਹਿ ਨਹੀਂ ਸਕਦਾ । ਅਸੀਂ ਪਾਪੀ (ਜੀਵ) ਪੱਥਰ .(ਵਾਂਗ ਭਾਰੇ) ਪਾਣੀ ਵਿਚ ਡੁੱਬ ਰਹੇ ਹਾਂ, ਕਿਰਪਾ ਕਰਕੇ ਅਸਾਂ ਪੱਥਰ (ਵਤ ਪਾਪੀਆਂ ਨੂੰ ਸੰਸਾਰ ਸਾਗਰ ਤੋਂ) ਤਾਰ ਦਿਓ ਜੀ । ਰਹਾਉ।

(ਹੇ ਪ੍ਰਭੂ ! ਜਿਨ੍ਹਾਂ ਦੀ ਬੁੱਧੀ ਨੂੰ) ਜਨਮਾਂ ਜਨਮਾਂ ਦੇ (ਪਾਪਾਂ ਦੀ) ਜ਼ੰਗਾਲ ਲਗੀ ਹੋਈ ਸੀ, ਸਾਧ

ਸੰਗਤ ਨਾਲ ਲਗਾ ਕੇ ਤੁਸਾਂ (ਉਨ੍ਹਾਂ ਦੀ ਬੁਧੀ) ਸਵਾਰ ਦਿਤੀ ਹੈ। ਜਿਵੇਂ ਸੋਨੇ ਨੂੰ ਅਗ ਵਿਚ ਤਪਾਇਆ ਜਾਏ (ਤਾਂ ਉਸਦੀ) ਮੈਲ ਕਟੀ ਜਾਂਦੀ ਹੈ। (ਤਿਵੇਂ ਤੁਸਾਂ ਪਾਪੀਆਂ ਦੀ ਮੈਲ) ਕਟ ਕੇ ਲਾਹ ਦਿਤੀ ਹੈ ।੨।

(ਹੇ ਭਾਈ!) ਮੈਂ ਹਰੀ ਹਰੀ ਦਾ ਜਾਪ ਦਿਨ ਰਾਤੀ ਜਪਦਾ ਹਾਂ, ਹਰੀ ਨੂੰ ਜਪ ਜਪ ਕੇ (ਹੋਰ ਜਪਣ ਦੀ) ਇਛਾ ਧਾਰੀ ਹੋਈ ਹੈ । ਜਗਤ ਵਿਚ ਹਰੀ ਦਾ (ਨਾਮ) ਪੂਰਾ (ਦਾਰੂ ਹੈ), ਹਰੀ ਹਰੀ (ਨਾਮ) ਜਪ ਕੇ ਮੇਰੀ ਹਉਮੈ ਨਾਸ਼ ਹੋ ਗਈ ਹੈ ।੩।

ਹੇ ਅਪਹੁੰਚ ! ਅਗਾਧਿ ਬੋਧਿ, ਪਰੇ ਤੋਂ ਪਰੇ, ਹੇ ਜਗਜੀਵਨ ! ਹੇ ਬੇਅੰਤ (ਪ੍ਰਭੂ !) ਦਾਸ ਨਾਨਕ ਆਖਦਾ ਹੈ ਕਿ ਸੰਸਾਰ ਸਮੁੰਦਰ ਚੋਂ) ਕਢ ਕੇ (ਸਾਡੀ) ਪੈਜ ਸਵਾਰ ਦਿਓ ।੪।੧।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਨਿਮਰਤਾ ਤੇ ਭਗਤੀ ਭਾਵਨਾ ਨਾਲ ਭਰਪੂਰ ਹੈ। ਪਰਮੇਸ਼ਰ ਆਪਣੇ ਸੰਤਾਂ ਭਗਤਾਂ ਦੇ ਸਾਰੇ ਕਾਰਜ ਸਵਾਰਦਾ ਹੈ ਅਤੇ ਦੁਖ ਦਰਦ ਦੂਰ ਕਰਦਾ ਹੈ। ਆਪਣੀ ਅਸਮਰਥਾ ਪ੍ਰਗਟਾਉਂਦੇ ਹੋਏ 'ਹਮ ਊਪਰਿ ਕਿਰਪਾ ਕਰਿ ਸੁਆਮੀ, ਰਖੁ ਸੰਗਤਿ ਤੁਮ ਜੁ ਪਿਆਰੀ' ਦੀ ਮੰਗ ਕੀਤੀ ਹੈ । ਰਸਨਾ ਦੁਆਰਾ ਨਾਮ ਜਪਣ ਅਤੇ ਹਿਰਦੇ ਵਿੱਚ ਨਾਮ ਦ੍ਰਿੜ੍ਹ ਕਰਨ ਦੀ ਲਾਲਸਾ ਨੂੰ ਵੀ ਬੜੇ ਸੁੰਦਰ ਢੰਗ ਨਾਲ ਪ੍ਰਗਟਾਇਆ ਹੈ ।

**ਧਨਾਸਰੀ ਮਹਲਾ ੪ ॥ ਹਰਿ ਕੇ ਸੰਤ ਜਨਾ ਹਰਿ ਜਪਿਓ, ਤਿਨ ਕਾ ਦੂਖੁ ਭਰਮੁ ਭਉ ਭਾਗੀ ॥ ਅਪਨੀ ਸੇਵਾ ਆਪਿ ਕਰਾਈ, ਗੁਰਮਤਿ ਅੰਤਰਿ ਜਾਗੀ ॥੧॥ ਹਰਿ ਕੈ ਨਾਮਿ ਰਤਾ ਬੈਰਾਗੀ ॥ ਹਰਿ ਹਰਿ ਕਥਾ ਸੁਣੀ ਮਨਿ ਭਾਈ, ਗੁਰਮਤਿ ਹਰਿ ਲਿਵ ਲਾਗੀ ॥੧॥ ਰਹਾਉ ॥ ਸੰਤ ਜਨਾ ਕੀ ਜਾਤਿ ਹਰਿ ਸੁਆਮੀ, ਤੁਮ੍ ਠਾਕੁਰ ਹਮ ਸਾਂਗੀ ॥ ਜੈਸੀ ਮਤਿ ਦੇਵਹੁ ਹਰਿ ਸੁਆਮੀ, ਹਮ ਤੈਸੇ ਬੁਲਗ ਬੁਲਾਗੀ ॥੨॥ ਕਿਆ ਹਮ ਕਿਰਮ ਨਾਨ੍ ਨਿਕ ਕੀਰੇ, ਤੁਮ੍ ਵਡਪੁਰਖ ਵਡਾਗੀ ॥ ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ, ਹਮ ਕਿਉ ਕਰਿ ਮਿਲਹ ਅਭਾਗੀ ॥੩॥ ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ, ਹਮ ਹਰਿ ਹਰਿ ਸੇਵਾ ਲਾਗੀ ॥ ਨਾਨਕ ਦਾਸਨਿ ਦਾਸੁ ਕਰਹੁ ਪ੍ਰਭ, ਹਮ ਹਰਿ ਕਥਾ ਕਥਾਗੀ ॥੪॥੨॥**

**ਪਦ ਅਰਥ:** ਭਾਗੀ-ਭੱਜ ਗਿਆ, ਦੂਰ ਹੋ ਗਿਆ । ਬੈਰਾਗੀ-ਮਾਇਆ ਮੋਹ ਤੋਂ ਉਪਰਾਮ । ਭਾਈ-ਚੰਗੀ ਲਗ ਗਈ। ਜਾਤਿ-ਜ਼ਾਤ । ਠਾਕੁਰ-ਮਾਲਕ । ਸਾਂਗੀ-ਸਾਂਗ ਧਾਰੀ, ਨਕਲਚੀ । ਬੁਲਗ-ਬੋਲ। ਬੁਲਾਗੀ-ਬੋਲਦੇ ਹਾਂ । ਨਾਨ-ਨੰਨ੍ਹੇ । ਨਿਕ ਕੀਰੇ-ਛੋਟੇ ਜਿਹੇ ਜੀਵ । ਵਡਾਗੀ-ਵੱਡਾ । ਗਤਿ ਮਿਤਿ-ਹਾਲਤ, ਅੰਦਾਜ਼ਾ । ਅਭਾਗੀ-ਭਾਗਹੀਣ। ਦਾਸਨਿ ਦਾਸੁ-ਦਾਸਾਂ ਦਾ ਦਾਸ । ਕਥਾ ਕਥਾਗੀ-ਕਥਾ ਕਰਦੇ ਰਹੀਏ।

**ਅਰਥ :** (ਹੇ ਭਾਈ ! ਜਿਨ੍ਹਾਂ) ਹਰੀ ਦੇ ਸੰਤ ਜਨਾਂ ਨੇ ਹਰੀ ਦਾ ਨਾਮਾ ਜਪਿਆ ਹੈ ਉਨ੍ਹਾਂ ਦਾ

ਦੁਖ, ਭਰਮ ਤੇ ਡਰ ਦੂਰ ਹੋ ਗਿਆ ਹੈ। (ਪ੍ਰਭੂ ਨੇ ਉਨ੍ਹਾਂ ਪਾਸੋਂ) ਆਪਣੀ ਸੇਵਾ ਆਪ ਕਰਵਾਈ ਹੈ, (ਸੰਤ ਜਨਾ ਦੇ ਹਿਰਦੇ) ਅੰਦਰ ਗੁਰਮਤਿ ਦਾ ਪ੍ਰਕਾਸ਼ ਹੋ ਗਿਆ ।੧।

(ਹੇ ਭਾਈ ! ਜਿਹੜਾ ਮਨੁਖ) ਹਰੀ ਦੇ ਨਾਮ ਵਿਚ ਮਗਨ ਰਹਿੰਦਾ ਹੈ ( ਉਹ ਸਹੀ ਅਰਥਾਂ ਵਿਚ) ਬੈਰਾਗੀ ਹੈ (ਭਾਵ ਮਾਨ ਅਤੇ ਮੋਹ ਤੋਂ ਨਿਰਲੇਪ ਹੈ) । (ਉਸਨੇ ਹਰੀ ਜਨਾ ਪਾਸੋਂ) ਹਰੀ ਦੀ ਕਥਾ ਸੁਣੀ (ਜੋ ਉਸ ਦੇ) ਮਨ ਵਿਚ ਚੰਗੀ ਲਗ ਗਈ (ਇਸ ਦੇ ਫਲਸਰੂਪ) ਗੁਰੂ ਦੀ ਮਤਿ ਦੁਆਰਾ ਹਰੀ ਦੇ (ਚਰਨਾਂ ਨਾਲ ਉਸ ਦੀ) ਲਿਵ ਲਗ ਗਈ (ਭਾਵ ਸੁਰਤਿ ਜੁੜ ਗਈ) ।੧।ਰਹਾਉ ।

ਹੇ ਸੁਆਮੀ ਹਰੀ ! ਸੰਤ ਜਨਾਂ ਦੀ ਜਾਤ ਹੈਂ ਤੂੰ ਮਾਲਕ ਹੈਂ, ਅਸੀਂ ਤੇਰੇ ਸਾਂਗੀ (ਰੀਸ ਕਰਨ ਵਾਲੇ ਹਾਂ)। ਹੇ ਹਰੀ ਮਾਲਕ ! ਜਿਹੋ ਜਿਹੀ ਮਤਿ ਤੁਸੀਂ ਦੇਂਦੇ ਹੋ, ਅਸੀਂ ਉਹੋ ਜਿਹੇ ਬੋਲ ਬੋਲਦੇ ਹਾਂ ।੨।

(ਹੇ ਪ੍ਰਭੂ !) ਅਸੀਂ ਕੀ ਨੰਨ੍ਹੇ ਤੇ ਨਿਕੇ ਜਿਹੇ ਕੀੜੇ (ਤੁੱਛ ਜੀਵ) ਹਾਂ, ਤੁਸੀਂ ਵਡੇ ਤੋਂ ਵਡੇ ਪੁਰਖ ਹੋ । ਤੁਹਾਡੀ ਹਾਲਤ ਅਵਸਥਾ) ਬਾਰੇ ਅਸੀਂ ਅੰਦਾਜ਼ਾ (ਕੁਝ) ਨਹੀਂ ਕਹਿ ਸਕਦੇ, (ਤੁਸੀਂ ਆਪ ਹੀ ਮਾਰਗ ਦਸੋ ਕਿ) ਅਸੀਂ ਭਾਗਹੀਣ (ਤੁਹਾਨੂੰ) ਕਿਸ ਤਰ੍ਹਾਂ ਮਿਲੀਏ? ।੩।

ਹੇ ਹਰੀ ! ਪ੍ਰਭੂ ਸੁਆਮੀ ! (ਸਾਡੇ ਤੇ) ਮਿਹਰ ਕਰੋ, (ਆਪਣੀ ਕਲਾ ਵਰਤਾਉ ਤਾਂ ਜੋ) ਅਸੀਂ ਨਿਰੋਲ (ਆਪ) ਹਰੀ ਦੀ ਸੇਵਾ ਵਿਚ ਲਗੇ ਰਹੀਏ । ਨਾਨਕ (ਬੇਨਤੀ ਕਰਦਾ ਹੈ ਕਿ) ਹੇ ਪ੍ਰਭੂ ! (ਸਾਨੂੰ ਆਪਣੇ) ਦਾਸਾਂ ਦਾ ਦਾਸ ਬਣਾ ਦਿਓ, (ਤਾਂ ਜੋ ਉਨ੍ਹਾਂ ਦੀ ਸੰਗਤ ਸਦਕਾ) ਅਸੀਂ ਆਪ ਹਰੀ ਦੀ ਕਥਾ ਕਰਦੇ (ਸੁਣਦੇ) ਰਹੀਏ ।੪।੨।

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਜੀਵ ਦੇ ਅੰਦਰ ਗੁਰਮਤਿ ਦਾ ਪ੍ਰਕਾਸ਼ ਨਹੀਂ ਹੁੰਦਾ ਓਦੋ ਤਕ ਦੁਖਾਂ ਭਰਮਾਂ ਦਾ ਨਾਸ ਨਹੀਂ ਹੁੰਦਾ । ਜਦੋਂ ਜੀਵ ਦੀ ਲਿਵ ਪਰਮੇਸ਼ਰ ਦੇ ਨਾਮ ਵਿਚ ਲਿਵ ਲਗਦੀ ਹੈ ਓਦੋਂ ਜਗਿਆਸੂ "ਬੈਰਾਗੀ ਰਾਮਹਿ ਗਾਵੈ ਗੋ" ਦਾ ਰੂਪ ਬਣ ਜਾਂਦਾ ਹੈ । ਸੰਸਾਰ ਦੇ ਲੋਕ ਜਾਤ ਪਾਤ ਦਾ ਬੜਾ ਮਾਣ ਕਰਦੇ ਹਨ ਪਰ ਸੰਤ ਜਨਾਂ ਦਾ ਮਾਣ-ਤਾਣ ਪਰਮੇਸਰ ਦਾ ਨਾਮ ਹੁੰਦਾ ਹੈ । ਰਬੀ-ਸੰਤ ਹੁਕਮੀ ਬੰਦੇ ਹੁੰਦੇ ਹਨ । ਉਹਨ੍ਹਾਂ ਦੀ ਬ੍ਰਿਤੀ ਸਦੀਵ ਕਾਲ ਨਾਮ ਜਪਣ, ਸੇਵਾ ਕਰਨ, ਹਰੀ ਦੀ ਕਥਾ ਕਰਨ, ਸੁਣਨ, ਸਰਬਤ ਦਾ ਭਲਾ ਮੰਗਣ ਅਤੇ ਕਰਨ ਵਾਲੀ ਬਣੀ ਰਹਿੰਦੀ ਹੈ ।

**ਧਨਾਸਰੀ ਮਹਲਾ ੪ ॥ ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ, ਜੋ ਬੋਲੈ ਹਰਿ ਹਰਿ ਬਾਨੀ ॥ ਜੋ ਜੋ ਕਹੈ ਸੁਣੈ ਸੋ ਮੁਕਤਾ, ਹਮ ਤਿਸ ਕੈ ਸਦ ਕੁਰਬਾਨੀ ॥੧॥ ਹਰਿ ਕੇ ਸੰਤ ! ਸੁਨਹੁ ਜਸੁ ਕਾਨੀ ॥ ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ, ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ ਰਹਾਉ ॥ ਐਸਾ ਸੰਤੁ ਸਾਧੁ ਜਿਨ ਪਾਇਆ, ਤੇ ਵਡਪੁਰਖੁ ਵਡਾਨੀ ॥ ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ! ਹਮ ਹਰਿ ਲੋਚ ਲੁਚਾਨੀ ॥੨॥ ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ, ਜਿਨ ਜਪਿਓ ਸੇ ਤ੍ਰਿਪਾਨੀ ॥ ਹਰਿ**

**ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ, ਸਭ ਲਾਥੀ ਭੂਖ ਭੁਖਾਨੀ ॥੩॥ ਜਿਨ ਕੇ ਵਡੇ ਭਾਗ ਵਡ ਊਚੇ, ਤਿਨ ਹਰਿ ਜਪਿਓ ਜਪਾਨੀ ॥ ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ! ਜਨ ਨਾਨਕ ਦਾਸ ਦਸਾਨੀ ॥੪॥੩॥**

**ਪਦ ਅਰਥ :** ਕਾਨੀ-ਕੰਨਾਂ ਨਾਲ । ਨਿਮਖ ਪਲ-ਅਖ ਦੇ ਝਮਕਣ ਜਿਤਨਾ ਸਮਾਂ, ਪਲ ਭਰ । ਕਿਲਵਿਖ-ਪਾਪ । ਲਹਿ ਜਾਨੀ-ਲਥ ਜਾਣਗੇ । ਵਡਾਨੀ-ਵੱਡੇ ।ਲੋਚ ਲਗਾਨੀ-ਚਾਹਨਾ ਲਗੀ ਹੋਈ ਹੈ । ਸਫਲਿਓ ਬਿਰਖੁ-ਸਭ ਫਲ ਦੇਣ ਵਾਲਾ ਬ੍ਰਿਛ । ਤ੍ਰਿਪਤਾਨੀ-ਤ੍ਰਿਪਤ ਸ਼ਾਂਤ ਹੋ ਗਏ ਹਨ । ਭੂਖ ਭੁਖਾਨੀ-ਵਡੀ ਭੁੱਖ । ਦਾਸ ਦਸਾਨੀ-ਦਾਸਾਂ ਦੇ ਦਾਸ ।

**ਅਰਥ :** (ਹੇ ਭਾਈ !) ਹਰੀ ਦਾ ਸੰਤ, ਸਤਿਗੁਰੂ, ਸਤਿਪੁਰਸ਼ (ਸਦਾ) ਹਰਿ ਹਰਿ (ਬਾਣੀ) ਬੋਲਦਾ (ਉਚਾਰਦਾ) ਹੈ । ਜਿਹੜਾ (ਮਨੁੱਖ ਹਰਿ ਹਰਿ ਵਾਲੀ ਬਾਣੀ) ਪੜ੍ਹਦਾ ਤੇ ਸੁਣਦਾ ਹੈ, ਉਹ (ਸਭ ਕਰਮਾਂ-ਭਰਮਾਂ ਦੇ ਬੰਧਨਾਂ ਤੋਂ) ਮੁਕਤ ਹੋ ਜਾਂਦਾ ਹੈ, ਉਸ (ਸੰਤ ਗੁਰੂ) ਤੋਂ ਸਦਾ ਸਦਕੇ ਜਾਂਦੇ ਹਾਂ ।੧।

ਹੇ ਪਰਮੇਸ਼ਰ ਦੇ ਸੰਤ ਜਨੋ ! (ਸਤਿਸੰਗੀਓ! ਤੁਸੀਂ ਪਰਮਾਤਮਾਂ ਦਾ) ਜਸ (ਵਡਿਆਈ) ਕੰਨਾ ਨਾਲ ਸੁਣੋ । (ਜੇ) ਹਰੀ ਹਰੀ (ਨਾਮ) ਦੀ ਕਥਾ ਇਕ ਪਲ ਭਰ (ਸਮੇਂ ਲਈ ਭੀ) ਸੁਣ ਲਵੋਗੇ (ਤਾਂ ਉਸ ਦਾ ਇਹ ਫਲ ਹੋਵੇਗਾ ਕਿ ਤੁਹਾਡੇ) ਸਾਰੇ ਦੋਖ ਤੇ ਪਾਪ ਲਹਿ ਜਾਣਗੇ ।੧।ਰਹਾਉ।

(ਹੇ ਭਾਈ ! ਸੁਆਸ ਸੁਆਸ ਨਾਮ ਜਪਣ ਵਾਲਾ) ਇਹੋ ਜਿਹਾ ਸਾਧਸੰਤ (ਭਾਵ ਸਤਿਗੁਰੂ) ਜਿਨ੍ਹਾਂ ਨੇ ਪ੍ਰਾਪਤ ਕਰ ਲਿਆ ਹੈ ਓਹ ਵਡੇ ਪੁਰਖ (ਹੋਰ) ਵਡੇ ਤੋਂ ਵਡੇ (ਪੁਰਖ ਬਣ ਗਏ ਹਨ) । ਹੇ ਹਰੀ ! ਹੇ ਸੁਆਮੀ ਪ੍ਰਭੂ ! ਅਸੀਂ (ਤੇਰੇ ਪਾਸੋਂ) ਉਹਨਾਂ ਦੇ ਚਰਨਾ ਦੀ ਧੂੜ ਮੰਗਦੇ ਹਾਂ, ਹੇ ਹਰੀ ! (ਸਾਨੂੰ ਉਨ੍ਹਾਂ ਦੀ ਚਰਨ-ਧੂੜ ਲਈ) ਚਾਹਨਾ ਲਗੀ ਹੋਈ ਹੈ ।੨।

ਹੇ ਹਰੀ ! ਹੇ ਸੁਆਮੀ ਪ੍ਰਭੂ ! (ਤੂੰ) ਸਾਰੇ ਫਲ ਦੇਣ ਵਾਲਾ ਬ੍ਰਿਛ ਹੈਂ, ਜਿਨਾਂ (ਮਨੁਖਾਂ ਨੇ ਤੈਨੂੰ) ਜਪਿਆ ਹੈ, ਉਹ ਰਜ ਗਏ ਹਨ। (ਓਹ) ਹਰਿ ਹਰਿ (ਨਾਮ) ਅੰਮ੍ਰਿਤ ਪੀ ਕੇ ਤ੍ਰਿਪਤ ਹੋ ਗਏ ਹਨ (ਉਹਨਾਂ ਦੀ) ਸਾਰੀ ਭੁਖ ਲਹਿ ਗਈ ਹੈ ।੩।

(ਹੇ ਹਰੀ !) ਜਿਨ੍ਹਾਂ ਦੇ ਵਡੇ ਉਚੇ ਭਾਗ ਹਨ ਉਹਨਾਂ ਨੇ (ਤੇਰੇ ਨਾਮ ਦਾ) ਜਾਪ ਜਪਿਆ ਹੈ । ਹੇ ਹਰੀ ਸੁਆਮੀ ! ਮੈਨੂੰ ਉਹਨਾਂ (ਸਤਿਪੁਰਖਾਂ) ਦੀ ਸੰਗਤ ਮੇਲ, ਨਾਨਕ (ਉਹਨਾਂ ਦੇ) ਦਾਸਾਂ ਦਾ ਦਾਸ ਹੈ ।੪।੩।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਬਾਣੀ ਦਾ ਪਿਆਰ, ਸੰਤ ਸਤਿਗੁਰੂ ਪੁਰਖ ਦਾ ਸਤਿਕਾਰ ਠਾਠਾਂ ਮਾਰਦਾ ਹੈ । ਐਸਾ ਸੰਤੁ ਸਾਧੁ ਜਿਨ ਪਾਇਆ' ਦਾ ਸੰਕੇਤ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਾਉਂਦਾ ਹੈ । ਨਾਮ ਜਪਣ ਦੀ ਪ੍ਰੀਤਿ , ਪ੍ਰਭੂ ਦੇ ਦਾਸਾਂ ਦੀ ਸੰਗਤ, ਇਹ ਆਪ ਜੀ ਦੀ ਦਿਲੀ ਮੰਗ ਹੈ , ਜਿਸ ਤੋਂ ਸੰਗਤਾਂ ਨੂੰ ਨਿਰਮਲ ਪ੍ਰੇਰਨਾ ਮਿਲਦੀ ਹੈ ।

**ਧਨਾਸਰੀ ਮਹਲਾ ੪ ॥ ਹਮ ਅੰਧੁਲੇ ਅੰਧ, ਬਿਖੈ ਬਿਖੁ ਰਾਤੇ, ਕਿਉ ਚਾਲਹ ਗੁਰ ਚਾਲੀ ॥ ਸਤਗੁਰੁ ਦਇਆ ਕਰੇ ਸੁਖਦਾਤਾ, ਹਮ ਲਾਵੈ ਅਪਨ ਪਾਲੀ ॥੧॥ ਗੁਰਸਿਖ ਮੀਤ, ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ॥੧॥ਰਹਾਉ॥ ਹਰਿ ਕੇ ਸੰਤ ਸੁਣਹੁ ਜਨ ਭਾਈ, ਗੁਰੁ ਸੇਵਿਹੁ ਬੇਗਿ ਬੇਗਾਲੀ ॥ ਸਤਗੁਰੁ ਸੇਵਿ ਖਰਚੁ ਹਰਿ ਬਾਧਉ, ਮਤ ਜਾਣਹੁ ਆਜੁ ਕਿ ਕਾਲੀ ॥੨॥ ਹਰਿ ਕੇ ਸੰਤ ਜਪਹੁ ਹਰਿ ਜਪਣਾ, ਹਰਿ ਸੰਤੁ ਚਲੈ ਹਰਿ ਨਾਲੀ ॥ ਜਿਨ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇਲ ਕੇਲਾਲੀ ॥੩॥ ਹਰਿ ਹਰਿ ਜਪਨੁ ਜਪਿ ਲੋਚ ਲੋੁਚਾਨੀ, ਹਰਿ ਕਿਰਪਾ ਕਰਿ ਬਨਵਾਲੀ ॥ ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ, ਹਮ ਸਾਧ ਜਨਾ ਪਗਰਾਲੀ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਾਲਹੰ, ਮਾਨਹੁੰ, ਬਾਂਧਉਂ, ਜਾਣਹੁੰ ।

**ਫੁਟਕਲ :** ਲੋੁਚਾਨੀ ਦਾ ਉਚਾਰਨ 'ਲੁਚਾਨੀ' ਕਰਨਾ ਹੈ ।

**ਪਦ ਅਰਥ :** ਅੰਧੁਲੇ ਅੰਧ-ਨਿਰੇ ਅੰਨ੍ਹੇ (ਅਗਿਆਨੀ) । ਬਿਖੈ ਬਿਖੁ-ਜ਼ਹਿਰ ਰੂਪ (ਪਦਾਰਥਾਂ) ਦੀ ਜਹਿਰ ਵਿਚ । ਰਾਤੇ-ਮਗਨ ਹਾਂ । ਕਿਉਂ ਚਾਲਹ-ਕਿਵੇਂ ਚਲੀਏ?। ਗੁਰ ਚਾਲੀ-ਗੁਰ ਦੀ ਦਸੀ ਹੋਈ ਮਰਯਾਦਾ । ਪਾਲੀ-ਪਲੇ, ਲੜ ਨਾਲ । ਨਿਰਾਲੀ-ਅਨੋਖੀ, ਅਸਚਰਜ । ਬੇਗਿ ਬੇਗਾਲੀ-ਛੇਤੀ ਤੋਂ ਛੇਤੀ, ਤੁਰੰਤ । ਬਾਧਉ-ਬੰਨ੍ਹ ਲਵੋ। ਆਜੁ-ਅਜ । ਕਿ-ਜਾਂ । ਕਾਲੀ-ਕੱਲ, ਭਲਕੇ । ਨਾਲੀ-ਨਾਲਿ। ਕੇਲ-ਖੇਡ, ਕੌਤਕ । ਕੇਲਾਲੀ-ਕੌਤਕ ਕਰਨ ਵਾਲਾ, ਚੋਜੀ । ਬਨਵਾਲੀ-ਬਨ ਦਾ ਮਾਲਕ, ਪ੍ਰਭੂ । ਪਗ-ਪੈਰ । ਪਗਰਾਲੀ-ਖਾਕ, ਧੂੜ ।

**ਅਰਥ :** (ਹੇ ਭਾਈ !) ਅਸੀਂ (ਜੀਵ) ਨਿਰੇ ਅੰਨ੍ਹੇ (ਅਗਿਆਨੀ) ਅਤੇ ਨਿਰੋਲ (ਮਾਇਆ ਦੀ) ਜ਼ਹਿਰ ਵਿਚ ਰੱਤੇ ਹੋਏ ਹਾਂ (ਅਸੀਂ) ਕਿਸ ਤਰ੍ਹਾਂ ਗੁਰੂ ਦੀ ਦਸੀ ਹੋਈ (ਜੀਵਨ) ਮਰਯਾਦਾ ਤੇ ਕਿਵੇਂ ਚਲੀਏ? (ਹਾਂ,) ਸੁਖ ਦੇਣ ਵਾਲਾ ਦਾਤਾ ਸਤਿਗੁਰੂ ਮਿਹਰ ਕਰੇ (ਉਹ) ਸਾਨੂੰ ਆਪਣੇ ਲੜ ਲਾ ਲਵੇ (ਭਾਵ ਆਪਣਾ ਬਣਾ ਲਵੇ ਤਾਂ ਹੀ ਸੰਭਵ ਹੋ ਸਕਦਾ ਹੈ)।੧।

ਹੇ ਗੁਰਸਿਖ ਮਿਤਰ ! ਗੁਰੂ ਦੀ ਦਸੀ ਹੋਈ (ਜੀਵਨ) ਮਰਯਾਦਾ ਤੇ ਟੁਰੋ। ਜੋ ਗੁਰੂ ਫੁਰਮਾਉਂਦਾ ਹੈ (ਉਸ ਨੂੰ ਆਪਣੇ ਜੀਵਨ ਲਈ) ਭਲਾ ਸਮਝੋ, (ਫਿਰ) ਉਸ ਹਰੀ ਦੀ ਕਥਾ ਅਨੋਖੀ (ਲਗੇਗੀ)।੧।ਰਹਾਉ।

ਹੇ ਹਰੀ ਦੇ ਸੰਤ ਜਨੋ ! ਹੇ ਭਰਾਵੋ ! ਸੁਣੋ, ਛੇਤੀ ਤੋਂ ਭੀ ਬਹੁਤ ਛੇਤੀ ਗੁਰੂ ਨੂੰ ਸੇਵਣਾ (ਸਿਮਰਨਾ) ਕਰੋ । ਸਤਿਗੁਰੂ ਦੀ ਸੇਵਾ ਕਰਕੇ ਹਰੀ ਨਾਮ ਦਾ ਖ਼ਰਚ ਪਲੇ ਬੰਨ੍ਹੋ, ਮਤਾਂ ਇਹ ਜਾਣੋ ਕਿ ਅਜ ਜਾਂ ਕਲ (ਅਮਕਾ ਕੰਮ ਕਰਾਂਗੇ, ਏਦਾਂ ਨਾ ਕਰੋ, ਹੁਣੇ ਹੀ ਸੇਵਾ ਵਿਚ ਜੁਟ ਜਾਉ) ।੨।

ਹੇ ਹਰੀ ਦੇ ਸੰਤ (ਜਨੋ !) ਹਰੀ ਨਾਮ ਦਾ (ਜਾਪ) ਜਪੋ, (ਸਰੀਰ ਛੱਡਣ ਤੋਂ ਬਾਅਦ) ਹਰੀ ਦਾ ਸੰਤ ਹਰੀ ਦੇ ਨਾਲ ਜਾਂਦਾ ਹੈ(ਭਾਵ ਉਹ ਸਨਮਾਨ ਸਹਿਤ ਜਾਂਦਾ ਹੈ)। ਜਿਨ੍ਹਾਂ ਨੇ ਹਰੀ ਨੂੰ ਜਪਿਆ, ਉਹ ਹਰੀ ਦਾ ਰੂਪ ਹੋ ਗਏ ਹਨ (ਕਿਉਂਕਿ ਉਹ) ਕੌਤਕ ਕਰਨ ਵਾਲਾ ਹਰੀ ਉਨ੍ਹਾਂ ਨੂੰ ਮਿਲ ਪਿਆ ਹੈ ।੩।

ਹਰੀ ਹਰੀ ਦਾ ਜਾਪ ਜਪ ਕੇ (ਮੇਰੇ ਹਿਰਦੇ ਅੰਦਰ ਸਿਮਰਨ ਦੀ ਹੋਰ) ਲੋਚਾ ਲਗ ਗਈ ਹੈ, ਹੇ ਹਰੀ ! ਹੇ ਬਨਵਾਲੀ ! (ਪ੍ਰਭੂ ਮੇਰੇ ਉਤੇ ਆਪਣੀ) ਕਿਰਪਾ ਕਰੋ । ਦਾਸ ਨਾਨਕ (ਬੇਨਤੀ ਕਰਦਾ ਹੈ) ਹੇ ਹਰੀ ! (ਆਪਣੇ) ਸਾਧੂ ਜਨਾਂ ਦੀ ਸੰਗਤ ਦਾ ਮਿਲਾਪ ਬਖ਼ਸ਼ੋ (ਅਸੀਂ) ਸਾਧੂ ਜਨਾ ਦੇ ਚਰਨਾ ਦੀ ਧੂੜ (ਹੋਏ ਰਹੀਏ) ।੪।੪।

## ਅਰਥ ਭੇਦ ਅਤੇ ਨਿਰਣੈ

**ਸਤਗੁਰੁ ਸੇਵਿ ਖਰਚੁ ਹਰਿ ਬਾਧਹੁ, ਮਤ ਜਾਣਹੁ ਆਜੁ ਕਿ ਕਾਲੀ ॥**

ਵਖ ਵਖ ਅਰਥ:

ਇਸ ਪੰਕਤੀ ਵਿਚ ' ਕਾਲੀ ' ਪਦ ਦੇ ਅਰਥ 'ਕਾਹਲੀ' ਨਹੀਂ ਜਿਵੇਂ ਕਿ ਪ੍ਰਿਯਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਤ ਭਾਈ ਸ੍ਯਾਮ ਸਿੰਘ ਵਿਚ ਕੀਤੇ ਹੋਏ ਹਨ -

ਮਤੋ ਇਹ ਬਾਤ ਮਨ ਮੇ ਲਯਾਵੋ ਜਾਣੋ ਅਜ ਕਿਯਾ ਕਾਹਲੀ ਹੈ ਭਲਕੇ ਪਰਸੋਂ ਮਹੀਨੇ ਨੂੰ ਭਜਨ ਕਰਾਂਗੇ ਪ੍ਰਮਾਨ ਕਾਲ ਕਰੰਤਾ ਅਬਹਿ ਕਰੁ ।

ਆਮ ਪਾਠੀ ਤੇ ਪ੍ਰੇਮੀ ਵੀ 'ਕਾਲੀ' ਦਾ ਅਰਥ 'ਕਾਹਲੀ' ਹੀ ਸਮਝਦੇ ਹਨ ਅਤੇ ਅਜਿਹਾ ਹੀ ਪਾਠ ਉਚਾਰਨ ਕਰਦੇ ਹਨ ਪਰ (ਆਜੁ ਕਿ ਕਾਲੀ) ਦੇ ਅਰਥ ਹਨ ਅਜ ਜਾਂ ਕਲ ਹਨ, ਜਿਵੇਂ ਗੁਰੂ ਤੇਗ ਬਹਾਦਰ ਜੀ ਦਾ ਫੁਰਮਾਨ ਹੈ :-

**ਜੋ ਉਪਜਿਓ ਸ ਬਿਨਸਿ ਹੈ, ਪਰੋ ਆਜੁ ਕੈ ਕਾਲ ॥** [ਪੰਨਾ ੧੪੨੮

ਹਾਂ, ਭਾਵ ਅਰਥਾਂ ਵਿੱਚ ਗੁਰੂ ਪਾਤਿਸ਼ਾਹ ਜੀ ਦੀ ਦਰਸਾਈ ਸੇਧ ਨੂੰ ਅਪਨਾਉਣ ਹਿਤ, ਹੇਠ ਲਿਖੀ ਪੰਕਤੀ ਸਦਾ ਯਾਦ ਰਖਣੀ ਚਾਹੀਦਾ ਹੈ :-

**ਆਜੁ ਕਾਲਿ ਫੁਨਿ ਤੋਹਿ ਗ੍ਰਸ ਹੈ, ਸਮਝਿ ਰਾਖਹੁ ਚੀਤਿ ॥** [ਪੰਨਾ ੬੩੧

**( ਅ) ਹਰਿ ਕੇ ਸੰਤ ਜਪਹੁ ਹਰਿ ਜਪਣਾ, ਹਰਿ ਸੰਤੁ ਚਲੈ ਹਰਿ ਨਾਲੀ ॥**

ਵਖ ਵਖ ਅਰਥ :

੧. ਹੇ ਹਰੀ ਦੇ ਸੰਤ ਹਰੀ ਜਾਪ ਕਾ ਜਪਨ ਕਰੋ ਹੇ ਸੰਤੁ ਜੀ ਹਰਿ ਨਾਮ ਪ੍ਰਲੋਕ ਮੈਂ ਨਾਲ ਚਲੇਗਾ । [ਫ.ਸ

੨. ਹਰੀ ਸੰਤ (ਨਾਲ ਮਿਲਕੇ) ਹਰਿ ਜਾਪ ਨੂੰ ਜਪੋ । ਕਿਉਂਕਿ (ਸੰਤੁ) ਅੰਤ ਦੇ ਸਮੇਂ (ਇਹ) ਹਰਿ ਹਰਿ (ਜਾਪ ਹੀ) ਨਾਲ ਚਲੇਗਾ । ਸੰਤ-( ਸ-ਸਮਾਂ ਅੰਤ) ਦਾ ਸਮਾਂ । [ਪੰ, ਨਰੈਣ ਸਿੰਘ

੩. ਹੇ ਹਰੀ ਦੇ ਸੰਤ ਜਨੋ ! ਪਰਮਾਤਮਾ ਦੇ ਨਾਮ ਦਾ ਜਾਪ ਜਪਿਆ ਕਰੋ। (ਇਸ ਜਾਪ ਦੀ ਬਰਕਤਿ ਨਾਲ) ਹਰੀ ਦਾ ਸੰਤ ਹਰੀ ਦੀ ਰਜਾ ਵਿਚ ਤੁਰਨ ਲਗ ਪੈਂਦਾ ਹੈ । [ਦਰਪਣ

**ਨਿਰਣੈ** : (੧) 'ਸੰਤੁ' ਦੇ ਅਰਥ ' ਹੇ ਸੰਤ ਜੀ' ਨਹੀਂ ਹੋ ਸਕਦੇ ਕਿਉਂਕਿ ' ਸੰਤੁ' ਦੇ ਤਤੇ ਅਖਰ ਨੂੰ ਔਕੜ ਲਗਾ ਹੋਇਆ ਹੈ। ਸੰਤੁ ਪਦ ਦੇ ' ਸਮਾਂ +ਅੰਤ =ਅੰਤ ਦਾ ਸਮਾਂ , ਭੀ ਮਨੋਕਲਪਿਤ ਅਰਥ ਹਨ । ਇਸੇ ਤਰ੍ਹਾਂ 'ਹਰਿ ਸੰਤੁ ਚਲੈ ਹਰਿ ਨਾਲੀ' ਦੇ ਅਰਥ ਸੰਤ ਹਰੀ ਦੀ ਰਜ਼ਾ ਵਿਚ ਤੁਰਨ ਲਗ ਪੈਂਦਾ ਹੈ, ਉਪਰੇ ਜਿਹੇ ਅਰਥ ਹਨ। ਇਸ ਪੰਕਤੀ ਦੇ ਸਰਲ ਅਰਥ ਇਉ ਹਨ :-

ਹੇ ਹਰੀ ਦੇ ਸੰਤ ਜਨੋ ! (ਤੁਸੀ) ਹਰੀ ਦਾ ਜਾਪ (ਨਾਮ) ਜਪਣਾ ਕਰੋ (ਕਿਉਂਕਿ) ਸੰਤ (ਜਦੋ ਸਰੀਰਕ ਚੋਲਾ ਛਡ ਕੇ ਹਰੀ ਦੀ ਦਰਗਾਹ ਵਲ) ਚਲਦਾ ਹੈ (ਤਾਂ ਉਸ ਵੇਲੇ ਵੀ ਕਲਾ ਨਹੀਂ ਜਾਂਦਾ) ਹਰੀ (ਉਸ ਦੇ) ਨਾਲ ਹੁੰਦਾ ਹੈ । ਗੁਰਬਾਣੀ ਇਸ ਵੀਚਾਰ ਤੇ ਮੁਹਰ ਲਾਉਂਦੀ ਹੈ 'ਸੰਤ ਅਨੰਤਹਿ ਅੰਤਰੁ ਨਾਹੀ' (ਪੰਨਾ ੪੮੬) ਅਥਵਾ 'ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨ ਕਈ ਮਹਿ ਲਾਖ ਕਰੋਰੀ' (ਪੰਨਾ ੨੦੮) ਵਾਲੇ ਪ੍ਰਮਾਣ ਸੰਤ ਦੇ ਨਾਲ ਹਰੀ ਦਾ ਜਾਣਾ ਸੁਤੇ ਹੀ ਸਿਧ ਹੋ ਜਾਂਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਦਰਸਾਈ ਮਰਯਾਦਾ ਅਨੁਸਾਰ ਜੀਵਨ ਬਤੀਤ ਕਰਨਾ, ਗੁਰੂ ਦੇ ਲੜ ਲਗਣ ਦੀ ਨਿਸ਼ਾਨੀ ਹੈ। ਅੰਮ੍ਰਿਤ ਵੇਲੇ ਜਾਗਣਾ ਇਕਾਗਰ ਮਨ ਹੋ ਕੇ ਗੁਰਮੰਤਰ (ਵਾਹਿਗੁਰੂ) ਦਾ ਜਾਪ ਕਰਨਾ, ਸਾਧਸੰਗਤ ਵਿਚ ਜੁੜ ਕੇ ਬੈਠਣਾ ਆਦਿ ਜੋ ਸਿਖ ਦੇ ਕਰਮ ਹਨ ਉਨ੍ਹਾਂ ਤੇ ਪਹਿਰਾ ਦੇਣਾ 'ਜੋ ਗੁਰ ਕਹੈ, ਸੋਈ ਭਲ ਮਾਨਹੁ' ਭਾਵ ਗੁਰੂ ਦਾ ਆਗਿਆਕਾਰੀ ਬਣ ਕੇ ਹਰੀ ਦੀ ਨਿਰਾਲੀ ਕਥਾ ਦਾ ਰੱਸ ਮਾਣਨ ਵਾਲਾ ਬਣਨਾ ਹੈ। ਸਿਧਾਂਤ ਇਹ ਹੈ ਸਾਧੂ-ਗੁਰੂ ਦੀ ਸੰਗਤ ਵਿਚ 'ਹਮ ਅੰਧੁਲੇ ਅੰਧ ਬਿਖੈ ਰਾਤੇ' ਵਾਲੀ ਜੋਦੜੀ ਕਰੀਏ ਗੁਰੂ ਮਿਹਰ ਦਾ ਪਾਤਰ ਬਣੀਏ ਅਤੇ ਆਪਣਾ ਜਨਮ ਸਫਲ ਕਰੀਏ ।

**ਧਨਾਸਰੀ ਮਹਲਾ ੪ ॥ ਹਰਿ ਹਰਿ ਬੂੰਦ ਭਏ ਹਰਿ ਸੁਆਮੀ, ਹਮ ਚਾਤ੍ਰਿਕ ਬਿਲਲ ਬਿਲਲਾਤੀ ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ, ਮੁਖਿ ਦੇਵਹੁ ਹਰਿ ਨਿਮਖਾਤੀ ॥੧॥ ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥ ਜਿਉ ਬਿਨੁ ਅਮਲੈ, ਅਮਲੀ ਮਰਿ ਜਾਈ ਹੈ, ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥ ਤੁਮ ਹਰਿ ਸਰਵਰ ਅਤਿ ਅਗਾਹ, ਹਮ ਲਹਿ ਨ ਸਕਹਿ ਅੰਤੁ ਮਾਤੀ ॥ ਤੂ ਪਰੈ ਅਪਰੰਪਰੁ ਸੁਆਮੀ, ਮਿਤਿ ਜਾਨਹੁ ਆਪਨ ਗਾਤੀ ॥ ੨॥ ਹਰਿ ਕੇ ਸੰਤ ਜਨਾ ਹਰਿ ਜਪਿਓ, ਗੁਰ ਰੰਗਿ ਚਲੂਲੈ ਰਾਤੀ ॥ ਹਰਿ ਹਰਿ ਭਗਤਿ ਬਨੀ ਅਤਿ ਸੋਭਾ,ਹਰਿ ਜਪਿਓ ਊਤਮ ਪਾਤੀ ॥੩॥ ਆਪੇ ਠਾਕੁਰੁ ਆਪੇ ਸੇਵਕੁ, ਆਪਿ ਬਨਾਵੈ ਭਾਤੀ ॥ ਨਾਨਕੁ ਜਨੁ ਤੁਮਰੀ ਸਰਣਾਈ, ਹਰਿ ਰਾਖਹੁ ਲਾਜ ਭਗਾਤੀ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ**: ਸਕਉਂ, ਸਕਹਿੰ, ਭਾਂਤੀ, ਭਗਾਤੀਂ ।

**ਪਦ ਅਰਥ** : ਬੂੰਦ-(ਸ੍ਵਾਂਤੀ) ਬੂੰਦ । ਚਾਤ੍ਰਿਕ-ਪਪੀਹੇ। ਬਿਲਲ ਬਿਲਲਾਤੀ-ਵਿਲਕਦੇ, ਪੁਕਾਰਦੇ ਹਾਂ । ਮੁਖਿ-ਮੂੰਹ ਵਿਚ । ਹਰਿ-ਹਰੀ ਦੀ (ਬੂੰਦ) । ਨਿਮਖਾਤੀ-ਨਿਮਖ ਭਰ ਸਮੇਂ ਵਿਚ । ਰਾਤੀ-ਰਤੀ ਭਰ ।

ਅਮਲੀ-ਨਸ਼ਈ । ਅਤਿ ਅਗਾਹ-ਬਹੁਤ ਹੀ ਡੂੰਘਾ । ਲਹਿ ਨ ਸਕਹਿ-ਨਹੀਂ ਲਭ ਸਕਦੇ । ਮਾਤੀ-ਮਾਤਰ ਭਰ, ਥੋੜਾ ਜਿਹਾ । ਪਰੇ ਪਰੇ-ਪਰੇ ਤੋਂ ਪਰੇ । ਅਪਰੰਪਰੁ-ਬੇਅੰਤ । ਮਿਤਿ-ਅੰਦਾਜ਼ਾ । ਗਾਤੀ-ਗਤੀ, ਹਾਲਤ ਅਵਸਥਾ। ਰੰਗਿ ਚਲੂਲੇ-ਗੂੜ੍ਹੇ ਰੰਗ ਵਿਚ । ਰਾਤੀ-ਰੰਗੇ ਜਾਂਦੇ ਹਨ । ਊਤਮ ਪਾਤੀ-ਉਤਮ ਪਤਿ (ਇਜ਼ਤ) । ਭਾਤੀ-ਭਾਂਤ, ਵਿਉਂਤ । ਭਗਾਤੀ-ਭਗਤਾਂ ਦੀ ।

**ਅਰਥ** : ਹੇ ਹਰੀ ! ਹੇ ਸੁਆਮੀ ! (ਤੁਸੀਂ) ਸ੍ਵਾਂਤੀ ਬੂੰਦ ਹੋ, ਅਸੀਂ ਪਪੀਹੇ ਹਾਂ, (ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਪ੍ਰਿਉ ਪ੍ਰਿਉ ਕਰਦਾ ਹੈ ਤਿਵੇਂ ਅਸੀਂ ਨਾਮ-ਬੂੰਦ ਲਈ) ਵਿਲਕਦੇ ਤੇ ਪੁਕਾਰਦੇ ਫਿਰਦੇ ਹਾਂ। ਹੇ ਹਰੀ ! ਹੇ ਪ੍ਰਭੂ! ਆਪਣੀ ਮੇਹਰ ਕਰੋ, (ਮੇਰੇ) ਮੂੰਹ ਵਿਚ ਇਕ ਨਿਮਖ ਭਰ ਲਈ ਹਰੀ (ਨਾਮ) ਦੀ ਸ੍ਵਾਂਤੀ ਬੂੰਦ ਪਾ ਦਿਉ ।੧।

(ਹੇ ਭਾਈ !) ਹਰੀ ਤੋਂ ਬਿਨਾ ਮੈਂ ਰਤੀ ਭਰ (ਸਮੇ ਲਈ ਭੀ ਜੀਊਂਦਾ) ਨਹੀਂ ਰਹਿ ਸਕਦਾ । ਜਿਵੇਂ ਨਸ਼ੇ ਤੋਂ ਬਿਨਾ ਨਸ਼ਈ ਮਰ ਜਾਂਦਾ ਹੈ ਤਿਵੇਂ (ਹਰੀ ਦੇ) ਨਾਮ ਤੋਂ ਬਿਨਾਂ ਮੈਂ ਮਰ ਜਾਂਦਾ ਹਾਂ।ਰਹਾਉ।

ਹੇ ਹਰੀ ! ਤੂੰ (ਗੁਣਾਂ ਦਾ) ਬਹੁਤ ਡੂੰਘਾ ਸਮੁੰਦਰ ਹੈ, ਅਸੀਂ ਤੇਰੀ (ਉਸ ਡੂੰਘਾਈ ਦਾ) ਮਾਤਰ ਭਰ ਅੰਤ ਭੀ ਨਹੀਂ ਲਭ ਸਕਦੇ । ਤੂੰ ਸੁਆਮੀ ਪਰੇ ਤੋਂ ਪਰੇ, ਬੇਅੰਤ ਹੈਂ, ਆਪਣੀ ਅਵਸਥਾ (ਦਾ ਅੰਦਾਜ਼ਾ ਤੁਸੀਂ (ਆਪ ਹੀ) ਲਾ ਸਕਦੇ (ਅਰਥਾਤ ਸਾਡੀ ਸਮਝ ਤੋਂ ਪਰੇ ਹੈ) ਹੋ ।੨।

(ਹੇ ਭਾਈ ! ਜਿਨ੍ਹਾਂ) ਹਰੀ ਦੇ ਸੰਤ ਜਨਾਂ ਨੇ ਹਰੀ ਦਾ ਨਾਮ ਜਪਿਆ ਹੈ, (ਉਹ) ਗੁਰੂ ਦੇ ਗੂੜ੍ਹੇ ਰੰਗ (ਪ੍ਰੇਮ) ਵਿਚ ਰੰਗੇ ਗਏ ਹਨ । (ਉਨ੍ਹਾਂ ਦੇ ਹਿਰਦੇ ਅੰਦਰ) ਹਰੀ ਦੀ ਭਗਤੀ ਬਣੀ ਹੋਈ ਹੈ (ਕਿਉਂਕਿ ਉਨ੍ਹਾਂ ਨੇ) ਹਰੀ ਦਾ ਨਾਮ ਜਪਿਆ ਹੈ (ਅਤੇ ਉਨ੍ਹਾਂ ਨੂੰ) ਉਤਮ ਇਜ਼ਤ (ਮਿਲੀ ਹੈ)।੩।

(ਹੇ ਭਾਈ !) ਹਰੀ ਆਪ ਹੀ ਮਾਲਕ ਹੈ, ਆਪ ਹੀ ਸੇਵਕ ਹੈ, ਆਪ ਹੀ (ਮਿਲਾਪ ਦੀ) ਵਿਉਂਤ ਬਣਾਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਭੂ ! ਦਾਸ ਤੇਰੀ ਸ਼ਰਣ ਵਿਚ (ਆਏ ਹਨ, ਇਸ ਲਈ ਤੁਸੀਂ ਆਪਣੇ) ਭਗਤਾਂ ਦੀ ਪੈਜ ਰਖੋ ਜੀ ।੪।੫।

## ਅਰਥ ਭੇਦ ਅਤੇ ਨਿਰਣੈ

**ਤੁਮ ਹਰਿ ਸਰਵਰ ਅਤਿ ਅਗਾਹ, ਹਮ ਲਹਿ ਨ ਸਕਹਿ ਅੰਤੁ ਮਾਤੀ ॥**

ਵਖ ਵਖ ਅਰਥ :

੧. ਹੇ ਹਰੀ ਤੁਮ (ਸਰਵਰ) ਸਮੁੰਦਰ ਵਤ ਅਤੀ ਅਥਾਹ ਹੋ ਹਮ (ਅੰਤ ਮਾਤੀ) ਥੋੜੇ ਮਾਤ੍ਰ ਭੀ ਤੇਰੇ ਅੰਤ ਕੋ ਲਹਿ ਨਹੀਂ ਸਕਦੇ । [ਫ.ਸ.

੨. ਤੇਰਾ ਅੰਤ ਥੋੜਾ ਜਿਹਾ ਭੀ ਨਹੀਂ ਪਾ ਸਕਦੇ। ਮਾਤੀ=ਮਾਤ=ਮਾਤ੍ਰਾ ਭਰ, ਥੋੜਾ ਜਿਹਾ । ਜਿਵੇਂ ' ਸੰਗਿ ਨ ਨਿਬਹਤ ਮਾਤ' [ਸ਼ਬਦਾਰਥ ਤੇ ਦਰਪਣ

੩. ਅ-ਮੁਅਤੀ-ਅਤਾ ਕਰਨ ਵਾਲਾ, ਦਾਤਾ ' ਹਮ ਲਹਿ ਨ ਸਕਹਿ ਅੰਤੁ ਮਾਤੀ'। [ਮ.ਕੋ.

੪. ਅੰਤੁ ਤੁਮਾਤੀ ਅੰਤ ਤੇਰਾ ਵਾ ਤੁਮਾਰੀ ਮਾਤੀ ਮਾਯਾ ਸਤ੍ਰੀ ਕਾ ਅੰਤ ਨਹੀਂ ਲਹਿ ਸਕਤੇ ਤੋ ਤੁਮਾਰਾ ਅੰਤ ਕਹਾਂ ਹੈ। ਦਮਦਮੇ ਦੀ ਬੀੜ ਪਰ ਪਾਠ ਅੰਤੁ ਮਾਤੀ ਹੈ। ਏਕਤ ਕਾਰ ਸੋ ਦੂਤ

ਜਾਣਨਾ ਅਰਥ ਓਹ ਹੈ। ਵਾ ਸਵੋਕਤਿ ਮਾਤੀ ਮਸਤ ਹੀ ਹੋਇ ਰਹੀ ਹੈ, ਬੁਧਿ ਅੰਤੂ ਨਹੀਂ ਲਹੀਤਾ ਲੂਨ ਕੀ ਪੁਤਲੀ ਵਤ ਸਮਾਈ ਬੁਧਿ ॥ [ਪ੍ਰਿ.ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਸ਼ਾਮ ਸਿੰਘ

**ਨਿਰਣੈ** : ਗੁਰਬਾਣੀ ਵਿਚ 'ਮਾਤੀ' ਪਦ ਦੇ ਅਰਥ 'ਮਤੀ ਹੋਈ, ਮਸਤ ਹੋਈ' ਵੀ ਮਿਲਦੇ ਹਨ। ਪਰ ਅਰਥ ਕਰਨ ਵੇਲੇ ਪਰਕਰਣ ਨੂੰ ਮੁਖ ਰਖਿਆ ਜਾਂਦਾ ਹੈ। ਜਦੋਂ ਪਾਠ ਭੇਦ 'ਅੰਤੁ ਤੁਮਾਤੀ' ਮਿਲਦਾ ਹੈ ਇਸ ਤੋਂ ਅਰਥ 'ਤੇਰਾ ਅੰਤੁ' ਸਪਸ਼ਟ ਹੋ ਜਾਂਦੇ ਹਨ। ਫਿਰ ਥੋੜਾ ਜਾਂ ਤਿਲ ਮਾਤਰ ਅੰਤ ਦੇ ਕਹਿਣ ਦੀ ਭੀ ਲੋੜ ਨਹੀਂ ਰਹਿੰਦੀ। 'ਮਾਤੁ' ਪਦ ਦੇ ਅਰਥ 'ਮਾਤ੍ਰਾ' ਹਨ। ਗੁਰਬਾਣੀ ਵਿਚ ਇਸ ਦੀ ਪੁਸ਼ਟੀ ਹਿਤ ਕਈ ਪ੍ਰਮਾਣ ਦਿਤੇ ਜਾ ਸਕਦੇ ਹਨ। ਹਾਂ, ਕਾਵਿ ਦੀ ਚਾਲ ਨੂੰ ਮੁਖ ਰਖਦੇ ਹੋਏ ਜਿਵੇਂ ਨਿਮਖ ਤੋਂ ਨਿਮਖਾਤੀ ਨਿਮਖ ਮਾਤ੍ਰਾ ਦਾ ਅਰਥ ਹਨ ਜਾਂ 'ਰਾਤੀ' ਰਤੀ ਭਰ, ਇਸੇ ਤਰ੍ਹਾਂ 'ਮਾਤ' ਤੋਂ 'ਮਾਤੀ' ਮਾਤਰਾ ਭਰ ਥੋੜਾ ਜਿਹਾ ਅਰਥਾ ਵਿਸ਼ਾ ਵਸਤੂ ਅਨੁਸਾਰ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ''ਬਿਲਲਾਪ ਬਿਲਲ ਬੇਨੰਤੀਆ'' ਵਾਲਾ ਹੈ। ਜਿਵੇਂ ਪਪੀਹਾ ਸਵਾਂਤੀ ਬੂੰਦ ਦੀ ਖ਼ਾਤਰ ਤੜਫਦਾ ਹੈ; ਸ੍ਵਾਂਤੀ ਬੂੰਦ ਤੋਂ ਬਿਨਾ ਉਸ ਦੀ ਤ੍ਰਿਪਤੀ ਨਹੀਂ ਹੋ ਸਕਦੀ, ਇਸੇ ਤਰ੍ਹਾਂ ਗੁਰੂ ਦੇ ਗੂੜ੍ਹੇ ਪ੍ਰੇਮ ਵਿਚ ਰੰਗੀ ਹੋਈ ਆਤਮਾ ਹਰੀ ਤੋਂ ਬਿਨਾ ਜੀਉਂਦੀ ਨਹੀਂ ਰਹਿ ਸਕਦੀ। ਪਰੇ ਤੋਂ ਪਰੇ ਅਪਰੰਪਰ ਸੁਆਮੀ ਦੀ ਗਤ ਮਿਤ ਕੋਈ ਨਹੀਂ ਪਾ ਸਕਦਾ। ਇਸ ਲਈ ਅੰਤ ਵਿਚ 'ਰਾਖਹੁ ਲਾਜ ਭਗਾਤੀ' ਦੀ ਨਿਮਰਤਾ ਸਹਿਤ ਮੰਗ ਕੀਤੀ ਹੈ। ਸਿਧਾਂਤ ਇਹ ਹੈ ਕਿ ਹਰੀ ਦਾ ਸੇਵਕ ਨਾਮ ਸਿਮਰਨ, ਸੇਵਾ ਆਦਿ ਜੋ ਵੀ ਕਰਮ ਕਰਦਾ ਹੈ, ਪ੍ਰਭੂ ਦੇ ਪ੍ਰੇਮ ਵਿਚ ਸਮਾਉਣ ਲਈ ਕਰਦਾ ਹੈ ਉਸ ਦਾ ਅੰਤ ਪਾਉਣ ਲਈ ਨਹੀਂ ਕਰਦਾ।

**ਧਨਾਸਰੀ ਮਹਲਾ ੪॥ ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ, ਕਿਵ ਛੂਟਹ ਹਮ ਛੁਟਕਾਕੀ ॥ ਹਰਿ ਹਰਿ ਜਪੁ ਬੇੜੀ ਹਰਿ ਤੁਲਹਾ, ਹਰਿ ਜਪਿਓ ਤਰੈ ਤਰਾਕੀ ॥੧॥ ਹਰਿ ਜੀ! ਲਾਜ ਰਖਹੁ ਹਰਿ ਜਨ ਕੀ ॥ ਹਰਿ ਹਰਿ ਜਪਨੁ ਜਪਾਵਹੁ ਅਪਨਾ, ਹਮ ਮਾਗੀ ਭਗਤਿ ਇਕਾਕੀ ॥ ਰਹਾਉ ॥ ਹਰਿ ਕੇ ਸੇਵਕ ਸੇ ਹਰਿ ਪਿਆਰੇ, ਜਿਨ ਜਪਿਓ ਹਰਿ ਬਚਨਾਕੀ ॥ ਲੇਖਾ ਚਿਤ੍ਰ ਗੁਪਤਿ ਜੋ ਲਿਖਿਆ, ਸਭ ਛੂਟੀ ਜਮ ਕੀ ਬਾਕੀ ॥੨॥ ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ, ਲਗਿ ਸੰਗਤਿ ਸਾਧ ਜਨਾ ਕੀ ॥ ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ, ਸਿਵ ਚਰਿਓ ਚੰਦੁ ਚੰਦਾਕੀ ॥੩॥ ਤੁਮ ਵਡਪੁਰਖ ਵਡ ਅਗਮ ਅਗੋਚਰ, ਤੁਮ ਆਪੇ ਆਪਿ ਅਪਾਕੀ ॥ ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ, ਕਰਿ ਦਾਸਨਿ ਦਾਸ ਦਸਾਕੀ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿੰਵ, ਛੂਟਹੰ, ਮਾਂਗੀ, ਜਨਾਂ ਕੀ।

**ਪਦ ਅਰਥ:** ਧਰਮੁ-ਅਸੂਲ। ਕਿਵ ਛੂਟਹ-ਕਿਸ ਤਰ੍ਹਾਂ ਛੁਟਕਾਰਾ ਪਾਈਏ?। ਛੁਟਕਾਕੀ-ਛੁਟਣ

**ਪਦ ਅਰਥ:** ਧਰਮੁ-ਅਸੂਲ । ਕਿਵ ਛੂਟਹ-ਕਿਸ ਤਰ੍ਹਾਂ ਛੁਟਕਾਰਾ ਪਾਈਏ?। ਛੁਟਕਾਕੀ-ਛੁਟਣ ਦੀ ਇਛਾ ਰਖਣ ਵਾਲੇ । ਤੁਲਹਾ-ਲਕੜਾਂ ਦਾ ਜਾਂ ਬਾਂਸਾਂ ਨੂੰ ਬੰਨ੍ਹ ਕੇ ਬਣਾਇਆ ਹੋਇਆ ਆਸਰਾ । ਤਰਾਕੀ ਤਰਨ ਵਾਲਾ ਇਕਾਕੀ-ਇਕੋ (ਹਰੀ) ਦੀ । ਬਚਨਾਕੀ-ਬਚਨਾ ਦੀ ਰਾਹੀਂ । ਦਿਨੀਅਰੁ-ਸੂਰਜ । ਸੂਰ-ਸੂਰਜ ਸਿਵ-ਕਲਿਆਣ ਰੂਪ ਪਰਮਾਤਮਾ । ਚੰਦ ਚੰਦਾਕੀ-ਚਾਨਣੀ ਵਾਲਾ ਚੰਨ । ਅਪਾਕੀ-ਆਪ ਹੀ। ਦਸਾਕੀ-ਦਾਸਾਂ ਦੇ ।

**ਅਰਥ :** ਹੇ ਪਿਆਰੇ (ਹਰੀ !) ਤੁਸੀਂ ਕਲਜੁਗ ਦਾ ਅਸੂਲ ਦਸੋਂ ਕਿ ਅਸੀਂ (ਧੰਧਿਆਂ ਤੋਂ) ਛੁਟਣ ਦੀ ਇਛਾ ਰਖਣ ਵਾਲੇ, ਕਿਸ ਤਰ੍ਹਾਂ ਛੁਟਕਾਰਾ ਪਾਈਏ? (ਉਤਰ : ਹੇ ਭਾਈ ! ਜਿਸਨੇ) ਹਰੀ ਦੇ ਨਾਮ ਦਾ ਜਾਪ ਬੇੜੀ ਅਤੇ ਹਰੀ ਦਾ (ਨਾਮ) ਤੁਲਹਾ ਬਣਾਇਆ ਹੈ, ਜਿਸਨੇ ਹਰੀ ਦਾ (ਨਾਮ) ਜਪਿਆ ਹੈ (ਉਹ ਸੰਸਾਰ ਭਉਜਲ ਤੋਂ) ਤਰਨ ਵਾਲਾ, (ਬਣ ਜਾਂਦਾ ਹੈ) ਭਾਵ ਪਾਰ ਹੋ ਜਾਂਦਾ ਹੈ ।੧।

ਹੇ ਹਰੀ ਜੀ ! ਆਪਣੇ ਸੇਵਕ ਦੀ ਲਾਜ ਰਖ ਲਵੋ । ਹੇ ਹਰੀ ! (ਮੈਨੂੰ) ਆਪਣਾ ਨਾਮ ਜਪਾਓ (ਮੈਂ ਆਪ ਪਾਸੋਂ) ਇਕ ਭਗਤੀ (ਦੀ ਦਾਤ) ਮੰਗੀ ਹੈ । ਰਹਾਉ।

(ਹੇ ਭਾਈ ! ਜੋ) ਹਰੀ ਦੇ ਸੇਵਕ ਹਨ ਉਹ ਹਰੀ ਨੂੰ ਚੰਗੇ ਲਗਦੇ ਹਨ, ਜਿਨਾਂ ਨੇ (ਗੁਰੂ ਦੇ) ਬਚਨਾਂ ਰਾਹੀਂ (ਹਰੀ ਨੂੰ) ਜਪਿਆ ਹੈ। ਚਿਤਰ ਗੁਪਤ ਨੇ ਜੋ (ਉਨ੍ਹਾਂ ਸੇਵਕਾਂ ਦੇ ਕਰਮਾਂ ਦਾ) ਲੇਖਾ ਲਿਖਿਆ ਸੀ (ਉਹ) ਜਮਾਂ ਦੀ ਸਾਰੀ ਬਾਕੀ ਮੁਕ ਗਈ ਹੈ।੨।

(ਹੇ ਭਾਈ !) ਜਿਨ੍ਹਾਂ (ਜਗਿਆਸੂਆਂ) ਨੇ ਹਰੀ ਦੇ ਸੰਤਾਂ (ਸਾਧ ਜਨਾਂ ਦੀ ਸੰਗਤ ਵਿਚ ਬੈਠ ਕੇ ਆਪਣੇ) ਮਨ ਵਿਚ ਹਰੀ ਦਾ ਨਾਮ ਜਪਿਆ (ਉਹਨਾਂ ਦੇ ਅੰਦਰ) ਕਲਿਆਣ ਰੂਪ (ਪਰਮਾਤਮਾ ਪ੍ਰਗਟ ਹੋ ਗਿਆ ਹੈ ਮਾਨੋ) ਚਾਨਣੀ ਵਾਲਾ ਚੰਦ ਚੜ੍ਹ ਪਿਆ ਹੈ (ਜਿਸ ਦੀ ਠੰਢਕ ਨਾਲ) ਤ੍ਰਿਸ਼ਨਾ ਦੀ ਅੱਗ ਵਾਲਾ (ਤਪਤ ਰੂਪ) ਸੂਰਜ ਬੁਝ ਗਿਆ।੩।

(ਹੇ ਪ੍ਰਭੂ !) ਤੁਸੀਂ ਵਡੇ ਪੁਰਖ, ਬਹੁਤ ਹੀ ਅਪਹੁੰਚ, ਮਨ ਬਾਣੀ ਤੋਂ ਪਰੇ (ਸਭ ਪਾਸੇ) ਤੁਸੀਂ ਆਪ ਹੀ ਆਪ ਪਵਿਤ੍ਰਤਾ ਤੋਂ ਪਰੇ ਹੋ। ਹੇ ਪ੍ਰਭੂ ! ਦਾਸ ਨਾਨਕ ਉਤੇ (ਆਪਣੀ) ਮਿਹਰ ਕਰੋ (ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲਵੋ ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦਾ ਸੇਵਕ ਹਰੀ ਪਾਸੋਂ ਨਾਮ ਭਗਤੀ ਦੀ ਜਾਚਨਾ ਕਰ ਰਿਹਾ ਦਰਸਾਇਆ ਹੈ ਤਾਂ ਜੋ ਉਹ ਕਲਜੁਗ ਦੇ ਬਿਖਮ ਸਾਗਰ ਤੋਂ ਪਾਰ ਹੋਇਆ ਜਾ ਸਕੇ। ਜਿਨ੍ਹਾਂ ਨੇ ਸਾਧੂ ਜਨਾਂ ਦੀ ਸੰਗਤ ਵਿਚ ਇਕ ਮਨ ਹੋ ਕੇ ਪਰਮੇਸ਼ਰ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਹਿਰਦੇ ਅੰਦਰ ਬਾਰਾਂ ਸੂਰਜਾਂ ਸਮਾਨ ਜੋ ਤ੍ਰਿਸ਼ਨ ਰੂਪੀ ਅਗ ਸੀ ਉਹ ਬੁਝ ਗਈ ਹੈ ਅਤੇ ਹਿਰਦੇ ਵਿਚ ਸੱਚ ਤੇ ਸ਼ਾਂਤੀ ਦਾ ਚੰਦਰਮਾਂ ਚੜ੍ਹ ਪਿਆ ਹੈ ।

ਸਿਧਾਂਤ ਇਹ ਹੈ ਕਿ ਪ੍ਰਭੂ ਦਾ ਦਾਸ ਭੈ-ਭਾਵਨੀ ਸਹਿਤ ਹਰ ਵੇਲੇ ਕਿਰਪਾ ਲਈ ਜਾਚਨਾ ਕਰਦਾ ਰਹੇ । ਇਕ ਦਿਨ ਤਾਂ ਅਵੱਸ਼ ਉਸ ਦੀ ਅਰਦਾਸਿ ਸੁਣੀ ਜਾਵੇਗੀ ।

## ਧਨਾਸਰੀ ਮਹਲਾ ੪ ਘਰੁ ੫ ਦੁਪਦੇ

**੧ੴ ਸਤਿਗੁਰ ਪ੍ਰਸਾਦਿ ॥ ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ, ਮਨਮੋਹਨ ਨਾਮੁ ਜਪੀਨੇ ॥ ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ, ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥ ਰਾਮ ਪਾਰਸ ਚੰਦਨ, ਹਮ ਕਾਸਟ ਲੋਸਟ ॥ ਹਰਿ ਸੰਗਿ ਹਰੀ ਸਤਸੰਗੁ ਭਏ, ਹਰਿ ਕੰਚਨੁ ਚੰਦਨੁ ਕੀਨੇ ॥ ੧ ॥ ਰਹਾਉ ॥ ਨਵ ਛਿਅ ਖਟੁ ਬੋਲਹਿ ਮੁਖਆਗਰ, ਮੇਰਾ ਹਰਿਪ੍ਰਭੁ ਇਵ ਨ ਪਤੀਨੇ ॥ ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ, ਇਉ ਹਰਿ ਪ੍ਰਭੁ ਮੇਰਾ ਭੀਨੇ ॥ ੨ ॥ ੧ ॥**

**ਪਦ ਅਰਥ** : ਉਰ ਧਾਰਿ-ਹਿਰਦੇ ਵਿਚ ਵਸਾ ਕੇ। ਬੀਚਾਰਿ-ਵਿਚਾਰ ਕੇ । ਮੁਰਾਰੀ-ਮੁਰ ਰਾਖਸ਼ ਨੂੰ ਮਾਰਨ ਵਾਲਾ ਭਾਵ ਪਰਮਾਤਮਾ । ਰਮੋ ਰਮੁ-ਨਿਰੰਤਰ ਸਿਮਰੋ । ਮਨਮੋਹਨ ਨਾਮੁ-ਮਨ ਨੂੰ ਮੋਹਣ ਵਾਲੇ ਦਾ ਨਾਮ । ਜਪੀਨੇ-ਜਪੋ । ਅਦ੍ਰਿਸ਼ਟ-ਨਾ ਦਿਸਣ ਵਾਲਾ । ਅਗੋਚਰੁ-ਮਨ ਬਾਣੀ ਤੋਂ ਪਰੇ । ਅਪਰੰਪਰ-ਪਰੇ ਤੋਂ ਪਰੇ, ਬੇਅੰਤ । ਗੁਰਿ ਪੂਰੈ-ਪੂਰੇ ਗੁਰੂ ਨੇ । ਕਾਸਟ-ਕਾਠ । ਲੋਸਟ-ਲੋਹਾ । ਕੰਚਨੁ-ਸੋਨਾ ।ਨਵ-ਨੌਂ (ਵਿਆਕਰਣ) । ਛਿਅ ਖਟੁ-ਛੇ (ਸ਼ਾਸਤਰ)। ਬੋਲਹਿ-ਬੋਲਦੇ ਹਨ । ਮੁਖਆਗਰ-ਮੂੰਹ ਜ਼ਬਾਨੀ, ਕੰਠਾਗਰ। ਇਵ-ਇਸ ਤਰ੍ਹਾਂ । ਨ ਪਤੀਨੇ-ਨਹੀਂ ਪਤੀਜਦਾ । ਭੀਨੇ-ਭਿੱਜਦਾ ਪ੍ਰਸੰਨ ਹੁੰਦਾ ਹੈ ।

**ਅਰਥ** : (ਹੇ ਭਾਈ !) ਹਿਰਦੇ ਵਿਚ ਵਸਾ ਕੇ, ਵਿਚਾਰ ਕੇ, ਮਨ ਨੂੰ ਮੋਹਣ ਵਾਲੇ ਪਰਮਾਤਮਾ ਦਾ (ਨਾਮ) ਨਿਰੰਤਰ ਜਪੋ, ਸਿਮਰੋ । (ਸਥੂਲ ਨੈਣਾਂ ਨਾਲ) ਨਾ ਦਿਸਣ ਵਾਲਾ ਬੇਅੰਤ ਸੁਆਮੀ (ਜੋ) ਮਨ ਬਾਣੀ ਤੋਂ ਪਰੇ ਹੈ, ਪੂਰੇ ਗੁਰੂ ਨੇ (ਅਜਿਹੇ ਹਰੀ ਨੂੰ ਹਿਰਦੇ ਵਿਚ ਹੀ) ਪ੍ਰਗਟ ਕਰ ਦਿਤਾ ਹੈ ।੧।

(ਹੇ ਭਾਈ !) ਹਰੀ ਪਾਰਸ (ਤੇ) ਚੰਦਨ (ਸਮਾਨ) ਹੈ ਅਸੀਂ ਲੋਹੇ (ਤੇ) ਕਾਠ (ਸਮਾਨ) ਹਾਂ । ਜਦੋਂ ਹਰੀ ਦੀ ਸੰਗਤ ਵਿਚ ਸਤ-ਸੰਗ ਹੋਇਆ ਤਾਂ ਹਰੀ ਨੇ ਸਾਨੂੰ (ਆਪਣੀ ਛੋਹ ਨਾਲ) ਸੋਨਾ (ਤੇ) ਚੰਦਨ ਬਣਾ ਦਿਤਾ । ਰਹਾਉ ।

(ਹੇ ਭਾਈ! ਭਾਵੇਂ ਕੋਈ) ਨੌਂ ਵਿਆਕਰਣ, ਛੇ ਸ਼ਾਸਤਰ ਮੂੰਹ ਜ਼ਬਾਨੀ ਉਚਾਰਦੇ ਹੋਣ(ਪਰ) ਮੇਰਾ ਹਰੀ ਸੁਆਮੀ ਇਸ ਤਰ੍ਹਾਂ (ਦੇ ਕਰਮਾਂ ਨਾਲ) ਪ੍ਰਸੰਨ ਨਹੀਂ ਹੁੰਦਾ । ਦਾਸ ਨਾਨਕ (ਆਖਦਾ ਹੈ, ਹੇ ਭਾਈ! ਉਸ) ਹਰੀ ਨੂੰ ਸਦਾ ਹਿਰਦੇ ਵਿਚ ਸਿਮਰੋ, ਇਸ ਤਰ੍ਹਾਂ ਮੇਰਾ ਪ੍ਰਭੂ ਭਿਜਦਾ ਭਾਵ ਪ੍ਰਸੰਨ ਹੁੰਦਾ ਹੈ ।੨।੧।

### ਸਾਰੰਸ਼ ਅਤੇ ਸਿਧਾਂਤ

ਜਿਵੇਂ ਭਗਤ ਕਬੀਰ ਜੀ ਦੇ ਬਚਨ ਹਨ, "ਕਬੀਰ ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥ ਓਇ ਭੀ ਚੰਦਨ ਹੋਇ ਰਹੇ, ਬਸੇ ਜੋ ਚੰਦਨ ਪਾਸਿ॥", ਇਸੇ ਤਰ੍ਹਾਂ ਜੀਵ ਜਦੋਂ ਪ੍ਰਭੂ ਪਾਰਸ ਨਾਲ ਛੋਹਦਾ ਭਾਵ ਸਪਰਸ ਕਰਦਾ ਹੈ, ਹਰੀ ਦਾ ਰੂਪ ਹੀ ਬਣ ਜਾਂਦਾ ਹੈ । ਹਾਂ, ਇਸ ਸ਼ਬਦ ਵਿਚ ਗੁਰਮਤਿ ਦਾ ਵਡਾ ਸਿਧਾਂਤ ਇਹ ਹੈ ਕਿ ਪ੍ਰਭੂ ਬਾਹਰਮੁਖੀ ਕਥਨੀ ਨਾਲ ਪ੍ਰਸੰਨ ਨਹੀਂ ਹੁੰਦਾ, ਦਿਲੀ-ਮੁਹਬਤ ਨਾਲ ਹੀ ਉਸ ਦਾ ਚਿੰਤਨ ਕਰਨਾ ਫਲਦਾਇਕ ਹੁੰਦਾ ਹੈ :-

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥** [ਪੰਨਾ ੪੮੮

**ਧਨਾਸਰੀ ਮਹਲਾ ੪ ॥ ਗੁਨ ਕਹੁ ਹਰਿ ਲਹੁ, ਕਰਿ ਸੇਵਾ ਸਤਿਗੁਰ, ਇਵ ਹਰਿ ਹਰਿ ਨਾਮੁ ਧਿਆਈ ॥ ਹਰਿ ਦਰਗਹ ਭਾਵਹਿ, ਫਿਰਿ ਜਨਮਿ ਨ ਆਵਹਿ, ਹਰਿ ਹਰਿ ਹਰਿ ਜੋਤਿ ਸਮਾਈ ॥੧॥ ਜਪਿ ਮਨ ਨਾਮੁ ਹਰੀ, ਹੋਹਿ ਸਰਬ ਸੁਖੀ ॥ ਹਰਿ ਜਸੁ ਊਚ ਸਭਨਾ ਤੇ ਊਪਰਿ, ਹਰਿ ਹਰਿ ਹਰਿ ਸੇਵਿ, ਛਡਾਈ ॥ਰਹਾਉ॥ ਹਰਿ ਕ੍ਰਿਪਾਨਿਧਿ ਕੀਨੀ, ਗੁਰਿ ਭਗਤਿ ਹਰਿ ਦੀਨੀ, ਤਬ ਹਰਿ ਸਿਉ ਪ੍ਰੀਤਿ ਬਨਿ ਆਈ ॥ ਬਹੁ ਚਿੰਤ ਵਿਸਾਰੀ, ਹਰਿਨਾਮੁ ਉਰਿ ਧਾਰੀ, ਨਾਨਕ ਹਰਿ ਭਏ ਹੈ ਸਖਾਈ ॥੨॥੨॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਾਵਹਿਂ, ਆਵਹਿਂ , ਹੋਹਿਂ , ਸਿਉਂ, ਹੈਂ ।

**ਪਦ ਅਰਥ** : ਲਹੁ-ਲਭ ਲੈ । ਧਿਆਈ-ਧਿਆਇ, ਯਾਦ ਕਰ । ਜੋਤਿ-ਜੋਤ ਵਿਚ । ਸਮਾਈ-ਲੀਨ ਹੋ ਜਾਵੇਂਗਾ । ਹੋਹਿ-ਹੋ ਜਾਵੇਂਗਾ । ਛਡਾਈ-ਛੁਡਾ ਦੇਵੇਗੀ । ਹਰੀ ਕ੍ਰਿਪਾ ਨਿਧਿ -ਹਰੀ ਕਿਰਪਾ ਦੇ ਖਜ਼ਾਨੇ ਨੇ । ਉਰਿ ਧਾਰੀ-ਹਿਰਦੇ ਵਿਚ ਟਿਕਾਈ । ਹੈ-ਹਨ । ਸਖਾਈ-ਸਾਥੀ, ਸਹਾਈ ।

**ਅਰਥ:** (ਹੇ ਮਨ ! ਤੂੰ) ਸਤਿਗੁਰੂ ਦੀ ਸੇਵਾ ਕਰਕੇ (ਵਾਹਿਗੁਰੂ ਦੇ) ਗੁਣ ਯਾਦ ਕਰ ਤੇ ਹਰੀ ਨੂੰ ਲਭ ਲੈ, ਇਸ ਤਰ੍ਹਾਂ ਹਰੀ ਹਰੀ ਨਾਮ ਧਿਆਈ (ਚਲ) । (ਇਸ ਦੇ ਫਲ ਸਰੂਪ ਤੂੰ) ਹਰੀ ਦੀ ਦਰਗਾਹ ਵਿਚ ਚੰਗਾ ਲਗ ਜਾਵੇਂਗਾ (ਭਾਵ ਪਰਵਾਨ ਹੋ ਜਾਵੇਂਗਾ), ਫਿਰ ਜਨਮ ਵਿਚ ਨਹੀਂ ਆਵੇਂਗਾ (ਅਤੇ) ਹਰੀ ਦੀ ਜੋਤ ਵਿਚ
ਲੀਨ ਹੋ ਜਾਵੇਂਗਾ ।੧।

ਹੇ ਮਨ ! ਹਰੀ ਦਾ ਨਾਮ ਜਪ (ਫਿਰ) ਹਰ ਤਰ੍ਹਾਂ ਸੁਖੀ ਹੋ ਜਾਵੇਂਗਾ । ਹਰੀ ਦਾ ਜਸ (ਕੀਰਤਨ) ਸਭ (ਕਰਮਾਂ ਤੋਂ) ਸ੍ਰੇਸ਼ਟ ਹੈ, (ਤੂੰ) ਹਰੀ ਦੀ ਸੇਵਾ (ਕਰਦਾ ਰਹੁ, ਹਰੀ ਦੀ ਕੀਤੀ ਸੇਵਾ ਤੈਨੂੰ (ਜਮਾਂ ਤੋਂ) ਛਡਾਵੇਗੀ । ਰਹਾਉ।

(ਹੇ ਭਾਈ !) ਹਰੀ ਕਿਰਪਾ ਦੇ ਖ਼ਜ਼ਾਨੇ ਨੇ (ਮੇਰੇ ਉਤੇ) ਕਿਰਪਾ ਕੀਤੀ, ਗੁਰੂ ਨੇ (ਮੈਨੂੰ) ਹਰੀ ਦੀ ਭਗਤੀ ਦਿਤੀ ਤਦੋਂ ਹਰੀ ਨਾਲ ਮੇਰੀ ਪ੍ਰੀਤ ਬਣ ਆਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰਿਆ (ਜਿਸ ਨੇ ਮੇਰੀ) ਸਾਰੀ, ਚਿੰਤਾ ਦੂਰ ਕਰ ਦਿਤੀ ਹਰੀ (ਆਪ ਹੀ ਮੇਰੇ) ਸਾਥੀ ਬਣ ਗਏ ਹਨ।੨।੨।੪।

## ਸਾਰੰਸ਼ ਅਤੇ ਸਿਧਾਂਤ

ਸਤਿਗੁਰਾਂ ਦੀ ਸੇਵਾ ਅਤੇ ਹਰੀ ਦੀ ਸਿਫ਼ਤ-ਸਾਲਾਹ ਕਰਨ ਨਾਲ ਜਮਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਹਿਰਦੇ ਵਿਚ ਸਤਿਗੁਰੂ ਦੀ ਪ੍ਰੀਤ ਧਾਰਿਆਂ ਚਿੰਤਾਂ ਤੋਂ ਖਹਿੜਾ ਛੁਟ ਜਾਂਦਾ ਹੈ । ਸਿਧਾਂਤ ਇਹ ਹੈ ਕਿ ਹਰੀ ਦਾ ਨਾਮ ਜਪਣ ਨਾਲ ਮਨੁੱਖ ਆਤਮਿਕ ਤੌਰ ਤੇ ਸੁਖੀ ਹੋ ਜਾਂਦਾ ਹੈ ।

**ਧਨਾਸਰੀ ਮਹਲਾ ੪ ॥ ਹਰਿ ਪੜੁ ਹਰਿ ਲਿਖੁ, ਹਰਿ ਜਪਿ ਹਰਿ ਗਾਉ, ਹਰਿ ਭਉਜਲੁ ਪਾਰਿ ਉਤਾਰੀ ॥ ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ, ਇਵ ਭਣੁ ਹਰਿ ਨਾਮੁ ਮੁਰਾਰੀ ॥੧॥ ਮਨਿ ਜਪੀਐ ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ ਮੀਤ ॥ ਸਦਾ ਅਨੰਦੁ ਹੋਵੈ ਦਿਨੁ ਰਾਤੀ, ਹਰਿ ਕੀਰਤਿ ਕਰਿ ਬਨਵਾਰੀ ॥ਰਹਾਉ॥ ਹਰਿ ਹਰਿ ਕਰੀ ਦ੍ਰਿਸਟਿ, ਤਬ ਭਇਓ ਮਨਿ ਉ[illegible], ਹਰਿ ਹਰਿ ਨਾਮੁ ਜਪਿਓ, ਗਤਿ ਭਈ ਹਮਾਰੀ ॥ ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ, ਹਰਿ ਆਇ ਪਰਿਓ ਹੈ ਸਰਣਿ ਤੁਮਾਰੀ ॥੨॥੩॥੯॥**

**ਪਦ ਅਰਥ** : ਮਨਿ-ਮਨ ਕਰਕੇ। ਬਚਨਿ-ਬਚਨ ਕਰਕੇ। ਹਰਿ-ਹਰੀ (ਦੇਹੁਰੀ ਦੀਪਕ) । ਸੰਤੁਸਟ-ਪ੍ਰਸੰਨ । ਇਵ ਭਣੁ-ਇਸ ਤਰ੍ਹਾਂ (ਨਾਮ) ਜਪ । ਕਰੀ ਦ੍ਰਿਸਟਿ-ਕਿਰਪਾ) ਦ੍ਰਿਸ਼ਟੀ ਕੀਤੀ । ਮਨਿ-ਮਨ ਵਿਚ । ਗਤਿ-ਗਤੀ ।

**ਅਰਥ:** (ਹੇ ਭਾਈ !) ਹਰਿ (ਨਾਮ) ਪੜ੍ਹ, ਹਰਿ (ਨਾਮ) ਲਿਖ, ਹਰਿ (ਨਾਮ) ਜਪੁ, ਹਰੀ (ਨਾਮ ਦੇ ਹੀ ਗੁਣ ਗਾਇਨ ਕਰ), ਹਰੀ (ਤੈਨੂੰ) ਸੰਸਾਰ ਸਮੁੰਦਰ ਤੋਂ ਪਾਰ ਕਰ ਦੇਵੇਗਾ । ਮਨ ਅਤੇ ਬਚਨ ਕਰਕੇ (ਤੂੰ) ਹਿਰਦੇ ਵਿਚ ਹਰੀ ਦਾ (ਨਾਮ) ਜਪਦਾ ਰਹੁ, ਹਰੀ (ਤੇਰੇ ਉਤੇ) ਪ੍ਰਸੰਨ ਹੋ ਜਾਵੇਗਾ, ਇਸ ਤਰ੍ਹਾਂ (ਤੂੰ) ਵਾਹਿਗੁਰੂ ਦਾ ਨਾਮ ਜਪ ।੧।

ਹੇ ਮਿੱਤਰ ! ਸਾਧ (ਗੁਰੂ) ਦੀ ਸੰਗਤ ਵਿਚ (ਮਿਲ) ਕੇ (ਆਪਣੇ) ਮਨ ਵਿਚ ਜਗਤ ਦੇ ਮਾਲਕ ਹਰੀ ਦਾ (ਨਾਮ) ਜਪ । (ਤੂੰ) ਹਰੀ ਦੀ ਭਗਤੀ ਕਰ, ਦਿਨ ਰਾਤੀ ਸਦਾ ਹੀ (ਆਤਮਿਕ) ਅਨੰਦ ਬਣਿਆ ਰਹੇਗਾ, ਤੂੰ ਹਰੀ ਮਾਲਕ ਦੀ ਕੀਰਤੀ (ਸਿਫਤ) ਕਰੀ ਚਲ । ਰਹਾਉ ।

(ਹੇ ਭਾਈ !) ਹਰੀ ਨੇ (ਜਦੋਂ ਕਿਰਪਾ) ਦ੍ਰਿਸ਼ਟੀ ਕੀਤੀ ਤਦੋਂ ਮਨ ਵਿਚ ਉਦਮ (ਉਤਪੰਨ ਹੋਇਆ ਅਤੇ) ਹਰੀ ਦਾ ਨਾਮ ਜਪਿਆ, ਸਾਡੀ ਗਤੀ (ਭਾਵ ਆਤਮਿਕ ਕਲਿਆਣ) ਹੋ ਗਈ । ਹੇ ਮੇਰੇ ਸੁਆਮੀ! ਦਾਸ ਨਾਨਕ ਦੀ ਇਜ਼ਤ ਰਖ ਲੈ, ਹੇ ਹਰੀ! (ਦਾਸ)ਤੇਰੀ ਸ਼ਰਣ ਵਿਚ ਆ ਪਿਆ ਹੈ।੨।੩।੯।

## ਸਾਰੰਸ਼ ਅਤੇ ਸਿਧਾਂਤ

ਮਨੁਖ ਦਾ ਸੁਭਾਅ ਹੈ ਕਿ ਇਹ ਦੇਖਾ-ਦੇਖੀ ਵਿਖਾਵੇ ਵਾਲੀ ਭਗਤੀ ਕਰਦਾ ਹੈ ਜਿਸ ਨਾਲ ਇਸ ਦੀ ਗਤੀ ਨਹੀਂ ਹੁੰਦੀ । ਗੁਰੂ ਪਾਤਿਸ਼ਾਹ ਜੀ ਦੇ ਪਵਿਤਰ ਵਾਕ ਹਨ :-

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥** [ਪੰਨਾ ੭੬੩

ਕਲਜੁਗ ਵਿਚ ਪ੍ਰਭੂ ਦੀ ਕੀਰਤੀ ਕਰਨ ਨਾਲ ਦਿਨ ਰਾਤ ਆਤਮਿਕ ਖੇੜਾ ਬਣਿਆ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਜੀਵ ਭਗਤੀ ਕਰਕੇ ਵੀ ਇਹੋ ਆਖੇ ਕਿ ਹੇ ਪ੍ਰਭੂ ! ਤੇਰੀ ਕਿਰਪਾ ਦ੍ਰਿਸ਼ਟੀ ਹੋਈ ਹੈ ਤਾਂ ਹੀ ਮੇਰੇ ਮਨ ਵਿਚ ਨਾਮਜਪਣ ਦਾ ਉਦਮ ਪ੍ਰਗਟ ਹੋਇਆ ਹੈ । ਨਾਲ ਹੀ ਇਹ ਅਰਦਾਸਿ ਕਰੇ -

**ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ, ਹਰਿ ਆਇ ਪਰਿਓ ਹੈ ਸਰਣਿ ਤੁਮਾਰੀ॥**

**ਧਨਾਸਰੀ ਮਹਲਾ ੪ ॥ ਚਉਰਾਸੀਹ ਸਿਧ ਬੁਧ, ਤੇਤੀਸ ਕੋਟਿ ਮੁਨਿ ਜਨ, ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥ ਗੁਰਪ੍ਰਸਾਦਿ ਕੋ ਵਿਰਲਾ ਪਾਵੈ, ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥ ੧ ॥ ਜਪਿ ਮਨ ਰਾਮੈ ਨਾਮੁ, ਹਰਿ ਜਸੁ ਊਤਮ ਕਾਮ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ, ਹਉ ਤਿਨ ਕੈ ਸਦ ਬਲਿਹਾਰੈ ਜਾਉ ॥ ਰਹਾਉ ॥ ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ, ਜੋ ਤੁਮ ਦੇਹੁ, ਸੋਈ ਹਉ ਪਾਉ ॥ ਦੀਨ ਦਇਆਲ ਕ੍ਰਿਪਾ ਕਰਿ ਦੀਜੈ, ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਾਹਹਿੰ, ਨਾਉਂ , ਗਾਵਹਿੰ, ਸੁਣਹਿੰ, ਜਾਉਂ , ਪਾਉਂ।

**ਪਦ ਅਰਥ** : ਸਿਧ-ਸ਼ਕਤੀਵਾਨ । ਬੁਧ -ਬੁੱਧੀਵਾਨ । ਮੁਨਿ ਜਨ-ਮੁਨੀ ਜਨ, ਸ਼੍ਰੇਸ਼ਟ ਪੁਰਸ਼ । ਚਾਹਹਿ-ਚਾਹੁੰਦੇ ਹਨ। ਲਿਲਾਟਿ-ਮਥੇ ਉਤੇ । ਧੁਰਿ-ਧੁਰ ਤੋਂ । ਭਾਉਂ-ਭਾਗ । ਚਾਉ)-ਸ਼ੌਕ ।

**ਅਰਥ** : ਹੇ ਹਰੀ ! ਚੌਰਾਸੀ ਸਿਧ (ਸ਼ਕਤੀਵਾਨ), ਬੁਧੀਵਾਨ, ਤੇਤੀ ਕ੍ਰੋੜ, ਦੇਵਤੇ , (ਰਿਸ਼ੀ) ਮੁਨੀ ਪੁਰਸ਼, ਸਾਰੇ ਤੇਰਾ ਨਾਮ (ਪ੍ਰਾਪਤ ਕਰਨਾ) ਚਾਹੰਦੇ ਹਨ । (ਪਰ) ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਪੁਰਖ (ਹੀ ਨਾਮ ਦੀ ਦਾਤ) ਪ੍ਰਾਪਤ ਕਰਦਾ ਹੈ, ਜਿਨ੍ਹਾਂ ਦੇ ਮਥੇ ਉਤੇ ਧੁਰ ਤੋਂ (ਨਾਮ ਪ੍ਰਾਪਤੀ ਦਾ) ਭਾਗ ਲਿਖਿਆ ਹੁੰਦਾ ਹੈ ।੧।

ਹੇ ਮਨ ! ਰਾਮ ਨਾਮ ਜਪ, ਹਰੀ ਦਾ ਜਸ (ਕੀਰਤਨ ਕਰ, ਇਹ ਸਭ ਤੋਂ) ਉਤਮ ਕੰਮ ਹੈ। ਹੇ ਸੁਆਮੀ ! ਜਿਹੜੇ (ਮਨੁਖ) ਤੇਰਾ ਜਸ (ਕੀਰਤਨ) ਗਾਉਂਦੇ ਅਤੇ ਸੁਣਦੇ ਹਨ ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ।ਰਹਾਉ।

ਹੇ ਸ਼ਰਣ ਆਇਆਂ ਦੀ ਪਾਲਨਾ ਕਰਨ ਵਾਲੇ ਪਾਲਣਹਾਰ ! ਜੋ ( ਵਸਤੂ) ਤੁਸੀਂ ਦੇਦੇ ਹੋ, ਮੈਂ ਓਹੀ ਪ੍ਰਾਪਤ ਕਰਦਾ ਹਾਂ । ਹੇ ਦੀਨਾ ਉਤੇ ਦਇਆ ਕਰਨ ਵਾਲੇ ! ਕਿਰਪਾ ਕਰਕੇ (ਆਪਣਾ ਨਾਮ) ਦਿਓ (ਕਿਉਂਕਿ) ਨਾਨਕ ਨੂੰ ਹਰੀ (ਨਾਮ) ਸਿਮਰਨ ਦਾ ਸ਼ੌਕ ਹੈ ।੨।੪।੧੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਇਕ ਅਲਭ ਵਸਤੂ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਸਾਰੀ ਸ੍ਰਿਸ਼ਟੀ ਤਰਸਦੀ ਤੇ ਲੋਚਦੀ ਹੈ । ਗੁਰੂ ਅਮਰਦਾਸ ਜੀ ਦੇ ਬਚਨ ਹਨ :-

**ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ, ਥਕਿ ਰਹੇ ਲਿਵ ਲਾਇ ॥**
**ਬਿਨੁ ਸਤਿਗੁਰ ਕਿਨੈ ਨ ਪਾਇਓ, ਗੁਰਮੁਖਿ ਮਿਲੈ ਮਿਲਾਇ ॥ [ਪੰਨਾ ੬੫੦**

ਗੁਰੂ ਦੀ ਕਿਰਪਾ ਤੋਂ ਬਿਨਾ ਨਾਮ ਕਿਸੇ ਨੂੰ ਨਹੀਂ ਮਿਲ ਸਕਦਾ । ਵੇਖੋ ਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਸਿਮਰਨ ਲਈ ਕਿਤਨਾ ਚਾਉ ਹੈ । ਅਸਲੀ ਜੀਵਨ ਹੀ ਪਰਮੇਸ਼ਰ ਦਾ ਸਿਮਰਨ ਹੈ, ਜਿਵੇਂ

ਕਿ ਗੁਰਵਾਕ ਹਨ :-

**ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥**

**ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥** [ਪੰਨਾ ੭੪੩

**ਧਨਾਸਰੀ ਮਹਲਾ ੪ ॥ ਸੇਵਕ ਸਿਖ ਪੂਜਣ ਸਭਿ ਆਵਹਿ, ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥ ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ, ਜਿਨ ਸਤਿਗੁਰ ਕੀ ਆਗਿਆ, ਸਤਿ ਸਤਿ ਕਰਿ ਮਾਨੀ ॥੧॥ ਬੋਲਹੁ ਭਾਈ, ਹਰਿ ਕੀਰਤਿ ਹਰਿ ਭਵਜਲ ਤੀਰਥਿ ॥ ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ, ਹਰਿ ਕਥਾ ਜਿਨ ਜਨਹੁ ਜਾਨੀ ॥ਰਹਾਉ॥ ਆਪੇ ਗੁਰੁ, ਚੇਲਾ ਹੈ ਆਪੇ, ਆਪੇ ਹਰਿਪ੍ਰਭੁ ਚੋਜ ਵਿਡਾਨੀ ॥ ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ, ਅਵਰ ਸਭ ਤਿਆਗਿ, ਓਹਾ ਹਰਿ ਭਾਨੀ ॥੨॥੫॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿਂ, ਗਾਵਹਿਂ, ਥਾਇਂ, ਜਨਹੁਂ,

**ਪਦ ਅਰਥ :** ਆਵਹਿ-ਆਉਂਦੇ ਹਨ। ਗਾਵਹਿ-ਗਾਉਂਦੇ ਹਨ। ਸਤਿ ਸਤਿ ਕਰਿ-ਸਚੀ ਜਾਣ ਕੇ। ਹਰਿ ਕੀਰਤਿ-ਹਰੀ ਦੀ ਸਿਫਤਿ ਸਾਲਾਹ। ਭਵਜਲ ਤੀਰਥਿ-ਸੰਸਾਰ ਰੂਪੀ ਤੀਰਥ ਉਤੇ। ਹਰਿ ਦਰਿ-ਹਰੀ ਦੇ ਦਰ ਉਤੇ। ਜਿਨ ਜਨਹੁ-ਜਿਨ੍ਹਾਂ ਸੇਵਕਾਂ ਨੇ। ਚੋਜ ਵਿਡਾਨੀ-ਅਸਚਰਜ ਕੌਤਕ ਕਰਨ ਵਾਲਾ। ਭਾਨੀ-ਚੰਗੀ ਲਗੀ ਹੈ।

**ਅਰਥ:** (ਹੇ ਭਾਈ !) ਸਾਰੇ ਸਿਖ, ਸੇਵਕ (ਪਰਮੇਸ਼ਰ) ਪੂਜਣ ਲਈ (ਗੁਰੂ ਦੇ) ਦਰ ਉਤੇ ਆਉਂਦੇ ਹਨ ਅਤੇ ਸਾਰੇ ਹਰਿ ਹਰਿ (ਨਾਮ ਰੂਪੀ) ਉਤਮ ਬਾਣੀ ਗਾਉਂਦੇ ਹਨ। (ਹਰੀ) ਉਨ੍ਹਾਂ ਦਾ ਗਾਵਿਆ ਸੁਣਿਆ ਥਾਇ ਪਾਉਂਦਾ ਹੈ (ਭਾਵ ਪਰਵਾਨ ਕਰਦਾ) ਹੈ, ਜਿਨ੍ਹਾਂ ਨੇ ਸਤਿਗੁਰੂ ਦੀ ਆਗਿਆ ਸਚੀ ਜਾਣ ਕੇ ਮੰਨੀ ਹੈ।੧।

ਹੇ ਭਾਈ ! ਹਰੀ ਦੇ ਸੰਸਾਰ ਰੂਪੀ ਤੀਰਥ ਉਤੇ (ਬੈਠ ਕੇ) ਹਰੀ ਦੀ ਕੀਰਤੀ (ਸਿਫਤਿ ਸਾਲਾਹ) ਕਰੋ ! ਹੇ ਸੰਤ ਜਨੋ ! ਜਿਨ੍ਹਾਂ ਜਨਾਂ ਨੇ ਹਰੀ ਦੀ ਕਥਾ ਜਾਣੀ (ਸਮਝੀ ਹੈ), ਹਰੀ ਦੇ ਦਰ ਉਤੇ ਉਨ੍ਹਾਂ ਦੀ ਗਲ ਉਤਮ (ਭਾਵ ਸ੍ਰੇਸ਼ਟ ਮੰਨੀ ਜਾਂਦੀ ਹੈ)। ਰਹਾਉ।

(ਹੇ ਭਾਈ !) ਪ੍ਰਭੂ ਆਪ ਹੀ ਗੁਰੂ ਅਤੇ ਆਪ ਹੀ ਚੇਲਾ ਹੈ, ਹਰੀ ਆਪ ਹੀ ਅਸਚਰਜ ਕੌਤਕ ਕਰਨ ਵਾਲਾ ਹੈ। ਦਾਸ ਨਾਨਕ(ਆਖਦਾ ਹੈ ਕਿ ਜਿਸਨੂੰ) ਹਰੀ ਆਪ (ਆਪਣੇ ਨਾਲ) ਮਿਲਾਏਗਾ ਓਹੀ ਹਰੀ ਨੂੰ ਮਿਲੇਗਾ (ਕਿਉਂਕਿ)ਹੋਰ ਸਭਨਾ ਨੂੰ ਛਡ ਕੇ(ਕੇਵਲ)ਹਰੀ ਦੀ(ਕਥਾ)ਚੰਗੀ ਲਗੀ ਹੈ।੨।੫।੧੧।

## ਸਾਰੰਸ਼ ਅਤੇ ਸਿਧਾਂਤ

ਆਪਣੇ ਵਲੋਂ ਹਰ ਕੋਈ ਸਤਿਗੁਰੂ ਦਾ ਪੱਕਾ ਸ਼ਰਧਾਲੂ, ਸਿਖ ਤੇ ਸੇਵਕ ਸਦਾਉਣ ਦੀ ਸ਼ੇਖੀ

ਮਾਰਦਾ ਹੈ ਪਰ ਘਾਲ ਕੇਵਲ ਉਸ ਸਿਖ ਦੀ ਥਾਇ ਪੈਂਦੀ ਹੈ ਜੋ ਸਤਿਗੁਰੂ ਦਾ ਹੁਕਮ ਸਤਿ ਸਤਿ ਕਰਕੇ ਮੰਨਦਾ ਹੈ ਭਾਵ ਉਸ ਅਨੁਸਾਰ ਆਪਣਾ ਜੀਵਨ ਢਾਲਦਾ ਹੈ। ਗੁਰੂ ਘਰ ਦਾ ਸਿਧਾਂਤ ਹੈ :-

**ਹੁਕਮਿ ਮਨਿਐ ਹੋਵੈ ਪਰਵਾਣੁ, ਤਾਂ ਖਸਮੈ ਕਾ ਮਹਲੁ ਪਾਇਸੀ ॥** [ਪੰਨਾ ੪੭੧

ਜੇ ਗੁਰੂ ਘਰ ਦੀ ਮਰਯਾਦਾ ਵੇਖੀਏ ਤਾਂ ਗੁਰ ਗਦੀ ਦੇ ਓਹੀ ਵਾਰਸ ਬਣੇ, ਗੁਰਗਦੀ ਤੇ ਓਹੀ ਸਸ਼ੋਭਤ ਹੋਏ ਜਿਨ੍ਹਾਂ ਨੇ ਆਪਾ ਤਿਆਗਿਆ, ਨਿਰਮਾਣ ਹੋ ਕੇ ਗੁਰੂ ਦੀ ਆਗਿਆ ਮੰਨੀ ਅਤੇ ਸੇਵਾ ਟਹਿਲ ਕੀਤੀ।

**ਧਨਾਸਰੀ ਮਹਲਾ ੪ ॥ ਇਛਾ ਪੂਰਕੁ, ਸਰਬ ਸੁਖ ਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ, ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥ ਜਪਿ ਮਨ ! ਸਤਿਨਾਮੁ ਸਦਾ ਸਤਿਨਾਮੁ ॥ ਹਲਤਿ ਪਲਤਿ ਮੁਖ ਊਜਲ ਹੋਈ ਹੈ, ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ਰਹਾਉ॥ ਜਹ ਹਰਿ ਸਿਮਰਨੁ ਭਇਆ, ਤਹ ਉਪਾਧਿ ਗਤੁ ਕੀਨੀ, ਵਡਭਾਗੀ ਹਰਿ ਜਪਨਾ ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ, ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥**

**ਪਦ ਅਰਥ** : ਇਛਾ-ਖਾਹਿਸ਼। ਪੂਰਕ-ਪੂਰੀਆਂ ਕਰਨ ਵਾਲਾ। ਕਾਮ ਧੇਨਾ-ਸਵਰਗ ਦੀ ਗਊ ਜੋ ਸਾਰੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੀ ਕਹੀ ਜਾਂਦੀ ਹੈ। ਪਾਵਹਿ-ਪਾ ਲਵੇਂਗਾ। ਸਤਿਨਾਮੁ-ਸਦਾ ਥਿਰ ਰਹਿਣ ਵਾਲਾ ਨਾਮ। ਹਲਤਿ ਪਲਤਿ-ਲੋਕ ਪਰਲੋਕ ਵਿਚ। ਨਿਰੰਜਨਾ-ਮਾਇਆ ਤੋਂ ਰਹਿਤ (ਹਰੀ)। ਜਹ-ਜਿਥੇ ।ਤਹ- ਉਥੇ। ਉਪਾਧਿ-ਉਪਾਧੀ, ਬਿਪਤਾ। ਗਤੁ ਕੀਨੀ-ਨਾਸ਼ ਹੋ ਜਾਂਦੀ ਹੈ। ਵਡਭਾਗੀ-ਵਡੇਭਾਗਾਂ ਨਾਲ। ਗੁਰਿ-ਗੁਰੂ ਨੇ। ਭਵਜਲੁ-ਸੰਸਾਰ ਸਮੁੰਦਰ।

**ਅਰਥ** : (ਹੇ ਮੇਰੇ ਮਨ !) ਹਰੀ ਸਾਰੀਆਂ ਖਾਹਿਸ਼ਾਂ ਪੂਰੀਆਂ ਕਰਨ ਵਾਲਾ ਤੇ ਸਾਰੇ ਸੁਖ ਦੇਣ ਵਾਲਾ ਹੈ, ਜਿਸ ਦੇ ਵਸ ਵਿਚ ਕਾਮਨਾ ਪੂਰੀ ਕਰਨ ਵਾਲੀ ਕਥਿਤ ਸਵਰਗ ਵਿਚ ਰਹਿਣ ਵਾਲੀ ਗਊ ਭੀ ਹੈ। ਇਸ ਲਈ ਹੇ ਮੇਰੇ ਮਨ ! ਇਹੋ ਜਿਹੇ (ਸਰਬ ਸ਼ਕਤੀਵਾਨ) ਹਰੀ ਨੂੰ ਧਿਆਉਣਾ ਚਾਹੀਦਾ ਹੈ, ਹੇ ਮੇਰੇ ਮਨ ! ਤਾਂ (ਤੂੰ) ਸਾਰੇ ਸੁੱਖ ਪਾ ਲਵੇਂਗਾ।੧।

ਹੇ ਮਨ ! ਸਦਾ ਥਿਰ ਰਹਿਣ ਵਾਲਾ 'ਸਤਿਨਾਮੁ' ਸਦਾ ਹੀ ਜਪ। (ਸਤਿਨਾਮ ਜਪਣ ਨਾਲ) ਲੋਕ ਪਰਲੋਕ ਵਿਚ ਮੂੰਹ ਉਜਲਾ ਹੁੰਦਾ (ਭਾਵ ਆਦਰ ਮਾਣ ਮਿਲਦਾ ਹੈ ਇਸ ਲਈ) ਹਰੀ ਪੁਰਖ ਜੋ ਮਾਇਆ ਤੋਂ ਰਹਿਤ ਹੈ, (ਉਸ ਨੂੰ) ਹਰ ਰੋਜ਼ ਧਿਆਉਣਾ ਚਾਹੀਦਾ ਹੈ।

(ਹੇ ਮਨ !) ਜਿਸ ਥਾਂ ਤੇ ਹਰੀ ਦਾ ਸਿਮਰਨ ਹੋਇਆ, ਉਸ ਥਾਂ ਤੋਂ ਝਗੜਾ, ਬਿਪਤਾ ਆਦਿ ਸਭ ਭਜ ਜਾਂਦੀ ਹੈ, (ਪਰ) ਵਡੇ ਭਾਗਾਂ ਨਾਲ ਹਰੀ ਦਾ (ਨਾਮ) ਜਪਿਆ ਜਾਂਦਾ ਹੈ। ਦਾਸ ਨਾਨਕ ਨੂੰ ਗੁਰੂ ਨੇ ਇਹ ਸਿਖਿਆ ਦਿਤੀ ਹੈ ਕਿ ਹਰੀ ਦਾ (ਨਾਮ) ਜਪ ਕੇ ਸੰਸਾਰ ਤੋਂ ਤਰ ਜਾਈਦਾ ਹੈ।੨।੬।੧੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਮਨ ਨੂੰ ਸਦੀਵ ਕਾਲ 'ਸਤਿਨਾਮੁ' ਜਪਣ ਦਾ ਆਦੇਸ਼ ਦਿਤਾ ਗਿਆ

ਹੈ। ਸਤਿ ਪਰਮੇਸ਼ਰ ਦਾ ਨਾਮ ਸਾਰੀਆਂ ਇੱਛਾ ਪੂਰੀਆਂ ਕਰਨ ਵਾਲਾ ਹੈ।

ਕਈ ਸਜਣਾ ਦੇ ਮਨ ਵਿਚ ਇਹ ਸ਼ੰਕਾ ਉਠਦੀ ਹੈ 'ਗੁਰਮੰਤਰ' ਤਾਂ 'ਵਾਹਿਗੁਰੂ' ਸ਼ਬਦ ਹੈ, ਫਿਰ ' ਸਤਿਨਾਮੁ' ਜਪਣ ਦੀ ਕੀ ਲੋੜ ਹੈ ? ਭਾਈ ਗੁਰਦਾਸ ਜੀ ਨੇ ਜਿਥੇ 'ਵਾਹਿਗੁਰੂ ਗਰਮੰਤ੍ਰ ਹੈ, ਜਪਿ ਹਉਮੈ ਖੋਈ' ਲਿਖਿਆ ਹੈ ਉਥੇ 'ਕਲਜੁਗਿ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ' ਭੀ ਅੰਕਿਤ ਕੀਤਾ ਹੈ। ਇਹਨਾਂ ਦੋਹਾਂ ਸ਼ਬਦਾਂ ਵਿਚ ਕੋਈ ਭੇਦ ਨਹੀਂ ਹੈ। ਸ੍ਰੀ ਦਰਬਾਰ ਸਾਹਿਬ ਵਿਚ ਅੰਮ੍ਰਿਤਸਰ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਸਵਾਰੀ ਆਉਂਦੀ ਹੈ ਤਾਂ ਆਪ ਜੀ ਦੀ ਆਮਦ ਵਿਚ 'ਸਤਿਨਾਮ ਸ੍ਰੀ ਵਾਹਿਗੁਰੂ ਸਾਹਿਬ ਜੀ' ਇਕਠਾ ਜਾਪ ਕੀਤਾ ਜਾਂਦਾ ਹੈ। ਵਿਸਥਾਰ ਲਈ ਪੜ੍ਹੋ ਇਸੇ ਸਟੀਕ ਦੀ ਪਹਿਲੀ ਪੋਥੀ ਵਿਚ ਦਿਤਾ ਮੂਲ ਮੰਤਰ।

**ਧਨਾਸਰੀ ਮਹਲਾ ੪ ॥ ਮੇਰੇ ਸਾਹਾ ! ਮੈ ਹਰਿ ਦਰਸਨ ਸੁਖੁ ਹੋਇ ॥ ਹਮਰੀ ਬੇਦਨਿ ਤੂ ਜਾਨਤਾ ਸਾਹਾ, ਅਵਰੁ ਕਿਆ ਜਾਨੈ ਕੋਇ ॥ ਰਹਾਉ॥ ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ, ਤੇਰਾ ਕੀਆ ਸਚੁ ਸਭੁ ਹੋਇ ॥ ਝੂਠਾ ਕਿਸ ਕਉ ਆਖੀਐ ਸਾਹਾ, ਦੂਜਾ ਨਾਹੀ ਕੋਇ ॥੧॥ ਸਭਨਾ ਵਿਚਿ ਤੂ ਵਰਤਦਾ ਸਾਹਾ, ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥ ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ, ਤੂ ਸਭਨਾ ਕਰਹਿ ਇਕ ਦਾਤਿ ॥੨॥ ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ, ਤੁਝ ਤੇ ਬਾਹਰਿ ਕੋਈ ਨਾਹਿ ॥ ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ, ਸਭਿ ਤੁਝ ਹੀ ਮਾਹਿ ਸਮਾਹਿ ॥੩॥ ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ, ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥ ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ, ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਧਿਆਵਹਿੰ, ਥਾਵਹੁੰ, ਕਰਹਿੰ, ਨਾਹਿੰ, ਪਾਹਿੰ, ਸਮਾਹਿੰ ਹੈਂ, ਕਿਉਂ,ਤਿਉਂ।

**ਫੁਟਕਲ :** 'ਸਾਹਾ' ਦਾ ਸ਼ੁੱਧ ਉਚਾਰਨ ' ਸ਼ਾਹਾ' ਕਰਨਾ ਹੈ।

**ਪਦ ਅਰਥ :** ਮੇਰੇ ਸਾਹਾ-ਹੇ ਮੇਰੇ ਸ਼ਾਹ , ਮਾਲਕ ! ਸੁਖੁ ਹੋਇ-ਸੁਖ (ਪ੍ਰਾਪਤ) ਹੋ ਜਾਏ। ਬੇਦਨ (ਹਿਰਦੇ ਦੀ) ਪੀੜਾ। ਅਵਰੁ-ਹੋਰ। ਤੁਝਹਿ-ਧਿਆਵਹਿ-ਤੈਨੂੰ ਧਿਆਉਂਦੇ ਹਨ। ਥਾਵਹੁ-ਪਾਸੋਂ। ਕਰਹਿ-ਕਰਦਾ ਹੈਂ। ਤੁਝਹੀ ਵਿਚਿ ਹੈ -ਤੇਰੇ (ਹੁਕਮ) ਵਿਚ ਹੈ। ਸਮਾਹਿ-ਸਮਾਉਂਦੇ ਹਨ।

**ਅਰਥ:** ਹੇ ਮੇਰੇ ਸ਼ਾਹ ! ਮੈਨੂੰ (ਤੈਂ) ਹਰੀ ਦਾ ਦਰਸ਼ਨ (ਕਰਕੇ ਸਦੀਵੀ) ਸੁਖ (ਪ੍ਰਾਪਤ) ਹੁੰਦਾ ਹੈ। ਹੇ ਸ਼ਾਹ ! ਸਾਡੇ (ਹਿਰਦੇ ਦੀ) ਪੀੜਾ ਨੂੰ ਤੂੰ ਜਾਣਦਾ ਹੈਂ (ਤੈਥੋਂ ਬਿਨਾ) ਹੋਰ ਕੋਈ ਕੀ ਜਾਣ ਸਕਦਾ ਹੈ? (ਭਾਵ ਕੋਈ ਨਹੀਂ ਜਾਣ ਸਕਦਾ)। ਰਹਾਉ।

ਹੇ ਮੇਰੇ ਸ਼ਾਹ ! ਤੂੰ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, (ਅਤੇ) ਤੇਰਾ ਕੀਤਾ ਸਭ (ਕੁਝ) ਸੱਚ ਹੁੰਦਾ ਹੈ। (ਪਰ) ਹੇ ਸ਼ਾਹ ! ਝੂਠਾ ਕਿਸ ਨੂੰ ਆਖੀਏ (ਜਦ ਤੇਰੇ ਤੋਂ ਬਿਨਾ ਹੋਰ) ਕੋਈ ਦੂਜਾ ਹੈ (ਹੀ) ਨਹੀਂ ? ।੧।

ਹੇ ਸ਼ਾਹ ! ਤੂੰ ਸਭਨਾ (ਜੀਆਂ) ਵਿਚ ਵਰਤ ਰਿਹਾ ਹੈਂ (ਅਤੇ) ਸਾਰੇ (ਜੀਵ) ਤੈਨੂੰ ਦਿਨ ਰਾਤੀ ਧਿਆਉਂਦੇ ਹਨ । ਹੇ ਮੇਰੇ ਸ਼ਾਹ ! ਸਾਰੇ (ਜੀਵ) ਤੇਰੇ ਪਾਸੋਂ ਹੀ (ਲੋੜੀਦੀਆਂ ਵਸਤਾਂ) ਮੰਗਦੇ ਹਨ ਇਕੋ ਤੂੰ (ਦਾਤਾਰ ਹੈਂ ਜੋ) ਸਭ ਨੂੰ ਦਾਤਿ ਕਰਦਾ ਹੈਂ ।੨।

ਹੇ ਮਰੇ ਸ਼ਾਹ ! ਸਭ ਕੋਈ ਤੇਰੇ (ਹੁਕਮ) ਵਿਚ ਹੈ, (ਅਤੇ) ਤੇਰੇ (ਹੁਕਮ) ਤੋਂ ਬਾਹਰ ਕੋਈ ਨਹੀਂ ਹੈ । ਹੇ ਮੇਰੇ ਸ਼ਾਹ ! ਸਾਰੇ ਜੀਅ ਤੇਰੇ ਹਨ ਤੇ ,ਤੂੰ ਸਭਨਾ ਦਾ ਹੈ, ਸਾਰੇ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ।੩।

ਹੇ ਮੇਰੇ ਪਿਆਰੇ ! ਹੇ ਮੇਰੇ ਸ਼ਾਹ ! ਤੂੰ ਸਭ (ਜੀਆਂ) ਦੀ ਆਸ (ਪੂਰੀ ਕਰਨ ਵਾਲਾ) ਹੈਂ (ਅਤੇ) ਸਾਰੇ ਤੈਨੂੰ ਹੀ ਧਿਆਉਂਦੇ ਹਨ। ਹੇ ਸਦਾ ਕਾਇਮ ਰਹਿਣ ਵਾਲੇ ਨਾਨਕ ਦੇ ਪਾਤਿਸ਼ਾਹ, ਜਿਵੇਂ (ਤੈਨੂੰ) ਭਾਉਂਦਾ ਹੈ (ਉਸੇ ਤਰ੍ਹਾਂ ਮੈਨੂੰ ਆਪਣੀ ਚਰਨ ਸ਼ਰਨ ਵਿਚ) ਰਖ ।੪।੭।੧੩।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਰਸ਼ਨ ਦੀ ਕਦਰ ਓਹੀ ਸਿਖ ਜਾਣਦਾ ਹੈ ਜਿਸ ਦੇ ਅੰਦਰ ਦਰਸ਼ਨ-ਵੇਦਨਾ ਹੁੰਦੀ ਹੈ । ਇਹ ਸ਼ਬਦ ਉਸ ਸ਼ਾਹ ਦੇ ਵਿਆਪਕ ਦਰਸ਼ਨ ਕਰਾਉਂਦਾ ਹੈ ਜੋ ਸਦਾ ਥਿਰ ਰਹਿਣ ਵਾਲਾ ਹੈ । ਹਰ ਮਨੁਖ ਪਰਮੇਸ਼ਰ ਦੇ ਦਰਸ਼ਨ ਦਾ ਦੀਵਾਨਾ ਨਹੀਂ ਬਣ ਸਕਦਾ ਹੈ। ਇਹ ਵਡਿਆਈ ਗੁਰੂ ਵਿਅਕਤੀਆਂ ਦੇ ਹਿਸੇ ਹੀ ਆਈ ਹੈ । ਜਿਵੇਂ ਗੁਰੂ ਨਾਨਕ ਦੇਵ ਜੀ ਆਖਦੇ ਹਨ -

**ਭਇਆ ਦੀਵਾਨਾ ਸਾਹ ਕਾ, ਨਾਨਕੁ ਬਉਰਾਨਾ ॥**
**ਹਉ ਹਰਿ ਬਿਨੁ ਅਵਰੁ ਨ ਜਾਨਾ ॥** [ਪੰਨਾ ੯੯੧

ਸ਼ਾਹ ਦੀ ਭਰਵੀਂ ਸਿਫ਼ਤਿ ਕਰਨ ਮਗਰੋ ਬੇਨਤੀ ਕੀਤੀ ਹੈ 'ਜਿਉ ਭਾਵੈ ਤਿਉ ਰਖ ਤੂ ਮੇਰੇ ਪਿਆਰੇ, ਸਚੁ ਨਾਨਕ ਕੇ ਪਾਤਿਸਾਹ ॥'।

## ਧਨਾਸਰੀ ਮਹਲਾ ੫ ਘਰੁ ੧ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਭਵ ਖੰਡਨ ਦੁਖ ਭੰਜਨ ਸ੍ਵਾਮੀ, ਭਗਤਿ ਵਛਲ ਨਿਰੰਕਾਰੇ ॥ ਕੋਟਿ ਪਰਾਧ ਮਿਟੇ ਖਿਨ ਭੀਤਰਿ, ਜਾਂ ਗੁਰਮੁਖਿ ਨਾਮੁ ਸਮਾਰੇ ॥੧॥ ਮੇਰਾ ਮਨੁ ਲਾਗਾ ਹੈ, ਰਾਮ ਪਿਆਰੇ ॥ ਦੀਨ ਦਇਆਲਿ ਕਰੀ ਪ੍ਰਭਿ ਕਿਰਪਾ, ਵਸਿ ਕੀਨੇ ਪੰਚ ਦੂਤਾਰੇ ॥੧॥ਰਹਾਉ॥ ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ, ਤੇਰੇ ਭਗਤ ਸੋਹਹਿ ਦਰਬਾਰੇ ॥ ਸਰਬ ਜੀਆ ਕੇ ਦਾਤੇ ਸੁਆਮੀ, ਕਰਿ ਕਿਰਪਾ ਲੇਹੁ ਉਬਾਰੇ ॥੨॥ ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ ॥ ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ, ਅਗਮ ਰੂਪ ਗਿਰਧਾਰੇ॥੩॥ ਕੀਰਤਿ ਕਰਹਿ ਸਗਲ ਜਨ ਤੇਰੀ, ਤੂ ਅਬਿਨਾਸੀ ਪੁਰਖੁ ਮੁਰਾਰੇ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਨਿ ਦੁਆਰੇ ॥੪॥੧॥**

## ਉਚਾਰਨ ਸੇਧ

**ਬਿੰਦੀ ਅਰਥ** : ਸੋਹਹਿਂ, ਜੀਆਂ, ਠਾਈਂ, ਕਰਹਿਂ , ਜਿਉਂ, ਤਿਉਂ । **ਫੁਟਕਲ** : 'ਸ੍ਵਾਮੀ' ਨੂੰ 'ਸੁਆਮੀ' ਅਤੇ 'ਸਮਾਰੇ' ਨੂੰ 'ਸਮ੍ਹਾਰੇ' ਉਚਾਰਨਾ ਹੈ । 'ਸ੍ਰਬ' ਨੂੰ 'ਸਰਬ' ਨਹੀਂ ਉਚਾਰਨਾ ।

**ਪਦ ਅਰਥ** : ਭਵ ਖੰਡਨ-ਜਨਮ ਮਰਨ ਦੇ (ਗੇੜ ਨੂੰ) ਨਾਸ਼ ਕਰਨ ਵਾਲੇ । ਦੁਖ ਭੰਜਨ-ਦੁਖਾਂ ਨੂੰ ਕਟਣ ਵਾਲੇ । ਸ੍ਵਾਮੀ-ਸੁਆਮੀ, ਮਾਲਕ । ਭਗਤਿ ਵਛਲ-ਭਗਤੀ ਨੂੰ ਪਿਆਰ ਕਰਨ ਵਾਲੇ । ਨਿਰੰਕਾਰੇ ਅਕਾਰ ਤੋਂ ਰਹਿਤ ।ਕੋਟਿ ਪਰਾਧ-ਕ੍ਰੋੜਾਂ ਪਾਪ । ਸਮਾਰੇ-ਯਾਦ ਕਰੇ । ਕਰੀ-ਕੀਤੀ । ਦੂਤਾਰੇ-ਦੂਤ । ਸੁਹਾਵਾ-ਸੋਹਣਾ । ਲੇਹੁ ਉਬਾਰੇ-ਬਚਾਅ ਲਵੋ । ਵਰਨੁ-ਰੰਗ । ਨ ਜਾਪੈ-ਨਹੀਂ ਦਿਸਦਾ । ਨ ਲਖੀਐ-ਨਹੀਂ ਜਾਣਿਆ ਜਾ ਸਕਦਾ । ਮਹੀਅਲਿ-ਧਰਤੀ ਤੇ ਅਕਾਸ਼ ਦੇ ਵਿਚਕਾਰ, (ਪੁਲਾੜ ਵਿਚ) । ਸ੍ਰਬ ਠਾਈ-ਸਾਰੀਆਂ ਥਾਵਾਂ ਤੇ । ਅਗਮ ਰੂਪ-ਪਹੁੰਚ (ਸਮਝ) ਤੋਂ ਪਰੇ ਰੂਪ । ਗਿਰਧਾਰੇ-ਗੋਂਵਰਧਨ ਪਹਾੜ ਦੇ ਉਠਾਣ ਵਾਲੇ ਕਿਸ਼ਨ ਜੀ ਭਾਵ ਵਾਹਿਗੁਰੂ । ਮੁਰਾਰੇ-ਮੁਰ ਰਾਖਸ਼ ਦਾ ਵੈਰੀ ਕ੍ਰਿਸ਼ਨ ਭਾਵ ਹਰੀ । ਕੀਰਤਿ-ਕਰਹਿ-ਉਸਤਤੀ ਕਰਦੇ ਹਨ ।

**ਅਰਥ** : ਹੇ ਜਨਮ ਮਰਨ ਨਾਸ਼ ਕਰਨ ਵਾਲੇ! ਦੁੱਖਾਂ ਨੂੰ ਦੂਰ ਕਰਨ ਵਾਲੇ ਸੁਆਮੀ ! ਭਗਤੀ ਨੂੰ ਪਿਆਰ ਕਰਨ ਵਾਲੇ ! (ਅਤੇ) ਆਕਾਰ ਤੋਂ ਰਹਿਤ ! ਜੋ ਗੁਰੂ ਦੁਆਰਾ (ਤੇਰਾ) ਨਾਮ ਸੰਭਾਲੇ (ਯਾਦ ਕਰੇ, ਉਸ ਦੇ) ਕ੍ਰੋੜਾਂ ਪਾਪ ਛਿਨ ਭਰ ਵਿਚ ਮਿਟ (ਮੁੱਕ) ਜਾਂਦੇ ਹਨ ।੧।

ਹੇ ਪਿਆਰੇ ਰਾਮ ! ਮੇਰਾ ਮਨ (ਤੇਰੇ ਨਾਮ ਵਿਚ) ਲਗ ਗਿਆ ਹੈ ਭਾਵ ਲੀਨ ਹੋ ਗਿਆ ਹੈ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਤੂੰ ਆਪਣੀ) ਕਿਰਪਾ ਕੀਤੀ, ਪੰਜ (ਕਾਮ, ਕ੍ਰੋਧ, ਆਦਿਕ) ਵੈਰੀ (ਮੇਰੇ) ਵਸ (ਕਾਬੂ) ਵਿੱਚ ਕਰ ਦਿਤੇ ।੧।ਰਹਾਉ ।

(ਹੇ ਪ੍ਰਭੂ ! ਜਿਥੇ ਤੇਰਾ ਟਿਕਾਣਾ ਹੈ, ਉਹ) ਤੇਰਾ ਅਸਥਾਨ ਸੁੰਦਰ ਹੈ, ਤੇਰਾ ਸੋਹਣਾ ਰੂਪ ਹੈ, ਤੇਰੇ ਭਗਤ (ਤੇਰੇ) ਦਰਬਾਰ ਵਿਚ ਸੋਭਦੇ (ਸੋਹਣੇ ਲਗਦੇ) ਹਨ । ਹੇ ਸਾਰੇ ਜੀਆਂ ਦੇ ਦਾਤੇ ਸੁਆਮੀ ! ਕਿਰਪਾ ਕਰਕੇ (ਤੁਸੀਂ ਅਗਨ ਸਾਗਰ ਤੋਂ) ਬਚਾਅ ਲਵੋ ਜੀ ।੨।

(ਹੇ ਪ੍ਰਭੂ !) ਤੇਰਾ ਰੰਗ ਕੋਈ ਦਿਸਦਾ ਨਹੀਂ, ਤੇਰੀ ਰੂਪ ਕੋਈ ਜਾਣਿਆ ਨਹੀਂ ਜਾ ਸਕਦਾ, ਤੇਰੀ ਕੁਦਰਤਿ (ਸ਼ਕਤੀ) ਦਾ ਕਿਹੜਾ (ਮਨੁਖ ਹੈ ਜੋ) ਵਿਚਾਰ ਕਰ ਸਕੇ? (ਭਾਵ ਅੰਦਾਜ਼ਾ ਨਹੀਂ ਲਗ ਸਕਦਾ) । ਹੇ ਹਰੀ ! ਤੂੰ ਪਾਣੀ ਵਿਚ, ਧਰਤੀ ਉਤੇ ਧਰਤੀ ਅਤੇ ਅਕਾਸ਼ ਦੇ ਵਿਚਕਾਰ ਭਾਵ ਪੁਲਾੜ ਵਿਚ, ਸਭ ਥਾਵਾਂ ਤੇ ਵਿਆਪਕ ਹੈਂ (ਤੇਰਾ) ਰੂਪ ਅਪਹੁੰਚ ਹੈ ।੩।

ਹੇ ਮੁਰਾਰੀ ! (ਤੂੰ) ਨਾਸ਼ ਤੋਂ ਰਹਿਤ ਹੈਂ (ਅਤੇ) ਸਾਰੇ ਸੇਵਕ ਜਨ ਤੇਰੀ ਉਸਤਤਿ ਕਰਦੇ ਹਨ । ਹੇ ਸੁਆਮੀ ! ਦਾਸ ਨਾਨਕ ਤੇਰੇ ਦੁਆਰੇ ਤੇ, ਤੇਰੀ ਸ਼ਰਨ ਵਿਚ (ਆਇਆ ਹੈ), ਜਿਵੇਂ (ਤੁਹਾਨੂੰ) ਚੰਗਾ ਲਗੇ ਤਿਵੇ ਰਖ ਲਵੋ ਜੀ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਆਰੰਭਕ ਪੰਕਤੀਆਂ ਦੇ ਅਰਥ ਅਣ ਸੰਬੋਧਨ ਰੂਪ ਵਿਚ ਕਰਨੇ ਠੀਕ ਨਹੀਂ

ਹਨ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ। ਗੁਰੂ ਦੁਆਰਾ ਪਰਮੇਸ਼ਰ ਦਾ ਨਾਮ ਜਪਣ ਦੀ ਇਹ ਬਰਕਤ ਹੈ ਕਿ ਪੰਜ ਦੂਤ ਵਸ ਵਿਚ ਆ ਜਾਂਦੇ ਹਨ ਅਤੇ ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਪਰਮਾਰਥ ਦੇ ਰਾਹ ਵਿਚ ਰੋੜਾ ਅਟਕਾਉਣ ਵਾਲੇ ਕਾਮ, ਕ੍ਰੋਧ ਆਦਿਕ ਵੈਰੀ ਹਨ ਜੋ ਮਨ ਨੂੰ ਪਰਮੇਸ਼ਰ ਨਾਲ ਜੁੜਨ ਹੀਂ ਦਿੰਦੇ। ਜੁੜੇ ਬਿਨਾ ਉਸ ਨਿਰੰਜਨੀ ਜੋਤਿ ਦੇ ਦਰਸ਼ਨ ਹੋਣੇ ਭੀ ਸੰਭਵ ਨਹੀਂ ਹਨ। ਸਿਖ ਪ੍ਰਭੂ ਦੇ ਦਰ ਉਤੇ ਢਹਿ ਪਵੇ ਅਤੇ ਅਰਜ਼ੋਈ ਕਰੇ 'ਜਿਉ ਭਾਵੈ ਤਿਉ ਰਾਖਹੁ ਸੁਆਮੀ...

**ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥**

**ਨਾਨਕ ਕੇ ਸੁਖ ਦਾਤੇ ਸਤਿਗੁਰ, ਹਮ ਤੁਮਰੇ ਬਾਲ ਗੁਪਾਲਾ ॥** [ਪੰਨਾ ੩੭੮

**ਧਨਾਸਰੀ ਮਹਲਾ ੫ ॥ ਬਿਨੁ ਜਲ ਪ੍ਰਾਨ ਤਜੇ ਹੈ ਮੀਨਾ, ਜਿਨਿ ਜਲ ਸਿਉ ਹੇਤੁ ਬਢਾਇਓ ॥ ਕਮਲ ਹੇਤਿ ਬਿਨਸਿਓ ਹੈ ਭਵਰਾ, ਉਨਿ ਮਾਰਗੁ ਨਿਕਸਿ ਨ ਪਾਇਓ ॥੧॥ ਅਬ, ਮਨ ਏਕਸ ਸਿਉ ਮੋਹੁ ਕੀਨਾ ॥ ਮਰੈ ਨ ਜਾਵੈ ਸਦ ਹੀ ਸੰਗੇ, ਸਤਿਗੁਰ ਸਬਦੀ ਚੀਨਾ॥੧॥ ਰਹਾਉ ॥ ਕਾਮ ਹੇਤਿ ਕੁੰਚਰੁ ਲੈ ਫਾਂਕਿਓ, ਓਹੁ ਪਰਵਸਿ ਭਇਓ ਬਿਚਾਰਾ ॥ ਨਾਦ ਹੇਤਿ ਸਿਰੁ ਡਾਰਿਓ ਕੁਰੰਕਾ, ਉਸ ਹੀ ਹੇਤਿ ਬਿਦਾਰਾ ॥੨॥ ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ, ਮਾਇਆ ਕਉ ਲਪਟਾਨਾ ॥ ਅਤਿ ਰਚਿਓ ਕਰਿ ਲੀਨੋ ਅਪੁਨਾ, ਉਨਿ ਛੋਡਿ ਸਰਾਪਰ ਜਾਨਾ ॥੩॥ ਬਿਨੁ ਗੋਬਿੰਦ ਅਵਰ ਸੰਗਿ ਨੇਹਾ, ਓਹੁ ਜਾਣਹੁ ਸਦਾ ਦੁਹੇਲਾ ॥ ਕਹੁ ਨਾਨਕ ਗੁਰ ਇਹੈ ਬੁਝਾਇਓ, ਪ੍ਰੀਤਿ ਪ੍ਰਭੂ ਸਦ ਕੇਲਾ ॥੪॥੨॥**

**ਪਦ ਅਰਥ** : ਮੀਨਾ-ਮੱਛੀ। ਜਿਨਿ-ਜਿਸ ਨੇ। ਹੇਤੁ ਬਢਾਇਓ-ਪਿਆਰ ਵਧਾ ਲਿਆ ਹੈ।ਕਮਲ ਹੇਤਿ-ਕੌਲ ਫੁੱਲ ਦੇ ਪਿਆਰ ਵਿਚ। ਉਨਿ-ਉਸ (ਭੌਰੇ) ਨੇ। ਨਿਕਸਿ-ਨਿਕਲਣ ਦਾ। ਏਕਸ ਸਿਉ-ਇਕ (ਪ੍ਰਭੂ) ਨਾਲ। ਮੋਹੁ-ਪਿਆਰ। ਚੀਨਾ-ਸਮਝਿਆ ਹੈ। ਕਾਮ ਹੇਤਿ-ਕਾਮ ਦੀ (ਵਾਸ਼ਨਾ) ਵਿਚ। ਕੁੰਚਰ-ਹਾਥੀ। ਲੈ ਫਾਂਕਿਓ-ਫਸਾ ਲਿਆ। ਪਰ ਵਸਿ-ਪਰਾਏ ਦੂਜਿਆਂ ਦੇ ਕਾਬੂ ਆ ਗਿਆ। ਨਾਦ ਹੇਤਿ-(ਘੰਡੇਹੇੜੇ ਦੀ) ਆਵਾਜ਼ ਦੇ ਪਿਆਰ ਵਿਚ। ਸਿਰੁ ਡਾਰਿਓ-ਸਿਰ ਸੁਟ ਦਿੱਤਾ। ਕੁਰੰਕਾ-ਹਿਰਨ। ਬਿਦਾਰਾ-ਨਾਸ਼ ਕਰ ਦਿਤਾ। ਦੇਖਿ ਕੁਟੰਬੁ-ਪਰਵਾਰ ਨੂੰ ਵੇਖ ਕੇ। ਲੋਭਿ-ਲੋਭ ਵਿਚ। ਲਪਟਾਨਾ-ਚੰਬੜਿਆ ਰਿਹਾ। ਅਤਿ ਰਚਿਓ-(ਮਾਇਆ ਵਿਚ) ਬਹੁਤ ਖੁੱਭ ਗਿਆ।ਉਨਿ-ਉਸ (ਮਨੁਖ) ਨੇ। ਸਰਾਪਰ-ਸਰਪਰ, ਹਰ ਹਾਲਤ। ਨੇਹਾ-ਪਿਆਰ, ਪ੍ਰੇਮ ਦੁਹੇਲਾ-ਦੁਖੀ। ਸਦ ਕੇਲਾ-ਸਦੀਵੀ ਅਨੰਦ।

**ਅਰਥ** : (ਹੇ ਭਾਈ!) ਮੱਛੀ ਪਾਣੀ ਤੋਂ ਬਿਨਾ (ਆਪਣੇ) ਪ੍ਰਾਣ ਤਿਆਗ ਦੇਂਦੀ ਹੈ। (ਭਾਵ ਮਰ ਜਾਂਦੀ ਹੈ ਕਿਉਂਕਿ) ਉਸ ਨੇ ਪਾਣੀ ਨਾਲ (ਆਪਣਾ) ਪਿਆਰ ਵਧਾਇਆ ਹੋਇਆ ਹੁੰਦਾ ਹੈ। ਕਮਲ ਫੁੱਲ ਦੇ ਪਿਆਰ ਕਰਕੇ ਭਉਰਾ ਮਰ ਜਾਂਦਾ ਹੈ, ਉਸ ਨੂੰ (ਫੁੱਲ ਵਿਚੋਂ ਬਾਹਰ) ਨਿਕਲਣ ਦਾ ਰਸਤਾ ਹੀ ਨਹੀਂ ਲਭਦਾ (ਭਾਵ ਉਹ ਸੁਗੰਧੀ ਵਿਚ ਮੁਗਧ ਹੋ ਜਾਂਦਾ ਹੈ)।੧।

ਹੇ ਮਨ! ਹੁਣ ਮੈਂ ਇਕ (ਪਰਮਾਤਮਾ) ਨਾਲ ਪਿਆਰ ਕੀਤਾ ਹੈ। (ਉਹ ਪ੍ਰਭੂ) ਨਾ ਮਰਦਾ ਹੈ ਨਾ (ਕਿਧਰੇ) ਜਾਂਦਾ ਹੈ, ਸਦਾ ਹੀ ਅੰਗ ਸੰਗ ਰਹਿੰਦਾ ਹੈ, ਸਤਿਗੁਰੂ ਦੇ ਉਪਦੇਸ਼ ਰਾਹੀ (ਹੁਣ ਮੈਂ) ਉਸ ਨੂੰ

ਸਮਝਿਆ ਹੈ ।੧।ਰਹਾਉ ।

(ਹੇ ਭਾਈ !) ਹਾਥੀ ਕਾਮ ਦੀ ਵਾਸ਼ਨਾ ਵਿਚ ਫਸ ਗਿਆ, ਉਹ ਵਿਚਾਰਾ ਦੂਜਿਆਂ ਦੇ ਕਾਬੂ ਆ ਗਿਆ । (ਹਰਨ ਨੂੰ ਫੜਨ ਲਈ ਸ਼ਿਕਾਰੀ ਲੁਕ ਕੇ ਘੰਟਾ ਵਜਾਉਂਦਾ ਹੈ, ਜਿਸ ਦੀ ਆਵਾਜ਼ ਤੇ ਮੋਹਿਤ ਹੋ ਕੇ ਹਰਨ ਉਸ ਵਲ ਆਉਂਦਾ ਹੈ ਅਤੇ ਫੜਿਆ ਜਾਂਦਾ ਹੈ) । (ਘੰਡਹੇੜੇ ਦੀ) ਆਵਾਜ਼ ਦੇ ਪਿਆਰ ਵਿਚ ਹਿਰਨ (ਆਪਣਾ) ਸਿਰ ਸੁਟ ਦਿਤਾ, ਉਸ ਦੇ ਹੇਤਿ (ਪ੍ਰੇਮ ਵਿੱਚ) ਮਾਰਿਆ ਗਿਆ ।੨।

(ਇਸੇ ਤਰ੍ਹਾਂ) ਪ੍ਰਾਣੀ ਪਰਵਾਰ ਨੂੰ ਵੇਖ ਕੇ (ਇਸ) ਲੋਭ ਵਿਚ ਮੋਹਿਆ ਗਿਆ (ਅਤੇ) ਮਾਇਆ ਨੂੰ ਚੰਬੜਿਆ ਰਿਹਾ । (ਮਾਇਆ ਨੂੰ) ਆਪਣਾ (ਸਮਝ) ਕਰਕੇ (ਉਸ ਵਿਚ) ਬਹੁਤ ਖੁੱਭ ਗਿਆ (ਪਰ ਇਹ ਨਾ ਸਮਝ ਸਕਿਆ ਕਿ) ਉਸ ਨੇ (ਮਾਇਆ ਤੇ ਪਰਵਾਰ ਆਦਿ) ਛੋੜ ਕੇ ਹਰ ਹਾਲਤ (ਇਸ ਸੰਸਾਰ ਚੋਂ) ਚਲਾ ਜਾਣਾ ਹੈ ।੩।

ਹੇ ਭਾਈ ! (ਜੋ ਮਨੁਖ) ਗੋਬਿੰਦ ਤੋਂ ਬਿਨਾ ਹੋਰ (ਕਿਸੇ ਨਾਲ) ਪਿਆਰ ਕਰਦਾ ਹੈ, ਜਾਣ ਲਵੋ ਕਿ ਉਹ ਸਦਾ ਦੁਖੀ ਹੁੰਦਾ ਹੈ। ਨਾਨਕ ! (ਤੂੰ) ਆਖ ਕਿ ਗੁਰੂ (ਨੇ ਮੈਨੂੰ) ਇਹ ਸਮਝਾ ਦਿਤਾ ਹੈ ਕਿ ਪ੍ਰਭੂ ਦੀ ਪ੍ਰੀਤਿ ਵਿਚ ਸਦੀਵੀ ਅਨੰਦ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੁਨਿਆਵੀ ਪ੍ਰੀਤਾਂ ਨੂੰ 'ਉਨਿ ਛੋਡਿ ਸਰਾਪਰ ਜਾਨਾ' ਦਸਿਆ ਹੈ ਪਰ ਪ੍ਰਾਣੀ ਕੁਟੰਬ ਦਾ ਮੋਹ ਫਿਰ ਵੀ ਨਹੀਂ ਛਡਦਾ ਜੋ ਕਿ ਸਦਾ ਲਈ ਦੁਖਦਾਈ ਹੈ ।

ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਨੂੰ ਵਿਚਾਰਿਆਂ ਹੀ ਸੋਝੀ ਆਉਂਦੀ ਹੈ ਕਿ ਪ੍ਰਭੂ ਦੀ ਪ੍ਰੀਤਿ ਵਿਚ ਰਹਿਣਾ ਹੀ ਅਨੰਦਮਈ ਜੀਵਨ ਹੈ । ਸਭ ਪ੍ਰੀਤਾਂ ਨੂੰ ਤਿਆਗਣ ਤੋਂ ਬਾਅਦ ਹੀ 'ਏਕਸ ਸਿਉ ਮੋਹੁ ਕੀਨਾ' ਵਾਲੀ ਹਾਲਤ ਵਾਪਰਦੀ ਹੈ ।

**ਧਨਾਸਰੀ ਮਹਲਾ ੫ ॥ ਕਰਿ ਕਿਰਪਾ ਦੀਓ ਮੋਹਿ ਨਾਮਾ, ਬੰਧਨ ਤੇ ਛੁਟਕਾਏ ਮਨ ਤੇ ਬਿਸਰਿਓ ਸਗਲੋ ਧੰਧਾ, ਗੁਰ ਕੀ ਚਰਣੀ ਲਾਏ ॥੧॥ ਸਾਧ ਸੰਗਿ, ਚਿੰਤ ਬਿਰਾਨੀ ਛਾਡੀ ॥ ਅਹੰਬੁਧਿ ਮੋਹ ਮਨ ਬਾਸਨ, ਦੇ ਕਰਿ ਗਡਹਾ ਗਾਡੀ ॥੧॥ ਰਹਾਉ॥ ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਈ ਪਾਈ ॥੨॥ ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥ ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ ॥੩॥ ਬਿਨਸਿਓ ਢੀਠਾ ਅੰਮ੍ਰਿਤੁ ਵੂਠਾ, ਸਬਦੁ ਲਗੋ ਗੁਰ ਮੀਠਾ ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ, ਨਾਨਕ ਰਮਈਆ ਡੀਠਾ ॥੪॥੩॥**

**ਪਦ ਅਰਥ** : ਕਰਿ ਕਿਰਪਾ-ਕਿਰਪਾ ਕਰਕੇ । ਛੁਟਕਾਏ -ਛੁੜਾ ਲਿਆ । ਸਗਲੋ ਧੰਧਾ-ਸਾਰਾ (ਦੁਨਿਆਵੀ) ਝਗੜਾ-ਝੰਬੇਲਾ । ਬਿਰਾਨੀ-ਬਿਗਾਨੀ। ਅਹੰਬੁਧਿ-ਹੰਕਾਰ ਵਾਲੀ ਬੁਧੀ । ਮੋਹ ਮਨ ਬਾਸਨ-

ਮੋਹ ਅਤੇ ਮਨ ਦੀ ਵਾਸ਼ਨਾ। ਦੇ ਕਰਿ ਗਡਹਾ-ਟੋਆ ਦੇ ਕੇ (ਖਟ ਕੇ)। ਗਾਡੀ-ਗਡ ਦਿਤੀ ਭਾਵ ਦੱਬ ਦਿਤੀ। ਬੈਰਾਈ-ਵੈਰੀ। ਪਸਾਰੁ-ਖਿਲਾਰਾ। ਭੀਤਰਿ-(ਹਰੇਕ ਦੇ) ਅੰਦਰ। ਆਪਨ-ਆਪਣਾ। ਪਰਾਇਓ-ਚਲਾ ਗਿਆ। ਮਨ ਕਾ ਬਿਰਹਾ-ਮਨ ਦਾ ਵਿਛੋੜਾ। ਮੇਰੈ-ਮੇਰੇ ਨਾਲ। ਰਾਜਨ-ਪ੍ਰਭੂ-ਪਾਤਿਸ਼ਾਹ ਦਾ। ਢੀਠਾ-ਢੀਠਪੁਣਾ (ਹਠ ਆਦਿ) ਵੂਠਾ-ਵਸਿਆ।

**ਅਰਥ** : (ਹੇ ਭਾਈ ! ਪਰਮੇਸ਼ਰ ਨੇ) ਕਿਰਪਾ ਕਰਕੇ ਮੈਨੂੰ (ਆਪਣਾ) ਨਾਮ ਦਿਤਾ (ਅਤੇ ਹਰ ਪ੍ਰਕਾਰ ਦੇ) ਬੰਧਨਾਂ ਤੋਂ ਛਡਾ ਲਿਆ। (ਮੇਰੇ) ਮਨ ਤੋਂ ਸਾਰਾ (ਦੁਨਿਆਵੀ) ਝਗੜਾ-ਝੰਬੇਲਾ ਵਿਸਰ ਗਿਆ ਅਤੇ (ਮੈਨੂੰ) ਗੁਰੂ ਦੀ ਚਰਨੀ ਲਾ ਦਿਤਾ।੧।

(ਹੇ ਭਾਈ!) ਸਾਧ ਸੰਗਤ ਵਿਚ (ਆਉਣ ਦੇ ਫਲਸਰੂਪ ਮੈਂ) ਪਰਾਈ ਚਿੰਤਾ ਤਿਆਗ ਦਿਤੀ ਹੈ। ਹੰਕਾਰ ਵਾਲੀ ਬੁਧੀ ਮੋਹ ਅਤੇ ਮਨ ਦੀ ਵਾਸ਼ਨਾ ਟੋਆ ਖਟ ਕੇ ਉਸ ਵਿਚ ਦੱਬ ਦਿਤੀ ਹੈ। (ਅਰਥਾਤ ਮੰਦੀਆਂ ਭਾਵਨਾਵਾਂ ਤੋਂ ਛੁਟਕਾਰਾ ਪਾ ਲਿਆ ਹੈ)।੧।ਰਹਾਉ।

(ਹੇ ਭਾਈ ! ਹੁਣ) ਨਾ ਕੋਈ ਮੇਰਾ ਦੁਸ਼ਮਣ ਰਿਹਾ ਹੈ ਅਤੇ ਨਾ ਅਸੀਂ ਕਿਸੇ ਦੇ ਵੈਰੀ (ਰਹੇ) ਹਾਂ। (ਮੈਨੂੰ) ਸਤਿਗੁਰੂ ਪਾਸੋਂ (ਇਹ) ਸੋਝੀ ਮਿਲੀ ਹੈ (ਕਿ ਇਹ ਸਾਰਾ ਜਗਤ) ਬ੍ਰਹਮ ਰੂਪ ਪਸਾਰਾ ਹੈ, (ਇਸ ਪਸਾਰੇ) ਅੰਦਰ (ਪਰਮਾਤਮਾ ਆਪ ਮੌਜੂਦ) ਹੈ।੨।

(ਹੇ ਭਾਈ !) ਅਸਾਂ ਸਭ ਨੂੰ ਆਪਣਾ ਮਿੱਤਰ ਬਣਾਇਆ ਅਤੇ ਅਸੀਂ ਸਭ ਦੇ ਸਜਣ (ਮਿੱਤਰ) ਹਾਂ। ਜਦੋਂ (ਪ੍ਰਭੂ ਨਾਲ ਮੇਰੇ) ਮਨ ਦਾ ਵਿਛੋੜਾ ਦੂਰ ਹੋ ਗਿਆ ਤਾਂ ਮੇਰੇ ਨਾਲ ਪ੍ਰਭੂ-ਪਾਤਿਸ਼ਾਹ ਦਾ ਮੇਲ-ਮਿਲਾਪ ਹੋ ਗਿਆ।੩।

(ਹੇ ਭਾਈ ! ਜਦੋਂ ਮਨ ਦਾ) ਢੀਠਪੁਣਾ ਦੂਰ ਹੋ ਗਿਆ, ਅੰਮ੍ਰਿਤ (ਨਾਮ ਮਨ ਵਿਚ) ਵਸ ਗਿਆ, (ਫਿਰ ਗੁਰੂ ਦਾ ਸ਼ਬਦ ਮੈਨੂੰ) ਮਿੱਠਾ ਲੱਗ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਮੈਂ) ਜਲ ਵਿਚ, ਧਰਤੀ ਉਤੇ, ਪੁਲਾੜ ਵਿਚ (ਸਭ ਜੀਆਂ ਵਿਚ) ਵਸਣ ਵਾਲਾ ਰਮਈਆ (ਹਰੀ) ਵੇਖ ਲਿਆ (ਭਾਵ ਉਸ ਦਾ ਸਰਬ ਵਿਆਪੀ ਦਰਸ਼ਨ ਕਰ ਲਿਆ)।੪।੩।

## ਸਾਰੰਸ਼ ਤੇ ਸਿਧਾਂਤ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਬੰਧਨ ਹਨ ਜਿਨ੍ਹਾਂ ਨਾਲ ਜੀਵ ਜਕੜਿਆ ਹੋਇਆ ਹੈ। ਇਸ ਤੋਂ ਇਲਾਵਾ ਚਿੰਤਾ ਤੇ ਸੋਚਾਂ ਵਿਚ ਪਇਆਂ ਹੀ ਮਨੁਖ ਦੀ ਉਮਰ ਗੁਜ਼ਰ ਜਾਂਦੀ ਹੈ। ਇਹਨਾਂ ਬੰਧਨਾਂ ਤੋਂ ਮੁਕਤ ਹੋਣ ਦਾ ਸਾਧਨ ਸਾਧ ਸੰਗਤ ਹੈ ਜਿਥੇ ਜਾ ਕੇ ਬਿਗਾਨੀ ਚਿੰਤਾ ਤੋਂ ਵੀ ਖਹਿੜਾ ਛੁਟ ਜਾਂਦਾ ਹੈ। ਲੋਭ, ਮੋਹ ਅਤੇ ਵਿਕਾਰਾਂ ਦੀ ਵਾਸ਼ਨਾ ਦਾ ਵਿਨਾਸ਼ ਹੋ ਜਾਂਦਾ ਹੈ। ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਿਧਾਂਤ ਤੇ ਹੇਠ ਲਿਖੀ ਪੰਕਤੀ ਰਾਹੀਂ ਮੋਹਰ ਲਾਉਂਦੇ ਹਨ :

**ਬਿਸਰਿ ਗਈ ਸਭ ਤਾਤਿ ਪਰਾਈ ॥ ਜਬ ਤੇ ਸਾਧ ਸੰਗਤਿ ਮੋਹਿ ਪਾਈ ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ॥ [ਪੰਨਾ ੧੨੯੯**

ਸਾਧ ਸੰਗਤ ਦੀ ਬਰਕਤ ਨਾਲ ਮਨ ਦਾ ਢੀਠਪੁਣਾ, ਬੇ-ਸ਼ਰਮੀ, ਬੇ-ਹਯਾਈ ਅਤੇ ਜ਼ਿਦ ਦਾ ਖ਼ਾਤਮਾ ਹੋ ਜਾਂਦਾ ਹੈ। ਗੁਰੂ ਦਾ ਅੰਮ੍ਰਿਤ ਸ਼ਬਦ ਜਦੋਂ ਮਿਠਾ ਲਗਦਾ ਹੈ ਓਦੋਂ ਜਲਾਂ ਥਲਾਂ ਵਿਚ ਸਭ ਪਾਸੇ ਹੀ ਸਾਈਂ ਦੇ ਦਰਸ਼ਨ ਦੀਦਾਰ ਹੋ ਜਾਂਦੇ ਹਨ।

**ਧਨਾਸਰੀ ਮ: ੫ ॥ ਜਬ ਤੇ ਦਰਸਨ ਭੇਟੇ ਸਾਧੂ, ਭਲੇ ਦਿਨਸ ਓਇ ਆਏ ॥**

**ਮਹਾ ਅਨੰਦੁ ਸਦਾ ਕਰਿ ਕੀਰਤਨੁ, ਪੁਰਖ ਬਿਧਾਤਾ ਪਾਏ ॥੧॥ ਅਬ ਮੋਹਿ ਰਾਮ ਜਸੋ ਮਨਿ ਗਾਇਓ ॥ ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ, ਸਤਿਗੁਰੁ ਪੂਰਾ ਪਾਇਓ ॥੨॥ ਰਹਾਉ ॥ ਗੁਣ ਨਿਧਾਨੁ ਰਿਦ ਭੀਤਰਿ ਵਸਿਆ, ਤਾ ਦੂਖੁ ਭਰਮ ਭਉ ਭਾਗਾ ॥ ਭਾਈ ਪਰਾਪਤਿ ਵਸਤੁ ਅਗੋਚਰ, ਰਾਮਨਾਮਿ ਰੰਗੁ ਲਾਗਾ ॥੨॥ ਚਿੰਤ ਅਚਿੰਤਾ ਸੋਚ ਅਸੋਚਾ, ਸੋਗੁ ਲੋਭੁ ਮੋਹੁ ਥਾਕਾ ॥ ਹਉਮੈ ਰੋਗ ਮਿਟੇ ਕਿਰਪਾ ਤੇ, ਜਮ ਤੇ ਭਏ ਬਿਬਾਕਾ ॥੩॥ ਗੁਰ ਕੀ ਟਹਲ, ਗੁਰੂ ਕੀ ਸੇਵਾ, ਗੁਰ ਕੀ ਆਗਿਆ ਭਾਣੀ ॥ ਕਹੁ ਨਾਨਕ ਜਿਨਿ ਜਮ ਤੇ ਕਾਢੇ, ਤਿਸੁ ਗੁਰ ਕੈ ਕੁਰਬਾਣੀ ॥੪॥੪॥**

**ਪਦ ਅਰਥ** : ਭੇਟੇ-(ਪ੍ਰਾਪਤ) ਕੀਤੇ । ਸਾਧੂ-ਸਾਧੂ (ਗੁਰੂ ਦੇ) । ਓਇ-ਓਹ । ਮੋਹਿ-ਮੈਂ। ਪੁਰਖ ਬਿਧਾਤਾ-ਕਰਤਾ ਪੁਰਖ । ਜਸੋ-ਜਸ । ਗੁਣ ਨਿਧਾਨੁ-ਗੁਣਾਂ ਦਾ ਖਜਾਨਾ । ਅਗੋਚਰੁ-ਮਨ ਬੁਧੀ ਤੋਂ ਪਰੇ । ਰੰਗੁ-ਪ੍ਰੇਮ । ਅੰਚਿਤਾ-ਚਿੰਤਾ ਤੋਂ ਰਹਿਤ । ਅਸੋਚ-ਸੋਚਾਂ ਤੋਂ ਰਹਿਤ । ਸੋਗੁ-ਗ਼ਮ । ਥਾਕਾ-ਮੁਕ ਗਿਆ । ਬਿਬਾਕਾ-ਬਾਕੀ ਬਿਨਾ, ਲੈਣ ਦੇਣ ਦੇ ਹਿਸਾਬ ਕਿਤਾਬ ਤੋਂ ਬਰੀ, ਭਾਵ ਨਿਡਰ ।

**ਅਰਥ** : (ਹੇ ਭਾਈ !) ਜਦ ਤੋਂ ਮੈਨੂੰ ਸਾਧ (ਗੁਰੂ) ਦੇ ਦਰਸਨ ਪ੍ਰਾਪਤ ਹੋਏ (ਤਦ ਤੋਂ ਮੇਰੇ ਲਈ) ਓਹ ਸ਼ੁੱਭ ਦਿਨ ਆ ਗਏ ਹਨ । (ਉਸ ਪ੍ਰਭੂ ਦਾ) ਸਦਾ ਕੀਰਤਨ (ਜਸ) ਕਰਕੇ (ਮੇਰੇ ਹਿਰਦੇ ਅੰਦਰ) ਮਹਾਂ ਅਨੰਦ (ਬਣਿਆ ਰਹਿੰਦਾ ਹੈ ਕਿਉਂਕਿ) ਮੈਂ ਕਰਤਾ ਪੁਰਖ ਨੂੰ ਪਾ ਲਿਆ ਹੈ ।੧। ਰਹਾਉ ।

(ਹੇ ਭਾਈ !) ਹੁਣ ਮੈਂ ਰਾਮ ਦਾ ਜਸ ਆਪਣੇ ਮਨ ਵਿਚ ਗਾਇਨ ਕੀਤਾ ਹੈ। ਸਤਿਗੁਰੂ ਪੂਰਾ ਪ੍ਰਾਪਤ ਕਰ ਲਿਆ ਹੈ (ਜਿਸ ਦੀ ਬਰਕਤ ਨਾਲ ਮੇਰੇ) ਮਨ ਵਿਚ ਆਤਮ-ਪ੍ਰਕਾਸ਼ ਹੋ ਗਿਆ ਹੈ ਅਤੇ ਮਨ ਵਿਚ ਸਦਾ ਲਈ (ਆਤਮਿਕ) ਸੁਖ ਤੇ ਅਨੰਦ ਹੋ ਗਿਆ ਹੈ ।੨।

(ਹੇ ਭਾਈ !) ਗੁਣਾਂ ਦਾ ਖ਼ਜ਼ਾਨਾ (ਵਾਹਿਗੁਰੂ ,ਜਦੋਂ ਮੇਰੇ) ਹਿਰਦੇ ਵਿਚ ਵਸਿਆ ਓਦੋਂ ਦੁਖ ਭਰਮ ਤੇ ਡਰ (ਸਭ ਕੁਝ) ਦੂਰ ਹੋ ਗਿਆ । ਰਾਮ ਦੇ ਨਾਮ ਵਿਚ (ਮੇਰਾ) ਪ੍ਰੇਮ ਲਗ ਗਿਆ, (ਜਿਸ ਦੇ ਫਲ ਸਰੂਪ) ਬੁੱਧੀ ਤੋਂ ਪਰੇ ਵਾਲੀ ਵਸਤੂ (ਮੈਨੂੰ) ਪ੍ਰਾਪਤ ਹੋ ਗਈ ।੩।

ਚਿੰਤਾ ਅਤੇ ਚਿੰਤਾ ਤੋਂ ਰਹਿਤ, ਸੋਚ ਅਤੇ ਸੋਚ ਤੋਂ ਰਹਿਤ, ਗ਼ਮ, ਲੋਭ, ਮੋਹ (ਆਦਿ ਸਭ ਕੁਝ) ਥਾਕਾ ਭਾਵ ਮੁਕ ਗਿਆ ਹੈ । (ਗੁਰੂ ਦੀ) ਕਿਰਪਾ ਨਾਲ ਹਉਮੈ ਰੋਗ ਮਿਟ ਗਏ ਹਨ (ਅਤੇ) ਜਮ ਦੀ ਫਾਹੀ ਤੋਂ ਬਰੀ ਹੋ ਗਏ ਹਾਂ ।੪।

(ਹੇ ਭਾਈ ! ਹੁਣ ਮੈਨੂੰ) ਗੁਰੂ ਦੀ ਟਹਿਲ, ਗੁਰੂ ਦੀ ਸੇਵਾ ਅਤੇ ਗੁਰੂ ਦੀ ਆਗਿਆ ਪਿਆਰੀ ਲਗ ਗਈ ਹੈ । ਨਾਨਕ ! ਆਖ ਜਿਸ (ਗੁਰੂ) ਨੇ ਮੈਨੂੰ ਜਮਾਂ (ਦੀ ਫਾਹੀ) ਤੋਂ ਬਚਾ ਲਿਆ ਹੈ ਮੈਂ ਉਸ ਗੁਰੂ ਤੋਂ ਸਦਕੇ ਜਾਦਾ ਹਾਂ ।੪।੪।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਜਸ ਕੀਰਤਨ ਕਰਨਾ ਓਦੋਂ ਨਸੀਬ ਹੁੰਦਾ ਹੈ ਅਤੇ ਮਿਠਾ ਲਗਦਾ ਹੈ ਜਦੋਂ ਸਾਧ-

ਗੁਰੂ ਦਾ ਦਰਸ਼ਨ ਕਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ।

ਸਾਧ ਗੁਰੂ ਦੇ ਦਰਸ਼ਨ ਕਰਨ ਨਾਲ ਐਨੀ ਬਰਕਤ ਪਲੇ ਪੈਂਦੀ ਹੈ ਕਿ ਫ਼ਿਕਰ, ਚਿੰਤਾ, ਲੋਭ ਮੋਹ ਆਦਿ ਨੇੜੇ ਨਹੀਂ ਢੁਕਦੇ। ਜਦੋਂ ਮਨ ਨੂੰ ਗੁਰੂ ਦੀ ਟਹਿਲ ਸੇਵਾ ਚੰਗੀ ਲਗ ਜਾਏ ਤਾਂ ਸਮਝੋ ਇਹ ਗੁਰ-ਪਰਮੇਸ਼ਰ ਦੀ ਵੱਡੀ ਕਿਰਪਾ ਹੋਈ ਹੈ। ਗੁਰੂ ਦੀ ਆਗਿਆ ਵਿਚ ਚਲਣ ਵਾਲੇ ਜਗਿਆਸੂ ਦੇ ਮਨ ਵਿਚ ਜਾਗਤਿ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਸ ਤਰ੍ਹਾਂ ਓਹ ਆਪਣੇ ਗੁਰੂ ਤੋਂ ਸਦਕੇ ਤੇ ਕੁਰਬਾਣ ਹੋਣ ਲਗ ਜਾਂਦਾ ਹੈ :-

**ਕੁਰਬਾਣੁ ਜਾਈ ਉਸ ਵੇਲਾ ਸੁਹਾਵੀ, ਜਿਤੁ ਤੁਮਰੈ ਦੁਆਰੈ ਆਇਆ ॥**
**ਨਾਨਕ ਕਉ ਪ੍ਰਭ ਭਏ ਕਿਰਪਾਲਾ, ਸਤਿਗੁਰੁ ਪੂਰਾ ਪਾਇਆ ॥ [ਪੰਨਾ ੭੪੯**

**ਧਨਾਸਰੀ ਮਹਲਾ ੫ ॥ ਜਿਸ ਕਾ ਤਨੁ ਮਨੁ, ਧਨੁ ਸਭੁ ਤਿਸ ਕਾ, ਸੋਈ ਸੁਘੜੁ ਸੁਜਾਨੀ ॥ ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ, ਤਉ ਬਿਧਿ ਨੀਕੀ ਖਟਾਨੀ ॥੧॥ ਜੀਅ ਕੀ, ਏਕੈ ਹੀ ਪਹਿ ਮਾਨੀ ॥ ਅਵਰਿ ਜਤਨ ਕਰਿ ਰਹੇ ਬਹੁਤੇਰੇ, ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ॥ ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ, ਗੁਰਿ ਦੀਨੋ ਮੰਤਾਨੀ ॥ ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ, ਪੂਰਨ ਹੋਇ ਤ੍ਰਿਪਤਾਨੀ ॥੨॥ ਓਇ ਜੁ ਬੀਚ ਹਮ ਤੁਮ ਕਛੁ ਹੋਤੇ, ਤਿਨ ਕੀ ਬਾਤ ਬਿਲਾਨੀ ॥ ਅਲੰਕਾਰ ਮਿਲਿ ਥੈਲੀ ਹੋਈ ਹੈ, ਤਾ ਤੇ ਕਨਿਕ ਵਖਾਨੀ ॥੩॥ ਪ੍ਰਗਟਿਓ ਜੋਤਿ, ਸਹਜ ਸੁਖ ਸੋਭਾ, ਬਾਜੇ ਅਨਹਤ ਬਾਨੀ॥ ਕਹੁ ਨਾਨਕ ਨਿਹਚਲ ਘਰੁ ਬਾਧਿਓ, ਗੁਰਿ ਕੀਓ ਬੰਧਾਨੀ॥੪॥੫॥**

**ਪਦ ਅਰਥ** : ਸੁਘੜੁ-ਸਿਆਣਾ। ਸੁਜਾਨੀ-ਸੁਜਾਣ। ਬਿਧਿ ਨੀਕੀ-ਚੰਗੀ ਬਿਧੀ ( ਹਾਲਤ)। ਖਟਾਨੀ-ਮਿਲੀ ਗਈ। ਜੀਅ ਕੀ-ਜਿੰਦ ਦੀ। ਏਕੈ ਹੀ ਪਹਿ-ਇਕੋ (ਹਰੀ)ਕੋਲ। ਮਾਨੀ-ਮੰਨੀ ਹੈ। ਅਵਰਿ-ਹੋਰ। ਬਹੁਤੇਰੇ-ਬਥੇਰੇ। ਤਿਨ-ਓਹਨਾਂ (ਜਤਨਾਂ) ਦੀ। ਤਿਲੁ-ਤਿਲ ਮਾਤਰ, ਰਤੀ ਭਰ। ਮੰਤਾਨੀ-ਮੰਤ੍ਰ। ਦ੍ਰਿੜੁ-ਪੱਕਾ। ਓਇ ਜੁ-ਓਹ ਜਿਹੜੀ। ਹਮ ਤੁਮ-ਮੇਰ ਤੇਰ, ਵਿਥ ਪਾਉਣ ਵਾਲੇ। ਬਿਲਾਨੀ-ਜਾਂਦੀ ਰਹੀ। ਅਲੰਕਾਰ ਮਿਲਿ-ਗਹਿਣੇ ਮਿਲ ਕੇ। ਥੈਲੀ-(ਸੋਨੇ) ਦੀ ਡਲੀ, ਰੈਣੀ। ਕਨਿਕ-ਸੋਨਾ। ਵਖਾਨੀ-ਆਖੀ ਜਾਂਦੀ ਹੈ। ਪ੍ਰਗਟਿਓ ਜੋਤਿ-ਜੋਤ ਦਾ ਪ੍ਰਕਾਸ਼ ਹੋ ਗਿਆ। ਅਨਹਤ ਬਾਨੀ-ਆਤਮਿਕ ਅਨੰਦ ਦੀ ਧੁਨੀ। ਨਿਹਚਲ-ਅਟਲ। ਬਾਧਿਓ-ਬੱਧਾ ਹੈ। ਗੁਰਿ-ਗੁਰ ਨੇ। ਬੰਧਾਨੀ-ਬੰਨ੍ਹ ਦਿਤਾ, ਅਬਾਦ ਕਰ ਦਿਤਾ।

**ਅਰਥ**: (ਹੇ ਭਾਈ !) ਜਿਸ (ਪ੍ਰਭੂ ਦਾ ਦਿਤਾ ਹੋਇਆ ਇਹ) ਸਰੀਰ (ਤੇ) ਮਨ ਹੈ, ਧਨ-ਪਦਾਰਥ ਭੀ ਉਸੇ (ਪ੍ਰਭੂ) ਦਾ ਦਿਤਾ ਹੋਇਆ ਹੈ, ਓਹੀ ਸਿਆਣਾ ਤੇ ਸੁਜਾਣ (ਪੁਰਖ) ਹੈ। ਉਸ ਨੇ ਹੀ (ਜਦੋਂ) ਮੇਰਾ ਦੁਖ ਸੁਖ ਸੁਣਿਆ ਤਦੋਂ ਹੀ (ਪ੍ਰਭੂ ਨਾਲ ਜੁੜਨ ਵਾਲੀ) ਚੰਗੀ ਬਿਧੀ (ਮੈਨੂੰ) ਮਿਲ ਗਈ (ਭਾਵ ਮੇਰੀ ਹਾਲਤ ਸੁਧਰ ਗਈ)।੧।

ਹੇ ਭਾਈ ! ਮੇਰੀ ਜਿੰਦ ਦੀ ਤਸੱਲੀ ਇਕ ਹਰੀ ਪਾਸੋਂ ਹੀ ਹੋਈ ਹੈ।(ਉਸ ਵਲੋਂ ਹਟਾਉਣ ਲਈ

ਲੋਕੀ) ਹੋਰ ਬਥੇਰੇ ਜਤਨ ਕਰਕੇ ਰਹਿ ਗਏ (ਭਾਵ ਥਕ ਗਏ ਪਰ ਮੇਰੀ ਜਿੰਦ ਨੇ) ਉਨ੍ਹਾਂ (ਜਤਨਾਂ) ਦੀ ਤਿਲ ਜਿਤਨੀ ਭੀ ਕੀਮਤ ਨਹੀਂ ਜਾਣੀ (ਅਤੇ ਜੀਵਨ ਵਿੱਚ ਤਬਦੀਲੀ ਆ ਗਈ) ।੧।ਰਹਾਉ।

(ਹੇ ਭਾਈ ! ਪ੍ਰਭੂ) ਦਾ ਅੰਮ੍ਰਿਤ ਨਾਮ, ਅਮੋਲਕ ਹੀਰਾ (ਮੈਨੂੰ) ਗੁਰੂ ਨੇ ਮੰਤ੍ਰ ਵਜੋਂ ਦਿਤਾ ਹੈ (ਉਸ ਦੇ ਫਲਸਰੂਪ ਹੁਣ ਮੇਰਾ ਮਨ ਮਾਇਆ ਦੀ ਖ਼ਾਤਰ) ਨਾ ਡਿਗਦਾ ਹੈ, ਨਾ ਡੋਲਦਾ ਹੈ, (ਨਿਸਚੇ) ਕਰਕੇ ਪੱਕਾ ਹੋ ਰਿਹਾ ਹੈ, ਪੂਰਨ (ਅਵਸਥਾ) ਹੋਣ ਕਰਕੇ (ਤ੍ਰਿਸ਼ਨਾ ਦੀ) ਤ੍ਰਿਪਤੀ ਹੋ ਗਈ ਹੈ। ਓਹ (ਕਾਮ, ਕ੍ਰੋਧ ਆਦਿਕ ਵੈਰੀ) ਜੋ (ਮਨ) ਵਿੱਚ ਮੇਰ-ਤੇਰ (ਪਾਉਣ ਵਾਲੇ) ਹੁੰਦੇ ਸਨ, ਉਨ੍ਹਾਂ ਦੀ (ਹੁਣ ਗਲ) ਬਾਤ ਜਾਂਦੀ ਰਹੀ ਹੈ। (ਜਿਵੇਂ ਵਖ ਵਖ ਕਿਸਮ ਦੇ) ਗਹਿਣੇ ਮਿਲਕੇ ਸੋਨੇ ਦੀ ਡਲੀ ਬਣ ਜਾਂਦੀ ਹੈ ਜਿਸ ਕਰਕੇ (ਉਹ ਵਸਤੂ) ਸੋਨਾ ਆਖੀ ਜਾਂਦੀ ਹੈ (ਤਿਵੇਂ ਮੇਰੀ ਦ੍ਰਿਸ਼ਟੀ ਵਿੱਚ ਇਕ ਸਮਾਨਤਾ ਆ ਗਈ ਹੈ) ।੨।

(ਹੇ ਭਾਈ ! ਹੁਣ ਹਰੀ ਦੀ) ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ, ਆਤਮਿਕ-ਅਡੋਲਤਾ ਵਾਲਾ ਸੁਖ, ਸੋਭਾ (ਆਦਿ ਸ੍ਰੇਸ਼ਟ ਗੁਣ ਮਿਲ ਗਏ ਹਨ ਅਤੇ) ਅਨਹਦ ਬਾਣੀ ਦੇ ਵਾਜੇ ਵਜ ਪਏ ਹਨ। ਨਾਨਕ ! ਆਖ ਕਿ (ਪਰਮੇਸੁਰ ਨੇ ਮੈਨੂੰ) ਅਚੱਲ ਘਰ (ਟਿਕਾਣਾ) ਬਖਸ਼ ਦਿਤਾ ਹੈ (ਅਤੇ) ਗੁਰੂ ਨੇ (ਇਸ ਘਰ ਨੂੰ) ਆਬਾਦ ਕਰ ਦਿਤਾ ਹੈ ।੪।੫।

## ਅਰਥ ਭੇਦ ਅਤੇ ਨਿਰਣੈ

**ਜੀਅ ਕੀ, ਏਕੈ ਹੀ ਪਹਿ ਮਾਨੀ ॥**

**ਅਵਰਿ ਜਤਨ ਕਰਿ ਰਹੇ ਬਹੁਤੇਰੇ, ਤਿਨ ਤਿਲੁ ਨਹੀ ਕੀਮਤਿ ਜਾਨੀ ॥**

ਵਖ ਵਖ ਅਰਥ :

੧, ਇਸ ਜੀਵ ਕੀ ਬੇਨਤੀ ਏਕ ਵਾਹਿਗੁਰੂ ਪਾਸ ਹੀ ਮਾਨੀਤੀ ਹੈ ਨਾਮ ਜਪ ਤੋਂ ਬਿਨਾ ਜੀਅ ਔਰ ਬਹੁਤ ਜਤਨ ਕਰਤਾ ਹੈ, ਤਿਨੋਂ ਸੇ ਤਿਸ ਵਾਹਿਗੁਰੂ ਕੀ ਕੀਮਤਿ ਤਿਲ ਮਾਤਰ ਭੀ ਨਹੀਂ ਜਾਣੀ ਹੈ। [ਫ,ਸ,

੨, ਜੀਵ ਦੀ (ਬੇਨਤੀ) ਇਕੋ ਦੇ ਕੋਲ ਹੀ ਮੰਨੀ ਜਾਂਦੀ ਹੈ। (ਨਾਮ ਤੋਂ ਰਹਿਤ ਹੋ ਕੇ) ਹੋਰ ਕਿੰਨੇ ਹੀ ਜਤਨ ਕਰ ਰਹੇ ਹਨ (ਪਰ) ਉਨ੍ਹਾਂ ਨੇ ਤਿਲ ਜਿੰਨੀ ਭੀ ਮਰਯਾਦਾ ਨਹੀਂ ਜਾਣੀ ਹੈ। [ਪੰ. ਨਰੈਣ ਸਿੰਘ

੩, ਮਨ ਦੀ ਤਸਲੀ ਇਕੋ ਹਰੀ ਤੋਂ ਹੀ ਹੋਈ ਹੋਰ ਬਥੇਰੇ ਯਤਨ ਕੀਤੇ ਪਰ ਮਨ ਨੇ ਇਕ ਦੀ ਤਿਲ ਭਰ ਵੀ ਕੀਮਤ ਨਾ ਪਾਈ। [ਸ਼ਬਦਾਰਥ

੪, ਹੇ ਭਾਈ ! ਜਿੰਦ ਦੀ (ਅਰਦਾਸ) ਇਕ ਪਰਮਾਤਮਾ ਦੇ ਕੋਲ ਹੀ ਮੰਨੀ ਜਾਂਦੀ ਹੈ। (ਪਰਮਾਤਮਾ ਦੇ ਆਸਰੇ ਤੋਂ ਬਿਨਾ ਲੋਕ) ਹੋਰ ਬਥੇਰੇ ਜਤਨ ਕਰਕੇ ਥੱਕ ਜਾਂਦੇ ਹਨ ਉਹਨਾਂ ਜਤਨਾ ਦਾ ਮੁੱਲ ਇਕ ਤਿਲ ਜਿਤਨਾ ਭੀ ਨਹੀਂ ਸਮਝਿਆ ਜਾਂਦਾ। [ਦਰਪਣ

**ਨਿਰਣੈ :** 'ਮਾਨੀ' ਪਦ ਦੇ ਅਰਥ 'ਮੰਨੀ' ਅਰਥਾਤ ਤਸੱਲੀ ਹੋਈ। 'ਪਹਿ' ਪਦ ਦੇ ਅਰਥ

ਪਾਸ, ਪਾਸੋਂ, ਕੋਲੋਂ ਹਨ। ਜਿੰਦ ਦੀ ਇਕ (ਵਾਹਿਗੁਰੂ) ਪਾਸੋਂ ਤਸੱਲੀ ਹੋਈ ਹੈ। ਮੇਰੀ ਤਸਲੀ ਕਰਾਉਣ ਲਈ ਬਥੇਰੇ ਜਤਨ ਕੀਤੇ ਗਏ, ਪੂਰੀ ਵਾਹ ਲਾਈ ਗਈ ਪਰ ਮੇਰੇ ਮਨ ਨੇ ਉਹਨਾ ਜਤਨਾਂ ਦੀ ਤਿਲ ਭਰ ਭੀ ਕੀਮਤਿ ਨਹੀਂ ਸਮਝੀ। ਜਿਵੇਂ ਗੁਰਬਾਨੀ ਵਿਚ ਬਚਨ ਹਨ :

**ਅਬ ਮੋਹਿ ਸਗਲ ਉਪਾਵ ਬਿਰਕਾਤੇ ॥**

**ਕਰਣ ਕਾਰਣ ਸਮਰਥ ਸੁਆਮੀ, ਹਰਿ ਏਕਸ ਤੇ ਮੇਰੀ ਗਾਤੇ॥**[ਪੰਨਾ ੧੨੦੯

ਇਸੇ ਤਰ੍ਹਾਂ ਇਸ ਸ਼ਬਦ ਵਿਚ 'ਖਟਾਨੀ' ਪਦ ਦੇ ਅਰਥ ਭੀ ਕਈ ਤਰ੍ਹਾਂ ਕੀਤੇ ਗਏ ਹਨ :

੧, ਤਬ ਸ੍ਰੇਸ਼ਟ ਵਿਧੀ (ਖਟਾਨੀ) ਮਿਲੀ ਹੈ। [ਫ.ਸ., ਪੰ.ਨਰੈਣ ਸਿੰਘ

੨, ਤਾ ਚੰਗੀ ਹਾਲਤ ਹੋ ਗਈ। [ਸ਼ਬਦਾਰਥ

੩, ਤਦੋਂ (ਸਾਡੀ) ਹਾਲਤ ਬਣ ਜਾਂਦੀ ਹੈ। [ਦਰਪਣ

੪, ਪਸੰਦ ਆਈ, ਰਚੀ 'ਜਨ ਕੀ ਧੂਰਿ ਮਨ ਮੀਠ ਖਟਾਨੀ' (ਗਉ ਮਾਂ ੫) ''ਤਉ ਬਿਧਿ ਨੀਕੀ ਖਟਾਨੀ'' (ਧਨਾ ਮਾਂ ੫) ''ਮਨਿ ਤਨਿ ਚਰਨ ਖਟਾਨੀ''। [ਮ.ਕੋ.

**ਨਿਰਣੈ :** ਅਸਲ ਵਿਚ ਜਿਵੇਂ 'ਜਿਉ ਜਲ ਮਹਿ ਜਲ ਆਇ ਖਟਾਨਾ' ਪੰਕਤੀ ਵਿਚ 'ਖਟਾਨਾ' ਪਦ ਦੇ ਅਰਥ ਹਨ ਉਹੀ ਇਥੇ 'ਖਟਾਨੀ' ਦੇ ਅਰਥ ਹਨ। 'ਨੀਕੀ' ਦੇ ਅਰਥ ਚੰਗੀ ਹਨ ਫਿਰ 'ਖਟਾਨੀ' ਦੇ ਅਰਥ ਪਸੰਦ ਆਈ ਹੈ ਕਰਨੇ ਠੀਕ ਨਹੀਂ ਹਨ। 'ਖਟਾਨੀ' ਦੇ ਅਰਥ 'ਮਿਲੀ' ਇਕ-ਮਿਕ ਹੋ ਗਈ, ਕਰਨੇ ਹੀ ਠੀਕ ਹਨ।

ਇਸੇ ਤਰ੍ਹਾਂ, 'ਗੁਰਿ ਕੀਓ ਬੰਧਾਨੀ' ਵਿਚ ਬੰਧਾਨੀ ਪਦ ਦੇ ਅਰਥ ਮਰਯਾਦਾ ਹਨ ਜਿਵੇਂ ਕਿ ਫਰੀਦਕੋਟੀ ਸਟੀਕ ਜਾਂ ਦਰਪਣ ਦੇ ਕਰਤਾ ਨੇ ਕੀਤੇ ਹਨ। ਪਰ ਬੰਧਾਨੀ ਦੇ ਅਰਥ ਬੱਧਾ ਭਾਵ ਆਬਾਦ ਕੀਤਾ ਹੀ ਠੀਕ ਹਨ। ਇਸ ਦੀ ਪੁਸ਼ਟੀ ਲਈ ਸਾਨੂੰ ਹੇਠ ਲਿਖਿਆ ਪ੍ਰਮਾਣ ਭੀ ਮਿਲਦਾ ਹੈ।

**ਨਾਨਕ, ਬਧਾ ਘਰੁ ਤਹਾ ਜਿਥੈ ਮਿਰਤੁ ਨ ਜਨਮੁ ਜਰਾ ॥** [ਪੰਨਾ ੪੪

## ਸਾਰੰਸ਼ ਅਤੇ ਸਿਧਾਂਤ

ਜੇ ਕਿਸੇ ਜਿਗਿਆਸੂ ਦੀ ਨਿਜੀ ਅਵਸਥਾ ਨੂੰ ਪਰਖਣਾ ਹੋਵੇ ਤਾਂ ਦੁਖ ਤੇ ਸੁਖ ਦੀ ਘੜੀ ਉਸ ਦੀ ਪਰਖ ਕਸਵਟੀ ਹੁੰਦੀ ਹੈ। ਆਮ ਤੌਰ ਤੇ ਮਨੁਖ ਦੁਖ ਵੇਲੇ ਡੋਲਦਾ ਹੈ।ਪਰ ਜਦੋਂ ਮਨ ਦੀ ਇਕ ਪਰਮੇਸ਼ਰ ਤੇ ਟੇਕ ਟਿੱਕ ਜਾਵੇ, ਤਸਲੀ ਹੋ ਜਾਵੇ, ਫਿਰ ਭਾਵੇਂ ਕਿਤਨੇ ਜਤਨ ਕਰੀ ਜਾਓ ਉਸ ਲਈ ਉਹਨਾਂ ਜਤਨਾਂ ਦੀ ਤਿਲ ਭਰ ਵੀ ਕੀਮਤ ਨਹੀਂ ਹੁੰਦੀ। ਉਸਦਾ ਅਟਲ ਵਿਸਵਾਸ਼ ਇਸ ਟੀਸੀ ਤੇ ਪੁਜ ਜਾਂਦਾ ਹੈ :-

**ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥** [ਪੰਨਾ ੧੧੬੬

ਜਿਸ ਨੂੰ ਗੁਰਦੇਵ ਜੀ ਪਾਸੋਂ ਅੰਮ੍ਰਿਤ ਨਾਮ ਪ੍ਰਾਪਤ ਹੋ ਜਾਂਦਾ ਹੈ ਉਸ ਮਨੁਖ ਦਾ ਮਨ ਸਦਾ ਅਡੋਲ ਤੇ ਦ੍ਰਿੜ ਰਹਿੰਦਾ ਹੈ। ਨਾਮ ਦੀ ਟੇਕ ਦੇ ਸਾਹਮਣੇ ਰਾਜ-ਗੀਰੀਆਂ ਤੇ ਮਿਲਖ-ਗੀਰੀਆਂ ਦੇ ਲਾਲਚ ਟਿਕ ਨਹੀਂ ਸਕਦੇ, ਇਹ ਸਭ ਹੇਚ ਹੁੰਦੇ ਹਨ।

ਦਸਮੇਸ਼ ਪਿਤਾ ਜੀ ਦੇ ਸਾਹਿਬਜ਼ਾਦਿਆਂ ਨੂੰ ਵਕਤ ਦੀ ਹਕੂਮਤ ਵਲੋਂ ਬੇਗ਼ਮਾਂ ਨਾਲ ਨਿਕਾਹ ਮਹਿਲ ਤੇ ਬਾਦਸ਼ਾਹੀ ਰੰਗ ਮੰਚ ਹੋਰ ਕਿਤਨੇ ਲਾਲਚ ਦਿਤੇ ਗਏ ਪਰ ਓਹ 'ਜੀਅ ਕੀ ਏਕੇ ਹੀ ਪਹਿ ਮਾਨੀ' ਤੇ ਪੂਰੇ ਉਤਰੇ। 'ਪ੍ਰਗਟਿਓ ਜੋਤਿ ਸਹਜੁ ਸੁਖ ਸੋਭਾ ਬਾਜੇ ਅਨਹਤ ਬਾਨੀ' ਇਸੇ ਅਵਸਥਾ ਦੀ ਪ੍ਰਤੀਕ ਹੈ।

**ਧਨਾਸਰੀ ਮਹਲਾ ੫ ॥ ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ ॥ ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ ॥੧॥ ਬਿਖਿਆ ਮਹਿ, ਕਿਨ ਹੀ ਤ੍ਰਿਪਤਿ ਨ ਪਾਈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ ॥ ਰਹਾਉ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ, ਤਾ ਕੀ ਮਿਟੈ ਨ ਭੂਖਾ ॥ ਉਦਮੁ ਕਰੈ ਸੁਆਨ ਕੀ ਨਿਆਈ, ਚਾਰੇ ਕੁੰਟਾ ਘੋਖਾ ॥੨॥ ਕਾਮਵੰਤ ਕਾਮੀ ਬਹੁ ਨਾਰੀ, ਪਰਗ੍ਰਿਹ ਜੋਹ ਨ ਚੂਕੈ ॥ ਦਿਨ ਪ੍ਰਤਿ ਕਰੈ, ਕਰੈ ਪਛੁਤਾਪੈ, ਸੋਗ ਲੋਭ ਮਹਿ ਸੂਕੈ ॥੩॥ ਹਰਿ ਹਰਿ ਨਾਮੁ ਅਪਾਰ ਅਮੋਲਾ, ਅੰਮ੍ਰਿਤੁ ਏਕੁ ਨਿਧਾਨਾ ॥ ਸੂਖੁ ਸਹਜੁ ਆਨੰਦੁ ਸੰਤਨ ਕੈ, ਨਾਨਕ ਗੁਰ ਤੇ ਜਾਨਾ ॥੪॥੬॥**

**ਪਦ ਅਰਥ** : ਰਾਜਨ-ਰਾਜੇ। ਅਰੁ-ਅਤੇ। ਭੂਮਨ-ਜ਼ਮੀਨਾਂ ਦੇ ਮਾਲਕ। ਤਾ ਕੀ-ਉਹਨਾਂ ਦੀ ਲਪਟਿ ਰਹੇ -ਚੰਬੜੇ ਰਹੇ। ਮਾਤੇ-ਮਸਤ ਹੋਏ ਰਹੇ। ਲੋਚਨ-ਅੱਖਾਂ ਤੋਂ। ਬਿਖਿਆ ਮਹਿ-ਮਾਇਆ ਵਿਚ ਤ੍ਰਿਪਤਿ-ਸ਼ਾਂਤੀ, ਰਜੇਵਾਂ। ਪਾਵਕੁ-ਅੱਗ ।ਈਧਨਿ-ਬਾਲਣ ਨਾਲ। ਨਹੀ ਧ੍ਰਾਪੈ-ਨਹੀਂ ਰਜਦੀ। ਕਹਾ-ਕਿਥੇ ਅਘਾਈ-ਰਜਦੀ। ਦਿਨੁ ਦਿਨੁ-ਹਰ ਰੋਜ਼। ਬਿੰਜਨ- ਖਾਣੇ। ਉਦਮੁ-ਜਤਨ। ਸੁਆਨ ਕੀ ਨਿਆਈ-ਕੁੱਤੇ ਦੀ ਤਰ੍ਹਾਂ। ਬਹੁ ਨਾਰੀ-ਬਹੁਤ ਇਸਤ੍ਰੀਆਂ। ਪਰ ਗ੍ਰਿਹ-ਪਰਾਏ ਘਰ। ਜੋਹ-ਤਕਣਾ। ਨ ਚੂਕੇ-ਨਹੀਂ ਮੁਕਦਾ। ਦਿਨ ਪ੍ਰਤਿ-ਪ੍ਰਤੀ ਦਿਨ, ਹਰ ਰੋਜ਼। ਸੋਗ-ਗ਼ਮ। ਸੂਕੈ-ਸੁਕਦਾ ਜਾਂਦਾ ਹੈ। ਅਮੋਲਾ-ਜਿਸ ਦਾ ਮੁੱਲ ਨਾ ਪੈ ਸਕੇ। ਨਿਧਾਨਾ-ਖਜ਼ਾਨਾ। ਸੰਤਨ ਕੈ-ਸੰਤਾਂ ਦੇ (ਪਾਸ ਹੈ)।

**ਅਰਥ:** (ਹੇ ਭਾਈ !) ਵਡੇ ਵਡੇ ਰਾਜੇ ਅਤੇ (ਜੋ) ਜ਼ਮੀਨਾਂ ਦੇ ਮਾਲਕ ਹਨ (ਮਾਇਆ, ਤੇ ਜਾਇਦਾਦ ਵਲੋਂ) ਉਹਨਾਂ ਦੀ ਤ੍ਰਿਸ਼ਨਾ ਨਹੀਂ ਬੁਝੀ। (ਉਹ) ਮਾਇਆ ਦੇ ਰੰਗਾਂ ਵਿਚ ਮਸਤ ਹੋਏ ਰਹੇ ਅਤੇ ਉਹਨਾਂ ਨੂੰ ਮਾਇਆ ਦੀ ਮਸਤੀ ਤੋਂ ਸਿਵਾ ਆਪਣੀਆਂ ਅੱਖਾਂ ਤੋਂ ਹੋਰ ਕੁਝ ਵੀ ਨਾ ਸੁਝਿਆ (ਬੁਝਿਆ)।੧।

(ਹੇ ਭਾਈ !) ਮਾਇਆ ਵਿਚ ਕਿਸੇ (ਮਨੁਖ) ਨੇ ਭੀ ਤ੍ਰਿਪਤੀ ਨਹੀਂ ਪਾਈ। ਜਿਵੇਂ ਅੱਗ ਬਾਲਣ ਨਾਲ ਨਹੀਂ ਰਜਦੀ (ਤਿਵੇਂ) ਹਰੀ (ਨਾਮ ਤੋਂ) ਬਿਨਾ (ਮਨੁਖ ਦੀ) ਤ੍ਰਿਪਤੀ ਕਿਥੇ ? (ਭਾਵ ਤ੍ਰਿਸ਼ਨਾ ਨਹੀਂ ਰਜਦੀ)। ਰਹਾਉ।

(ਹੇ ਭਾਈ ! ਜਿਹੜਾ ਮਨੁਖ) ਹਰ ਰੋਜ਼ ਭੋਜਨ ਅਤੇ ਬਹੁਤ ਸੁਆਦੀ ਖਾਣੇ (ਖਾਂਦਾ) ਹੈ ਉਸ ਦੀ ਭੁੱਖ ਵੀ ਦੂਰ ਨਹੀਂ ਹੁੰਦੀ। (ਉਹ ਮਾਨੋ) ਕੁਤੇ ਦੀ ਤਰ੍ਹਾਂ (ਪੇਟ ਭਰਨ ਦਾ) ਜਤਨ ਕਰਦਾ ਹੈ (ਜਿਵੇਂ

ਕੁੱਤਾ ਟੁਕੜੇ ਖਾਣ ਲਈ) ਚੌਹਾਂ ਪਾਸੇ ਲਭਦਾ (ਫਿਰਦਾ ਹੈ ਪ੍ਰੰਤੂ ਭੁਖੇ ਦਾ ਭੁੱਖਾ ਹੀ ਰਹਿੰਦਾ ਹੈ) ।੨।

(ਹੇ ਭਾਈ !) ਕਾਮ ਵਾਸ਼ਨਾ ਵਾਲਾ ਵਿਸ਼ਈ ਮਨੁਖ ਬਹੁਤ ਇਸਤ੍ਰੀਆਂ ਨੂੰ (ਪ੍ਰਾਪਤ ਕਰਕੇ ਭੀ) ਪਰਾਈ ਇਸਤ੍ਰੀ ਨੂੰ (ਬੁਰੀ ਨਜ਼ਰ ਨਾਲ) ਤੱਕਣ ਵਾਲੀ (ਉਸ ਦੀ ਵਾਦੀ) ਨਹੀਂ ਹਟਦੀ । (ਉਹ) ਹਰ ਰੋਜ (ਵਿਸ਼ੇ ਭੋਗ) ਕਰਦਾ ਹੈ (ਫਿਰ) ਪਛਤਾਉਂਦਾ ਹੈ (ਪਰ ਵਿਕਾਰਾਂ ਨੂੰ) ਛਡਦਾ ਨਹੀਂ, (ਅਜਿਹੇ) ਗ਼ਮ ਤੇ ਲੋਭ ਵਿਚ ਹੀ ਸੁੱਕ ਜਾਂਦਾ ਹੈ ।੩।

(ਹੇ ਭਾਈ!) ਪਰਮਾਤਮਾ ਦਾ ਨਾਮ ਬੇਅੰਤ, ਅਮੋਲਕ ਅਤੇ ਅੰਮ੍ਰਿਤ ਰੂਪੀ ਇਕ ਖਜ਼ਾਨਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਤਮਿਕ ਸੁਖ, ਸਹਜ (ਅਤੇ) ਅਨੰਦ ਦਾ ਇਹ (ਖਜ਼ਾਨਾ) ਸੰਤ ਜਨਾਂ ਦੇ (ਪਾਸ ਹੈ ਜਿਨ੍ਹਾਂ ਨੂੰ ਇਸ) ਜਾਣ ਪਛਾਣ ਗੁਰੂ (ਪਾਤਿਸ਼ਾਹ) ਤੋਂ ਹੋਈ ਹੈ ।੪।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਮੁਖ ਵਿਸ਼ਾ 'ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ' ਹੈ। ਜਿਵੇਂ ਅਗ ਬਾਲਣ ਨਾਲ ਨਹੀਂ ਰਜਦੀ, ਵਿਸ਼ਈ ਮਨੁਖ ਵਿਸ਼ੇ ਭੋਗਾਂ ਨਾਲ ਨਹੀਂ ਰਜਦਾ। ਬੇਸਮਝ ਮਨੁੱਖ ਨਿਮਖ ਭਰ ਸੁਆਦ ਦੇ ਪਿਛੇ ਕ੍ਰੋੜਾਂ ਜਨਮਾਂ ਦੇ ਦੁਖ ਪਾਉਣਾ ਕਬੂਲ ਕਰ ਲੈਂਦਾ ਹੈ ਅਤੇ ਕਾਮੀ ਕੁਤੇ ਵਾਂਗੂ ਦਰ ਬਦਰ ਭਟਕਦਾ ਰਹਿੰਦਾ ਹੈ । ਸ੍ਰੀ ਰਾਗ ਅੰਦਰ ਗੁਰਦੇਵ ਜੀ ਦੇ ਤਾੜਨਾ ਵਾਲੇ ਬਚਨ ਚੇਤੇ ਰਖਣ ਦੀ ਲੋੜ ਹੈ :-

**ਜੇ ਲਖ ਇਸਤ੍ਰੀਆ ਭੋਗ ਕਰਹਿ ਨਵ ਖੰਡ ਰਾਜ ਕਮਾਹਿ ॥**
**ਬਿਨੁ ਸਤਗੁਰ ਸੁਖੁ ਨ ਪਾਵਈ, ਫਿਰਿ ਫਿਰਿ ਜੋਨੀ ਪਾਹਿ ॥** [ਪੰਨਾ ੨੬

**ਧਨਾਸਰੀ ਮਹਲਾ ੫ ॥ ਲਵੈ ਨ ਲਾਗਨ ਕਉ ਹੈ ਕਛੂਐ, ਜਾ ਕਉ ਫਿਰਿ ਇਹੁ ਧਾਵੈ ॥ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ, ਤਿਸ ਹੀ ਕਉ ਬਨਿ ਆਵੈ ॥੧॥ ਜਾ ਕਉ ਆਇਓ ਏਕੁ ਰਸਾ ॥ ਖਾਨ ਪਾਨ ਆਨ ਨਹੀ ਖੁਧਿਆ, ਤਾ ਕੈ ਚਿਤਿ ਨ ਬਸਾ ॥ ਰਹਾਉ ॥ ਮਉਲਿਓ ਮਨੁ ਤਨੁ ਹੋਇਓ ਹਰਿਆ, ਏਕ ਬੂੰਦ ਜਿਨਿ ਪਾਈ ॥ ਬਰਨਿ ਨ ਸਾਕਉ ਉਸਤਤਿ ਤਾ ਕੀ, ਕੀਮਤਿ ਕਹਣੁ ਨ ਜਾਈ ॥੨॥ ਘਾਲ ਨ ਮਿਲਿਓ ਸੇਵ ਨ ਮਿਲਿਓ, ਮਿਲਿਓ ਆਇ ਅਚਿੰਤਾ ॥ ਜਾ ਕਉ ਦਇਆ ਕਰੀ ਮੇਰੈ ਠਾਕੁਰਿ, ਤਿਨਿ ਗੁਰਹਿ ਕਮਾਨੋ ਮੰਤਾ ॥੩॥ ਦੀਨ ਦੈਆਲ ਸਦਾ ਕਿਰਪਾਲਾ, ਸਰਬ ਜੀਆ ਪ੍ਰਤਿਪਾਲਾ ॥ ਓਤਿ ਪੋਤਿ ਨਾਨਕ ਸੰਗਿ ਰਵਿਆ, ਜਿਉ ਮਾਤਾ ਬਾਲ ਗੋੁਪਾਲਾ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ , ਸਾਕਉਂ , ਜੀਆਂ ਜਿਉਂ ।

**ਫੁਟਕਲ** : 'ਗੋੁਪਾਲਾ' ਨੂੰ 'ਗੁਪਾਲਾ' ਉਚਾਰਨਾ ਹੈ ।

**ਪਦ ਅਰਥ :** ਲਵੈ-ਲਬੇ, ਨੇੜੇ , ਬਰਾਬਰ । ਜਾ ਕਉ-ਜਿਸ (ਚੀਜ਼) ਲਈ । ਧਾਵੈ-ਦੌੜਦਾ ਹੈ। ਗੁਰਿ-ਗੁਰੂ ਨੇ । ਬਨਿ ਆਵੈ-ਬਣ ਆਉਂਦਾ ਹੈ ਭਾਵ ਸ਼ੋਭਦਾ ਹੈ। ਰਸਾ-ਰਸ । ਖਾਨ ਪਾਨ-ਖਾਣ ਪੀਣ । ਆਨ-ਹੋਰ । ਖੁਧਿਆ-ਭੁੱਖ । ਨ ਬਸਾ ਨਹੀਂ ਵਸਦਾ, ਨਹੀਂ ਟਿਕਦਾ । ਮਉਲਿਓ-ਖਿੜ ਪਿਆ । ਏਕ ਬੂੰਦ-(ਅੰਮ੍ਰਿਤ ਦੀ) ਇਕ ਬੂੰਦ । ਬਰਨਿ ਨ ਸਾਕਉ-ਮੈਂ ਵਰਣਨ ਨਹੀਂ ਕਰ ਸਕਦਾ । ਘਾਲ-ਮਿਹਨਤ । ਅਚਿੰਤਾ-ਅਚਾਨਕ ਹੀ, ਸੁਤੇ ਹੀ । ਗੁਰਹਿ-ਗੁਰੂ ਦਾ ਹੀ । ਮੰਤਾ-ਉਪਦੇਸ਼ । ਓਤਿ ਪੋਤਿ-ਤਾਣੇ ਪੇਟੇ । ਰਵਿਆ-ਮਿਲਿਆ ਹੋਇਆ ਹੈ ।

**ਅਰਥ:** (ਹੇ ਭਾਈ !) ਜਿਸ (ਪਦਾਰਥ) ਨੂੰ (ਲੈਣ ਲਈ ਜੀਵ) ਮੁੜ ਮੁੜ ਦੌੜਦਾ ਭਜਦਾ ਹੈ (ਉਹ) ਕੋਈ ਭੀ (ਨਾਮ ਅੰਮ੍ਰਿਤ ਦੀ) ਬਰਾਬਰੀ ਕਰਨ ਜੋਗਾ ਨਹੀਂ ਹੈ । ਜਿਸ (ਮਨੁਖ) ਨੂੰ ਗੁਰੂ ਨੇ ਇਹ ਅੰਮ੍ਰਿਤ (ਨਾਮ) ਬਖਸ਼ਿਆ ਹੈ, ( ਇਹ) ਉਸੇ ਨੂੰ ਹੀ ਸ਼ੋਭਾ ਦਿੰਦਾ ਹੈ ।੧।

(ਹੇ ਭਾਈ ! ਜਿਸ ਮਨੁਖ ਨੂੰ) ਇਕ (ਨਾਮ ਦਾ) ਰਸ ਆ ਗਿਆ ਹੈ। ਉਸਦੇ ਚਿਤ ਵਿਚ ਖਾਣ ਪੀਣ (ਦੇ ਪਦਾਰਥਾਂ) ਦੀ ਹੋਰ ਕੋਈ ਭੁੱਖ ਨਹੀਂ ਵਸਦੀ ।ਰਹਾਉ।

(ਹੇ ਭਾਈ !) ਜਿਸ (ਮਨੁੱਖ) ਨੇ (ਨਾਮ ਅੰਮ੍ਰਿਤ ਦੀ) ਇਕ ਬੂੰਦ ਪਾ ਲਈ ਹੈ (ਉਸ ਦਾ) ਮਨ ਤਨ ਹਰਾ ਹੋ ਗਿਆ ਭਾਵ ਖਿੜ ਗਿਆ ਹੈ। (ਮੈਂ) ਉਸ (ਮਨੁੱਖ) ਦੀ ਵਡਿਆਈ ਵਰਣਨ ਨਹੀਂ ਕਰ ਸਕਦਾ, (ਅਤੇ ਉਸ ਦੀ) ਕੀਮਤ ਭੀ ਬਿਆਨ ਨਹੀਂ ਕੀਤੀ ਜਾ ਸਕਦੀ।੨।

(ਹੇ ਭਾਈ ! ਇਹ ਨਾਮ ਰਸ) ਮਿਹਨਤ (ਤਪਸਿਆ ਕਰਨ ਨਾਲ ਕਿਸੇ ਨੂੰ) ਨਹੀਂ ਮਿਲਿਆ, ਸੇਵਾ (ਦੇ ਬਲ ਨਾਲ ਵੀ) ਨਹੀਂ ਮਿਲਿਆ, (ਸਗੋਂ) ਸੁਤੇ ਹੀ ਪ੍ਰਾਪਤ ਹੋ ਗਿਆ । (ਉਹ ਕਿਵੇਂ?) ਜਿਸ ਉਤੇ ਮੇਰੇ ਮਾਲਕ ਨੇ (ਆਪਣੀ) ਮਿਹਰ ਕੀਤੀ, ਉਸਨੇ ਗੁਰੂ ਦਾ (ਦਸਿਆ ਹੋਇਆ ਮੰਤ੍ਰ) ਉਪਦੇਸ਼ ਕਮਾਇਆ ।੩।

(ਹੇ ਭਾਈ ! ਉਹ ਪ੍ਰਭੂ) ਦੀਨਾ ਉਤੇ ਦਇਆ ਕਰਨ ਵਾਲਾ ਹੈ, ਸਦਾ ਹੀ ਕਿਰਪਾਲੂ ਅਤੇ ਸਾਰੇ ਜੀਆਂ ਦੀ ਪਾਲਨਾ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਿਥਵੀ ਦਾ ਮਾਲਕ (ਆਪਣੇ ਪਿਆਰਿਆਂ) ਨਾਲ (ਇਸ ਤਰ੍ਹਾਂ) ਮਿਲਿਆ ਹੋਇਆ ਹੈ ਜਿਵੇਂ (ਸੂਤ ਦਾ) ਤਾਣਾ ਪੇਟਾ, ਜਾਂ ਮਾਂ ਅਤੇ ਬੱਚਾ (ਮਿਲੇ ਹੋਏ ਹੁੰਦੇ ਹਨ) ।੪।੮।

## ਸਾਰੰਸ਼ ਅਤੇ ਸਿਧਾਂਤ

'ਇਕ ਨਾਮਿ ਲਗਿ ਤਜਹੁ ਰਸ ਅਨ ਰੇ' ਵਾਲਾ ਭਾਵ ਇਸ ਸ਼ਬਦ ਚੋਂ ਪ੍ਰਤੱਖ ਤੌਰ ਤੇ ਪ੍ਰਗਟ ਹੁੰਦਾ ਹੈ। ਇਸ ਅੰਮ੍ਰਿਤ ਦੀ ਇਕ ਬੂੰਦ ਪ੍ਰਾਪਤ ਹੋਣ ਨਾਲ ਮਨੁਖੀ ਮਨ ਮੌਲ ਉਠਦਾ ਹੈ । ਹਿਰਦੇ ਵਿਚ ਨਾਮ ਦੀਆਂ ਝਰਨਾਟਾਂ ਛਿੜ ਪੈਂਦੀਆਂ ਹਨ। ਕਈ ਮਨੁਖ 'ਘਾਲ ਨ ਮਿਲਿਓ ਸੇਵ ਨ ਮਿਲਿਓ' ਵਾਲੀਆਂ ਪੰਕਤੀਆਂ ਪੜ੍ਹ ਕੇ ਨਿਰਾਸ਼ ਹੋ ਜਾਂਦੇ ਹਨ । ਜੇ ਉਹ ਸੇਵਾ ਬਾਰੇ ਹੇਠ ਲਿਖਿਆ ਪੰਕਤੀਆਂ ਵਲ ਧਿਆਨ ਦੇਣ ਤਾਂ ਉਹ ਸਦਾ ਲਈ ਆਸ਼ਾਵਾਦੀ ਬਣ ਜਾਣਗੇ :-

**੧, ਮਨ ਮੇਰੇ ਸਾਚਾ ਸੇਵਿ, ਜਿਚਰੁ ਸਾਸਿ ॥** [ਪੰਨਾ ੪੯

**੨. ਜਿਚਰੁ ਅੰਦਰਿ ਸਾਸਿ ਤਿਚਰੁ ਸੇਵਾ ਕੀਚੈ,**
**ਜਾਇ ਮਿਲੀਐ ਰਾਮ ਮੁਰਾਰੀ ॥** [ਪੰਨਾ ੬੧੧

**੩. ਘਾਲ ਨਾ ਭਾਨੈ ਅੰਤਰ ਬਿਧਿ ਜਾਨੈ, ਤਾ ਕੀ ਕਰਿ ਮਨ ਸੇਵਾ ॥** [ਪੰਨਾ ੬੧੪

ਗੁਰੂ ਦੀ ਸੇਵਾ ਅਤੇ ਨਾਮ ਮੰਤ੍ਰ ਦੀ ਘਾਲ ਉਸ ਮਨੁਖ ਨੂੰ ਹੀ ਨਸੀਬ ਹੁੰਦੀ ਹੈ ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ।

ਜੇ ਪਰਮੇਸ਼ਰ ਨਾਲ ਸਚੀ ਪ੍ਰੀਤ ਬਣ ਜਾਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਛੋਟਾ ਬਚਾ ਮਾਂ ਦੀ ਛਾਤੀ ਨਾਲ ਲਗ ਕੇ ਨਿਘ ਮਾਣਦਾ ਹੈ, ਤਿਵੇਂ ਜਗਿਆਸੂ ਪਰਮੇਸ਼ਰ ਨਾਲ ਓਤਿ ਪੋਤਿ ਹੋਇਆ ਰਹਿੰਦਾ ਹੈ।

**ਧਨਾਸਰੀ ਮਹਲਾ ੫ ॥ ਬਾਰਿ ਜਾਉ ਗੁਰ ਅਪਨੇ ਊਪਰਿ, ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ॥ ਮਹਾ ਉਦਿਆਨ ਅੰਧਕਾਰ ਮਹਿ, ਜਿਨਿ ਸੀਧਾ ਮਾਰਗੁ ਦਿਖਾਯਾ ॥੧॥ ਹਮਰੇ ਪ੍ਰਾਨ ਗੁਪਾਲ ਗੋਬਿੰਦ ॥ ਈਹਾ ਊਹਾ ਸਰਬ ਥੋਕ ਕੀ, ਜਿਸਹਿ ਹਮਾਰੀ ਚਿੰਦ ॥੧॥ਰਹਾਉ॥ ਜਾ ਕੈ ਸਿਮਰਨਿ ਸਰਬ ਨਿਧਾਨਾ, ਮਾਨੁ ਮਹਤੁ ਪਤਿ ਪੂਰੀ ॥ ਨਾਮੁ ਲੈਤ ਕੋਟਿ ਅਘ ਨਾਸੇ, ਭਗਤ ਬਾਛਹਿ ਸਭਿ ਧੂਰੀ ॥੨॥ ਸਰਬ ਮਨੋਰਥ ਜੇ ਕੋ ਚਾਹੈ, ਸੇਵੈ ਏਕੁ ਨਿਧਾਨਾ ॥ ਪਾਰਬ੍ਰਹਮ ਅਪਰੰਪਰ ਸੁਆਮੀ, ਸਿਮਰਤ ਪਾਰਿ ਪਰਾਨਾ ॥੩॥ ਸੀਤਲ ਸਾਂਤਿ ਮਹਾ ਸੁਖੁ ਪਾਇਆ, ਸੰਤ ਸੰਗਿ ਰਹਿਓ ਓਲ੍ਹਾ ॥ ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ, ਇਹੁ ਨਾਨਕ ਕੀਨੋ ਚੋਲ੍ਹਾ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਉਂ, ਮਹਾਂ, ਮਹਿਂ, ਈਹਾਂ, ਊਹਾਂ, ਬਾਂਛਹਿਂ।

**ਪਦ ਅਰਥ** : ਬਾਰਿ ਜਾਉ-ਵਾਰੀ ਸਦਕੇ ਜਾਵਾਂ। ਦ੍ਰਿੜ੍ਹਾਯਾ-ਪੱਕਾ ਕਰਾਇਆ। ਮਹਾ ਉਦਿਆਨ ਅੰਧਕਾਰ ਮਹਿ-ਵੱਡੇ ਅਤੇ ਹਨੇਰੇ ਜੰਗਲ ਵਿਚ। ਸਰਬ ਥੋਕ ਕੀ-ਸਭਾ ਚੀਜ਼ਾਂ ਦੀ। ਚਿੰਦ-ਚਿੰਤਾਂ। ਮਹਤੁ-ਵਡਿਆਈ। ਬਾਛਹਿ-ਚਾਹੁੰਦੇ, ਮੰਗਦੇ ਹਨ। ਸਰਬ ਮਨੋਰਥ-ਸਾਰੀਆਂ ਮੁਰਾਦਾਂ। ਨਿਧਾਨਾ-ਖਜ਼ਾਨਾ (ਭਾਵ ਪਰਮੇਸ਼ਰ)। ਪਾਰਿ ਪਰਾਨਾ-ਪਾਰ ਹੋ ਜਾਵੇਗਾ, ਭਾਵ ਮੁਕਤਿ ਹੋ ਜਾਵੇਗਾ। ਓਲ੍ਹਾ-ਪੜਦਾ। ਸੰਚਨੁ-ਜਮ੍ਹਾਂ ਕਰਨਾ। ਚੋਲ੍ਹਾ-(ਰਸ ਦਾਇਕ) ਖ਼ਾਣਾ।

**ਅਰਥ:** (ਹੇ ਭਾਈ!) ਮੈਂ ਆਪਣੇ ਗੁਰੂ ਤੋਂ ਵਾਰੀ (ਸਦਕੇ) ਜਾਵਾਂ ਜਿਸ ਨੇ (ਮੈਨੂੰ) ਹਰੀ ਦਾ ਨਾਮ ਪੱਕਾ ਕਰਾ ਦਿਤਾ ਹੈ। ਜਿਸ ਨੇ (ਸੰਸਾਰ ਰੂਪੀ) ਵਡੇ ਹਨੇਰੇ ਜੰਗਲ ਵਿਚ (ਆਤਮਿਕ ਜੀਵਨ ਦਾ) ਸਿੱਧਾ ਰਸਤਾ ਵਿਖਾ ਦਿਤਾ ਹੈ।੧।

(ਹੇ ਭਾਈ! ਉਹ) ਪ੍ਰਿਥਵੀ ਦਾ ਮਾਲਕ, ਹਰੀ ਸਾਡੇ ਪ੍ਰਾਣਾ ਦਾ (ਆਸਰਾ ਹੈ) ਜਿਸਨੂੰ (ਲੋਕ ਤੇ

ਪਰਲੋਕ ਵਿਚ ਸਭ ਥਾਵਾਂ ਤੇ) ਸਭ ਚੀਜ਼ਾਂ (ਪਹੁੰਚਾਣ ਲਈ) ਸਾਡੀ ਚਿੰਤਾ ਹੈ। ਰਹਾਉ।

(ਹੇ ਭਾਈ !) ਜਿਸ (ਪ੍ਰਭੂ) ਦੇ ਸਿਮਰਨ ਨਾਲ ਸਾਰੇ ਖਜ਼ਾਨੇ , ਮਾਣ ਵਡਿਆਈ ਤੇ ਪੂਰੀ ਇਜ਼ਤ ਮਿਲਦੀ ਹੈ। (ਜਿਸ ਦਾ) ਨਾਮ ਲੈਂਦਿਆਂ ਕ੍ਰੋੜਾਂ ਪਾਪ ਨਾਸ਼ ਹੋ ਜਾਂਦੇ ਹਨ, (ਸਾਰੇ) ਭਗਤ (ਉਸ ਪ੍ਰਭੂ ਦੇ ਚਰਨਾਂ ਦੀ) ਧੂੜੀ ਮੰਗਦੇ ਹਨ।੨।

(ਹੇ ਭਾਈ !) ਜੋ ਕੋਈ (ਮਨੁਖ) ਸਾਰੇ ਪਦਾਰਥ (ਪ੍ਰਾਪਤ ਕਰਨਾ) ਚਾਹੁੰਦਾ ਹੈ (ਤਾਂ ਉਹ) ਇਕ (ਹਰੀ ਨੂੰ) ਸੇਵੇ (ਜੋ ਸਮੂਹ ਵਸਤਾਂ ਦਾ) ਖਜ਼ਾਨਾ ਹੈ। ਪਾਰਬ੍ਰਹਮ, ਪਰੇ ਤੋਂ ਪਰੇ ਸੁਆਮੀ ਹੈ (ਉਸ ਨੂੰ) ਸਿਮਰਦਿਆਂ (ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਈਦਾ ਹੈ (ਭਾਵ ਮੁਕਤਿ ਹੋ ਜਾਈਦਾ ਹੈ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਦਾ ਸੰਗ ਕਰਕੇ (ਮੇਰਾ ਮਨ) ਸ਼ਾਂਤ ਹੋ ਗਿਆ ਹੈ, ਵਡਾ (ਆਤਮਿਕ) ਸੁਖ ਪਾਇਆ ਹੈ (ਅਤੇ ਮੇਰਾ) ਪੜਦਾ ਰਹਿ ਗਿਆ ਹੈ। (ਮੈਂ) ਹਰੀ ਦਾ (ਨਾਮ) ਧਨ ਇਕੱਠਾ (ਕੀਤਾ ਹੈ) ਇਹ ਹਰੀ ਦਾ ਨਾਮ ਰਸਦਾਇਕ ਖਾਣਾ (ਪ੍ਰਾਪਤ) ਕੀਤਾ ਹੈ।੪।੮।

## ਸਾਰੰਸ਼ ਅਤੇ ਸਿਧਾਂਤ

ਸਦਕੇ ਜਾਈਏ ਗੁਰੂ ਤੋਂ ਜਿਸ ਪਾਸੋਂ ਨਾਮ ਦ੍ਰਿੜ ਹੋਣ ਨਾਲ ਅੰਤਰ ਆਤਮੇ ਠੰਢ ਪੈ ਜਾਂਦੀ ਹੈ। ਸਿਮਰਨ ਤੇ ਸੇਵਾ ਕੀਤਿਆਂ ਸਭ ਮਨੋਰਥ ਪੂਰੇ ਹੋ ਜਾਂਦੇ ਹਨ। ਇਹ ਅਮੋਲਕ ਵਸਤਾਂ ਤੇ ਰਸਦਾਇਕ ਨਾਮ-ਭੋਜਨ ਰੂਪੀ ਚੋਲਾ ਸੰਤਾਂ ਦਾ ਸੰਗ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਦਾ ਇਤਿਹਾਸਕ ਪਿਛੋਕੜ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਇਸ ਤਰ੍ਹਾਂ ਦਰਜ ਕੀਤਾ ਹੈ :-

'ਅੰਮ੍ਰਿਤਸਰ ਦੇ ਜਿਲੇ, ਥਾਣਾ ਸਰਹਾਲੀ ਵਿਚ ਇਕ ਪਿੰਡ, ਜੋ ਰੇਲਵੇ ਸਟੇਸ਼ਨ ਪਟੀ ਤੋਂ ੮ ਮੀਲ ਅਗਨਿ ਕੌਣ ਹੈ। ਇਸ ਦਾ ਪਹਿਲਾ ਨਾਮ ਭੈਣੀ ਸੀ। ਪੰਜਵੇਂ ਸਤਿਗੁਰੂ ਦਾ ਇਥੇ ਗੁਰਦੁਆਰਾ ਹੈ। ਰਸਦਾਇਕ ਭੋਜਨ (ਚੋਲ੍ਹਾ) ਬਣਾ ਕੇ ਇਕ ਮਾਈ ਇਥੇ ਲਿਆਈ ਜਿਸ ਪਰਥਾਇ ਗੁਰੂ ਸਾਹਿਬ ਨੇਂ ਹਰਿਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲਾ' (ਧਨਾ ਮ ; ੫) ਸ਼ਬਦ ਉਚਾਰਿਆ ਜਿਸ ਤੋਂ ਪਿੰਡ ਦਾ ਨਾਮ ਚੋਲ੍ਹਾ ਪ੍ਰਸਿੱਧ ਹੋਇਆ। ਇਹ ਗ੍ਰਾਮ ਮੁਗਲ ਰਾਜੇ ਸਮੇਂ ਦਾ, ਗੁਰਦੁਆਰੇ ਨੂੰ ਜਾਗੀਰ ਹੈ। ਦਰਬਾਰ ਸਾਹਿਬ ਸੁੰਦਰ ਬਣਿਆ ਹੋਇਆ ਹੈ। ਇਸ ਪਿੰਡ ਅੰਦਰ ਮਾਤਾ ਗੰਗਾ ਜੀ ਦਾ ਭੀ ਅਸਥਾਨ ਹੈ। ਜਦ ਗੁਰੂ ਸਾਹਿਬ ਚੋਲੇ, ਗ੍ਰਾਮ ਬਹੁਤ ਚਿਰ ਰਹੇ, ਤਦ ਮਾਤਾ ਜੀ ਭੀ ਇਸ ਥਾਂ ਆ ਕੇ ਠਹਿਰੇ ਸਨ।'

**ਧਨਾਸਰੀ ਮਹਲਾ ੫ ॥ ਜਿਹ ਕਰਣੀ ਹੋਵਹਿ ਸਰਮਿੰਦਾ, ਇਹਾ ਕਮਾਨੀ ਰੀਤਿ ॥ ਸੰਤ ਕੀ ਨਿੰਦਾ ਸਾਕਤ ਕੀ ਪੂਜਾ, ਐਸੀ ਦ੍ਰਿੜੀ ਬਿਪਰੀਤਿ ॥੧॥ ਮਾਇਆ ਮੋਹ ਭੂਲੋ ਅਵਰੈ ਹੀਤ ॥ ਹਰਿਚੰਦਉਰੀ ਬਨ ਹਰ ਪਾਤ ਰੇ, ਇਹੈ ਤੁਹਾਰੋ ਬੀਤ ॥੧॥ਰਹਾਉ॥ ਚੰਦਨ ਲੇਪ ਹੋਤ ਦੇਹ ਕਉ, ਸੁਖੁ ਗਰਧਭ ਭਸਮ ਸੰਗੀਤਿ ॥ ਅੰਮ੍ਰਿਤ ਸੰਗਿ ਨਾਹਿ ਰੁਚ ਆਵਤ, ਬਿਖੈ ਠਗਉਰੀ ਪ੍ਰੀਤਿ ॥੨॥ ਉਤਮ ਸੰਤ ਭਲੇ ਸੰਜੋਗੀ,**

**ਇਸੁ ਜੁਗ ਮਹਿ ਪਵਿਤ ਪੁਨੀਤ ॥ ਜਾਤ ਅਕਾਰਥ ਜਨਮੁ ਪਦਾਰਥ, ਕਾਚ ਬਾਦਰੈ ਜੀਤ ॥੩॥ ਜਨਮ ਜਨਮ ਕੇ ਕਿਲਵਿਖ ਦੁਖ ਭਾਗੇ, ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥ ਸਾਧਸੰਗਿ ਇਨ ਦੁਖ ਤੇ ਨਿਕਸਿਓ, ਨਾਨਕ ਏਕ ਪਰੀਤ ॥੪॥੯॥**

ਉਚਾਰਨ ਸੇਧ

**ਬਿੰਦੀ ਸਹਿਤ** : ਹੋਵਹਿਂ , ਮਾਹਿਂ, ਮਹਿਂ ।

**ਪਦ ਅਰਥ** : ਕਰਣੀ-ਕਰਤੂਤ । ਹੋਵਹਿ-ਤੂੰ ਹੋਵੇਂਗਾ । ਕਮਾਨੀ-ਕਮਾਈ ਕੀਤੀ । ਰੀਤਿ-ਮਰਯਾਦਾ, ਜੀਵਨ ਚਾਲ । ਸਾਕਤ-ਸੰਕਤੀ (ਮਾਇਆ) ਦਾ ਉਪਾਸ਼ਕ । ਬਿਪਰੀਤਿ-ਉਲਟੀ ਰੀਤ (ਚਾਲ) । ਮਾਇਆ ਮੋਹ ਭੂਲੋ-ਮਾਇਆ ਮੋਹ ਦਾ ਭੁਲਾਇਆ ਹੋਇਆ । ਅਵਰੈ ਹੀਤ-ਹੋਰਨਾਂ (ਚੀਜ਼ਾਂ) ਨੂੰ ਪਿਆਰ ਕਰਦਾ ਹੈ । ਹਰ ਚੰਦਉਰੀ-ਆਕਾਸ਼ ਵਿਚ ਖਿਆਲੀ ਰਚਨਾ ਦੀ ਨਗਰੀ । ਬਨ ਹਰ ਪਾਤ-ਜੰਗਲ ਦੇ ਹਰੇ ਪਤੇ । ਬੀਤ-ਵਿਤ, ਪਾਇਆਂ, ਹਾਲਤ । ਲੇਪ-ਪੋਚਾ । ਗਰਧਭ-ਖੋਤਾ । ਭਸਮ-ਸੁਆਹ । ਸੰਗੀਤਿ-ਨਾਲ । ਰੁਚ-ਰੁਚੀ, ਪ੍ਰੀਤੀ । ਬਿਖੈ ਠਗਉਰੀ-ਜ਼ਹਿਰ ਵਾਲੀ ਬੂਟੀ ਨਾਲ । ਭਲੇ ਸੰਜੋਗੀ-ਚੰਗੇ ਭਾਗਾਂ ਨਾਲ । ਪੁਨੀਤ-ਪਵਿਤਰ । ਜਾਤ ਅਕਾਰਥ-ਵਿਅਰਥ ਜਾ ਰਿਹਾ ਹੈ । ਕਾਚ ਬਾਦਰੈ-ਕੱਚ ਦੇ ਬਦਲੇ ਵਿਚ । ਜੀਤ-ਜਿਤਿਆ ਜਾ ਰਿਹਾ ਹੈ । ਕਿਲਿਵਿਖ-ਪਾਪ । ਗੁਰਿ-ਗੁਰੂ ਨੇ । ਗਿਆਨ ਅੰਜਨੁ-ਗਿਆਨ ਦਾ ਸੁਰਮਾ । ਨੇਤ੍ਰ ਦੀਤ-ਅਖਾਂ ਵਿਚ ਪਾਇਆ ਹੈ। ਨਿਕਸਿਓ-ਨਿਕਲ ਗਿਆ ਹੈ ।

**ਅਰਥ** : (ਹੇ ਭਾਈ !) ਜਿਸ ਕਰਤੂਤ ਕਰਨ ਨਾਲ ਪ੍ਰਭੂ ਦੇ ਦਰਬਾਰ ਵਿਚ ਸ਼ਰਮਿੰਦਾ ਹੋਵੇਂ (ਤੂੰ) ਇਹੋ ਜਿਹੀ ਜੁਗਤੀ ਕਮਾ ਰਿਹਾ ਹੈਂ ਭਾਵ ਜੀਵਨ-ਚਾਲ ਚਲ ਰਿਹਾ ਹੈ । (ਤੂੰ ਸਾਂਈ ਨਾਲ ਜੁੜੇ ਹੋਏ) ਸੰਤਾਂ ਦੀ ਨਿੰਦਾ (ਅਤੇ ਸਾਈ ਨਾਲੋਂ ਟੁਟੇ ਹੋਏ) ਸਾਕਤਾਂ ਦੀ ਪੂਜਾ (ਪ੍ਰਤਿਸ਼ਟਾ ਕਰਦਾ ਹੈ) ਐਸੀ ਉਲਟੀ (ਜੀਵਨ ਦੀ) ਚਾਲ ਤੂੰ ਫੜ ਲਈ ਹੈ ।੧।

(ਹੇ ਭਾਈ ! ਤੂੰ) ਮਾਇਆ ਮੋਹ ਦਾ ਭੁਲਾਇਆ ਹੋਇਆ (ਮਾਲਕ ਨੂੰ ਛਡ ਕੇ) ਹੋਰਨਾ (ਵਸਤਾਂ) ਨਾਲ ਪਿਆਰ ਕਰਦਾ ਹੈਂ । (ਜਿਵੇਂ) ਆਕਾਸ਼ ਵਿਚ ਖ਼ਿਆਲੀ ਰਚਨਾ ਦੀ ਨਗਰੀ ਹੁੰਦੀ ਹੈ, ਜੰਗਲ ਦੇ ਹਰੇ ਪੱਤੇ (ਕੁਝ ਛਿਨ ਬਾਅਦ ਸੁਕ ਕੇ ਸੜ ਜਾਂਦੇ ਹਨ) ਇਹੋ ਜਿਹੀ ਤੇਰੀ ਹਾਲਤ (ਪਾਇਆਂ) ਹੈ ।੧।ਰਹਾਉ ।

(ਹੇ ਭਾਈ ! ਭਾਵੇਂ) ਖੋਤੇ ਦੇ ਸਰੀਰ ਉਤੇ ਚੰਦਨ ਦਾ ਲੇਪ ਕਰ ਦਿਓ ਪਰ (ਓਹ) ਸੁਆਹ ਨਾਲ (ਲਥ ਪਥ ਹੋਣ ਵਿਚ) ਸੁਖ (ਮੰਨਦਾ) ਹੈ । (ਇਸੇ ਤਰ੍ਹਾਂ ਤੇਰੀ) ਰੁੱਚੀ ਅੰਮ੍ਰਿਤ (ਨਾਮ) ਨਾਲ ਨਹੀਂ (ਬਣ) ਆਉਂਦੀ (ਤੂੰ ਬਿਖੇ ਰੂਪ) ਜ਼ਹਿਰ ਵਾਲੀ (ਬੂਟੀ, ਮਾਇਆ) ਨਾਲ ਪ੍ਰੀਤ (ਕਰਦਾ ਹੈਂ) ।੨।

(ਹੇ ਭਾਈ !) ਉਤਮ (ਜੀਵਨ ਵਾਲੇ) ਸੰਤ ਜੋ ਇਸ ਸੰਸਾਰ ਵਿਚ ਪਵਿਤਰ ਪੁਨੀਤ ਹਨ ਚੰਗੇ ਭਾਗਾਂ ਨਾਲ (ਮਿਲਦੇ ਹਨ, ਉਹਨਾਂ ਦੇ ਮਿਲਿਆਂ ਇਹ ਸੋਝੀ ਆਉਂਦੀ ਹੈ ਕਿ) ਅਮੋਲਕ ਜਨਮ ਪਦਾਰਥ ਕਚ ਦੇ ਬਦਲੇ ਵਿਅਰਥ ਜਾ ਰਿਹਾ ਹੈ ।੩।

(ਹੇ ਭਾਈ ! ਜਿਨ੍ਹਾ ਦੀਆਂ) ਅੱਖਾਂ ਵਿਚ ਗੁਰੂ ਨੇ ਗਿਆਨ ਦਾ ਸੁਰਮਾ (ਪਾ) ਦਿਤਾ ਹੈ (ਉਨ੍ਹਾਂ

ਦੇ) ਜਨਮਾਂ ਜਨਮਾਂ ਦੇ ਪਾਪ ਦੂਰ ਹੋ ਗਏ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੀ) ਸਾਧ ਸੰਗਤ ਦੁਆਰਾ ਇਕ (ਵਾਹਿਗੁਰੂ ਨਾਲ) ਪ੍ਰੀਤ (ਹੋ ਗਈ ਹੈ ਉਹ ਇਨ੍ਹਾਂ) ਦੁਖਾਂ ਤੋਂ ਨਿਕਲ ਗਿਆ ਹੈ (ਭਾਵ ਉਸਨੇ ਛੁਟਕਾਰਾ ਪਾ ਲਿਆ ਹੈ) ।੪।੯।

## ਸਾਰੰਸ਼ ਅਤੇ ਸਿਧਾਂਤ

ਮਾਇਆ ਮੋਹ ਵਿਚ ਮਗਨ ਹੋਏ ਸਾਕਤ ਮਨੁਖ ਨੂੰ ਸਤਿ-ਪੁਰਸ਼ਾਂ ਦੀ ਨਿੰਦਾ ਤੇ ਸਾਕਤਾਂ ਦੀ ਪੂਜਾ ਕਰਕੇ ਸੁਆਦ ਆਉਂਦਾ ਹੈ। ਭਾਵੇਂ ਅਜੇਹੀ ਕਰਣੀ ਨਾਲ ਰਬੀ ਦਰਗਾਹ ਵਿਚ ਸ਼ਰਮਿੰਦਾ ਹੋਣਾ ਪੈਂਦਾ ਹੈ ਪਰ ਸਾਕਤ ਦੀ ਸੁਰਤਿ ਹੀ 'ਅੰਮ੍ਰਿਤ ਕਉਰਾ ਬਿਖਿਆ ਮੀਠੀ' ਵਾਲੀ ਹੈ । ਜਿਵੇਂ ਖੋਤੇ ਤੇ ਚੰਦਨ ਮਲ ਦਿਓ ਤਾਂ ਓਹ ਸੁਗੰਧੀ ਦੀ ਕਦਰ ਨਹੀਂ ਜਾਣਦਾ, ਓਹ ਤਾਂ ਖੇਹ ਵਿਚ ਲੇਟ ਕੇ ਹੀ ਖੁਸ਼ ਹੁੰਦਾ ਹੈ। ਸਾਕਤਾਂ ਤੇ ਸੰਤਾਂ ਦੀ ਬ੍ਰਿਤੀ ਨੂੰ ਭਗਤ ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਭਲੀ ਪ੍ਰਕਾਰ ਨਿਰੂਪਣ ਕੀਤਾ ਹੈ ।

ਇਸ ਜੁਗ ਵਿਚ ਨਾਮ-ਸੰਜੋਗੀ ਸੰਤਾਂ ਦੀ ਸੰਗਤ ਮਿਲ ਜਾਏ ਤਾਂ ਵਡੇ ਭਾਗ ਸਮਝਣੇ ਚਾਹੀਦੇ ਹਨ ਕਿਉਂਕਿ ਉਨ੍ਹਾਂ ਦੀ ਸੰਗਤ ਨਾਲ ਮਾਇਆ ਦੇ ਬੰਧਨ ਕਟੇ ਜਾਂਦੇ ਹਨ ਅਤੇ ਅਮੋਲਕ ਜਨਮ ਸਫਲ ਹੋ ਜਾਂਦਾ ਹੈ :-

**ਸੰਤ ਪ੍ਰਸਾਦਿ ਕਿਲਵਿਖ ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥**[ਪੰਨਾ ੮੯੯

**ਧਨਾਸਰੀ ਮਹਲਾ ੫ ॥ ਪਾਨੀ ਪਖਾ ਪੀਸਉ ਸੰਤ ਆਗੈ, ਗੁਣ ਗੋਵਿੰਦ ਜਸੁ ਗਾਈ ॥ ਸਾਸਿ ਸਾਸਿ ਮਨੁ ਨਾਮੁ ਸਮ੍ਾਰੈ, ਇਹੁ ਬਿਸ੍ਰਾਮ ਨਿਧਿ ਪਾਈ ॥੧॥ ਤੁਮ੍ ਕਰਹੁ ਦਇਆ, ਮੇਰੇ ਸਾਈ ॥ ਐਸੀ ਮਤਿ ਦੀਜੈ ਮੇਰੇ ਠਾਕੁਰ, ਸਦਾ ਸਦਾ ਤੁਧੁ ਧਿਆਈ ॥੧॥ਰਹਾਉ॥ ਤੁਮ੍ਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ, ਬਿਨਸਿ ਜਾਇ ਭਰਮਾਈ ॥ ਅਨਦ ਰੂਪੁ ਰਵਿਓ ਸਭ ਮਧੇ, ਜਤ ਕਤ ਪੇਖਉ ਜਾਈ ॥੨॥ ਤੁਮ ਦਇਆਲ ਕਿਰਪਾਲ ਕ੍ਰਿਪਾ ਨਿਧਿ, ਪਤਿਤ ਪਾਵਨ ਗੋਸਾਈ ॥ ਕੋਟਿ ਸੂਖ ਆਨੰਦ ਰਾਜ ਪਾਏ, ਮੁਖ ਤੇ ਨਿਮਖ ਬੁਲਾਈ ॥੩॥ ਜਾਪ ਤਾਪ ਭਗਤਿ ਸਾ ਪੂਰੀ, ਜੋ ਪ੍ਰਭ ਕੈ ਮਨਿ ਭਾਈ ॥ ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ, ਨਾਨਕ ਤ੍ਰਿਪਤਿ ਅਘਾਈ ॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੀਸਉਂ, ਗਾਈਂ, ਪਾਈਂ, ਸਾਈਂ, ਧਿਆਈਂ, ਗੋਸਾਈਂ, ਬੁਲਾਈਂ ।

**ਅਰਥ** : ਪੀਸਉ-ਮੈਂ (ਆਟਾ) ਪੀਸਾਂ (ਪੀਹਵਾਂ) । ਗਾਈ-ਮੈਂ ਗਾਵਾਂ । ਸਮਾਰੈ-ਸੰਭਾਲਦਾ, ਯਾਦ ਕਰਦਾ ਰਹੇ। ਬਿਸਰਾਮ ਨਿਧਿ-ਸੁਖਾਂ ਦਾ ਖਜ਼ਾਨਾ। ਪਾਈ-ਮੈਂ ਪਾਵਾਂ। ਮੇਰੇ ਸਾਈ-ਹੇ ਮੇਰੇ ਸਾਈਂ! (ਮਾਲਕ)। ਧਿਆਈਂ-ਮੈਂ ਧਿਆਵਾਂ । ਭਰਮਾਈ-ਭਟਕਣਾ । ਰਵਿਓ-ਵਿਆਪਕ । ਸਭ ਮਧੇ-ਸਾਰਿਆਂ ਵਿਚ। ਜਤ ਕਤ-ਜਿਥੇ ਕਿਥੇ । ਪੇਖਉ-ਮੈਂ ਵੇਖਦਾ ਹਾਂ । ਜਾਈ-ਜਾ ਕੇ । ਕੋਟਿ-ਕ੍ਰੋੜਾਂ । ਮੁਖ ਤੇ-ਮੂੰਹ ਤੋਂ । ਬੁਲਾਈ-ਮੈਂ

ਬੁਲਾਵਾਂ । ਭਾਈ-ਚੰਗੀ ਲਗੀ, ਪਸੰਦ ਆਈ । ਤ੍ਰਿਪਤ ਅਘਾਈ-ਮੈਂ ਸ਼ਾਂਤ ਹੋ ਕੇ ਰੱਜ ਗਿਆ ।

**ਅਰਥ** : (ਹੇ ਮੇਰੇ ਸਾਈਂ ! ਮੇਰੇ ਤੇ ਕਿਰਪਾ ਕਰੋ ਕਿ) ਮੈਂ ਸੰਤਾਂ ਅਗੇ (ਭਾਵ ਉਨ੍ਹਾਂ ਦੀ ਸੇਵਾ ਵਿਚ) ਪਾਣੀ (ਢੋਵਾਂ), ਪੱਖਾ (ਝੱਲਾਂ, ਆਟਾ) ਪੀਹਵਾਂ, (ਅਤੇ ਨਾਲ ਹੀ) ਹੇ ਗੋਬਿੰਦ ! (ਤੇਰਾ) ਜਸ, (ਤੇਰੇ) ਗੁਣ ਗਾਉਂਦਾ ਰਹਾਂ । ਮੇਰਾ ਮਨ ਹਰੇਕ ਸੁਆਸ ਨਾਲ (ਤੇਰਾ) ਨਾਮ ਯਾਦ ਕਰਦਾ ਰਹੇ, ਮੈਂ ਇਹ ਸੁਖ ਦਾ ਖ਼ਜ਼ਾਨਾ ਪ੍ਰਾਪਤ ਕਰ ਲਵਾਂ ।੧।

ਹੇ ਮੇਰੇ ਮਾਲਕ ! ਤੁਸੀਂ (ਮੇਰੇ ਉਤੇ) ਦਇਆ ਕਰੋ । ਹੇ ਮੇਰੇ ਠਾਕੁਰ ! ਮੈਨੂੰ ਇਹੋ ਜਿਹੀ ਅਕਲ ਦਿਉ (ਜਿਸ ਦਾ ਸਦਕਾ ਮੈਂ) ਸਦਾ ਹੀ ਤੈਨੂੰ ਸਿਮਰਦਾ ਰਹਾਂ ।੧। ਰਹਾਉ ।

(ਹੇ ਸਾਈਂ !) ਤੇਰੀ ਕਿਰਪਾ ਨਾਲ (ਮੇਰੇ ਅੰਦਰੋਂ ਮਾਇਆ ਦਾ) ਮੋਹ (ਅਤੇ) ਅਹੰਕਾਰ ਦੂਰ ਹੋ ਜਾਏ (ਸਾਰੀ) ਭਟਕਣਾ ਨਾਸ਼ ਹੋ ਜਾਵੇ । (ਮੈਂ) ਜਿਥੇ ਕਿਥੇ ਜਾ ਕੇ ਦੇਖਾਂ (ਤੂੰ ਉਥੇ ਹੀ ਮੈਨੂੰ) ਸਭਨਾ ਅੰਦਰ ਅਨੰਦ ਰੂਪ ਵਿਚ ਵਿਆਪਕ ਹੋਇਆ ਦਿੱਸੇਂ ।੨।

ਹੇ ਪ੍ਰਿਥਵੀ ਦੇ ਮਾਲਕ ! ਤੂੰ ਦਇਆਲੂ , ਕਿਰਪਾਲੂ ਕਿਰਪਾ ਦਾ ਖਜ਼ਾਨਾ ਅਤੇ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈਂ । (ਹੇ ਪ੍ਰਭੂ ! ਜੇ) ਅੱਖ ਝਮਕਣ ਜਿਤਨੇ ਸਮੇਂ ਲਈ (ਤੂੰ ਗੁਪਤ ਰੂਪ ਵਿੱਚ ਮੇਰੇ) ਮੂੰਹੋਂ (ਆਪਣਾ ਨਾਮ) ਬੁਲਾਵੇਂ (ਜਪਾਵੇਂ ਮੈਨੂੰ ਇਹ ਮਹਿਸੂਸ ਹੁੰਦਾ ਹੈ ਜਿਵੇਂ ਕਿ ਮੈਨੂੰ) ਕ੍ਰੋੜਾਂ ਸੁਖ-ਅਨੰਦ (ਪ੍ਰਾਪਤ ਹੋ ਗਏ ਹਨ) ।੩।

ਉਹ ਜਪ, ਤਪ ਤੇ ਭਗਤੀ ਪੂਰੀ (ਜਾਣੋ) ਜੋ ਪ੍ਰਭੂ ਦੇ ਮਨ ਵਿਚ ਪਸੰਦ ਆ ਜਾਵੇ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਨੂੰ ਜਪਦਿਆਂ ਮੇਰੀ ਸਾਰੀ ਤ੍ਰਿਸ਼ਨਾ ਮੁੱਕ ਗਈ ਹੈ (ਅਤੇ ਮੈਂ) (ਸ਼ਾਂਤ ਹੋ ਕੇ ਰਜ ਗਿਆ ਹੈ) ।੪।੧੦।

## ਅਰਥ ਭੇਦ ਅਤੇ ਨਿਰਣੈ

### ਕੋਟਿ ਸੂਖ ਆਨੰਦ ਰਾਜ ਪਾਏ, ਮੁਖ ਤੇ ਨਿਮਖ ਬੁਲਾਈ ॥

ਵਖ ਵਖ ਅਰਥ :

੧. ਜਾ ਮੂੰਹ ਨਾਲ ਇਕ ਨਿਮਖ ਭਰ ਵੀ (ਬੁਲਾਈ) ਸਿਮਰਨ ਕਰ ਲਵਾਂ ਤਾਂ ਕ੍ਰੋੜਾਂ ਰਾਜਾਂ ਦੇ ਸੁਖ ਵਰਗਾ ਅਨੰਦ ਪਾ ਲਵਾਂਗਾ । [ਪ੍ਰਿੰ. ਨਰੈਣ ਸਿੰਘ

੨. (ਸਮਝੋ ਮੈਂ) ਕ੍ਰੋੜਾਂ ਰਾਜ ਦੇ ਸੁਖ ਅਨੰਦ ਪਾ ਲਏ ਜੇ ਤੂੰ ਛਿਨ ਭਰ ਵੀ, ਇਕ ਵਾਰ ਵੀ ਆਪਣਾ ਨਾਮ ਮੇਰੇ ਮੂੰਹੋਂ ਕਢਾਵੇਂ । [ਸ਼ਬਦਾਰਥ

੩. ਜਦੋਂ ਮੈਂ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਮੂੰਹੋਂ ਤੇਰਾ ਨਾਮ ਉਚਾਰਦਾ ਹਾਂ, ਮੈਨੂੰ ਇਉਂ ਜਾਪਦਾ ਹੈ ਕਿ ਮੈਂ ਰਾਜ ਭਾਗ ਦੇ ਕ੍ਰੋੜਾਂ ਸੁਖ ਆਨੰਦ ਮਾਣ ਲਏ ਹਨ । [ਦਰਪਣ

**ਨਿਰਣੈ** : ਫਰੀਦ ਕੋਟ ਵਾਲੇ ਸਟੀਕ ਵਿਚ ਦੋਵੇਂ ਅਰਥ ਕੀਤੇ ਹਨ। ' ਜੇ ਕਰ ਤੇਰਾ ਨਾਮ ਇਕ ਨਿਮਖ ਮਾਤ੍ਰ ਭੀ ਮੁਖ ਤੋਂ ਬੁਲਾਵੋਂ ਅਰਥਾਤ ਉਚਾਰਨ ਕਰੋਂ ਵਾ ਜੇਕਰ ਖਿਨ ਮਾਤ੍ਰ ਤੁਮ ਮੁਝ ਦਾਸ ਕੋ ਬੁਲਾਵੋ ਅਰਥਾਤ ਯਾਦ ਕਰੋ ਤਬ ਕ੍ਰੋੜਾਂ ਸੁਖ ਔਰ ਰਾਜ ਕੇ ਅਨੰਦ ਪਾਈਤੇ ਹੈ। ਭਾਵੇਂ ਪਰਮ ਨੰਦ

ਪ੍ਰਾਪਤਿ ਹੋਤਾ ਹੈ।

ਇਸ ਵਿਚ ਸ਼ਕ ਨਹੀਂ ਸਿਖ ਦੀ ਰਸਨਾ ਤੇ ਗੁਰੂ ਦਾ ਨਾਮ ਹੋਵੇ, ਜਾਂ ਗੁਰੂ ਸਿਖ ਨੂੰ ਬੁਲਾਵੇ, ਦੋਵੇ ਹਾਲਤਾਂ ਹੀ ਅਨੰਦਮਈ ਹਨ, ਪਰ ਹੇਠ ਲਿਖੇ ਗੁਰਬਾਣੀ ਦੇ ਪ੍ਰਮਾਣ ਰਾਹੀਂ ਸਪਸ਼ਟ ਹੋ ਜਾਂਦਾ ਹੈ ਕਿ ਜੇ ਗੁਰੂ ਸਿਖ ਨੂੰ ਪਿਆਰ ਨਾਲ ਸਦ ਕੇ ਆਪਣੇ ਕੋਲ ਬੁਲਾਏ ਤਾਂ ਸਿਖ ਲਈ ਓਹ ਸੁਖ ਵੀ ਅਕਥਨੀ ਹੁੰਦਾ ਹੈ। ਗੁਰਵਾਕ ਹਨ :-

**ਕੋਟਿ ਲਾਖ ਰਾਜ ਸੁਖ ਪਾਏ, ਇਕ ਨਿਮਖ ਪੇਖਿ ਦ੍ਰਿਸਟਾਨਾਂ ॥**

**ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ, ਸੁਖ ਨਾਨਕ ਅੰਤੁ ਨ ਜਾਨਾਂ॥[ਪੰ. ੧੨੧੩**

(ਹੇ ਪ੍ਰਭੂ !) ਇਕ ਪਲ ਭਰ ਲਈ (ਤੇਰਾ) ਦਰਸ਼ਨ ਵੇਖ ਕੇ (ਮੈਂ) ਕ੍ਰੋੜਾਂ ਲੱਖਾਂ ਰਾਜਾਂ ਦੇ ਸੁਖ ਪਾ ਲਏ ਹਨ। ਜੇ (ਤੁਸੀਂ ਆਪਣੇ ਪਾਵਨ) ਮੁਖਾਰਬਿੰਦ ਤੋਂ ਆਖੋ - 'ਸੇਵਕ ! ਇਥੇ (ਆ, ਮੇਰੇ ਕੋਲ) ਬੈਠ, (ਅਜਿਹੇ) ਸੁਖਾਂ ਦਾ (ਮੈਂ) ਅੰਤ ਨਹੀਂ ਜਾਣ ਸਕਦਾ।'

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਪਾਸੋਂ ਸਦੀਵ ਕਾਲ ਨਾਮ ਸਿਮਰਨ ਵਾਲੀ ਮਤਿ ਮੰਗੀ ਹੈ ਅਤੇ ਬੇਨਤੀ ਕੀਤੀ ਹੈ :-

**ਤੁਮ ਕਰਹੁ ਦਇਆ, ਮੇਰੇ ਸਾਈ ॥**

**ਐਸੀ ਮਤਿ ਦੀਜੈ ਮੇਰੇ ਠਾਕੁਰ, ਸਦਾ ਸਦਾ ਤੁਧੁ ਧਿਆਈ ॥**

ਅੰਤ ਵਿਚ ਸਿਧਾਂਤ ਇਹ ਹੈ ਕਿ ਜਪ ਤਪ ਤੇ ਭਗਤੀ ਓਹੀ ਪੂਰਨ ਹੁੰਦੀ ਹੈ ਜੋ ਪ੍ਰਭੂ ਨੂੰ ਪਸੰਦ ਆਵੇ। ਨਾਮ ਜਪਣ ਨਾਲ ਸਾਰੀ ਤ੍ਰਿਸ਼ਨਾ ਬੁਝ ਜਾਂਦੀ ਹੈ ਅਤੇ ਆਤਮਿਕ ਅਨੰਦ ਪ੍ਰਾਪਤ ਹੋ ਜਾਂਦਾ ਹੈ।

**ਧਨਾਸਰੀ ਮਹਲਾ ੫ ॥ ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ, ਭਵਣ ਚਤੁਰ ਸੰਸਾਰਾ ॥ ਜਗ ਇਸਨਾਨ ਤਾਪ ਥਾਨ ਖੰਡੇ, ਕਿਆ ਇਹੁ ਜੰਤੁ ਵਿਚਾਰਾ ॥੧॥ ਪ੍ਰਭ ਕੀ ਓਟ ਗਹੀ, ਤਉ ਛੂਟੋ ॥ ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ, ਬਿਖੈ ਬਿਆਧਿ ਤਬ ਹੂਟੋ ॥੧॥ ਰਹਾਉ ॥ ਨਹ ਸੁਣੀਐ ਨਹ ਮੁਖ ਤੇ ਬਕੀਐ, ਨਹ ਮੋਹੈ ਉਹ ਡੀਠੀ ॥ ਐਸੀ ਠਗਉਰੀ ਪਾਇ ਭੁਲਾਵੈ, ਮਨਿ ਸਭ ਕੈ ਲਾਗੈ ਮੀਠੀ ॥ ੨ ॥ ਮਾਇ ਬਾਪ ਪੂਤ ਹਿਤ ਭ੍ਰਾਤਾ, ਉਨਿ ਘਰਿ ਘਰਿ ਮੇਲਿਓ ਦੂਆ ॥ ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ, ਸਗਲੇ ਲਰਿ ਲਰਿ ਮੂਆ ॥ ੩ ॥ ਹਉ ਬਲਿਹਾਰੀ ਸਤਿਗੁਰ ਅਪੁਨੇ, ਜਿਨਿ ਇਹੁ ਚਲਤੁ ਦਿਖਾਇਆ ॥ ਗੂਝੀ ਭਾਹਿ ਜਲੈ ਸੰਸਾਰਾ, ਭਗਤ ਨ ਬਿਆਪੈ ਮਾਇਆ ॥ ੪ ॥ ਸੰਤ ਪ੍ਰਸਾਦਿ ਮਹਾ ਸੁਖੁ ਪਾਇਆ, ਸਗਲੇ ਬੰਧਨ ਕਾਟੇ ॥ ਹਰਿ ਹਰਿ ਨਾਮੁ ਨਾਨਕ ਧਨੁ ਪਾਇਆ, ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥**

**ਪਦ ਅਰਥ** : ਜਿਨਿ-ਜਿਸ (ਮਾਇਆ) ਨੇ। ਤ੍ਰੈ ਗੁਣ-ਤਿੰਨ ਗੁਣ (ਰਜੋ, ਤਮੋ,.ਸਤੋ)। ਭਵਣ

ਚਤੁਰ ਸੰਸਾਰਾ-ਚਾਰੇ ਕੁੰਟਾਂ ਭਾਵ ਸਾਰਾ ਸੰਸਾਰ। ਜਗ-ਯੱਗ। ਤਾਪ ਥਾਨ-ਤਪ ਕਰਨ ਵਾਲੇ ਅਸਥਾਨ। ਖੰਡੇ-ਟੋਟੇ ਟੋਟੇ ਕਰ ਦਿਤੇ। ਤਉ ਛੂਟੋ-ਤਦੋਂ ਛੁਟਿਆ। ਬਿਖੈ ਬਿਆਧਿ-ਵਿਸ਼ਿਆਂ ਦੇ ਰੋਗ। ਹੂਟੇ-ਥਕ ਗਏ ਭਾਵ ਦੂਰ ਹੋ ਗਏ। ਨਹ ਸੁਣੀਐ-ਨਾ (ਉਸਦੀ) ਆਵਾਜ਼ ਸੁਣੀ ਜਾਂਦੀ ਹੈ। ਬਕੀਐ-ਬੋਲਦੀ ਹੈ। ਮੋਹੈ-ਮੋਹਦੀ ਹੈ। ਠਗਉਰੀ-ਠੱਗ ਬੂਟੀ, ਨਸ਼ੇ ਵਾਲੀ। ਭੁਲਾਵੈ-ਭੁਲਾ ਦਿੰਦੀ ਹੈ, ਕੁਰਾਹੇ ਪਾ ਦਿੰਦੀ ਹੈ। ਹਿਤ-ਪਿਆਰ ਵਾਲਾ (ਸੰਬੰਧੀ)। ਭ੍ਰਾਤਾ-ਭਾਈ। ਉਨਿ-ਉਸ (ਮਾਇਆ) ਨੇ। ਘਰਿ ਘਰਿ-ਹਰੇਕ ਦੇ ਹਿਰਦੇ ਵਿਚ। ਦੂਆ-ਦੂਜਾਪਨ, ਵਿਤਕਰਾ। ਵਾਧਿ-ਵੱਧ। ਘਾਟਿ-ਘੱਟ, ਥੋੜੀ। ਲਰਿ ਲਰਿ-ਲੜ ਲੜ ਕੇ। ਚਲਤੁ-ਤਮਾਸ਼ਾ। ਗੁਝੀ ਭਾਹਿ-ਲੁਕੀ ਹੋਈ ਅੱਗ (ਮਾਇਆ) ਵਿਚ। ਜਲੈ-ਸੜਦਾ ਹੈ।

**ਅਰਥ** : (ਹੇ ਭਾਈ!) ਜਿਸ (ਮਾਇਆ) ਨੇ ਤ੍ਰੈ ਗੁਣੀ ਸੰਸਾਰ, ਚਾਰੇ (ਕੁੰਟਾਂ ਭਾਵ ਸਾਰੇ) ਜਗਤ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ, (ਫਿਰ) ਯੱਗ ਕਰਨ ਵਾਲੇ, ਇਸ਼ਨਾਨ ਤੇ ਤਪ ਕਰਨ ਵਾਲੇ ਸਾਰੇ ਥਾਂ ਖੰਡਨ ਕਰ ਦਿਤੇ ਹਨ, ਇਹ ਜੀਵ ਵਿਚਾਰਾ ਕੀ (ਚੀਜ਼) ਹੈ? (ਜੋ ਉਸ ਅਗੇ ਠਹਿਰ ਸਕੇ)।੧।

(ਹੇ ਭਾਈ! ਮੈਂ ਜਦੋਂ) ਪ੍ਰਭੂ ਦੀ ਸ਼ਰਨ ਪਕੜੀ ਤਦੋਂ (ਮਾਇਆ ਦੇ ਪੰਜੇ ਵਿਚੋਂ) ਛੁਟਿਆ। ਸਾਧ (ਗੁਰੂ) ਦੀ ਕਿਰਪਾ ਨਾਲ (ਜਦੋਂ) ਹਰੀ ਪਰਮੇਸ਼ਰ ਦੇ ਗੁਣ ਗਾਏ ਤਦੋਂ ਵਿਸ਼ੇ ਰੋਗ (ਭੋਗ) ਸਭ ਦੂਰ ਹੋ ਗਏ।੧।ਰਹਾਉ।

(ਹੇ ਭਾਈ!) ਉਹ ਮਾਇਆ ਜਦੋਂ ਆਉਂਦੀ ਹੈ ਤਾਂ ਨਾਹ (ਉਸ ਦੀ) ਆਵਾਜ਼ ਸੁਣਾਈ ਦਿੰਦੀ ਹੈ, ਨਾ ਹੀ (ਉਹ) ਮੁਖ ਤੋਂ ਬੋਲਦੀ ਹੈ, (ਅਤੇ) ਨਾ ਹੀ (ਜੀਆਂ ਨੂੰ) ਮੋਹਦੀ ਉਹ ਦਿਸਦੀ ਹੈ। (ਉਹ) ਐਸੀ ਨਸ਼ੇ ਵਾਲੀ ਬੂਟੀ (ਕੋਈ ਵਿਸ਼ੇਸ਼ ਵਸਤੂ) ਖੁਆ ਕੇ ਭੁਲਾ ਲੈਂਦੀ ਹੈ ਜੋ ਸਭ ਦੇ ਮਨ ਵਿਚ ਮਿਠੀ ਲਗਦੀ ਹੈ।੨।

(ਹੇ ਭਾਈ!) ਮਾਂ, ਪੁੱਤਰ, ਹਿਤੂ, ਭਾਈ (ਇਹਨਾਂ ਸਭਨਾਂ ਅੰਦਰ) ਹਰੇਕ ਘਰ ਵਿਚ ਉਸ (ਮਾਇਆ ਨੇ ਦ੍ਵੈਤ ਭਾਵ ਇਕਠਾ ਕਰ ਦਿਤਾ ਹੈ (ਭਾਵ ਫੁੱਟ ਪਾ ਦਿਤੀ ਹੈ)। ਕਿਸੇ ਕੋਲ (ਮਾਇਆ) ਵਧ ਹੈ ਕਿਸੇ ਕੋਲ ਘਟ ਹੈ, ਸਾਰੇ ਹੀ (ਮਾਇਆ ਦੀ ਖ਼ਾਤਰ ਆਪਸ ਵਿਚ) ਲੜ ਲੜ ਕੇ ਮਰ ਰਹੇ ਹਨ।੩।

(ਹੇ ਭਾਈ!) ਮੈਂ ਆਪਣੇ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ (ਮੈਨੂੰ ਮਾਇਆ ਦਾ) ਇਹ ਤਮਾਸ਼ਾ ਕੌਤਕ) ਵਿਖਾਇਆ ਹੈ। ਲੁਕੀ ਹੋਈ (ਮਾਇਆ ਰੂਪੀ) ਅਗ ਵਿਚ ਸਾਰਾ ਸੰਸਾਰ ਸੜ ਰਿਹਾ ਹੈ (ਪਰ ਇਹ ਮਾਇਆ ਪ੍ਰਭੂ ਦੇ) ਭਗਤਾਂ ਨੂੰ ਨਹੀਂ ਚੰਬੜ ਸਕਦੀ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁਖ) ਸੰਤ (ਗੁਰੂ) ਦੀ ਕਿਰਪਾ ਨਾਲ ਹਰੀ ਦਾ ਨਾਮ ਧਨ ਖਟ ਕੇ (ਆਪਣੇ) ਘਰ ਲੈ ਆਇਆ ਹੈ (ਉਸ ਨੇ) ਵਡਾ (ਆਤਮਿਕ) ਸੁਖ ਪਾਇਆ ਹੈ (ਉਸ ਦੇ ਮੋਹ ਦੇ) ਸਾਰੇ ਬੰਧਨ ਕਟੇ ਗਏ ਹਨ।੫।੧੧।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਦੇ ਪਵਿੱਤਰ ਬਚਨ ਹਨ :-

**ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥[ਪੰਨਾ ੧੧੬੦**

ਮਾਇਆ ਨੇ ਛਲ ਨਾਲ ਤ੍ਰਿਗੁਣੀ ਜੀਵਾਂ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ। ਇਸ ਦਾ ਧਾਰਮਿਕ ਅਸਥਾਨਾਂ ਉਤੇ ਭੀ ਇਤਨਾ ਪ੍ਰਭਾਵ ਹੈ ਕਿ ਪੰਡਿਤ, ਮੁੱਲਾਂ, ਭਾਈ, ਸਭ ਇਸ ਦੀ ਪ੍ਰਾਪਤੀ ਲਈ ਲਿਲਕੜੀਆਂ ਲੈ ਰਹੇ ਹਨ। ਬ੍ਰਹਮਾ, ਬਿਸ਼ਨੂ, ਮਹਾਂਦੇਵ ਨੂੰ ਛਲਣ ਵਾਲੀ ਮਾਇਆ ਨੇ ਘਰ ਘਰ ਦੁਬਿਧਾ ਪਾਈ ਹੋਈ ਹੈ। ਇਹ ਕਿਸੇ ਪਾਸ ਵਧ ਹੈ, ਕਿਸੇ ਪਾਸ ਘੱਟ ਹੈ, ਸੰਤੁਸ਼ਟ ਕੋਈ ਵੀ ਨਹੀਂ ਹੈ। ਇਥੋਂ ਤਕ ਕਿ ਮਾਂ, ਪਿਉ, ਪੁੱਤਰ ਹੋਰ ਹਿਤੂ ਇਸ ਦੀ ਪ੍ਰਾਪਤੀ ਖ਼ਾਤਰ ਆਪਸ ਵਿਚ ਲੜਾਈ ਝਗੜਾ ਪਾਈ ਰਖਦੇ ਹਨ।

ਮਾਇਆ ਗੁੱਝੀ ਅੱਗ ਹੈ। ਜਿਸ ਵਿਚ ਗ੍ਰਿਹਸਤੀ ਹੀ ਨਹੀਂ, ਤਪੀ ਤਪੀਸਰ ਵੀ ਸੜ ਰਹੇ ਹਨ। ਮਾਇਆ ਕੇਵਲ ਪੈਸੇ ਜਾਂ ਚਾਂਦੀ ਸੋਨਾ ਨਹੀਂ ਇਸ ਦੇ ਅਨੇਕਾਂ ਰੂਪ ਹਨ। ਇਕ ਵਾਰੀ ਸੰਤ ਬਲਵੰਤ ਸਿੰਘ ਜੀ ਜੋ ਹਰ ਸਾਲ ਸ੍ਰੀ ਹੇਮਕੁੰਟ ਸਾਹਿਬ ਜੱਥਾ ਲੈ ਕੇ ਜਾਂਦੇ ਸਨ ਨੇ, ਦਾਸਰੇ ਨੂੰ ਦੋ ਸਾਧੂਆਂ ਦੀ ਗੱਲ ਸੁਣਾਈ। ਆਪ ਸੈਰ ਕਰਦੇ ੨ ਇਕ ਰਮਣੀਕ ਪਹਾੜੀ ਦੀ ਸੈਰ ਲਈ ਚਲ ਪਏ ਜਿਥੇ ਬਿਲਕੁਲ ਇਕਾਂਤ ਸੀ। ਉਥੇ ਦੋ ਸਾਧੂ ਆਪਸ ਵਿਚ ਝਗੜ ਰਹੇ ਸਨ। ਇਥੋਂ ਤਕ ਤਕਰਾਰ ਵਧ ਗਈ ਕਿ ਹੱਥੋ-ਪਾਈ ਤਕ ਨੌਬਤ ਪਹੁੰਚ ਗਈ। ਆਪ ਜੀ ਨੇ ਪੁਛਿਆ 'ਮਹਾਤਮਾ ਜੀ! ਤੁਸੀਂ ਆਪਣਾ ਘਰ ਛੱਡ ਕੇ ਜੰਗਲ ਵਿਚ ਭਗਤੀ ਕਰਨ ਲਈ ਆਏ ਹੋ, ਫਿਰ ਆਪਸ ਵਿਚ ਕਿਸ ਗੱਲ ਤੋਂ ਲੜ ਰਹੇ ਹੋ? ਇਕ ਸਾਧੂ ਕਹਿਣ ਲਗਾ ਵੇਖੋ ਜੀ! ਇਸ ਨੇ ਮੇਰੀ ਜਗ੍ਹਾ ਆਪਣੀ ਹਦ ਵਿੱਚ ਪਾ ਲਈ ਹੈ, ਦੂਜਾ ਕਹਿਣ ਲਗਾ ਨਹੀਂ ਜੀ! ਇਹ ਝੂਠ ਬੋਲਦਾ ਹੈ, ਮੇਰੀ ਆਪਣੀ ਜਗ੍ਹਾ ਹੈ।' ਭਾਵ ਮਾਇਆ ਉਜਾੜਾਂ ਵਿੱਚ ਪਹਾੜਾਂ ਤੇ ਵੀ ਇਕ ਦੂਜੇ ਵਿਚ ਵੰਡੀਆਂ ਪਾ ਕੇ ਆਪਣ ਤੀਰ ਚਲਾ ਰਹੀ ਹੈ।

ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਢੰਗ ਹੈ ਕਿ ਸੰਤ ਗੁਰੂ ਦੀ ਕਿਰਪਾ ਨਾਲ ਹਰੀ ਦੇ ਗੁਣ ਗਾਏ ਜਾਣ, ਬਸ ਉਥੋ ਇਹ ਫ਼ੌਰਨ ਦੌੜ ਜਾਂਦੀ ਹੈ। ਮਾਇਆ ਸੰਤਾਂ ਪਾਸੋਂ ਡਰਦੀ ਵੀ ਹੈ ਕਿਤੇ ਉਥੋਂ ਉਸ ਨੂੰ ਡੰਡੇ ਨਾ ਪੈਣ। ਭਗਤ ਕਬੀਰ ਜੀ ਦੇ ਬਚਨ ਹਨ :-

**ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ॥**

**ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ॥** [ਪੰਨਾ ੪੭੬

**ਧਨਾਸਰੀ ਮਹਲਾ ੫ ॥ ਤੁਮ ਦਾਤੇ ਪ੍ਰਤਿਪਾਲਕ, ਨਾਇਕ ਖਸਮ ਹਮਾਰੇ ॥ ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ, ਹਮ ਬਾਰਿਕ ਤੁਮਰੇ ਧਾਰੇ ॥ ੧ ॥ ਜਿਹਵਾ ਏਕ, ਕਵਨ ਗੁਨ ਕਹੀਐ ॥ ਬੇਸੁਮਾਰ ਬੇਅੰਤ ਸੁਆਮੀ, ਤੇਰੋ ਅੰਤੁ ਨ ਕਿਨਹੀ ਲਹੀਐ ॥ ੧ ॥ ਰਹਾਉ ॥ ਕੋਟਿ ਪਰਾਧ ਹਮਾਰੇ ਖੰਡਹੁ, ਅਨਿਕ ਬਿਧੀ ਸਮਝਾਵਹੁ ॥ ਹਮ ਅਗਿਆਨ ਅਲਪ ਮਤਿ ਥੋਰੀ, ਤੁਮ ਆਪਨ ਬਿਰਦੁ ਰਖਾਵਹੁ ॥ ੨ ॥ ਤੁਮਰੀ ਸਰਣਿ ਤੁਮਾਰੀ ਆਸਾ, ਤੁਮ ਹੀ ਸਜਨ ਸੁਹੇਲੇ ॥ ਰਾਖਹੁ ਰਾਖਨਹਾਰ ਦਇਆਲਾ, ਨਾਨਕ ਘਰ ਕੇ ਗੋਲੇ ॥ ੩ ॥ ੧੨ ॥**

**ਪਦ ਅਰਥ** : ਪ੍ਰਤਿਪਾਲਕ-ਪਾਲਣ ਵਾਲੇ । ਨਾਇਕ-ਆਗੂ । ਖਸਮ-ਮਾਲਕ । ਪ੍ਰਤਿਪਾਲਹੁ-ਪਾਲਨਾ ਕਰਦੇ ਹੋ। ਤੁਮਰੇ ਧਾਰੇ-ਤੁਹਾਡੇ ਥਾਪੇ (ਬਣਾਏ) ਹੋਏ । ਜਿਹਵਾ-ਜੀਭ, ਜ਼ਬਾਨ ।ਕਿਨ ਹੀ-ਕਿਸੇ ਪਾਸੋਂ । ਕੋਟਿ ਪਰਾਧ-ਕ੍ਰੋੜਾਂ ਅਪਰਾਧ, ਪਾਪ । ਖੰਡਹੁ-ਨਾਸ਼ ਕਰਦੇ ਹੋ । ਅਨਿਕ ਬਿਧਿ-ਅਨੇਕ ਤ੍ਰੀਕਿਆਂ ਨਾਲ ।ਸਮਝਾਵਹੁ-ਸਮਝਾਉਂਦੇ ਹੋ । ਅਗਿਆਨ-ਗਿਆਨ ਹੀਣ । ਅਲਪ ਮਤਿ ਥੋਰੀ-ਅਦਨਾ (ਹੋਛੀ) ਤੇ ਥੋੜੀ ਅਕਲ । ਬਿਰਦੁ-ਸੁਭਾਉ । ਰਖਾਵਹੁ-ਰਖਦੇ, ਵਰਤਦੇ ਹੋ । ਸੁਹੇਲੇ-ਸੁਖ ਦੇਣ ਵਾਲੇ । ਘਰ ਕੇ ਗੋਲੇ-ਘਰ ਦੇ ਗ਼ੁਲਾਮ।

**ਅਰਥ** : (ਹੇ ਪ੍ਰਭੂ! ਤੁਸੀਂ) ਦਾਤਾਂ ਦੇਣ ਵਾਲੇ, ਪਾਲਨਾ ਕਰਨ ਵਾਲੇ, (ਅਗਵਾਈ ਕਰਨ ਵਾਲੇ) ਆਗੂ (ਅਤੇ) ਸਾਡੇ ਮਾਲਕ ਹੋ । ਪਲ ਪਲ ਛਿਨ ਛਿਨ ਤੁਸੀਂ ਹੀ (ਸਾਨੂੰ) ਪਾਲਦੇ ਹੋ, ਅਸੀਂ ਬਾਲਕ ਤੁਹਾਡੇ ਬਣਾਏ ਹੋਏ ਹਾਂ (ਅਤੇ ਤੁਹਾਡੇ ਆਸਰੇ ਹੀ ਜੀਉਂਦੇ ਹਾਂ) ।੧।

(ਹੇ ਪ੍ਰਭੂ !) ਇਕ ਜੀਭ ਨਾਲ (ਤੇਰੇ) ਕਿਹੜੇ ਕਿਹੜੇ ਗੁਣ ਆਖੀਏ ? (ਤੂੰ) ਬੇਸੁਮਾਰ, ਬੇਅੰਤ ਮਾਲਕ ਹੈਂ, ਤੇਰੇ (ਗੁਣਾਂ ਦਾ) ਅੰਤ ਕਿਸੇ ਪਾਸੋਂ ਨਹੀਂ ਲਭਿਆ (ਪਾਇਆ) ਜਾ ਸਕਦਾ ।੧।ਰਹਾਉ।

(ਹੇ ਪ੍ਰਭੂ ! ਤੁਸੀਂ) ਸਾਡੇ ਕ੍ਰੋੜਾਂ ਪਾਪ ਨਾਸ਼ ਕਰਦੇ ਹੋ (ਅਤੇ) ਅਨਗਿਣਤ ਤ੍ਰੀਕਿਆਂ ਨਾਲ (ਸਾਨੂੰ ਜੀਵਨ ਜੁਗਤੀ) ਸਮਝਾਂਦੇ ਹੋ । ਅਸੀਂ ਅਗਿਆਨੀ ਹਾਂ (ਸਾਡੀ) ਮਤਿ ਥੋੜੀ (ਭਾਵ ਤੁੱਛ) ਹੈ, (ਪਰ) ਤੁਸੀਂ (ਸਦਾ) ਆਪਣਾ ਸੁਭਾਉ ਵਰਤਦੇ ਹੋ (ਮਿਹਰ ਕਰਦੇ ਹੋ, ਰਖਦੇ ਹੋ) ।੨।

(ਹੇ ਸੁਆਮੀ ! ਅਸੀਂ) ਤੁਹਾਡੀ ਸ਼ਰਨ ਵਿਚ ਹਾਂ (ਅਤੇ) ਤੁਹਾਡੀ ਹੀ ਆਸਾ (ਟੇਕ) ਹੈ, ਤੁਸੀਂ ਹੀ ਸੁਖ ਦੇਣ ਵਾਲੇ ਸਜਣ ਹੋ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ (ਸਭ ਨੂੰ) ਰਖਣਵਾਲੇ ਦਿਆਲੂ ! (ਸਾਡੀ) ਰਖਿਆ ਕਰੋ (ਅਸੀਂ ਆਪ ਜੀ ਦੇ ਦਰ) ਘਰ ਦੇ ਗੁਲਾਮ ਹਾਂ ।੩।੧੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਬੇਅੰਤ ਗੁਣਾਂ ਦਾ ਵਰਣਨ ਕਰਨਾ ਅਸੰਭਵ ਹੈ । ਉਸ ਅਗੇ ਤਾਂ ਇਉਂ ਬੇਨਤੀ ਕਰਨੀ ਬਣਦੀ ਹੈ ਕਿ ਹੇ ਬਖਸ਼ਿੰਦ ਪ੍ਰਭੂ ! ਅਸੀਂ ਭਾਵੇਂ ਅਲਪ ਮਤਿ ਵਾਲੇ ਅਗਿਆਨੀ ਹਾਂ, ਫਿਰ ਵੀ ਤੁਸੀਂ ਹਰ ਤਰ੍ਹਾਂ ਸਾਡੀ ਪਾਲਨਾ ਕਰਦੇ ਹੋ । ਤੁਸੀਂ ਗਰੀਬ ਨਿਵਾਜ਼ ਹੋ ਆਪਣੇ ਸੇਵਕਾਂ ਦੀ ਪੈਜ ਰਖਦੇ ਹੋ । ਹੇ ਸੁਆਮੀ ਜੀ! ਇਕ ਜੀਭ ਨਾਲ ਆਪ ਜੀ ਦੇ ਬੇਅੰਤ ਗੁਣਾਂ ਦਾ ਕਥਨ ਕਰਨ ਤੋਂ ਅਸਮਰਥ ਹਾਂ ।

**ਧਨਾਸਰੀ ਮਹਲਾ ੫ ॥ ਪੂਜਾ ਵਰਤ ਤਿਲਕ ਇਸਨਾਨਾ, ਪੁੰਨ ਦਾਨ ਬਹੁ ਦੈਨ ॥ ਕਹੂੰ ਨ ਭੀਜੈ ਸੰਜਮ ਸੁਆਮੀ, ਬੋਲਹਿ ਮੀਠੇ ਬੈਨ ॥ ੧ ॥ ਪ੍ਰਭ ਜੀ ਕੋ ਨਾਮੁ ਜਪਤ, ਮਨ ਚੈਨ ॥ ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ, ਬਿਖਮੁ ਨ ਜਾਈ ਲੈਨ ॥ ਰਹਾਉ ॥ ਜਾਪ ਤਾਪ ਭ੍ਰਮਨ ਬਸੁਧਾ, ਕਰਿ ਉਰਧ ਤਾਪ ਲੈ ਗੈਨ ॥ ਇਹ ਬਿਧਿ ਨਹ ਪਤੀਆਨੋ ਠਾਕੁਰ, ਜੋਗ ਜੁਗਤਿ ਕਰਿ ਜੈਨ ॥ ੨ ॥ ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ, ਤਿਨਿ ਪਾਇਓ ਜਿਸੁ ਕਿਰਪੈਨ ॥ ਸਾਧਸੰਗਿ ਰੰਗਿ ਪ੍ਰਭ ਭੇਟੇ, ਨਾਨਕ ਸੁਖਿ ਜਨ ਰੈਨ ॥੩॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਬੋਲਹਿਂ, ਖੋਜਹਿਂ , ਨਹਂ,

**ਪਦ ਅਰਥ** : ਦੈਨ-ਦੇਣੇ । ਨ ਭੀਜੈ-ਨਹੀਂ ਪ੍ਰਸੰਨ ਹੁੰਦਾ । ਸੰਜਮ-ਸਾਧਨ । ਬੋਲਹਿ-ਬੋਲਦੇ ਹਨ । ਬੈਨ-ਬਚਨ । ਚੈਨ-ਸ਼ਾਂਤੀ । ਖੋਜਹਿ-ਖੋਜਦੇ, ਲਭਦੇ ਹਨ। ਬਿਖਮੁ-ਕਠਿਨ । ਨ ਜਾਈ ਲੈਨ-ਨਹੀਂ ਲਿਆ ਜਾ ਸਕਦਾ । ਭ੍ਰਮਨ-ਭਰਮਣ, ਫਿਰਨ । ਬਸੁਧਾ-ਧਰਤੀ । ਉਰਧ ਤਾਪ-ਪੁਠਾ ਹੋ ਕੇ ਤਪ ਕਰਕੇ । ਗੈਨ-ਆਕਾਸ਼। ਨਹ ਪਤੀਆਨੋ-ਨਹੀਂ ਪਤੀਜਦਾ । ਜੈਨ-ਜੈਨ (ਮਤ) । ਜਿਸੁ ਕਿਰਪੈਨ-ਜਿਸ ਉਤੇ ਕਿਰਪਾ ਹੁੰਦੀ ਹੈ । ਰੰਗਿ-ਪ੍ਰੇਮ ਵਿਚ । ਭੇਟੇ-ਮਿਲੇ ਹਨ। ਸੁਖਿ-ਸੁਖ ਵਿਚ । ਜਨ ਰੈਨ-(ਉਸ) ਜਨ ਦੀ ਰਾਤ ।

**ਅਰਥ** : (ਹੇ ਭਾਈ ! ਕਈ ਮਨੁਖ) ਪੂਜਾ (ਕਰਦੇ ਹਨ) ਵਰਤ (ਰਖਦੇ ਹਨ ਮਥੇ ਤੇ) ਤਿਲਕ (ਲਾਉਂਦੇ ਹਨ), ਤੀਰਥ ਇਸ਼ਨਾਨ (ਕਰਦੇ ਹਨ), ਬਹੁਤ ਪੁੰਨ ਦਾਨ ਦੇਂਦੇ ਹਨ । (ਉਹ) ਮਿਠੇ ਬਚਨ ਵੀ ਬੋਲਦੇ ਹਨ, (ਪਰ ਅਜਿਹੇ) ਕਿਸੇ ਸਾਧਨ ਨਾਲ ਸੁਆਮੀ (ਪਰਮੇਸ਼ਰ) ਪ੍ਰਸੰਨ ਨਹੀਂ ਹੁੰਦਾ ।੧।

(ਹੇ ਭਾਈ !) ਪ੍ਰਭੂ ਜੀ ਦਾ ਨਾਮ ਜਪਦਿਆਂ ਮਨ ਨੂੰ ਸ਼ਾਂਤੀ (ਪ੍ਰਾਪਤ ਹੁੰਦੀ ਹੈ) । ਸਾਰੇ ਲੋਕ ਬਹੁਤ ਤ੍ਰੀਕਿਆਂ ਨਾਲ (ਉਸ ਪ੍ਰਭੂ ਨੂੰ) ਖੋਜਦੇ (ਲਭਦੇ ਫਿਰਦੇ) ਹਨ, (ਪਰ ਨਾਮ ਸਿਮਰਨ ਤੋਂ ਬਿਨਾ) ਉਸ ਨੂੰ ਲਭਣਾ ਕਠਿਨ ਹੈ, (ਬਾਹਰਮੁਖੀ ਸਾਧਨਾਂ ਨਾਲ ਉਹ) ਨਹੀਂ ਲਭਿਆ ਜਾ ਸਕਦਾ ।੧।ਰਹਾਉ ।

(ਹੇ ਭਾਈ ! ਜੇ ਕੋਈ) ਜਪ, ਤਪ (ਕਰੇ ਸਾਰੀ) ਧਰਤੀ ਉਤੇ ਫਿਰੇ, ਅਪੁਠਾ ਲਟਕ ਕੇ ਤਪ ਕਰਕੇ, (ਕਿਸੇ ਸਿਧੀ ਸ਼ਕਤੀ ਨਾਲ) ਆਕਾਸ਼ ਵਿਚ ਉਡੇ, ਜੋਗ ਅਤੇ ਜੈਨ (ਮਤ ਦੀਆਂ ਜੁਗਤੀਆਂ) ਕਰੇ, ਇਹਨਾਂ (ਸਾਰੀਆਂ) ਬਿਧੀਆਂ ਨਾਲ ਮਾਲਕ ਨਹੀਂ ਪਤੀਜਦਾ ।੨।

( ਹੇ ਭਾਈ !) ਹਰੀ ਦਾ ਜਸ (ਹਰੀ ਦਾ) ਅੰਮ੍ਰਿਤ ਨਾਮ ਅਮੋਲਕ (ਪਦਾਰਥ) ਹੈ, ਉਸ (ਮਨੁਖ) ਨੇ ਹੀ (ਇਹ ਪਦਾਰਥ) ਪਾਇਆ ਹੈ, ਜਿਸ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੂੰ) ਸਾਧ ਸੰਗ ਦੇ ਪ੍ਰੇਮ ਕਰਕੇ ਪ੍ਰਭੂ ਜੀ ਮਿਲੇ ਪਏ ਹਨ (ਉਸ) ਜਨ ਦੀ (ਉਮਰ ਰੂਪੀ) ਰਾਤ (ਆਤਮਿਕ) ਸੁਖ ਵਿਚ (ਗੁਜ਼ਰਦੀ ਹੈ) ।੩।੧੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਇਸ਼ਨਾਨ ਤੇ ਪੂਜਾ ਕਰਨ ਨਾਲ, ਮਥੇ ਤੇ ਤਿਲਕ ਲਾਉਣ ਜਾਂ ਪੁੰਨ, ਦਾਨ, ਸੰਜਮ ਅਤੇ ਹੋਰ ਅਨੇਕ ਪ੍ਰਕਾਰ ਦੇ ਕਰਮ ਕਾਂਡ ਕੀਤਿਆਂ ਪ੍ਰਸੰਨ ਨਹੀਂ ਹੁੰਦਾ । ਗੁਰਮਤਿ ਦਾ ਸਿਧਾਂਤ 'ਗੋਬਿੰਦ ਭਾਉ ਭਗਤਿ ਦਾ ਭੁਖਾ' ਜਿਵੇਂ ਕਿ ਭਾਈ ਗੁਰਦਾਸ ਜੀ ਨੇ ਉਚਾਰਿਆ ਹੈ, ਸਹੀ ਹੈ ।

ਹਰੀ ਦਾ ਜਸ ਹਰੇਕ ਮਨੁਖ ਨਹੀਂ ਕਰ ਸਕਦਾ, ਜਿਸ ਉਤੇ ਪਰਮੇਸ਼ਰ ਦੀ ਕਿਰਪਾ ਹੁੰਦੀ ਹੈ , ਉਸ ਨੂੰ ਪ੍ਰਾਪਤ ਹੁੰਦਾ ਹੈ । ਇਸ ਦੇ ਫਲ ਸਰੂਪ ਉਸ ਦੀ ਉਮਰ ਰੂਪੀ ਰਾਤ ਸੁਖ ਨਾਲ ਗੁਜ਼ਰਦੀ ਹੈ ।

***ਧਨਾਸਰੀ ਮਹਲਾ ੫ ॥ ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ, ਹਰਿ ਹਰਿ ਨਾਮੁ ਸੁਨਾਵੈ ॥ ਅਸਥਿਰੁ ਕਰੇ ਨਿਹਚਲੁ ਇਹੁ ਮਨੂਆ, ਬਹੁਰਿ ਨ ਕਤਹੂ ਧਾਵੈ ॥੧॥ ਹੈ**

**ਕੋਊ ਐਸੋ ਹਮਰਾ ਮੀਤੁ ॥ ਸਗਲ ਸਮਗ੍ਰੀ ਜੀਉ ਹੀਉ ਦੇਉ, ਅਰਪਉ ਅਪਨੋ ਚੀਤੁ ॥੧॥ ਰਹਾਉ ॥ ਪਰ ਧਨ, ਪਰ ਤਨ, ਪਰ ਕੀ ਨਿੰਦਾ, ਇਨ ਸਿਉ ਪ੍ਰੀਤਿ ਨ ਲਾਗੈ ॥ ਸੰਤਹ ਸੰਗੁ ਸੰਤ ਸੰਭਾਖਨ, ਹਰਿ ਕੀਰਤਨਿ ਮਨੁ ਜਾਗੈ ॥੨॥ ਗੁਣ ਨਿਧਾਨ ਦਇਆਲ ਪੁਰਖ ਪ੍ਰਭ, ਸਰਬ ਸੂਖ ਦਇਆਲਾ ॥ ਮਾਗੈ ਦਾਨੁ ਨਾਮੁ ਤੇਰੋ ਨਾਨਕੁ, ਜਿਉ ਮਾਤਾ ਬਾਲ ਗੁਪਾਲਾ ॥੩॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨੂਆਂ , ਦੇਉਂ, ਅਰਪਉਂ, ਸਿਉਂ , ਸੰਤਹਂ, ਮਾਂਗੈ, ਜਿਉਂ ।

**ਫੁਟਕਲ**: *ਹਥ-ਲਿਖਤ ਸਰੂਪਾਂ ਵਿਚ 'ਸੋਰਠਿ ਮਹਲਾ ੫' ਅੰਕਿਤ ਹੈ ਪਰ ਛਾਪੇ ਵਾਲੇ ਸਰੂਪਾਂ ਵਿਚ ਇਸ ਦੀ ਮੂਲੋਂ ਹੀ ਅਣਹੋਂਦ ਹੈ ਜਦੋਂ ਕਿ 'ਫਰੀਦ ਕੋਟ' ਵਾਲੇ ਸਟੀਕ ਵਿਚ ਵੀ 'ਸੋਰਠਿ ਮਹਲਾ ੫' ਦਰਜ ਹੈ । ਛਾਪੇ ਖਾਨੇ ਵਾਲਿਆਂ ਤੋਂ ਜਾਂ ਲਿਖਾਰੀਆਂ ਤੋਂ ਜੋ ਤਰੁਟੀਆਂ ਰਹਿ ਗਈਆਂ ਹਨ ਉਹਨਾਂ ਨੂੰ ਖੋਜਣ ਤੋਂ ਬਾਅਦ ਸੋਧਣਾ ਚਾਹੀਦਾ ਹੈ । ਇਹ ਕੰਮ ਅਕਾਲ ਤਖਤ ਸਾਹਿਬ ਦੇ ਜਥੇਦਾਰ ਨੂੰ ਆਪਣੇ ਹਥ ਵਿਚ ਲੈਣਾ ਚਾਹੀਦਾ ਹੈ। ਅਸ਼ੁੱਧ ਪਾਠਾਂ ਨੂੰ ਪੁਰਾਤਨ ਸਰੂਪਾਂ ਤੋਂ ਸੇਧ ਲੈ ਕੇ ਠੀਕ ਕਰਨਾ ਗੁਰਬਾਣੀ ਦਾ ਸਤਿਕਾਰ ਕਰਨਾ ਹੈ । ਜੇ ਇਸ ਪਾਸੇ ਕੌਮ ਨੇ ਧਿਆਨ ਨਾ ਦਿਤਾ ਤਾਂ ਪ੍ਰੈਸ ਵਾਲੇ ਹੋਰ ਹਜ਼ਾਰਾ ਅਜੇਹੀਆਂ ਗਲਤੀਆਂ ਪਾ ਦੇਣਗੇ ਜਿਨ੍ਹਾਂ ਨੂੰ ਸੋਧਣਾ ਸੰਭਵ ਨਹੀਂ ਹੋ ਸਕੇਗਾ । ਅਜੇ ਵੀ ਸਮਾਂ ਹੈ ਜੇ ਸ੍ਰੋ, ਗੁ, ਪ੍ਰ, ਕਮੇਟੀ ਅੰਮ੍ਰਿਤਸਰ ਗੁਰਦੁਆਰਾ ਐਕਟ ਪਾਸ ਕਰਵਾ ਕੇ ਅਜੇਹੀ ਧਾਰਾ ਪਵਾ ਲਵੇ ਜਿਸ ਨਾਲ ਬਜਾਰ ਵਿਚ ਛਪਾਈ ਦਾ ਕੰਮ ਬੰਦ ਹੋ ਜਾਵੇ ਅਤੇ ਇਹ ਕੰਮ ਉਹ ਆਪਣੇ ਹਥ ਵਿਚ ਭੈ ਭਾਵਨੀ ਨਾਲ ਧਰਮ ਪ੍ਰਚਾਰ ਕਮੇਟੀ ਦੀ ਨਿਗਰਾਨੀ ਹੇਠ ਕਰੇ ਜਾਂ ਕਰਵਾਏ, ਇਸ ਤਰ੍ਹਾਂ ਦੀ ਸੁਧਾਈ ਨਾਲ ਸਰਬਤ ਦਾ ਭਲਾ ਹੋਵੇਗਾ ।

**ਪਦ ਅਰਥ** : ਛੁਟਕਾਵੈ-ਛੁੜਾ ਦੇਵੇ । ਅਸਥਿਰੁ-ਅਡੋਲ, ਪੱਕਾ । ਨਿਹਚਲੁ-ਅਚਲ । ਬਹੁਰਿ-ਮੁੜ ਕੇ । ਕਤਹੁ-ਕਿਤੇ ਵੀ । ਨ ਧਾਵੈ-ਦੌੜੇ (ਭਜੇ) ਨਾ । ਜੀਉ-ਜਿੰਦ । ਹੀਉ-ਹਿਰਦਾ। ਦੇਉ-ਮੈਂ ਦੇ ਦਿਆ । ਅਰਪਉ-ਭੇਟ ਕਰ ਦਿਆਂ, ਸੌਂਪ ਦਿਆਂ । ਪਰਤਨ-ਪਰਾਇਆ ਸਰੀਰ ਭਾਵ ਪਰ ਇਸਤ੍ਰੀ । ਸੰਭਾਖਨੁ-ਗਲਬਾਤ, ਬਚਨ ਬਿਲਾਸ। ਕੀਰਤਨਿ-ਕੀਰਤਨ (ਹਰੀ ਜੱਸ) ਵਿਚ । ਗੋਪਾਲਾ-ਹੇ ਪ੍ਰਿਥਵੀ ਦੇ ਮਾਲਕ! ।

**ਅਰਥ**: (ਹੇ ਭਾਈ ! ਕੋਈ ਐਸਾ ਸਜਣ ਮਿਲਾਓ, ਜਿਹੜਾ ਮੈਨੂੰ ਮਾਇਆ ਦੇ) ਬੰਧਨਾਂ ਤੋਂ ਛੁੜਾ ਦੇਵੇ, ਹਰਿ ਹਰਿ ਨਾਮ ਸੁਣਾਏ ਤੇ ਪਰਮਾਤਮਾ ਨਾਲ ਮੇਲ ਕਰਾ ਦੇਵੇ, ਇਹ ਮਨ (ਜੋ) ਇਧਰ ਉਧਰ ਭਟਕਦਾ ਰਹਿੰਦਾ ਹੈ, ਇਸਨੂੰ ਅਡੋਲ ਤੇ ਅਚਲ ਕਰ ਦੇਵੇ, (ਤਾਂ ਜੋ ਇਹ) ਮੁੜ ਕਿਤੇ ਵੀ ਦੌੜੇ ਭਜੇ ਨਾਹ ।੧।

(ਹੇ ਭਾਈ !) ਸਾਡਾ ਕੋਈ ਅਜਿਹਾ ਮਿੱਤਰ ਹੈ ? (ਜੇ ਹੈ, ਤਾਂ ਮੈਂ ਘਰ ਦੀ ਸਾਰੀ) ਸਮਗਰੀ (ਮਾਲ ਪਦਾਰਥ), ਜਿੰਦ, ਹਿਰਦਾ (ਉਸ ਨੂੰ) ਦੇ ਦਿਆਂ (ਅਤੇ) ਆਪਣਾ ਚਿਤ (ਵੀ ਉਸ ਨੂੰ) ਭੇਟ ਕਰ

ਦਿਆਂ ।੧।

(ਹੇ ਪ੍ਰਭੂ !) ਪਰਾਇਆ ਸਰੀਰ (ਭਾਵ ਪਰ-ਇਸਤ੍ਰੀ), ਪਰਾਇਆ ਧਨ, ਪਰਾਈ ਨਿੰਦਾ, ਇਨ੍ਹਾਂ ਨਾਲ ਮੇਰੀ ਪ੍ਰੀਤਿ ਨਾ ਲਗੇ । (ਮੈਂ) ਸੰਤਾਂ ਦਾ ਸੰਗ, ਸੰਤਾਂ ਨਾਲ ਗਲ ਬਾਤ (ਕਰਦਾ ਰਹਾਂ) ਹਰੀ ਦੇ ਕੀਰਤਨ ਵਿਚ (ਮੇਰਾ) ਮਨ ਜਾਗਦਾ ਰਹੇ (ਚੇਤੰਨ ਰਹੇ) ।੨।

ਹੇ ਗੁਣਾਂ ਦੇ ਖਜ਼ਾਨੇ ! ਹੇ ਦਇਆ ਕਰਨ ਵਾਲੇ ! ਹੇ ਸਰਬ ਵਿਆਪਕ ! ਹੇ ਪ੍ਰਭੂ ! ਹੇ ਸਾਰੇ ਸੁਖਾਂ ਦੀ ਬਖਸ਼ਿਸ਼ ਕਰਨ ਵਾਲੇ ਦਇਆਲੂ ! ਹੇ ਪ੍ਰਿਥਵੀ ਦੇ ਮਾਲਕ ! ਜਿਵੇਂ ਬੱਚਾ (ਆਪਣੀ) ਮਾਂ (ਪਾਸੋਂ ਭੋਜਨ ਮੰਗਦਾ ਹੈ) ਤਿਵੇਂ ਨਾਨਕ (ਤੇਰੇ ਪਾਸੋਂ ਨਾਮ) ਦਾਨ ਮੰਗਦਾ ਹੈ (ਬਖ਼ਸ਼ਿਸ਼ ਕਰੋ ਜੀ) ।੩।੧੪।

## ਸਾਰੰਸ਼ ਅਤੇ ਸਿਧਾਂਤ

ਜੇ ਕੋਈ ਦੁਨਿਆਵੀ ਬੰਧਨਾ ਤੋਂ ਛੁਟਕਾਰਾ ਦਿਵਾ ਕੇ ਹਰੀ ਦੇ ਨਾਮ ਸਿਮਰਨ ਵਿਚ ਬ੍ਰਿਤੀ ਜੋੜ ਦੇਵੇ, ਅਜਿਹੇ ਮਿਤਰ ਅਗੇ ਸਭ ਕੁਝ ਹੀ ਭੇਟਾ ਕਰ ਦੇਣਾ ਚਾਹੀਦਾ ਹੈ ।

ਇਸ ਸ਼ਬਦ ਵਿੱਚ ਮਨ ਦੇ ਟਿਕਾਅ ਲਈ, ਸ਼ੁੱਭ ਗੁਣਾ ਦੀ ਰਾਸਿ, ਸੰਤਾਂ ਦੀ ਸੰਗਤ ਆਦਿ ਲਈ ਤਰਲਾ ਲਿਆ ਹੈ । ਜਿਵੇਂ ਬੱਚਾ ਮਾਂ ਤੋਂ ਦੁਧ ਮੰਗਦਾ ਹੈ ਤਿਵੇਂ ਜਗਿਆਸੂ ਪ੍ਰਭੂ ਤੋਂ ਨਾਮ ਦਾਨ ਦੀ ਜਾਚਨਾ ਕਰਦਾ ਹੈ ।

**ਧਨਾਸਰੀ ਮਹਲਾ ੫ ॥ ਹਰਿ ਹਰਿ ਲੀਨੇ ਸੰਤ ਉਬਾਰਿ ॥ ਹਰਿ ਕੇ ਦਾਸ ਕੀ ਚਿਤਵੈ ਬੁਰਿਆਈ, ਤਿਸ ਹੀ ਕਉ ਫਿਰਿ ਮਾਰਿ ॥੧॥ ਰਹਾਉ ॥ ਜਨ ਕਾ ਆਪਿ ਸਹਾਈ ਹੋਆ, ਨਿੰਦਕ ਭਾਗੇ ਹਾਰਿ ॥ ਭ੍ਰਮਤ ਭ੍ਰਮਤ ਊਹਾਂ ਹੀ ਮੂਏ, ਬਾਹੁੜਿ ਗ੍ਰਿਹਿ ਨ ਮੰਝਾਰਿ ॥੧॥ ਨਾਨਕ ਸਰਣਿ ਪਰਿਓ ਦੁਖ ਭੰਜਨ, ਗੁਨ ਗਾਵੈ ਸਦਾ ਅਪਾਰਿ ॥ ਨਿੰਦਕ ਕਾ ਮੁਖੁ ਕਾਲਾ ਹੋਆ, ਦੀਨ ਦੁਨੀਆ ਕੈ ਦਰਬਾਰਿ ॥੨॥੧੫॥**

**ਪਦ ਅਰਥ :** ਉਬਾਰਿ-ਬਚਾਅ ਲਏ । ਚਿਤਵੈ-ਚਿਤਵਦਾ, ਸੋਚਦਾ ਹੈ। ਹਾਰਿ-ਹਾਰ ਕੇ । ਭ੍ਰਮਤ ਭ੍ਰਮਤ-ਭਟਕਦੇ ਭਟਕਦੇ । ਬਹੁੜਿ-ਮੁੜ ਕੇ, ਫਿਰ । ਗ੍ਰਿਹਿ ਨ ਮੰਝਾਰਿ-ਘਰ ਵਿਚ ਨਾ (ਆਏ) । ਅਪਾਰਿ-ਬੇਅੰਤ ਪ੍ਰਭੂ ਵਿਚ । ਦਰਬਾਰਿ-ਦਰਬਾਰ ਵਿਚ ।

**ਅਰਥ :** (ਹੇ ਭਾਈ !) ਹਰੀ ਨੇ (ਆਪਣੇ ਸੰਤ ਦੁਖਾਂ ਤੇ ਦੋਖੀਆਂ ਤੋਂ) ਬਚਾਅ ਲਏ । (ਜੋ) ਹਰੀ ਦੇ ਦਾਸ ਦੀ ਬੁਰਿਆਈ ਸੋਚਦਾ ਹੈ, ਫਿਰ ਉਸ ਨੂੰ ਹੀ (ਪਰਮਾਤਮਾ) ਮਾਰਦਾ ਹੈ ।੧।ਰਹਾਉ।

(ਹੇ ਭਾਈ ! ਪਰਮਾਤਮਾ ਆਪਣੇ) ਦਾਸ ਦਾ (ਆਪ ਹੀ) ਸਹਾਈ ਹੋਇਆ ਹੈ, ਨਿੰਦਕ ਹਾਰ ਕੇ ਭਜ ਗਏ। (ਨਿੰਦਕ) ਭਟਕਦੇ ਭਟਕਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚਕਾਰ ਨਹੀਂ ਆਏ (ਵਾਪਸ ਨਹੀਂ ਪਰਤੇ) ।੧।

(ਹੇ ਭਾਈ !) ਨਾਨਕ, ਦੁਖ ਭੰਜਨ (ਪ੍ਰਭੂ ਦੀ) ਸ਼ਰਣੀ ਪਿਆ ਹੈ, (ਉਸ) ਬੇਅੰਤ (ਪ੍ਰਭੂ ਵਿਚ) ਲੀਨ ਹੋ ਕੇ (ਉਸ ਦੇ) ਗੁਣ ਗਾਉਂਦਾ ਹੈ । (ਪਰ ਗੁਰੂ ਦੇ) ਨਿੰਦਕ ਦਾ ਮੂੰਹ ਦੁਨੀਆਂ (ਅਤੇ) ਪ੍ਰਭੂ ਦੇ

ਦਰਬਾਰ ਵਿਚ ਕਾਲਾ ਹੋਇਆ ਹੈ (ਭਾਵ ਉਸ ਨੇ ਲੋਕ ਪ੍ਰਲੋਕ ਵਿਚ ਬਦਨਾਮੀ ਹੀ ਖੱਟੀ ਹੈ) ।੨।੧੫।

## ਅਰਥ ਭੇਦ ਅਤੇ ਨਿਰਣੈ

## ਭ੍ਰਮਤ ਭ੍ਰਮਤ ਊਹਾਂ ਹੀ ਮੂਏ, ਬਹੁੜਿ ਗ੍ਰਿਹਿਨ ਮੰਝਾਰਿ ॥

ਵਖ ਵਖ ਅਰਥ:

੧, ਨਿੰਦਕ ਭ੍ਰਮੇ (ਊਹਾ) ਹਰਹਰ ਗ੍ਰਾਮ ਮੈਂ ਪ੍ਰਿਥੀਆ ਅਰੁ ਮਿਹਰਵਾਨ ਆਦਿਕ ਮਰ ਗਏ ਪੁਨਾ ਘਰਿ ਅੰਮ੍ਰਿਤਸਰ ਜੀ ਮੈਂ ਅਪਨੇ ਨਿਜ ਅਸਥਾਨ ਮੈਂ ਨਾ ਪ੍ਰਾਪਤਿ ਭਏ ਵਾ ਜੋਨੋ ਮੈਂ ਭ੍ਰਮਤ ਹੂਏ ਪੁਨਾ ਸਰੂਪ ਘਰ ਮੈਂ ਨਾ ਪ੍ਰਾਪਤਿ ਹੂਏ । [ਫ.ਸ.

੨. ਗ੍ਰਿਹਿ ਨ ਮੰਝਾਰਿ ॥ ਭਟਕਦੇ ਭਟਕਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿੱਚ ਵਾਪਸ ਨਾ ਆਏ । [ਸ਼ਬਦਾਰਥ

੨, ਗ੍ਰਿਹਿਨ ਮੰਝਾਰਿ ਘਰਾਂ ਵਿਚ ਹੀ, ਅਨੇਕਾਂ ਜੂਨਾਂ ਵਿਚ ਨੋਟ-ਪਾਠ 'ਗ੍ਰਿਹਿ ਨ ਮੰਝਾਰਿ' ਗ਼ਲਤ ਹੈ । ਜੇ ਸੰਬੰਧਕ ' ਮੰਝਾਰਿ' ਦਾ ਸੰਬੰਧ ਲਫਜ਼ 'ਗ੍ਰਿਹਿ' ਨਾਲ ਹੁੰਦਾ , ਤਾਂ ਇਹ ਲਫਜ਼ 'ਗ੍ਰਿਹ' ਹੁੰਦਾ 'ਗ੍ਰਿਹਿ' ਦਾ ਅਰਥ ਹੀ ਆਪਣਾ ਹੈ ' ਘਰ ਵਿਚ' । ਇਸ ਨੂੰ ਹੋਰ ਸੰਬੰਧਕ ਦੀ ਲੋੜ ਨਹੀਂ ਰਹੀ । ਸੋ, ਅਸਲ ਪਾਠ ਹੈ, ''ਗ੍ਰਿਹਿਨ ਮੰਝਾਰਿ'' । ਲਫਜ਼ ' ਗ੍ਰਿਹਿਨ' ਲਫ਼ਜ 'ਗ੍ਰਿਹ' ਤੋਂ ਬਹੁ ਵਚਨ ਬਣਾਇਆ ਗਿਆ ਹੈ ।

**ਅਰਥ** : ਨਿੰਦਕ ਮਨੁੱਖ ਨਿੰਦਾ ਦੇ ਕੰਮ ਵਿਚ ਭਟਕ ਕੇ ਨਿੰਦਾ ਦੇ ਗੇੜ ਵਿਚ ਹੀ ਆਤਮਕ ਮੌਤ ਸਹੇੜ ਲੈਂਦਾ, ਅਤੇ ਫਿਰ ਅਨੇਕਾਂ ਜੂਨਾਂ ਵਿਚ ਜਾ ਪੈਂਦੇ ਹਨ। [ਦਰਪਣ

**ਨਿਰਣੈ** : ਜਾਪਦਾ ਹੈ ਕਿ ਦਰਪਣ ਦੇ ਕਰਤਾ ਨੇ ਫ਼ਰੀਦਕੋਟ ਵਾਲੇ ਸਟੀਕ ਨੂੰ ਮੁਖ ਰਖ ਕੇ 'ਗ੍ਰਿਹਿਨ' ਜੁੜਤ ਪਦ ਠੀਕ ਮੰਨਿਆ ਹੈ। ਪੁਰਾਤਨ ਹਥ ਲਿਖਤ ਸਰੂਪਾਂ ਵਿਚ 'ਗ੍ਰਿਹਿ ਨ' ਤੇ 'ਗ੍ਰਿਹ ਨ' ਦੋਵੇ , ਪਾਠ ਹੀ ਮਿਲਦੇ ਹਨ । ਉਤਾਰਾ ਕਰਨ ਸਮੇਂ ਅਜੇਹੀਆਂ ਹੋਰ ਉਕਾਈਆਂ ਵੀ ਵੇਖਣ ਵਿਚ ਆਉਂਦੀਆਂ ਹਨ। ਪਰ ਕੇਵਲ ਉਹ ਪਾਠ ਹੀ ਨਿਰਣੈ ਦਾ ਅਧਾਰ ਬਣਾ ਸਕਦਾ ਹੈ ਜੋ ਗੁਰਬਾਣੀ ਦੇ ਲਗ ਮਾਤਰੀ ਨੇਮਾਂ ਅਨੁਸਾਰ ਹੋਵੇ ।

ਸੰਮਤ ਸ੍ਰੀ ਗੁਰੂ ਨਾਨਕ ਦੇਵ ਜੀ ੪੨੯ ਵਿਚ ਸਮਾਪਤ ਕੀਤੇ 'ਪ੍ਰਯਾਇ' ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕ੍ਰਿਤ ਸੁਤੇ ਪ੍ਰਕਾਸ਼ ਵਿਚ ਇਉਂ ਦਰਜ ਹੈ :

''ਪੀਠਕਾ ਪ੍ਰਿਥੀਏ ਵੈਰ ਵਾਲੀ ...........ਭ੍ਰਮਤ ਭ੍ਰਮਤ ਦਿਲੀ ਮੈਂ ਗਯਾ ਤੇ ਫੇਰੁ ਲਾਹੌਰ ਨੂੰ ਆਇਆ ਤੇ ਰਾਹ ਵਿਚ ਹੀ ਮਰਿਆ ਪ੍ਰਿਥੀਏ ਆਦਿ ਮੰਝਾਰ ਨ ਆਏ '' ।

ਭਾਸ਼ਾਈ ਪਖੋਂ 'ਗ੍ਰਿਹ' ਤੋਂ 'ਗ੍ਰਿਹਿਨ' ਵਾਲੀ ਸੇਧ ਜਿਵੇਂ ਉਪ੍ਰੋਕਤ ਅਰਥਾਂ ਤੋਂ ਮਿਲਦੀ ਹੈ, ਮਨੋ-ਕਲਪਿਤ ਹੈ ਕਿਉਂਕਿ ਗੁਰਬਾਣੀ ਵਿਚ ਇਕ ਬਚਨ ਤੋਂ ਬਹੁ ਬਚਨ ਬਣਾਉਣ ਵਾਲਾ ਅਜੇਹਾ ਕੋਈ ਨੇਮ ਨਹੀਂ ਜਿਸ ਨਾਲ 'ਗ੍ਰਿਹਿ' ਤੋਂ 'ਗ੍ਰਿਹਿਨ' ਬਣ ਸਕਦਾ ਹੋਵੇ । ਹਾਂ, ਕ੍ਰਿਆਵਾਚੀ ਬਹੁ ਬਚਨੀ ਸ਼ਬਦ ਜੇ 'ਨ' ਨਾਲ ਹੋਵੇ ਉਸ ਦੇ ਵਿਚਲੇ ਅਖ਼ਰ ਨੂੰ ਸਿਹਾਰੀ ਨਹੀਂ ਲਗਦੀ, ਅੰਤਲੇ ਅਖਰ ਨੂੰ ਲਗਦੀ ਹੈ,

ਜਿਵੇਂ :- ਮੰਨੇ ਕਾ ਬਹਿ ਕਰਨਿ ਵੀਚਾਰ' ਹੈ। ਸਾਧਾਰਨ ਬੋਲੀ ਵਿਚ 'ਗ੍ਰਿਹ' ਤੋਂ 'ਗ੍ਰਿਹਿਨ' ਬਹੁ ਬਚਨੀ ਰੂਪ ਵੇਖਣ ਵਿਚ ਨਹੀਂ ਆਇਆ। 'ਨ' ਮੁਕਤਾ ਗ੍ਰਿਹਿ ਨੂੰ ਵਖਰੇ ਕਰਨ ਲਈ ਹੈ। ਇਕ ਪੰਕਤੀ ਵਿਚ ਇਕੋ ਜਹੇ ਅਰਥਾਂ ਵਾਲੇ ਦੋ ਸ਼ਬਦ ਵੀ ਆ ਸਕਦੇ ਹਨ, ਇਸ ਵਿਚ ਕੋਈ ਹੈਰਾਨੀ ਵਾਲੀ ਗਲ ਨਹੀਂ ਹੈ।

ਪਾਠ-ਗ੍ਰੰਥਾਵਲੀ (ਪ੍ਰਕਾਸ਼ਕ-ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ) ਵਿਚ ਵੀ 'ਗ੍ਰਿਹਿ ਨ ਮੰਝਾਰਿ' ਪਾਠ ਹੀ ਸਹੀ ਮੰਨਿਆ ਗਿਆ ਹੈ। ਦਾਸਰੇ ਪਾਸ ਇਕ ਪੁਰਾਤਨ ਹਥ ਲਿਖਤੀ ਸਰੂਪ ਸੰਮਤ ੧੮੪੪ ਦਾ ਮੌਜੂਦ ਹੈ ਜਿਸ ਵਿਚ 'ਗ੍ਰਿਹ ਨ ਮੰਝਾਰਿ' ਪਾਠ ਦੇ ਦਰਸ਼ਨ ਕੀਤੇ ਜਾ ਸਕਦੇ ਹਨ, ਇਹ ਰੂਪ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਿਸੇ ਵਿਸ਼ੇਸ ਵਿਰੋਧੀ ਵਲ ਇਸ਼ਾਰਾ ਹੈ। ਭਾਵੇਂ ਇਸ ਸ਼ਬਦਂ ਵਿਚ ਉਸ ਮਨੁਖ ਦਾ ਨਾਮ ਦਰਜ ਨਹੀਂ ਪਰ ਗੁਰੂ ਅਰਜਨ ਦੇਵ ਜੀ ਪਾਸੋਂ ਗੁਰਗਦੀ ਖੋਹਣ ਦੀ ਖਾਤਰ ਪ੍ਰਿਥੀਚੰਦ ਸੁਲਹੀ ਖਾਂ ਨੂੰ ਚੜ੍ਹਾ ਕੇ ਲਿਆਇਆ ਸੀ, ਜੋ ਰਸਤੇ ਵਿਚ ਸੜਕੇ ਮਰ ਗਿਆ ਸੀ। ਫਿਰ ਉਸ ਦਾ ਭਤੀਜਾ ਸੁਲਭੀ ਖਾਂ ਵੀ ਚੜ੍ਹ ਕੇ ਆਇਆ ,ਓਹ ਭੀ ਰਸਤੇ ਵਿਚ ਹੀ ਰਿਹਾ ਸੀ। ਸੋ ਗੁਰੂ ਜੀ ਨੇ ਕਰਤਾ ਪੁਰਖ ਦਾ ਧੰਨਵਾਦ ਕੀਤਾ ਹੈ। ਪਰਮੇਸ਼ਰ ਦਾ ਬਿਰਦ ਹੈ ਓਹ ਸਦਾ ਆਪਦੇ ਭਗਤਾਂ-ਸੰਤਾਂ ਦੀ ਪੈਜ ਰਖਦਾ ਹੈ ਅਤੇ ਦੋਖੀਆਂ ਨੂੰ ਤਤਕਾਲ ਮਾਰ ਦਿੰਦਾ ਹੈ :-

**ਨਿੰਦਕ ਮਾਰੇ ਤਤਕਾਲਿ, ਖਿਨ ਟਿਕਣ ਨ ਦਿਤੇ ॥**
**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ, ਫੜਿ ਜੋਨੀ ਜੁਤੇ ॥** [ਪੰਨਾ ੫੨੩

ਸੁਲਹੀ ਖਾਂ ਬਾਰੇ ਵੀ ਲਿਖਿਆ ਹੈ ''ਬੁਰਾ ਚਿਤਵਤ ਚਿਤਵਤ ਪਚਿਆ''। ਪ੍ਰਭੂ ਆਪਣੇ ਦਾਸਾਂ ਦੀ ਰਖਿਆ ਕਰਦਾ ਹੈ ਅਤੇ ਨਿੰਦਕਾਂ ਦੇ ਇਥੇ ਉਥੇ ਹਰ ਥਾਂ ਹੀ ਮੂੰਹ ਕਾਲੇ ਹੁੰਦੇ ਹਨ।

**ਧਨਾਸਰੀ ਮਹਲਾ ੫॥ ਅਬ ਹਰਿ ਰਾਖਨਹਾਰੁ ਚਿਤਾਰਿਆ ॥ ਪਤਿਤ ਪੁਨੀਤ ਕੀਏ ਖਿਨ ਭੀਤਰਿ, ਸਗਲਾ ਰੋਗੁ ਬਿਦਾਰਿਆ ॥੧॥ ਰਹਾਉ ॥ ਗੋਸਟਿ ਭਈ ਸਾਧ ਕੈ ਸੰਗਮਿ, ਕਾਮ ਕ੍ਰੋਧੁ ਲੋਭੁ ਮਾਰਿਆ ॥ ਸਿਮਰਿ ਸਿਮਰਿ ਪੂਰਨ ਨਾਰਾਇਨ, ਸੰਗੀ ਸਗਲੇ ਤਾਰਿਆ ॥੧॥ ਅਉਖਧੁ ਮੰਤ੍ਰੁ ਮੂਲ ਮਨ ਏਕੈ, ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥ ਚਰਨ ਰੇਨ ਬਾਂਛੈ ਨਿਤ ਨਾਨਕੁ, ਪੁਨਹ ਪੁਨਹ ਬਲਿਹਾਰਿਆ ॥੨॥੧੬॥**

**ਪਦ ਅਰਥ** : ਅਬ-ਹੁਣ ਭਾਵ ਇਸ ਮਨੁੱਖਾ ਜਨਮ ਵਿੱਚ। ਚਿਤਾਰਿਆ-ਯਾਦ ਕੀਤਾ। ਪਤਿਤ-ਡਿਗੇ ਹੋਏ, ਆਚਰਨਹੀਣ। ਪੁਨੀਤ ਪਵਿਤਰ। ਖਿਨ ਭੀਤਰਿ-ਛਿਨ ਵਿਚ। ਬਿਦਾਰਿਆ-ਨਾਸ਼ ਕਰ ਦਿਤਾ। ਗੋਸਟਿ-ਗੋਸ਼ਟੀ, ਵਿਚਾਰ ਭਰਪੂਰ ਗੱਲਬਾਤ। ਸੰਗਮਿ-ਇਕੱਠ ਵਿਚ, ਸੰਗਤ ਵਿਚ। ਅਉਖਧੁ-ਦਵਾਈ। ਮੰਤ੍ਰੁ ਮੂਲ-ਮੂਲ ਮੰਤ੍ਰ। ਬਿਸ੍ਵਾਸ-ਨਿਸ਼ਚਾ। ਚਰਨ ਰੇਨ-ਚਰਨ ਧੂੜੀ। ਬਾਛੈ-ਮੰਗਦਾ

ਹੈ। ਪੁਨਹ ਪੁਨਹ-ਮੁੜ ਮੁੜ, ਵਾਰ ਵਾਰ।

**ਅਰਥ** : (ਹੇ ਭਾਈ!) ਹੁਣ (ਭਾਵ ਇਸੇ ਮਨੁੱਖਾ ਜਨਮ ਵਿੱਚ ਅੱਸਾਂ ਦੁੱਖਾਂ ਤੋਂ) ਬਚਾਉਣ ਵਾਲੇ ਹਰੀ ਨੂੰ ਯਾਦ ਕੀਤਾ (ਉਸ ਹਰੀ ਨੇ) ਪਾਪੀਆਂ ਨੂੰ ਛਿਨ ਵਿੱਚ ਪਵਿੱਤਰ ਕਰ ਲਿਆ (ਅਤੇ ਹਰ ਪ੍ਰਕਾਰ ਦਾ) ਸਾਰਾ ਦੁੱਖ ਦੂਰ ਕਰ ਦਿੱਤਾ।੧।ਰਹਾਉ।

(ਹੇ ਭਾਈ!) ਸਾਧਾਂ ਨਾਲ ਵਿਚਾਰ-ਗੋਸ਼ਟੀ ਹੋਈ (ਜਿਸ ਦੇ ਫਲ ਸਰੂਪ ਹਰੀ ਨੇ) ਕਾਮ, ਕ੍ਰੋਧ, ਲੋਭ (ਆਦਿ) ਨੂੰ ਮਾਰ (ਮੁਕਾ) ਦਿੱਤਾ। ਪੂਰਨ ਪਰਮੇਸ਼ਰ ਨੂੰ ਸਿਮਰ ਸਿਮਰ ਕੇ 'ਸਾਰੇ ਸੰਗੀਆਂ' (ਸਾਥੀਆਂ) ਨੂੰ ਤਾਰ ਲਿਆ।੧।

(ਹੇ ਭਾਈ!) ਮਨ ਦਾ (ਅਸਲ) ਦਾਰੂ ਇਕ ਹੀ ਹੈ- 'ਮੂਲ ਮੰਤ੍ਰ' (ਜਿਸ ਨੇ ਆਪਣੇ) ਮਨ ਵਿੱਚ ਪ੍ਰਭੂ ਦਾ ਵਿਸ਼ਵਾਸ (ਇਹ ਨਿਸਚਾ ਚੰਗੀ ਤਰ੍ਹਾਂ) ਟਿਕਾਅ ਲਿਆ ਹੈ, ਨਾਨਕ (ਅਜਿਹੇ ਪ੍ਰੇਮੀ ਦੀ) ਨਿਤਾ ਪ੍ਰਤਿ ਚਰਨ ਧੂੜੀ ਮੰਗਦਾ ਹੈ (ਅਤੇ ਉਸ ਤੋਂ) ਮੁੜ ਮੁੜ ਸਦਕੇ (ਕੁਰਬਾਨ) ਜਾਂਦਾ ਹੈ।੨।੧੩।

## ਸਾਰੰਸ਼ ਅਤੇ ਸਿਧਾਂਤ

ਮੂਲ ਮੰਤਰ ਨਾਲ ਹਰੇਕ ਗੁਰਸਿਖ ਦਾ ਹਿਰਦਾ ਜੁੜਿਆ ਹੋਣਾ ਚਾਹੀਦਾ ਹੈ। ਜੇ ਇਸ ਉਤੇ ਵਿਸ਼ਵਾਸ਼ ਦ੍ਰਿੜ ਹੋ ਜਾਏ ਤਾਂ 'ਸੰਗੀ ਸਾਥੀ ਸਗਲ ਤਰਾਈ' ਵਾਲੀ ਕ੍ਰਿਆ ਸੁਤੇ ਹੀ ਪ੍ਰਗਟ ਹੋ ਆਉਂਦੀ ਹੈ। ਗੁਰਬਾਣੀ ਵਿਚ ਮੂਲ ਮੰਤਰ ਦੀ ਦ੍ਰਿੜਤਾ ਬਾਰੇ ਗੁਰਵਾਕ ਇਸ ਤਰ੍ਹਾਂ ਹਨ :-

**ਅਉਖਧ ਮੰਤ੍ਰੁ ਮੂਲੁ ਮਨ ਏਕੈ, ਜੇ ਕਰਿ ਦ੍ਰਿੜਿ ਚਿਤੁ ਕੀਜੈ ਰੇ ॥**
**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥** [ਪੰਨਾ ੧੫੬

ਇਹ ਸ਼ਬਦ ਉਤਮ ਪੁਰਖ ਦਾ ਲਖਾਇਕ ਹੈ ਜਿਸ ਦੀ ਪ੍ਰੋੜਤਾ 'ਨਾਨਕੁ' ਪਦ ਤੋਂ ਹੋ ਜਾਂਦੀ ਹੈ। ਪਰ 'ਦਰਪਣ' ਦੇ ਕਰਤਾ ਨੇ ਆਪਣੇ ਸੁਭਾਅ ਅਨੁਸਾਰ ਅਨ-ਪੁਰਖ ਵਿਚ ਅਰਥ ਕੀਤੇ ਹਨ।

**ਧਨਾਸਰੀ ਮਹਲਾ ੫ ॥ ਮੇਰਾ ਲਾਗੋ ਰਾਮ ਸਿਉ ਹੇਤੁ ॥ ਸਤਿਗੁਰੁ ਮੇਰਾ ਸਦਾ ਸਹਾਈ, ਜਿਨਿ ਦੁਖ ਕਾ ਕਾਟਿਆ ਕੇਤੁ ॥੧॥ਰਹਾਉ॥ ਹਾਥ ਦੇਇ ਰਾਖਿਓ ਅਪੁਨਾ ਕਰਿ, ਬਿਰਥਾ ਸਗਲ ਮਿਟਾਈ ॥ ਨਿੰਦਕ ਕੇ ਮੁਖ ਕਾਲੇ ਕੀਨੇ, ਜਨ ਕਾ ਆਪਿ ਸਹਾਈ ॥ ੧ ॥ ਸਾਚਾ ਸਾਹਿਬੁ ਹੋਆ ਰਖਵਾਲਾ, ਰਾਖਿ ਲੀਏ ਕੰਠਿ ਲਾਇ ॥ ਨਿਰਭਉ ਭਏ ਸਦਾ ਸੁਖ ਮਾਣੇ, ਨਾਨਕ ਹਰਿ ਗੁਣ ਗਾਇ ॥੨॥੧੭॥**

**ਪਦ ਅਰਥ** : ਲਾਗੋ-ਲੱਗ ਗਿਆ। ਹੇਤੁ-ਪਿਆਰ-ਪ੍ਰੇਮ। ਕੇਤੁ-ਝੰਡਾ, ਨਿਸ਼ਾਨ। ਬਿਰਥਾ-ਪੀੜਾ, ਦੁਖ-ਤਕਲੀਫ। ਕੰਠਿ-ਗਲੇ ਨਾਲ।

**ਅਰਥ** : (ਹੇ ਭਾਈ !) ਮੇਰਾ (ਵਿਆਪਕ) ਰਾਮ ਨਾਲ ਪ੍ਰੇਮ ਲਗ ਗਿਆ। ਮੇਰਾ ਸਤਿਗੁਰੂ ਸਦਾ ਹੀ (ਮੇਰਾ) ਸਹਾਈ (ਮਦਦਗਾਰ) ਹੋਇਆ ਹੈ ਜਿਸ ਨੇ ਦੁਖਾਂ ਦਾ (ਨਾਮੋ) ਨਿਸ਼ਾਨ ਹੀ ਮਿਟਾ ਦਿਤਾ।੧। ਰਹਾਉ।

(ਹੇ ਭਈ ! ਉਸ ਪ੍ਰਭੂ ਨੇ) ਆਪਣਾ (ਸੇਵਕ) ਜਾਣ ਕੇ ਹਥ ਦੇ ਕੇ ਰਖ ਲਿਆ (ਅਤੇ) ਸਾਰੀ ਪੀੜਾ ਦੂਰ ਕਰ ਦਿਤੀ। (ਉਸ ਪ੍ਰਭੂ ਨੇ) ਨਿੰਦਕਾਂ ਦੇ ਮੂੰਹ ਕਾਲੇ ਕਰ ਦਿਤੇ ਹਨ (ਅਤੇ ਆਪਣੇ) ਦਾਸ ਦਾ ਆਪੇ ਸਹਾਈ (ਹੋਇਆ) ।੧।

(ਹੇ ਭਾਈ ! ਉਹ) ਸੱਚਾ ਸਾਹਿਬ ਰਖਵਾਲਾ ਹੋਇਆ (ਅਤੇ ਦਾਸ) ਗਲੇ ਨਾਲ ਲਾ ਕੇ ਰਖ ਲਏ (ਭਾਵ ਬਚਾਅ ਲਏ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਦਾਸ) ਹਰੀ ਕੇ ਗੁਣ ਗਾ ਕੇ ਡਰ ਤੋਂ ਰਹਿਤ ਹੋ ਗਏ (ਅਤੇ) ਸਦਾ ਸੁਖ ਮਾਣਦੇ ਰਹੇ ।੨।੧੭।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਮੇਰਾ ਸਦਾ ਸਹਾਈ ॥ ਜਿਨਿ ਦੁਖ ਕਾ ਕਾਟਿਆ ਕੇਤੁ ॥**

ਇਸ ਪੰਕਤੀ ਵਿਚ 'ਕੇਤੁ' ਪਦ ਦੇ ਕਈ ਅਰਥ ਕੀਤੇ ਗਏ। ਜਿਵੇਂ :-

੧. ਜਿਨੋ ਨੇ ਦੁਖ ਕਾ(ਕੇਤੁ) ਘਰ ਭਾਵ ਅਗਯਾਨ ਕਾਟ ਦੀਆ ਹੈ [ਫ਼. ਸ.

੨. ਜਿਸ ਨੇ ਦੁੱਖਾਂ ਦਾ (ਕੇਤੁ) ਨਿਸ਼ਾਨ ਹੀ ਕੱਟ (ਮੇਟ) ਦਿੱਤਾ ਹੈ। [ਪਿੰ. ਨਰੈਣ ਸਿੰਘ

੩. ਉਪ੍ਰੋਕਤ ਅਰਥ ਤੋਂ ਇਲਾਵਾ ;
ਜਿਨ੍ਹਾਂ ਦਾ ਕੇਤੁ-ਖੇਤ। ਕੱਟ ਦਿਤਾ ਹੈ, ਦੁੱਖਾਂ ਦਾ ਸਮਾਂ ਕੱਟ ਦਿਤਾ ਹੈ। [ਸਿੰ. ਸ.

੪. ਦੁਖ ਦਾ ਝੰਡਾ ਪੁੱਟ ਦਿਤਾ, ਡੇਰਾ ਢਾਹ ਦਿਤਾ। [ਸ਼ਬਦਾਰਥ

**ਨਿਰਣੈ** : ਮਹਾਨ ਕੋਸ਼ ਵਿਚ 'ਕੇਤੁ' ਪਦ ਦੇ ਹੇਠ ਲਿਖੇ ਅਰਥ ਅੰਕਿਤ ਹਨ :-

ਕਿਸ -''ਕਰਿ ਅਨਰਥ ਦਰਬ ਸੰਚਿਆ ਸੋ ਕਾਰਜ ਕੇਤੁ।'' ਸੰਗਯਾ-ਨਿਸ਼ਾਨ,ਧੁਜਾ 'ਜਿਨਿ ਦੁਖ ਕਾ ਕਾਟਿਆ 'ਕੇਤੁ' (ਵਾਰ ਜੈਤਸਰੀ) ਭਾਵ ਦੁਖ ਦਾ ਰਾਜ ਦੂਰ ਕਰ ਦਿਤਾ।

'ਕੇਤੂ' ਪਦ ਪੜਨਾਵ ਦੇ ਰੂਪ ਵਿਚ ਗੁਰ ਬਾਣੀ ਅੰਦਰ ਬਹੁਤ ਥਾਂ ਵਰਤਿਆ ਗਿਆ ਹੈ। ਪੁਰਾਣਾ ਅਨੁਸਾਰ ਕੇਤੁ 'ਗ੍ਰਹਿ' ਹੈ। ਜਿਸ ਕਰਕੇ ਗ੍ਰਹਿ ਕਟਣ ਵਾਲੇ ਅਰਥ ਵੀ ਕਈ ਪ੍ਰੇਮੀ ਕਰਦੇ ਹਨ। ਪਰ ਭਾਵਕ ਅਰਥ ਤਾਂ ਇਹੋ ਹੀ ਬਣਦੇ ਹਨ ਕਿ ਮੇਰਾ ਸਤਿਗੁਰੂ ਸਦਾ ਸਹਾਇਤਾ ਕਰਦਾ ਹੈ ਜਿਸ ਨੇ ਦੁਖ ਦਾ (ਨਾਮੋ) ਨਿਸ਼ਾਨ ਹੀ ਮਿੱਟਾ ਦਿਤਾ। (ਨੋਟ- ਜੇ ਸ਼ਬਦਾਵਲੀ ਦੇ ਰੂਪ ਨੂੰ ਮੁਖ ਰਖੀਏ ਤਾਂ ਅਰਥ ਵੀ ਭੂਤਕਾਲ ਨਾਲ ਸੰਬੰਧਤ ਹੋਣੇ ਚਾਹੀਦੇ ਹਨ, ਪਰ ਟੀਕਾਕਾਰਾਂ ਅਜਿਹੇ ਨੁਕਤਿਆਂ ਵਲ ਘਟ ਹੀ ਧਿਆਨ ਦੇਂਦੇ ਹਨ)।

## ਸਾਰੰਸ਼ ਅਤੇ ਸਿਧਾਂਤ

ਜਦੋਂ ਰਾਮ ਪਿਆਰੇ ਨਾਲ ਪਕਾ-ਪ੍ਰੇਮ ਪੈ ਜਾਂਦਾ ਹੈ ਤਾਂ ਸਾਰੇ ਦੁਖ ਮਿਟ ਜਾਂਦੇ ਹਨ ਕਿਉਂਕਿ ਸਤਿਗੁਰੂ ਆਪਣੇ ਸੇਵਕ ਨੂੰ ਆਪਣੇ ਕੰਠ ਨਾਲ ਲਾ ਕੇ ਰਖਦੇ ਹਨ। ਜਿਥੇ ਕਿਸੇ ਦੀ ਪਹੁੰਚ ਨਹੀਂ ਹੁੰਦੀ, ਉਥੇ ਮਾਤਾ ਪਿਤਾ ਵਾਂਗ ਸਤਿਗੁਰੂ ਆਪ ਰਖਵਾਲੀ ਕਰਦੇ ਹਨ :

**ਆਪਨੇ ਦਾਸ ਕਾ ਸਦਾ ਰਖਵਾਲਾ ॥**
**ਕਰਿ ਕਿਰਪਾ ਅਪੁਨੇ ਕਰਿ ਰਾਖੇ, ਮਾਤ ਪਿਤਾ ਜਿਉ ਪਾਲਾ ॥** [ਪੰਨਾ ੬੨੩

**ਧਨਾਸਰੀ ਮਹਲਾ ੫ ॥ ਅਉਖਧੁ ਤੇਰੋ ਨਾਮੁ, ਦਇਆਲ ॥ ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ, ਤੂੰ ਆਪਿ ਕਰਹਿ ਪ੍ਰਤਿਪਾਲ ॥ ੧ ॥ਰਹਾਉ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ, ਦੁਤੀਆ ਭਾਉ ਨਿਵਾਰਿ ॥ ਬੰਧਨ ਕਾਟਿ ਲੇਹੁ ਅਪੁਨੇ ਕਰਿ, ਕਬਹੂ ਨ ਆਵਹ ਹਾਰਿ ॥੧॥ ਤੇਰੀ ਸਰਨਿ ਪਾਇਆ ਹਉ ਜੀਵਾਂ, ਤੂੰ ਸਮ੍ਰਥੁ ਪੁਰਖੁ ਮਿਹਰਵਾਨੁ ॥ ਆਠ ਪਹਰ ਪ੍ਰਭ ਕਉ ਆਰਾਧੀ, ਨਾਨਕ ਸਦ ਕੁਰਬਾਨੁ॥੨॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਆਵਹਂ, ਹਉਂ, ਆਰਾਧੀਂ ।

**ਪਦ ਅਰਥ** : ਅਉਖਧੁ-ਦਵਾਈ । ਆਤੁਰ-ਦੁਖੀ । ਗਤਿ-ਅਵਸਥਾ । ਕਰਹਿ- ਕਰਦਾ ਹੈਂ । ਹਾਰਿ-ਹਾਰ ਕੇ । ਅਰਾਧੀ-ਮੈਂ ਸਿਮਰਾਂ ।

**ਅਰਥ** : ਹੇ ਦਇਆ ਦੇ ਘਰ (ਪ੍ਰਭੂ !) ਤੇਰਾ ਨਾਮ (ਹੀ ਸਭ ਰੋਗਾਂ ਦੀ) ਦਵਾਈ ਹੈ। (ਪਰ) ਮੈਂ ਦੁਖੀਏ ਨੇ ਤੇਰੀ (ਉਚੀ)ਅਵਸਥਾ ਨਹੀਂ ਸਮਝੀ (ਪ੍ਰੰਤੂ)ਤੂੰ ਆਪ ਹੀ(ਮੇਰੀ)ਪਾਲਨਾ ਕਰਦਾ ਹੈਂ।੧।ਰਹਾਉ।

ਹੇ ਮੇਰੀ ਸੁਆਮੀ ! (ਮੇਰੇ ਤੇ) ਕਿਰਪਾ ਕਰ ( ਅਤੇ ਮੇਰੇ ਅੰਦਰੋਂ) ਦ੍ਵੈਤ ਭਾਵ ਦੂਰ ਕਰ ਦੇ । (ਮਾਇਆ ਦੇ) ਬੰਧਨ ਕਟ ਕੇ (ਮੈਨੂੰ) ਆਪਣਾ (ਦਾਸ) ਬਣਾ ਲੈ, ਜਿਸ ਦਾ ਸਦਕਾ (ਮੈਂ) ਮਨੁਖਾ ਜਨਮ ਦੀ ਬਾਜ਼ੀ ਕਦੇ ਵੀ ਹਾਰ ਕੇ (ਤੇਰੇ ਪਾਸ) ਨਾ ਆਵਾਂ ।੧।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਤੇਰੀ ਸ਼ਰਨ ਵਿਚ ਪਿਆ ਹੋਇਆ, ਮੈਂ ਜੀਊਂਦਾ ਹਾਂ, ਤੂੰ ਸਰਬ ਸ਼ਕਤੀਮਾਨ, ਸਰਬ -ਵਿਅਪਕ (ਅਤੇ ਸਭ ਉਤੇ) ਮਿਹਰ ਕਰਨ ਵਾਲਾ ਹੈਂ । ਅੱਠੇ ਪਹਿਰ (ਤੈਨੂੰ) ਪ੍ਰਭੂ ਨੂੰ ਸਿਮਰਦਾ ਰਹਾਂ, ਨਾਨਕ (ਤੇਰੇ ਤੋਂ) ਸਦਾ ਕੁਰਬਾਨ (ਜਾਂਦਾ ਹੈ) ।੨।੧੮।

## ਸਾਰੰਸ ਅਤੇ ਸਿਧਾਂਤ

ਇਸ ਸ਼ਬਦ ਵਿਚ ਦ੍ਵੈਤ ਭਾਵ ਦੀ ਨਿਵਿਰਤੀ ਲਈ ਦੀਨ ਹੋ ਕੇ ਪ੍ਰਭੂ ਅਗੇ ਬੇਨਤੀ ਕੀਤੀ ਹੈ । ਪਰਮੇਸ਼ਰ ਦਾ ਨਾਮ ਅਜਿਹੀ ਅਉਖਧੀ ਹੈ ਜੋ ਹਰ ਪ੍ਰਕਾਰ ਦੀ ਬੀਮਾਰੀ ਤੋਂ ਬਚਾਉਂਦੀ ਹੈ । ਸਿਧਾਂਤ ਇਹ ਹੈ ਕਿ ਜੀਵਨ ਵਿਚ ਜਿਤਨਾ ਵੀ ਦੁਖ ਹੈ, ਸਭ ਦ੍ਵੈਤ ਕਾਰਨ ਹੈ । ਜੋ ਦੁਬਿਧਾ ਮਰ ਜਾਏ ਤਾਂ ਜੀਵ ਬ੍ਰਹਮ ਦੇ ਵੀਚਾਰਨ ਵਾਲਾ ਬਣ ਸਕਦਾ ਹੈ : -

**ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ॥ [ਪੰਨਾ ੨੩੮**

## ਰਾਗੁ ਧਨਾਸਰੀ ਮਹਲਾ ੫

**੧ੴ ਸਤਿਗੁਰ ਪ੍ਰਸਾਦਿ ॥ ਹਾ ਹਾ ਪ੍ਰਭ ਰਾਖਿ ਲੇਹੁ ॥ ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ, ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ ਰਹਾਉ॥ ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥੧॥ ਊਚ ਨੀਚ ਸੂਖ ਦੂਖ ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥ ੨ ॥ ਮਨਿ ਬਾਸਨਾ, ਰਚਿ ਬਿਖੈ ਬਿਆਧਿ ॥ ਪੰਚ ਦੂਤ ਸੰਗਿ**

**ਮਹਾ ਅਸਾਧ ॥੩॥ ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ, ਜਾਨੁ ਸਦਾ ਹਰਿ ਨੇਰਾ ॥੪॥੧॥੧੯॥**

**ਪਦ ਅਰਥ** : ਹਾ ਹਾ-ਹਾਏ ਹਾਏ । ਦੁਖੀ ਹਿਰਦੇ ਚੋਂ ਨਿਕਲੇ ਹੋਏ ਹੌਕੇ ਦੀ ਆਵਾਜ਼ । ਪ੍ਰਭ-ਹੇ ਪ੍ਰਭੂ !। ਅਗਨਿ-ਅੱਗ । ਉਚ ਉੱਚਾ (ਚੜ੍ਹਦੀ ਕਲਾ) ਨੀਚ-ਨੀਵਾਂ, ਢਹਿੰਦੀ ਕਲਾ, ਧ੍ਰਾਪਸਿ ਨਾਹੀ-ਰਜਦਾ ਨਹੀਂ ਹੈ । ਮਨਿ-ਮਨ ਵਿਚ । ਬਾਸਨਾ-ਵਾਸ਼ਨਾ, ਰਚਿ-ਪੈਣ ਕਰਕੇ । ਬਿਖੈ ਬਿਆਧਿ-ਵਿਸ਼ਿਆਂ ਦੀ ਵਾਸ਼ਨਾ । ਜੀਅ-ਜੀਵ (ਬਹੁ ਵਚਨ) । ਜਹਾਨੁ-ਜਗਤ । ਜਾਨੁ-ਜਾਣ ਲੈ ।

**ਅਰਥ** : ਹਾ ਹਾ, ਹੇ ਪ੍ਰਭੂ ! (ਤੂੰ ਵਿਸ਼ੇ ਵਿਕਾਰਾਂ ਤੋਂ) ਰਖ ਲੈ। ਹੇ ਸੁਆਮੀ ! ਅੱਸਾਂ (ਜੀਆਂ ਤੋਂ) ਆਪਣੇ ਆਪ ਕੁਛ ਨਹੀਂ ਹੋ ਸਕਦਾ, ਕਿਰਪਾ ਕਰਕੇ (ਸਾਨੂੰ) ਆਪਣਾ ਨਾਮ (ਬਖਸ਼) ਦੇ ।੧। ਰਹਾਉ।

(ਹੇ ਪ੍ਰਭੂ !) ਇਹ ਪਰਵਾਰ ਅਤੇ ਸੰਸਾਰ ਅੱਗ ਦ ਸਾਗਰ ਹੈ । (ਇਸ ਸੰਸਾਰ ਵਿਚ) ਭਰਮ, ਮੋਹ ਅਤੇ ਅਗਿਆਨ ਦਾ ਹਨੇਰਾ ਹੈ ।੧।

(ਸੰਸਾਰ ਵਿਚ ) ਚੰਗੇ ਮੰਦੇ ਦਾ ਖਿਆਲ, ਸੁਖ ਅਤੇ ਦੁਖ (ਬਣੇ ਰਹਿੰਦੇ ਹਨ) । (ਪਦਾਰਥਾਂ ਦੀ) ਤ੍ਰਿਸ਼ਨਾ (ਮਾਇਕੀ ਪਦਾਰਥਾਂ ਦੀ) ਭੁੱਖ (ਵਲੋਂ ਜੀਵ ਕਦੇ) ਰਜਦਾ ਨਹੀਂ ਹੈ ।੨।

(ਮਨੁੱਖੀ) ਮਨ ਵਿਚ ਖ਼ਾਹਿਸ਼ਾਂ ਹੋਣ ਕਰਕੇ, ਜ਼ਹਿਰੀਲੀ ਬੀਮਾਰੀ ਪੈਦਾ ਹੋ ਗਈ ਹੈ ਅਤੇ ਪੰਜ ਦੂਤ ਜੋ (ਮਨ) ਨਾਲ (ਲਗੇ ਹੋਏ ਹਨ ਇਹ ਵੀ) ਮਹਾਂ ਅਸਾਧ (ਨਾ ਸਾਧੇ ਜਾਣੇ ਵਾਲੇ, ਕਾਬੂ ਤੋਂ ਬਾਹਰ ਹੋ ਗਏ ਹਨ) ।੩।

ਨਾਨਕ ! ਤੂੰ ਹਰੀ ਨੂੰ ਸਦਾ ਨੇੜੇ (ਅੰਗ-ਸੰਗ ਹਾਜ਼ਰ-ਨਾਜ਼ਰ) ਸਮਝ (ਅਤੇ ਇਉਂ ਆਖ ਕਿ) ਹੇ ਪ੍ਰਭੂ ! ਸਾਰੇ ਜੀਵ (ਸਾਰਾ) ਜਗਤ, ਜਿੰਦ ਅਤੇ ਧਨ ਸਭ ਕੁਝ ਤੇਰਾ ਹੈ ।੪।੧।੧੮।

## ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਵਿਚ ਇਸਤ੍ਰੀ ਪੁੱਤਰ ਆਦਿ ਪਰਵਾਰ ਅਗਨੀ ਰੂਪ ਹਨ ਕਿਉਂਕਿ ਸੁਖ ਅਤੇ ਦੁਖ ਤ੍ਰਿਸ਼ਨਾ ਆਦਿ ਬੀਮਾਰੀਆਂ ਨਾਲ ਗ੍ਰਸੇ ਹੋਏ ਹਨ ।

**ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੇ ਭੁਖਾ ਤਿਹਾਇਆ ॥** [ਪੰਨਾ ੧੩੮

ਪੰਚ ਦੂਤਾਂ ਨੂੰ ਸਾਧਣਾ ਬਹੁਤ ਹੀ ਕਠਿਨ ਹੈ । ਸੋ ਇਹਨਾਂ ਤੋਂ ਰਖਿਆ ਕਰਨ ਲਈ ਪਰਮੇਸ਼ਰ ਅਗੇ ਨਿਮਰਤਾ ਸਹਿਤ ਬੇਨਤੀ ਕਰਨੀ ਹੀ ਉਚਿਤ ਹੈ :

**ਪੰਚ ਬਿਖਾਦੀ ਏਕੁ ਗਰੀਬਾ, ਰਾਖਹੁ ਰਾਖਨਹਾਰੇ ॥**

**ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ, ਆਇਓ ਸਰਨਿ ਤੁਹਾਰੇ ॥** [ਪੰਨਾ ੨੦੫

**ਧਨਾਸਰੀ ਮਹਲਾ ੫ ॥ ਦੀਨ ਦਰਦ ਨਿਵਾਰਿ ਠਾਕੁਰ, ਰਾਖੈ ਜਨ ਕੀ ਆਪਿ ॥ ਤਰਣ ਤਾਰਣ ਹਰਿ ਨਿਧਿ, ਦੂਖੁ ਨ ਸਕੈ ਬਿਆਪਿ ॥੧॥ ਸਾਧੂ ਸੰਗਿ ਭਜਹੁ ਗੁਪਾਲ ॥ ਆਨ ਸੰਜਮ ਕਿਛੁ ਨ ਸੂਝੈ, ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥**

**ਆਦਿ ਅੰਤਿ ਦਇਆਲ ਪੂਰਨ, ਤਿਸੁ ਬਿਨਾ ਨਹੀ ਕੋਇ ॥ ਜਨਮ ਮਰਣ ਨਿਵਾਰਿ ਹਰਿ ਜਪਿ, ਸਿਮਰਿ ਸੁਆਮੀ ਸੋਇ ॥੨॥ ਬੇਦ ਸਿੰਮ੍ਰਿਤਿ ਕਥੈ ਸਾਸਤ, ਭਗਤ ਕਰਹਿ ਬੀਚਾਰੁ ॥ ਮੁਕਤਿ ਪਾਈਐ ਸਾਧ ਸੰਗਿਤ, ਬਿਨਸਿ ਜਾਇ ਅੰਧਾਰੁ ॥੩॥ ਚਰਨ ਕਮਲ ਅਧਾਰੁ ਜਨ ਕਾ, ਰਾਸਿ ਪੂੰਜੀ ਏਕ ॥ ਤਾਣੁ ਮਾਣੁ ਦੀਬਾਣੁ ਸਾਚਾ, ਨਾਨਕ ਕੀ ਪ੍ਰਭ ਟੇਕ ॥੪॥੨॥੨੦॥**

**ਪਦ ਅਰਥ** : ਦੀਨ- ਗਰੀਬਾਂ, ਅਨਾਥਾਂ । ਦਰਦ ਨਿਵਾਰਿ-ਦੁਖ ਦੂਰ ਕਰਕੇ । ਤਰਣ-ਜਹਾਜ਼ । ਤਾਰਣ-ਤਾਰਣ ਲਈ । ਨਿਧਿ-ਖਜ਼ਾਨਾ । ਨ ਸਕੈ ਬਿਆਪਿ-ਨਹੀਂ ਚੰਬੜ ਸਕਦਾ । ਭਜਹੁ-ਸਿਮਰੋ । ਆਨ ਸੰਜਮ- ਹੋਰ ਉਪਾਓ, ਜੁਗਤੀ । ਕਾਟਿ-ਕੱਟ ਲੈ । ਕਲਿ ਕਾਲ-ਕਲਜੁਗ ਦਾ ਸਮਾਂ ਭਾਵ ਦੁਖਦਾਈ ਸਮਾਂ । ਕਰਹਿ ਬੀਚਾਰ-ਵੀਚਾਰ ਕਰਦੇ ਹਨ। ਅੰਧਾਰੁ-(ਅਗਿਆਨਤਾ ਦਾ) ਹਨੇਰਾ। ਅਧਾਰੁ-ਆਸਰਾ। ਦੀਬਾਣੁ-ਆਸਰਾ ।

**ਅਰਥ** : ਮਾਲਕ, ਦੀਨਾ (ਨਿਮਾਣਿਆਂ) ਦਾ ਦੁਖ ਦੂਰ ਕਰਕੇ ਆਪਣੇ ਦਾਸਾਂ ਦੀ ਆਪ (ਪੈਜ) ਰਖਦਾ ਹੈ । ਹਰੀ (ਸੰਸਾਰ ਤੋਂ) ਤਾਰਣ ਲਈ (ਮਾਨੋਂ) ਜਹਾਜ਼ ਹੈ । (ਸਾਰੇ ਸੁਖਾਂ ਦਾ) ਖਜ਼ਾਨਾ ਹੈ (ਇਸ ਲਈ ਦਾਸਾਂ ਨੂੰ ਕੋਈ) ਦੁਖ ਨਹੀਂ ਚੰਬੜ ਸਕਦਾ । ੧।

(ਹੇ ਭਾਈ !) ਸਾਧ (ਗੁਰੂ ਦਾ) ਸੰਗ ਕਰਕੇ ਪਰਮਾਤਮਾ ਦਾ ਨਾਮ ਸਿਮਰੋ । (ਦੁਖ ਦੂਰ ਕਰਨ ਲਈ) ਹੋਰ ਕੋਈ ਉਪਾਉ ਨਹੀਂ ਸੁਝਦਾ, (ਬਸ) ਇਹਨਾ ਜਤਨਾ ਨਾਲ ਕਲਜੁਗ ਦਾ (ਦੁਖਦਾਈ) ਸਮਾਂ ਕੱਟ ਲੈ । ਰਹਾਉ।

(ਹੇ ਭਾਈ ! ਪਰਮੇਸ਼ਰ ਜੋ) ਆਦਿ (ਕਾਲ ਤੋਂ) ਅੰਤ (ਕਾਲ ਤਕ ਜੀਆਂ ਉਤੇ) ਦਇਆ ਕਰਨ ਵਾਲਾ ਅਤੇ (ਪਰੀ) ਪੂਰਨ ਹੈ, ਉਸ ਤੋਂ ਬਿਨਾ (ਦੂਜਾ ਹੋਰ) ਕੋਈ ਨਹੀਂ ਹੈ । (ਤੂੰ) ਜਨਮ ਮਰਣ ਦਾ (ਦੁਖ) ਦੂਰ ਕਰਨ ਲਈ ਉਸ ਮਾਲਕ ਦਾ (ਰਸਨਾ ਨਾਲ) ਜਪ ਕਰ (ਅਤੇ ਹਿਰਦੇ ਵਿਚ ਉਸਦਾ) ਸਿਮਰਨ ਕਰ ।

ਹੇ ਭਾਈ ! ਵੇਦ, ਸਿੰਮ੍ਰਤੀਆਂ ਅਤੇ ਸ਼ਾਸ਼ਤਰ (ਪ੍ਰਭੂ ਦਾ ਬਿਆਨ) ਕਰਦੇ ਹਨ (ਅਤੇ) ਭਗਤ ਜਨ ਵੀ (ਉਸ ਦੇ ਗੁਣਾ ਦਾ) ਵੀਚਾਰ ਕਰਦੇ ਹਨ । (ਓਹ ਕਹਿੰਦੇ ਹਨ ਕਿ ਇਸ ਸੰਸਾਰ ਦੇ ਬੰਧਨਾਂ ਤੋਂ) ਮੁਕਤੀ ਪਾਉਣ ਦੀ (ਜੁਗਤੀ) ਸਾਧ ਸੰਗਤ ਹੈ (ਜਿਸ ਵਿਚ ਨਾਮ ਸਿਮਰ ਕੇ ਅਗਿਆਨਤਾ ਦਾ) ਹਨੇਰਾ ਨਾਸ਼ ਹੋ ਜਾਂਦਾ ਹੈ ।੩।

(ਹੇ ਭਾਈ ! ਪ੍ਰਭੂ ਦੇ) ਕੰਵਲ ਵਰਗੇ ਸੋਹਣੇ ਚਰਨ ਦਾਸਾਂ ਦਾ ਆਸਰਾ ਹਨ (ਅਤੇ ਉਨ੍ਹਾਂ ਲਈ) ਇਕੋ (ਚਰਨ) ਹੀ ਰਾਸ ਪੂੰਜੀ (ਭਾਵ ਧਨ ਦੌਲਤ ਹਨ) । (ਉਹਨਾਂ ਲਈ) ਜ਼ੋਰ ਮਾਣ ਤੇ ਦਰਬਾਰ (ਉਹ) ਸੱਚਾ (ਪ੍ਰਭੂ ਹੈ ਅਤੇ ਉਹੀ) ਪ੍ਰਭੂ ਨਾਨਕ ਦੀ ਟੇਕ ਹੈ ।੪।੨।੨੦।

## ਸਾਰੰਸ਼ ਅਤੇ ਸਿਧਾਂਤ

ਕਲਿਜੁਗ ਦਾ ਦੁਖਦਾਈ ਸਮਾ ਕੁਟਣ ਲਈ ਸਿਵਾਏ ਪਰਮੇਸ਼ਰ ਦਾ ਨਾਮ ਜਪਣ ਅਤੇ ਉਸ ਦੇ

ਸੋਹਣੇ ਚਰਨਾ ਦਾ ਆਸਰਾ ਲੈਣ ਦੇ ਹੋਰ ਕੋਈ ਸਫਲ ਸਾਧਨ ਨਹੀਂ ਹੈ। ਸਿਧਾਂਤ ਇਹ ਹੈ ਕਿ ਸਾਧ ਸੰਗਤ ਕੀਤਿਆਂ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ। ਨਾਮ ਸਿਮਰਨ ਨਾਲ ਸਾਰੇ ਦੁਖ ਦਰਿਦਰ ਚਲੇ ਜਾਂਦੇ ਹਨ ਅਤੇ ਮੁਕਤੀ ਪ੍ਰਾਪਤ ਹੋ ਜਾਂਦੀ ਹੈ :

**ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ ॥**

**ਅਉਰੁ ਧਰਮ ਤਾ ਕੈ ਸਮਿ ਨਾਹਨਿ, ਇਹ ਬਿਧਿ ਬੇਦੁ ਬਤਾਵੈ ॥** [ਪੰਨਾ ੬੩੨

**ਧਨਾਸਰੀ ਮਹਲਾ ੫ ॥ ਫਿਰਤ ਫਿਰਤ ਭੇਟੇ ਜਨ ਸਾਧੂ, ਪੂਰੈ ਗੁਰਿ ਸਮਝਾਇਆ ॥ ਆਨ ਸਗਲ ਬਿਧਿ ਕਾਂਮਿ ਨ ਆਵੈ, ਹਰਿ ਹਰਿ ਨਾਮੁ ਧਿਆਇਆ ॥੧॥ ਤਾ ਤੇ, ਮੋਹਿ ਧਾਰੀ ਓਟ ਗੋਪਾਲ ॥ ਸਰਨਿ ਪਰਿਓ ਪੂਰਨ ਪਰਮੇਸੁਰ, ਬਿਨਸੇ ਸਗਲ ਜੰਜਾਲ ॥ਰਹਾਉ॥ ਸੁਰਗ ਮਿਰਤ ਪਇਆਲ ਭੂ ਮੰਡਲ, ਸਗਲ ਬਿਆਪੇ ਮਾਇ ॥ ਜੀਅ ਉਧਾਰਨ ਸਭ ਕੁਲ ਤਾਰਨ, ਹਰਿ ਹਰਿ ਨਾਮੁ ਧਿਆਇ ॥੨॥ ਨਾਨਕ, ਨਾਮੁ ਨਿਰੰਜਨੁ ਗਾਈਐ, ਪਾਈਐ ਸਰਬ ਨਿਧਾਨਾ ॥ ਕਰਿ ਕਿਰਪਾ ਜਿਸੁ ਦੇਇ ਸੁਆਮੀ, ਬਿਰਲੇ ਕਾਹੂ ਜਾਨਾ ॥੩॥੩॥੨੧॥**

**ਪਦ ਅਰਥ :** ਫਿਰਤ ਫਿਰਤ-ਫਿਰਦਿਆਂ, ਖੋਜ ਕਰਦਿਆਂ। ਭੇਟੇ-ਮਿਲੇ। ਜਨ ਸਾਧੂ-ਸਾਧੂ ਜਨ (ਸਤਿਗੁਰੂ)। ਆਨ-ਹੋਰ। ਸਗਲ ਬਿਧਿ-ਹਰ ਪ੍ਰਕਾਰ ਦੀ ਜੁਗਤੀ। ਕਾਮਿ-ਕੰਮ ਵਿੱਚ। ਤਾ ਤੇ-ਇਸ ਲਈ। ਸੁਰਗ-ਦੇਵ ਲੋਕ। ਮਿਰਤ-ਮਾਤ ਲੋਕ। ਪਇਆਲ-ਪਾਤਾਲ ਲੋਕ, ਹੇਠਲੀ ਦੁਨੀਆ। ਭੂ ਮੰਡਲ-ਪ੍ਰਿਥਵੀ ਦੇ ਮੰਡਲ। ਸਗਲ-ਸਾਰੇ। ਬਿਆਪੇ-ਫਸੇ ਹੋਏ ਹਨ। ਮਾਇ-ਮਾਇਆ ਵਿੱਚ। ਜੀਅ ਉਧਾਰਨ-(ਹੋਰ) ਜੀਆਂ ਦਾ ਉਧਾਰ ਕਰਨ ਲਈ। ਸਭ ਕੁਲ ਤਾਰਨ-ਸਾਰੀਆਂ ਕੁੱਲਾਂ ਨੂੰ ਤਾਰਨ ਲਈ। ਨਿਰੰਜਨੁ-ਮਾਇਆ ਤੋਂ ਰਹਿਤ। ਸਰਬ ਨਿਧਾਨ-ਸਾਰੇ ਖ਼ਜ਼ਾਨੇ। ਬਿਰਲੇ-ਵਿਰਲੇ।

**ਅਰਥ :** (ਹੇ ਭਾਈ!) ਫਿਰਦਿਆਂ ਫਿਰਦਿਆਂ (ਖੋਜਦਿਆਂ ਖੋਜਦਿਆਂ) ਸਾਧੂ ਜਨ (ਸਤਿਗੁਰੂ ਸਤਿਪੁਰਖ) ਮਿਲ ਪਏ ਅਤੇ ਪੂਰੇ ਗੁਰੂ ਨੇ (ਮੈਨੂੰ ਇਹ) ਸਮਝਾ ਦਿੱਤਾ ਹੈ ਕਿ ਹੋਰ ਅਨੇਕ ਪ੍ਰਕਾਰ ਦੀ ਜੁਗਤੀ ਕਿਸੇ ਕੰਮ ਨਹੀਂ ਆਉਂਦੀ, (ਤੂੰ ਕੇਵਲ) ਹਰੀ ਦਾ ਨਾਮ ਸਿਮਰਿਆ ਕਰ।੧।

ਇਸ ਕਰਕੇ ਮੈਂ ਪ੍ਰਿਥਵੀ ਦੇ ਮਾਲਕ ਦੀ ਓਟ ਲਈ ਹੈ। (ਮੈਂ) ਪੂਰੇ ਪਰਮੇਸ਼ਰ ਦੀ ਸ਼ਰਨੀ ਪੈ ਗਿਆ ਹਾਂ (ਅਤੇ ਮੇਰੇ) ਸਾਰੇ (ਮਾਇਆ ਦੇ) ਜੰਜਾਲ ਨਾਸ਼ ਹੋ ਗਏ ਹਨ।ਰਹਾਉ।

(ਹੇ ਭਾਈ!) ਸੁਰਗ ਮਿਰਤ, ਪਾਤਾਲ ਤੇ ਪ੍ਰਿਥਵੀ ਦੇ ਮੰਡਲ ਸਭ (ਪਾਸੇ) ਮਾਇਆ ਵਿਆਪੀ ਹੋਈ ਹੈ(ਭਾਵ ਸਭ ਮਾਇਆ ਵਿੱਚ ਫਸੇ ਹੋਏ ਹਨ)। (ਸੋ)ਸਾਰੇ ਜੀਆਂ ਨੂੰ ਉਧਾਰਨ ਤੇ ਸਾਰੀਆਂ ਕੁਲਾਂ ਨੂੰ (ਸੰਸਾਰ ਸਾਗਰ ਤੋਂ)ਤਾਰਨ ਲਈ(ਇਕੋ ਇਕ ਜੁਗਤੀ ਹੈ, ਉਹ)ਹਰਿ ਹਰਿ ਨਾਮ ਦਾ ਧਿਆਉਣਾ ਹੈ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜੋ) ਮਾਇਆ ਤੋਂ ਰਹਿਤ ਪ੍ਰਭੂ ਹੈ (ਉਸ ਦੇ) ਨਾਮ ਨੂੰ ਗਾਉਣਾ ਚਾਹੀਦਾ ਹੈ (ਜਿਸ ਦੀ ਬਰਕਤ ਨਾਲ) ਸਾਰੇ ਖ਼ਜ਼ਾਨਿਆਂ ਨੂੰ ਪਾ ਲਈਦਾ ਹੈ। (ਪਰ)

ਜਿਸ ਨੂੰ ਮਾਲਕ (ਆਪਣੀ) ਕਿਰਪਾ ਕਰਕੇ (ਨਾਮ ਖ਼ਜ਼ਾਨਾ ਦਿੰਦਾ ਹੈ) ਕਿਸੇ ਵਿਰਲੇ (ਮਨੁੱਖ) ਨੇ, (ਨਾਮ ਖ਼ਜ਼ਾਨੇ ਨੂੰ) ਸਮਝਿਆ ਹੈ ।੩।੩।੨੧।

## ਅਰਥ ਭੇਦ ਅਤੇ ਨਿਰਣੈ

**ਸੁਰਗ ਮਿਰਤ ਪਇਆਲ ਭੂ ਮੰਡਲ, ਸਗਲ ਬਿਆਪੇ ਮਾਇ ॥**
**ਜੀਅ ਉਧਾਰਨ ਸਭ ਕੁਲ ਤਾਰਨ, ਹਰਿ ਹਰਿ ਨਾਮੁ ਧਿਆਇ ॥**

ਪੰ. ਨਰੈਣ ਸਿੰਘ ਨੇ ਪਹਿਲੀ ਪੰਕਤੀ ਵਿੱਚ 'ਮਾਇ' ਪਦ ਦੇ ਅਰਥ 'ਮੌਤ' ਕੀਤੇ ਹਨ । ਜੋ ਠੀਕ ਨਹੀਂ ਹਨ । ਇਸ ਸ਼ਬਦ ਵਿੱਚ 'ਮਾਇ' ਤੋਂ ਭਾਵ 'ਮਾਇਆ' ਹੈ ਗੁਰਬਾਣੀ ਵਿੱਚ ਅੰਕਿਤ ਹੈ :-

**ਬਲਵੰਤਿ ਬਿਆਪਿ ਰਹੀ ਸਭ ਮਹੀ ॥** [ਪੰਨਾ ੪੯੮

ਇਸੇ ਤਰ੍ਹਾਂ ਦੂਜੀ ਪੰਕਤੀ ਵਿੱਚ 'ਧਿਆਇ' ਪਦ ਦੇ ਅਰਥ ਹੁਕਮੀ ਕ੍ਰਿਆ ਵਿੱਚ ਕਰਨੇ ਠੀਕ ਨਹੀਂ ਹਨ । ਸਹੀ ਅਰਥ ਇਉਂ ਹਨ :-

(ਹੇ ਭਾਈ!) ਸੁਰਗ, ਮਿਰਤ, ਪਾਤਾਲ ਤੇ ਪ੍ਰਿਥਵੀ ਦੇ ਮੰਡਲ ਸਭ ਪਾਸੇ ਮਾਇਆ ਹੀ ਵਿਆਪੀ ਹੋਈ ਹੈ । ਇਸ ਲਈ ਸਾਰੇ ਜੀਆਂ ਦਾ ਉਧਾਰ ਕਰਨ ਲਈ, ਕੁਲਾਂ ਨੂੰ ਤਰਾਉਣ ਲਈ ਇਕੋ ਇਕ ਜੁਗਤੀ ਇਹ ਹੈ ਕਿ ਨਾਮ ਧਿਆਇਆ ਜਾਵੇ ।

## ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਨੇ ਇਹ ਸੋਝੀ ਦਿੱਤੀ ਹੈ ਕਿ ਨਾਮ ਤੋਂ ਬਿਨਾ ਕੋਈ ਜੁਗਤੀ ਮਾਇਆ ਅਥਵਾ ਸੰਸਾਰ ਦੇ ਧੰਧਿਆਂ ਤੋਂ ਛੁਟਕਾਰਾ ਪਾਉਣ ਲਈ ਫਲੀਭੂਤ ਨਹੀਂ ਹੁੰਦੀ । ਕਿਸੇ ਵਿਰਲੇ ਨੇ ਪਰਮੇਸ਼ਰ ਦਾ ਨਾਮ ਸਿਮਰਿਆ ਹੈ। ਸਾਰੇ ਲੋਕ ਮਾਇਆ ਦੇ ਪਸਾਰੇ ਵਿੱਚ ਫਸੇ ਹੋਏ ਹਨ। ਜੀਆਂ ਦੇ ਉਧਾਰਨ ਤੇ ਕੁਲਾਂ ਦੇ ਤਾਰਨ ਲਈ ਨਾਮ ਸਿਮਰਨ ਦੀ ਸਖ਼ਤ ਲੋੜ ਹੈ। ਇਹ ਨਾਮੁ ਸਤਿਗੁਰੂ ਦੀ ਕਿਰਪਾ ਨਾਲ ਹੀ ਮਿਲਦਾ ਹੈ ।

## ਧਨਾਸਰੀ ਮਹਲਾ ੫ ਘਰੁ ੨ ਚਉਪਦੇ ॥

**ੴ ਸਤਿਗੁਰ ਪ੍ਰਸਾਦਿ ॥ ਛੋਡਿ ਜਾਹਿ, ਸੇ ਕਰਹਿ ਪਰਾਲ ॥ ਕਾਮਿ ਨ ਆਵਹਿ, ਸੇ ਜੰਜਾਲ ॥ ਸੰਗਿ ਨ ਚਾਲਹਿ, ਤਿਨ ਸਿਉ ਹੀਤ ॥ ਜੋ ਬੈਰਾਈ, ਸੇਈ ਮੀਤ ॥੧॥ ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ ਖੋਇ ਗਵਾਰਾ ॥ਰਹਾਉ॥ ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ ॥ ਦਾਤਿ ਪਿਆਰੀ, ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥ ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥ ਹੁਕਮੁ ਨ ਬੂਝੈ, ਆਵਣ ਜਾਣੇ ॥ ਪਾਪ ਕਰੈ, ਤਾ ਪਛੋਤਾਣੇ॥੩॥ ਜੋ ਤੁਧੁ ਭਾਵੈ, ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥ ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥੪॥੧॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਹਿਂ, ਕਰਹਿਂ, ਆਵਹਿਂ, ਚਾਲਹਿਂ, ਸਿਉਂ, ਤਾਂ ।

**ਪਦ ਅਰਥ** : ਛੋਡਿ ਜਾਹਿ-ਛੋੜ ਕੇ ਚਲੇ ਜਾਂਦੇ ਹਨ । ਸੇ-ਉਹ । ਕਰਹਿ ਪਰਾਲ-ਪਰਾਲੀ ਵਾਲੇ, ਫਜ਼ੂਲ (ਕੰਮ) ਕਰਦੇ ਹਨ । ਨ ਚਾਲਹਿ-ਨਹੀਂ ਚਲਦੇ । ਹੀਤ-ਹਿਤ, ਪਿਆਰ । ਬੈਰਾਈ-ਵੈਰੀ । ਖੋਇ-ਖੋਹ (ਗੁਆ) ਰਿਹਾ ਹੈ । ਗਵਾਰਾ-ਮੂਰਖ । ਨਹੀ ਭਾਵੈ-ਨਹੀਂ ਚੰਗਾ ਲਗਦਾ । ਡੀਠਾ-ਵੇਖਣਾ । ਧੋਹ-ਠੱਗੀ । ਰਚਿਓ-ਰਚਿਆ ਮਿਚਿਆ ਪਿਆ ਹੈ । ਮਰਨੁ-ਮੌਤ । ਵਿਚਾਰਾ-ਕਮਜ਼ੋਰ (ਜੀਵ) । ਪਰਾਈ-ਬੇਗਾਨੀ । ਸਗਲਾ ਈ-ਸਾਰਾ ਹੀ । ਖੋਵੈ-ਨਾਸ਼ ਕਰ ਦਿੰਦਾ ਹੈ । ਆਵਣ ਜਾਣੇ-ਆਉਣਾ ਜਾਣਾ ਭਾਵ ਜੰਮਣ ਮਰਣ ਦਾ ਗੇੜ ।

**ਅਰਥ** : (ਕਈ ਮਨੁੱਖ) ਓਹ ਵਿਅਰਥ ਕੰਮ ਕਰਦੇ ਹਨ ਜਿਨ੍ਹਾਂ ਨੂੰ (ਇਥੇ ਹੀ) ਛੱਡ ਕੇ ਚਲੇ ਜਾਂਦੇ ਹਨ । (ਉਹ) ਉਨ੍ਹਾਂ ਜੰਜਾਲਾਂ (ਝਗੜੇ ਝੇੜਿਆਂ ਵਿੱਚ) ਪਏ ਰਹਿੰਦੇ ਹਨ ਜੋ (ਕਿਸੇ) ਕੰਮ ਨਹੀਂ ਆਉਂਦੇ । (ਜਿਹੜੇ ਅੰਤ ਵੇਲੇ) ਨਾਲ ਨਹੀਂ ਚਲਦੇ, ਤਿਨ੍ਹਾਂ ਨਾਲ ਪਿਆਰ (ਕਰਦੇ ਹਨ) । ਜੋ (ਪੰਜ ਦੂਤ) ਵੈਰੀ ਹਨ ਓਹੀ ਮਿਤਰ (ਬਣਾਉਂਦੇ ਹਨ) ।੧।

(ਹੇ ਭਾਈ!) ਇਹੋ ਜਿਹੇ ਭਰਮ ਵਿੱਚ ਸੰਸਾਰ ਭੁਲਿਆ (ਭਾਵ ਕੁਰਾਹੇ ਪਿਆ ਹੋਇਆ) ਹੈ । (ਮਨੁੱਖਾ) ਜਨਮ (ਜੋ ਅਮੋਲਕ) ਪਦਾਰਥ ਹੈ (ਉਸ ਨੂੰ) ਮੂਰਖ (ਮਨੁੱਖ ਐਵੇਂ) ਗੁਆ ਰਿਹਾ ਹੈ ।ਰਹਾਉ।

(ਮੂਰਖ ਮਨੁੱਖ) ਸੱਚ (ਅਤੇ) ਧਰਮ ਨੂੰ ਵੇਖਣਾ ਹੀ ਪਸੰਦ ਨਹੀਂ ਕਰਦਾ । ਝੂਠ ਤੇ ਠਗੀ ਫ਼ਰੇਬ ਨੂੰ ਮਿਠਾ ਸਮਝ ਕੇ (ਇਹਨਾਂ ਵਿੱਚ) ਰਚਿਆ (ਮਿਚਿਆ) ਰਹਿੰਦਾ ਹੈ । (ਮਨੁੱਖ ਨੂੰ) ਪ੍ਰਭੂ ਦੀ ਦਿੱਤੀ ਹੋਈ ਦਾਤਿ ਪਿਆਰੀ ਲਗਦੀ ਹੈ (ਪਰ ਉਹ) ਦਾਤਾਰ (ਇਸ ਨੂੰ) ਭੁਲਿਆ ਪਿਆ ਹੈ । ਵਿਚਾਰਾ (ਮੂਰਖ ਜੀਵ), ਮੌਤ ਨੂੰ ਜਾਣਦਾ ਹੀ ਨਹੀਂ ਹੈ (ਭਾਵ ਮੌਤ ਵਲੋਂ ਬੇਖ਼ਬਰ ਹੈ) ।੨।

ਜੋ ਚੀਜ਼ ਆਪਣੀ ਨਹੀਂ (ਬਿਗਾਨੀ) ਹੈ (ਉਸ ਦੀ ਪ੍ਰਾਪਤੀ ਲਈ ਜੀਵ) ਨਿਤ ਉਠ ਕੇ ਤਰਲੇ ਲੈਂਦਾ ਰਹਿੰਦਾ ਹੈ । (ਜੋ ਆਪਣਾ ਅਸਲ) ਕਰਮ ਧਰਮ (ਫਰਜ਼ ਹੈ) ਸਾਰਾ ਹੀ ਭੁਲਾ ਦੇਂਦਾ ਹੈ । (ਪਰਮੇਸ਼ਰ ਦਾ) ਹੁਕਮ ਵੀ ਨਹੀਂ ਸਮਝਦਾ (ਜਿਸ ਕਰਕੇ) ਜਨਮ ਮਰਨ ਦੇ ਗੇੜ ਵਿੱਚ ਪਿਆ ਰਹਿੰਦਾ ਹੈ । (ਨਿਤ) ਪਾਪ ਕਰਦਾ ਹੈ (ਪਰ ਜਦੋਂ ਉਸ ਦਾ ਫਲ ਭੋਗਦਾ ਹੈ) ਤਾਂ ਪਛਤਾਉਂਦਾ ਹੈ ।੩।

(ਹੇ ਪ੍ਰਭੂ !) ਜੋ ਤੈਨੂੰ ਭਾਉਂਦਾ (ਚੰਗਾ ਲਗਦਾ) ਹੈ (ਮੈਨੂੰ) ਓਹੀ ਪਰਵਾਨ ਹੈ । (ਮੈਂ) ਤੇਰੇ ਭਾਣੇ ਤੋਂ ਕੁਰਬਾਨ (ਜਾਂਦਾ ਹਾਂ) । ਨਾਨਕ ਗਰੀਬ ਬੰਦਾ ਤੇਰਾ ਦਾਸ ਹੈ (ਤੂੰ) ਮੇਰਾ ਸਾਹਿਬ ਹੈਂ (ਮੈਨੂੰ ਕਿਰਪਾ ਕਰਕੇ) ਰਖ ਲੈ ।੪।੧।੨੨।

## ਸਾਰੰਸ਼ ਅਤੇ ਸਿਧਾਂਤ

ਆਮ ਲੋਕ ਭਰਮ ਵਿੱਚ ਫਸੇ ਹੋਏ ਵਿਅਰਥ ਕੰਮਾਂ ਵਿੱਚ ਆਪਣਾ ਅਮੋਲਕ ਜੀਵਨ ਬਰਬਾਦ ਕਰ ਦੇਂਦੇ ਹਨ ਕਿਉਂਕਿ ਉਹ ਪਰਮੇਸ਼ਰ ਦਾ ਹੁਕਮ ਨਹੀਂ ਬੁਝਦੇ । ਓਹ ਸੱਚ ਧਰਮ ਨੂੰ ਛੱਡ ਕੇ ਝੂਠ ਫ਼ਰੇਬ ਨਾਲ ਆਪਣੀ ਸਾਂਝ ਪਾਉਂਦੇ ਹਨ । ਬਿਗਾਨੀਆਂ ਚੀਜ਼ਾਂ ਤੇ ਕਬਜ਼ਾ ਕਰਨ ਲਈ ਤਰਲੇ ਲੈਂਦੇ

ਰਹਿੰਦੇ ਹਨ। ਸਿਧਾਂਤ ਇਹ ਹੈ ਕਿ ਰਬੀ ਭਾਣੇ ਤੋਂ ਮੂੰਹ ਮੋੜਨ ਵਾਲੇ ਮਨੁੱਖ 'ਆਵਣੇ ਜਾਵਣੇ ਖਰੇ ਡਰਾਵਣੇ' ਵਾਂਗ ਆਵਾਗਉਣ ਵਿੱਚ ਹੀ ਪਏ ਰਹਿੰਦੇ ਹਨ।

**ਧਨਾਸਰੀ ਮਹਲਾ ੫ ॥ ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ, ਹਰਿ ਹਰਿ ਰੋਜਗਾਰੁ ॥ ਸੰਚਣ ਕਉ, ਹਰਿ ਏਕੋ ਨਾਮੁ ॥ ਹਲਤਿ ਪਲਤਿ, ਤਾ ਕੈ ਆਵੈ ਕਾਮ ॥੧॥ ਨਾਮਿ ਰਤੇ, ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ਰਹਾਉ॥ ਸਾਧ ਕੀ ਸੋਭਾ, ਅਤਿ ਮਸਕੀਨੀ ॥ ਸੰਤ ਵਡਾਈ, ਹਰਿ ਜਸੁ ਚੀਨੀ ॥ ਅਨਦੁ ਸੰਤਨ ਕੈ, ਭਗਤਿ ਗੋਵਿੰਦ ॥ ਸੂਖੁ ਸੰਤਨ ਕੈ, ਬਿਨਸੀ ਚਿੰਦ ॥੨॥ ਜਹ, ਸਾਧ ਸੰਤਨ ਹੋਵਹਿ ਇਕਤ੍ਰ ॥ ਤਹ, ਹਰਿ ਜਸੁ ਗਾਵਹਿ ਨਾਦ ਕਵਿਤ ॥ ਸਾਧ ਸਭਾ ਮਹਿ, ਅਨਦ ਬਿਸ੍ਰਾਮ ॥ਉਨ ਸੰਗੁ ਸੋ ਪਾਏ, ਜਿਸੁ ਮਸਤਕਿ ਕਰਾਮ ॥੩॥ ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣਤਾਸ ॥ ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਹਿਂ, ਹੋਵਹਿਂ, ਮਹਿਂ, ਕਰੀਂ, ਸੰਤਾਂ।

**ਪਦ ਅਰਥ :** ਮਸਕੀਨ-ਆਜਿਜ਼, ਨਿਮਾਣਾ। ਅਧਾਰੁ-ਆਸਰਾ। ਸੰਚਣ ਕਉ-ਜਮ੍ਹਾਂ ਕਰਨ ਲਈ। ਹਲਤਿ ਪਲਤਿ-ਲੋਕ ਪਰਲੋਕ ਵਿੱਚ। ਤਾ ਕੈ-ਤਾਂ ਕਿ। ਅਪਾਰ-ਬੇਅੰਤ। ਗਾਵਹਿ-ਗਾਉਂਦੇ ਹਨ। ਅਤਿ ਮਸਕੀਨੀ-ਅਤੀ ਨਿਮਰਤਾ। ਚੀਨੀ-ਜਾਣੀ, ਸਮਝੀ। ਅਨਦੁ-ਆਨੰਦ, ਆਤਮਿਕ ਖੇੜਾ। ਭਗਤਿ-ਭਗਤੀ ਕਰਕੇ। ਬਿਨਸੀ ਚਿੰਦ-ਚਿੰਤਾਂ ਨਾਸ਼ ਹੋ ਗਈ ਹੈ। ਹੋਵਹਿ ਇਕਤ੍ਰ-ਇਕਠੇ ਹੁੰਦੇ ਹਨ। ਨਾਦ-ਸਾਜ਼, ਵਾਜੇ (ਵਜਾ ਕੇ)। ਕਵਿਤ-ਕਵਿਤਾ (ਪੜ੍ਹ ਕੇ)। ਬਿਸ੍ਰਾਮ-ਸ਼ਾਂਤੀ। ਕਰਾਮ-ਕਰਮ, ਭਾਗ। ਦੁਇ ਕਰ ਜੋਰਿ-ਦੋਵੇਂ ਹੱਥ ਜੋੜ ਕੇ। ਕਰੀ-ਮੈਂ ਕਰਦਾ ਹਾਂ। ਪਖਾਰਿ-ਧੋ ਕੇ। ਕਹਾ-ਕਹਿੰਦਾ ਹਾਂ। ਗੁਣਤਾਸ-ਗੁਣਾਂ ਦਾ ਭੰਡਾਰ।

**ਅਰਥ :** (ਹੇ ਭਾਈ!) ਪ੍ਰਭੂ ਦਾ ਨਾਮ ਮੇਰੇ ਨਿਮਾਣੇ ਦਾ ਆਸਰਾ ਹੈ। (ਮੇਰੇ) ਖੱਟਣ (ਕਮਾਉਣ) ਲਈ ਹਰਿਹਰਿ (ਨਾਮ ਹੀ) ਰੋਜ਼ਗਾਰ ਹੈ। ਇਕੋ ਹਰੀ ਦਾ ਨਾਮ ਇਕਠਾ ਕਰਨ ਲਈ (ਮੈਂ ਉਦਮ ਕਰਦਾ ਹਾਂ) ਤਾਂ ਜੋ ਲੋਕ ਤੇ ਪਰਲੋਕ ਵਿੱਚ (ਇਹ ਨਾਮ ਮੇਰੇ) ਕੰਮ ਆਵੇ।੧।

(ਹੇ ਭਾਈ! ਸਾਧੂ ਜਨ) ਪ੍ਰਭੂ ਦੇ ਨਾਮ (ਅਤੇ ਉਸ ਦੇ) ਬੇਅੰਤ ਪ੍ਰੇਮ ਵਿੱਚ ਰਤੇ ਹੋਏ (ਭਾਵ ਮਸਤ) ਹਨ। ਸਾਧੂ ਜਨ ਇਕ ਨਿਰੰਕਾਰ ਦੇ ਗੁਣ ਗਾਉਂਦੇ ਹਨ।ਰਹਾਉ।

(ਹੇ ਭਾਈ!) ਸਾਧੂ (ਜਨਾਂ) ਦੀ (ਇਹੀ) ਸੋਭਾ ਹੈ (ਕਿ ਉਹਨਾਂ ਵਿੱਚ) ਅਤੀ ਨਿਮਰਤਾ (ਹੁੰਦੀ ਹੈ। ਸੰਤਾਂ ਦੀ ਵਡਿਆਈ (ਇਹ ਹੈ ਕਿ ਉਨ੍ਹਾਂ ਨੇ) ਹਰੀ ਦੀ ਉਸਤਤਿ (ਕਰਨੀ) ਜਾਣੀ ਹੈ। ਗੋਬਿੰਦ ਦੀ ਭਗਤੀ, ਸੰਤਾਂ ਲਈ ਅਨੰਦੁ (ਆਤਮਿਕ ਖੇੜਾ ਹੈ)। ਸੰਤਾਂ ਲਈ (ਇਹੋ) ਸੁਖ ਹੈ (ਕਿ ਉਨ੍ਹਾਂ ਦੇ ਅੰਦਰੋਂ)

ਚਿੰਤਾ ਨਾਸ਼ ਹੋ ਗਈ ਹੈ ।੨।

(ਹੇ ਭਾਈ!) ਜਿਥੇ ਸਾਧ ਸੰਤ (ਜਨ) ਇਕਠੇ ਹੁੰਦੇ ਹਨ, ਉਥੇ (ਉਹ) ਨਾਦ (ਵਜਾ ਕੇ) ਕਵਿਤਾ (ਪੜ੍ਹ ਕੇ)ਹਰੀ ਦਾ ਜਸ ਗਾਉਂਦੇ ਹਨ। ਸਾਧੂ (ਜਨਾਂ ਦੀ) ਸਭਾ ਵਿੱਚ ਅਨੰਦ(ਅਤੇ ਮਨ ਦੀ)ਸ਼ਾਂਤੀ (ਬਣੀ ਰਹਿੰਦੀ ਹੈ) । ਉਹਨਾਂ ਦਾ ਸੰਗ ਉਹ ਪ੍ਰਾਪਤ ਕਰਦਾ ਹੈ ਜਿਸ ਦੇ ਮੱਥੇ ਉਤੇ ਭਾਗ (ਹੁੰਦੇ ਹਨ)।੩।

ਦੋਵੇਂ ਹੱਥ ਜੋੜ ਕੇ ਮੈਂ ਅਰਦਾਸਿ (ਬੇਨਤੀ) ਕਰਦਾ ਹਾਂ (ਅਤੇ) ਹਰੀ ਦੇ ਚਰਨ ਧੋ ਕੇ ਗੁਣਾਂ ਦੇ ਭੰਡਾਰ ਹਰੀ ਨੂੰ ਕਹਿੰਦਾ ਹਾਂ, ਹੇ ਪ੍ਰਭੂ ! ਹੇ ਦਇਆ ਦੇ ਘਰ ! ਹੇ ਕਿਰਪਾ ਦੇ ਘਰ ! (ਜੋ ਸੰਤ ਤੇਰੀ) ਹਜ਼ੂਰੀ ਵਿੱਚ (ਰਹਿੰਦੇ ਹਨ) ਨਾਨਕ ਉਨ੍ਹਾਂ ਸੰਤਾਂ ਦੀ ਧੂੜੀ (ਲੈ ਕੇ) ਜੀਊਂਦਾ ਹੈ।੪।੨।੨੩।

## ਅਰਥ ਭੇਦ ਅਤੇ ਨਿਰਣੈ

**ਹਲਤਿ ਪਲਤਿ ਤਾ ਕੈ ਆਵੈ ਕਾਮ ॥**

ਵੱਖ ਵੱਖ ਅਰਥ :

੧- ਏਸ ਦੁਨੀਆ ਅਤੇ ਪਰਲੋਕ ਵਿੱਚ ਉਹਨਾਂ ਦੇ (ਭਾਵ ਸਾਡੇ) ਕੰਮ ਆਉਂਦਾ ਹੈ। [ਸ਼ਬਦਾਰਥ

੨- ਇਸ ਲੋਕ ਪਰਲੋਕ ਵਿੱਚ ਉਸ ਦੇ ਕੰਮ ਆਉਂਦਾ ਹੈ । [ਦਰਪਣ

**ਨਿਰਣੈ** : 'ਮੋਹਿ' ਪਦ ਉਤਮ ਪੁਰਖ ਦਾ ਲਖਾਇਕ ਹੈ ਇਸ ਲਈ ਇਸ ਨਾਲ 'ਉਸ ਦੇ' ਜਾਂ ਉਹਨਾਂ ਦੇ ਦੋਵੇਂ ਅਰਥ ਹੀ ਨਹੀਂ ਢੁਕਦੇ । 'ਤਾ ਕੈ' ਦੇ ਅੱਖਰੀ ਅਰਥ 'ਉਸ ਦੇ' ਹਨ ਪਰ ਇਥੇ 'ਤਾ ਕੈ' ਦੇ ਅਰਥ 'ਤਾਂ ਜੋ' ਕਰੀਏ, ਫਿਰ ਪੰਕਤੀ ਦੇ ਭਾਵ ਅਨੁਸਾਰ ਠੀਕ ਫਬਦੇ ਹਨ । ਪਰ ਗੁਰਬਾਣੀ ਵਿੱਚ ਇਸ ਅਰਥ ਦੀ ਪੁਸ਼ਟੀ ਲਈ ਪਰਮਾਣ ਭਾਲਣ ਦੀ ਲੋੜ ਹੈ । ਜਿਵੇਂ 'ਵਾਂ ਕਿ' ਹੈ ਤਿਵੇਂ 'ਤਾਂ ਜੋ' ਭੀ ਹੋ ਸਕਦਾ ਹੈ ।

ਸ਼ਬਦ ਦੀ ਰਹਾਉ ਵਾਲੀਆਂ ਪੰਕਤੀਆਂ ਤੋਂ ਮਗਰੋਂ ਸਾਰੀ ਬਹੁਬਚਨੀ ਕ੍ਰਿਆ ਹੈ। ਫਿਰ 'ਸੰਤਾਂ' ਲਈ 'ਤਾ ਕੈ' ਸ਼ਬਦ ਢੁਕਦਾ ਹੈ। 'ਤਾ ਕੈ' ਦੇ ਅਰਥ 'ਸਾਡੇ ਲਈ' ਕਰਨੇ ਸ਼ਬਦ ਸਰੂਪਾਂ ਦੇ ਵਿਪ੍ਰੀਤ ਹਨ ।

## ਸਾਰੰਸ਼ ਅਤੇ ਸਿਧਾਂਤ

ਸੰਤ ਲੋਕ ਪਰਮੇਸ਼ਰ ਦਾ ਨਾਮ ਜਪਣ ਅਤੇ ਜਮ੍ਹਾਂ ਕਰਨ ਵਿੱਚ ਆਪਣੀ ਵਡਿਆਈ ਸਮਝਦੇ ਹਨ । ਸਾਧੂ ਜਨਾਂ ਦੀ ਸਭਾ ਵਿੱਚ ਹਰੀ ਦੇ ਗੁਣ ਗਾਏ ਜਾਂਦੇ ਹਨ ਅਤੇ ਉਹਨਾਂ ਦੀ ਸੰਗਤ ਕਿਸੇ ਵਡਭਾਗੀ ਪੁਰਸ਼ ਨੂੰ ਮਿਲਦੀ ਹੈ । ਅੰਤ ਵਿੱਚ ਸਾਈਂ ਦੇ ਦਰ ਤੋਂ ਅਰਦਾਸਿ ਰਾਹੀਂ ਸੰਤ ਗੁਰੂ ਦੀ ਚਰਨ ਧੂੜ ਮੰਗੀ ਹੈ, ਕਿਉਂਕਿ ਇਹ ਜਨ ਲਈ ਜੀਵਨ ਆਸਰਾ ਹੈ ।

**ਧਨਾਸਰੀ ਮਹਲਾ ੫ ॥ ਸੋ ਕਤ ਡਰੈ, ਜਿ ਖਸਮੁ ਸਮ੍ਹਾਰੈ ॥ ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ਰਹਾਉ॥ ਸਿਰ ਊਪਰਿ, ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ, ਜਾ ਕੀ ਨਿਰਮਲ ਸੇਵ ॥ ਏਕੁ ਨਿਰੰਜਨੁ, ਜਾ ਕੀ ਰਾਸਿ ॥ ਮਿਲਿ ਸਾਧ**

**ਸੰਗਤਿ,ਹੋਵਤ ਪਰਗਾਸ ॥੧॥ ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ,ਹਰਿ ਨਾਇ ॥ ਜਨਮ ਮਰਨ ਸਗਲਾ ਦੁਖੁ ਨਾਸੈ॥ ਗੁਰਮੁਖਿ , ਜਾ ਕੈ ਮਨਿ ਤਨਿ ਬਾਸੈ ॥੨॥ ਜਿਸ ਨੋ,ਆਪਿ ਲਏ ਲੜਿ ਲਾਇ ॥ ਦਰਗਹ ਮਿਲੈ,ਤਿਸੈ ਹੀ ਜਾਇ ॥ ਸੋਈ ਭਗਤ,ਜਿ ਸਾਚੇ ਭਾਣੇ ॥ ਜਮਕਾਲ ਤੇ ਭਏ ਨਿਕਾਣੇ ॥੩॥ ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥ ਘਟਿ ਘਟਿ ਅੰਤਰਿ ਸਗਲ ਅਧਾਰੁ ॥ ਨਾਨਕੁ ਜਾਚੈ ਸੰਤ ਰੇਣਾਰੁ ॥੪॥੩॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਠਾਇੰ, ਮਿਟਹਿੰ, ਨਾਇੰ।

**ਪਦ ਅਰਥ** : ਕਤ--ਕਿਉਂ, ਕਿਸ ਤਰ੍ਹਾਂ ? ਜਿ- ਜਿਹੜਾ(ਮਨੁਖ) । ਸਮਾਰੇ - ਸੰਭਾਲਦਾ, ਯਾਦ ਕਰਦਾ ਹੈ। ਪਚੇ-ਖੁਆਰ ਹੋਏ । ਸਫਲ ਮੂਰਤਿ-ਜਿਸ ਦੇ ਦਰਸ਼ਨ ਨਾਲ ਸਭ ਫਲ ਪ੍ਰਾਪਤ ਹੋਣ । ਰਾਸਿ-ਪੂੰਜੀ । ਪਰਗਾਸ-(ਗਿਆਨ ਰੂਪੀ) ਚਾਨਣ । ਜੀਅ-ਜੀਆਂ । ਸਭ ਠਾਇ-ਸਭ ਥਾਵਾਂ ਤੇ। ਗੁਰਮਖਿ-ਗੁਰੂ ਦੀ ਰਾਹੀਂ । ਲੜਿ-ਪਲੇ ਨਾਲ । ਜਾਇ-ਜਗ੍ਹਾ, ਥਾਂ । ਭਾਣੇ-ਚੰਗੇ ਲਗੇ ਹਨ । ਜਮਕਾਲ-ਮੌਤ ਤੋਂ । ਨਿਕਾਣੇ-ਕਾਣ (ਮੁਥਾਜੀ) ਤੋਂ ਰਹਿਤ, ਨਿਡਰ ਹੋ ਗਏ ਹਨ । ਅਧਾਰੁ-ਆਸਰਾ । ਜਾਚੈ-ਮੰਗਦਾ ਹੈ । ਸੰਤ ਰੇਣਾਰੁ-ਸੰਤਾਂ ਦੀ ਚਰਨ ਧੂੜ ।

**ਅਰਥ** : ਜਿਹੜਾ (ਮਨੁਖ ਆਪਣੇ) ਮਾਲਕ ਨੂੰ ਯਾਦ ਕਰਦਾ ਹੈ ਉਹ (ਹੋਰ ਕਿਸੇ ਕੋਲੋਂ) ਕਿਉਂ ਡਰੇ ?(ਭਾਵ ਉਹ ਨਹੀਂ ਡਰਦਾ ਪਰ) ਆਪ-ਹੁਦਰੇ ਮਨੁਖ ਡਰ ਡਰ ਕੇ ਖਪ ਗਏ ਹਨ ।੧।ਰਹਾਉ।

(ਹੇ ਭਾਈ ! ਜਿਸ ਦੇ) ਸਿਰ ਉਤੇ ਗੁਰਦੇਵ ਮਾਤਾ ਪਿਤਾ ਵਾਂਗ (ਰਖਵਾਲਾ) ਹੈ । (ਜਿਸ ਗੁਰੂ ਦਾ) ਦਰਸ਼ਨ ਫਲ ਦੇਣ ਵਾਲਾ ਹੈ (ਅਤੇ) ਜਿਸ ਦੀ ਸੇਵਾ ਪਵਿਤਰ ਹੈ । ਮਾਇਆ ਤੋਂ ਰਹਿਤ ਇਕ (ਪ੍ਰਭੂ) ਜਿਸ ਦੀ ਪੂੰਜੀ ਹੈ । ਸਾਧ ਸੰਗਤ ਵਿਚ ਮਿਲ ਕੇ (ਉਸ ਪ੍ਰਭੂ ਦੇ ਗੁਣ ਗਾਉਣ ਨਾਲ ਮਨੁਖ ਦੇ ਹਿਰਦੇ ਵਿਚ ਗਿਆਨ ਦਾ) ਚਾਨਣ ਹੋ ਜਾਂਦਾ ਹੈ ।੧।

(ਹੇ ਭਾਈ ! ਉਹ) ਸਭ ਜੀਆਂ ਦਾ ਦਾਤਾ, ਹਰ ਥਾਂ ਪਰੀ ਪੂਰਨ ਹੈ । ਉਸ ਹਰੀ ਦਾ ਨਾਮ ਲੈ ਕੇ ਕ੍ਰੋੜਾਂ ਪਾਪ ਨਾਸ਼ ਹੋ ਜਾਂਦੇ ਹਨ । ਗੁਰੂ ਦੁਆਰਾ ਜਿਸ (ਮਨੁਖ) ਦੇ ਮਨ ਤੇ ਸਰੀਰ ਵਿਚ (ਹਰੀ ਦਾ ਨਾਮ) ਵਸ ਜਾਂਦਾ ਹੈ, (ਉਸ ਦਾ) ਜਨਮ ਮਰਣ ਦਾ ਸਾਰਾ ਦੁਖ ਦੂਰ ਹੋ ਜਾਂਦਾ ਹੈ ।੨।

(ਹੇ ਭਾਈ !) ਜਿਸ ਨੂੰ (ਪ੍ਰਭੂ) ਆਪ ਆਪਣੇ ਲੜ ਲਾ ਲੈਂਦਾ ਹੈ (ਭਾਵ ਚਰਨਾ ਨਾਲ ਜੋੜ ਲੈਂਦਾ ਹੈ, ਰਬੀ) ਦਰਗਾਹ ਵਿਚ (ਬੈਠਣ ਲਈ) ਉਸੇ ਨੂੰ ਹੀ ਜਗ੍ਹਾ (ਥਾਂ) ਮਿਲਦੀ ਹੈ । (ਅਸਲ ਵਿਚ) ਓਹੀ (ਸਚੇ) ਭਗਤ ਹਨ ਜਿਹੜੇ ਸਾਚੇ (ਪਰਮਾਤਮਾ ਨੂੰ) ਚੰਗੇ ਲਗੇ ਹਨ, (ਓਹ) ਮੌਤ ਦੇ ਜਮਾਂ ਤੋਂ ਬੇ-ਮੁਥਾਜ (ਭਾਵ) ਡਰ ਤੋਂ ਰਹਿਤ ਹੋ ਗਏ ਹਨ ।੩।

(ਹੇ ਭਾਈ ! ਉਹ) ਸਾਹਿਬ ਸਦਾ ਕਾਇਮ ਰਹਿਣ ਵਾਲਾ ਹੈ (ਉਸ ਦਾ) ਦਰਬਾਰ ਭੀ ਸਦੀਵੀ

ਰਹਿਣ ਵਾਲਾ ਹੈ । (ਉਸ ਪ੍ਰਭੂ ਦੀ) ਵਡਿਆਈ ਦਾ ਕਿਹੜਾ (ਮਨੁਖ) ਵੀਚਾਰ ਕਰ ਸਕਦਾ ਹੈ ? (ਭਾਵ ਕੀਮਤਿ ਨਹੀਂ ਕਹਿ ਸਕਦਾ) । (ਉਹ ਪ੍ਰਭੂ) ਹਰੇਕ ਦੇ ਹਿਰਦੇ ਅੰਦਰ ਹੈ (ਅਤੇ ਸਭ ਦਾ) ਆਸਰਾ ਰੂਪ ਹੈ । ਨਾਨਕ (ਪ੍ਰਭੂ ਪਾਸੋਂ ਉਸ ਦੇ) ਸੰਤਾਂ ਦੀ ਚਰਨ ਧੂੜੀ ਮੰਗਦਾ ਹੈ ।੪।੩।੨੪।

## ਸਾਰੰਸ਼ ਅਤੇ ਸਿਧਾਂਤ

ਗੁਰਮੁਖਾਂ ਨੂੰ ਇਹ ਭਰੋਸਾ ਹੁੰਦਾ ਹੈ ਕਿ ਉਹਨਾਂ ਦੇ ਸਿਰ ਉਤੇ ਗੁਰਦੇਵ ਮਾਤਾ ਪਿਤਾ ਵਾਂਗ ਖੜੇ ਹਨ ਭਾਵ ਰਖਵਾਲੇ ਹਨ । ਇਸ ਲਈ ਉਹ ਕਿਸੇ ਪਾਸੋਂ ਨਹੀਂ ਡਰਦੇ । ਜਿਨ੍ਹਾਂ ਨੇ ਇਕ ਪਰਮੇਸ਼ਰ ਨੂੰ ਰਾਸਿ ਪੂੰਜੀ ਬਣਾ ਲਿਆ ਹੈ, ਉਹ ਮੌਤ ਤੋਂ ਵੀ ਬੇ-ਮੁਹਤਾਜ ਹੋ ਗਏ ਹਨ । ਉਨ੍ਹਾਂ ਦੀ ਦੁਨਿਆਵੀ ਪਦਾਰਥਾਂ ਜਾਂ ਮਾਇਆ ਦੀ ਹੋਰ ਕੋਈ ਮੰਗ ਨਹੀਂ ਰਹੀ , ਉਹ ਪਿਆਰ ਨਾਲ ਪ੍ਰਭੂ ਪਾਸੋਂ ਕੇਵਲ ਸੰਤਾਂ ਦੀ ਚਰਨ ਧੂੜੀ ਮੰਗਦੇ ਹਨ :-

**ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੇ ਦੁਆਰੇ ॥ [ਪੰਨਾ ੬੮**

## ਧਨਾਸਰੀ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ ॥ ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ, ਨਾਮੁ ਜਪਉ ਹਰਿ ਰੰਗਿ ॥੧॥ ਜਨ ਕਉ, ਪ੍ਰਭ ਅਪਨੇ ਕਾ ਤਾਣੁ ॥ ਜੋ ਤੂ ਕਰਹਿ ਕਰਾਵਹਿ ਸੁਆਮੀ, ਸਾ ਮਸਲਤਿ ਪਰਵਾਣੁ ॥ ਰਹਾਉ ॥ ਪਤਿ ਪਰਮੇਸਰੁ ਗਤਿ ਨਾਰਾਇਣੁ, ਧਨੁ ਗੁਪਾਲ ਗੁਣ ਸਾਖੀ ॥ ਚਰਨ ਸਰਨ ਨਾਨਕ ਦਾਸ ਹਰਿ,ਹਰਿ ਸੰਤੀ ਇਹ ਬਿਧਿ ਜਾਤੀ ॥੨॥੧॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਜਪਉਂ, ਕਰਹਿਂ, ਕਰਾਵਹਿਂ, ਸੰਤੀਂ ।

**ਪਦ ਅਰਥ** : ਜਪਉ-ਮੈਂ ਜਪਾਂ । ਰੰਗਿ-ਪ੍ਰੇਮ ਵਿਚ (ਮਸਤੀ ਨਾਲ) ਕਉ-ਨੂੰ । ਤਾਣੁ-ਆਸਰਾ ਕਰਹਿ ਕਰਾਵਹਿ-(ਆਪ) ਕਰਦਾ ਹੈਂ, (ਜੀਆਂ ਤੋਂ) ਕਰਵਾਉਂਦਾ ਹੈਂ । ਮਸਲਤਿ-ਸਲਾਹ । ਪਰਵਾਣੁ-ਪ੍ਰਮਾਣੀਕ । ਪਤਿ-ਇਜ਼ਤ । ਗਤਿ-ਮੁਕਤੀ ਵਾਲੀ ਅਵਸਥਾ । ਗੋਪਾਲ ਗੁਣ ਸਾਖੀ-ਗੁਪਾਲ ਦੇ ਗੁਣਾਂ ਦੀਆਂ ਸਾਖੀਆਂ । ਧਨੁ-ਦੌਲਤ । ਸੰਤੀ-ਸੰਤਾਂ ਨੇ । ਇਹ ਬਿਧਿ-ਇਹ (ਜੀਵਨ) ਜੁਗਤੀ । ਜਾਤੀ-ਜਾਣੀ, ਸਮਝੀ ਹੈ ।

**ਅਰਥ** : (ਹੇ ਪ੍ਰਭੂ ! ਤੇਰੇ ਸੇਵਕ ਨੂੰ) ਘਰ ਵਿਚ (ਘਰ ਤੇ) ਬਾਹਰ ਤੇਰਾ ਹੀ ਭਰੋਸਾ(ਆਸਰਾ) ਹੈ (ਅਤੇ ਤੂੰ ਆਪਣੇ) ਸੇਵਕ ਦੇ (ਅੰਗ ਸੰਗ) ਰਹਿੰਦਾ ਹੈਂ। (ਹੇ ਮੇਰੇ) ਆਪਣੇ ਪ੍ਰੀਤਮ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ, (ਤਾਂ ਜੋ ਮੈਂ) ਪ੍ਰੇਮ ਨਾਲ (ਮਸਤੀ ਵਿਚ ਆ ਕੇ ਆਪ) ਹਰੀ ਦਾ ਨਾਮ ਜਪਦਾ ਰਹਾਂ ।੧।

(ਹੇ ਭਾਈ ! ਪ੍ਰਭੂ ਦੇ) ਸੇਵਕ ਨੂੰ ਆਪਣੇ ਪ੍ਰਭੂ ਦਾ ਆਸਰਾ ਹੁੰਦਾ ਹੈ । ਹੇ ਮਾਲਕ ! ਜੋ ਤੂੰ ਕਰਦਾ ਹੈਂ (ਜੋ ਸੇਵਕ ਤੋਂ) ਕਰਾਉਂਦਾ ਹੈਂ, ਉਹ ਸਲਾਹ ਪਰਵਾਨ (ਪਰਮਾਣੀਕ ਹੁੰਦੀ ਹੈ) । ਰਹਾਉ।

(ਹੇ ਭਾਈ! ਪ੍ਰਭੂ ਦੇ ਸੇਵਕ ਲਈ) ਪਰਮੇਸ਼ਰ ਹੀ ਇਜ਼ਤ ਹੈ, ਹਰੀ ਹੀ ਮੁਕਤੀ ਵਾਲੀ ਅਵਸਥਾ ਹੈ, ਗੋਪਾਲ ਦੇ ਗੁਣਾਂ ਦੀਆਂ ਸਾਖੀਆਂ (ਕਥਾ ਕਰਨੀ ਤੇ ਸੁਣਨੀ ਇਹੋ ਧਨ) ਧਨ-ਪਦਾਰਥ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸ ਉਸ ਦੇ ਚਰਨਾਂ ਦੀ ਸ਼ਰਨ ਵਿਚ(ਪਏ ਰਹਿੰਦੇ ਹਨ) ਸੰਤਾਂ ਨੇ ਇਹੋ ਹੀ (ਸਹੀ ਜੀਵਨ) ਜੁਗਤੀ ਸਮਝੀ ਹੈ।੨।੧।੨੫।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਦਾਸ ਆਪਣੇ ਪ੍ਰੀਤਮ ਤੇ ਪੂਰਨ ਭਰੋਸਾ ਰਖਦਾ ਹੈ। ਉਹ ਘਰ ਹੋਵੇ ਜਾਂ ਕਿਤੇ ਬਾਹਰ ਹੋਵੇ ਵਾਹਿਗੁਰੂ ਦੀ ਸਿਫ਼ਤਿ ਸਾਲਾਹ ਵਿਚ ਰਚਿਆ ਰਹਿੰਦਾ ਹੈ।ਇਹੋ ਹੀ ਉਸ ਲਈ ਧਨ-ਪਦਾਰਥ ਤੇ ਇਜ਼ਤ ਹੈ। ਉਹ ਇਸ ਚਾਉ ਵਿਚ ਆ ਕੇ ਗੁਰਬਾਣੀ ਦਾ ਗਾਇਨ ਕਰਦਾ ਹੈ :-

**ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ ॥**
**ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ ॥** [ਪੰਨਾ ੫੧

**ਧਨਾਸਰੀ ਮਹਲਾ ੫ ॥ ਸਗਲ ਮਨੋਰਥ ਪ੍ਰਭ ਤੇ ਪਾਏ, ਕੰਠਿ ਲਾਇ ਗੁਰਿ ਰਾਖੇ ॥ ਸੰਸਾਰ ਸਾਗਰ ਮਹਿ ਜਲਨਿ ਨ ਦੀਨੇ, ਕਿਨੈ ਨ ਦੁਤਰੁ ਭਾਖੇ ॥੧॥ ਜਿਨ ਕੈ ਮਨਿ, ਸਾਚਾ ਬਿਸ੍ਵਾਸੁ ॥ ਪੇਖਿ ਪੇਖਿ ਸੁਆਮੀ ਕੀ ਸੋਭਾ, ਆਨਦੁ ਸਦਾ ਉਲਾਸੁ ॥ ਰਹਾਉ ॥ ਚਰਨ ਸਰਨਿ ਪੂਰਨ ਪਰਮੇਸੁਰ, ਅੰਤਰਜਾਮੀ ਸਾਖਿਓ ॥ ਜਾਨਿ ਬੂਝਿ ਅਪਨਾ ਕੀਓ ਨਾਨਕ, ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੬॥**

**ਪਦ ਅਰਥ** : ਮਨੋਰਥ-ਪ੍ਰਯੋਜਨ। ਕੰਠਿ-ਗਲੇ ਨਾਲ।ਜਲਨਿ-ਸੜਨ। ਦੁਤਰ-ਔਖਾ। ਭਾਖੇ-ਬੋਲੇ। ਬਿਸ੍ਵਾਸੁ-ਨਿਸਚਾ। ਪੇਖਿ ਪੇਖਿ -ਵੇਖ ਵੇਖ ਕੇ। ਉਲਾਸੁ-ਅਨੰਦ, ਖੇੜਾ। ਸਾਖਿਓ-ਸਾਖੀ ਰੂਪ, ਪ੍ਰਤੱਖ ਦੇਖ ਲਿਆ। ਜਾਨਿ ਬੂਝਿ-ਜਾਣ ਬੁਝ ਕੇ, ਵੇਚ ਚਾਖ ਕੇ। ਅੰਕੁਰੁ-ਬੀਜ, ਮੂਲ।

**ਅਰਥ** : (ਹੇ ਭਾਈ! ਜਿਹੜੇ ਮਨੁੱਖ ਗੁਰੂ ਨੇ ਆਪਣੇ) ਗਲੇ ਨਾਲ ਲਾ ਕੇ ਰਖ ਲਏ ਹਨ (ਉਨ੍ਹਾਂ ਨੇ) ਸਾਰੇ ਮਨੋਰਥ ਪ੍ਰਭੂ ਤੋਂ ਪ੍ਰਾਪਤ ਕਰ ਲਏ ਹਨ, (ਪ੍ਰਭੂ ਨੇ ਉਹ ਸੇਵਕ) ਅੱਗ ਰੂਪੀ ਸੰਸਾਰ ਵਿਚ ਸੜਨ ਨਹੀਂ ਦਿਤੇ (ਅਤੇ ਉਨ੍ਹਾਂ ਪ੍ਰਤੀ) ਕਿਸੇ ਨੇ ਭੀ ਔਖੇ (ਭਾਵ ਕੌੜੇ) ਬਚਨ ਨਹੀਂ ਬੋਲੇ।੧।

(ਹੇ ਭਾਈ!) ਜਿਨ੍ਹਾਂ (ਮਨੁਖਾਂ) ਦੇ ਮਨ ਵਿਚ ਸੱਚਾ ਵਿਸ਼ਵਾਸ਼ ਹੈ, ਮਾਲਕ ਦੀ ਵਡਿਆਈ ਵੇਖ ਵੇਖ ਕੇ (ਉਨ੍ਹਾਂ ਦੇ ਮਨ ਵਿਚ) ਸਦਾ ਅਨੰਦ ਤੇ ਖੇੜਾ (ਬਣਿਆ ਰਹਿੰਦਾ ਹੈ)। ਰਹਾਉ।

(ਹੇ ਭਾਈ! ਉਹ) ਪੂਰਨ ਪਰਮੇਸ਼ਰ ਦੀ ਚਰਨ ਸ਼ਰਨ ਵਿਚ (ਰਹਿੰਦੇ ਹਨ ਅਤੇ ਉਨ੍ਹਾਂ ਨੇ) ਅੰਤਰਜਾਮੀ (ਵਾਹਿਗੁਰੂ ਨੂੰ) ਸਾਖੀ (ਪਰਤੱਖ) ਰੂਪ ਵਿਚ (ਵੇਖ ਲਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਨੇ) ਵੇਖ ਚਾਖ ਕੇ (ਉਨ੍ਹਾਂ ਨੂੰ) ਆਪਣਾ (ਦਾਸ) ਬਣਾ ਲਿਆ ਹੈ ਅਤੇ ਇਸ ਤਰ੍ਹਾਂ ਭਗਤਾਂ ਦਾ ਮੂਲ (ਅੰਗ) ਰਖ ਲਿਆ ਹੈ ਭਾਵ ਉਨ੍ਹਾਂ ਨੂੰ (ਵਿਕਾਰਾਂ ਦੀ ਅੱਗ ਵਿੱਚ ਪੈਣ ਤੋਂ ਬਚਾਅ ਲਿਆ ਹੈ)।੨।੨।੨੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜਿਸ ਮਨੁਖ ਦੇ ਅੰਦਰ ਸੱਚਾ ਵਿਸਵਾਸ਼ ਹੋਵੇ ਉਸ ਦੇ ਹਿਰਦੇ ਵਿਚ ਸਦੀਵ-ਕਾਲ ਖੇੜਾ ਬਣਿਆ ਰਹਿੰਦਾ ਹੈ।

ਸ਼ਬਦ-ਅਭਿਆਸੀ ਹੀ ਸਚਾ ਵਿਸ਼ਵਾਸੀ ਹੋ ਸਕਦਾ ਹੈ, ਹੋਰ ਤਾਂ ਦੇਵੀਆਂ ਦੇ ਦਾਸ ਬਣ ਕੇ ਆਪਣਾ ਜਨਮ ਗੁਆ ਲੈਂਦੇ ਹਨ। ਭਗਤ ਕਬੀਰ ਜੀ ਨੇ ਗ਼ਲਤ ਨਿਸ਼ਚਿਆਂ ਵਾਲਿਆਂ ਉਤੇ ਕਰਾਰੀ ਸਟ ਮਾਰੀ ਹੈ :-

**ਕਬੀਰ, ਠਾਕੁਰੁ ਪੂਜਹਿ ਮੋਲਿ ਲੈ, ਮਨ ਹਠ ਤੀਰਥ ਜਾਹਿ ॥**
**ਦੇਖਾ ਦੇਖੀ ਸ੍ਵਾਂਗ ਧਰਿ, ਭੂਲੇ ਭਟਕਾ ਖਾਹਿ ॥** [ਪੰਨਾ ੧੭੭

ਭਗਤਾਂ ਦੇ ਅੰਦਰ ਸੱਚਾ ਵਿਸ਼ਵਾਸ ਹੁੰਦਾ ਹੈ ਇਸ ਲਈ ਪਰਮੇਸ਼ਰ ਉਨਾਂ ਦਾ ਹਰਿ ਥਾਂ ਤੇ ਹੀ ਰਖਵਾਲਾ ਬਣਦਾ ਹੈ :-

**ਆਦਿ ਜੁਗਾਦਿ ਭਗਤਨ ਕਾ ਰਾਖਾ, ਉਸਤਤਿ ਕਰਿ ਕਰਿ ਜੀਵਾ ॥**
**ਨਾਨਕ, ਨਾਮੁ ਮਹਾ ਰਸੁ ਮੀਠਾ, ਅਨਦਿਨੁ ਮਨਿ ਤਨਿ ਪੀਵਾ॥**

**ਧਨਾਸਰੀ ਮਹਲਾ ੫ ॥ ਜਹ ਜਹ ਪੇਖਉ ਤਹ ਹਜੂਰਿ, ਦੂਰਿ ਕਤਹੁ ਨ ਜਾਈ ॥ ਰਵਿ ਰਹਿਆ ਸਰਬਤ੍ਰ ਮੈ, ਮਨ ਸਦਾ ਧਿਆਈ ॥੧॥ ਈਤ ਊਤ ਨਹੀ ਬੀਛੁੜੈ, ਸੋ ਸੰਗੀ ਗਨੀਐ ॥ ਬਿਨਸਿ ਜਾਇ ਜੋ ਨਿਮਖ ਮਹਿ, ਸੋ ਅਲਪ ਸੁਖੁ ਭਨੀਐ ॥ਰਹਾਉ॥ ਪ੍ਰਤਿਪਾਲੈ ਅਪਿਆਉ ਦੇਇ, ਕਛੁ ਊਨ ਨ ਹੋਈ ॥ ਸਾਸਿ ਸਾਸਿ ਸੰਮਾਲਤਾ, ਮੇਰਾ ਪ੍ਰਭੁ ਸੋਈ ॥੨॥ ਅਛਲ ਅਛੇਦ ਅਪਾਰ ਪ੍ਰਭ, ਊਚਾ ਜਾ ਕਾ ਰੂਪੁ ॥ ਜਪਿ ਜਪਿ ਕਰਹਿ ਅਨੰਦੁ ਜਨ, ਅਚਰਜ ਆਨੂਪੁ ॥੩॥ ਸਾ ਮਤਿ ਦੇਹੁ ਦਇਆਲ ਪ੍ਰਭ, ਜਿਤੁ ਤੁਮਹਿ ਅਰਾਧਾ ॥ ਨਾਨਕੁ ਮੰਗੈ ਦਾਨੁ ਪ੍ਰਭ, ਰੇਨ ਪਗ ਸਾਧਾ ॥੪॥੩॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੇਖਉਂ, ਕਰਹਿਂ, ਤੁਮਹਿਂ, ਅਰਾਧਾਂ, ਸਾਧਾਂ।

**ਪਦ ਅਰਥ** : ਜਹ ਜਹ -ਜਿੱਥੇ ਜਿੱਥੇ। ਪੇਖਉ-ਮੈਂ ਵੇਖਦਾ ਹਾਂ। ਤਹ-ਉਥੇ। ਹਜੂਰਿ-ਹਾਜ਼ਰ ਨਾਜ਼ਰ। ਕਤਹੁ-ਕਿਸ ਤੋਂ। ਜਾਈ-ਥਾਂ, ਜਗ੍ਹਾ। ਰਵਿ ਰਹਿਆ-ਵਸ ਰਿਹਾ ਹੈ। ਸਰਬਤ੍ਰ ਮੈ-ਸਭਨਾ ਵਿਚ। ਧਿਆਈ-ਸਿਮਰ। ਈਤ-ਇਸ (ਲੋਕ ਵਿਚ)। ਊਤ-ਉਸ (ਲੋਕ ਭਾਵ ਪ੍ਰਲੋਕ ਵਿਚ)। ਨਹੀਂ ਬੀਛੁੜੈ-ਨਹੀਂ ਵਿਛੜਦਾ, ਅਲੱਗ ਨਹੀਂ ਹੁੰਦਾ। ਸੰਗੀ-ਸਾਥੀ। ਗਨੀਐ-ਸਮਝਿਆ ਜਾਂਦਾ ਹੈ। ਨਿਮਖ ਮਹਿ-ਅਖ ਝਮਕਣ ਜਿਤਨੇ ਸਮੇਂ ਵਿਚ। ਅਲਪ-ਤੁਛ, ਥੋੜਾ ਜਿਹਾ। ਭਨੀਐ-ਆਖਿਆ ਜਾਂਦਾ ਹੈ। ਅਪਿਆਉ-ਭੋਜਨ, ਖ਼ੁਰਾਕ। ਊਨ-ਕਮੀ, ਥੁੜ। ਅਛਲ-ਜਿਸਨੂੰ ਛਲਿਆ ਨਹੀਂ ਜਾ ਸਕਦਾ। ਅਛੇਦ-ਜਿਸ ਨੂੰ ਵਿੰਨ੍ਹਿਆਂ ਨਹੀਂ ਜਾ ਸਕਦਾ। ਅਪਾਰ-ਪਾਰ ਤੋਂ ਰਹਿਤ, ਬੇਅੰਤ। ਅਨੂਪ-ਉਪਮਾਂ ਤੋਂ ਰਹਿਤ। ਸਾ-ਓਹ।

ਜਿਤੁ-ਜਿਸ (ਮਤਿ) ਰਾਹੀਂ। ਤੁਮਹਿ-ਤੈਨੂੰ। ਅਰਾਧਾਂ-ਸਿਮਰਾਂ। ਰੇਨ-ਧੂੜ। ਪਗ ਸਾਧਾ-ਸੰਤਾਂ ਦੇ ਚਰਨਾਂ ਦੀ।

**ਅਰਥ** : (ਹੇ ਭਾਈ !) ਜਿਥੇ ਜਿਥੇ ਮੈਂ ਵੇਖਦਾ ਹਾਂ, ਉਥੇ ਹੀ (ਪਰਮਾਤਮਾਂ) ਹਾਜ਼ਰ ਨਾਜ਼ਰ ਹੈ। (ਉਹ) ਕਿਸੇ ਜਗ੍ਹਾਂ ਤੋਂ ਭੀ ਦੂਰ ਨਹੀਂ ਹੈ। (ਉਹ ਪ੍ਰਭੂ) ਸਾਰਿਆਂ ਵਿਚ ਵਸ ਰਿਹਾ ਹੈ, ਹੇ ਮਨ ! (ਤੂੰ) ਸਦਾ ਉਸ ਨੂੰ ਸਿਮਰ।੧।

(ਹੇ ਭਾਈ ! ਜਿਹੜਾ) ਇਸ (ਲੋਕ ਅਤੇ) ਪਰਲੋਕ ਵਿਚ ਨਹੀਂ ਵਿਛੜਦਾ ਉਹ (ਪਰਮਾਤਮਾ ਹੀ ਅਸਲ) ਸਾਥੀ ਗਿਣਿਆ ਜਾਂਦਾ ਹੈ। ਜਿਹੜਾ (ਸੁੱਖ) ਅੱਖ ਦੇ ਝਮਕਣ ਜਿਤਨੇ ਸਮੇਂ ਵਿਚ ਨਾਸ਼ ਹੋ ਜਾਂਦਾ ਹੈ ਉਹ ਸੁਖ ਤੁਛ ਜਿਹਾ ਆਖਿਆ ਜਾਂਦਾ ਹੈ। ਰਹਾਉ।

(ਹੇ ਭਾਈ ! ਉਹ ਪ੍ਰਭੂ ਸਭ ਨੂੰ) ਭੋਜਨ ਦੇ ਕੇ ਪਾਲਦਾ ਹੈ (ਉਸ ਦੇ ਕੰਮਾਂ ਵਿਚ) ਕਿਸੇ (ਪ੍ਰਕਾਰ ਦੀ) ਕਮੀ ਨਹੀਂ ਹੁੰਦੀ। ਮੇਰਾ ਉਹ ਪ੍ਰਭੂ ਹਰੇਕ ਸਾਹ ਨਾਲ (ਭਾਵ ਦਮ ਦਮ ਸਾਡੀ) ਸੰਭਾਲਨਾ (ਰਖਿਆ) ਕਰਦਾ ਹੈ।੨।

(ਹੇ ਭਾਈ ! ਜਿਹੜਾ ਪ੍ਰਭੂ ਕਿਸੇ ਤੋਂ) ਛਲਿਆ ਨਹੀਂ ਜਾ ਸਕਦਾ, ਵਿੰਨ੍ਹਿਆ ਨਹੀਂ ਜਾ ਸਕਦਾ, ਬੇਅੰਤ ਹੈ ਅਤੇ ਜਿਸ ਦਾ ਰੂਪ ਉਚਾ ਹੈ (ਉਹ ਉਚੀ ਹਸਤੀ ਵਾਲਾ ਹੈ)। (ਉਸ ਪ੍ਰਭੂ ਦੇ) ਸੇਵਕ (ਉਸਦਾ ਨਾਮ) ਜਪ ਜਪ ਕੇ (ਆਤਮਿਕ ) ਅਨੰਦ ਮਾਣਦੇ ਹਨ, (ਉਹ ਪ੍ਰਭ) ਅਸਚਰਜ ਤੇ ਸੁੰਦਰ ਰੂਪ ਹੈ (ਉਸ ਦੀ ) ਉਪਮਾ ਨਹੀਂ ਹੋ ਸਕਦੀ।੩।

ਹੇ ਦਇਆਲੂ ! ਹੇ ਪ੍ਰਭੂ ! (ਮੈਨੂੰ) ਉਹ ਮਤਿ (ਦਿਓ) ਜਿਸ (ਮਤਿ ਨਾਲ ਮੈਂ) ਤੁਹਾਨੂੰ ਸਿਮਰਾਂ। ਹੇ ਪ੍ਰਭੂ ! ਨਾਨਕ ਦਾਸ (ਆਪ ਜੀ ਪਾਸੋਂ) ਸਾਧੂ ਜਨਾ ਦੇ ਚਰਨਾਂ ਦੀ ਧੂੜ ਦਾ ਦਾਨ ਮੰਗਦਾ ਹੈ (ਬਖ਼ਸ਼ਿਸ਼ ਕਰੋ ਜੀ)।੧।੩।੨੭।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਲੋਕ ਪਰਲੋਕ ਵਿਚ ਹਰ ਸਮੇਂ ਲੋੜ ਤੇ ਸਹਾਇਤਾ ਕਰੇ, ਸਹੀ ਅਰਥਾਂ ਵਿਚ ਓਹੀ ਸੰਗੀ ਹੁੰਦਾ ਹੈ। ਸੋ, ਅਜਿਹਾ ਸਜਣ ਸਿਵਾਏ ਗੁਰ-ਪਰਮੇਸ਼ਰ ਜੀ ਦੇ ਹੋਰ ਕੋਈ ਨਹੀਂ ਹੋ ਸਕਦਾ। ਇਸ ਲਈ ਸੇਵਕ, ਪ੍ਰਭੂ ਪਿਤਾ ਪਾਸੋਂ ਹੀ ਨਾਮ ਸਿਮਰਨ ਵਾਲੀ ਮਤਿ ਅਤੇ ਸੰਤਾਂ ਦੀ ਚਰਨ ਧੂੜੀ ਦਾ ਦਾਨ ਮੰਗਦਾ ਹੈ:-

**ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥** [ਪੰਨਾ ੨੮੯

**ਧਨਾਸਰੀ ਮਹਲਾ ੫ ॥ ਜਿਨਿ ਤੁਮ ਭੇਜੇ ਤਿਨਹਿ ਬੁਲਾਏ, ਸੁਖ ਸਹਜ ਸੇਤੀ ਘਰਿ ਆਉ ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ, ਨਿਹਚਲ ਰਾਜੁ ਕਮਾਉ ॥੧॥ ਤੁਮ ਘਰਿ ਆਵਹੁ, ਮੇਰੇ ਮੀਤ ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ, ਅਪਦਾ ਭਈ ਬਿਤੀਤ ॥ਰਹਾਉ॥ ਪ੍ਰਗਟ ਕੀਨੇ ਪ੍ਰਭ ਕਰਨੈਹਾਰੇ, ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਾਜਹਿ ਨਿਤ ਵਾਜੇ, ਅਪੁਨੈ ਖਸਮਿ ਨਿਵਾਜੇ ॥੨॥ ਅਸਥਿਰ ਰਹਹੁ ਡੋਲਹੁ**

**ਮਤ ਕਬਹੂ, ਗੁਰ ਕੈ ਬਚਨਿ ਅਧਾਰਿ ॥ ਜੈ ਜੈਕਾਰੁ ਸਗਲ ਭੂ ਮੰਡਲ, ਮੁਖ ਊਜਲ ਦਰਬਾਰ ॥੩॥ ਜਿਨ ਕੇ ਜੀਅ ਤਿਨੈ ਹੀ ਫੇਰੇ, ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ, ਨਾਨਕ ਸਚੁ ਵਡਿਆਈ ॥੪॥੪॥੨੮॥**

**ਪਦ ਅਰਥ** : ਜਿਨਿ-ਜਿਸ (ਹਰੀ) ਨੇ। ਤਿਨਹਿ-ਉਸ (ਹਰੀ) ਨੇ। ਸੁਖ ਸਹਜ ਸੇਤੀ-ਸੁਖ ਤੇ ਅਨੰਦ ਨਾਲ। ਨਿਹਚਲ-ਅਟਲ। ਦੋਖੀ-ਵੈਰੀ। ਨਿਵਾਰੇ-ਦੂਰ ਕਰ ਦਿਤੇ ਹਨ। ਅਪਦਾ-ਮੁਸੀਬਤ। ਭਈ ਬਤੀਤ-ਲੰਘ ਗਈ ਹੈ। ਨਾਸਨ ਭਾਜਨ ਥਾਕੇ-ਨਸਣਾ ਭਜਣਾ ਭਟਕਣਾ ਮੁਕ ਗਿਆ ਹੈ! ਵਾਜਹਿ-ਵਜਦੇ ਹਨ। ਨਿਵਾਜੇ-ਆਦਰ ਮਾਣ ਦਿੱਤਾ ਹੈ। ਕਬਹੂ-ਕਦੇ ਭੀ। ਆਧਾਰਿ-ਆਸਰੇ ਵਿੱਚ। ਭੂ ਮੰਡਲ-ਪ੍ਰਿਥਵੀ ਤੇ। ਜਿਨ ਕੇ ਜੀਅ-ਜਿਸ (ਪ੍ਰਭੂ) ਦੇ ਜੀਵ ਸਨ ('ਜਿਨ' ਬਹੁ ਵਚਨੀ ਪੜਨਾਵ ਹੈ ਪਰ ਇਥੇ ਆਦਰਵਾਚੀ ਰੂਪ ਦਾ ਲਖਾਇਕ ਹੈ)। ਫੇਰੇ-ਮੋੜੇ। ਅਚਰਜ-ਅਜੀਬ (ਖੇਲ)।

**ਅਰਥ** : (ਹੇ ਭਾਈ !) ਜਿਸ (ਹਰੀ) ਨੇ ਤੁਹਾਨੂੰ (ਬਾਹਰ) ਭੇਜਿਆ ਸੀ ਉਸੇ ਨੇ ਹੀ ਤੁਹਾਨੂੰ ਵਾਪਸ ਬੁਲਾਇਆ ਹੈ, (ਇਸ ਲਈ ਹੁਣ ਤੁਸੀਂ) ਸੁਖ ਆਨੰਦ ਨਾਲ (ਆਪਣੇ) ਘਰ ਵਿਚ ਆ ਜਾਓ। ਅਨੰਦ ਤੇ ਖ਼ੁਸ਼ੀ ਦੇਣ ਵਾਲੇ ਹਰੀ ਦੇ ਗੁਣ ਸਹਜ ਧੁਨੀ ਨਾਲ (ਭਾਵ ਮਿੱਠੀ ਮਿੱਠੀ) ਧੀਮੀ ਸੁਰ ਨਾਲ ਗਾਓ ਅਤੇ) ਅਟੱਲ ਰਾਜ ਕਰੋ।੧।

ਹੇ ਮੇਰੇ ਮਿਤਰੋ! (ਤੁਸੀਂ ਹੁਣ ਆਪਣੇ) ਘਰ ਵਿਚ ਆ ਜਾਓ (ਕਿਉਂਕਿ) ਤੁਹਾਡੇ ਦੋਖੀ ਹਰੀ ਨੇ ਆਪ ਦੂਰ ਕਰ ਦਿੱਤੇ ਹਨ, (ਹੁਣ) ਬਿਪਤਾ ਦੀ ਘੜੀ ਲੰਘ ਗਈ ਹੈ ।ਰਹਾਉ।

(ਪਰਮੇਸ਼ਰ ਦਾ ਸ਼ੁਕਰਾਨਾ ਕਰਦੇ ਹੋਏ ਆਖਦੇ ਹਨ ਕਿ) ਕਰਨਹਾਰ ਪ੍ਰਭੂ ਨੇ ਹੁਣ ਸੰਸਾਰ ਵਿੱਚ ਪ੍ਰਗਟ ਕਰ ਦਿਤਾ ਹੈ, (ਜਿਸ ਕਰਕੇ) ਨਸਣਾ ਭਜਣਾ (ਸਭ ਕੁਝ) ਮੁਕ ਗਿਆ ਹੈ। (ਹਿਰਦੇ ਰੂਪੀ) ਘਰ ਵਿਚ (ਆਤਮਿਕ) ਅਨੰਦ ਦੇ ਵਾਜੇ ਨਿਤ ਵਜਦੇ ਹਨ, ਆਪਣੇ ਮਾਲਕ ਨੇ (ਆਪ ਹੀ) ਨਿਵਾਜਿਆ (ਭਾਵ ਆਦਰ ਮਾਣ ਦਿਤਾ) ਹੈ।੨।

(ਹੇ ਭਾਈ! ਹੁਣ ਤੁਸੀਂ) ਗੁਰੂ ਦੇ ਬਚਨਾਂ ਦੇ ਆਸਰੇ ਤੇ ਪੱਕੇ ਰਹੋ, ਕਦੇ ਵੀ ਨਾ ਡੋਲੋ, ਸਾਰੀ ਪ੍ਰਿਥਵੀ ਤੇ ਮੰਡਲ ਵਿੱਚ (ਤੁਹਾਡੀ ਸ਼ੋਭਾ) ਹੋ ਰਹੀ ਹੈ, (ਪ੍ਰਭੂ ਦੇ) ਦਰਬਾਰ ਵਿਚ ਵੀ (ਤੁਹਾਡਾ) ਮੂੰਹ ਉਜਲਾ ਹੋਵੇਗਾ।੩।

(ਹੇ ਭਾਈ!) ਜਿਸ ਪ੍ਰਭੂ ਦੇ (ਪੈਦਾ ਕੀਤੇ ਹੋਏ) ਜੀਵ ਸਨ ਉਸ ਨੇ ਆਪ ਹੀ (ਬੁਰਾਈਆਂ ਵਲੋਂ) ਮੋੜੇ ਹਨ (ਅਤੇ ਉਹ ਪ੍ਰਭੂ) ਆਪ ਹੀ ਸਹਾਈ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਨਹਾਰ (ਪ੍ਰਭੂ) ਨੇ ਅਨੋਖਾ (ਖੇਲ) ਬਣਾ ਦਿੱਤਾ ਹੈ ਜੋ ਸਚ ਰੂਪ ਵਡਿਆਈ ਦਾ (ਪ੍ਰਤੀਕ) ਹੈ।੪।੪।੨੮।

## ਅਰਥ ਭੇਦ ਅਤੇ ਨਿਰਣੈ

**ਜਿਨਿ ਤੁਮ ਭੇਜੇ ਤਿਨਹਿ ਬੁਲਾਏ, ਸੁਖ ਸਹਜ ਸੇਤੀ ਘਰਿ ਆਉ ॥**

## ਅਨੰਦ ਮੰਗਲ ਗੁਨ ਗਾਉ ਸਹਜ ਧੁਨਿ, ਨਿਹਚਲ ਰਾਜੁ ਕਮਾਉ ॥

ਵਖ ਵਖ ਅਰਥ :

੧- ਜਿਸ ਹਰੀ ਨੇ ਤੁਮ ਬਾਹਿਰ ਵਡਾਲੀ ਮੈ ਭੇਜੇ ਥੇ ਤਿਸਨੇ ਅਬ ਈਹਾਂ ਬੁਲਾਏ ਹੈਂ ਸੁਖ ਸ਼ਾਤੀ ਸਹਤ ਅਬ ਅਪਨੇ ਘਰ ਸ੍ਰੀ ਅੰਮ੍ਰਿਤਸਰ ਮੈ ਆਵੋ। ਅਨੰਦ ਮੰਗਲ ਰੂਪ ਵਾਹਿਗੁਰੂ ਦੇ ਗੁਣੋ ਕੋ ਸ਼ਾਤੀ ਪੂਰਬਕ ਗਾਇਨ ਕਰੋ ਔਰ ਗੁਰਿਆਈ ਕੇ ਤਖ਼ਤ ਪਰ ਇਸਥਿਤ ਹੋ ਕਰ ਅਚਲ ਰਾਜ ਕੋ ਕਮਾਵੋ। [ਫ. ਸ.

੨- ਜਿਸ ਹਰੀ ਨੇ ਤੁਹਾਨੂੰ ਭੇਜਿਆ ਸੀ ਉਸ ਨੇ ਫੇਰ ਵਾਪਸ ਲਿਆਂਦਾ ਹੈ (ਵਡਾਲੀ ਤੋਂ ਸ੍ਰੀ ਅੰਮ੍ਰਿਤਸਰ ਵਾਪਸ ਆਉਣ ਵਾਲਾ ਇਸ਼ਾਰਾ ਹੈ)। [ਸ਼ਬਦਾਰਥ

੩- (ਹੇ ਮੇਰੀ ਜਿੰਦੇ!) ਜਿਸ ਨੇ ਤੈਨੂੰ (ਸੰਸਾਰ ਵਿਚ) ਭੇਜਿਆ ਹੈ, ਉਸ ਨੇ ਤੈਨੂੰ ਆਪਣੇ ਵਲ ਪ੍ਰੇਰਨਾ ਸ਼ੁਰੂ ਕੀਤੀ ਹੋਈ ਹੈ, ਤੂੰ ਆਨੰਦ ਨਾਲ ਆਤਮਿਕ ਅਡੋਲਤਾ ਨਾਲ ਹਿਰਦੇ ਘਰ ਵਿੱਚ ਟਿੱਕੀ ਰਹੁ। [ਦਰਪਣ

੪- ਪੰ. ਨਰੈਣ ਸਿੰਘ ਜੀ ਗਿਆਨੀ ਨੇ ਇਸ ਸ਼ਬਦ ਦੀ ਉਥਾਨਕਾ ਨੂੰ ਇਉਂ ਦਰਜ ਕੀਤਾ ਹੈ:- 'ਬਾਬੇ ਬੁੱਢੇ ਜੀ ਨੇ ਸੁਭਾਵਕ ਬਚਨ ਕੀਤਾ ਸੀ- 'ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ ਹੈ। ਆਪ ਜੀ ਨੇ ਇਸ ਵਾਕ ਨੂੰ ਸਫਲਾ ਕਰਨਾ ਚਾਹਿਆ। ਜਦੋਂ ਸੁਲਹੀ ਖਾਂ ਗੁਰੂ ਜੀ ਉਪਰ ਚੜ ਕੇ ਆਯਾ ਉਸ ਵੇਲੇ ਆਪ ਉਸ ਦੇ ਆਉਣ ਤੋਂ ਪਹਿਲੋਂ ਹੀ ਅੰਮ੍ਰਿਤਸਰ ਨੂੰ ਖ਼ਾਲੀ ਕਰਕੇ ਤਿੰਨਾਂ ਕੋਹਾਂ ਦੇ ਫਾਸਲੇ ਉਤੇ ਵਡਾਲੀ ਨਗਰ ਵਿਚ ਚਲੇ ਗਏ। ਇਥੇ ਹੀ ਛੇਵੇਂ ਸਤਿਗੁਰੂ ਜੀ ਦਾ ਅਵਤਾਰ ਹੋਇਆ। ਤਿੰਨ ਵਰ੍ਹੇ ਇਥੇ ਰਹੇ, ਫਿਰ ਜਦ ਸ੍ਰੀ ਅੰਮ੍ਰਿਤਸਰ ਜੀ ਆਏ ਤਾਂ ਸਾਹਿਬਜ਼ਾਦੇ ਤੇ ਪ੍ਰਵਾਰ ਸਣੇ ਸਿਖ ਸੰਗਤਾਂ ਨੂੰ ਵਡਾਲੀ ਤੋਂ ਬੁਲਾਉਣ ਲਈ ਇਹ ਸ਼ਬਦ ਲਿਖ ਕੇ ਭੇਜਿਆ ਸੀ।

**ਨਿਰਣੈ** : ਸ਼ਬਦਾਰਥੀ ਪ੍ਰੋਫੈਸਰਾਂ ਅਤੇ ਸੰਪ੍ਰਦਾਈ ਵਿਦਵਾਨਾਂ ਨੇ ਉਪ੍ਰੋਕਤ ਸਾਖੀ ਨੂੰ ਮੁਖ ਰਖ ਕੇ ਅਰਥ ਕੀਤੇ ਹਨ ਜਦੋਂ ਕਿ ਦਰਪਣ ਦੇ ਕਰਤਾ ਨੇ ਆਪਣੀ ਕਿਸਮ ਦੇ ਵਖਰੇ ਅਰਥ ਕੀਤੇ ਹਨ :-

'ਜਿੰਦ' ਇਕ ਸਤਾ ਹੈ ਜਿਸ ਨੂੰ ਜੀਵਾਤਮਾ ਦਾ ਨਾਂ ਦਿਤਾ ਜਾ ਸਕਦਾ ਹੈ। ਜੇ ਜੀਵਾਤਮਾ ਜਿੰਦ ਚੋਂ ਬਾਹਰ ਨਿਕਲ ਜਾਵੇ ਤਾਂ ਪਿਛੇ ਸਰੀਰ ਰੂਪ ਮੜ੍ਹਾ ਹੀ ਰਹਿ ਜਾਂਦਾ ਹੈ। ਇਸ ਸ਼ਬਦ ਦੇ ਰਚਨਹਾਰ ਪੰਚਮ ਗੁਰਦੇਵ ਹਨ। ਕੀ ਗੁਰੂ ਜੀ ਆਪਣੀ ਜਿੰਦ ਨੂੰ ਸੰਬੋਧਨ ਕਰ ਰਹੇ ਹਨ ਕਿ ਜਿਸ ਨੇ ਤੈਨੂੰ ਸੰਸਾਰ ਵਿਚ ਭੇਜਿਆ ਹੈ ਉਹ ਤੈਨੂੰ ਪ੍ਰੇਰਨਾ ਦੇ ਰਿਹਾ ਹੈ ਕਿ ਤੂੰ ਹਿਰਦੇ ਘਰ ਵਿਚ ਟਿਕੀ ਰਹੁ। ਮਨ ਚੰਚਲ, ਭਟਕਦਾ ਹੈ, 'ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ' (ਪੰਨਾ ੮੭੬)। ਮਨ ਪੰਖੀ ਵਾਂਗੂ ਉਡਾਰੀਆਂ ਮਾਰਦਾ ਹੈ ਪਰ ਜਿੰਦ ਕਿਸੇ ਦੀ ਬਾਹਰ ਨਹੀਂ ਜਾਂਦੀ ਇਸ ਲਈ ਇਥੇ 'ਹੇ ਜਿੰਦੇ' ਸੰਬੋਧਨ ਕਰਨਾ ਉਚਿਤ ਨਹੀਂ ਹੈ। 'ਤੁਮ' ਤੋਂ ਭਾਵ ਇਥੇ ਜਿੰਦ ਨਹੀਂ, ਕੋਈ ਵਿਅਕਤੀ ਹੋ ਸਕਦਾ ਹੈ। ਜਿਸ ਪਹਿਲਾਂ ਆਪ ਜੀ ਨੂੰ ਬਾਹਰ ਭੇਜਿਆ ਹੋਵੇ ਤੇ

ਫਿਰ ਵਾਪਸ ਆਉਣ ਲਈ ਬੁਲਾ ਰਿਹਾ ਹੋਵੇ। ਗੁਰੂ ਜੀ ਦੀ ਜਿੰਦ ਤੇ ਮਨ ਨੇ ਕਿਥੇ ਜਾਣਾ ਸੀ? ਇਹ ਕੇਵਲ ਇਤਿਹਾਸ ਤੋਂ ਬੇਮੁਖੀ ਦੇ ਸਿਵਾਏ ਹੋਰ ਕੁਝ ਨਹੀਂ ਹੈ। ਸੰਪ੍ਰਦਾਈ ਵੀਚਾਰਾਂ ਅਨੁਸਾਰ ਇਹ ਅਰਥ ਕਲਪਨਾਤਮਿਕ ਹਨ।

ਗੁਰਬਾਣੀ ਵਿਚ ਕੁਝ ਸ਼ਬਦ ਅਜਿਹੀ ਕਿਸਮ ਦੇ ਹਨ ਜਿਨ੍ਹਾਂ ਦਾ ਪਿਛੋਕੜ ਦਿਤੇ ਬਿਨਾ ਅਰਥਾਂ ਵਿਚ ਸਰਲਤਾ ਤੇ ਸਪਸ਼ਟਤਾ ਨਹੀਂ ਆ ਸਕਦੀ। ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਤ ਭਾ. ਸ਼ਾਮ ਸਿੰਘ ਵਿਚ 'ਹੇ ਗੁਰੂ ਹਰਿਗੋਬਿੰਦ ਜੀ ਜਿਸ ਹਰਿ ਨੇ ਵਾ ਜਿਸ ਭਾਈ ਬੁੱਢਾ ਜੀ ਨੇ ਈਹਾ ਤੇ ਤੁਮ ਭੇਜੇ ਥੇ ਵਡਾਲੀ ਤਿਸੀ ਨੇ ਅਬ ਬੁਲਾਏ ਹੋ' ਅਰਥ ਕੀਤੇ ਹਨ। ਪਰ ਇਹ ਅਰਥ ਵੀ ਠੀਕ ਨਹੀਂ ਜਾਪਦੇ ਕਿਉਂਕਿ ਓਦੋਂ ਬਾਲਕ ਹਰਿਗੋਬਿੰਦ ਸਨ। ਇਹਨਾਂ ਅਰਥਾਂ ਦੀ ਪ੍ਰਮਾਣਕਿਤਾ ਬਾਰੇ ਗੁਰਬਾਣੀ ਚੋਂ ਪੁਸ਼ਟੀ ਲਈ ਕੋਈ ਪੰਕਤੀ ਜਾਂ ਲਗਮਾਤਰੀ ਨੇਮਾਂ ਦੇ ਆਧਾਰ ਤੇ ਕੋਈ ਗਲ ਨਹੀਂ ਕੀਤੀ ਓਦੋਂ ਆਪ ਜੀ ਨੂੰ 'ਗੁਰੂ' ਪਦਵੀ ਨਹੀਂ ਸੀ ਮਿਲੀ।

ਸੋ ਇਹ ਸ਼ਬਦ ਇਕ ਵਿਸ਼ੇਸ਼ ਆਦੇਸ਼ ਤੇ ਮਾਲਕ ਦੇ ਸ਼ੁਕਰਾਨੇ ਦਾ ਪ੍ਰਤੀਕ ਹੈ ਜਿਸ ਦੀ ਪੁਸ਼ਟੀ ਰਹਾਉ ਵਾਲੀਆਂ ਪੰਕਤੀਆਂ ਤੋਂ ਭਲੀ ਭਾਂਤ ਹੋ ਜਾਂਦੀ ਹੈ।

**੨) ਤੁਮ ਘਰਿ ਆਵਹੁ ਮੇਰੇ ਮੀਤ ॥**
**ਤੁਮਰੇ ਦੋਖੀ ਹਰਿ ਆਪਿ ਨਿਵਾਰੇ, ਅਪਦਾ ਭਈ ਬਿਤੀਤ ॥**

ਵੱਖ ਵੱਖ ਅਰਥ :

੧- ਹੇ ਮੇਰੇ ਮਿਤ੍ਰ ਵਾਹਿਗੁਰੂ ਜੀ ਦੀ ਅੰਸ਼! ਤੁਮ ਘਰ ਮੈ ਆਵੋ। ਤੁਮਾਰੇ ਦੋਖੀ ਹਰੀ ਨੇ ਆਪ ਹੀ (ਨਿਵਾਰੇ) ਦੂਰ ਕਰ ਦੀਏ ਹੈਂ ਔਰ ਸਭ ਅਪਦਾ ਭੀ ਬੀਤੀਤ ਭਈ ਹੈ। [ਫ.ਸ.

੨- ਮੇਰੇ ਮਿਤਰ (ਮਨ)! (ਹੁਣ) ਤੂੰ ਹਿਰਦੇ ਘਰ ਵਿਚ ਟਿਕਿਆ ਰਹੁ (ਆ ਜਾ) ਪਰਮਾਤਮਾ ਨੇ ਆਪ ਹੀ (ਕਾਮਾਦਿਕ) ਤੇਰੇ ਵੈਰੀ ਦੂਰ ਕਰ ਦਿਤੇ ਹਨ, ਅਤੇ ਉਨ੍ਹਾਂ ਤੋਂ ਪੈ ਰਹੀ ਮਾਰ ਦੀ ਬਿਪਤਾ ਮੁਕ ਗਈ ਹੈ। [ਦਰਪਣ

**ਨਿਰਣੈ** : ਪਹਿਲੀ ਪੰਕਤੀ ਵਿਚ 'ਭੇਜੋ' ਪਦ ਅਤੇ ਇਸ ਪੰਕਤੀ ਵਿਚ 'ਆਉ' ਪਦ ਦੋਹਾਂ ਦਾ ਸੁਮੇਲ ਹੈ। 'ਆਉ' ਪਦ ਦੇ ਅਰਥ ਟਿਕਿਆ ਰਹੁ ਨਹੀਂ ਹੋ ਸਕਦੇ। ਜੇ ਅਜਿਹੀ ਅਰਥ ਬਿਵਸਥਾ ਹੁੰਦੀ ਤਾਂ 'ਆਉ' ਦੀ ਥਾਂ 'ਰਹੁ' ਪਦ ਹੁੰਦਾ। ਜਿਵੇਂ ਕਿ ਗੁਰਬਾਣੀ ਵਿਚ ਗੁਰਦੇਵ ਜੀ ਦਾ ਫੁਰਮਾਨ ਹੈ:-

**ਘਰਿ ਰਹੁ ਰੇ ਮਨ ਮੁਗਧ ਇਆਨੇ,**
**ਨਾਮੁ ਜਪਹੁ ਅੰਤਰਿ ਗਤਿ ਧਿਆਨੇ ॥** **[ਪੰਨਾ ੧੦੩੦**

ਫਿਰ ਦੂਜੀ ਪੰਕਤੀ ਵਿਚ 'ਅਪਦਾ ਭਈ ਬਿਤੀਤ' ਤੋਂ ਕਾਮ ਆਦਿਕ ਦੀ ਬਿਪਤਾ ਮੁਕ ਗਈ ਹੈ, ਵਾਲੇ ਭਾਵ ਅਰਥ ਕਿਵੇਂ ਕਢ ਲਈਏ ਜਦੋਂ ਕਿ ਸਾਰੇ ਸ਼ਬਦ ਵਿਚ ਕਾਮ, ਕ੍ਰੋਧ ਆਦਿਕ ਬਾਰੇ ਕੋਈ ਸੰਕੇਤ ਹੀ ਨਹੀਂ ਹੈ? ਇਸ ਵਿਚ ਸੰਦੇਹ ਨਹੀਂ ਕਿ ਬਾਣੀ ਵਿਚ ਮਨ ਨੂੰ 'ਮਿੱਤਰ' ਰੂਪ ਵਿਚ ਕਈ ਥਾਵਾਂ ਤੇ ਸੰਬੋਧਨ ਕੀਤਾ ਗਿਆ ਹੈ ਪਰ ਇਥੇ ਉਹ ਗਲ ਨਹੀਂ ਬਣਦੀ। ਕੀ ਮਨ ਦੇ ਬਾਹਰ ਜਾਣ ਨਾਲ ਉਸ ਦੇ ਦੋਖੀ

ਉਸ ਦੇ ਨਾਲ ਬਾਹਰ ਨਹੀਂ ਸਨ ਗਏ? ਮਨ ਨੂੰ 'ਹਰਿ ਆਪਿ ਨਿਵਾਰੇ' ਵਾਲੇ ਬਚਨਾਂ ਦਾ ਕੁਝ ਵੀ ਪਤਾ ਨਹੀਂ ਸੀ ਲਗਾ?। ਕਿਸੇ ਵਿਆਪਕ ਘਟਨਾ ਨੂੰ ਵਿੰਗੇ ਟੇਢੇ ਅਰਥਾਂ ਨਾਲ ਲੁਕਾਇਆ ਨਹੀਂ ਜਾ ਸਕਦਾ।

'ਸਤਿਗੁਰਿ ਪੂਰੇ ਤਾਪੁ ਗਵਾਇਆ, ਆਪਣੀ ਕਿਰਪਾ ਧਾਰੀ॥ ਪਾਰਬ੍ਰਹਮ ਪ੍ਰਭ ਭਏ ਦਇਆਲਾ, ਦੁਖੁ ਮਿਟਿਆ ਸਭ ਪਰਵਾਰੀ' (ਪੰਨਾ ੮੨੫) ਇਸ ਤਰ੍ਹਾਂ ਦੇ ਕਈ ਸ਼ਬਦ ਦੇ ਵਿਸਥਾਰ ਪੂਰਬਕ ਅਰਥ ਕਰਨ ਲਈ ਗੁਰ-ਇਤਿਹਾਸ ਨੂੰ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

ਗੁਰੂ ਸਾਹਿਬ ਦਾ ਵਡਾਲੀ ਵਿਚ ਰਹਿਣ ਬਾਰੇ ਗੁਰ-ਬਿਲਾਸ ਪਾਤਿਸ਼ਾਹੀ ਛੇਵੀਂ ਕ੍ਰਿਤ ਕਵਿ ਸੋਹਨ ਜੀ ਵਿਚੋਂ ਹੇਠ ਲਿਖਿਆ ਹਵਾਲਾ ਮਿਲਦਾ ਹੈ:-

**ਵਡਾਲੀ ਮੈਂ ਸਤਿਗੁਰੂ ਰਹੇ ਤੀਨ ਬ੍ਰਸ ਸੁਖ ਪਾਇ ॥**
**ਸੁਧਾ ਸਰੋਵਰਪੁਰ ਆਏ ਬਾਜੇ ਅਧਿਕ ਬਜਾਇ ॥** [ਪੰਨਾ ੩੫

ਭਾਵੇਂ ਸਪਸ਼ਟ ਰੂਪ ਵਿਚ ਵਡਾਲੀ ਤੋਂ ਸੰਗਤਾਂ ਨੂੰ ਸ੍ਰੀ ਅੰਮ੍ਰਿਤਸਰ ਆਉਣ ਦਾ ਕੋਈ ਸੰਕੇਤ ਨਹੀਂ ਮਿਲਦਾ ਪਰ ਉਹ ਸਮਾਂ ਪ੍ਰਿਥੀ ਚੰਦ ਦਾ ਵਿਗਾੜ ਸੁਲਹੀ ਖਾਨ ਦਾ ਚੜ੍ਹਨਾ, ਬਾਲਕ ਹਰਿਗੋਬਿੰਦ ਜੀ ਦਾ ਤਾਪ, ਸੀਤਲਾ ਆਦਿ ਇਨ੍ਹਾਂ ਘਟਨਾਵਾਂ ਨੂੰ ਵੀ 'ਅਪਦਾ' ਦਾ ਰੂਪ ਦਿੱਤਾ ਜਾ ਸਕਦਾ ਹੈ। ਹੋ ਸਕਦਾ ਹੈ ਕਿ ਜਦੋਂ ਪੰਚਮ ਗੁਰਦੇਵ ਵਡਾਲੀ ਗਏ ਹੋਣ, ਹੋਰ ਵੀ ਗੁਰੂ ਕੇ ਪਿਆਰੇ ਉਥੇ ਗਏ ਹੋਣ, ਜਦੋਂ ਅਪਦਾ ਦੂਰ ਹੋਈ ਤਾਂ ਆਪ ਵਾਪਸ ਆ ਗਏ ਹੋਣ ਅਤੇ ਬਾਕੀ ਸੰਗਤਾਂ ਨੂੰ 'ਤੁਮ ਘਰਿ ਆਵਹੁ ਮੇਰੇ ਮੀਤ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ॥' ਨਾਲ ਸੰਬੋਧਿਤ ਕੀਤਾ ਹੋਵੇ।

ਨਾਮਧਾਰੀ ਸੰਪਰਦਾ ਵਾਲੇ ਆਪਣੇ ਦੀਵਾਨ ਦੀ ਸਮਾਪਤੀ ਮਗਰੋਂ 'ਤੁਮ ਘਰਿ ਆਵਹੁ ਮੇਰੇ ਮੀਤ' ਦੀ ਸਥਾਈ ਰਖ ਕੇ ਬੜੇ ਪ੍ਰੇਮ ਨਾਲ ਇਹ ਸ਼ਬਦ ਪੜ੍ਹਦੇ ਹਨ। ਉਨ੍ਹਾਂ ਦਾ ਇਸ਼ਾਰਾ ਬਾਬਾ ਰਾਮ ਸਿੰਘ ਜੀ ਭੈਣੀ ਵਾਲਿਆਂ ਵਲ ਹੁੰਦਾ ਹੈ। ਜਦੋਂ ਆਪ ਜੀ ਨੂੰ ਅੰਗਰੇਜ਼ੀ ਸਰਕਾਰ ਨੇ ਜਲਾਵਤਨ ਕਰ ਦਿਤਾ ਸੀ ਤਾਂ ਉਹ ਕਹਿੰਦੇ ਸਨ ਕਿ ਅਸੀਂ ਫਿਰ ਚੀਨੀ ਘੋੜੀ ਤੇ ਚੜ੍ਹ ਕੇ ਆਵਾਂਗੇ। ਇਸ ਸੰਦਰਭ ਵਿੱਚ ਨਾਮਧਾਰੀ ਸੰਪ੍ਰਦਾ ਨੇ ਇਹ ਸ਼ਬਦ ਪੜ੍ਹਨ ਦੀ ਪਰੰਪਰਾ ਚਲਾਈ ਹੋਈ ਹੈ।

ਭਾਵੇਂ ਸਾਡਾ ਇਸ ਕਹਾਣੀ ਨਾਲ ਕੋਈ ਸੰਬੰਧ ਨਹੀਂ ਪਰ ਭਾਵਨਾ ਦੇ ਪਖੋਂ ਉਪ੍ਰੋਕਤ ਸ਼ਬਦ ਪਰਵਾਰ ਅਥਵਾ ਗੁਰਸਿਖ ਮਿਤਰਾਂ ਨੂੰ ਸੰਬੋਧਿਤ ਹੋਣਾ ਸੁਭਾਵਕ ਲਗਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੇ ਬਚਨਾਂ ਦੇ ਆਸਰੇ ਅਸਥਿਰ ਰਹੋ, ਕਦੇ ਵੀ ਨਾ ਡੋਲੋ, ਕਿਉਂਕਿ ਕਰਤਾ ਪੁਰਖ ਆਪਣੇ ਪਿਆਰਿਆਂ ਦੀ ਆਪ ਰਖਿਆ ਕਰਦਾ ਹੈ।

ਗੁਰਬਾਣੀ ਦਾ ਉਪਦੇਸ਼ ਵਿਅਕਤੀਗਤ ਜਾਂ ਸਥਾਨਕ ਨਹੀਂ ਸਗੋਂ 'ਸਾਂਝੀ ਸਗਲ ਜਹਾਨੈ' ਵਾਲੀ ਸੇਧ ਦਾ ਪ੍ਰਤੀਕ ਹੈ। ਇਸ ਪਖ ਨੂੰ ਉਜਾਗਰ ਕਰਨਾ ਵੀ ਜ਼ਰੂਰੀ ਹੈ ਤਾਂ ਜੋ ਗੁਰਮਤਿ ਮਿਸ਼ਨਰੀ ਦੇ ਸਿਖਆਰਥੀਆਂ ਦੀਆਂ ਇਛਾਂਵਾਂ ਵੀ ਪੂਰੀਆਂ ਹੋ ਸਕਣ।

ਇਸ ਵਿਚ ਸ਼ਕ ਨਹੀਂ ਕਿ ਬਾਣੀ ਵਿਚ 'ਉਪਦੇਸੁ ਚਹੁ ਵਰਨਾ ਕਉ ਸਾਂਝਾ' ਦਾ ਅਸੂਲ ਸਰਬੋਤਮ ਹੈ ਪਰ ਜਿਨ੍ਹਾਂ ਸ਼ਬਦਾਂ ਵਿਚ ਕੋਈ ਇਤਿਹਾਸਕ ਸੰਕੇਤ ਜਾਂ ਹੋਰ ਲੋੜੀਂਦੇ ਤੱਥ ਮਿਲਦੇ ਹੋਣ

ਤਾਂ ਉਨ੍ਹਾਂ ਦੇ ਆਧਾਰ ਉਤੇ ਉਥਾਨਕਾ ਦੇਣ ਵਿਚ ਕੋਈ ਹਰਜ ਨਹੀਂ ਹੁੰਦਾ, ਸਗੋਂ ਪਾਠਕਾਂ ਨੂੰ ਸ਼ਬਦ ਦੇ ਅਰਥ ਅਤੇ ਭਾਵ ਸਮਝਣ ਵਿਚ ਸਹੂਲਤ ਮਿਲਦੀ ਹੈ। ਇਸ ਲਈ ਪਹਿਲਾਂ ਜੋ ਪ੍ਰਚਲਤ ਅਰਥ ਹਨ ਉਹ ਦਿਤੇ ਸਨ, ਹੁਣ ਸਾਖੀ ਨਾਲੋਂ ਸ਼ਬਦ ਸਿਧਾਂਤ ਨੂੰ ਤਰਜੀਹ ਦੇ ਕੇ ਭਾਵਕ ਅਰਥ ਕੀਤੇ ਜਾਂਦੇ ਹਨ ਤਾਂ ਜੋ ਇਹ ਪੱਖ ਵੀ ਮਜ਼ਬੂਤ ਰਹੇ।

'ਰਹਾਉ' ਦੀ ਪੰਕਤੀ ''ਤੁਮ ਘਰਿ ਆਵਹੁ ਮੇਰੇ ਮੀਤ' ਤੋਂ ਪਤਾ ਲਗਦਾ ਹੈ ਕਿ ਇਹ ਸ਼ਬਦ ਮੇਰੇ ਮੀਤ' ਨੂੰ ਸੰਬੋਧਿਤ ਕੀਤਾ ਗਿਆ ਹੈ, ਭਾਵੇਂ ਕਿਸੇ ਮਿਤਰ ਦਾ ਨਾਂ ਅੰਕਿਤ ਨਹੀਂ ਹੈ।

## ਧਨਾਸਰੀ ਮਹਲਾ ੫ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਸੁਨਹੁ ਸੰਤ ਪਿਆਰੇ, ਬਿਨਉ ਹਮਾਰੇ ਜੀਉ ॥ ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ ॥ ਮਨ, ਨਿਰਮਲ ਕਰਮ ਕਰਿ ॥ ਤਾਰਨ ਤਰਨ ਹਰਿ, ਅਵਰਿ ਜੰਜਾਲ ਤੇਰੈ ਕਾਹੂ ਨ ਕਾਮਿ ਜੀਉ ॥ ਜੀਵਨ ਦੇਵਾ ਪਾਰਬ੍ਰਹਮ ਸੇਵਾ, ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ ॥੧॥ ਤਿਸੁ ਸਿਉ ਨ ਲਾਈਐ ਹੀਤੁ, ਜਾ ਕੋ ਕਿਛੁ ਨਾਹੀ ਬੀਤੁ, ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥ ਮਨਿ ਤਨਿ ਤੂ ਆਰਾਧ, ਹਰਿ ਕੇ ਪ੍ਰੀਤਮ ਸਾਧ, ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥ ਗਹੁ ਪਾਰਬ੍ਰਹਮ ਸਰਨ, ਹਿਰਦੈ ਕਮਲ ਚਰਨ, ਅਵਰ ਆਸ ਕਛੁ ਪਟਲੁ ਨ ਕੀਜੈ ॥ ਸੋਈ ਭਗਤੁ, ਗਿਆਨੀ ਧਿਆਨੀ ਤਪਾ ਸੋਈ, ਨਾਨਕ ਜਾ ਕਉ ਕਿਰਪਾ ਕੀਜੈ ॥੩॥੧॥੨੯॥**

### ਉਚਾਰਨ ਸੇਧ

**ਬਿੰਦੀ ਸਹਿਤ** : ਸੁਨਹੁੰ, ਬਿਨਉਂ, ਨਾਮੇਂ, ਸਿਉਂ, ਛੂਟੈਂ।

**ਪਦ ਅਰਥ** : ਬਿਨਉ-ਬੇਨਤੀ। ਨ ਕਾਹੂ-ਕਿਸੇ ਦੀ ਭੀ ਨਹੀਂ ਹੈ। ਮਨ-ਹੇ ਮਨ!। ਤਰਨ-ਜਹਾਜ਼। ਤਾਰਨ-ਤਾਰਨ (ਵਾਲਾ)। ਜੰਜਾਲ-ਦੁਨਿਆਵੀ ਝਗੜੇ ਬਖੇੜੇ। ਜੀਵਨ-ਜ਼ਿੰਦਗੀ। ਦੇਵਾ-ਪ੍ਰਕਾਸ਼ ਰੂਪ। ਮੋ ਕਉ-ਮੈਨੂੰ। ਗੁਰਿ-ਗੁਰੂ ਨੇ। ਹੀਤੁ-ਹਿਤ, ਪਿਆਰ। ਬੀਤੁ-ਵਿੱਤ, ਹੈਸੀਅਤ। ਅੰਤ ਕੀ ਬਾਰ-ਅੰਤ ਸਮੇਂ। ਮਨਿ ਤਨਿ-ਮਨ ਤੇ ਤਨ ਵਿਚ। ਪ੍ਰੀਤਮ-ਪਿਆਰੇ। ਸਾਧ-ਸਾਧੂ ਜਨ। ਛੂਟੈ-ਛੁੱਟ ਜਾਣ। ਗਹੁ-ਪਕੜ। ਪਟਲੁ-ਪੜਦਾ। ਤਪ-ਤਪੱਸਵੀ।

**ਅਰਥ** : ਹੇ ਪਿਆਰੇ ਸੰਤ ਜਨੋ! ਸਾਡੀ ਬੇਨਤੀ ਸੁਣੋ ਜੀ! ਹਰੀ (ਦੀ ਕਿਰਪਾ) ਤੋਂ ਬਿਨਾ ਕਿਸੇ ਨੂੰ ਵੀ (ਮੋਹ ਮਾਇਆ ਦੇ ਬੰਧਨਾਂ ਤੋਂ) ਮੁਕਤੀ ਨਹੀਂ ਮਿਲ ਸਕਦੀ। ਰਹਾਉ।

(ਹੁਣ ਇਸ ਮਨ ਨੂੰ ਸਮਝਾਉਣ ਦੀ ਜੁਗਤੀ ਦਸਦੇ ਹਨ)।

ਹੇ ਮਨ! (ਤੂੰ) ਸ੍ਰੇਸ਼ਟ ਕਰਮ ਕਰ। (ਹੇ ਮਨ) ਜੀਓ! (ਹਰੀ ਦਾ (ਨਾਮ ਜਪੋ ਜੋ) ਸੰਸਾਰ ਤੋਂ ਤਾਰਨ ਵਾਲਾ ਜਹਾਜ਼ ਹੈ, ਹੋਰ ਦੁਨਿਆਵੀ ਝਗੜੇ ਬਖੇੜੇ ਤੇਰੇ ਕਿਸੇ ਕੰਮ ਨਹੀਂ (ਆਉਣਗੇ)। ਮੈਨੂੰ ਇਹ

ਉਪਦੇਸ਼ ਗੁਰੂ ਨੇ ਦਿਤਾ ਹੈ (ਕਿ ਅਸਲੀ) ਜੀਵਨ ਦੇਵਾ (ਪ੍ਰਕਾਸ਼ ਰੂਪ) ਪਰਮਾਤਮਾ ਦੀ ਸੇਵਾ (ਤੇ ਭਗਤੀ ਹੈ) ।੧।

(ਹੇ ਭਾਈ!) ਉਸ (ਚੀਜ਼) ਨਾਲ ਪ੍ਰੇਮ ਨਾ ਪਾ ਜਿਸ ਦਾ ਕੁਝ ਵਿਤ (ਪਾਂਇਆਂ) ਨਹੀਂ ਅੰਤ ਵੇਲੇ (ਉਹ ਪਦਾਰਥ) ਤੇਰੇ ਨਾਲ ਨਹੀਂ ਜਾਂਦਾ। ਮਨ ਤੇ ਸਰੀਰ ਵਿਚ ਤੂੰ (ਹਰੀ ਦਾ ਨਾਮ) ਸਿਮਰ, ਹਰੀ ਪਰਮਾਤਮਾ ਦੇ ਪਿਆਰੇ ਸਾਧੂਆਂ ਦੀ (ਸੰਗਤ ਕਰ), ਜਿਨ੍ਹਾਂ ਦੇ ਸੰਗ ਨਾਲ ਤੇਰੇ (ਮਾਇਆ ਦੇ) ਬੰਧਨ ਟੁੱਟ ਜਾਣ ।੨।

(ਹੇ ਭਾਈ!) ਪਰਮੇਸ਼ਰ ਦੀ ਸ਼ਰਨ ਪਕੜ, ਹਿਰਦੇ ਵਿੱਚ (ਉਸ ਪਰਮੇਸ਼ਰ ਦੇ) ਚਰਨ ਕਮਲ (ਟਿਕਾ)। (ਕਿਸੇ) ਹੋਰ ਦੀ ਆਸ ਦਾ ਪੜਦਾ ਨਾ ਕਰ (ਭਾਵ ਆਸ ਅੰਦਰ ਲੁਕਾ ਕੇ ਨਾ ਰਖ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ ਪ੍ਰਭੂ (ਆਪਣੀ) ਕਿਰਪਾ ਕਰਦਾ ਹੈ (ਸਹੀ ਅਰਥਾਂ ਵਿਚ) ਓਹੀ ਭਗਤ ਹੈ, (ਉਹੀ) ਗਿਆਨੀ, ਧਿਆਨੀ (ਤੇ) ਤਪੱਸਵੀ ਹੈ ।੩।੧।੨੯।

## ਅਰਥ ਭੇਦ ਅਤੇ ਨਿਰਣੈ

**ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ, ਅਵਰ ਆਸ ਕਛੁ ਪਟਲੁ ਨ ਕੀਜੈ ॥**

ਅੱਧੀ ਪੰਕਤੀ ਦੇ ਅਰਥ ਸਪਸ਼ਟ ਹਨ ਪਰ 'ਅਵਰ ਆਸ ਕਛੁ ਪਟਲੁ ਨ ਕੀਜੈ' ਦੇ ਵਖ ਵਖ ਅਰਥ ਇਉਂ ਕੀਤੇ ਹੋਏ ਮਿਲਦੇ ਹਨ:-

੧- (ਕਿਸੇ) ਹੋਰ (ਪਟਲੁ) ਪਖੰਡ ਦੀ ਕੁਝ ਆਸ ਨਾ ਕਰ। [ਪੰ. ਨਰੈਣ ਸਿੰਘ

੨- ਔਰ ਕੋ ਕੁਛ (ਪਟਲ) ਪੜਦਾ ਰੂਪ ਆਸਾ ਗਿਆਨ ਕੋ ਕਾਢਨੇ ਵਾਲੀ ਹੈ। [ਫ. ਸ.

੩- ਹੋਰ ਕਿਸੇ ਆਸਰੇ ਦਾ ਭਰੋਸਾ ਨਾ ਕਰ। [ਸ਼ਬਦਾਰਥ

੪- ਲਾਉ ਲਸ਼ਕਰ, ਮਾਯਾ ਅਤੇ ਸੰਸਾਰੀ ਸੰਗੀ। ਪਟਲ-ਪੜਦਾ, ਆਸਰਾ। [ਮ. ਕੋ.

**ਨਿਰਣੈ** : 'ਪਟਲੁ' ਪਦ ਦਾ ਆਮ ਅਰਥ 'ਪੜਦਾ' ਹੈ, ਬਾਕੀ ਮਨੋ ਕਲਪਿਤ ਅਰਥ ਜਿਤਨੇ ਮਰਜੀ ਬਣਾਈ ਚਲੋ, ਮੁਕਣਗੇ ਹੀ ਨਹੀਂ। ਮਨੁੱਖ ਦੇ ਅੰਦਰ ਕਈ ਆਸਾਂ ਹੁੰਦੀਆਂ ਹਨ, ਕਈ ਵਾਰੀ ਮਨੁੱਖ ਉਨ੍ਹਾਂ ਆਸਾਂ ਦੀ ਵੰਡ ਵਿੱਚ ਪੈ ਜਾਂਦਾ ਹੈ, ਉਨ੍ਹਾਂ 'ਆਸਾ' ਦੀ ਪੂਰਤੀ ਲਈ ਲੁਕਾ ਵੀ ਕਰਦਾ ਹੈ। ਸੋ ਇਥੇ ਸਰਲ ਅਰਥ ਇਹੋ ਹੀ ਹਨ:-

(ਹੇ ਮਨ!) ਹੋਰ ਕਿਸੇ ਆਸ ਦਾ ਪੜਦਾ ਨਾ ਕਰ ਭਾਵ ਕਿਸੇ ਦੇਵੀ ਦੇਵਤੇ ਦੀ ਆਸ ਆਪਣੇ ਅੰਦਰ ਲੁਕਾ ਕੇ ਨਾ ਰਖ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਨਿਰਮਲ ਕਰਮ ਕਰਨ ਦਾ ਆਦੇਸ਼ ਅਤੇ ਪਾਰਬ੍ਰਹਮ ਦੀ ਸੇਵਾ ਤੇ ਅਰਾਧਨਾ ਦਾ ਉਪਦੇਸ਼ ਦਿਤਾ ਹੈ। 'ਅਵਰ ਆਸ ਕਛੁ ਪਟਲੁ ਨ ਕੀਜੈ' ਵਾਲੀ ਪ੍ਰੇਰਨਾ ਹਰੇਕ ਗੁਰਸਿਖ ਨੂੰ ਚੰਗੀ ਤਰ੍ਹਾਂ ਯਾਦ ਰਖਣੀ ਚਾਹੀਦੀ ਹੈ:-

**ਕਬੀਰ, ਆਸਾ ਕਰੀਐ ਰਾਮ ਕੀ ਅਵਰਹ ਆਸ ਨਿਰਾਸ ॥**

**ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥** [ਪੰਨਾ ੧੩੬੯

ਸਿਧਾਂਤ ਇਹ ਹੈ ਕਿ ਭਗਤ ਗਿਆਨੀ, ਧਿਆਨੀ, ਤਪੀਸਰ, ਜੋਗੀਸਰ ਓਹੀ ਬਣ ਸਕਦਾ ਹੈ ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ। ਭਾਵ ਪ੍ਰਭੂ ਦੀ ਸਾਰੇ ਕਰਮਾਂ ਤੋਂ ਉਪਰ ਹੈ।

**ਧਨਾਸਰੀ ਮਹਲਾ ੫ ॥ ਮੇਰੇ ਲਾਲ! ਭਲੋ ਰੇ, ਭਲੋ ਰੇ, ਭਲੋ ਹਰਿ ਮੰਗਨਾ ॥ ਦੇਖਹੁ ਪਸਾਰਿ ਨੈਨ, ਸੁਨਹੁ ਸਾਧੂ ਕੇ ਬੈਨ, ਪ੍ਰਾਨ ਪਤਿ ਚਿਤਿ ਰਾਖੁ, ਸਗਲ ਹੈ ਮਰਨਾ ॥ਰਹਾਉ॥ ਚੰਦਨ ਚੋਆ ਰਸ ਭੋਗ ਕਰਤ ਅਨੇਕੈ, ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ, ਏਕੈ ਗੋਬਿਦ ਕੋ ਨਾਮੁ ਨੀਕੋ, ਕਹਤ ਹੈ ਸਾਧ ਜਨ ॥ ਤਨ ਧਨੁ ਆਪਨ ਥਾਪਿਓ, ਹਰਿ ਜਪੁ ਨ ਨਿਮਖ ਜਾਪਿਓ, ਅਰਥੁ ਦ੍ਰਬੁ ਦੇਖੁ, ਕਛੁ ਸੰਗਿ ਨਾਹੀ ਚਲਨਾ ॥੧॥ ਜਾ ਕੋ ਰੇ ਕਰਮੁ ਭਲਾ, ਤਿਨਿ ਓਟ ਗਹੀ ਸੰਤ ਪਲਾ, ਤਿਨ ਨਾਹੀ ਰੇ ਜਮੁ ਸੰਤਾਵੈ, ਸਾਧੂ ਕੀ ਸੰਗਨਾ ॥ ਪਾਇਓ ਰੇ ਪਰਮ ਨਿਧਾਨੁ, ਮਿਟਿਓ ਹੈ ਅਭਿਮਾਨੁ, ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੁਨਹੁਂ, ਗੋਬਿੰਦ, ਹੈਂ, ਨਾਹੀਂ।

**ਪਦ ਅਰਥ** : ਮੇਰੇ ਲਾਲ-ਹੇ ਮੇਰੇ ਪਿਆਰੇ!। ਭਲੋ ਰੇ-ਚੰਗਾ ਹੈ। ਭਲੋ ਰੇ-ਉਤਮ ਹੋ। ਹਰਿ ਮੰਗਨਾ-ਹਰੀ ਦਾ (ਨਾਮ) ਮੰਗਣਾ ਚੰਗਾ ਹੈ। ਪਸਾਰਿ ਨੈਨ-ਅੱਖਾਂ ਖੋਲ੍ਹ ਕੇ। ਬੈਨ-ਬਚਨ। ਪ੍ਰਾਨਪਤਿ-ਪ੍ਰਾਣਾਂ ਦਾ ਪਤੀ, ਪਰਮਾਤਮਾ। ਚਿਤਿ ਰਾਖੁ-ਚਿਤ ਵਿਚ (ਯਾਦ) ਰਖ। ਚੋਆ-ਅਤਰ। ਬਿਖਿਆ ਬਿਕਾਰ-ਵਿਸ਼ੇ ਵਿਕਾਰ। ਹੈ-ਹਨ। ਨੀਕੋ-ਚੰਗਾ। ਆਪਨ ਥਾਪਿਓ-ਆਪਣਾ ਸਮਝ ਲਿਆ ਹੈ। ਨਿਮਖ-ਅੱਖ ਫ਼ਰਕ ਜਿਤਨਾ ਸਮਾਂ, ਛਿਨ ਭਰ। ਅਰਥ ਦ੍ਰਬੁ-ਧਨ ਦੌਲਤ। ਕਰਮੁ-ਭਾਗ, ਕਿਸਮਤ। ਤਿਨਿ-ਉਸ (ਮਨੁੱਖ) ਨੇ। ਗਹੀ-ਪਕੜੀ ਹੈ। ਪਲਾ-ਲੜ। ਤਿਨ-ਉਨ੍ਹਾਂ ਨੂੰ। ਸੰਤਾਵੈ-ਦੁੱਖ ਦੇਂਦਾ ਹੈ। ਸੰਗਨਾ-ਸੰਗਤ ਕਰਕੇ। ਪਰਮ ਨਿਧਾਨੁ-ਵੱਡਾ ਖ਼ਜ਼ਾਨਾ। ਅਭਿਮਾਨ-ਅਹੰਕਾਰ। ਲਗਨਾ-ਲੱਗਾ ਭਾਵ ਜੁੜ ਗਿਆ ਹੈ।

**ਅਰਥ** : ਹੇ ਮੇਰੇ ਪਿਆਰੇ! ਚੰਗਾ ਹੈ, ਚੰਗਾ ਹੈ, ਹਰੀ ਦਾ (ਨਾਮ) ਮੰਗਣਾ (ਸਭ ਤੋਂ) ਚੰਗਾ ਹੈ। (ਹੇ ਪਿਆਰੇ!) ਅੱਖਾਂ ਖੋਹਲ ਕੇ ਵੇਖੋ ਸਾਧੂ ਜਨਾ ਦੇ ਬਚਨ ਸੁਣੋ, ਪ੍ਰਾਣਾਂ ਦਾ ਪਤੀ (ਹਰੀ ਜੋ ਅਮਰ ਹੈ ਉਸ ਨੂੰ) ਚਿਤ ਵਿੱਚ ਯਾਦ ਰਖ, (ਕਿਉਂਕਿ ਬਾਕੀ) ਸਭ ਨੇ ਮਰਨਾ ਹੈ।ਰਹਾਉ।

(ਹੇ ਪਿਆਰੇ! ਤੂੰ ਸਰੀਰ ਉਤੇ) ਚੰਦਨ, ਅੰਤਰ (ਆਦਿ ਸੁਗੰਧੀ ਮਲਦਾ ਹੈਂ) ਅਨੇਕਾਂ ਸੁਆਦਲੇ ਪਦਾਰਥ ਛਕਦਾ ਹੈਂ। ਸਾਧੂ ਜਨ ਕਹਿੰਦੇ ਹਨ ਕਿ ਕੇਵਲ ਹਰੀ ਦਾ ਨਾਮ ਚੰਗਾ ਹੈ ਬਾਕੀ ਵਿਸ਼ੇ ਵਿਕਾਰ ਵੇਖ ਲੈ, ਸਾਰੇ ਫਿਕੇ ਹਨ।

(ਹੇ ਪਿਆਰੇ! ਤੂੰ) ਸਰੀਰ ਤੇ ਧਨ ਨੂੰ ਆਪਣਾ ਸਮਝਿਆ ਹੋਇਆ ਹੈ (ਜਿਸ ਕਰਕੇ ਤੂੰ) ਇਕ ਛਿਨ ਭਰ ਭੀ ਹਰੀ ਦਾ ਨਾਮ ਨਹੀਂ ਜਪਿਆ। ਵੇਖ, ਧਨ, ਦੌਲਤ (ਹੋਰ ਪਦਾਰਥ) ਤੇਰੇ ਨਾਲ ਕੁਝ ਭੀ

ਨਹੀਂ ਜਾਣਗੇ।੧।

(ਹੇ ਭਾਈ!) ਜਿਸ (ਮਨੁੱਖ ਦਾ) ਚੰਗਾ ਭਾਗ ਹੈ ਉਸ ਨੇ ਸੰਤਾਂ ਦੀ ਓਟ ਪਕੜੀ ਹੈ, ਪਲਾ (ਫੜਿਆ ਹੈ), ਉਨ੍ਹਾਂ ਨੂੰ ਸਾਧੂ ਦੀ ਸੰਗਤ ਕਰਕੇ ਮੌਤ ਤੰਗ ਨਹੀਂ ਕਰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਹਰੀ ਨਾਮ ਦਾ) ਵੱਡਾ ਖ਼ਜ਼ਾਨਾ ਪਾ ਲਿਆ ਹੈ (ਉਨ੍ਹਾਂ ਦੇ ਅੰਦਰੋਂ) ਅਹੰਕਾਰ ਖ਼ਤਮ ਹੋ ਗਿਆ ਹੈ (ਅਤੇ ਉਨ੍ਹਾਂ ਦਾ) ਮਨ ਇਕ ਨਿਰੰਕਾਰ ਨਾਲ ਲਗ ਗਿਆ ਹੈ ਭਾਵ ਜੁੜ ਗਿਆ ਹੈ।੨।੨।੩੦।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੇ ਸੁੰਦਰ ਪਸਾਰੇ ਵਿੱਚ ਅਨੇਕ ਪ੍ਰਕਾਰ ਦੇ ਪਦਾਰਥ ਮਨੁੱਖ ਦੀ ਰੁਚੀ ਨੂੰ ਖਿਚ ਪਾਉਂਦੇ ਹਨ ਜਿਸ ਕਰਕੇ ਜੀਵ ਇਹਨਾਂ ਦੀ ਪ੍ਰਾਪਤੀ ਵਿੱਚ ਹੀ ਗੁੰਮ ਹੋਇਆ ਰਹਿੰਦਾ ਹੈ। ਜਿਸ ਨੂੰ ਮੌਤ ਚੇਤੇ ਨਹੀਂ ਹੈ:-

**ਖਾਇਆ ਮੈਲੁ ਵਧਾਇਆ, ਪੈਧੈ ਘਰ ਕੀ ਹਾਣਿ ॥**
**ਬਕਿ ਬਕਿ ਵਾਦੁ ਚਲਾਇਆ, ਬਿਨੁ ਨਾਵੈ ਬਿਖੁ ਜਾਣਿ ॥** [ਪੰਨਾ ੧੩੩੧

ਸੰਤਾਂ ਦੀ ਸੰਗਤ ਚੋਂ ਇਹ ਸੋਝੀ ਆਉਂਦੀ ਹੈ ਕਿ ਸਭ ਤੋਂ ਉਤਮ ਵਸਤੂ ਨਾਮ ਹੈ ਜੋ ਅੰਤ ਸਮੇਂ ਸਹਾਈ ਹੁੰਦਾ ਹੈ। ਭਲਾ ਪੁਰਸ਼ ਓਹੀ ਹੈ ਜਿਸ ਦਾ ਹੰਕਾਰ ਮਿੱਟ ਗਿਆ ਹੈ ਅਤੇ ਉਸਦਾ ਮਨ ਇਕ ਨਿਰੰਕਾਰ ਜੀ ਦੇ ਸਿਮਰਨ ਵਿੱਚ ਲਗ ਗਿਆ ਹੈ।

## ਧਨਾਸਰੀ ਮਹਲਾ ੫ ਘਰੁ ੭

**ੴ ਸਤਿਗੁਰ ਪ੍ਰਸਾਦਿ ॥ ਹਰਿ ਏਕੁ ਸਿਮਰਿ ਏਕੁ ਸਿਮਰਿ, ਏਕੁ ਸਿਮਰਿ ਪਿਆਰੇ ॥ ਕਲਿ ਕਲੇਸ ਲੋਭ ਮੋਹ, ਮਹਾ ਭਉਜਲੁ ਤਾਰੇ ॥ਰਹਾਉ॥ ਸਾਸਿ ਸਾਸਿ ਨਿਮਖ ਨਿਮਖ, ਦਿਨਸੁ ਰੈਨਿ ਚਿਤਾਰੇ ॥ ਸਾਧ ਸੰਗ ਜਪਿ ਨਿਸੰਗ, ਮਨਿ ਨਿਧਾਨੁ ਧਾਰੇ ॥੧॥ ਚਰਨ ਕਮਲ ਨਮਸਕਾਰ, ਗੁਨ ਗੋਬਿਦ ਬੀਚਾਰੇ ॥ ਸਾਧ ਜਨਾ ਕੀ ਰੇਨ, ਨਾਨਕ, ਮੰਗਲ ਸੂਖ ਸਧਾਰੇ ॥੨॥੧॥੩੧॥**

**ਪਦ ਅਰਥ** : ਕਲਿ ਕਲੇਸ-ਕਲਪਣਾ ਤੇ ਦੁਖ। ਮਹਾ ਭਉਜਲੁ-ਵੱਡਾ ਸੰਸਾਰ ਸਮੁੰਦਰ। ਨਿਮਖ ਨਿਮਖ-ਛਿਨ ਛਿਨ। ਚਿਤਾਰੇ-ਚੇਤੇ ਕਰ। ਨਿਸੰਗ-ਨਿਝੱਕ ਹੋ ਕੇ । ਮਨਿ-ਮਨ ਵਿੱਚ। ਨਿਧਾਨੁ-ਖਜ਼ਾਨਾ ਭਾਵ ਵਾਹਿਗੁਰੂ। ਧਾਰੇ-ਟਿਕਾ ਲੈ। ਰੇਨ-(ਚਰਨ) ਧੂੜ। ਮੰਗਲ-ਖੁਸ਼ੀਆਂ। ਸਧਾਰੇ-ਆਧਾਰ ।

**ਅਰਥ** : ਹੇ ਪਿਆਰੇ! ਇਕ ਹਰੀ ਨੂੰ ਸਿਮਰ (ਕੇਵਲ) ਇਕ (ਹਰੀ) ਨੂੰ ਸਿਮਰ । (ਇਹ) ਸਿਮਰਨ ਤੈਨੂੰ ਸੰਸਾਰ ਸਮੁੰਦਰ (ਜੋ) ਕਲਪਣਾਂ, ਦੁਖ, ਲੋਭ, ਮੋਹ ਆਦਿ ਨਾਲ ਭਰਿਆ ਹੋਇਆ ਹੈ, ਤੋਂ ਤਾਰ ਲਵੇਗਾ ।ਰਹਾਉ।

(ਹੇ ਪਿਆਰੇ!) ਦਿਨ ਰਾਤ ਹਰੇਕ ਛਿਨ ਛਿਨ ਸੁਆਸ ਸੁਆਸ (ਤੂੰ ਪਰਮਾਤਮਾ ਨੂੰ) ਚੇਤੇ ਕਰ ।

ਸਾਧ ਸੰਗਤ ਕਰ (ਅਤੇ ਸਭ ਗੁਣਾਂ ਦਾ) ਖ਼ਜ਼ਾਨਾ (ਹਰੀ) ਮਨ ਵਿੱਚ ਟਿਕਾ ਲੈ।੧।

(ਹੇ ਪਿਆਰੇ! ਤੂੰ ਪ੍ਰਭੂ ਦੇ) ਸੁੰਦਰ ਚਰਨਾਂ ਤੇ ਨਮਸਕਾਰ ਕਰ (ਮੱਥਾ ਟੇਕ), ਗੋਬਿੰਦ ਦੇ ਗੁਣਾਂ ਦਾ ਵੀਚਾਰ ਕਰ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਪਿਆਰੇ!) ਸੰਤ ਜਨਾ ਦੇ ਚਰਨਾਂ ਦੀ ਧੂੜ (ਪ੍ਰਾਪਤ ਕਰ, ਜੋ ਸਦਾ) ਆਤਮਿਕ ਖੁਸ਼ੀਆਂ, ਸੁੱਖ (ਪਰਦਾਨ ਕਰਦੀ) ਹੈ ।੨।੧।੩੧।

## ਸਾਰੰਸ਼ ਅਤੇ ਸਿਧਾਂਤ

ਇਕ ਮਨ ਇਕ ਚਿਤ ਹੋ ਕੇ ਹਰੀ ਦਾ ਸਿਮਰਨ ਕਰਨ ਨਾਲ ਕਲਪਣਾ, ਕਲੇਸ਼, ਲੋਭ ਆਦਿ ਉਤੇ ਕਾਬੂ ਪਾ ਲਈਦਾ ਹੈ। ਸਾਧ ਸੰਗ ਵਿਚ ਨਿਸੰਗ ਹੋ ਕੇ ਨਾਮ ਜਪਿਆਂ ਅਤੇ ਗੋਬਿੰਦ ਦੇ ਗੁਣਾਂ ਦਾ ਬੀਚਾਰ ਕੀਤਿਆਂ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ।

ਤਿੰਨ ਵਾਰ 'ਏਕੁ ਸਿਮਰਿ' ਦਾ ਪ੍ਰਯੋਗ ਕਰਨਾ ਮਨ ਨੂੰ ਦ੍ਰਿੜ੍ਹਤਾ ਅਤੇ ਇਹ ਸੰਦੇਸ਼ਾਂ ਦੇਣਾ ਹੈ ''ਇਕ ਬਿਨ ਦੂਸਰ ਸੋ ਨਾ ਚਿਨਾਰੁ''। ਗੁਰਬਾਣੀ ਵਿੱਚ 'ਏਕੁ ਸਿਮਰਿ' ਤੇ ਬੜਾ ਜੋਰ ਦਿੱਤਾ ਗਿਆ ਹੈ:-

**੧. ਏਕੋ ਸਿਮਰਿ ਨ ਦੂਜਾ ਭਾਉ ॥** [ਪੰਨਾ ੧੯੯

**੨. ਏਕੁ ਸਿਮਰਿ ਮਨ ਮਾਹੀ ॥** [ਪੰਨਾ ੪੦੭

ਸੰਤ ਜਨਾ ਦੀ ਚਰਨ ਧੂੜ ਆਤਮਿਕ ਖੁੱਸ਼ੀਆਂ, ਸੁੱਖ ਪਰਦਾਨ ਕਰਦੀ ਹੈ, ਜਗਿਆਸੂ ਦੇ ਮਨ ਵਿੱਚ ਇਸ ਧੂੜ ਦੀ ਸਦਾ ਉਮੰਗ ਬਣੀ ਰਹਿਣੀ ਚਾਹੀਦੀ ਹੈ ।

## ਧਨਾਸਰੀ ਮਹਲਾ ੫ ਘਰੁ ੮ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਸਿਮਰਉ ਸਿਮਰਿ ਸਿਮਰਿ ਸੁਖ ਪਾਵਉ, ਸਾਸਿ ਸਾਸਿ ਸਮ੍ਾਲੇ ॥ ਇਹ ਲੋਕਿ ਪਰਲੋਕਿ ਸੰਗਿ ਸਹਾਈ, ਜਤ ਕਤ ਮੋਹਿ ਰਖਵਾਲੇ ॥੧॥ ਗੁਰ ਕਾ ਬਚਨੁ, ਬਸੈ ਜੀਅ ਨਾਲੇ ॥ ਜਲਿ ਨਹੀ ਡੂਬੈ, ਤਸਕਰੁ ਨਹੀ ਲੇਵੈ, ਭਾਹਿ ਨ ਸਾਕੈ ਜਾਲੇ ॥੧॥ਰਹਾਉ॥ ਨਿਰਧਨ ਕਉ ਧਨੁ, ਅੰਧੁਲੇ ਕਉ ਟਿਕ, ਮਾਤ ਦੂਧੁ ਜੈਸੇ ਬਾਲੇ ॥ ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ, ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਮਰਉਂ, ਪਾਵਉਂ, ਨਹੀਂ, ਮਹਿਂ ।

**ਪਦ ਅਰਥ** : ਸਿਮਰਉ-ਮੈਂ ਸਿਮਰਦਾ ਹਾਂ। ਪਾਵਉ-ਮੈਂ ਪਾਂਦਾ ਹਾਂ। ਸਮਾਲੇ-ਯਾਦ ਕਰਕੇ। ਲੋਕਿ-(ਇਸ) ਲੋਕ ਵਿੱਚ। ਪਰਲੋਕਿ-ਅਗਲੀ ਦੁਨੀਆ, ਪਰਲੋਕ ਵਿੱਚ। ਜਤ ਕਤ-ਜਿਥੇ ਕਿਥੇ। ਮੋਹਿ-ਮੇਰੇ। ਜੀਅ ਨਾਲੇ-ਜਿੰਦ ਦੇ ਨਾਲ। ਜਲਿ-ਪਾਣੀ ਵਿੱਚ। ਤਸਕੁਰ-ਚੋਰ। ਭਾਹਿ-ਅੱਗ। ਨ ਸਾਕੈ ਜਾਲੇ-ਸਾੜ ਨਹੀਂ ਸਕਦੀ। ਕਉ-ਲਈ, ਵਾਸਤੇ। ਟਿਕ-ਟੇਕ, ਆਸਰਾ। ਬਾਲੇ-ਬੱਚੇ ਵਾਸਤੇ। ਸਾਗਰ ਮਹਿ-ਸਮੁੰਦਰ ਵਿੱਚ। ਕਰੀ-ਕੀਤੀ । ਕ੍ਰਿਪਾਲੇ-ਕਿਰਪਾਲ (ਹਰੀ) ਨੇ।

**ਅਰਥ** : (ਹੇ ਭਾਈ! ਮੈਂ ਹਰੀ ਨੂੰ) ਸਿਮਰਦਾ ਹਾਂ, ਸਿਮਰ ਸਿਮਰ ਕੇ ਹਰੇਕ ਸਾਹ ਨਾਲ (ਵਾਹਿਗੁਰੂ) ਯਾਦ ਕਰਕੇ ਸੁਖ ਪਾਂਦਾ ਹਾਂ। (ਇਹ ਸਿਮਰਨ) ਇਸ ਲੋਕ ਵਿੱਚ, ਅਗਲੀ ਦੁਨੀਆ ਵਿੱਚ (ਭੀ ਮੇਰੇ) ਨਾਲ ਸੰਗ ਸਹਾਈ ਹੋਵੇਗਾ; ਜਿਥੇ ਕਿਥੇ (ਭਾਵ ਹਰ ਥਾਂ ਤੇ ਪ੍ਰਭੂ ਜੀ) ਮੇਰੀ ਰਖਿਆ ਕਰਦੇ ਹਨ ।੧।

(ਹੇ ਭਾਈ!) ਗੁਰੂ ਦਾ ਬਚਨ (ਸ਼ਬਦ) ਮੇਰੇ ਹਿਰਦੇ ਨਾਲ ਵਸਦਾ ਹੈ। (ਉਹ ਸ਼ਬਦ ਰੂਪੀ) ਧਨ ਨਾ ਪਾਣੀ ਵਿੱਚ ਡੁਬਦਾ ਹੈ, ਨਾ (ਉਸ ਨੂੰ ਚੋਰ) ਲਿਜਾ ਸਕਦਾ ਹੈ (ਅਤੇ) ਨਾ ਹੀ ਅੱਗ (ਉਸ ਨੂੰ) ਸਾੜ ਸਕਦੀ ਹੈ ।੧।ਰਹਾਉ।

(ਹੇ ਭਾਈ! ਪ੍ਰਭੂ ਦਾ ਨਾਮ) ਧਨਹੀਣ ਵਾਸਤੇ ਧਨ (ਦੌਲਤ), ਅੰਨ੍ਹੇ ਲਈ ਟੇਕ ਹੈ (ਅਤੇ) ਬੱਚੇ ਵਾਸਤੇ ਮਾਂ ਦੇ ਦੁੱਧ ਵਾਂਗ (ਆਸਰਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ) ਕਿਰਪਾਲੂ (ਹਰੀ) ਨੇ ਕਿਰਪਾ ਕੀਤੀ (ਉਸ ਨੂੰ) ਸੰਸਾਰ ਸਮੁੰਦਰ ਵਿੱਚ ਹਰੀ (ਦਾ ਨਾਮ ਰੂਪ) ਜਹਾਜ਼ ਪ੍ਰਾਪਤ ਹੋ ਗਿਆ ।੨।੧।੩੨।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਸਿਵਾਏ ਸਰੀਰ ਨਾਲ ਜਿਤਨੀਆਂ ਵਸਤੂਆਂ ਦਾ ਭੀ ਸੰਬੰਧ ਹੈ ਸਭ ਡੁਬਣ ਤੇ ਡੋਬਣ ਵਾਲੀਆਂ ਹਨ। ਕੇਵਲ ਗੁਰੂ ਦਾ ਸ਼ਬਦ ਹੀ ਇਕ ਅਜਿਹਾ ਮੰਤ੍ਰ ਹੈ ਜੋ ਹਰ ਵੇਲੇ ਜੀਵ ਦੇ ਨਾਲ ਵਸਦਾ ਹੈ। ਜਿਸ ਨੂੰ ਨਾ ਕੋਈ ਮਨੁੱਖ ਲੁੱਟ ਸਕਦਾ ਹੈ, ਨਾ ਪਾਣੀ ਤੇ ਅੱਗ ਰੋੜ੍ਹ ਜਾਂ ਸਾੜ ਸਕਦੇ ਹਨ।

ਹਰੇਕ ਮਨੁੱਖ ਆਪਣੇ ਆਪ ਨੂੰ ਦੂਜੇ ਮਨੁੱਖ ਨਾਲ ਜੋੜਨ ਲਈ ਯਤਨਸ਼ੀਲ ਹੈ ਪਰ ਸ਼ਬਦ ਦੇ ਪ੍ਰਕਾਸ਼ ਨਾਲ ਕੋਈ ਵਿਰਲਾ ਹਿਰਦਾ ਜੁੜਦਾ ਹੈ, ਜੋ ਜੁੜਦਾ ਹੈ ਉਹ ਜਗ ਮਗਾ ਉਠਦਾ ਹੈ।

ਗੁਰੂ ਬਚਨਾਂ ਦੀ ਕਦਰ ਕੀਮਤ ਕੋਈ ਵਿਰਲਾ ਗੁਰਮਤੀਆਂ ਸਿੱਖ ਹੀ ਜਾਣਦਾ ਹੈ। ਵੇਖਾ-ਵੇਖੀ ਵਾਲੇ ਬਹੁ-ਰੂਪੀਏ ਸਿੱਖਾਂ ਅਤੇ ਮਿਲਗੋਭਾ ਸਿੰਘਾਂ ਨੂੰ ਗੁਰੂ ਬਚਨਾਂ ਦੀ ਕਦਰ ਨਹੀਂ ਹੁੰਦੀ। ਪਦਾਰਥਵਾਦੀ ਰੁਚੀਆਂ ਵਾਲੇ ਵਪਾਰੀ ਲੋਕ ਗੁਰੂ ਦਾ ਬਚਨ ਵੇਚਣੋਂ ਭੀ ਪਿਛੇ ਨਹੀਂ ਹੱਟਦੇ। ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ'।

**ਧਨਾਸਰੀ ਮਹਲਾ ੫ ॥ ਭਏ ਕ੍ਰਿਪਾਲ ਦਇਆਲ ਗੋਬਿੰਦਾ, ਅੰਮ੍ਰਿਤੁ ਰਿਦੈ ਸਿੰਚਾਈ* ॥ ਨਵ ਨਿਧਿ ਰਿਧਿ ਸਿਧਿ ਹਰਿ, ਲਾਗਿ ਰਹੀ ਜਨ ਪਾਈ ॥੧॥ ਸੰਤਨ ਕਉ ਅਨਦੁ, ਸਗਲ ਹੀ ਜਾਈ ॥ ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ, ਰਵਿ ਰਹਿਆ ਸ੍ਰਬ ਠਾਈ ॥੧॥ਰਹਾਉ॥ ਤਾ ਕਉ ਕੋਇ ਨ ਪਹੁਚਨਹਾਰਾ, ਜਾ ਕੈ ਅੰਗਿ ਗੁਸਾਈ॥ ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ॥੨॥੨॥੩੩॥**

---

***'ਸ਼ਬਦਾਰਥ' ਵਿੱਚ 'ਮੇਰੇ ਹਿਰਦੇ ਵਿਚ ਸਿੰਜਿਆ, ਭਰਿਆ' ਅਤੇ 'ਦਰਪਣ' ਵਿੱਚ ਨਾਮ-ਜਲ ਇਕਠਾ ਕਰ ਸਕਾਂ ਅਰਥ ਦਰਜ ਹਨ ਜਦੋਂ ਕਿ ਇਸ ਸ਼ਬਦ ਵਿੱਚ ਉਤਮ ਪੁਰਖ ਵਾਲਾ ਕੋਈ ਸੰਕੇਤ ਨਹੀਂ ਹੈ ।**

## ਉਚਾਰਨ ਸੇਧ

**ਬਿੰਦੀ ਸਹਿਤ** : ਰਹੀਂ, ਪਾਈਂ, ਜਾਈਂ, ਠਾਈਂ, ਗੁਸਾਈਂ।

**ਪਦ ਅਰਥ** : ਗੋਬਿੰਦਾ-ਗੋਬਿੰਦ, ਪ੍ਰਿਥਵੀ ਦੇ ਪਾਲਕ। ਰਿਦੈ ਸਿੰਚਾਈ-ਹਿਰਦੇ ਵਿੱਚ ਸਿੰਜਿਆ। ਨਵ ਨਿਧਿ-ਨੌ ਨਿਧੀਆਂ। ਰਿਧਿ ਸਿਧਿ-ਕਰਾਮਾਤੀ ਸ਼ਕਤੀਆਂ। ਲਾਗਿ ਰਹੀ-ਲਗ ਰਹੀਆਂ ਹਨ। ਜਨ ਪਾਈ-ਦਾਸਾਂ ਦੀ ਚਰਨੀ। ਸਗਲ ਹੀ ਜਾਈ-ਸਾਰੀਆਂ ਜਗ੍ਹਾਂ (ਥਾਵਾਂ) ਤੇ। ਪਹੁਚਨਹਾਰਾ-ਬਰਾਬਰੀ ਕਰਨ ਵਾਲਾ। ਅੰਗਿ-ਪਖ ਵਿੱਚ। ਗੁਸਾਈ-ਪ੍ਰਿਥਵੀ ਦਾ ਮਾਲਕ। ਜਮ ਕੀ ਤ੍ਰਾਸ-ਮੌਤ ਦਾ ਡਰ। ਧਿਆਈ-ਸਿਮਰੀ।

**ਅਰਥ** : (ਹੇ ਭਾਈ! ਜਿਨ੍ਹਾਂ ਸੇਵਕਾਂ ਤੇ) ਪ੍ਰਿਥਵੀ ਦੇ ਮਾਲਕ (ਪ੍ਰਭੂ) ਦਇਆਲੂ ਤੇ ਕਿਰਪਾਲੂ ਹੋਏ (ਉਨ੍ਹਾਂ ਦੇ) ਹਿਰਦੇ ਵਿੱਚ ਅੰਮ੍ਰਿਤ ਨਾਮ ਭਰਿਆ ਗਿਆ । ਹਰੀ (ਨਾਮ ਦੀ ਬਰਕਤ ਨਾਲ) ਨੌ ਨਿਧੀਆਂ ਅਤੇ ਹੋਰ ਕਰਾਮਾਤੀ ਸ਼ਕਤੀਆਂ (ਪ੍ਰਭੂ ਦੇ) ਦਾਸਾਂ ਦੀ ਚਰਨੀ ਲਗ ਰਹੀਆਂ ਹਨ।੧।

(ਹੇ ਭਾਈ!) ਸੰਤਾਂ ਨੂੰ ਸਾਰੀਆਂ ਥਾਵਾਂ ਤੇ ਹੀ ਅਨੰਦ ਹੈ। (ਉਹ) ਵਾਹਿਗੁਰੂ ਘਰ ਵਿੱਚ, (ਘਰ ਤੋਂ) ਬਾਹਰ, (ਜੋ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ, (ਆਪਣੇ) ਭਗਤਾਂ ਦਾ (ਰਖਵਾਲਾ ਹੈ)।ਰਹਾਉ।

(ਹੇ ਭਾਈ!) ਜਿਸ (ਮਨੁੱਖ) ਦੇ ਅੰਗ-ਸੰਗ ਪ੍ਰਿਥਵੀ ਦਾ ਮਾਲਕ ਹੈ, ਉਸ ਨੂੰ ਕੋਈ ਨਹੀਂ ਪਹੁੰਚ ਸਕਦਾ (ਭਾਵ ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਭਾਵ ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪਰਮੇਸ਼ਰ ਨੂੰ) ਸਿਮਰਦਿਆਂ ਜਮਾਂ ਦਾ ਡਰ ਮਿਟ ਜਾਂਦਾ ਹੈ (ਹੇ ਭਾਈ! ਤੂੰ ਉਸ ਦਾ) ਨਾਮ ਸਿਮਰ।੨।੨।੩੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਸੰਤ ਕਿਸੇ ਅਸਥਾਨ ਨਾਲ ਬੱਧੇ ਹੋਏ ਨਹੀਂ ਹੁੰਦੇ । ਉਨ੍ਹਾਂ ਨੂੰ ਪ੍ਰਭੂ ਦੀ ਸਰਬ ਵਿਆਪਕਤਾ ਦਾ ਗਿਆਨ ਹੁੰਦਾ ਹੈ । ਜਿਸ ਕਰਕੇ ਉਹ ਹਰ ਥਾਂ ਆਨੰਦ ਅਨੁਭਵ ਕਰਦੇ ਹਨ । ਰਿਧੀਆਂ ਸਿਧੀਆਂ ਵੀ ਸੰਤ ਜੰਨਾ ਦੇ ਚਰਨਾਂ ਵਿੱਚ ਰੁਲਦੀਆਂ ਰਹਿੰਦੀਆਂ ਹਨ । ਸੰਤਾਂ ਦਾ ਦ੍ਰਿੜ ਨਿਸਚਾ ਹੈ ਕਿ ਨਾਮ ਸਿਮਰਦਿਆਂ ਜਮਾਂ ਦਾ ਡਰ ਮੁਕ ਜਾਂਦਾ ਹੈ ।

**ਧਨਾਸਰੀ ਮਹਲਾ ੫ ॥ ਦਰਬਵੰਤੁ ਦਰਬੁ ਦੇਖਿ ਗਰਬੈ, ਭੂਮਵੰਤੁ ਅਭਿਮਾਨੀ ॥ ਰਾਜਾ ਜਾਨੈ ਸਗਲ ਰਾਜੁ ਹਮਰਾ, ਤਿਉ ਹਰਿ ਜਨ ਟੇਕ ਸੁਆਮੀ ॥੧॥ ਜੇ ਕੋਊ ਅਪੁਨੀ ਓਟ ਸਮਾਰੈ ॥ ਜੈਸਾ ਬਿਤੁ ਤੈਸਾ ਹੋਇ ਵਰਤੈ, ਅਪੁਨਾ ਬਲੁ ਨਹੀ ਹਾਰੈ ॥੧॥ਰਹਾਉ॥ ਆਨ ਤਿਆਗਿ ਭਏ ਇਕ ਆਸਰ, ਸਰਣਿ ਸਰਣਿ ਕਰਿ ਆਏ ॥ ਸੰਤ ਅਨੁਗ੍ਰਹ ਭਏ ਮਨ ਨਿਰਮਲ, ਨਾਨਕ ਹਰਿ ਗੁਨ ਗਾਏ ॥੨॥੩॥੩੪॥**

**ਪਦ ਅਰਥ** : ਦਰਬਵੰਤ-ਧਨਵਾਨ । ਦਰਬੁ ਦੇਖਿ-ਧਨ ਨੂੰ ਵੇਖ ਕੇ । ਗਰਬੈ-ਅਹੰਕਾਰ ਕਰਦਾ ਹੈ । ਭੂਮਵੰਤੁ-ਜ਼ਮੀਨ ਵਾਲਾ । ਟੇਕ-ਆਸਰਾ । ਸਮਾਰੈ-ਸੰਭਾਲਦਾ, ਯਾਦ ਕਰਦਾ ਹੈ । ਬਿਤੁ-ਹੈਸੀਅਤ

ਪਾਇਆਂ । ਬਲੁ-ਤਾਣ। ਆਨ-ਹੋਰ । ਤਿਆਗਿ-ਛੱਡ ਕੇ । ਆਸਰ-ਆਸਰਾ, ਸਹਾਰਾ । ਅਨੁਗ੍ਰਹ-ਕਿਰਪਾ।

**ਅਰਥ** : (ਹੇ ਭਾਈ!) ਧਨਵਾਨ (ਪੁਰਸ਼) ਧਨ-ਦੌਲਤ ਨੂੰ ਵੇਖ ਕੇ ਅਹੰਕਾਰ ਕਰਦਾ ਹੈ, ਜ਼ਮੀਨ ਵਾਲਾ (ਜ਼ਮੀਨ ਵੇਖ ਕੇ) ਅਹੰਕਾਰੀ (ਬਣ ਜਾਂਦਾ ਹੈ)। (ਜਿਵੇਂ) ਰਾਜਾ ਸਮਝਦਾ ਹੈ ਕਿ ਸਾਰਾ ਰਾਜ ਮੇਰਾ ਹੈ, ਤਿਵੇਂ ਹਰੀ ਦਾ ਜਨ ਹਰ ਥਾਂ (ਆਪਣੇ) ਮਾਲਕ ਦੀ ਟੇਕ (ਚੇਤੇ ਰਖਦਾ ਹੈ)।੧।

(ਹੇ ਭਾਈ!) ਜੇ ਕੋਈ (ਮਨੁੱਖ) ਆਪਣੀ ਓਟ (ਭਾਵ ਹਰੀ ਨੂੰ) ਯਾਦ ਰਖਦਾ ਹੈ, (ਫਿਰ) ਜਿਤਨੀ ਕੁ ਉਸ ਦੀ ਹੈਸੀਅਤ ਹੈ, (ਉਹ) ਉਹੋ ਜਿਹਾ ਕੰਮ ਕਰਦਾ ਹੈ, (ਉਹ) ਆਪਣਾ ਤਾਣ (ਤੇ ਹੌਸਲਾ) ਨਹੀਂ ਹਾਰਦਾ ।੧।ਰਹਾਉ।

(ਹੇ ਭਾਈ!) ਹੋਰ ਸਭ ਕੁਝ ਛੱਡ ਕੇ (ਜਿਹੜੇ ਮਨੁੱਖ) ਇਕ (ਹਰੀ) ਦੇ ਆਸਰੇ ਹੋ ਗਏ 'ਤੇਰੀ ਸ਼ਰਨ, ਤੇਰੀ ਸ਼ਰਨ' ਕਰਦੇ(ਗੁਰੂ ਦੇ ਚਰਨਾਂ ਵਿੱਚ)ਆ ਗਏ, ਨਾਨਕ(ਗੁਰੂ ਜੀ ਫੁਰਮਾਉਂਦੇ ਹਨ - ਉਨ੍ਹਾਂ ਤੇ) ਸੰਤਾਂ ਦੀ ਕਿਰਪਾ (ਹੋ ਗਈ), ਹਰੀ ਦੇ ਗੁਣ ਗਾ ਕੇ (ਉਨ੍ਹਾਂ ਦੇ) ਮਨ ਪਵਿੱਤਰ ਹੋ ਗਏ।੨।੪।੩੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਤਿਗੁਰੂ ਜੀ ਨੇ ਇਹ ਮਹੱਤਵਪੂਰਨ ਗਿਆਨ ਬਖ਼ਸ਼ਿਆ ਹੈ ਕਿ ਜਿਹੜਾ ਜਗਿਆਸੂ ਮਾਲਕ ਦੀ ਟੇਕ ਚੇਤੇ ਰਖਦਾ ਹੋਇਆ ਆਪਣੀ ਵਿਤ ਅਨੁਸਾਰ ਕੰਮ ਕਰਦਾ ਹੈ, ਓਹ ਜੀਵਨ ਵਿੱਚ ਕਦੇ ਵੀ ਹਾਰ ਦਾ ਮੂੰਹ ਨਹੀਂ ਵੇਖਦਾ ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਜੀਆਂ ਉਤੇ ਸੰਤ-ਗੁਰੂ ਦੀ ਕਿਰਪਾ ਹੋ ਜਾਂਦੀ ਹੈ, ਓਹ ਹਰੀ ਦੀ ਸ਼ਰਨ ਵਿੱਚ ਰਹਿ ਕੇ ਨਾਮ ਕਮਾਈ ਸਦਕਾ ਨਿਰਮਲ ਹੋ ਜਾਂਦੇ ਹਨ ਅਤੇ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ ।

**ਧਨਾਸਰੀ ਮਹਲਾ ੫ ॥ ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ ॥ ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ ॥੧॥ ਠਾਕੁਰੁ ਗਾਈਐ ਆਤਮ ਰੰਗਿ ॥ ਸਰਣੀ ਪਾਵਨ ਨਾਮ ਧਿਆਵਨ, ਸਹਜਿ ਸਮਾਵਨ ਸੰਗਿ ॥੧॥ਰਹਾਉ॥ ਜਨ ਕੇ ਚਰਨ ਵਸਹਿ ਮੇਰੈ ਹੀਅਰੈ, ਸੰਗਿ ਪੁਨੀਤਾ ਦੇਹੀ ॥ ਜਨ ਕੀ ਧੂਰਿ ਦੇਹੁ ਕਿਰਪਾ ਨਿਧਿ, ਨਾਨਕ ਕੈ ਸੁਖੁ ਏਹੀ ॥੨॥੪॥੩੫॥**

**ਪਦ ਅਰਥ** : ਰੰਗੁ-ਪ੍ਰੇਮ। ਸੂਰਾ-ਸੂਰਮਾ, ਬਹਾਦਰ । ਜਿਣੈ-ਜਿਤ ਲੈਂਦਾ ਹੈ । ਵਸਿ-ਵਸ ਵਿੱਚ । ਆਤਮ ਰੰਗਿ-ਆਤਮਾ ਦੇ ਪਿਆਰ ਨਾਲ । ਸਰਣੀ ਪਾਵਨ-ਸ਼ਰਣੀ ਪੈਣਾ । ਨਾਮ ਧਿਆਵਨ-ਨਾਮ ਦਾ ਧਿਆਉਣਾ । ਸਹਜਿ ਸਮਾਵਨ-ਅਡੋਲ ਅਵਸਥਾ ਵਿੱਚ ਸਮਾਉਣਾ । ਸੰਗਿ-ਸੰਗ ਕਰਕੇ । ਵਸਹਿ-ਵਸ ਜਾਣ । ਹੀਅਰੈ-ਹਿਰਦੇ ਵਿੱਚ । ਪੁਨੀਤਾ-ਪਵਿੱਤਰ । ਕਿਰਪਾ ਨਿਧਿ-ਹੇ ਕਿਰਪਾ ਦੇ ਖ਼ਜ਼ਾਨੇ (ਹਰੀ) !। ਕੈ-ਲਈ, ਵਾਸਤੇ ।

**ਅਰਥ** : (ਹੇ ਭਾਈ!) ਇਸ ਜੁਗ ਵਿੱਚ ਜਿਸ (ਮਨੁੱਖ) ਨੂੰ ਹਰੀ (ਨਾਮ) ਦਾ ਪ੍ਰੇਮ ਲਗ ਗਿਆ ਹੈ ਉਸ ਨੂੰ ਸੂਰਮਾ (ਬਹਾਦਰ) ਆਖਿਆ ਜਾਂਦਾ ਹੈ। ਜਿਸ ਦਾ ਸਤਿਗੁਰੂ ਪੂਰਾ ਹੈ (ਉਹ ਆਪਣੀ) ਆਤਮਾ ਨੂੰ ਜਿਤ ਲੈਂਦਾ ਹੈ ਅਤੇ ਸਭ ਕੁਝ ਉਸ ਦੇ ਵਸ ਵਿੱਚ ਹੋ ਜਾਂਦਾ ਹੈ।੧।

(ਹੇ ਭਾਈ!) ਠਾਕਰ ਨੂੰ ਆਤਮ-ਰੰਗ (ਦਿਲੀ ਪਿਆਰ) ਨਾਲ ਗਾਉਣਾ ਚਾਹੀਦਾ ਹੈ । (ਇਸ ਤਰ੍ਹਾਂ ਉਸ ਪਰਮਾਤਮਾ ਦੀ) ਸ਼ਰਣ ਵਿੱਚ ਪੈਣ, ਨਾਮ ਦਾ ਧਿਆਉਣ, (ਅਤੇ ਉਸ ਦਾ) ਸੰਗ ਕਰਕੇ ਅਡੋਲ ਅਵਸਥਾ ਵਿੱਚ ਸਮਾਉਣ ਦਾ (ਅਵਸਰ ਪ੍ਰਾਪਤ ਹੋ ਜਾਂਦਾ ਹੈ)।੧।ਰਹਾਉ।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਕਿਰਪਾ ਦੇ ਖ਼ਜ਼ਾਨੇ! (ਮੇਰੇ ਤੇ ਕਿਰਪਾ ਕਰੋ)। (ਤੇਰੇ) ਦਾਸਾਂ ਦੇ ਚਰਨ ਮੇਰੇ ਹਿਰਦੇ ਵਿੱਚ ਵਸਣ ਜਿਨ੍ਹਾਂ ਦਾ ਸੰਗ ਕਰਕੇ ਮੇਰੀ ਦੇਹੀ ਪਵਿੱਤਰ ਹੋ ਜਾਵੇ। (ਮੈਨੂੰ) ਆਪਣੇ ਦਾਸਾਂ ਦੀ ਚਰਨ ਧੂੜ ਬਖ਼ਸ਼ੋ, ਨਾਨਕ ਵਾਸਤੇ ਇਹੋ ਹੀ (ਵੱਡਾ) ਸੁਖ ਹੈ।੨।੪।੩੫।

## ਸਾਰੰਸ਼ ਅਤੇ ਸਿਧਾਂਤ

ਕਲਿਜੁਗ ਵਿੱਚ ਮੋਹਣੀ ਮਾਇਆ ਅਤੇ ਹੋਰ ਹਾਵਾਂ-ਭਾਵਾਂ ਦਾ ਬਹੁਤ ਖਿਲਾਰਾ ਹੈ । ਇਸ ਦੇ ਜਾਲ ਚੋਂ ਓਹੀ ਬਚ ਨਿਕਲਦਾ ਹੈ ਜਿਸ ਨੂੰ ਪੂਰੇ ਸਤਿਗੁਰੂ ਦਾ ਮਿਲਾਪ ਨਸੀਬ ਹੁੰਦਾ ਹੈ । ਨਾਮ ਸਿਮਰਨ ਦਾ ਸਦਕਾ ਜਿਹੜਾ ਮਨੁੱਖ ਹਰੀ ਦੇ ਗੁਣ ਗਾਉਂਦਾ ਹੈ, ਉਹ ਵਿਸ਼ੇ ਵਿਕਾਰਾਂ ਤੇ ਜੋ ਕਾਬੂ ਪਾ ਲੈਂਦਾ ਹੈ । ਸਹੀ ਅਰਥਾਂ ਵਿੱਚ ਅਜਿਹਾ ਮਨੁੱਖ ਹੀ ਸੂਰਮਾ (ਬਲਵਾਨ) ਕਹਾਉਣ ਦੇ ਯੋਗ ਹੈ ।

ਅਜਿਹੇ ਪਵਿੱਤਰ ਜਨ ਦੀ ਸੰਗਤ ਤੇ ਚਰਨ ਧੂੜੀ ਪ੍ਰਾਪਤ ਕਰਨ ਲਈ ਸਾਈਂ ਅੱਗੇ ਅਰਦਾਸਿ ਕਰਨੀ ਚਾਹੀਦੀ ਹੈ । ਆਤਮਿਕ ਮੰਡਲ ਵਿੱਚ ਇਹ ਵੱਡੇ ਸੁਖ ਦੀ ਨਿਸ਼ਾਨੀ ਹੈ ।

**ਧਨਾਸਰੀ ਮਹਲਾ ੫ ॥ ਜਤਨ ਕਰੈ ਮਾਨੁਖ ਡਹਕਾਵੈ, ਓਹੁ ਅੰਤਰਜਾਮੀ ਜਾਨੈ ॥ ਪਾਪ ਕਰੇ ਕਰਿ ਮੂਕਰਿ ਪਾਵੈ, ਭੇਖ ਕਰੈ ਨਿਰਬਾਨੈ ॥੧॥ ਜਾਨਤ ਦੂਰਿ, ਤੁਮਹਿ ਪ੍ਰਭ ਨੇਰਿ ॥ ਉਤ ਤਾਕੈ, ਉਤ ਤੇ ਉਤ ਪੇਖੈ, ਆਵੈ ਲੋਭੀ ਫੇਰਿ ॥ਰਹਾਉ॥ ਜਬ ਲਗੁ ਤੁਟੈ ਨਾਹੀ ਮਨ ਭਰਮਾ, ਤਬ ਲਗੁ ਮੁਕਤੁ ਨ ਕੋਈ ॥ ਕਹੁ ਨਾਨਕ ਦਇਆਲ ਸੁਆਮੀ, ਸੰਤੁ ਭਗਤੁ ਜਨੁ ਸੋਈ ॥੨॥੫॥੩੬॥**

**ਪਦ ਅਰਥ** : ਡਹਕਾਵੈ-ਧੋਖਾ ਦੇਂਦਾ ਹੈ। ਜਾਨੈ-ਜਾਣਦਾ ਹੈ। ਮੂਕਰਿ ਪਾਵੈ-ਮੁਕਰ ਜਾਂਦਾ ਹੈ। ਭੇਖ ਕਰੈ-ਵਿਖਾਵੇ ਕਰਦਾ ਹੈ। ਨਿਰਬਾਨੈ-ਵਾਸ਼ਨਾ ਤੋਂ ਰਹਿਤ ਪੁਰਸ਼ਾਂ ਵਾਲੇ। ਜਾਨਤ-ਜਾਣਦਾ ਹੈ। ਤੁਮਹਿ-ਤੂੰ। ਨੇਰਿ-ਨੇੜੇ। ਉਤ-ਉਧਰ। ਤਾਕੈ-ਤਕਦਾ, ਵੇਖਦਾ ਹੈ। ਤੇ-ਤੋਂ। ਲੋਭੀ-ਲੋਭੀ (ਮਨੁੱਖ)। ਫੇਰਿ-ਮੁੜ ਮੁੜ।

**ਅਰਥ** : (ਹੇ ਭਾਈ!) ਮਨੁੱਖ (ਆਪਣੇ ਵਲੋਂ ਅਨੇਕਾਂ) ਜਤਨ ਕਰਦਾ ਹੈ (ਦੂਜੇ) ਮਨੁੱਖਾਂ ਨੂੰ ਧੋਖਾ ਦੇਂਦਾ ਹੈ, (ਪਰ) ਉਹ ਅੰਤਰਜਾਮੀ (ਪ੍ਰਭੂ ਸਭ ਕੁਝ) ਜਾਣਦਾ ਹੈ। ਪਾਪ ਕਰ ਕਰਕੇ ਮੁਕਰ ਜਾਂਦਾ ਹੈ (ਅਤੇ) ਵਾਸ਼ਨਾ ਤੋਂ ਰਹਿਤ (ਫ਼ਕੀਰਾਂ ਵਾਲਾ)ਭੇਖ ਕਰਦਾ ਹੈ (ਇਸ ਤਰ੍ਹਾਂ ਲੋਕਾਂ ਨੂੰ ਠਗਦਾ ਹੈ)।੧।

ਹੇ ਪ੍ਰਭੂ! (ਮਨੁੱਖ) ਤੈਨੂੰ ਦੂਰ ਸੁਮਝਦਾ ਹੈ, ਪਰ ਤੂੰ ਨੇੜੇ ਹੈਂ। (ਮਨੁੱਖ) ਇਧਰ ਉਧਰ (ਸਜੇ ਖੱਬੇ) ਤਕਦਾ ਹੈ, (ਉਸਨੂੰ ਤੂੰ ਨਜ਼ਰ ਨਹੀਂ ਆਉਂਦਾ) ਲੋਭੀ (ਮਨੁੱਖ ਮੁੜ ਘਿੜ) ਫਿਰ ਫਿਰਾ ਕੇ (ਮਾਇਆ

ਵੱਲ ਹੀ) ਆਉਂਦਾ ਹੈ ।ਰਹਾਉ।

(ਹੇ ਭਾਈ!) ਜਦ ਤਕ (ਮਨੁੱਖ ਦੇ) ਮਨ ਦਾ ਭਰਮ ਨਹੀਂ ਟੁੱਟਦਾ, ਓਦੋਂ ਤੱਕ ਕੋਈ (ਮਨੁੱਖ ਵੀ ਮਾਇਆ ਤੋਂ) ਮੁਕਤ ਨਹੀਂ ਹੋ ਸਕਦਾ। ਨਾਨਕ! ਆਖ (ਕਿ ਉਹ) ਮਾਲਕ (ਜਿਸ ਉੱਤੇ) ਦਇਆਲੂ ਹੋਵੇ ਓਹੀ ਸੰਤ ਭਗਤ (ਅਤੇ ਸੇਵਕ) ਜਨ (ਬਣ ਸਕਦਾ ਹੈ) ।੨।੫।੩੬।

## ਸਾਰੰਸ਼ ਅਤੇ ਸਿਧਾਂਤ

ਮਾਇਆ ਮੋਹ ਵਿੱਚ ਭਰਮਿਆ ਹੋਇਆ ਜੀਵ ਪਰਮੇਸ਼ਰ ਨੂੰ ਆਪਣੇ ਨਾਲੋਂ ਦੂਰ ਵਸਦਾ ਜਾਣਦਾ ਹੈ । ਉਹ ਇਸ ਅਗਿਆਨ ਅਧੀਨ ਹੀ ਲੋਕਾਂ ਨੂੰ ਧੋਖਾ ਦੇਂਦਾ ਹੈ, ਠੱਗੀਆਂ ਮਾਰਦਾ ਹੈ । ਇਸ ਕਾਰਨ ਇਹ ਬੰਧਨਾਂ ਤੋਂ ਮੁਕਤ ਨਹੀਂ ਹੋ ਸਕਦਾ । ਸ਼ਬਦ ਦਾ ਸਿਧਾਂਤ ਇਹ ਹੈ ਕਿ ਸਹੀ ਅਰਥਾਂ ਵਿੱਚ ਓਹੀ ਸੰਤ ਭਗਤ ਜਨੁ ਹੈ ਜਿਸ ਦੇ ਮਨ ਵਿੱਚ ਭਰਮ ਦੀ ਅਣਹੋਂਦ ਹੈ ।

**ਧਨਾਸਰੀ ਮਹਲਾ ੫ ॥ ਨਾਮੁ ਗੁਰਿ ਦੀਓ ਹੈ ਅਪੁਨੈ, ਜਾ ਕੈ ਮਸਤਕਿ ਕਰਮਾ ॥ ਨਾਮੁ ਦ੍ਰਿੜਾਵੈ ਨਾਮੁ ਜਪਾਵੈ, ਤਾ ਕਾ ਜੁਗ ਮਹਿ ਧਰਮਾ ॥੧॥ ਜਨ ਕਉ, ਨਾਮੁ ਵਡਾਈ ਸੋਭ ॥ ਨਾਮੋ ਗਤਿ ਨਾਮੋ ਪਤਿ ਜਨ ਕੀ, ਮਾਨੈ ਜੋ ਜੋ ਹੋਗ ॥੧॥ਰਹਾਉ॥ ਨਾਮ ਧਨੁ ਜਿਸੁ ਜਨ ਕੈ ਪਾਲੈ, ਸੋਈ ਪੂਰਾ ਸਾਹਾ ॥ ਨਾਮੁ ਬਿਉਹਾਰਾ ਨਾਨਕ ਆਧਾਰਾ, ਨਾਮੁ ਪਰਾਪਤਿ ਲਾਹਾ ॥੨॥੬॥੩੭॥**

**ਪਦ ਅਰਥ** : ਗੁਰਿ-ਗੁਰੂ ਨੇ। ਕਰਮਾ-ਭਾਗ। ਦ੍ਰਿੜਾਵੈ-ਪੱਕਾ ਕਰਾਉਂਦਾ ਹੈ। ਸੋਭ-ਸ਼ੋਭਾ, ਵਡਿਆਈ। ਗਤਿ-ਹਾਲਤ, ਆਤਮਿਕ ਅਵਸਥਾ । ਪਤਿ-ਇਜ਼ਤ। ਮਾਨੈ-ਮੰਨਦਾ ਹੈ। ਹੋਗ-ਹੋਵੇਗਾ। ਪਾਲੈ-ਪੱਲੇ ਵਿੱਚ। ਸਾਹਾ-ਸ਼ਾਹ। ਬਿਉਹਾਰਾ-ਵਿਹਾਰ, ਵਾਪਾਰ। ਆਧਾਰਾ-ਆਸਰਾ । ਲਾਹਾ-ਲਾਭ।

**ਅਰਥ** : (ਹੇ ਭਾਈ!) ਜਿਸ (ਮਨੁੱਖ) ਦੇ ਮੱਥੇ ਉੱਤੇ ਭਾਗ ਸਨ (ਉਸ ਨੂੰ) ਆਪਣੇ ਗੁਰੂ ਨੇ ਨਾਮ ਦਿੱਤਾ ਹੈ। (ਅਜਿਹਾ ਸਿੱਖ ਅੱਗੋਂ ਹੋਰਨਾਂ ਨੂੰ) ਨਾਮ ਪੱਕਾ ਕਰਾਂਦਾ ਹੈ, ਨਾਮ ਜਪਾਉਂਦਾ ਹੈ, ਉਸ ਦਾ ਜੁਗ ਵਿੱਚ (ਇਹ) ਧਰਮ (ਫਰਜ਼ ਬਣ ਜਾਂਦਾ ਹੈ)।੧।

(ਹੇ ਭਾਈ! ਪ੍ਰਭੂ ਦੇ) ਦਾਸ ਨੂੰ ਨਾਮ ਰੂਪ ਵਡਿਆਈ (ਤੇ) ਸੋਭਾ (ਸੁਖਾਉਂਦੀ ਹੈ) । ਨਾਮ ਹੀ (ਉਸ) ਜਨ ਦੀ ਆਤਮਿਕ ਅਵਸਥਾ ਹੈ, ਨਾਮ ਹੀ ਇਜ਼ਤ ਹੈ, (ਪਰਮਾਤਮਾ ਵਲੋਂ) ਜੋ ਕੁਝ ਵੀ ਹੋਵੇ (ਉਹ) ਉਸ ਨੂੰ (ਭਲਾ ਕਰਕੇ) ਮੰਨਦਾ ਹੈ।੧।ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜਨ ਦੇ ਪਲੇ ਨਾਮ ਧਨ ਹੈ (ਸਹੀ ਅਰਥਾਂ ਵਿੱਚ) ਓਹੀ ਪੂਰਾ ਸ਼ਾਹ ਹੈ। (ਉਹ) ਨਾਮ ਨੂੰ (ਆਪਣਾ) ਵਿਹਾਰ ਆਸਰਾ (ਸਮਝਦਾ ਹੈ ਅਤੇ) ਨਾਮ ਰੂਪੀ ਲਾਭ ਪ੍ਰਾਪਤ ਕਰਦਾ ਹੈ।੨।੬।੩੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਨੇ ਜਿਸ ਮਨੁੱਖ ਨੂੰ ਨਾਮ ਦੀ ਦਾਤਿ ਬਖ਼ਸ਼ਿਸ਼ ਕੀਤੀ ਹੈ, ਓਹ ਵਡਭਾਗਾ ਹੈ । ਉਸ ਨੂੰ

ਹਰ ਪ੍ਰਕਾਰ ਦੀ ਸ਼ੋਭਾ ਮਿਲਦੀ ਹੈ । ਗੁਰਮਤਿ ਅਨੁਸਾਰ ਅਸਲੀ ਪਾਤਿਸ਼ਾਹ ਉਹ ਹੈ ਜੋ ਨਾਮ ਦਾ ਵਪਾਰ ਕਰਦਾ ਹੋਇਆ ਨਾਮ ਰੂਪੀ ਲਾਭ ਖੱਟਦਾ ਹੈ । ਸਿਧਾਂਤ ਇਹ ਹੈ ਕਿ ਨਾਮੀ ਪੁਰਸ਼ ਲਈ ਪਰਮੇਸ਼ਰ ਦਾ ਨਾਮ ਹੀ ਸਭ ਕੁਝ ਹੈ ।

**ਧਨਾਸਰੀ ਮਹਲਾ ੫ ॥ ਨੇਤ੍ਰ ਪੁਨੀਤ ਭਏ ਦਰਸ ਪੇਖੇ, ਮਾਥੈ ਪਰਉ ਰਵਾਲ ॥ ਰਸਿ ਰਸਿ ਗੁਣ ਗਾਵਉ ਠਾਕੁਰ ਕੇ, ਮੋਰੈ ਹਿਰਦੈ ਬਸਹੁ ਗੋਪਾਲ ॥੧॥ ਤੁਮ ਤਉ ਰਾਖਨਹਾਰ ਦਇਆਲ ॥ ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ, ਹੋਹੁ ਪ੍ਰਭੂ ਕਿਰਪਾਲ ॥੧॥ਰਹਾਉ॥ ਮਹਾ ਅਨੰਦ ਮੰਗਲ ਰੂਪ, ਤੁਮਰੇ ਬਚਨ ਅਨੂਪ ਰਸਾਲ ॥ ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥੨॥੭॥੩੮॥**

**ਪਦ ਅਰਥ** : ਨੇਤ੍ਰ-ਅੱਖਾਂ। ਪੁਨੀਤ-ਪਵਿੱਤਰ। ਪੇਖੇ-ਵੇਖ ਕੇ। ਪਰਉ-ਪਏ। ਰਵਾਲ-(ਚਰਨ) ਧੂੜ। ਰਸਿ ਰਸਿ-ਰੱਸ ਰੱਸ ਕੇ, ਅਨੰਦ ਨਾਲ। ਗਾਵਉ-ਮੈਂ ਗਾਉਂਦਾ ਹਾਂ। ਸੁਘਰ-ਸੁਘੜ, ਸਿਆਣਾ। ਹੋਹੁ-ਹੋਵੋ। ਮੰਗਲ ਰੂਪ-ਖੁਸ਼ੀ ਰੂਪ। ਬਚਨ-ਵਾਕ। ਅਨੂਪ-ਸੁੰਦਰ। ਰਸਾਲ-ਰਸਦਾਇਕ, ਸੁਆਦਲੇ। ਹਿਰਦੈ-ਹਿਰਦੇ ਵਿੱਚ। ਸਬਦੁ ਸਤਿਗੁਰੂ ਕੋ-ਸਤਿਗੁਰ ਦਾ ਸ਼ਬਦ (ਉਪਦੇਸ਼)। ਬਾਧਿਓ ਪਾਲ-ਪੱਲੇ ਬੱਧਾ ਹੈ।

**ਅਰਥ** : ਹੇ ਪ੍ਰਿਥਵੀ ਦੇ ਪਾਲਕ! (ਹੁਣ ਤੁਸੀਂ ਮੇਰੇ) ਹਿਰਦੇ ਵਿੱਚ ਵਸ ਜਾਓ (ਕਿਉਂਕਿ ਤੁਹਾਡਾ) ਦਰਸ਼ਨ ਕਰਨ ਨਾਲ (ਮੇਰੇ) ਨੇਤਰ ਪਵਿਤਰ ਹੋ ਗਏ ਹਨ। (ਮੇਰੇ) ਮੱਥੇ ਉਤੇ (ਤੇਰੀ) ਚਰਨ ਧੂੜ ਪਏ (ਅਤੇ ਮੈਂ ਆਪ) ਠਾਕਰ ਦੇ ਗੁਣ ਰਸ ਰਸ ਕੇ (ਅਨੰਦ ਨਾਲ) ਗਾਉਂਦਾ ਰਹਾਂ।੧।

ਹੇ ਦਇਆਲੂ ਜੀ! ਤੁਸੀਂ ਹੀ (ਮੈਨੂੰ ਦੁੱਖਾਂ ਤੋਂ) ਰਖਣ ਵਾਲੇ ਹੋ। ਹੇ ਸੁੰਦਰ, ਸਿਆਣੇ, ਬੇਅੰਤ ਪਿਤਾ ਪ੍ਰਭੂ! (ਮੇਰੇ ਉਤੇ) ਕਿਰਪਾਲੂ ਹੋਵੋ ।੧।ਰਹਾਉ।

(ਹੇ ਪ੍ਰਭੂ! ਤੂੰ) ਅਨੰਦ (ਰੂਪ) ਮੰਗਲ ਰੂਪ ਹੈਂ, ਤੇਰੇ ਬਚਨ ਸੁੰਦਰ ਅਤੇ ਰਸੀਲੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਆਪਣੇ) ਹਿਰਦੇ ਵਿਚ (ਆਪ ਜੀ ਦੇ) ਚਰਨ ਅਤੇਸਤਿਗੁਰੂ ਦਾ ਸ਼ਬਦ (ਉਪਦੇਸ਼) ਪਲੇ ਨਾਲ ਬੰਨ੍ਹ ਲਿਆ ਹੈ ।੨।੭।੩੮।

## ਸਾਰੰਸ਼ ਅਤੇ ਸਿਧਾਂਤ

ਕਿਤਨੇ ਸੁੰਦਰ ਸ਼ਬਦਾਂ ਰਾਹੀਂ ਪਿਆਰ-ਭਰੀ ਬੇਨਤੀ ਕੀਤੀ ਹੈ -'ਮੇਰੇ ਹਿਰਦੇ ਬਸਹੁ ਗੋਪਾਲਾ' । ਸਚ ਮੁਚ ਜੇ ਜੀਵਨ ਦਾਤਾ ਜੀ ਹਿਰਦੇ ਵਿੱਚ ਵਸ ਜਾਣ ਤਾਂ ਸਰੀਰ ਦੇ ਸਾਰੇ ਅੰਗ ਹੀ ਪਵਿੱਤਰ ਹੋ ਜਾਂਦੇ ਹਨ । ਆਤਮਿਕ ਖੇੜੇ ਨਾਲ ਅੰਮ੍ਰਿਤ ਬਚਨ ਸ੍ਰਵਣ ਕਰਨ ਦਾ ਜੋ ਸੁਭਾਗ ਪ੍ਰਾਪਤ ਹੁੰਦਾ ਹੈ, ਉਸ ਦਾ ਵਰਨਣ ਹੀ ਅਕਥਨੀਯ ਹੈ :-

**ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿੰਦਾ, ਹਰਿ ਕਰਿ ਕਿਰਪਾ ਮਨਿ ਵਸ ਜੀਉ ॥**

ਵਾਲੀ ਬੇਨਤੀ ਕਰਦਿਆਂ ਜਗਿਆਸੂ ਦੇ ਹਿਰਦੇ ਵਿੱਚ ਸਤਿਗੁਰੂ ਦਾ ਪਾਵਨ ਉਪਦੇਸ਼ ਹੀ ਸੰਚਰਿਆ ਹੁੰਦਾ ਹੈ ।

ਸਿਧਾਂਤ ਇਹ ਹੈ ਕਿ ਗੁਰੂ ਦੇ ਬਚਨ ਹਿਰਦੇ ਵਿੱਚ ਵਸ ਜਾਣ ਤਾਂ 'ਨੈਨੀ ਹਰਿ ਹਰਿ ਲਾਗੀ ਤਾਰੀ' ਵਾਲੀ ਅਵਸਥਾ ਬਣ ਜਾਂਦੀ ਹੈ।

**ਧਨਾਸਰੀ ਮਹਲਾ ੫ ॥ ਅਪਨੀ ਉਕਤਿ ਖਲਾਵੈ ਭੋਜਨ, ਅਪਨੀ ਉਕਤਿ ਖੇਲਾਵੈ ॥ ਸਰਬ ਸੂਖ ਭੋਗ ਰਸ ਦੇਵੈ, ਮਨ ਹੀ ਨਾਲਿ ਸਮਾਵੈ ॥੧॥ ਹਮਰੇ ਪਿਤਾ ਗੋਪਾਲ ਦਇਆਲ ॥ ਜਿਉ ਰਾਖੈ ਮਹਤਾਰੀ ਬਾਰਿਕ ਕਉ, ਤੈਸੇ ਹੀ ਪ੍ਰਭ ਪਾਲ ॥੧॥ਰਹਾਉ॥ ਮੀਤ ਸਾਜਨ ਸਰਬ ਗੁਣ ਨਾਇਕ, ਸਦਾ ਸਲਾਮਤਿ ਦੇਵਾ ॥ ਈਤ ਊਤ ਜਤ ਕਤ ਤਤ ਤੁਮ ਹੀ, ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥**

**ਪਦ ਅਰਥ** : ਉਕਤਿ-ਉਕਤੀ, ਜੁਗਤੀ, ਵਿਉਂਤ, ਢੰਗ ਅਨੁਸਾਰ। ਖਲਾਵੈ-ਖੁਆਉਂਦਾ ਹੈ। ਖੇਲਾਵੈ-ਖਿਡਾਉਂਦਾ ਹੈ। ਸਮਾਵੈ-ਸਮਾਉਂਦਾ ਹੈ। ਮਹਤਾਰੀ-ਮਾਂ। ਪਾਲ-ਪਾਲਦਾ ਹੈ। ਨਾਇਕ-ਆਗੂ, ਮਾਲਕ। ਸਲਾਮਤਿ-ਜੀਊਂਦਾ। ਦੇਵਾ-ਪ੍ਰਕਾਸ਼ ਰੂਪ (ਪ੍ਰਭੂ)। ਈਤ ਊਤ-ਲੋਕ ਪਰਲੋਕ ਵਿੱਚ। ਜਤ ਕਤ-ਜਿਥੇ ਕਿਥੇ, ਹਰ ਥਾਂ ਤੇ।

**ਅਰਥ** : (ਹੇ ਭਾਈ! ਪ੍ਰਭੂ) ਆਪਣੀ ਜੁਗਤੀ ਅਨੁਸਾਰ (ਜੀਵ ਨੂੰ) ਭੋਜਨ ਖੁਆਉਂਦਾ ਹੈ (ਅਤੇ) ਆਪਣੀ ਜੁਗਤੀ ਅਨੁਸਾਰ ਹੀ (ਜੀਵ ਨੂੰ) ਖਿਡਾਉਂਦਾ ਹੈ। ਸਾਰੇ ਸੁਖ, ਸਾਰੇ (ਪਦਾਰਥਾਂ ਦਾ) ਰਸ ਭੋਗਣ ਲਈ ਦਿੰਦਾ ਹੈ (ਅਤੇ ਸਭ ਦੇ) ਮਨ ਨਾਲ ਹੀ ਸਮਾਉਂਦਾ ਹੈ (ਭਾਵ ਅੰਗ-ਸੰਗ ਰਹਿੰਦਾ ਹੈ)।੧।

(ਹੇ ਭਾਈ!) ਪ੍ਰਿਥਵੀ ਦੇ ਪਾਲਕ ਸਾਡੇ ਪਿਤਾ ਦਇਆ ਦੇ ਘਰ ਹਨ। ਜਿਵੇਂ ਮਾਂ ਬੱਚੇ ਨੂੰ (ਪਾਲਦੀ ਤੇ ਖਿਡਾਉਂਦੀ ਹੈ) ਤਿਵੇਂ, ਹੀ ਪ੍ਰਭੂ (ਸਾਨੂੰ) ਪਾਲਦਾ ਹੈ।੧।ਰਹਾਉ।

ਹੇ ਪ੍ਰਭੂ! ਤੂੰ ਹੀ ਮੇਰਾ ਮਿੱਤਰ, ਸੱਜਣ, ਸਾਰੇ ਗੁਣਾਂ ਦਾ ਮਾਲਕ, ਅਤੇ ਸਦਾ ਜੀਊਂਦਾ ਜਾਗਦਾ ਪ੍ਰਕਾਸ਼ ਰੂਪ ਹੈਂ। ਇਥੇ ਉਥੇ ਜਿਥੇ ਕਿਥੇ (ਸਭ ਥਾਵਾਂ ਤੇ) ਤੂੰ ਹੀ ਹੈਂ, ਨਾਨਕ ਦੀ (ਇਹ ਬੇਨਤੀ ਹੈ ਕਿ ਮੈਨੂੰ) ਸੰਤ-ਜਨਾਂ ਦੀ ਸੇਵਾ ਮਿਲ ਜਾਵੇ।੨।੮।੩੯।

## ਅਰਥ ਭੇਦ ਅਤੇ ਨਿਰਣੈ

**ਈਤ ਊਤ ਜਤ ਕਤ ਤਤ ਤੁਮਹੀ, ਮਿਲੈ ਨਾਨਕ ਸੰਤ ਸੇਵਾ ॥**

ਵੱਖ ਵੱਖ ਅਰਥ :

੧- ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਲੋਕ ਔ (ਉਤ) ਪਰਲੋਕ ਮੈਂ ਜਹਾ ਕਹਾ ਤਹਾ ਭਾਵ ਤੀਨ ਲੋਕ ਮੇ ਹੇ ਮੇਰੇ ਪ੍ਰਭੂ ਤੁਮਹੀ ਦ੍ਰਿਸਟ ਆਵਤੇ ਹੋ, ਤਾ ਤੇ ਆਪ ਪਾਸੋਂ ਮੇਰੇ ਕੋ ਸੰਤੋਂ ਕੀ ਸੇਵਾ ਕਾ ਹੀ ਦਾਨ ਮਿਲੇ। [ਫ਼.ਸ. ਤੇ ਬਾਕੀ ਟੀਕੇ

੨- ਤੂੰ ਹਰ ਥਾਂ ਇਸ ਲੋਕ ਵਿੱਚ ਪਰਲੋਕ ਵਿੱਚ ਮੌਜੂਦ ਹੈ। ਹੇ ਨਾਨਕ! (ਆਖ - ਹੇ ਭਾਈ!) ਗੁਰੂ ਦੀ ਸ਼ਰਨ ਪਿਆਂ ਉਹ ਪ੍ਰਭੂ ਮਿਲਦਾ ਹੈ। [ਦਰਪਣ

**ਨਿਰਣੈ** : 'ਹਮਰੇ' ਪਦ ਉਤਮ ਪੁਰਖ ਦਾ ਲਖਾਇਕ ਹੈ। ਪਹਿਲਾਂ ਪ੍ਰਭੂ ਦੀ ਵਡਿਆਈ ਕੀਤੀ

ਹੈ ਅਤੇ ਅੰਤ ਵਿੱਚ ਉਸ ਪਾਸੋਂ 'ਮਿਲੈ ਨਾਨਕ ਸੰਤ ਸੇਵਾ' ਇਹ ਦਾਨ ਮੰਗਿਆ ਹੈ। ਅਗਲੇ ਸ਼ਬਦ ਵਿੱਚ ਵੀ 'ਧੰਨਿ ਸੁ ਥਾਨ, ਧੰਨਿ ਓਇ ਭਵਨਾ, ਜਾ ਮਹਿ ਸੰਤ ਬਸਾਰੇ' ਤੋਂ ਇਹਨਾਂ ਸ਼ਬਦਾਂ ਦੀ ਸਾਂਝ ਵਿਖਾਈ ਦਿੰਦੀ ਹੈ। ਇਸ ਪੰਕਤੀ ਵਿੱਚ ਪ੍ਰਭੂ ਦੇ ਮਿਲਣ ਵਾਲਾ ਸੰਕੇਤ ਜਿਵੇਂ ਉਪਰ ਨੰਬਰ ੨ ਦੇ ਸਾਹਮਣੇ ਅੰਕਿਤ ਹੈ, ਠੀਕ ਨਹੀਂ ਲਗਦਾ। ਪ੍ਰਚਲਤ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੋਪਾਲ ਤੇ ਦਇਆਲ ਦਾਤਾਰ ਨੂੰ ਆਪਣਾ ਪਿਤਾ ਸਮਝਣਾ ਤੇ ਮੰਨਣਾ ਬਹੁਤ ਉਚੀ ਆਤਮਿਕ ਅਵਸਥਾ ਹੈ । ਗੁਰਬਾਣੀ ਵਿੱਚ ਇਸੇ ਵਿਸ਼ੇ ਤੇ ਬੇਅੰਤ ਪਰਮਾਣ ਉਪਲਬਧ ਹਨ ਜੋ ਰੱਸ ਭਰਪੂਰ ਹਨ :-

**ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ ॥**

**ਹਮ ਖੇਲਹ ਸਭਿ ਲਾਡ ਲਡਾਵਹ, ਤੁਮ ਸਦ ਗੁਣੀ ਗਹੀਰਾ ॥** [ਪੰਨਾ ੮੮੪

ਪ੍ਰਭੂ ਮਾਤਾ ਪਿਤਾ ਵਾਂਗੂੰ ਆਪਣੇ ਬਚਿਆਂ ਨੂੰ ਪਾਲਦਾ ਹੈ । ਜਿਵੇਂ ਪੰਚਮ ਗੁਰਦੇਵ 'ਮਿਲੈ ਨਾਨਕ ਸੰਤ ਸੇਵਾ' ਲਈ ਜਾਚਨਾ ਕਰ ਰਹੇ ਹਨ, ਅਸੀਂ ਵੀ ਮੰਗਤੇ ਬਣ ਕੇ ਅਜਿਹੀ ਦਾਤਿ ਮੰਗੀਏ ਤਾਂ ਉਹ ਬਖ਼ਸ਼ਿੰਦ ਪਿਤਾ ਜ਼ਰੂਰ ਸਾਡੀਆਂ ਝੋਲੀਆਂ ਵਿੱਚ ਇਹ ਖ਼ੈਰ ਪਾ ਦੇਣਗੇ, ਆਸਵੰਦ ਹੋਣ ਦੀ ਲੋੜ ਹੈ।

**ਧਨਾਸਰੀ ਮਹਲਾ ੫ ॥ ਸੰਤ ਕ੍ਰਿਪਾਲ ਦਇਆਲ ਦਮੋਦਰ, ਕਾਮ ਕ੍ਰੋਧ ਬਿਖੁ ਜਾਰੇ ॥ ਰਾਜੁ ਮਾਲੁ ਜੋਬਨੁ ਤਨੁ ਜੀਅਰਾ, ਇਨ ਊਪਰਿ ਲੈ ਬਾਰੇ ॥੧॥ ਮਨਿ ਤਨਿ ਰਾਮਨਾਮ ਹਿਤਕਾਰੇ ॥ ਸੂਖ ਸਹਜ ਆਨੰਦ ਮੰਗਲ ਸਹਿਤ, ਭਵ ਨਿਧਿ ਪਾਰਿ ਉਤਾਰੇ ॥ਰਹਾਉ॥ ਧੰਨਿ ਸੁ ਥਾਨੁ ਧੰਨਿ ਓਇ ਭਵਨਾ, ਜਾ ਮਹਿ ਸੰਤ ਬਸਾਰੇ ॥ ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ, ਭਗਤ ਤੇਰੇ ਨਮਸਕਾਰੇ ॥੨॥੬॥੪੦॥**

**ਪਦ ਅਰਥ** : ਬਿਖੁ-ਜ਼ਹਿਰ । ਜਾਰੇ-ਸਾੜੇ । ਜੋਬਨੁ-ਜੁਆਨੀ । ਜੀਅਰਾ-ਸਰੀਰ, ਜਿੰਦ । ਇਨ ਊਪਰਿ-ਇਨ੍ਹਾਂ ਉਤੋਂ। ਬਾਰੇ-ਵਾਰ ਦੇਈਏ। ਹਿਤਕਾਰੇ-ਹਿਤ, ਪਿਆਰ ਕਰੀਏ। ਸਹਿਤ-ਨਾਲ। ਭਵਨਿਧਿ-ਸੰਸਾਰ ਸਮੁੰਦਰ ਤੋਂ। ਧੰਨਿ-ਧੰਨਤਾ ਯੋਗ। ਭਵਨਾ-ਘਰ ਮਹਲ। ਸਰਧਾ-ਇੱਛਾ, ਮੁਰਾਦ। ਪੂਰਹੁ-ਪੂਰੀ ਕਰੋ।

**ਅਰਥ** : (ਹੇ ਭਾਈ!) ਕਿਰਪਾ ਕਰਨ ਵਾਲੇ, ਦਇਆ ਦੇ ਘਰ, ਦਮੋਦਰ (ਭਾਵ ਪਰਮੇਸ਼ਰ ਦਾ ਰੂਪ ਜੋ) ਸੰਤ ਹਨ (ਉਹਨਾਂ ਨੇ) ਕਾਮ, ਕ੍ਰੋਧ, (ਆਦਿਕ) ਵਿਸ਼ੇ ਸਾੜ ਦਿੱਤੇ ਹਨ । (ਦਿਲ ਕਰਦਾ ਹੈ ਕਿ) ਰਾਜ, ਮਾਲ (ਪਦਾਰਥ) ਜੁਆਨੀ, ਸਰੀਰ ਅਤੇ ਜਿੰਦ (ਸਭ ਕੁਝ) ਲੈ ਕੇ ਇਨ੍ਹਾਂ (ਸੰਤਾਂ) ਉਪਰੋਂ ਵਾਰ ਦੇਈਏ।੧।

ਹੇ ਭਾਈ! (ਸੰਤ ਜਨ) ਮਨ ਤਨ ਨਾਲ ਰਾਮ ਦੇ ਨਾਮ ਨੂੰ ਪਿਆਰ ਕਰਨ ਵਾਲੇ ਹਨ। (ਸੰਤ ਜਨ) ਆਤਮਿਕ ਸੁਖ ਅਡੋਲ ਅਵਸਥਾ ਦਾ ਅਨੰਦ ਮਾਣਨ ਵਾਲੇ ਹਨ, (ਜਿਨ੍ਹਾਂ ਨੇ ਅਨੇਕਾਂ ਜੀਵ) ਸੰਸਾਰ ਸਮੁੰਦਰ ਤੋਂ ਪਾਰ ਕੀਤੇ ਹਨ ।ਰਹਾਉ।

(ਹੇ ਭਾਈ!) ਓਹ ਥਾਂ ਧੰਨਤਾ ਯੋਗ ਹੈ, ਓਹ ਘਰ ਸਲਾਹੁਣ ਯੋਗ ਹਨ, ਜਿਨ੍ਹਾਂ ਵਿੱਚ (ਪ੍ਰਭੂ ਦੇ) ਸੰਤ ਵਸਦੇ ਹਨ। ਹੇ ਠਾਕੁਰ! ਦਾਸ ਨਾਨਕ ਦੀ ਸ਼ਰਧਾ ਪੂਰੀ ਕਰੋ (ਕਿ ਤੇਰਾ ਦਾਸ) ਤੇਰੇ ਭਗਤਾਂ ਨੂੰ (ਸਦਾ) ਨਮਸਕਾਰ (ਕਰਦਾ ਰਹੇ) ।੨।੯।੪੦।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਸੰਤ ਜਨ ਮਨ ਤੇ ਸਰੀਰ ਕਰਕੇ ਪ੍ਰਭੂ ਨਾਲ ਪਿਆਰ ਕਰਦੇ ਹਨ ਜਿਸ ਦੇ ਫਲਸਰੂਪ ਉਹ ਆਤਮਿਕ ਅਨੰਦੀ ਸੁਖ ਮਾਣਦੇ ਹਨ । ਸੰਤਾਂ ਦੀ ਅਕਥ ਕਹਾਣੀ ਹੈ । ਓਹ ਮਹਾਂ ਬਲੀ ਹਨ ਜਿਨ੍ਹਾਂ ਨੇ ਕਾਮ, ਕ੍ਰੋਧ ਵਰਗੇ ਜ਼ਹਰ ਰੂਪੀ ਵਿਸ਼ੇ ਸਾੜ ਦਿੱਤੇ ਹਨ । ਰਬੀ ਸੰਤਾਂ ਦਾ ਜੀਵਨ ਵੇਖ ਕੇ ਦਿਲ ਕਰਦਾ ਹੈ ਕਿ ਇਹਨਾਂ ਉਪਰੋਂ ਰਾਜ, ਪਦਾਰਥ ਜੁਆਨੀ ਆਦਿ ਸਭ ਕੁਝ ਹੀ ਵਾਰ ਦੇਈਏ ।

ਅੰਤਲੀ ਪੰਕਤੀ ਵਿੱਚ ਸੰਤਾਂ ਦੇ ਨਿਵਾਸ ਅਸਥਾਨ ਦੀ ਅਤਿਅੰਤ ਸ਼ਲਾਘਾ ਕੀਤੀ ਹੈ । ਅਜਿਹੇ ਸੰਤ-ਭਗਤ ਜਨਾਂ ਨੂੰ ਸਦਾ ਹੀ ਨਮਸਕਾਰ ਕਰਨੀ ਸੋਭਦੀ ਹੈ ।

**ਧਨਾਸਰੀ ਮਹਲਾ ੫ ॥ ਛਡਾਇ ਲੀਓ ਮਹਾ ਬਲੀ ਤੇ, ਅਪਨੇ ਚਰਨ ਪਰਾਤਿ ॥ ਏਕੁ ਨਾਮੁ ਦੀਓ ਮਨ ਮੰਤਾ, ਬਿਨਸਿ ਨ ਕਤਹੂ ਜਾਤਿ ॥੧॥ ਸਤਿਗੁਰਿ ਪੂਰੈ, ਕੀਨੀ ਦਾਤਿ ॥ ਹਰਿ ਹਰਿ ਨਾਮੁ ਦੀਓ ਕੀਰਤਨ ਕਉ, ਭਈ ਹਮਾਰੀ ਗਾਤਿ ॥ਰਹਾਉ॥ ਅੰਗੀਕਾਰੁ ਕੀਓ ਪ੍ਰਭਿ ਅਪੁਨੈ, ਭਗਤਨ ਕੀ ਰਾਖੀ ਪਾਤਿ ॥ ਨਾਨਕ ਚਰਨ ਗਹੇ ਪ੍ਰਭ ਅਪਨੇ, ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥**

**ਪਦ ਅਰਥ** : ਮਹਾ ਬਲੀ-ਵਡੀ ਸ਼ਕਤੀ ਵਾਲੀ ਮਾਇਆ। ਪਰਾਤਿ-ਪਾ ਕੇ । ਮੰਤਾ-ਮੰਤਰ, ਉਪਦੇਸ਼। ਨ ਕਤਹੂ ਜਾਤਿ-ਨਾ ਕਿਤੇ ਜਾਂਦਾ ਹੈ। ਕੀਰਤਨ ਕਉ-ਕੀਰਤਨ ਕਰਨ ਲਈ। ਗਾਤਿ-ਗਤੀ, ਮੁਕਤੀ। ਅੰਗੀਕਾਰੁ-ਪੱਖ। ਪਾਤਿ-ਪਤਿ, ਇਜ਼ਤ। ਗਹੇ-ਪਕੜੇ।

**ਅਰਥ** : (ਹੇ ਭਾਈ! ਸਤਿਗੁਰੂ ਨੇ) ਆਪਣੇ ਚਰਨਾਂ ਤੇ ਪਾ ਕੇ (ਭਾਵ ਚਰਨੀ ਲਾ ਕੇ) ਵੱਡੀ ਸ਼ਕਤੀ ਵਾਲੀ ਮਾਇਆ ਤੋਂ ਛੁਡਾ ਲਿਆ ਹੈ। ਮਨ ਦੇ (ਟਿਕਾਉ ਲਈ) ਇਕ ਨਾਮ ਰੂਪ ਮੰਤਰ ਦਿੱਤਾ ਹੈ, ਜੋ ਕਦੇ ਨਾਸ਼ ਨਹੀਂ ਹੁੰਦਾ, ਨਾ ਕਿਤੇ ਜਾਂਦਾ ਹੈ ।੧।

(ਹੇ ਭਾਈ!) ਪੂਰੇ ਸਤਿਗੁਰੂ ਨੇ (ਇਹ) ਦਾਤਿ (ਬਖ਼ਸ਼ਿਸ਼) ਕੀਤੀ ਹੈ। ਕੀਰਤਨ (ਕਰਨ) ਲਈ ਹਰਿ ਹਰਿ ਨਾਮ ਦਿੱਤਾ ਹੈ (ਜਿਸ ਸਦਕਾ ਸਾਡੀ) ਮੁਕਤੀ ਹੋ ਗਈ ਹੈ ।ਰਹਾਉ।

ਪ੍ਰਭੂ ਨੇ ਆਪਣੇ (ਭਗਤਾਂ ਦਾ) ਪਖ ਪੂਰਿਆ ਹੈ (ਅਤੇ ਉਨ੍ਹਾਂ ਦੀ) ਇਜ਼ਤ ਰਖੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਭਗਤਾਂ ਨੇ) ਆਪਣੇ ਪ੍ਰਭੂ ਦੇ ਚਰਨ ਪਕੜੇ ਹਨ (ਜਿਸ ਕਰਕੇ ਉਨ੍ਹਾਂ ਨੇ) ਦਿਨ ਰਾਤ ਸੁਖ ਪਾਇਆ ਹੈ ।੨।੧੦।੪੧।

## ਅਰਥ ਭੇਦ ਅਤੇ ਨਿਰਣੈ

**ਛਡਾਇ ਲੀਓ ਮਹਾ ਬਲੀ ਤੇ, ਅਪਨੇ ਚਰਨ ਪਰਾਤਿ ॥**

ਇਸ ਪੰਕਤੀ ਵਿੱਚ 'ਪਰਾਤਿ' ਪਦ ਦੇ ਵੱਖ ਵੱਖ ਅਰਥ ਕੀਤੇ ਗਏ ਹਨ:

੧- ਅਪਨੇ ਚਰਨੋਂ ਮੈਂ ਪਾ ਕਰਕੇ [ਪ੍ਰਿਯਾ, ਫ.ਸ., ਹੋਰ ਸੰਪ੍ਰਦਾਈ ਤੇ ਸ਼ਬਦਾਰਥ

੨- ਪ੍ਰੀਤ ਸੇ, ਪ੍ਰੇਮ ਕਰਕੇ। [ਮ.ਕੋ.

੩- ਪ੍ਰੋ ਕੇ। [ਦਰਪਣ

**ਨਿਰਣੈ** : ਗੁਰਬਾਣੀ ਵਿੱਚ 'ਪਰਾਤਿ' ਪਦ ਉਪ੍ਰੋਕਤ ਸ਼ਬਦ ਤੋਂ ਇਲਾਵਾ ਹੇਠ ਲਿਖੀ ਪੰਕਤੀ ਵਿੱਚ ਵਰਤਿਆ ਗਿਆ ਹੈ:-

**ਗੁਨ ਬੇਅੰਤ ਬੇਅੰਤ ਭਨੁ ਨਾਨਕ, ਕਹਨੁ ਨ ਜਾਈ ਪਰੈ ਪਰਾਤਿ ॥** [ਪੰਨਾ ੫੩੫

ਇਥੇ 'ਪਰਾਤਿ' ਪਦ ਦੇ ਅਰਥ ਹਨ- ਪਰੇ ਤੋਂ ਪਰੇ ਭਾਵ ਬਿਆਨ ਨਹੀਂ ਹੋ ਸਕਦੇ। ਪਰਾਤਾ ਤੇ 'ਪਰਾਤੇ' ਪਦਾਂ ਦੇ ਅਰਥ 'ਪਏ' ਪ੍ਰੋਏ' ਭੀ ਹਨ ਪਰ ਇਥੇ 'ਪਾ ਕੇ' ਅਰਥ ਹੀ ਪ੍ਰਸੰਗਕ ਹਨ।

ਆਪਣੇ ਚਰਨਾਂ ਤੇ ਪਾ ਕੇ (ਭਾਵ ਆਪਣੀ ਚਰਨੀ ਲਾ ਕੇ) ਮਹਾਂ ਬਲੀ (ਮਾਇਆ) ਤੋਂ ਛੁੜਾ ਲਿਆ ਹੈ।

ਇਸੇ ਤਰ੍ਹਾਂ 'ਏਕੁ ਨਾਮ ਦੀਓ ਮਨ ਮੰਤਾ' ਦੇ ਅਰਥ 'ਇਕ ਦੇ ਨਾਮ ਦਾ ਮਨ ਵਿੱਚ ਮੰਤ੍ਰ ਦਿੱਤਾ ਹੈ', ਅਰਥ ਕਰਨੇ ਲਗਮਾਤਰੀ ਨੇਮਾਂ ਦੇ ਉਲਟ ਹਨ। ਸਹੀ ਅਰਥ ਪਿਛੇ ਕਰ ਦਿੱਤੇ ਹਨ।

## ਸਾਰੰਸ਼ ਅਤੇ ਸਿਧਾਂਤ

ਪੂਰੇ ਸਤਿਗੁਰੂ ਦੀ ਜਦੋਂ ਨਾਮ-ਕੀਰਤਨ ਰੂਪੀ ਇਲਾਹੀ ਦਾਤਿ ਬਖਸ਼ਦੇ ਹਨ, ਮਹਾਂ ਮੋਹਣੀ ਮਾਇਆ ਇਕ ਪਾਸੇ ਰਹੀ, ਫਿਰ ਕੋਈ ਬਲਾਅ ਵੀ ਨੇੜੇ ਨਹੀਂ ਢੁਕ ਸਕਦੀ। ਇਸ ਸ਼ਬਦ ਰਾਹੀਂ ਪੂਰੇ ਸਤਿਗੁਰੂ ਜੀ ਦਾ ਸ਼ੁਕਰਾਨਾ ਕੀਤਾ ਹੈ। ਨਾਮ-ਮੰਤ੍ਰ ਤੋਂ ਵੱਡੀ ਹੋਰ ਕੋਈ ਦਾਤਿ ਨਹੀਂ ਹੈ ਜਿਸ ਨੂੰ ਪ੍ਰਾਪਤ ਹੋ ਗਈ ਹੈ ਉਹ ਰਬੀ ਦਰਗਾਹ ਵਿੱਚ ਨਾਮ ਪਰਵਾਨਿਆ ਜਾਂਦਾ ਹੈ। ਉਸ ਦੀ ਮਤਿ ਤੇ ਪਤਿ ਪੂਰੀ ਹੁੰਦੀ ਹੈ। ਸਿਧਾਂਤ ਇਹ ਹੈ ਕਿ ਜਿਸ ਜਗਿਆਸੂ ਨੇ ਪ੍ਰਭੂ ਦੇ ਚਰਨ ਫੜ ਲਏ, ਉਸ ਨੇ ਦਿਨ ਰਾਤ ਹੀ ਆਤਮਿਕ ਸੁਖ ਪ੍ਰਾਪਤ ਕੀਤਾ।

**ਧਨਾਸਰੀ ਮਹਲਾ ੫ ॥ ਪਰ ਹਰਨਾ ਲੋਭੁ ਝੂਠ ਨਿੰਦ, ਇਵ ਹੀ ਕਰਤ ਗੁਦਾਰੀ ॥ ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ, ਇਹ ਟੇਕ ਮਨਹਿ ਸਾਧਾਰੀ ॥੧॥ ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥ ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ, ਕਾਮਿ ਨਹੀ ਗਾਵਾਰੀ ॥ਰਹਾਉ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ, ਇਹ ਬੰਧਨ ਛੁਟਕਾਰੀ ॥ ਬੂਡਤ ਅੰਧ ਨਾਨਕ ਪ੍ਰਭ ਕਾਢਤ, ਸਾਧ ਜਨਾ ਸੰਗਾਰੀ ॥੨॥੧੧॥੪੨॥**

**ਪਦ ਅਰਥ** : ਪਰ ਹਰਨਾ-ਪਰਾਇਆ (ਧਨ ਪਦਾਰਥ) ਚੁਰਾਉਣਾ। ਇਵ ਹੀ-ਇਹੋ ਜਿਹਾ ਹੀ। ਮਿਥਿਆ-ਝੂਠੀ। ਸਾਧਾਰੀ-ਆਸਰਾ ਲਿਆ ਹੈ। ਸਾਕਤ-ਸ਼ਕਤੀ (ਮਾਇਆ) ਦਾ ਪੁਜਾਰੀ। ਅਵਰਦਾ-

ਉਮਰ। ਬ੍ਰਿਥਾਰੀ-ਵਿਅਰਥ। ਕਾਗਦ-ਕਾਗਜ਼। ਭਾਰ-ਢੇਰ। ਮੂਸਾ-ਚੂਹਾ। ਟੂਕਿ ਗਵਾਵਤ-ਟੁਕ ਕੇ ਜਾਇਆ ਕਰ ਦਿੰਦਾ ਹੈ। ਕਾਮਿ ਨਹੀ-ਕੰਮ ਵਿਚ ਨਹੀਂ ਆਉਂਦਾ। ਗਵਾਰੀ-ਮੂਰਖ। ਛੂਟਕਾਰੀ-ਛੁੜਾ ਦਿਉ। ਬੂਡਤ ਅੰਧ-ਅੰਨ੍ਹੇ ਡੁਬਦੇ। ਕਾਢਤ-ਕੱਢ ਲੈਂਦਾ ਹੈ। ਸੰਗਾਰੀ-ਸੰਗਤਿ।

**ਅਰਥ** : (ਹੇ ਭਾਈ! ਸਾਕਤ ਪੁਰਸ਼ ਨੇ) ਪਰਾਇਆ ਧਨ ਪਦਾਰਥ ਚੁਰਾਉਂਦਿਆਂ ਲਾਲਚ, ਝੂਠ, ਨਿੰਦਾ (ਅਤੇ) ਇਹੋ ਜਿਹੇ ਕੰਮ ਕਰਦਿਆਂ (ਆਪਣੀ ਉਮਰ) ਗੁਜਾਰ ਦਿੱਤੀ। ਮ੍ਰਿਗ ਤ੍ਰਿਸ਼ਨਾ (ਵਾਂਗ) ਝੂਠੀ ਆਸ ਮਿੱਠੀ (ਜਾਣ ਕੇ) ਇਹ ਟੇਕ (ਅੱਸਾਂ ਨੇ ਆਪਣੇ) ਮਨ ਵਿੱਚ ਟਿਕਾਈ ਰਖੀ ਹੈ।੧।

(ਹੇ ਭਾਈ!) ਸ਼ਕਤੀ ਦੇ ਪੁਜਾਰੀ ਦੀ ਉਮਰ ਵਿਅਰਥ (ਨਿਸਫਲ) ਹੀ ਚਲੀ ਜਾਂਦੀ ਹੈ। ਜਿਵੇਂ ਚੂਹਾ ਕਾਗਜ਼ਾਂ ਦੇ ਢੇਰ ਟੁਕ ਕੇ ਗੁਆ ਦੇਂਦਾ ਹੈ (ਪਰ ਉਹ ਉਸ) ਮੂਰਖ ਦੇ ਕੰਮ ਨਹੀਂ ਆਉਂਦੇ।ਰਹਾਉ।

ਹੇ ਪਾਰਬ੍ਰਹਮ ਸੁਆਮੀ! ਕਿਰਪਾ ਕਰ ਇਹਨਾਂ ਬੰਧਨਾਂ ਤੋਂ ਛੁਡਾ ਲਉ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! (ਤੁਸੀਂ ਮਾਇਆ ਦੇ ਮੋਹ ਵਿੱਚ) ਡੁਬਦਿਆਂ (ਜੀਆਂ ਨੂੰ) ਸਾਧੂ ਜਨਾਂ ਦੀ ਸੰਗਤ ਮੇਲ ਕੇ (ਬਾਹਰ) ਕਢ ਲੈਂਦੇ ਹੋ।੨।੧੧।੪੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਾਕਤ ਦੀ ਜੀਵਨ-ਕਿਰਿਆ ਨੂੰ ਵਿਅਕਤ ਕੀਤਾ ਹੈ। ਉਸ ਦੇ ਜੀਵਨ ਦਾ ਲਕਸ਼ ਹੀ ਪਰਾਇਆ ਮਾਲ-ਧਨ ਚੁਰਾਉਣਾ, ਲੋਭ ਕਰਨਾ, ਝੂਠ ਤੇ ਨਿੰਦਾ ਵਿੱਚ ਖਚਿਤ ਹੋਣਾ ਹੈ। ਜਿਵੇਂ ਚੂਹਾ ਕਾਗਜ਼ ਕੁਤਰ ਕੁਤਰ ਕੇ ਵਿਅਰਥ ਗਵਾਉਂਦਾ ਹੈ ਤਿਵੇਂ ਸਾਕਤ ਦੀ ਉਮਰ ਵਿਅਰਥ ਕੰਮਾਂ ਵਿੱਚ ਬਿਤੀਤ ਹੋ ਜਾਂਦੀ ਹੈ।

ਅੰਤ ਵਿੱਚ ਪਰਮੇਸ਼ਰ ਅੱਗੇ ਰਖਿਆ ਲਈ ਬੇਨਤੀ ਕੀਤੀ ਹੈ; (ੳ) ਹੇ ਪ੍ਰਭੂ ! ਅਜਿਹੀ ਕਿਰਿਆ ਤੋਂ ਸਾਨੂੰ ਬਚਾ(ਅ) ਸਾਧੂ ਜਨਾਂ ਦੀ ਸੰਗਤ ਬਖ਼ਸ਼ ਕੇ ਸੰਸਾਰ ਸਾਗਰ ਤੋਂ ਪਾਰ ਕਰ ਦੇ।

**ਧਨਾਸਰੀ ਮਹਲਾ ੫ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ, ਸੀਤਲ ਤਨੁ ਮਨੁ ਛਾਤੀ ॥ ਰੂਪ ਰੰਗ ਸੂਖ ਧਨੁ ਜੀਅ ਕਾ, ਪਾਰਬ੍ਰਹਮ ਮੋਰੈ ਜਾਤੀ ॥੧॥ ਰਸਨਾ ਰਾਮ ਰਸਾਇਨਿ ਮਾਤੀ ॥ ਰੰਗ ਰੰਗੀ ਰਾਮ ਆਪਨੇ ਕੈ, ਚਰਨ ਕਮਲ ਨਿਧਿ ਥਾਤੀ ॥ਰਹਾਉ॥ ਜਿਸ ਕਾ ਸਾ ਤਿਨ ਹੀ ਰਖਿ ਲੀਆ, ਪੂਰਨ ਪ੍ਰਭ ਕੀ ਭਾਤੀ ॥ ਮੇਲਿ ਲੀਓ ਆਪੇ ਸੁਖ ਦਾਤੈ, ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥**

**ਪਦ ਅਰਥ** : ਛਾਤੀ-ਸੀਨਾ। ਜੀਅ ਕਾ-ਜਿੰਦ ਦਾ। ਮੋਰੈ-ਮੇਰੇ ਲਈ। ਜਾਤੀ-ਜਾਤ। ਰਸਾਇਨਿ-(ਰਾਮ ਨਾਮ ਰੂਪ) ਰਸਾਇਣ ਵਿੱਚ। (ਰਸਾਇਣ - ਕਈ ਰੋਗਾਂ ਤੇ ਬੁਢੇਪੇ ਤੋਂ ਬਚਾਉਣ ਵਾਲੀ ਦਵਾਈ ਦੀ ਪ੍ਰਤੀਕ ਹੁੰਦੀ ਹੈ)। ਮਾਤੀ-ਮਸਤ ਹੋ ਗਈ ਹੈ। ਰੰਗ ਰੰਗੀ-ਪ੍ਰੇਮ ਦੀ ਰੰਗੀ ਹੋਈ ਹੈ। ਥਾਤੀ-ਥੈਲੀ। ਭਾਤੀ-(ਭਾਂਤੀ) ਜੁਗਤੀ, ਤਰੀਕਾ। ਸੁਖ ਦਾਤੈ-ਸੁਖਾਂ ਦੇ ਦਾਤੇ ਨੇ। ਪਾਤੀ-ਪਤਿ ਇਜ਼ਤ।

**ਅਰਥ** : (ਹੇ ਭਾਈ!) ਆਪਣਾ ਮਾਲਕ ਪ੍ਰਭੂ ਸਿਮਰ ਸਿਮਰ ਕੇ, ਤਨ ਮਨ ਤੇ ਸੀਨਾ ਸੀਤਲ ਹੋ

ਗਿਆ ਹੈ। ਮੇਰੇ ਵਾਸਤੇ ਜਿੰਦ ਦਾ ਰੂਪ, ਰੰਗ, ਸੁਖ (ਅਤੇ) ਧਨ-ਦੌਲਤ (ਉਚੀ) ਜਾਤਿ (ਸਭ ਕੁਝ) ਪਰਮੇਸ਼ਰ ਹੈ ।੧।

(ਹੇ ਭਾਈ! ਸਾਡੀ) ਰਸਨਾ ਰਾਮ ਦੇ ਨਾਮ ਦੀ ਰਸਾਇਣਿ ਵਿੱਚ ਮਸਤ ਹੋ ਗਈ ਹੈ, (ਉਹ) ਆਪਣੇ ਰਾਮ ਦੇ ਪ੍ਰੇਮ ਵਿੱਚ ਰੰਗੀ ਗਈ ਹੈ (ਅਤੇ ਰਾਮ ਦੇ) ਚਰਨ ਕਮਲ (ਹੀ ਉਸ ਲਈ ਨੌ) ਨਿਧੀਆਂ ਦੀ ਥੈਲੀ ਹਨ ।ਰਹਾਉ।

(ਹੇ ਭਾਈ! ਇਹ ਜੀਵ) ਜਿਸ (ਪ੍ਰਭੂ) ਦਾ ਸੀ ਉਸ ਨੇ (ਇਸ ਨੂੰ) ਰਖ ਲਿਆ ਹੈ, (ਉਸ) ਪ੍ਰਭੂ ਦੀ ਬਚਾਉਣ ਵਾਲੀ ਜੁਗਤੀ ਪੂਰਨ (ਮੁਕੰਮਲ) ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੁਖਾਂ ਦੇ ਦਾਤੇ ਨੇ (ਆਪਣੇ ਨਾਲ) ਮੇਲ ਕੇ (ਸਾਡੀ) ਇਜ਼ਤ ਰਖ ਲਈ ਹੈ।੨।੧੨।੪੩।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਵਿੱਚ ਸੀਤਲਤਾ ਹੈ ਜਿਸ ਦੇ ਜਪਿਆਂ ਮਨੁੱਖ ਦਾ ਤਨ ਮਨ ਸ਼ੀਤਲ ਹੋ ਜਾਂਦਾ ਹੈ । ਸਿਮਰਨ ਨਾਲ ਉਹ ਰਸਨਾ ਨਾਮ ਰੂਪੀ ਰਸਾਇਣ ਵਿੱਚ ਮਸਤ ਹੋ ਜਾਂਦੀ ਹੈ । ਜਿਸ ਦੇ ਹਿਰਦੇ ਵਿੱਚ ਨੌਂ-ਨਿਧੀਆਂ ਨਾਲੋਂ ਕੀਮਤੀ ਪਰਮੇਸ਼ਰ ਦੇ ਚਰਨ ਕਮਲ ਟਿਕੇ ਹੋਏ ਹਨ, ਉਸ ਦੀ ਪ੍ਰਭੂ ਰਖਿਆ ਕਰਦਾ ਹੈ ।

ਸਿਧਾਂਤ ਇਹ ਹੈ ਕਿ ਪ੍ਰਭੂ ਸਭ ਦਾ ਰਖਵਾਲਾ ਹੈ, ਉਸ ਦੀ ਬਚਾਉਣ ਵਾਲੀ ਜੁਗਤੀ ਵੀ ਹਰ ਤਰ੍ਹਾਂ ਸੰਪੂਰਨ ਹੈ ।

**ਧਨਾਸਰੀ ਮਹਲਾ ੫ ॥ ਦੂਤ ਦੁਸਮਨ ਸਭਿ ਤੁਝਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ ॥ ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ ॥੧॥ ਨਿਰਖਉ ਤੁਮਰੀ ਓਰਿ ਹਰਿ ਨੀਤ ॥ ਮੁਰਾਰਿ ਸਹਾਇ ਹੋਹੁ ਦਾਸ ਕਉ, ਕਰੁ ਗਹਿ ਉਧਰਹੁ ਮੀਤ ॥ਰਹਾਉ॥ ਸੁਣੀ ਬੇਨਤੀ ਠਾਕੁਰਿ ਮੇਰੈ, ਖਸਮਾਨਾ ਕਰਿ ਆਪਿ ॥ ਨਾਨਕ ਅਨਦ ਭਏ ਦੁਖ ਭਾਗੇ, ਸਦਾ ਸਦਾ ਹਰਿ ਜਾਪਿ ॥੨॥੧੩॥੪੪॥**

**ਪਦ ਅਰਥ:** ਦੂਤ-ਦੁਖ ਦੇਣ ਵਾਲੇ ਜਮ। ਦੁਸਮਨ-ਵੈਰੀ। ਨਿਵਰਹਿ-ਦੂਰ ਹੁੰਦੇ ਹਨ। ਪ੍ਰਗਟ-ਪਰਤੱਖ। ਪ੍ਰਤਾਪ-ਇਕਬਾਲ। ਤਤਕਾਲ-ਝਟ ਪਟ, ਤੁਰਤ। ਨਿਰਖਉ-ਤਕਦਾ ਹਾਂ। ਤੁਮਰੀ ਓਰਿ-ਤੇਰੀ ਤਰਫ਼। ਨੀਤ-ਨਿਤ, ਸਦਾ, ਹਰ ਰੋਜ਼ । ਕਰੁ ਗਹਿ-ਹੱਥ ਫੜ ਕੇ। ਠਾਕੁਰਿ ਮੇਰੈ-ਮੇਰੇ ਮਾਲਕ ਨੇ। ਖਸਮਾਨਾ-ਰਾਖੀ। ਹਰਿ ਜਾਪਿ-ਹਰੀ ਨੂੰ ਜਪ ਕੇ ।

**ਅਰਥ** : ਹੇ ਪ੍ਰਭੂ! ਦੁਖ ਦੇਣ ਵਾਲੇ ਜਮ ਅਤੇ ਦੁਸ਼ਮਨ ਸਾਰੇ ਤੇਰੇ (ਡਰ ਕਰਕੇ) ਦੂਰ ਹੁੰਦੇ ਹਨ (ਇਹ) ਪਰਤੱਖ ਤੁਹਾਡਾ ਤੇਜ ਹੈ। (ਹੇ ਪ੍ਰਭੂ!) ਜਿਸ ਜਿਸ ਨੇ ਤੇਰੇ ਭਗਤ (ਜਨ) ਦੁਖੀ ਕੀਤੇ, (ਉਨ੍ਹਾਂ ਨੂੰ) ਤੁਸਾਂ ਝੱਟ ਪਟ ਮਾਰ ਮੁਕਾਇਆ ।੧।

ਹੇ ਹਰੀ ! (ਮੈਂ ਸਹਾਇਤਾ ਲਈ) ਨਿਤ ਤੁਹਾਡੀ ਤਰਫ਼ ਤਕਦਾ ਰਹਿੰਦਾ ਹਾਂ । ਹੇ ਵਾਹਿਗੁਰੂ !

ਦਾਸ ਨੂੰ (ਆਪ) ਸਹਾਈ ਹੋਵੋ। ਹੇ (ਮੇਰੇ) ਮਿੱਤਰ (ਵਾਹਿਗੁਰੂ ਜੀਉ! ਮੇਰੇ) ਹੱਥ ਪਕੜ ਕੇ (ਮੈਨੂੰ ਦੁਸ਼ਟਾਂ) ਦੁੱਖਾਂ ਤੋਂ ਬਚਾ ਲਵੋ ।ਰਹਾਉ।

(ਹੇ ਭਾਈ!) ਮੇਰੇ ਮਾਲਕ ਨੇ (ਮੇਰੀ) ਬੇਨਤੀ (ਅਰਦਾਸਿ) ਸੁਣ ਲਈ (ਅਤੇ) ਆਪ ਮੇਰਾ ਖਸਮਾਨਾ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨੂੰ ਜਪ ਕੇ ਸਦਾ ਲਈ (ਆਤਮਿਕ) ਅਨੰਦ ਬਣ ਗਏ (ਅਤੇ ਸਾਰੇ) ਦੁਖ ਨਸ ਗਏ ।੨।੧੩।੪੪।

## ਸਾਰੰਸ਼ ਅਤੇ ਸਿਧਾਂਤ

''ਨਿਰਖਉ ਤੁਮਰੀ ਓਰਿ ਹਰਿ ਨੀਤ'' ਵਾਲੀ ਅਵਸਥਾ ਅਤਿ ਪਿਆਰ ਤੇ ਦਾਸ-ਭਾਵਨਾ ਵਾਲੀ ਹੈ । ਫਿਰ ਵਿਸ਼ਵਾਸ ਵੀ ਕਮਾਲ ਦਰਜੇ ਦਾ ਹੈ ''ਜੋ ਜੋ ਤੇਰੇ ਭਗਤ ਦੁਖਾਏ, ਓਹ ਤਤਕਾਲ ਤੁਮ ਮਾਰਾ'' ।

ਅਜਿਹੀ ਭਾਵਨਾ ਨਾਲ ਆਤਮਿਕ ਬਲ ਵਿੱਚ ਬਹੁਤ ਵਾਧਾ ਹੁੰਦਾ ਹੈ । ਸੇਵਕ ਪ੍ਰਭੂ-ਚਰਨਾਂ ਵਿੱਚ ਬੇਨਤੀ ਕਰਦਾ ਰਹਿੰਦਾ ਹੈ - ਹੇ ਪ੍ਰਭੂ ! ਮੇਰੀ ਬਾਂਹ ਫੜ ਕੇ ਦੁੱਖਾਂ ਪਾਪਾਂ ਤੇ ਦੋਖੀਆਂ ਤੋਂ ਬਚਾ ਲਵੋ ਜੀ । ਅਜਿਹੀ ਬੇਨਤੀ ਨਾਲ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਹੋਵੇ ਤਾਂ ਪਰਮੇਸ਼ਰ ਆਪ ਹੀ ਖਸਮਾਨਾ ਕਰਦਾ ਹੈ ਜਿਸ ਦੇ ਫਲਸਰੂਪ ਦੁਖਾਂ ਕਲੇਸ਼ਾਂ ਦਾ ਨਾਸ਼ ਅਤੇ ਆਤਮਿਕ ਅਨੰਦ ਪ੍ਰਾਪਤ ਹੋ ਜਾਂਦਾ ਹੈ ।

**ਧਨਾਸਰੀ ਮਹਲਾ ੫॥ ਚਤੁਰ ਦਿਸਾ ਕੀਨੋ ਬਲੁ ਅਪਨਾ, ਸਿਰ ਊਪਰਿ ਕਰੁ ਧਾਰਿਓ॥ ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ, ਦਾਸ ਕਾ ਦੂਖੁ ਬਿਦਾਰਿਓ ॥੧॥ ਹਰਿ ਜਨ ਰਾਖੇ, ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ ॥ਰਹਾਉ॥ ਜੋ ਮਾਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ ॥ ਨਾਨਕ, ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ ॥੨॥੧੪॥੪੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਂਗਹਿਂ, ਈਹਾਂ, ਊਹਾਂ ।

**ਪਦ ਅਰਥ** : ਚਤੁਰ ਦਿਸਾ-ਚਾਰੇ ਪਾਸੇ। ਬਲੁ-ਸ਼ਕਤੀ। ਕਰੁ-ਹੱਥ। ਧਾਰਿਓ-ਰਖਿਆ। ਕ੍ਰਿਪਾ ਕਟਾਖ-ਮਿਹਰ ਦੀ ਨਜ਼ਰ ਨਾਲ। ਅਵਲੋਕਨ ਕੀਨੋ-ਵੇਖਣਾ ਕੀਤਾ। ਬਿਦਾਰਿਓ-ਦੂਰ ਕਰ ਦਿੱਤਾ। ਕੰਠਿ ਲਾਇ-ਗਲੇ ਨਾਲ ਲਾ ਕੇ। ਮਾਗਹਿ-ਮੰਗਦੇ ਹਨ।

**ਅਰਥ** : (ਹੇ ਭਾਈ! ਹਰੀ ਨੇ) ਚਾਰੋਂ ਪਾਸੇ (ਭਾਵ ਸਭ ਥਾਵਾਂ ਤੇ) ਆਪਣਾ ਬਲ ਵਰਤਾਇਆ (ਭਾਵ ਸ਼ਕਤੀ ਵਿਖਾਈ, ਸਾਡੇ) ਸਿਰ ਉਤੇ (ਬਖ਼ਸ਼ਿਸ਼ ਭਰਿਆ) ਹੱਥ ਰਖਿਆ । (ਜਦੋਂ ਮਿਹਰ ਦੀ ਨਜ਼ਰ ਨਾਲ ਵੇਖਿਆ) ਦਾਸ ਦਾ (ਸਾਰਾ) ਦੁਖ ਦੂਰ ਕਰ ਦਿੱਤਾ ।੧।

(ਹੇ ਭਾਈ !) ਗੋਵਿੰਦ (ਪ੍ਰਿਥਵੀ ਦੇ ਮਾਲਕ) ਨੇ (ਆਪਣੇ) ਦਾਸ ਰਖ ਲਏ। ਬਖਸ਼ਣ ਵਾਲੇ ਦਇਆਲ ਪੁਰਖ ਨੇ (ਆਪਣੇ) ਗਲੇ ਨਾਲ ਲਾ ਕੇ ਸਾਰੇ ਅਵਗੁਣ ਮੇਟ ਦਿੱਤੇ ।ਰਹਾਉ।

(ਹੇ ਭਾਈ ! ਪ੍ਰਭੂ ਦੇ ਦਾਸ) ਜੋ ਭੀ (ਆਪਣੇ) ਮਾਲਕ ਪਾਸੋਂ ਮੰਗਦੇ ਹਨ (ਪ੍ਰਭੂ) ਓਹੀ ਓਹੀ (ਵਸਤਾਂ ਉਨ੍ਹਾਂ ਨੂੰ) ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਦਾਸ ਜੋ ਕੁਝ (ਆਪਣੇ) ਮੂਹੋਂ ਬੋਲਦਾ ਹੈ (ਉਹ) ਇਥੇ ਉਥੇ (ਲੋਕ ਪਰਲੋਕ) ਵਿੱਚ ਸੱਚਾ (ਭਾਵ ਪੂਰਾ ਹੁੰਦਾ ਹੈ) ।੨।੧੪।੪੫।

## ਅਰਥ ਭੇਦ ਅਤੇ ਨਿਰਣੈ

**ਹਰਿ ਜਨ ਰਾਖੇ ਗੁਰ ਗੋਵਿੰਦ ॥**

**ਕੰਠਿ ਲਾਇ ਅਵਗੁਣ ਸਭਿ ਮੇਟੇ, ਦਇਆਲ ਪੁਰਖ ਬਖਸੰਦ ॥**

ਇਹਨਾਂ ਪੰਕਤੀਆਂ ਦੇ ਅਰਥ ਜੋ 'ਦਰਪਣ' ਵਿੱਚ ਕੀਤੇ ਗਏ ਹਨ ਉਹਨਾਂ ਵਿੱਚ 'ਕਾਲ' ਦਾ ਬਿਲਕੁਲ ਖਿਆਲ ਨਹੀਂ ਰਖਿਆ ਗਿਆ ਅਤੇ ਇਉਂ ਅਰਥ ਕੀਤੇ ਹਨ:-

ਹੇ ਭਾਈ! ਪਰਮਾਤਮਾ ਆਪਣੇ ਸੇਵਕਾਂ ਦੀ ਸਦਾ ਰਾਖੀ ਕਰਦਾ ਹੈ। (ਸੇਵਕਾਂ ਨੂੰ ਆਪਣੇ) ਗਲ ਨਾਲ ਲਾ ਕੇ ਦਇਆ ਦਾ ਘਰ ਸਰਬ ਵਿਆਪਕ ਬਖ਼ਸ਼ਣਹਾਰ ਪ੍ਰਭੂ ਉਹਨਾਂ ਦੇ ਸਾਰੇ ਔਗੁਣ ਮਿਟਾ ਦੇਂਦਾ ਹੈ।

ਸ਼ਬਦਾਂ ਦੇ ਰੂਪ ਅਨੁਸਾਰ 'ਰਾਖੇ' ਪਦ ਦੇ ਅਰਥ 'ਰਖ ਲਏ' ਅਤੇ 'ਮੇਟੇ' ਦੇ 'ਦੂਰ ਕਰ ਦਿੱਤੇ' ਭੂਤ ਕਾਲ ਦੇ ਸੂਚਕ ਹਨ । ਇਹ ਸ਼ਬਦ ਅਜ ਕਲ ਰਾਗੀ ਤੇ ਪ੍ਰੇਮੀ ਖੁਸ਼ੀਆਂ ਦੇ ਮੌਕੇ ਤੇ ਆਮ ਤੌਰ ਤੇ ਗਾਇਨ ਕਰਦੇ ਹਨ, ਇਸ ਲਈ ਉਨ੍ਹਾਂ ਨੂੰ ਪੂਰੇ ਸ਼ਬਦ ਦਾ ਅਰਥ ਬੋਧ ਹੋਣਾ ਚਾਹੀਦਾ ਹੈ। ਅਢੁਕਵੇਂ ਪ੍ਰਮਾਣ ਦੇਣ ਨਾਲੋਂ ਕੇਵਲ ਮੂਲ ਰੂਪ ਸ਼ਬਦ ਦਾ ਕੀਰਤਨ ਕਰਨਾ ਹੀ ਠੀਕ ਹੁੰਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀਆਂ ਪਾਵਨ ਪੰਕਤੀਆਂ ''ਜੋ ਮਾਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ'' ਹਰੇਕ ਸਿੱਖ ਦੇ ਮੂੰਹ ਤੇ ਚੜ੍ਹੀਆਂ ਹੋਈਆਂ ਹਨ । ਬਸ ਜਿਸ ਜੀਵ ਦੇ ਸਿਰ ਉਤੇ ਪਰਮੇਸ਼ਰ ਨੇ ਬਖਸ਼ਿਸ਼ ਭਰਿਆ ਹੱਥ ਰੱਖ ਦਿੱਤਾ, ਜਿਸ ਵਲ ਕਿਰਪਾ ਦ੍ਰਿਸ਼ਟੀ ਨਾਲ ਵੇਖਿਆ, ਉਸ ਦੇ-ਸਾਰੇ ਦੁੱਖ ਦਰਿਦ੍ਰ ਸਭ ਦੂਰ ਕਰ ਦਿੱਤੇ । ਅਜਿਹੀ ਬਖ਼ਸ਼ਿਸ਼ ਸਦਕਾ ਠਾਕਰ ਪਾਸੋਂ ਜੋ ਮੰਗੀਏ ਓਹੀ ਮਿਲ ਜਾਂਦਾ ਹੈ । ਲੋੜ ਹੈ ਜਗਿਆਸੂ ਦੇ ਹਿਰਦੇ ਵਿੱਚ ਭਰੋਸਾ ਹੋਵੇ ।

**ਧਨਾਸਰੀ ਮਹਲਾ ੫ ॥ ਅਉਖੀ ਘੜੀ ਨ ਦੇਖਣ ਦੇਈ, ਅਪਨਾ ਬਿਰਦੁ ਸਮਾਲੇ ॥ ਹਾਥ ਦੇਇ ਰਾਖੈ ਅਪਨੇ ਕਉ, ਸਾਸਿ ਸਾਸਿ ਪ੍ਰਤਿਪਾਲੇ ॥੧॥ ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥ ਆਦਿ ਅੰਤਿ ਪ੍ਰਭੁ ਸਦਾ ਸਹਾਈ, ਧੰਨੁ ਹਮਾਰਾ ਮੀਤੁ ॥ਰਹਾਉ॥ ਮਨਿ ਬਿਲਾਸ ਭਏ ਸਾਹਿਬ ਕੇ, ਅਚਰਜ ਦੇਖਿ ਬਡਾਈ ॥ ਹਰਿ ਸਿਮਰਿ ਸਿਮਰਿ ਆਨੰਦ ਕਰਿ ਨਾਨਕ, ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ । **ਬਿੰਦੀ ਰਹਿਤ** : ਦੇਈ, ਦੇਈਂ ਉਚਾਰਨਾ ਅਸ਼ੁੱਧ ਹੈ।

**ਪਦ ਅਰਥ** : ਅਉਖੀ-ਦੁਖ ਵਾਲੀ। ਨ ਦੇਖਣ ਦੇਈ-ਨਹੀਂ ਵੇਖਣ ਦੇਂਦਾ। ਬਿਰਦੁ-ਸੁਭਾਉ। ਸਮਾਲੇ-ਯਾਦ ਰਖਦਾ ਹੈ। ਦੇਇ-ਦੇ ਕੇ । ਧੰਨੁ-ਸਲਾਹੁਣ ਯੋਗ । ਮਨਿ ਬਿਲਾਸ-ਮਨ ਵਿੱਚ ਅਨੰਦ। ਭਏ ਸਾਹਿਬ ਕੇ-ਮਾਲਕ ਦੇ ਹੋ ਗਏ। ਅਚਰਜ ਦੇਖਿ ਬਡਾਈ-ਅਸਚਰਜ ਵਡਿਆਈ ਵੇਖ ਕੇ।

**ਅਰਥ** : (ਹੇ ਭਾਈ! ਪ੍ਰਭੂ ਆਪਣੇ ਦਾਸ ਨੂੰ) ਦੁਖ ਵਾਲੀ ਘੜੀ ਵੇਖਣ ਨਹੀਂ ਦਿੰਦਾ ਅਤੇ ਆਪਣਾ (ਕਦੀਮੀ) ਸੁਭਾਉ ਯਾਦ ਰਖਦਾ ਹੈ । ਆਪਣੇ ਦਾਸ ਨੂੰ ਹੱਥ ਦੇ ਕੇ ਬਚਾ ਲੈਂਦਾ ਹੈ (ਅਤੇ) ਹਰੇਕ ਸੁਆਸ ਨਾਲ (ਉਸ ਦੀ) ਪਾਲਨਾ ਕਰਦਾ ਹੈ।੧।

(ਹੇ ਭਾਈ! ਉਸ) ਪ੍ਰਭੂ ਨਾਲ ਮੇਰਾ ਚਿਤ ਲੱਗ ਰਿਹਾ ਹੈ (ਭਾਵ ਜੁੜਿਆ ਹੋਇਆ ਹੈ)। (ਉਹ) ਪ੍ਰਭੂ ਆਦਿ ਤੋਂ ਅੰਤ ਤੱਕ ਸਦਾ ਹੀ ਸਹਾਇਤਾ ਕਰਨ ਵਾਲਾ ਹੈ (ਉਹ) ਮੇਰਾ ਮਿੱਤਰ ਧੰਨ ਹੈ (ਭਾਵ ਸਲਾਹੁਣ ਯੋਗ ਹੈ) ।ਰਹਾਉ।

(ਹੇ ਭਾਈ! ਉਸ ਸਾਹਿਬ ਦੀ) ਅਸਚਰਜ ਵਡਿਆਈ ਵੇਖ ਕੇ (ਅਥਵਾ ਉਸ ਦੇ ਕੌਤਕ ਵੇਖੇ ਸਾਡੇ) ਮਨ ਵਿਚ ਅਨੰਦ (ਹੋ ਗਏ ਅਤੇ ਅਸੀਂ ਉਸ) ਸਾਹਿਬ ਦੇ ਹੀ ਬਣ ਗਏ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਪ੍ਰਭੂ ਨੇ (ਸਾਡੀ) ਪੂਰੀ ਇਜ਼ਤ ਰਖ ਲਈ (ਉਸ) ਹਰੀ ਨੂੰ ਸਿਮਰ ਸਿਮਰ ਕੇ ਅਨੰਦ ਮਾਣ ਰਹੇ ਹਾਂ ।੨।੧੫।੪੬।

## ਅਰਥ ਭੇਦ ਅਤੇ ਨਿਰਣੈ

### ਮਨਿ ਬਿਲਾਸ ਭਏ ਸਾਹਿਬ ਕੇ, ਅਚਰਜ ਦੇਖਿ ਬਡਾਈ ॥

ਇਸ ਪੰਕਤੀ ਦੇ ਪ੍ਰਚਲਤ ਅਰਥ ਇਉਂ ਹਨ:-

੧- ਸਾਹਿਬ ਦੇ ਅਜੂਬੇ ਅਤੇ ਵਡਿਆਈ ਦੇਖ ਕੇ ਮੇਰੇ ਮਨ ਵਿੱਚ ਅਤਿ ਖੁਸ਼ੀ ਹੋਈ ਹੈ। [ਸ਼ਬਦਾਰਥ

੨- ਹੇ ਭਾਈ! ਮਾਲਕ ਪ੍ਰਭੂ ਦੇ ਹੈਰਾਨ ਕਰਨ ਵਾਲੇ ਕੌਤਕ ਵੇਖ ਕੇ, ਉਸ ਦੀ ਵਡਿਆਈ ਵੇਖ ਕੇ (ਸੇਵਕ ਦੇ) ਮਨ ਵਿੱਚ (ਭੀ) ਖੁਸ਼ੀਆਂ ਬਣੀਆਂ ਰਹਿੰਦੀਆਂ ਹਨ। [ਦਰਪਣ

**ਨਿਰਣੈ** : ਉਪ੍ਰੋਕਤ ਅਰਥ ਕਰਨ ਵੇਲੇ 'ਭਏ' ਪਦ ਮਗਰੋਂ ਬਿਸਰਾਮ ਲਾਇਆ ਜਾਂਦਾ ਹੈ। ਇਸ ਨਾਲ ਪਾਠ ਦੀ ਚਾਲ ਵਿਚ ਰੁਕਾਵਟ ਪੈਂਦੀ ਹੈ, ਜੋ ਪ੍ਰਚਲਤ ਬਿਸਰਾਮ ਦੇ ਉਲਟ ਹੈ। 'ਕੇ' ਮਗਰੋਂ ਬਿਸਰਾਮ ਦੇਣ ਨਾਲ ਪਾਠ-ਚਾਲ ਠੀਕ ਰਹਿੰਦੀ ਹੈ। (ਪ੍ਰਭੂ ਦੀ) ਅਸਚਰਜ ਵਡਿਆਈ ਵੇਖ ਕੇ ਅਸੀਂ ਸਾਹਿਬ (ਮਾਲਕ) ਦੇ ਬਣ ਗਏ (ਉਸ ਦੇ ਹੋ ਗਏ)। 'ਭਏ ਸਾਹਿਬ' ਕੇ ਸਰਲ ਅਰਥ 'ਸਾਹਿਬ ਦੇ ਹੀ ਬਣ ਗਏ' ਠੀਕ ਹਨ। 'ਭਏ' ਪਦ ਦੇਹੁਰੀ ਦੀਪਕ ਦਾ ਕੰਮ ਵੀ ਕਰਦਾ ਹੈ ਕਿਉਂਕਿ ਬਿਲਾਸ ਤੇ ਸਾਹਿਬ ਦੇ ਵਿਚਕਾਰ ਦਰਜ ਹੈ ।

ਸੰਸਾਰ ਦੇ ਇਤਿਹਾਸ ਉਤੇ ਨਿਗਾਹ ਮਾਰ ਕੇ ਵੇਖ ਲਵੋ, ਜਿਹੜੇ ਜਗਿਆਸੂ ਵੀ ਕਿਸੇ ਦੇ ਸੇਵਕ ਬਣੇ ਹਨ ਉਹ ਉਸ ਦੇ ਅਦੁਤੀ ਗੁਣਾਂ ਤੇ ਅਸਚਰਜ ਕਾਰਨਾਮਿਆਂ ਨੂੰ ਵੇਖ ਕੇ ਬਣੇ ਹਨ। ਜੇ ਗੁਰੂ ਨਾਨਕ ਦੇਵ ਜੀ ਨਿਰੰਕਾਰੀ-ਸ਼ਕਤੀ ਦੇ ਕਲਾਮਈ ਕੌਤਕ ਨਾ ਵਰਤਾਉਂਦੇ ਤਾਂ ਕੌਡੇ ਰਾਖਸ਼ ਵਰਗਿਆਂ ਦਾ ਉਧਾਰ ਕਿਥੇ ਹੋਣਾ ਸੀ, ਪੰਜਾ ਸਾਹਿਬ ਦੇ ਪ੍ਰਸੰਗ ਆਦਿ ਕਿਥੇ ਪ੍ਰਸਿਧ ਹੋਣੇ ਸਨ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਅਉਖੀ ਘੜੀ ਵਾਲੀ ਧਾਰਨਾ ਕਥਨੀ ਮਾਤਰ ਨਹੀਂ। ਅਜਿਹੀਆਂ ਕਈ ਇਤਿਹਾਸਕ ਘਟਨਾਵਾਂ ਹਨ ਜਦੋਂ ਗੁਰ-ਪਰਮੇਸ਼ਰ ਜੀ ਨੇ ਜੁੱਧਾਂ ਵਿੱਚ, ਹੋਰ ਕਈ ਥਾਵਾਂ ਤੇ ਆਪਣਿਆਂ ਸੇਵਕਾਂ ਦੀ ਰਖਿਆ ਕੀਤੀ, ਉਨ੍ਹਾਂ ਨੂੰ ਅਉਖੀ (ਦੁਖ ਵਾਲੀ ਘੜੀ) ਨਹੀਂ ਵੇਖਣ ਦਿੱਤੀ। ਇਹ ਪਰਮੇਸ਼ਰ ਜੀ ਦਾ ਕਦੀਮੀ ਸੁਭਾਅ ਹੈ।

ਇਸ ਲਈ ਪਰਮੇਸ਼ਰ ''ਧੰਨੁ ਹਮਾਰਾ ਮੀਤੁ'' ਕਹਿ ਕੇ ਸ਼ਲਾਘਾ ਕੀਤੀ ਹੈ। ''ਭਈ ਜੀਤ ਮੇਰੀ ॥ ਕ੍ਰਿਪਾ ਕਾਲ ਤੇਰੀ'' (ਪਾਤਿਸ਼ਾਹੀ ੧੦) ਵੀ ਇਸੇ ਸੰਦਰਭ ਵਿੱਚ ਇਕ ਅਕੱਟ ਪ੍ਰਮਾਣ ਹੈ। ਸਾਰੀ ਬਰਕਤ ਨਾਮ-ਸਿਮਰਨ ਦੀ ਹੈ।

**ਧਨਾਸਰੀ ਮਹਲਾ ੫ ॥ ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ, ਸੋਈ ਗਨਹੁ ਅਭਾਗਾ ॥ ਚਰਨ ਕਮਲ ਜਾ ਕਾ ਮਨੁ ਰਾਗਿਓ, ਅਮਿਅ ਸਰੋਵਰ ਪਾਗਾ ॥੧॥ ਤੇਰਾ ਜਨੁ, ਰਾਮ ਨਾਮ ਰੰਗਿ ਜਾਗਾ ॥ ਆਲਸੁ ਛੀਜਿ ਗਇਆ ਸਭੁ ਤਨ ਤੇ, ਪ੍ਰੀਤਮ ਸਿਉ ਮਨੁ ਲਾਗਾ ॥ਰਹਾਉ॥ ਜਹ ਜਹ ਪੇਖਉ ਤਹ ਨਾਰਾਇਣ, ਸਗਲ ਘਟਾ ਮਹਿ ਤਾਗਾ॥ ਨਾਮ ਉਦਕੁ ਪੀਵਤ ਜਨ ਨਾਨਕ, ਤਿਆਗੇ ਸਭਿ ਅਨੁਰਾਗਾ॥੨॥੧੬॥੪੭॥**

### ਉਚਾਰਨ ਸੇਧ

**ਬਿੰਦੀ ਸਹਿਤ** : ਗਨਹੁੰ, ਰਾਂਗਿਓ, ਪੇਖਉਂ, ਘਟਾਂ, ਮਹਿਂ।

**ਪਦ ਅਰਥ** : ਬਿਸਰੈ-ਵਿਸਰ ਜਾਂਦਾ ਹੈ। ਗਨਹੁ-ਗਿਣੋ, ਜਾਣੋ। ਅਭਾਗਾ-ਬਦਕਿਸਮਤ। ਰਾਗਿਓ-ਰੰਗਿਆ ਗਿਆ। ਅਮਿਆ-ਸਰੋਵਰ ਦਾ। ਪਾਗਾ-ਪ੍ਰੇਮੀ। ਰੰਗਿ-ਪ੍ਰੇਮ ਵਿੱਚ। ਜਾਗਾ-ਜਾਗ ਪਿਆ ਹੈ। ਛੀਜਿ ਗਇਆ-ਖ਼ਤਮ ਹੋ ਗਿਆ। ਸਗਲ ਘਟਾ ਮਹਿ-ਸਾਰੇ ਸਰੀਰਾਂ ਵਿੱਚ। ਤਾਗਾ-ਧਾਗਾ। ਉਦਕੁ-ਪਾਣੀ। ਸਭਿ ਅਨੁਰਾਗਾ-ਸਾਰੇ (ਦੁਨਿਆਵੀ) ਪਿਆਰ।

**ਅਰਥ** : (ਹੇ ਭਾਈ!) ਜਿਸ (ਮਨੁੱਖ) ਨੂੰ ਪ੍ਰਾਣਾਂ ਦਾ ਪਤੀ ਵਿਸਰ ਜਾਂਦਾ ਹੈ, ਉਹ ਜਾਣੋ ਬਦਕਿਸਮਤ ਹੈ। ਜਿਸ (ਮਨੁੱਖ) ਦਾ ਮਨ (ਪ੍ਰਭੂ ਦੇ) ਚਰਨ ਕਮਲਾਂ ਨਾਲ ਰੰਗਿਆ ਗਿਆ ਹੈ, (ਉਹ ਨਾਮ ਰੂਪੀ) ਅੰਮ੍ਰਿਤ ਸਰੋਵਰ ਦਾ ਪ੍ਰੇਮੀ ਬਣ ਗਿਆ ਹੈ।੧।

(ਹੇ ਪ੍ਰਭੂ!) ਤੇਰਾ ਦਾਸ ਰਾਮ ਨਾਮ ਦੇ ਰੰਗ ਵਿੱਚ (ਪ੍ਰੇਮ ਕਰਕੇ ਅਚੇਤ ਅਵਸਥਾ ਵਿਚੋਂ) ਜਾਗ ਪਿਆ ਹੈ। (ਉਸਦੇ) ਸਰੀਰ ਤੋਂ ਸਾਰਾ ਆਲਸ ਦੂਰ ਹੋ ਗਿਆ ਹੈ, (ਉਸਦਾ) ਮਨ (ਤੈਂ) ਪ੍ਰੀਤਮ ਨਾਲ ਜੁੜ ਗਿਆ ਹੈ।ਰਹਾਉ।

(ਹੇ ਭਾਈ!) ਜਿਥੇ ਜਿਥੇ ਮੈਂ ਵੇਖਦਾ ਹਾਂ ਉਥੇ ਹੀ ਹਰੀ ਵਿਆਪਕ (ਦਿਸਦਾ ਹੈ, ਉਹ) ਸਾਰੇ ਦਿਲਾਂ ਵਿੱਚ ਧਾਗੇ ਦੀ ਤਰ੍ਹਾਂ (ਪਰੋਤਾ ਹੋਇਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸ ਨੇ ਨਾਮ ਦਾ ਜਲ (ਅੰਮ੍ਰਿਤ) ਪੀਦਿਆਂ ਹੀ ਹੋਰ ਸਾਰੇ (ਦੁਨਿਆਵੀ) ਪਿਆਰ ਛੱਡ ਦਿੱਤੇ ਹਨ।੨।੧੬।੪੭।

## ਅਰਥ ਭੇਦ ਅਤੇ ਨਿਰਣੈ

**ਚਰਨ ਕਮਲ ਜਾ ਕਾ ਮਨੁ ਰਾਗਿਓ, ਅਮਿਅ ਸਰੋਵਰ ਪਾਗਾ ॥**

ਵੱਖ ਵੱਖ ਅਰਥ :

੧- ਔਰ ਜਿਸ ਜਨ ਕਾ ਤੇਰੇ ਚਰਨ ਕਮਲੋਂ ਸਾਥ ਮਨ ਰੰਗਿਆ ਗਿਆ ਹੈ ਸੋ ਜਨ ਅੰਮ੍ਰਿਤ ਦੇ ਸਰੋਵਰ ਸਤਿਸੰਗ ਮੇ (ਆਕਰ) ਖਚਤ ਹੂਆ ਹੈ। [ਫ.ਸ.

੨- ਜਿਸ ਦੇ ਮਨ ਨੂੰ ਹਰੀ ਦੇ ਚਰਨ ਕਮਲਾਂ ਨਾਲ ਪ੍ਰੇਮ ਹੋ ਗਿਆ ਉਹ ਅੰਮ੍ਰਿਤ ਦੇ ਤਲਾਬ ਵਿੱਚ ਰੰਗਿਆ ਗਿਆ ਹੈ। ਪਾਗਾ (ਪਾਗਣਾ=ਚਾਸ਼ਨੀ ਵਿੱਚ ਲਪੇਟਣਾ) ਮਗਨ ਹੋਇਆ, ਰਚਿਆ। [ਸ਼ਬਦਾਰਥ

੩- ਜਿਸ ਮਨੁੱਖ ਦਾ ਮਨ ਪਰਮਾਤਮਾ ਦੇ ਕੋਮਲ ਚਰਨਾਂ ਦਾ ਪ੍ਰੇਮੀ ਹੋ ਜਾਂਦਾ ਹੈ, ਉਹ ਮਨੁੱਖ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦਾ ਸਰੋਵਰ ਲਭ ਲੈਂਦਾ ਹੈ। [ਦਰਪਣ

**ਨਿਰਣੈ** : 'ਪਾਗਾ' ਦੇ ਕੋਸ਼ਕ ਅਰਥ ਨੰਬਰ ੨ ਵਾਲੇ 'ਮਗਨ ਹੋਇਆ ਪ੍ਰੇਮੀ' ਠੀਕ ਹਨ। ਸੋਰਵਰ ਪਦ ਦੇ ਰਾਰੇ ਨੂੰ ਸਿਹਾਰੀ ਨਹੀਂ ਲਗੀ ਹੋਈ ਇਸ ਕਰਕੇ 'ਸਰੋਵਰ ਵਿੱਚ' ਅਰਥ ਨਹੀਂ ਬਣ ਸਕਦੇ। ਸੋ, ਉਹ ਮਨੁੱਖ (ਨਾਮ ਰੂਪੀ) ਸਰੋਵਰ (ਸਤਿ ਸੰਗਤ) ਦਾ ਪ੍ਰੇਮੀ ਬਣ ਗਿਆ ਹੀ ਢੁਕਵੇਂ ਹਨ। 'ਪਾਗਾ' ਪਦ ਦੇ ਅਰਥ 'ਲਭ ਲੈਂਦਾ' ਕਿਤੇ ਨਹੀਂ ਮਿਲਦੇ ਜਿਵੇਂ ਕਿ ਨੰਬਰ ੩ ਦੇ ਸਾਹਮਣੇ ਅੰਕਿਤ ਹਨ। ਦਸ਼ਮੇਸ਼ ਪਿਤਾ ਜੀ ਨੇ ਇਸ ਪਦ ਦੀ ਵਰਤੋਂ ਆਪਣੀ ਰਚਨਾ ਵਿਚ ਇਉਂ ਕੀਤੀ ਹੈ:-

**ਜਉ ਸੁਖ ਚਾਹੋ ਸਦਾ ਸਭਨ ਕਉ, ਤਉ ਹਰਿ ਕੇ ਰਸ ਪਾਗੋ ॥** [ਸ਼ਬਦ ਹਜ਼ਾਰੇ

ਹੇ ਭਾਈ! ਜੇ ਤੁਸੀਂ ਸਾਰਿਆਂ ਲਈ ਸੁਖ ਲੋੜਦੇ ਹੋ ਤਾਂ ਹਰੀ ਦੇ ਪ੍ਰੇਮ ਵਿੱਚ ਲੀਨ ਹੋ ਜਾਓ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੂੰ ਵਿਸਾਰਨਾ 'ਮੌਤ' ਅਤੇ ਯਾਦ ਰਖਣਾ 'ਜੀਵਨ' ਹੈ। ਜਿਸ ਜੀਵ ਨੂੰ ਪ੍ਰਭੂ ਵਿਸਰ ਜਾਂਦਾ ਹੈ ਉਸ ਵਰਗਾ 'ਅਭਾਗਾ' ਕੋਈ ਨਹੀਂ ਹੈ। ਜੋ ਚੇਤੇ ਰਖਦਾ ਹੈ, ਉਹ 'ਮੁਲ ਖਰੀਦੀ ਲਾਲਾ ਗੋਲਾ, ਮੇਰਾ ਨਾਉ ਸਭਾਗਾ' (ਪੰਨਾ ੬੯੧) ਦਾ ਪ੍ਰਤੀਕ ਹੈ।

ਨਾਮ ਸਿਮਰਨ ਵਾਲੇ ਦੀ ਇਹ ਨਿਸ਼ਾਨੀ ਹੈ ਕਿ ਉਸ ਤੋਂ ਆਲਸ ਦੂਰ ਰਹਿੰਦਾ ਹੈ ਕਿਉਂਕਿ ਉਸ ਦਾ ਮਨ ਆਪਣੇ ਪ੍ਰੀਤਮ ਨਾਲ ਜੁੜ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜੋ ਨਾਮ ਰੂਪੀ ਅੰਮ੍ਰਿਤ ਜਲ ਪੀਂਦਾ ਹੈ ਉਹ ਦੁਨਿਆਵੀ ਧੰਧਿਆਂ ਤੋਂ ਆਪਣੀ ਜਾਨ ਛੁੜਾ ਲੈਂਦਾ ਹੈ, ਕੇਵਲ ਪ੍ਰੇਮਾ-ਭਗਤੀ ਦੇ ਰੰਗ ਵਿੱਚ ਮਸਤ ਰਹਿੰਦਾ ਹੈ।

**ਧਨਾਸਰੀ ਮਹਲਾ ੫ ॥ ਜਨ ਕੇ, ਪੂਰਨ ਹੋਏ ਕਾਮ ॥ ਕਲੀ ਕਾਲ ਮਹਾ ਬਿਖਿਆ ਮਹਿ, ਲਜਾ ਰਾਖੀ ਰਾਮ ॥੧॥ਰਹਾਉ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ, ਨਿਕਟਿ ਨ ਆਵੈ ਜਾਮ ॥ ਮੁਕਤਿ ਬੈਕੁੰਠ ਸਾਧ ਕੀ ਸੰਗਤਿ, ਜਨ ਪਾਇਓ**

**ਹਰਿ ਕਾ ਧਾਮ ॥੧॥ ਚਰਨ ਕਮਲ ਹਰਿ ਜਨ ਕੀ ਥਾਤੀ, ਕੋਟਿ ਸੂਖ ਬਿਸ੍ਰਾਮ ॥ ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ, ਨਾਨਕ ਸਦ ਕੁਰਬਾਨ ॥੨॥੧੭॥੪੮॥**

**ਪਦ ਅਰਥ** : ਕਲੀ ਕਾਲ-ਕਲਿ ਜੁਗ । ਮਹਾ ਬਿਖਿਆ ਮਹਿ-ਅਤਿ ਜ਼ਹਿਰੀਲੇ (ਸਮੇਂ) ਵਿੱਚ । ਲਜਾ-ਲਾਜ, ਇਜ਼ਤ । ਨਿਕਟਿ-ਨੇੜੇ । ਜਮਾਂ-ਜਮ । ਧਾਮ-ਘਰ, ਨਿਵਾਸ ਅਸਥਾਨ । ਥਾਤੀ-ਥੈਲੀ. । ਕੋਟਿ-ਕ੍ਰੋੜਾਂ । ਗੋਬਿੰਦ-ਪ੍ਰਿਥਵੀ ਦਾ ਮਾਲਕ । ਦਮੋਦਰ-ਕ੍ਰਿਸ਼ਨ ਜੀ ਜਿਸ ਦੇ ਪੇਟ (ਉਦਰ) ਦੁਆਲੇ ਮਾਤਾ ਜਸ਼ੋਧਾ ਨੇ (ਦਾਮ) ਰੱਸੀ ਪਾ ਕੇ ਥੰਮ ਨਾਲ ਬੰਨ੍ਹ ਦਿੱਤਾ ਸੀ ਕਿ ਚੋਰੀ ਕਰਨ ਨਾ ਜਾਣ) ਭਾਵ ਹਰੀ । ਸਿਮਰਉ-ਮੈਂ ਸਿਮਰਦਾ ਹਾਂ ।

**ਅਰਥ** : (ਹੇ ਭਾਈ!) ਦਾਸ ਦੇ (ਸਾਰੇ) ਕੰਮ ਪੂਰਨ ਹੋ ਗਏ ਹਨ । ਕਲਜੁਗ ਦੇ ਅਤਿ ਜ਼ਹਿਰੀਲੇ ਸਮੇਂ ਵਿੱਚ ਵਾਹਿਗੁਰੂ ਜੀ ਨੇ ਇਜ਼ਤ ਰਖ ਲਈ ਹੈ ।ਰਹਾਉ।

(ਹੇ ਭਾਈ!) ਆਪਣੇ ਮਾਲਕ ਦਾ (ਨਾਮ) ਸਿਮਰ ਸਿਮਰ ਕੇ (ਦਾਸਾਂ ਦੇ) ਨੇੜੇ ਜਮ ਦਾ (ਡਰ) ਨਹੀਂ ਆਉਂਦਾ । (ਹੇ ਭਾਈ!) ਸਾਧੂ ਦੀ ਸੰਗਤ ਵਿੱਚ ਹੀ ਮੁਕਤੀ ਦਾ ਬੈਕੁੰਠ ਹੈ (ਇਥੋਂ) ਦਾਸਾਂ ਨੇ ਹਰੀ ਦਾ ਨਿਵਾਸ ਅਸਥਾਨ ਪਾ ਲਿਆ ਹੈ (ਭਾਵ ਲਭ ਲਿਆ ਹੈ) ।੧।

(ਹੇ ਭਾਈ!) ਹਰੀ ਦੇ ਚਰਨ ਕਮਲ ਦਾਸਾਂ ਲਈ ਧਨ ਦੀ ਥੈਲੀ ਹਨ (ਜਿਸ ਵਿੱਚ) ਕ੍ਰੋੜਾਂ ਸੁਖ (ਅਤੇ) ਆਰਾਮ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਭੀ ਉਸ) ਗੋਬਿੰਦ, ਦਮੋਦਰ (ਵਾਹਿੰਗੁਰੂ) ਨੂੰ ਦਿਨ ਰਾਤ ਸਿਮਰਦਾ ਹਾਂ (ਅਤੇ ਉਸ ਤੋਂ) ਸਦਾ ਸਦਕੇ ਜਾਂਦਾ ਹਾਂ ।੨।੧੭।੪੮।

## ਸਾਰੰਸ਼ ਅਤੇ ਸਿਧਾਂਤ

ਜਨ (ਸੇਵਕ) ਬਣਨਾ ਬਹੁਤ ਔਖਾ ਹੈ । ਜਿਹੜਾ ਪਰਮੇਸ਼ਰ ਦਾ ਜਨ ਹੈ ਉਸ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ । ਕਲਿਜੁਗ ਦੇ ਕਰੜੇ ਪਹਿਰੇ ਵਿੱਚ ਵੀ ਪਰਮੇਸ਼ਰ ਉਸ ਦੀ ਇਜ਼ਤ ਰਖਦਾ ਹੈ ।

ਗੁਰੂ ਸਵਾਰਿਓ ! ਸਾਧ-ਗੁਰੂ ਦੀ ਸੰਗਤ ਮੁਕਤੀ ਲਈ ਬੈਕੁੰਠ ਧਾਮ ਹੈ । ਹਰੀ ਦੇ ਜਨਾਂ ਪਾਸ ਕੱਚੇ ਧਨ ਦੀ ਥੈਲੀ ਦੀ ਥਾਂ ਸੱਚੇਂ ਨਾਮ-ਧਨ ਦੀ ਥੈਲੀ ਹੁੰਦੀ ਹੈ, ਜਿਸ ਨਾਲ ਹਰ ਪ੍ਰਕਾਰ ਦੇ ਸੁਖ ਅਨੰਦ ਪ੍ਰਾਪਤ ਹੁੰਦੇ ਹਨ ।

ਸਿਧਾਂਤ ਇਹ ਹੈ ਕਿ ਗੁਰਦੇਵ ਪਿਤਾ ਜੀ ਨੇ ਅਕਾਲ ਪੁਰਖ ਜੀ ਦਾ ਨਾਮ-ਸਿਮਰਨ ਅਤੇ ਉਸ ਤੋਂ ਕੁਰਬਾਨ ਜਾਣਾ ਜੀਵਨ ਦਾ ਸਹੀ ਕਰਤਬ ਸਮਝਿਆ ਤੇ ਸਿੱਖਾਂ ਨੂੰ ਸਮਝਾਇਆ ਹੈ ।

**ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ, ਇਕੁ ਦਾਨੁ ॥ ਸਗਲ ਮਨੋਰਥ ਪੂਰਨ ਹੋਵਹਿ, ਸਿਮਰਉ ਤੁਮਰਾ ਨਾਮੁ ॥੧॥ਰਹਾਉ॥ ਚਰਨ ਤੁਮ੍ਾਰੇ ਹਿਰਦੈ ਵਾਸਹਿ, ਸੰਤਨ ਕਾ ਸੰਗੁ ਪਾਵਉ ॥ ਸੋਗ ਅਗਨਿ ਮਹਿ ਮਨੁ ਨ ਵਿਆਪੈ, ਆਠ ਪਹਰ ਗੁਣ ਗਾਵਉ ॥੧॥ ਸ੍ਰਸਟਿ ਬਿਵਸਥਾ ਹਰਿ ਕੀ ਸੇਵਾ, ਮਧੰਤ ਪ੍ਰਭ ਜਾਪਣ ॥ ਨਾਨਕ, ਰੰਗੁ ਲਗਾ ਪਰਮੇਸਰ, ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਗਉਂ, ਹੋਵਹਿਂ, ਸਿਮਰਉਂ, ਵਾਸਹਿਂ, ਪਾਵਉਂ, ਮਹਿਂ, ਗਾਵਉਂ ।

**ਪਦ ਅਰਥ** : ਮਾਗਉ-ਮੈਂ ਮੰਗਦਾ ਹਾਂ । ਹੋਹਿ-ਹੋ ਜਾਣ । ਸਿਮਰਉ-ਮੈਂ ਸਿਮਰਦਾ ਰਹਾਂ । ਵਾਸਹਿ-ਵਸ ਜਾਣ । ਪਾਵਉ-ਮੈਂ ਪਾਵਾਂ । ਸੋਗ-ਗ਼ਮੀ । ਨ ਵਿਆਪੈ-ਨਾ ਪਏ । ਗਾਵਉ-ਮੈਂ ਗਾਉਂਦਾ ਰਹਾਂ । ਸ੍ਰਸਥ ਬਿਵਸਥਾ-ਬੇ ਫ਼ਿਕਰੀ ਦੀ ਹਾਲਤ । ਮਧੰਤ-ਵਿਚਕਾਰਲੀ ਮਧ+ਅੰਤ ਉਪਰ ਭਾਵ ਜੁਆਨੀ ਅਤੇ ਬੁਢੇਪਾ । ਜਾਪਣ-ਜਾਪ । ਲਗਾ-ਲਗਾ ਦੇ । ਬਾਹੁੜਿ-ਮੁੜ ਕੇ। ਛਾਪਨ-ਜਨਮ ਦੀ ਛਾਪ ਨ (ਲਗੇ)।

**ਅਰਥ** : (ਹੇ ਭਾਈ!) ਮੈਂ ਰਾਮ ਤੋਂ ਇਕ ਦਾਨ ਮੰਗਦਾ ਹਾਂ। (ਮੇਰੇ) ਸਾਰੇ ਮਨੋਰਥ ਪੂਰੇ ਹੋ ਜਾਣ (ਅਤੇ ਹੇ ਪ੍ਰਭੂ! ਮੈਂ) ਤੁਹਾਡਾ ਨਾਮ ਸਿਮਰਦਾ ਰਹਾਂ ।ਰਹਾਉ।

(ਹੇ ਪ੍ਰਭੂ!) ਤੇਰੇ ਚਰਨ (ਮੇਰੇ) ਹਿਰਦੇ ਵਿੱਚ ਵਸ ਜਾਣ (ਅਤੇ ਮੈਂ ਤੇਰੇ) ਸੰਤਾਂ ਦਾ ਸੰਗ ਪ੍ਰਾਪਤ ਕਰਾਂ। (ਮੇਰਾ) ਮਨ ਚਿੰਤਾ ਦੀ ਅੱਗ ਵਿੱਚ ਨਾ ਪਏ, ਅਠੇ ਪਹਿਰ ਤੇਰੇ ਗੁਣ ਗਾਉਂਦਾ ਰਹਾਂ ।੧।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਮੈਂ) ਬਚਪਨ ਵਿੱਚ ਹਰੀ ਦੀ ਸੇਵਾ ਕਰਾਂ (ਫਿਰ) ਵਿਚਕਾਰਲੀ (ਜੁਆਨੀ ਅਤੇ ਬੁਢੇਪੇ ਤੱਕ) ਹਰ ਸਮੇਂ ਪ੍ਰਭੂ ਦਾ ਜਾਪ ਕਰਦਾ ਰਹਾਂ । ਹੇ ਪ੍ਰਭੂ! (ਮੈਨੂੰ ਆਪਣੇ ਨਾਮ ਦਾ) ਰੰਗ (ਪ੍ਰੇਮ) ਲਗਾ ਦੇ (ਤਾਂ ਜੋ) ਮੁੜ ਕੇ ਜਨਮ ਦਾ ਛਾਪਾ (ਠੱਪਾ) ਨ (ਲਗੇ)।੨।੧੮।੪੯।

## ਅਰਥ ਭੇਦ ਅਤੇ ਨਿਰਣੈ

**ਨਾਨਕ, ਰੰਗੁ ਲਗਾ ਪਰਮੇਸਰ, ਬਾਹੁੜਿ ਜਨਮ ਨ ਛਾਪਣ ॥**

ਇਸ ਪੰਕਤੀ ਵਿੱਚ 'ਛਾਪਣ' ਪਦ ਦੇ ਅਰਥ ਇਉਂ ਕੀਤੇ ਗਏ ਹਨ: ਛਾਪਣ-ਛੁਪਣਾ, ਮਰਨਾ। ਮੁੜ ਕੇ ਜਨਮ ਮਰਨ ਨਹੀਂ ਹੋਵੇਗਾ । [ਸ਼ਬਦਾਰਥ, ਦਰਪਣ, ਮਹਾਨ ਕੋਸ਼ ਅਤੇ ਬਾਕੀ ਟੀਕਾਕਾਰਾਂ ਨੇ ਇਹੋ ਅਰਥ ਕੀਤੇ ਹਨ ਕਿਉਂਕਿ ਜਨਮ ਦੇ ਨਾਲ ਮਰਣ ਦਾ ਸੰਬੰਧ ਹੁੰਦਾ ਹੈ। 'ਛਾਪਣ' ਦੇ ਅਖਰੀ ਅਰਥ ਸਭ ਨੇ ਛੁਪਣਾ 'ਲੁਕਣਾ' ਕੀਤੇ ਹਨ ਜਦੋਂ ਕਿ 'ਛਾਪਣ' ਦਾ ਭਾਵ ਛਾਪਾ ਠੱਪਾ ਲਾਉਣਾ ਹੈ। ਸਾਰਾ ਸ਼ਬਦ ਹੀ ਬੇਨਤੀ ਰੂਪ ਵਿੱਚ ਹੈ ਅਤੇ ਇਹ ਦਾਨ ਮੰਗਿਆ ਹੈ: ''ਮੈਨੂੰ ਤੇਰੇ ਨਾਮ ਦਾ ਰੰਗ (ਪ੍ਰੇਮ) ਲਗਾ ਰਹੇ (ਅਤੇ) ਮੁੜ ਕੇ ਜਨਮ ਦਾ ਛਾਪਾ ਨਾ ਲਗੇ'। ਜਦ ਜਨਮ ਹੀ ਨਹੀਂ ਹੋਵੇਗਾ, ਫਿਰ ਮੌਤ ਦਾ ਪ੍ਰਸ਼ਨ ਹੀ ਨਹੀਂ ਉਠਦਾ।

## ਸਾਰੰਸ਼ ਅਤੇ ਸਿਧਾਂਤ

ਆਮ ਤੌਰ ਤੇ ਮਨੁੱਖ ਦੀ ਬ੍ਰਿਤੀ ਮੰਗਣ ਵਾਲੀ ਬਣੀ ਰਹਿੰਦੀ ਹੈ । ਪਰ ਸਭ ਤੋਂ ਚੰਗੀ ਮੰਗ 'ਮਾਗਉ ਰਾਮ ਤੇ ਇਕ ਦਾਨੁ' ਵਾਲੀ ਹੈ । ਇਸ ਮੰਗ ਦੀ ਪ੍ਰਾਪਤੀ ਹੋਣ ਤੇ ਹੋਰ ਸਾਰੇ ਟੰਟੇ ਮੁੱਕ ਜਾਂਦੇ ਹਨ । ਨਾਮ ਜਪਣ ਵਾਲਾ ਪੁਰਸ਼ ਮਨੁੱਖ ਪਾਸੋਂ ਕਦੇ ਨਹੀਂ ਮੰਗਦਾ, ਸਗੋਂ ਸ਼ਰਮ ਮਹਿਸੂਸ ਕਰਦਾ ਹੈ ।

ਨਾਮ ਦੀ ਪ੍ਰਾਪਤੀ ਨਾਲ ਸਾਰੇ ਕਾਰਜ ਸੁਤੇ ਹੀ ਪੂਰੇ ਹੋ ਜਾਂਦੇ ਹਨ । ਕੀਰਤਨ ਅਤੇ ਨਾਮ ਜਪਣ

ਸਦਕਾ ਸਦੀਵੀ ਖੁਸ਼ੀਆਂ ਪ੍ਰਾਪਤ ਹੋ ਜਾਂਦੀਆਂ ਹਨ ।

**ਧਨਾਸਰੀ ਮਹਲਾ ੫ ॥ ਮਾਂਗਉ ਰਾਮ ਤੇ, ਸਭਿ ਥੋਕ ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ, ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥ ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ, ਬੇਦ ਪੁਕਾਰਹਿ ਘੋਖ ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ, ਦੋਵੈ ਸੁਹੇਲੇ ਲੋਕ ॥੧॥ ਆਨ ਅਚਾਰ ਬਿਉਹਾਰ ਹੈ ਜੇਤੇ, ਬਿਨੁ ਹਰਿ ਸਿਮਰਨ ਫੋਕ ॥ ਨਾਨਕ ਜਨਮ ਮਰਣ ਭੈ ਕਾਟੇ, ਮਿਲਿ ਸਾਧੂ, ਬਿਨਸੇ ਸੋਕ ॥੨॥੧੯॥੫੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਗਉਂ, ਪੁਕਾਰਹਿੰ, ਦੋਵੈਂ, ਹੈਂ ।

**ਪਦ ਅਰਥ** : ਮਾਗਉ-ਮੈਂ ਮੰਗਦਾ ਹਾਂ। ਥੋਕ-ਪਦਾਰਥ। ਕਉ-ਪਾਸੋਂ। ਜਾਚਤ-ਮੰਗਦਿਆਂ। ਸ੍ਰਮੁ-ਥਕਾਵਟ, ਭਾਵ ਭਟਕਣਾ । ਮੋਖ-ਮੁਕਤੀ, ਖ਼ਲਾਸੀ । ਘੋਖੇ-ਗਹੁ ਨਾਲ ਵਿਚਾਰੇ । ਘੋਖ-ਵਿਚਾਰਦੇ ਹਨ। ਕ੍ਰਿਪਾ ਸਿੰਧ ਸੇਵਿ-ਕਿਰਪਾ ਦੇ ਸਮੁੰਦਰ ਨੂੰ ਸੇਵ ਕੇ। ਸੁਹੇਲੇ-ਸੌਖੇ, ਸੁਖੀ। ਆਨ-ਆਚਾਰ, ਬਿਉਹਾਰ, ਹੋਰ ਧਾਰਮਿਕ ਰਹੁਰੀਤਾਂ ਤੇ ਵਿਕਾਰ ਆਦਿ । ਫੋਕ-ਫੋਕੇ, ਵਿਅਰਥ। ਸੋਕ-ਸੋਗ, ਗ਼ਮ, ਚਿੰਤਾ।

**ਅਰਥ** : (ਹੇ ਭਾਈ!) ਮੈਂ ਪਰਮਾਤਮਾ ਤੋਂ ਸਾਰੇ ਪਦਾਰਥ ਮੰਗਦਾ ਹਾਂ। ਮਨੁੱਖਾਂ ਪਾਸੋਂ ਮੰਗਦਿਆਂ ਥਕਾਵਟ ਹੀ ਪਲੇ ਪੈਂਦੀ ਹੈ, (ਪਰ) ਪ੍ਰਭੂ ਦੇ ਸਿਮਰਨ ਦੁਆਰਾ (ਮਾਇਕ ਪਦਾਰਥਾਂ ਦੇ ਮੋਹ ਤੋਂ) ਖ਼ਲਾਸੀ (ਪ੍ਰਾਪਤੀ ਹੋ ਜਾਂਦੀ ਹੈ) ।ਰਹਾਉ।

(ਹੇ ਭਾਈ!) ਰਿਸ਼ੀ ਮੁਨੀ ਜਨਾਂ ਨੇ ਸਿਮ੍ਰਿਤੀਆਂ, ਪੁਰਾਣ ਗਹੁ ਨਾਲ ਪੜ ਕੇ ਵੇਖ ਲਏ । ਵੇਦਾਂ ਨੂੰ ਵੀਚਾਰ ਕੇ (ਉਚੀ ਉਚੀ) ਪੜ੍ਹਦੇ ਹਨ । (ਪਰ) ਕਿਰਪਾ ਦੇ ਸਮੁੰਦਰ (ਪ੍ਰਭੂ ਨੂੰ) ਸੇਵਣ (ਸਿਮਰਨ) ਕਰਕੇ (ਉਸ) ਸਦਾ ਥਿਰ ਨਾਮ ਪਾਈਦਾ ਹੈ (ਜਿਸ ਨਾਲ) ਦੋਵੇਂ ਲੋਕ ਸੁਖੀ ਹੋ ਜਾਂਦੇ ਹਨ ।੧।

ਹਰੀ-ਸਿਮਰਨ ਤੋਂ ਬਿਨਾ ਜਿਤਨੇ ਕਰਮ-ਰਹੁਰੀਤਾਂ ਤੇ ਕਾਰ ਵਿਹਾਰ ਹਨ (ਸਭ) ਫੋਕੇ ਭਾਵ ਵਿਅਰਥ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਿਮਰਨ ਨਾਲ) ਜਨਮ ਮਰਣ ਦੇ ਡਰ ਕਟੇ ਜਾਂਦੇ ਹਨ (ਅਤੇ) ਸਾਧ (ਗੁਰੂ) ਨੂੰ ਮਿਲ ਕੇ (ਸਾਰੇ) ਗ਼ਮ ਦੂਰ ਹੋ ਜਾਂਦੇ ਹਨ ।੨।੧੯।੫੧।

## ਸਾਰੰਸ਼ ਅਤੇ ਸਿਧਾਂਤ

ਕਿਸੇ ਮਨੁੱਖ ਪਾਸ ਸਾਰੇ ਥੋਕ ਨਹੀਂ ਹੋ ਸਕਦੇ, ਭਾਵੇਂ ਉਹ ਰਾਜਾ ਮਹਾਰਾਜਾ ਹੀ ਕਿਉਂ ਨਾ ਹੋਵੇ। ਕੇਵਲ ਪਰਮਾਤਮਾ ਹੀ ਅਜਿਹਾ ਰੰਗੀ ਪਾਤਿਸ਼ਾਹ ਹੈ ਜਿਸ ਦਾ ਜਸ ਤਿੰਨਾਂ ਭਵਨਾਂ ਤੇ ਛਾਇਆ ਹੋਇਆ ਹੋਇਆ ਹੈ । ਗੁਰਬਾਣੀ ਵਿੱਚ ਇਸ ਲਈ ਅੰਕਿਤ ਕੀਤਾ ਹੈ :-

**ਕੋਊ ਹਰਿ ਸਮਾਨਿ ਨਹੀ ਰਾਜਾ ॥**

**ਏ ਭੂਪਤਿ ਸਭਿ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥** [ਪੰਨਾ ੮੫੬

ਸਿਧਾਂਤ ਇਹ ਹੈ ਕਿ ਹਰੀ-ਸਿਮਰਨ ਤੋਂ ਬਿਨਾ ਸਾਰੇ ਥੋਕ ਹੀ 'ਫੋਕ' ਰੂਪ ਭਾਵ ਵਿਅਰਥ ਹਨ ।

**ਧਨਾਸਰੀ ਮਹਲਾ ੫ ॥ ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਮਹਾ ਸੰਤੋਖੁ ਹੋਵੈ ਗੁਰ ਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ਰਹਾਉ॥ ਮਹਾ ਕਲੋਲ ਬੁਝਹਿ ਮਾਇਆ ਕੇ, ਕਰਿ ਕਿਰਪਾ ਮੇਰੇ ਦੀਨ ਦਇਆਲ ॥ ਅਪਣਾ ਨਾਮੁ ਦੇਹਿ ਜਪਿ ਜੀਵਾ, ਪੂਰਨ ਹੋਇ ਦਾਸ ਕੀ ਘਾਲ ॥੧॥ ਸਰਬ ਮਨੋਰਥ ਰਾਜ ਸੂਖ ਰਸ, ਸਦ ਖੁਸੀਆ ਕੀਰਤਨੁ ਜਪਿ ਨਾਮ ॥ ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ, ਨਾਨਕ ਜਨ ਕੇ ਪੂਰਨ ਕਾਮ ॥੨॥੨੦॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਸਿਉਂ, ਬੁਝਹਿੰ, ਜੀਵਾਂ, ਖੁਸ਼ੀਆਂ,

**ਪਦ ਅਰਥ** : ਗੁਰ ਬਚਨੀ-ਗੁਰੂ ਦੇ ਬਚਨਾਂ ਦੁਆਰਾ (ਭਾਵ ਅਮਲ ਕੀਤਿਆਂ)। ਕਲੋਲ-ਕਾਮ ਕਲੋਲ, ਤਰੰਗ, ਨਖਰੇ ਆਦਿਕ। ਬੁਝਹਿ-ਮੁਕ ਜਾਣ । ਘਾਲ-ਮਿਹਨਤ। ਕਰਮਿ-ਭਾਗਾਂ ਵਿੱਚ। ਧੁਰਿ-ਧੁਰ ਦਰਗਾਹ ਤੋਂ। ਕਰਤੈ-ਕਰਤਾਰ ਨੇ।

**ਅਰਥ** : (ਹੇ ਭਾਈ!) ਹਰੀ ਦੇ ਨਾਮ (ਸਿਮਰਨ ਨਾਲ ਹਰ ਪ੍ਰਕਾਰ ਦੀ) ਤ੍ਰਿਸ਼ਨਾ (ਭਟਕਣਾ) ਮੁੱਕ ਜਾਂਦੀ ਹੈ। ਗੁਰੂ ਦੇ ਬਚਨਾਂ ਤੇ (ਅਮਲ ਕੀਤਿਆਂ ਮਨ ਵਿੱਚ) ਵੱਡਾ ਸੰਤੋਖ (ਪੈਦਾ) ਹੋ ਜਾਂਦਾ ਹੈ (ਅਤੇ) ਪ੍ਰਭੂ ਨਾਲ ਪੂਰੀ ਤਰ੍ਹਾਂ ਧਿਆਨ ਜੁੜ ਜਾਂਦਾ ਹੈ ।੧।ਰਹਾਉ।

(ਹੁਣ ਬੇਨਤੀ ਕਰਦੇ ਹਨ ਕਿ) ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! ਮੇਰੇ ਉਤੇ ਕਿਰਪਾ ਕਰ, ਮਾਇਆ ਦੇ ਵੱਡੇ ਤਰੰਗ ਮੁਕ ਜਾਣ। ਆਪਣਾ ਨਾਮ (ਮੈਨੂੰ ਬਖਸ਼) ਦੇ, (ਜਿਸ ਨੂੰ) ਜਪ ਕੇ ਮੈਂ ਜੀਉਂਦਾ ਰਹਾਂ, (ਇਸ ਤਰ੍ਹਾਂ ਤੇਰੇ) ਦਾਸ ਦੀ ਮਿਹਨਤ ਪੂਰੀ ਹੋ ਜਾਵੇ (ਭਾਵ ਸਫਲ ਹੋ ਜਾਵੇ)।੧।

(ਹੇ ਭਾਈ! ਪ੍ਰਭੂ ਦਾ) ਨਾਮ ਜਪ ਕੇ, ਕੀਰਤਨ (ਕਰਕੇ) ਸਾਰੇ ਮਨੋਰਥ, ਰਾਜ, ਸੁਖ, ਰੱਸ, ਸਦੀਵੀ ਖੁਸ਼ੀਆਂ (ਮਿਲ ਜਾਂਦੀਆਂ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸਦੇ ਭਾਗਾਂ ਵਿੱਚ ਧੁਰ ਦਰਗਾਹੋਂ ਕਰਤਾਰ ਨੇ (ਨਾਮ ਕੀਰਤਨ ਦਾ ਲੇਖ) ਲਿਖਿਆ ਹੈ, ਉਸ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ ।੨।੨੦।੫੧।

## ਅਰਥ ਭੇਦ ਅਤੇ ਨਿਰਣੈ

**ਮਹਾ ਕਲੋਲ ਬੁਝਹਿ ਮਾਇਆ ਕੇ, ਕਰਿ ਕਿਰਪਾ ਮੇਰੇ ਦੀਨ ਦਇਆਲ ॥**

ਵੱਖ ਵੱਖ ਅਰਥ :

੧- ਮਾਇਆ ਦੇ ਜ਼ਬਰਦਸਤ ਚੋਜ (ਤਮਾਸ਼ੇ) ਭੁਲ ਜਾਣ । [ਸ਼ਬਦਾਰਥ

੨- ਹੇ ਮੇਰੇ ਦੀਨ ਦਿਆਲ (ਜਦ ਤੁਸੀਂ) ਕਿਰਪਾ ਕਰਦੇ (ਹੋ, ਤਾਂ) ਮਾਯਾ ਦੇ ਵੱਡੇ ਵੱਡੇ ਤਰੰਗ (ਸੰਕਲਪ) ਮਿਟ ਜਾਂਦੇ ਹਨ। [ਦਰਪਣ

**ਨਿਰਣੈ** : ਇਹ ਪੰਕਤੀ ਬੇਨਤੀ ਰੂਪ ਵਿੱਚ ਹੈ ਜਿਸ ਦੀ ਪੁਸ਼ਟੀ ਇਸ ਤੋਂ ਅਗਲੀ ਪੰਕਤੀ

ਦੁਆਰਾ ਹੋ ਜਾਂਦੀ ਹੈ:-

**ਅਪਣਾ ਨਾਮੁ ਦੇਹਿ ਜਪਿ ਜੀਵਾ, ਪੂਰਨ ਹੋਇ ਦਾਸ ਕੀ ਘਾਲ ॥**

'ਕਰਿ ਕਿਰਪਾ' ਦੇ ਅਰਥ 'ਕਿਰਪਾ ਕਰਦੇ ਹੋ' ਕਰਨੇ ਠੀਕ ਨਹੀਂ, ਬੇਨਤੀ ਰੂਪ ਵਿੱਚ 'ਕਿਰਪਾ ਕਰਿ' ਕਹਿਣਾ ਹੀ ਉਚਿਤ ਹੋਵੇਗਾ।

## ਸਾਰਿੰਸ਼ ਅਤੇ ਸਿਧਾਂਤ

ਮਨੁੱਖ ਨੂੰ ਜੇ ਸਭ ਤੋਂ ਵੱਧ ਤੰਗ ਕਰਨ ਵਾਲੀ ਕੋਈ ਵਸਤੂ ਹੈ ਤਾਂ ਉਹ 'ਤ੍ਰਿਸ਼ਨਾ' ਹੈ। ਜਦੋਂ ਤੱਕ ਜੀਵ ਦੇ ਅੰਦਰ ਤ੍ਰਿਸ਼ਨਾ ਹੈ ਓਦੋਂ ਤੱਕ ਤਪਸ਼ ਹੈ, ਸ਼ਾਂਤੀ ਤੇ ਸੰਤੋਖ ਦੀ ਪਰਵਿਰਤੀ ਨਹੀਂ। ਤ੍ਰਿਸ਼ਨਾ ਦੀ ਪੂਰਤੀ ਨਹੀਂ ਹੋ ਸਕਦੀ। ਇਕ ਮੰਗ ਪੂਰੀ ਹੋਵੇ, ਦੂਜੀ ਉਠ ਖਲੋਂਦੀ ਹੈ। ਮਨੁੱਖੀ ਮੰਗਾਂ ਦਾ ਕੋਈ ਹਦ ਬੰਨਾ ਨਹੀਂ। ਹਾਂ, ਤ੍ਰਿਸ਼ਨਾ ਦੀ ਅੱਗ ਕੇਵਲ ਨਾਮ ਜਪਣ ਨਾਲ ਬੁਝ ਸਕਦੀ ਹੈ, ਹੋਰ ਕੋਈ ਉਪਾਵ ਕਾਰਗਰ ਸਾਬਤ ਨਹੀਂ ਹੋ ਸਕਦਾ।

**ਧਨਾਸਰੀ ਮਹਲਾ ੫ ॥ ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥ ਨਿੰਦਕ ਟਿਕਨੁ ਨ ਪਾਵਨਿ ਮੂਲੇ, ਊਡਿ ਗਏ ਬੇਕਾਰ ॥੧॥ਰਹਾਉ॥ ਜਹ ਜਹ ਦੇਖਉ ਤਹ ਤਹ ਸੁਆਮੀ, ਕੋਇ ਨ ਪਹੁਚਨਹਾਰ ॥ ਜੋ ਜੋ ਕਰੈ ਅਵਗਿਆ ਜਨ ਕੀ, ਹੋਇ ਗਇਆ ਤਤ ਛਾਰ ॥੧॥ ਕਰਨਹਾਰੁ ਰਖਵਾਲਾ ਹੋਆ, ਜਾ ਕਾ ਅੰਤੁ ਨ ਪਾਰਾਵਾਰ ॥ ਨਾਨਕ, ਦਾਸ ਰਖੇ ਪ੍ਰਭਿ ਅਪੁਨੈ, ਨਿੰਦਕ ਕਾਢੇ ਮਾਰਿ ॥੨॥੨੧॥੫੨॥**

**ਪਦ ਅਰਥ :** ਸਾਰ-ਸੰਭਾਲ। ਟਿਕਨੁ ਨ ਪਾਵਨਿ-ਠਹਿਰ ਨਹੀਂ ਸਕਦੇ। ਮੂਲੇ-ਮੂਲੋਂ ਹੀ, ਬਿਲਕੁਲ ਹੀ। ਊਡਿ ਗਏ-ਉਡ ਗਏ, ਚਲੇ ਗਏ। ਬੇਕਾਰ-ਨਿਕੰਮੇ, ਫਜ਼ੂਲ। ਜਹ ਜਹ-ਜਿਥੇ ਜਿਥੇ। ਦੇਖਉ-ਮੈਂ ਵੇਖਦਾ ਹਾਂ। ਤਹ ਤਹ-ਉਥੇ ਉਥੇ। ਪਹੁਚਨਹਾਰ-ਬਰਾਬਰੀ ਕਰਨ ਵਾਲਾ। ਅਵਗਿਆ-ਨਿਰਾਦਰੀ। ਤਤ-ਤੁਰਤ। ਛਾਰ-ਸੁਆਹ। ਪ੍ਰਭਿ ਅਪੁਨੈ-ਆਪਣੇ ਪ੍ਰਭੂ ਨੇ। ਮਾਰਿ-ਮਾਰ ਕੇ।

**ਅਰਥ :** (ਹੇ ਭਾਈ!) ਆਪਣੀ ਦਾਸ ਦੀ ਪਾਰਬ੍ਰਹਮ ਨੇ ਆਪ ਹੀ ਸਾਰ ਸੰਭਾਲ ਕੀਤੀ। ਹੁਣ ਨਿੰਦਕ (ਲੋਕ) ਬਿਲਕੁਲ ਹੀ ਸਾਹਮਣੇ ਟਿੱਕ ਨਹੀਂ ਸਕਦੇ, ਉਹ (ਹਵਾ ਵਾਂਗ) ਉਡ ਗਏ, ਬੇਕਾਰ ਹੋ ਗਏ (ਭਾਵ ਕਿਸੇ ਜੋਗੇ ਨਾ ਰਹੇ)।੧।ਰਹਾਉ।

(ਹੇ ਭਾਈ!) ਮੈਂ ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਹੀ ਮਾਲਕ (ਮੌਜੂਦ) ਹੈ, (ਉਸ ਮਾਲਕ ਦੀ) ਕੋਈ ਬਰਾਬਰੀ ਨਹੀਂ ਕਰ ਸਕਦਾ। ਜੋ (ਮਨੁੱਖ ਪ੍ਰਭੂ ਦੇ) ਸੇਵਕ ਦੀ ਨਿਰਾਦਰੀ ਕਰਦਾ ਹੈ (ਉਹ) ਤੁਰਤ ਹੀ ਸੁਆਹ ਹੋ ਜਾਂਦਾ ਹੈ।੧।

(ਹੇ ਭਾਈ! ਜੋ ਸਭ ਨੂੰ ਪੈਦਾ) ਕਰਨ ਵਾਲਾ (ਪਰਮਾਤਮਾ ਹੈ) ਜਿਸ ਦੀ (ਰਚਨਾ ਦਾ ਉਰਾਰ ਪਾਰ ਨਹੀਂ, ਆਪਣੇ ਸੇਵਕ ਦਾ ਰਖਣ ਵਾਲਾ ਬਣਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਪਣੇ ਪ੍ਰਭੂ ਨੇ (ਆਪਣੇ) ਦਾਸ (ਬਿਪਤਾ ਤੋਂ) ਬਚਾਅ ਲਏ (ਅਤੇ) ਨਿੰਦਕ ਮਾਰ ਕੇ ਕਢ ਦਿਤੇ (ਭਾਵ ਭਜਾ

ਦਿੱਤੇ) ।੨।੨੧।੫੨।

## ਸਾਰੰਸ਼ ਅਤੇ ਸਿਧਾਂਤ

ਪਿਛੇ ਚਲ ਰਹੀ ਸ਼ਬਦਾਂ ਦੀ ਲੜੀ ਦਾ ਇਹ ਅੰਤਲਾ ਸ਼ਬਦ ਹੈ । ਇਸ ਸ਼ਬਦ ਵਿੱਚ 'ਜਨ ਕੀ ਕੀਨੀ ਪਾਰਬ੍ਰਹਮਿ ਸਾਰ' ਵਾਲਾ ਸੰਕੇਤ ਅਭਿਆਸੀ ਪੁਰਸ਼ ਦਾ ਮਨੋਬਲ ਉਚਾ ਕਰਦਾ ਹੈ । ਪ੍ਰਭੂ ਪ੍ਰੇਮ ਵਿੱਚ ਓਤਿ ਪੋਤਿ ਹੋਈ ਆਤਮਾ ਹੀ ਅਜਿਹੀ ਸ਼ਬਦਾਵਲੀ ਵਰਤ ਸਕਦੀ ਹੈ :-

**ਜਹ ਜਹ ਦੇਖਉ ਤਹ ਤਹ ਸੁਆਮੀ, ਕੋਇ ਨ ਪਹੁਚਨਹਾਰ ॥**

ਅਸਲ ਵਿੱਚ ਨਾਮ ਦੀ ਘਾਲ-ਕਮਾਈ ਕੀਤਿਆਂ ਆਤਮਿਕ ਅਵਸਥਾ ਉਚੀ ਹੁੰਦੀ ਹੈ, ਪ੍ਰਭੂ ਉਤੇ ਪੂਰਨ ਵਿਸ਼ਵਾਸ ਬਝਦਾ ਹੈ ਕਿ ਉਹ ਸਦਾ ਸਿਰ ਉਤੇ ਰਖਵਾਲਾ ਹੈ। ਅਜਿਹੇ ਵੀਚਾਰਾਂ ਵਾਲਾ ਮਨੁੱਖ ਅਚਿੰਤ ਜੀਵਨ ਵਿੱਚ ਵਿਚਰਦਾ ਹੋਇਆ ਇਕ ਦਿਨ ਸਾਈਂ ਨਾਲ ਸਦਾ ਲਈ ਅਭੇਦ ਹੋ ਜਾਂਦਾ ਹੈ :- **ਚਿੰਤਾ ਅਚਿੰਤਾ ਸਗਲੀ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ॥**[ਪੰਨਾ ੧੧੫੭

ਜਿਵੇਂ ਪਿਛੇ ਸੋਰਠਿ ਰਾਗ ਵਿੱਚ ਇਕੋ ਜਿਹੇ ਭਾਵਾਂ ਵਾਲੇ ਸ਼ਬਦਾਂ ਦੀ ਲੜੀ ਆਈ ਸੀ, ਇਸੇ ਤਰ੍ਹਾਂ ਇਸ ਰਾਗ ਵਿੱਚ ਵੀ ੩੩ ਤੋਂ ੫੨ ਤੱਕ ਛੋਟੇ ਛੋਟੇ ਸ਼ਬਦਾਂ ਦਾ ਸੰਗ੍ਰਹਿ ਹੈ। ਇਹਨਾਂ ਵਿੱਚ ਪ੍ਰਭੂ ਦੇ ਸਿਮਰਨ ਦਾ ਸੁੱਖ, ਨਾਮ ਦੀ ਵਡਿਆਈ, ਪਰਮੇਸ਼ਰ ਦੀ ਆਸਾ-ਓਟ, ਸੂਰਮੇ ਦੀ ਪਰਿਭਾਸ਼ਾ ਤੇ ਕਰਣੀ ਇਤਾਦਿ ਕਈ ਵਿਸ਼ੇ ਹਨ। ਬਹੁਤੇ ਸ਼ਬਦ ਪ੍ਰਭੂ ਦੀ ਵਡਿਆਈ ਦੇ ਪ੍ਰਤੀਕ ਹਨ। ਜਿਵੇਂ:-

੧. **ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ॥**
**ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤ ਕਾਲ ਤੁਮ ਮਾਰਾ ॥** [ਪੰਨਾ ੬੮੧

੨. **ਜੋ ਜੋ ਕਰੈ ਅਵਿਗਿਆ ਜਨ ਕੀ, ਹੋਇ ਗਇਆ ਤਤ ਛਾਰ ॥** [ਪੰਨਾ ੬੮੩

ਏਦਾਂ ਦੇ ਸ਼ਬਦਾਂ ਨਾਲ ਜਗਿਆਸੂਆਂ ਦਾ ਮਨੋਬਲ ਉਚਾ ਹੁੰਦਾ ਹੈ। ਉਹ ਦੁੱਖ ਵਿੱਚ ਘਾਬਰਦੇ ਨਹੀਂ। ਮਨੁੱਖਾਂ ਕੋਲੋ ਕੁਝ ਮੰਗਦੇ ਨਹੀਂ (ਅਤੇ) ਨਾ ਹੀ ਕਿਸੇ ਹੋਰ ਭਟਕਣਾ ਵਿੱਚ ਪੈਂਦੇ ਹਨ। ਓਹਨਾਂ ਨੂੰ ਭਰੋਸਾ ਹੋ ਜਾਂਦਾ ਹੈ ਕਿ ਪ੍ਰਭੂ ਪਾਸੋਂ ਮੁਕਤੀ ਮਿਲਦੀ ਹੈ ਜਿਸ ਨਾਲ ਦੋਵੇਂ ਲੋਕ ਸੁਹੇਲੇ ਹੋ ਜਾਂਦੇ ਹਨ।

ਆਮ ਤੌਰ ਤੇ ਮਨੁੱਖ ਦੀ ਬ੍ਰਿਤੀ ਮੰਗਣ ਵਾਲੀ ਬਣੀ ਰਹਿੰਦੀ ਹੈ। ਇਸ ਲਈ 'ਮਾਗਉ ਰਾਮ ਤੇ ਇਕ ਦਾਨੁ' ਅਤੇ 'ਮਾਗਉ ਰਾਮ ਤੇ ਸਭਿ ਥੋਕ' ਵਾਲੇ ਸ਼ਬਦਾਂ ਤੋਂ ਸੁਚੱਜੀ ਜੀਵਨ ਸੇਧ ਮਿਲਦੀ ਹੈ।

ਮਨੁੱਖ ਨੂੰ ਸਭ ਤੋਂ ਵੱਧ ਤੰਗ ਕਰਨ ਵਾਲੀ ਤ੍ਰਿਸ਼ਨਾ ਹੈ। ਜਦੋਂ ਤੱਕ ਇਹ ਅੰਦਰ ਹੈ ਉਦੋਂ ਤੱਕ ਤਪਸ਼ ਹੈ, ਸ਼ਾਂਤੀ ਤੇ ਸੰਤੋਖ ਦੀ ਪਰਵਿਰਤੀ ਨਹੀਂ ਹੁੰਦੀ। ਇਸ ਦਾ ਅਭਾਵ ਕਰਨ ਦੀ ਇਕੋ ਜੁਗਤੀ ਹੈ:-

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**

ਲੜੀ ਦੇ ਅੰਤਲੇ ਸ਼ਬਦ ਵਿੱਚ 'ਜਹ ਜਹ ਦੇਖਾ ਤਹ ਤਹ ਸੁਆਮੀ, ਕੋਇ ਨ ਪਹੁਚਨਹਾਰ' ਇਹ ਪ੍ਰਭੂ ਦੇ ਪ੍ਰੇਮ ਵਿੱਚ ਓਤਿ ਪੋਤਿ ਹੋ ਰਹੀ ਅਵਸਥਾ ਆਖੀ ਜਾ ਸਕਦੀ ਹੈ। ਨਾਮ ਦੀ ਘਾਲਣਾ ਨਾਲ ਹੀ ਆਤਮਿਕ ਅਵਸਥਾ ਉਚੀ ਹੁੰਦੀ ਹੈ। ਪ੍ਰਭੂ ਦਾ ਭਰੋਸਾ ਬਝਦਾ ਹੈ ਕਿ ਉਹ ਸਦਾ ਸਿਰ ਉਤੇ

ਰਖਵਾਲਾ ਹੈ। ਇਸ ਤਰ੍ਹਾਂ ਮਨੁੱਖ ਅਚਿੰਤ ਜੀਵਨ ਵਿੱਚ ਵਿਚਰਦਾ ਹੋਇਆ ਇਕ ਦਿਨ ਸਾਈਂ ਨਾਲ ਅਭੇਦ ਹੋ ਜਾਂਦਾ ਹੈ।

## ਧਨਾਸਰੀ ਮਹਲਾ ੫ ਘਰੁ ੯ ਪੜਤਾਲ ॥

**ੴ ਸਤਿਗੁਰ ਪ੍ਰਸਾਦਿ ॥ ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ, ਦਾਸ ਅਪੁਨੇ ਕਉ ਨਾਮੁ ਦੇਵਹੁ ॥ ਦ੍ਰਿਸਟਿ ਪ੍ਰਭ ਧਾਰਹੁ, ਕ੍ਰਿਪਾ ਕਰਿ ਤਾਰਹੁ, ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ਰਹਾਉ॥ ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ, ਅਨਿਕ ਦੋਖਾ ਤਨਿ ਛਾਦਿ ਪੂਰੇ ॥ ਪ੍ਰਭ ਬਿਨਾ ਆਨ ਨ ਰਾਖਨਹਾਰਾ, ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥ ਪਤਿਤ ਉਧਾਰਣਾ, ਜੀਅ ਜੰਤ ਤਾਰਣਾ, ਬੇਦ ਉਚਾਰ ਨਹੀ ਅੰਤੁ ਪਾਇਓ ॥ ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ, ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥**

**ਪੜਤਾਲ :** ਸ਼ਬਦ ਗਾਇਨ ਸਮੇਂ ਮੁੜ ਮੁੜ ਤਾਲ ਦਾ ਪਰਤਾਇਆ ਜਾਣਾ।

**ਪਦ ਅਰਥ :** ਦੁਖ ਭੰਜਨਾ-ਦੁੱਖਾਂ ਦੇ ਨਾਸ਼ ਕਰਨ ਵਾਲੇ। ਦ੍ਰਿਸਟਿ-(ਮਿਹਰ ਦੀ) ਨਜ਼ਰ। ਧਾਰਹੁ-ਕਰੋ। ਭੁਜਾ ਗਹਿ-ਬਾਂਹ ਪਕੜ ਕੇ। ਕੂਪ ਤੇ-ਖੂਹ ਵਿਚੋਂ। ਕਰਿ-ਕਰਕੇ। ਅੰਧ-ਅੰਨ੍ਹੇ ਹੋਏ। ਬੰਧ-ਬੰਧਨ। ਦੋਖ-ਦੋਸ਼, ਨਾਸ। ਤਨਿ-ਸਰੀਰ ਵਿੱਚ। ਛਾਦਿ-ਢਕ ਕੇ (ਰਖੇ ਹਨ)। ਆਨ-ਹੋਰ। ਸਰਨਿ ਸੂਰੇ-ਸ਼ਰਨ ਦੇਣ ਦੇ ਸੂਰਮੇ। ਬੇਦ ਉਚਾਰ-ਵੇਦਾਂ ਦਾ ਉਚਾਰਨ ਕਰਨ ਵਾਲੇ, ਰਿਸ਼ੀ ਮੁਨੀ। ਗੁਣਹ-ਗੁਣਾਂ ਦੇ। ਸੁਖ ਸਾਗਰਾ-ਸੁਖਾਂ ਦੇ ਸਮੁੰਦਰ। ਰਤਨਾਗਰ-ਰਤਨਾਂ ਦੀ ਖਾਣ। ਭਗਤਿ ਵਛਲ-ਭਗਤੀ ਨਾਲ ਪਿਆਰ ਕਰਨ ਵਾਲੇ।

**ਅਰਥ :** ਹੇ ਹਰੀ!, ਹੇ ਗੋਬਿੰਦ!, ਹੇ ਦੁਖਾਂ ਦੇ ਨਾਸ਼ ਕਰਨ ਵਾਲੇ! (ਮੈਂ ਤੇਰੀ) ਚਰਨ ਸਰਨ ਵਿੱਚ ਆਇਆ ਹਾਂ, ਆਪਣੇ ਦਾਸ ਨੂੰ ਨਾਮ ਬਖਸ਼ੋ। ਹੇ ਪ੍ਰਭੂ! (ਆਪਣੀ) ਮਿਹਰ ਦੀ ਨਜ਼ਰ ਕਰੋ, ਕਿਰਪਾ ਕਰਕੇ (ਸੰਸਾਰ ਸਮੁੰਦਰ ਤੋਂ) ਤਾਰ ਲਵੋ, ਬਾਂਹ ਪਕੜ ਕੇ (ਮਾਇਆ ਮੋਹ ਰੂਪੀ) ਖੂਹ ਵਿਚੋਂ (ਬਾਹਰ) ਕਢ ਲਵੋ।ਰਹਾਉ।

(ਹੇ ਪ੍ਰਭੂ!) ਕਾਮ, ਕ੍ਰੋਧ ਕਰਕੇ (ਜੀਵ) ਅੰਨ੍ਹੇ ਹੋਏ ਪਏ ਹਨ, ਮਾਇਆ ਦੇ ਬੰਧਨਾਂ (ਵਿੱਚ ਪਏ ਹੋਏ ਹਨ)। ਸਰੀਰ ਵਿੱਚ ਅਨੇਕਾਂ ਕੂੜਾਂ (ਨੁਕਸ) ਭਰੇ ਪਏ ਹਨ (ਜੋ) ਢਕ ਕੇ (ਰਖੇ ਹੋਏ ਹਨ)। (ਆਪ) ਹਰੀ ਤੋਂ ਬਿਨਾ ਹੋਰ ਕੋਈ (ਇਨ੍ਹਾਂ ਪਾਪਾਂ ਤੋਂ) ਬਚਾਉਣ ਵਾਲਾ ਨਹੀਂ ਹੈ, ਹੇ ਸ਼ਰਨ ਦੇਣ ਦੇ ਸੂਰਮੇ! (ਕਿਰਪਾ ਕਰੋ ਆਪਣੇ ਦਾਸ ਤੋਂ) ਨਾਮ ਸਿਮਰਾਉ (ਇਹ ਦਾਤ ਬਖ਼ਸ਼ੋ ਜੀ)।੧।

ਹੇ ਪਾਪੀਆਂ ਵਿਕਾਰੀਆਂ ਨੂੰ ਉਧਾਰਨ ਵਾਲੇ! ਜੀਵ ਜੰਤੂਆਂ ਨੂੰ (ਸੰਸਾਰ ਸਾਗਰ ਤੋਂ) ਤਾਰਨ ਵਾਲੇ! ਬੇਦ ਉਚਾਰਨ ਵਾਲੇ! (ਰਿਸ਼ੀਆਂ ਮੁਨੀਆਂ ਨੇ ਭੀ ਤੇਰਾ) ਅੰਤ ਨਹੀਂ ਪਾਇਆ। ਨਾਨਕ (ਆਖਦਾ ਹੈ) ਹੇ ਗੁਣਾਂ ਅਤੇ ਸੁੱਖਾਂ ਦੇ ਸਮੁੰਦਰਾ! ਹੇ ਰਤਨਾਂ ਦੀ ਖਾਣ ਪਾਰਬ੍ਰਹਮ! ਮੈਂ (ਤੈਨੂੰ) ਭਗਤੀ ਨਾਲ

ਪਿਆਰ ਕਰਨ ਵਾਲਾ (ਸਮਝ ਕੇ ਤੇਰਾ ਹੀ ਜਸ) ਗਾਇਨ ਕੀਤਾ ਹੈ ।੨।੧।੫੩।

## ਅਰਥ ਭੇਦ ਅਤੇ ਨਿਰਣੈ

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ, ਅਨਿਕ ਦੋਖਾ ਤਨਿ ਛਾਦਿ ਪੂਰੇ ॥**

ਵੱਖ ਵੱਖ ਅਰਥ :

੧- ਇਹ ਜੀਵ ਕਾਮ, ਕ੍ਰੋਧ ਕਰ ਅੰਧਾ ਹੂਆ ਮਾਇਆ ਕੇ ਬੰਧਨ ਮੈਂ ਪੜਾ ਹੈ ਪੁਨਾ ਅਨੇਕ (ਪੂਰੇ) ਪੂਰਨ ਦੋਸੋ ਕਰ ਭਾਵ ਸੇ ਥੋੜੇ ਦੋਸ ਨਹੀਂ ਅਤਯੰਤ ਦੋਸੋ ਕਰਕੇ ਤਨ ਇਸ ਕਾ ਅਛਾਦਨ ਹੋਇ ਰਹਾ ਹੈ।

੨- ਅਨੇਕ ਨੁਕਸ ਸਰੀਰ ਵਿੱਚ ਤੇ ਕਪੜਿਆਂ ਵਿੱਚ ਭਰੇ ਪਏ ਹਨ, ਭਾਵ ਤਨ ਦੀਆਂ ਸਵਾਰਤਾਂ ਅਤੇ ਫੈਸ਼ਨਾਂ ਵਿੱਚ ਕਈ ਨੁਕਸ ਹਨ। [ਸ਼ਬਦਾਰਥ

੩- ਹੇ ਪ੍ਰਭੂ! ਕਾਮ, ਕ੍ਰੋਧ (ਆਦਿਕ ਵਿਕਾਰਾਂ) ਦੇ ਕਾਰਨ (ਜੀਵ) ਅੰਨ੍ਹੇ ਹੋਏ ਪਏ ਹਨ, ਮਾਇਆ ਦੇ ਬੰਧਨਾਂ ਵਿੱਚ ਪਏ ਹਨ, ਅਨੇਕਾਂ ਵਿਕਾਰ (ਇਹਨਾਂ ਦੇ) ਸਰੀਰ ਵਿੱਚ ਪੂਰੇ ਤੌਰ ਤੇ ਪ੍ਰਭਾਵ ਪਾਈ ਬੈਠੇ ਹਨ। [ਦਰਪਣ

**ਨਿਰਣੈ** : ਪੁਰਾਤਨ ਟੀਕਾਕਾਰਾਂ ਨੇ 'ਛਾਦਿ' ਪਦ ਦੇ ਅਰਥ ਢਕਿਆ ਹੋਇਆ, ਕੀਤੇ ਹਨ। ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:-

**ਵਜਹੁ ਸਾਹਿਬ ਕਾ ਸੇਵ ਬਿਰਾਨੀ ॥ ਐਸੇ ਗੁਨਹ ਅਛਾਦਿਓ ਪ੍ਰਾਨੀ ॥[ਪੰਨਾ ੩੭੬**

'ਅਛਾਦਿਓ' ਕ੍ਰਿਆ ਵਾਚੀ ਪਦ ਹੈ। ਇਥੇ ਭਾਵ ਇਹ ਹੈ ਕਿ ਅਨੇਕਾਂ ਦੋਸ਼ ਸਰੀਰ ਵਿੱਚ ਪੂਰੀ ਤਰ੍ਹਾਂ ਢਕੇ ਹੋਏ ਹਨ। ਸ਼ਬਦਾਰਥੀ ਵਿਦਵਾਨਾਂ ਨੇ ਸਮਾਜਕ ਪਖ ਤੋਂ ਫੈਸ਼ਨਾਂ ਵਾਲੇ ਸਾਰੇ ਨੁਕਸ ਇਸ ਸ਼ਬਦ ਨਾਲ ਜੋੜ ਲਏ ਹਨ ਜੋ ਕਿ ਠੀਕ ਨਹੀਂ ਹਨ। 'ਅਛਾਦਿਓ' ਦਾ ਭਾਵ ਲਪੇਟਿਆ ਢਕਿਆ ਹੋਇਆ ਹਨ ਅਤੇ ਇਸੇ ਅਨੁਸਾਰ ਹੀ ਪਿਛੇ ਅਰਥ ਕਰ ਦਿੱਤੇ ਹਨ।

ਇਸੇ ਤਰ੍ਹਾਂ, ਇਸ ਸ਼ਬਦ ਦੀ ਅੰਤਲੀ ਪੰਕਤੀ ਵਿੱਚ 'ਭਗਤਿ ਵਛਲੁ ਨਾਨਕ ਗਾਇਓ' ਦੇ ਅਰਥ ਪੰ. ਨਰੈਣ ਸਿੰਘ ਜੀ ਨੇ ਕੀਤੇ ਹਨ ਜੋ ਕਿ 'ਭਗਤਾਂ ਦੇ ਪਿਆਰੇ (ਗੁਰੂ) ਨਾਨਕ ਨੇ (ਤੇਰਾ ਜਸ) ਗਾਇਆ ਹੈ' ਕਰਨੇ ਠੀਕ ਨਹੀਂ ਹਨ ਕਿਉਂਕਿ 'ਨਾਨਕ' ਪਦ ਦੇ ਕਕੇ ਨੂੰ ਸਿਹਾਰੀ ਨਹੀਂ ਲਗੀ ਹੋਈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਨਾਮ ਦੀ ਬਖਸ਼ਿਸ਼ ਲਈ ਬੇਨਤੀ ਕੀਤੀ ਹੈ:-

**ਦਾਸ ਅਪੁਨੇ ਕਉ ਨਾਮੁ ਦੇਵਹੁ ॥ ਅਥਵਾ "ਨਾਮ ਸਿਮਰਾਵਹੁ ਸਰਨਿ ਸੂਰੇ ॥"**

ਸੋ, ਸਿਧਾਂਤ ਇਹ ਹੈ ਕਿ ਉਹ ਪ੍ਰਭੂ ਜੋ ਸਾਰੇ ਜੀਵ ਜੰਤੂਆਂ ਨੂੰ ਤਾਰਨ ਵਾਲਾ ਹੈ, ਨਾਮ-ਸਿਮਰਨ ਲਈ ਉਸ ਅਗੇ ਬੇਨਤੀ ਕਰਨੀ ਚਾਹੀਦੀ ਹੈ।

**ਧਨਾਸਰੀ ਮਹਲਾ ੫ ॥ ਹਲਤਿ ਸੁਖੁ ਪਲਤਿ ਸੁਖੁ, ਨਿਤ ਸੁਖੁ ਸਿਮਰਨੋ, ਨਾਮੁ ਗੋਬਿੰਦ ਕਾ ਸਦਾ ਲੀਜੈ ॥ ਮਿਟਹਿ ਕਮਾਣੇ ਪਾਪ ਚਿਰਾਣੇ, ਸਾਧ ਸੰਗਤਿ**

**ਮਿਲਿ ਮੁਆ ਜੀਜੈ ॥੧॥ਰਹਾਉ॥ ਰਾਜ ਜੋਬਨ ਬਿਸਰੰਤ ਹਰਿ, ਮਾਇਆ ਮਹਾ ਦੁਖੁ, ਏਹੁ ਮਹਾਂਤ ਕਹੈ ॥ ਆਸ ਪਿਆਸ ਰਮਣ ਹਰਿ ਕੀਰਤਨ, ਏਹੁ ਪਦਾਰਥੁ ਭਾਗਵੰਤੁ ਲਹੈ ॥੧॥ ਸਰਣਿ ਸਮਰਥ ਅਕਥ ਅਗੋਚਰਾ, ਪਤਿਤ ਉਧਾਰਣ ਨਾਮੁ ਤੇਰਾ ॥ ਅੰਤਰਜਾਮੀ ਨਾਨਕ ਕੇ ਸੁਆਮੀ, ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਕਹੈਂ ।

**ਪਦ ਅਰਥ** : ਹਲਤਿ-ਇਸ ਲੋਕ ਵਿਚ। ਪਲਤਿ-ਪਰਲੋਕ ਵਿੱਚ। ਨਿਤ-ਸਦਾ ਹੀ। ਮਿਟਹਿ-ਮਿੱਟ ਜਾਂਦੇ ਹਨ। ਕਮਾਣੇ-ਕਮਾਏ ਹੋਏ। ਪਾਪ ਚਿਰਾਣੇ-ਚਿਰਾਂ ਦੇ ਪਾਪ । ਮਿਲਿ-ਮਿਲ ਕੇ । ਮੁਆ-ਮੋਇਆ ਹੋਇਆ। ਜੀਜੈ-(ਆਤਮਿਕ ਜੀਵਨ ਦੀ ਪ੍ਰਾਪਤੀ ਹਿਤ) ਜੀ ਪੈਂਦਾ ਹੈ । ਜੋਬਨ-ਜੁਆਨੀ । ਬਿਸਰੰਤ-ਭੁਲਾ ਦੇਂਦੇ ਹਨ। ਮਹਾਂਤ-ਮਹਾਨ ਆਤਮਾ ਵਾਲੇ (ਸੰਤ ਜਨ)। ਕਹੈ-ਕਹਿੰਦੇ ਹਨ। ਆਸ ਪਿਆਸ-ਇੱਛਾ, ਤਾਂਘ। ਰਮਣ-ਸਿਮਰਨ। ਹਰਿ ਕੀਰਤਨ-ਹਰੀ ਦਾ ਜਸ, ਸਿਫਤਿ ਸਾਲਾਹ। ਭਾਗਵੰਤੁ-ਭਾਗਸ਼ਾਲੀ । ਲਹੈ-ਪ੍ਰਾਪਤ ਕਰਦਾ ਹੈ। ਸਰਣਿ ਸਮਰਥ-ਹੇ ਸ਼ਰਣ ਦੇਣ ਦੇ ਜੋਗ!। ਅਕਥ ਅਗੋਚਰਾ-ਹੇ ਨਾ ਕਥੇ ਜਾ ਸਕਣ ਵਾਲੇ, ਮਨ ਅਤੇ ਬਾਣੀ ਤੋਂ ਪਰੇ ਹਰੀ!। ਪਤਿਤ ਉਧਾਰਣ-ਪਤਿਤਾਂ ਨੂੰ ਬਚਾਉਣ ਵਾਲਾ। ਸਰਬਤ ਪੂਰਨ-ਸਭ ਜਗ੍ਹਾਂ ਪਰੀ ਪੂਰਨ ।

**ਅਰਥ** : (ਹੇ ਭਾਈ!) ਗੋਬਿੰਦ ਦਾ ਨਾਮ ਸਦਾ ਸਿਮਰਨਾ ਚਾਹੀਦਾ ਹੈ (ਕਿਉਂਕਿ ਨਾਮ) ਸਿਮਰਨ ਇਸ ਲੋਕ ਵਿੱਚ, ਪਰਲੋਕ ਵਿੱਚ ਸਦਾ ਸੁਖ (ਦੇਣ ਵਾਲਾ ਹੈ)। ਸਾਧ ਸੰਗਤ ਵਿੱਚ (ਨਾਮ ਸਿਮਰਨ ਨਾਲ) ਚਿਰਾਂ ਦੇ ਕੀਤੇ ਹੋਏ ਪਾਪ ਮਿੱਟ ਜਾਂਦੇ ਹਨ (ਅਤੇ) ਮੋਇਆ ਹੋਇਆ (ਮਨੁੱਖ, ਆਤਮਿਕ ਜੀਵਨ ਦੀ ਪ੍ਰਾਪਤੀ ਹਿਤ) ਜੀ ਪੈਂਦਾ ਹੈ ।੧।ਰਹਾਉ।

(ਹੇ ਭਾਈ!) ਮਹਾਤਮਾ (ਸੰਤ ਜਨ ਇਹ ਗਲ) ਆਖਦੇ ਹਨ ਕਿ ਰਾਜ ਅਤੇ ਜੁਆਨੀ ਹਰੀ ਨੂੰ ਭੁਲਾ ਦੇਂਦੇ ਹਨ, ਮਾਇਆ (ਦਾ ਮੋਹ ਵੀ) ਵੱਡਾ ਦੁਖ ਹੈ। ਹਰੀ ਦਾ ਜਸ ਗਾਉਣ ਦੀ ਇਛਾ ਤੇ ਤਾਂਘ, ਇਹ (ਉਤਮ) ਪਦਾਰਥ (ਕੋਈ) ਭਾਗਸ਼ਾਲੀ (ਮਨੁੱਖ ਹੀ) ਪ੍ਰਾਪਤ ਕਰਦਾ ਹੈ ।੧।

ਹੇ ਸ਼ਰਣ ਦੇਣ ਦੇ ਜੋਗ !, ਹੇ ਅਕੱਥ !, ਹੇ ਅਗੋਚਰ (ਪ੍ਰਭੂ !) ਤੇਰਾ ਨਾਮ ਪਾਪੀਆਂ ਨੂੰ ਤਾਰਣ ਵਾਲਾ ਹੈ । ਹੇ ਅੰਤਰਜਾਮੀ ! ਹੇ ਨਾਨਕ ਦੇ ਸੁਆਮੀ ! (ਤੂੰ) ਮੇਰਾ ਮਾਲਕ ਸਭ ਜਗ੍ਹਾ ਪਰੀ ਪੂਰਨ ਹੈਂ ।੨।੨।੫੪।

## ਅਰਥ ਭੇਦ ਅਤੇ ਨਿਰਣੈ

**ਰਾਜ ਜੋਬਨ ਬਿਸਰੰਤ ਹਰਿ, ਮਾਇਆ ਮਹਾ ਦੁਖੁ, ਏਹੁ ਮਹਾਂਤ ਕਹੈ ॥**

ਵੱਖ ਵੱਖ ਅਰਥ :

੧- ਹੇ ਹਰੀ ! ਤੇਰੀ ਮਾਯਾ ਨੇ ਰਾਜ ਜੋਬਨ ਮੇਂ ਲਗਾਇ ਕਰ ਇਸ ਜੀਵ ਕੋ ਤੁਝ ਸੇ ਵਿਸਰਾਇ ਦੀਆ

ਹੈ। ਇਹੀ ਇਸ ਕੋ ਵਡਾ ਭਾਰੀ ਦੁਖ ਹੈ ਐਸੇ ਆਪ ਕੇ ਸੰਤ ਮਹਾਤਮਾ ਉਚਾਰਨ ਕਰਤੇ ਹੈਂ। [ਫ.ਸ.

੧- ਹੇ ਭਾਈ! ਰਾਜ ਅਤੇ ਜਵਾਨੀ (ਦੋ ਹੁਲਾਰੇ) ਪਰਮਾਤਮਾ ਦਾ ਨਾਮ ਭੁਲਾ ਦੇਂਦੇ ਹਨ। ਮਾਇਆ ਦਾ ਮੋਹ ਵੱਡਾ ਦੁੱਖ (ਦਾ ਮੂਲ) ਹੈ ਇਹ ਗਲ ਮਹਾਂ ਪੁਰਖ ਦਸਦੇ ਹਨ। [ਦਰਪਣ

**ਨਿਰਣੈ** : ਦੋ ਤਰ੍ਹਾਂ ਦੇ ਅਰਥ ਕਰਨ ਨਾਲ ਪਾਠ ਉਚਾਰਨ ਸਮੇਂ ਬਿਸਰਾਮ ਲਾਉਣ ਵਿੱਚ ਵੀ ਫਰਕ ਪੈਂਦਾ ਹੈ । ਨੰ. ੧ ਵਾਲੇ ਦੇ ਅਰਥਾਂ ਅਨੁਸਾਰ 'ਮਾਇਆ' ਤੋਂ ਮਗਰੋਂ ਬਿਸਰਾਮ ਲਗਦਾ ਹੈ । ਨਾਲ ਹੀ 'ਹਰਿ' ਨੂੰ ਸੰਬੋਧਨ ਰੂਪ ਵਿੱਚ ਉਚਾਰਨ ਕੀਤਾ ਹੈ । ਨੰ. ੨ ਅਨੁਸਾਰ 'ਹਰਿ' ਤੋਂ ਬਾਅਦ ਬਿਸਰਾਮ ਲਗਦਾ ਹੈ । ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਨੰ. ੧ ਵਾਲੇ ਅਰਥ ਠੀਕ ਨਹੀਂ ਹਨ ।

## ਸਾਰੰਸ਼ ਅਤੇ ਸਿਧਾਂਤ

ਨਾਮ ਸਾਰੇ ਦੁਖ ਕੱਟਣ ਵਾਲਾ ਅਤੇ ਲੋਕ ਪਰਲੋਕ ਦੇ ਸੁਖ ਦੇਣ ਵਾਲਾ ਹੈ। ਨਾਮ ਸਿਮਰਨ ਦੀ ਇਕ ਕਣੀ ਜਗਿਆਸੂ ਦੇ ਜਨਮ ਜਨਮਾਂਤਰਾਂ ਦੇ ਪਾਪ ਕੱਟ ਦਿੰਦੀ ਹੈ।

ਰਾਜ, ਜੁਆਨੀ ਤੇ ਮਾਇਆ ਦੇ ਪ੍ਰਭਾਵ ਨਾਲ ਭਾਵ ਐਸ਼ਵਰਜ ਵਿਚ ਪ੍ਰਭੂ ਵਿਸਰ ਜਾਂਦਾ ਹੈ। ਇਸ ਦੇ ਫਲ ਸਰੂਪ ਅਨੇਕਾਂ ਦੁਖ ਮਨੁੱਖ ਨੂੰ ਆ ਘੇਰਦੇ ਹਨ। ਆਖ਼ਰ ਨਾਮ ਵਿਹੂਣੇ ਮਨੁੱਖ ਨੂੰ ਨਰਕਾਂ ਵਿਚ ਸੁਟਿਆ ਜਾਂਦਾ ਹੈ:-

**ਪ੍ਰਭ ਬਿਸਰਤ ਨਰਕ ਮਹਿ ਪਾਇਆ ॥**
**ਤਹ ਮਾਤ ਨ ਬੰਧੁ, ਨ ਮੀਤ ਨ ਜਾਇਆ ॥** **[ਪੰਨਾ ੧੦੦੫**

ਵਾਹਿਗੁਰੂ ਜੀ ਦੇ ਸਿਮਰਨ ਨਾਲ ਮਨੁੱਖ ਦਾ ਮਨ ਤਨ ਸੁਖੀ ਹੋ ਜਾਂਦਾ ਹੈ, ਨਵਾਂ ਜੀਵਨ ਮਿਲ ਜਾਂਦਾ ਹੈ ਜਦੋਂ ਕਿ ਨਾਮ ਵਿਸਰਨ ਨਾਲ ਦੁਖੀ ਹੋ ਜਾਂਦਾ ਹੈ। ਪ੍ਰਭੂ ਦੀ ਸਿਫਤਿ ਸਲਾਹ ਕਰਨ ਨਾਲ ਸਾਰੇ ਭਰਮ ਮਿੱਟ ਜਾਂਦੇ ਹਨ ਅਤੇ ਮਨੁੱਖ ਅਨੰਦਮਈ ਜੀਵਨ ਬਤੀਤ ਕਰਦਾ ਹੈ।

## ਧਨਾਸਰੀ ਮਹਲਾ ੫ ਘਰੁ ੧੨

**ੴ ਸਤਿਗੁਰ ਪ੍ਰਸਾਦਿ ॥ ਬੰਦਨਾ ਹਰਿ ਬੰਦਨਾ, ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥ ਵਡੈ ਭਾਗਿ, ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ, ਹਰਿ ਸੇਵਾ ॥ ੧ ॥ ਚਰਨ ਕਮਲ, ਜਾ ਕਾ ਮਨੁ ਰਾਪੈ ॥ ਸੋਗ ਅਗਨਿ, ਤਿਸੁ ਜਨ ਨ ਬਿਆਪੈ ॥੨॥ ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥ ੩ ॥ ਪਰ ਧਨ ਦੋਖ, ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥ ੪ ॥ ਤ੍ਰਿਸਨਾ ਅਗਨਿ, ਪ੍ਰਭਿ ਆਪਿ ਬੁਝਾਈ ॥ ਨਾਨਕ, ਉਧਰੇ ਪ੍ਰਭ ਸਰਣਾਈ ॥੫॥੧॥੫੫॥**

**ਪਦ ਅਰਥ** : ਬੰਦਨਾ-ਨਮਸਕਾਰ । ਗੋਪਾਲ ਰਾਇ-ਪ੍ਰਿਥਵੀ ਦੇ ਪਾਲਣ ਵਾਲਾ ਹਰੀ ਰਾਜਾ । ਭੇਟੇ-ਮਿਲੇ। ਗੁਰਦੇਵਾ-ਪ੍ਰਕਾਸ਼ ਰੂਪ ਗੁਰੂ। ਕੋਟਿ ਪਰਾਧ-ਕ੍ਰੋੜਾਂ ਪਾਪ। ਮਿਟੇ-ਦੂਰ ਹੋ ਗਏ। ਰਾਪੈ-ਰੰਗਿਆ ਜਾਵੇ। ਸੋਗ-ਚਿੰਤਾ । ਨ ਬਿਆਪੈ-ਨਹੀਂ ਲਗਦੀ । ਰੰਗੇ-ਪ੍ਰੇਮ ਨਾਲ । ਪਰ ਧਨੁ ਦੋਖ-ਪਰਾਏ ਧਨ ਦਾ ਦੋਸ਼

**ਅਰਥ :** (ਹੇ ਭਾਈ!) ਨਮਸਕਾਰ ਹੈ, ਹਰੀ ਨੂੰ ਨਮਸਕਾਰ ਹੈ। (ਉਸ) ਪ੍ਰਿਥਵੀ ਦੇ ਪਾਲਕ (ਹਰੀ) ਰਾਜੇ ਦੇ ਗੁਣ ਗਾਓ ।ਰਹਾਉ।

(ਹੇ ਭਾਈ!) ਵਡੇ ਭਾਗਾਂ ਨਾਲ ਪ੍ਰਕਾਸ਼ ਰੂਪ ਗੁਰੂ ਮਿਲੇ (ਅਤੇ ਉਸ) ਹਰੀ ਦੀ ਸੇਵਾ (ਕਰਨ ਨਾਲ) ਕ੍ਰੋੜਾਂ ਪਾਪ ਮਿਟ ਗਏ ।੧।

(ਹੇ ਭਾਈ!) ਜਿਸ (ਜਨ) ਦਾ ਮਨ (ਹਰੀ ਦੇ) ਚਰਨ ਕਮਲਾਂ ਨਾਲ ਰੰਗਿਆ ਜਾਵੇ, ਉਸ ਜਨ ਨੂੰ (ਕੋਈ) ਚਿੰਤਾ ਦੀ ਅੱਗ ਨਹੀਂ ਲਗ ਸਕਦੀ ।੨।

(ਹੇ ਭਾਈ!) ਸਾਧ (ਗੁਰੂ ਦੇ) ਸੰਗ ਨਾਲ (ਸੰਸਾਰ ਸਾਗਰ ਤੋਂ) ਪਾਰ ਹੋ ਜਾਈਦਾ ਹੈ। (ਇਸ ਲਈ ਉਸ) ਨਿਰਭਉ ਹਰੀ ਦਾ ਨਾਮ ਪ੍ਰੇਮ ਨਾਲ ਜਪਿਆ ਕਰੋ ।੩।

(ਹੇ ਭਾਈ! ਨਾਮ ਜਪਣ ਕਰਕੇ) ਪਰਾਏ ਧਨ ਦਾ ਦੋਸ਼ (ਅਤੇ ਹੋਰ) ਕੋਈ ਪਾਪ (ਕਰਮ) ਜੀਵ ਤੋਂ ਨਹੀਂ ਹੁੰਦਾ (ਅਤੇ) ਨਾ ਹੀ ਅਵੈੜਾ ਜਮ (ਉਸ ਦੇ) ਨੇੜੇ ਆਉਂਦਾ ਹੈ ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਣ ਗਾਉਣ ਵਾਲੇ ਮਨੁੱਖਾਂ ਦੀ) ਤ੍ਰਿਸ਼ਨਾ ਰੂਪੀ ਅੱਗ ਪ੍ਰਭੂ ਨੇ ਆਪ ਬੁਝਾ ਦਿਤੀ ਹੈ (ਅਤੇ) ਪ੍ਰਭੂ ਦੀ ਸ਼ਰਨ (ਪੈ ਕੇ ਅਨੇਕਾਂ ਜੀਵ ਦੁੱਖਾਂ ਤੋਂ) ਬਚ ਗਏ ਹਨ ।੫।੧।੫੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਨੂੰ ਨਮਸਕਾਰ ਕਰਕੇ ਪਰਮੇਸ਼ਰ ਦੇ ਗੁਣ ਗਾਉਣੇ ਚਾਹੀਦੇ ਹਨ। ਵਡੇਭਾਗਾਂ ਨਾਲ ਪ੍ਰਕਾਸ਼ ਰੂਪ ਤੇ ਪੂਜਣ ਯੋਗ ਗੁਰੂ ਦਾ ਮਿਲਾਪ ਹੁੰਦਾ ਹੈ, ਜਿਸ ਦੀ ਬਰਕਤ ਨਾਲ ਕ੍ਰੋੜਾਂ ਪਾਪ ਨਾਸ਼ ਹੋ ਜਾਂਦੇ ਹਨ ਅਤੇ ਮਨ ਪ੍ਰਭੂ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ। ਪਰਾਏ ਧਨ ਦਾ ਲਾਲਚ ਤੇ ਬਦਫ਼ੈਲੀਆਂ ਦਾ ਖ਼ਾਤਮਾ ਹੋ ਜਾਂਦਾ ਹੈ ।

**ਧਨਾਸਰੀ ਮਹਲਾ ੫ ॥ ਤ੍ਰਿਪਤਿ ਭਈ, ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ, ਨਾਮੁ ਧਿਆਇਆ ॥੧॥ ਜੀਵਨਾ ਹਰਿ ਜੀਵਨਾ॥ ਜੀਵਨੁ, ਹਰਿ ਜਪਿ ਸਾਧ ਸੰਗਿ ॥੧॥ਰਹਾਉ॥ ਅਨਿਕ ਪ੍ਰਕਾਰੀ ਬਸਤ੍ਰ ਓਢਾਏ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥੨॥ ਹਸਤੀ ਰਥ ਅਸੁ ਅਸਵਾਰੀ॥ ਹਰਿ ਕਾ ਮਾਰਗੁ ਰਿਦੈ ਨਿਹਾਰੀ॥੩॥ ਮਨ ਤਨ ਅੰਤਰਿ ਚਰਨ ਧਿਆਇਆ॥ ਹਰਿ ਸੁਖ ਨਿਧਾਨੁ, ਨਾਨਕ ਦਾਸਿ ਪਾਇਆ ॥੪॥੨॥੫੬॥**

**ਪਦ ਅਰਥ :** ਤ੍ਰਿਪਤਿ-ਤ੍ਰਿਪਤੀ, ਸ਼ਾਂਤੀ। ਮਨਿ-ਮਨ ਵਿੱਚ। ਤਨਿ-ਸਰੀਰ, ਹਿਰਦੇ ਵਿੱਚ। ਅਨਿਕ ਪ੍ਰਕਾਰੀ-ਕਈ ਕਿਸਮਾਂ ਦੇ। ਬਸਤ੍ਰ-ਕਪੜੇ। ਓਢਾਏ-ਪਹਿਨ ਲਏ। ਹਸਤੀ-ਹਾਥੀ। ਅਸੁ-ਘੋੜੇ। ਨਿਹਾਰੀ-ਵੇਖਦਾ ਹੈ। ਦਾਸਿ-(ਉਸ) ਦਾਸ ਨੇ।

**ਅਰਥ :** (ਹੇ ਭਾਈ! ਜਿਸ ਮਨੁੱਖ ਨੇ ਆਪਣੇ) ਮਨ ਵਿੱਚ ਹਿਰਦੇ ਵਿੱਚ ਅਤੇ ਰਸਨਾ ਨਾਲ (ਹਰੀ ਦਾ) ਨਾਮ ਸਿਮਰਿਆ ਹੈ (ਉਸ ਨੇ ਜਾਣੋ) ਸੱਚ ਰੂਪ ਭੋਜਨ ਛੱਕ ਲਿਆ ਹੈ (ਅਤੇ ਉਸ ਦੇ ਮਨ ਦੀ) ਤ੍ਰਿਪਤੀ ਹੋ ਗਈ ਹੈ।੧।

(ਹੇ ਭਾਈ! ਅਸਲੀ) ਜੀਵਨ ਹਰੀ (ਦੇ ਸਿਮਰਨ ਵਿੱਚ ਲਗ ਕੇ) ਜੀਊਣਾ ਹੈ। ਸਾਧ ਸੰਗਤ ਵਿੱਚ (ਬੈਠ ਕੇ) ਹਰੀ ਨੂੰ ਸਿਮਰ (ਇਹ ਅਮੋਲਕ) ਜੀਵਨ ਹੈ।੧।ਰਹਾਉ।

(ਹੇ ਭਾਈ! ਜਿਸ ਮਨੁੱਖ ਨੇ) ਦਿਨ ਰਾਤ ਕੀਰਤਨ (ਅਥਵਾ) ਹਰੀ ਦੇ ਗੁਣ ਗਾਇਨ ਕੀਤੇ (ਮਾਨੋ ਉਸ ਨੇ ਮਾਨੋ) ਅਨੇਕ ਕਿਸਮਾਂ ਦੇ ਕਪੜੇ ਪਹਿਨ ਲਏ ਹਨ।੨।

(ਜੋ ਮਨੁੱਖ) ਹਿਰਦੇ ਵਿੱਚ ਹਰੀ (ਮਿਲਾਪ) ਦਾ ਰਸਤਾ ਵੇਖਦਾ ਹੈ, (ਉਸ ਨੇ ਮਾਨੋ) ਹਾਥੀ, ਰੱਥ (ਅਤੇ) ਘੋੜੇ ਦੀ ਸਵਾਰੀ ਕਰ ਲਈ ਹੈ।੩।

(ਹੇ ਭਾਈ! ਜਿਸ ਨੇ) ਮਨ ਤੇ ਸਰੀਰ ਅੰਦਰ (ਹਰੀ ਦੇ) ਚਰਨਾਂ ਦਾ ਧਿਆਨ ਕੀਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਦਾਸ ਨੇ ਸੁਖਾਂ ਦਾ ਖ਼ਜ਼ਾਨਾ ਹਰੀ ਪਾ ਲਿਆ ਹੈ।੪।੨।੫੬।

## ਸਾਰੰਸ਼ ਅਤੇ ਸਿਧਾਂਤ

ਅਸਲੀ ਜੀਵਨ ਸਾਧ ਸੰਗਤ ਵਿੱਚ ਪਰਮੇਸ਼ਰ ਦਾ ਨਾਮ ਜਪਣ ਨਾਲ ਬਣਦਾ ਹੈ। ਪ੍ਰਭੂ ਦੀ ਸਿਫਤਿ ਸਲਾਹ ਕਰਨ ਨਾਲ ਹਰ ਤਰ੍ਹਾਂ ਦੇ ਖਾਣੇ, ਵੰਨ-ਸੁਵੰਨੇ ਕਪੜੇ, ਸਵਾਰੀ ਅਤੇ ਹਰ ਪ੍ਰਕਾਰ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

**ਧਨਾਸਰੀ ਮਹਲਾ ੫ ॥ ਗੁਰ ਕੇ ਚਰਨ, ਜੀਅ ਕਾ ਨਿਸਤਾਰਾ ॥ ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ਰਹਾਉ॥ ਕੋਈ ਹੋਆ ਕ੍ਰਮ ਰਤੁ, ਕੋਈ ਤੀਰਥ ਨਾਇਆ ॥ ਦਾਸੀ, ਹਰਿ ਕਾ ਨਾਮੁ ਧਿਆਇਆ ॥੧॥ ਬੰਧਨ ਕਾਟਨਹਾਰੁ ਸੁਆਮੀ ॥ ਜਨ ਨਾਨਕ ਸਿਮਰੈ ਅੰਤਰਜਾਮੀ ॥੨॥੩॥੫੭॥**

**ਪਦ ਅਰਥ** : ਜੀਅ ਕਾ-ਜਿੰਦ ਦਾ। ਨਿਸਤਾਰਾ-ਪਾਰ ਉਤਾਰਾ। ਜਿਨਿ-ਜਿਸ (ਗੁਰੂ) ਨੇ। ਤਾਰਾ-ਤਾਰ ਦਿੱਤਾ। ਕ੍ਰਮ ਰਤੁ-ਕਰਮ ਕਾਂਡਾਂ ਦਾ ਪ੍ਰੇਮੀ। ਨਾਇਆ-ਨ੍ਹਾਤਾ, ਇਸ਼ਨਾਨ ਕੀਤਾ। ਦਾਸੀ-ਦਾਸਾਂ ਨੇ। ਕਾਟਨਹਾਰੁ-ਕੱਟਣ ਵਾਲਾ।

**ਅਰਥ** :(ਹੇ ਭਾਈ!) ਜਿਸ ਗੁਰੂ ਨੇ ਇਕ ਖਿਨ ਵਿੱਚ (ਜੀਵ ਨੂੰ) ਸੰਸਾਰ ਸਮੁੰਦਰ ਤੋਂ ਪਾਰ ਕਰ ਦਿੱਤਾ, (ਉਸ) ਗੁਰੂ ਦੇ ਚਰਨ (ਮਾਨੋ) ਜਿੰਦ ਦੇ ਪਾਰ ਉਤਾਰੇ ਦਾ(ਸਾਧਨ) ਹਨ।੧।ਰਹਾਉ।

(ਹੇ ਭਾਈ ! ਸੰਸਾਰ ਵਲ ਨਜ਼ਰ ਮਾਰੋ) ਕੋਈ (ਮਨੁੱਖ) ਕਰਮ ਕਾਂਡਾਂ ਦਾ ਪ੍ਰੇਮੀ ਹੋ ਗਿਆ, ਕੋਈ ਤੀਰਥਾਂ ਤੇ ਨਹਾਉਂਦਾ ਫਿਰਿਆ, (ਪਰ ਹਰੀ ਦੇ) ਦਾਸਾਂ ਨੇ (ਕੇਵਲ ਹਰੀ ਦਾ) ਨਾਮ ਹੀ ਸਿਮਰਿਆ।੧।

(ਹੇ ਭਾਈ!) ਦਾਸ ਨਾਨਕ (ਉਸ) ਅੰਤਰਜਾਮੀ (ਪ੍ਰਭੂ) ਨੂੰ ਸਿਮਰਦਾ ਹੈ (ਜੋ) ਸੁਆਮੀ (ਹਰ ਪ੍ਰਕਾਰ ਦੇ) ਬੰਧਨ ਕੱਟਣ ਵਾਲਾ ਹੈ।੨।੩।੫੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨਾਂ ਤੋਂ ਭਾਵ ਗੁਰੂ ਦਾ ਸ਼ਬਦ ਹੈ। ਗੁਰੂ ਦਾ ਸ਼ਬਦ ਕ੍ਰੋੜਾਂ ਪਾਪ ਕਰਮਾਂ ਨੂੰ ਕੱਟ ਦਿੰਦਾ ਹੈ। ਇਸ ਲਈ ਸਾਰੇ ਕਰਮਾਂ ਨਾਲੋਂ ਹਰੀ ਦਾ ਨਾਮ ਸਿਮਰਨਾ ਸ੍ਰੇਸ਼ਟ ਕਰਮ ਹੈ:-

**ੳ- ਸਰਬ ਧਰਮ ਮਹਿ ਸ੍ਰੇਸਟਿ ਧਰਮੁ ॥**

ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ [ਪੰਨਾ ੨੬੬

ਅ- ਰਾਮਾਨੰਦ, ਸੁਆਮੀ ਰਮਤ ਬ੍ਰਹਮ ॥

ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ [ਪੰਨਾ ੧੧੯੫

**ਧਨਾਸਰੀ ਮਹਲਾ ੫ ॥ ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥ ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥ ੧ ॥ ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥**

**ਪਦ ਅਰਥ** : ਕਿਤੈ ਪ੍ਰਕਾਰਿ-ਕਿਸੇ ਤਰ੍ਹਾਂ ਭੀ। ਨ ਤੂਟਉ-ਨਾ ਟੁੱਟੇ। ਨਿਰਮਲ-ਪਵਿੱਤਰ। ਰੀਤਿ-ਜੀਵਨ ਜੁਗਤੀ। ਜੀਅ-ਜਿੰਦ। ਬੰਧੁ-ਬੰਨਾ, ਰੋਕ। ਲਾਗਉ-ਲਗਾ ਰਹੇ ਬਣਿਆ ਰਹੇ। ਨੇਹੁ-ਪ੍ਰੇਮ।

**ਅਰਥ** : (ਹੇ ਵਾਹਿਗੁਰੂ!) ਕਿਸੇ ਤਰ੍ਹਾਂ ਭੀ (ਤੇਰੇ ਨਾਲੋਂ ਮੇਰੀ) ਪ੍ਰੀਤਿ ਨਾ ਤੁਟੇ, ਤੇਰੇ ਦਾਸ ਦੀ ਇਹ ਪਵਿੱਤਰ (ਜੀਵਨ) ਜੁਗਤੀ (ਸਦਾ ਹੀ ਹਿਰਦੇ ਵਿੱਚ ਬਣੀ ਰਹਿੰਦੀ ਹੈ) ।੧।ਰਹਾਉ।

(ਦਾਸ ਨੂੰ ਆਪਣੀ) ਜਿੰਦ ਪ੍ਰਾਣ ਮਨ ਤੇ ਧਨ ਨਾਲੋਂ (ਭੀ ਪ੍ਰਭੂ) ਪਿਆਰਾ (ਲਗਦਾ ਹੈ ਕਿਉਂਕਿ ਉਹ) ਹਰੀ ਹੰਕਾਰ ਨੂੰ ਰੋਕ ਪਾਉਣ ਵਾਲਾ ਹੈ।੧।

(ਹੇ ਪ੍ਰਭੂ!) ਨਾਨਕ ਦੀ ਇਹ ਬੇਨਤੀ ਹੈ ਕਿ ਤੇਰੇ ਚਰਨ ਕਮਲਾਂ ਨਾਲ (ਸਦਾ ਹੀ) ਪ੍ਰੇਮ ਬਣਿਆ ਰਹੇ।੨।੪।੫੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਕਿਸੇ ਤਰ੍ਹਾਂ ਭੀ ਸੇਵਕ ਦੀ ਪਰਮੇਸ਼ਰ ਨਾਲੋਂ ਪ੍ਰੀਤੀ ਨਾ ਤੁੱਟੇ, ਸਾਈਂ ਦੇ ਚਰਨ ਕਮਲਾਂ ਨਾਲ ਸਦਾ ਪ੍ਰੇਮ ਬਣਿਆ ਰਹੇ । ਸੇਵਕ ਦੇ ਹਿਰਦੇ ਵਿਚੋਂ ਅਜਿਹੀ ਭਾਵਨਾ ਉਠੇ :-

**ਚਰਨ ਕਮਲ ਸਿਉ ਲਾਗੈ ਪ੍ਰੀਤਿ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥**[ਪੰ. ੨੮੯

## ੧ੴ ਸਤਿਗੁਰ ਪ੍ਰਸਾਦਿ ॥

**ਧਨਾਸਰੀ ਮਹਲਾ ੯ ॥ ਕਾਹੇ ਰੇ, ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥੧॥ਰਹਾਉ॥ ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੈ ਨਿਰੰਤਰਿ, ਘਟ ਹੀ ਖੋਜਹੁ ਭਾਈ ॥੧॥ ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ ॥ ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ ॥੨॥੧॥**

**ਪਦ ਅਰਥ** : ਕਾਹੇ-ਕਾਹਦੇ ਲਈ?। ਰੇ-ਹੇ ਭਾਈ!। ਬਨ-ਜੰਗਲ। ਖੋਜਨਿ-(ਰੱਬ ਨੂੰ) ਲੱਭਣ ਵਾਸਤੇ। ਨਿਵਾਸੀ-ਵਸਣ ਵਾਲਾ। ਅਲੇਪਾ-ਨਿਰਲੇਪ। ਸਮਾਈ-ਸਮਾਅ (ਭਾਵ ਵਸ) ਰਿਹਾ ਹੈ। ਪੁਹਪ

ਮਧਿ-ਫੁਲ ਵਿੱਚ। ਮੁਕਰ ਮਾਹਿ-ਸ਼ੀਸ਼ੇ ਵਿੱਚ। ਛਾਈ-ਸਾਇਆ, ਪ੍ਰਤਿਬਿੰਬ । ਨਿਰੰਤਰਿ-ਇਕ ਰਸ। ਘਟਿ ਹੀ ਭੀਤਰਿ-ਹਿਰਦੇ ਵਿੱਚ ਹੀ। ਬਤਾਈ-ਦਸਦਾ ਹੈ। ਬਿਨ ਆਪਾ ਚੀਨੈ-ਆਪਾ (ਮੂਲ) ਪਛਾਣੇ ਬਿਨਾ। ਭ੍ਰਮ ਕੀ-ਭਟਕਣਾ ਦੀ। ਕਾਈ-ਸਾਂਵਲ (ਪਾਣੀ ਉਤੇ ਜੰਮਿਆ ਹੋਇਆ ਸਾਵਾ ਜਾਲਾ)।

**ਅਰਥ** : ਹੇ ਭਾਈ!ਕਾਹਦੇ ਲਈ (ਤੂੰ) ਜੰਗਲ ਵਿੱਚ (ਰੱਬ) ਢੂੰਢਣ (ਵਾਸਤੇ) ਜਾਂਦਾ ਹੈ?। (ਉਹ ਪਰਮੇਸ਼ਰ) ਸਭ ਥਾਂ ਵਿਆਪਕ ਹੈ ਅਤੇ ਸਦਾ ਨਿਰਲੇਪ (ਹਰੀ) ਤੇਰੇ ਨਾਲ ਹੀ ਵਸ ਰਹਿਆ ਹੈ।੧।ਰਹਾਉ।

(ਹੇ ਭਾਈ!) ਫੁਲਾਂ ਵਿੱਚ ਜਿਸ ਤਰ੍ਹਾਂ ਵਾਸ਼ਨਾ (ਸੁਗੰਧੀ) ਵਸਦੀ ਹੈ, ਸ਼ੀਸ਼ੇ ਵਿੱਚ ਜਿਸ ਤਰ੍ਹਾਂ ਮਨੁੱਖੀ ਚਿਹਰੇ ਦਾ ਪ੍ਰਤਿਬਿੰਬ ਦਿਖਾਈ ਦਿੰਦਾ ਹੈ, ਇਸੇ ਤਰ੍ਹਾਂ ਹਰੀ (ਤੇਰੇ ਹਿਰਦੇ ਵਿੱਚ) ਇਕ ਰਸ ਵਸ ਰਿਹਾ ਹੈ, (ਸੋ ਉਸ ਹਰੀ ਨੂੰ) ਤੁਸੀਂ ਆਪਣੇ ਹਿਰਦੇ ਵਿੱਚ ਹੀ ਲਭੋ ।੧।

(ਹੇ ਭਾਈ!) ਗੁਰੂ ਦਾ ਗਿਆਨ ਇਹ (ਮਾਰਗ) ਦਸਦਾ ਹੈ ਕਿ ਬਾਹਰ (ਅਤੇ ਦਿਲ) ਅੰਦਰ (ਭਾਵ ਸਭ ਥਾਵਾਂ ਤੇ) ਇਕੋ ਹਰੀ ਨੂੰ ਹੀ ਦੇਖੋ। ਦਾਸ ਨਾਨਕ (ਆਖਦਾ ਹੈ ਕਿ) ਆਪਣਾ ਆਪ ਸਮਝੇ ਤੋਂ ਬਿਨਾ (ਮਨ ਤੋਂ) ਸੰਸੇ ਦੀ ਸਾਵਲ ਦੂਰ ਨਹੀਂ ਹੁੰਦੀ ਹੈ।੨।੧।

## ਅਰਥ ਭੇਦ ਅਤੇ ਨਿਰਣੈ

**ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ ॥**

ਹੁਣ ਤੱਕ ਹੋਏ ਟੀਕਾਕਾਕਾਰਾਂ ਨੇ 'ਮੁਕਰ' ਪਦ ਦਾ ਅਰਥ 'ਸ਼ੀਸ਼ਾ' ਹੀ ਕੀਤਾ ਹੈ ਪਰ ਅਜੋਕੇ ਪ੍ਰੋਫੈਸਰ ਕਹਿੰਦੇ ਹਨ ਕਿ ਇਹ ਅਰਥ ਵਿਗਿਆਨਕ ਪਖੋਂ ਅਧੂਰੇ ਹਨ, ਗੁਰਮਤਿ ਦੀ ਕਸਵੱਟੀ ਤੇ ਵੀ ਪੂਰੇ ਨਹੀਂ ਉਤਰਦੇ। 'ਮੁਕਰ' ਪਦ ਸੰਗਿਆਵਾਚੀ ਹੈ। ਇਸ ਦੇ ਅਗੇ 'ਮਾਹਿ' ਸੰਬੰਧਕੀ ਪਦ ਆਉਣ ਕਰਕੇ ਇਹਦੇ 'ਰ' ਦਾ ਔਂਕੜ ਲਹਿ ਗਿਆ ਹੈ। 'ਮੁਕਰੁ' ਸੰਸਕ੍ਰਿਤ ਦਾ ਸ਼ਬਦ ਹੈ ਜਿਸਦੇ ਅਰਥ ਹਨ ਦਰਪਣ, ਸ਼ੀਸ਼ਾ ਪਰ ਕ੍ਰਿਆ ਰੂਪ ਵਿੱਚ ਇਸ ਦੇ ਅਰਥ ਕਿਸੇ ਗਲ ਤੋਂ ਇਨਕਾਰ ਕਰਨਾ ਹਨ। ਜਿਵੇਂ ਕਿ ਜਪੁ ਬਾਣੀ ਵਿੱਚ ਇਸ ਪਦ ਦੀ ਵਰਤੋਂ ਕੀਤੀ ਗਈ ਹੈ :

**'ਕੇਤੇ ਲੈ ਲੈ ਮੁਕਰ ਪਾਹਿ'**

'ਮੁਕਰ' ਸ਼ਬਦ ਮੂਲ ਰੂਪ ਵਿਚ ਸੰਸਕ੍ਰਿਤ ਦਾ ਹੈ ਜਿਦੇ ਅਰਥ ਹਨ - ਸ਼ੀਸ਼ਾ, ਮਵਲਸਰੀ ਦਾ ਦਰਖਤ ਆਦਿ । ਇਸ ਬਾਰੇ ਵੇਖੋ 'ਥਾਈ' ਭਾਸ਼ਾ ਅਤੇ ਸੰਸਕ੍ਰਿਤ-ਇੰਗਲਿਸ਼ ਦੀ ਡਿਕਸ਼ਨਰੀ । 'ਛਾਈ' ਦੇ ਅਰਥ ਛਾਂ ਅਤੇ ਸੁਆਸ, ਦਾਗ ਆਦਿ ਹਨ ।

ਇਸ ਵਿਚ ਸੰਦੇਹ ਨਹੀਂ ਕਿ 'ਮੁਕਰ' (ਸ਼ੀਸੇ) ਵਿਚੋਂ ਮੂੰਹ ਚਿਹਰਾ (ਸਾਇਆ) ਦੇਖਿਆ ਜਾਂਦਾ ਹੈ ਪਰ ਉਹ ਸਾਇਆ ਸ਼ੀਸੇ ਵਿਚ ਸਦਾ ਲਈ ਨਹੀਂ ਰਹਿੰਦਾ ਜਿਵੇਂ ਪੁਹਪ (ਫੁਲਾਂ) ਵਿਚ ਵਾਸ਼ਨਾ (ਸੁਗੰਧੀ) ਵਸਦੀ ਹੈ। ਇਥੇ ਪ੍ਰਭੂ ਦੀ ਹੋਂਦ ਨੂੰ ਦਰਸਾਉਣ ਦਾ ਪ੍ਰਮਾਣ ਦਿਤਾ ਜਾ ਰਿਹਾ ਹੈ ਜਿਵੇਂ ਫੁਲਾਂ ਵਿਚ ਸੁਗੰਧੀ ਹੈ ਤਿਵੇਂ ਹਰੀ ਹਰੇਕ ਹਿਰਦੇ ਵਿਚ ਵਸਦਾ ਹੈ ਅਤੇ ਉਸ ਨੂੰ ਹਿਰਦੇ ਵਿਚੋਂ ਲਭੋ । ਇਸੇ

ਤਰ੍ਹਾਂ ਹੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹੋਰ ਉਦਾਰਣਾ ਰਾਹੀਂ ਵੀ ਸਾਨੂੰ ਸੇਧ ਬਖਸ਼ੀ ਹੈ :-

**ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ ॥**

**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥**

ਇਥੇ ਵੀ ਬਨਸਪਤੀ ਦੇ ਅੰਦਰ ਅੱਗ ਅਤੇ ਦੁਧ ਦੇ ਵਿਚ ਘਿਉ ਦੀ ਹੋਂਦ ਵਾਲੀ ਗਲ ਕੀਤੀ ਹੈ । ਸੋ ਇਥੇ 'ਮੁਕਰ' ਦੇ ਅਰਥ ਸ਼ੀਸ਼ੇ ਨਾਲੋਂ 'ਮਵਲਸਰੀ' ਕਰਨੇ ਵਿਗਿਆਨਕ ਅਤੇ ਗੁਰਬਾਣੀ ਵਿਚ ਵਰਤੇ ਹੋਏ ਪ੍ਰਮਾਣਾ ਦੇ ਅਨਕੂਲ ਹਨ ਕਿਉਂਕਿ ਮਵਲਸਰੀ ਵਿਚ ਸੁਗੰਧ ਦੀ ਸਦੀਵੀ ਹੋਂਦ ਹੈ। ਕਈ ਸਾਲ ਹੋਏ ਇਕ ਵਿਦਵਾਨ ਨੇ ਇਕ ਪੁਸਤਕ ਜੋ ਉਰਦੂ ਵਿਚ ਲਿਖੀ ਸੀ ਉਸਨੇ 'ਮੁਕਰ' ਦੇ ਇਹੋ ਅਰਥ ਕੀਤੇ ਸਨ । ਇਹ ਅਰਥ ਨਿਰੰਤਰ ਵਾਲੇ ਸਿਧਾਂਤ ਨਾਲ ਮੇਲ ਖਾਂਦੇ ਹਨ, ਸ਼ੀਸ਼ੇ ਵਾਲੇ ਅਰਥਾਂ ਵਿਚ ਨਿਰੰਤਰਤਾ ਦੀ ਘਾਟ ਹੈ । ਇਹ ਅਰਥ ਪ੍ਰਿੰ. ਸਤਿਬੀਰ ਸਿੰਘ ਤੇ ਕੁਝ ਹੋਰ ਵਿਦਵਾਨਾਂ ਨਾਲ ਵੀਚਾਰ ਕਰਨ ਮਗਰੋਂ ਦਿਤੇ ਸਨ । ਪੁਰਾਤਨ ਵਿਚਾਰਵਾਨਾਂ ਨੂੰ ਇਹ ਅਰਥ ਓਪਰੇ ਜਿਹੇ ਲਗਦੇ ਹਨ । ਜੇ ਕੋਈ ਖੋਜੀ 'ਮੁਕਰ' ਪਦ ਦੇ ਅਰਥਾਂ ਬਾਰੇ ਹੋਰ ਵਧੇਰੇ ਚਾਨਣ ਪਾ ਸਕੇ ਅਤੇ ਇਹ ਸਿਧ ਕਰ ਸਕੇ ਕਿ ਸ਼ੀਸ਼ੇ ਵਿਚ ਮਨੁਖੀ ਸਾਇਆ ਹਰ ਵੇਲੇ ਰਹਿੰਦਾ ਹੈ ਤਾਂ ਉਸ ਨੂੰ 'ਜੀ ਆਇਆਂ' ਆਖਿਆ ਜਾਵੇਗਾ।

## ਸਾਰੰਸ਼ ਅਤੇ ਸਿਧਾਂਤ

ਰਬ ਬਾਹਰ ਜੰਗਲਾਂ ਬੇਲਿਆਂ ਵਿਚ ਨਹੀਂ ਵਸਦਾ । ਉਹ ਤਾਂ ਹਿਰਦੇ ਵਿਚ ਬਿਰਾਜਮਾਨ ਹੈ । ਉਹ ਇਹਨਾਂ ਨੇਤਰਾਂ ਦੇ ਵੇਖਣ ਦਾ ਵਿਸ਼ਾ ਨਹੀਂ, ਸੁਗੰਧੀ ਵਾਂਗੂ ਸੁੰਘਣਾ ਹੈ ਭਾਵ ਉਸ ਦੀ ਹੋਂਦ ਨੂੰ ਅਨੁਭਵ ਕਰਨਾ ਹੈ। ਗੁਰੂ ਦਾ ਗਿਆਨ ਇਹ ਸਿਧਾਂਤ ਪ੍ਰਗਟ ਕਰਦਾ ਹੈ :

**ਅੰਤਰਿ ਬਸੈ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥** [ਪੰਨਾ ੨੯੪

ਪਰ ਆਪਣੇ ਆਪ ਨੂੰ ਸਮਝੇ ਬਿਨਾ ਮਨ ਦੀ ਮੈਲ ਦੂਰ ਨਹੀਂ ਹੁੰਦੀ । ਇਸ ਲਈ ਆਪਾ ਚੀਨਣ ਦੀ ਜਾਚ ਗੁਰਬਾਣੀ ਪਾਸੋਂ ਸਿਖਣੀ ਹੈ ।

**ਧਨਾਸਰੀ ਮਹਲਾ ੯ ॥ ਸਾਧੋ, ਇਹੁ ਜਗੁ ਭਰਮੁ ਭੁਲਾਨਾ ॥ ਰਾਮ ਨਾਮ ਕਾ ਸਿਮਰਨੁ ਛੋਡਿਆ, ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥ ਮਾਤ ਪਿਤਾ ਭਾਈ ਸੁਤ ਬਨਿਤਾ, ਤਾ ਕੈ ਰਸਿ ਲਪਟਾਨਾ ॥ ਜੋਬਨੁ ਧਨੁ ਪ੍ਰਭਤਾ ਕੈ ਮਦ ਮੈ, ਅਹਿਨਿਸਿ ਰਹੈ ਦਿਵਾਨਾ ॥੧॥ ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਮਨੁ ਨ ਲਗਾਨਾ ॥ ਜਨ ਨਾਨਕ ਕੋਟਨ ਮੈ ਕਿਨਹੂ, ਗੁਰਮੁਖਿ ਹੋਇ ਪਛਾਨਾ ॥੨॥੨॥**

**ਪਦ ਅਰਥ** : ਭੁਲਾਨਾ-ਭੁਲਾਇਆ ਹੋਇਆ । ਹਾਥਿ-ਹੱਥ ਵਿੱਚ । ਬਿਕਾਨਾ-ਵਿੱਕ ਗਿਆ ਹੈ । ਸੁਤ-ਪੁੱਤਰ । ਬਨਿਤਾ-ਇਸਤ੍ਰੀ । ਰਸਿ-ਸੁਆਦ (ਮੋਹ) ਵਿਚ । ਲਪਟਾਨਾ-ਲਪੇਟਿਆ ਫਸਿਆ ਹੋਇਆ ਹੈ । ਜੋਬਨ-ਜੁਆਨੀ । ਧਨੁ-ਦੌਲਤ । ਪ੍ਰਭਤਾ-ਪ੍ਰਸਿਧੀ । ਮਦ ਮੈ-ਨਸ਼ੇ ਵਿਚ । ਅਹਿਨਿਸਿ-ਦਿਨ ਰਾਤ । ਦਿਵਾਨਾ-ਪਾਗਲ । ਕੋਟਨ ਮੈਂ-ਕ੍ਰੋੜਾਂ ਵਿਚੋਂ । ਕਿਨਹੂ-ਕਿਸੇ ਨੇ ।

**ਅਰਥ** : ਹੇ ਸਾਧੂ (ਜਨੋ !) ਇਹ ਜਗਤ (ਮਾਇਆ ਦੇ) ਭਰਮ ਵਿਚ ਭੁਲਾਇਆ ਹੋਇਆ ਹੈ (ਜਿਸ ਕਰਕੇ ਇਸ ਨੇ) ਰਾਮ ਨਾਮ ਦਾ ਸਿਮਰਨ ਛੱਡ ਦਿੱਤਾ ਹੈ (ਅਤੇ) ਮਾਇਆ ਦੇ ਹੱਥਾਂ ਵਿਚ ਵਿੱਕ ਗਿਆ ਹੈ।੧।ਰਹਾਉ।

(ਹੇ ਸੰਤ ਜਨੋ ! ਇਹ ਜਗਤ) ਮਾਂ, ਪਿਉ, ਭਰਾ, ਪੁੱਤਰ, ਇਸਤ੍ਰੀ, ਉਨ੍ਹਾਂ ਦੇ ਮੋਹ ਵਿਚ ਫਸਿਆ ਪਿਆ ਹੈ। ਜੁਆਨੀ, ਦੌਲਤ ਪ੍ਰਸਿਧੀ ਦੇ ਨਸ਼ੇ ਵਿਚ ਦਿਨ ਰਾਤ ਪਾਗ਼ਲ (ਝਲਾ ਹੋਇਆ) ਰਹਿੰਦਾ ਹੈ।੧।

(ਹੇ ਸੰਤ ਜਨੋ! ਪਰਮਾਤਮਾ ਜੋ) ਸਦਾ ਦੀਨਾਂ ਉਤੇ ਦਇਆ ਕਰਨ ਵਾਲਾ, ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ ਉਸ ਨਾਲ (ਇਸ ਜਗਤ ਜੀਵ ਨੇ ਆਪਣਾ) ਮਨ ਨਹੀਂ ਜੋੜਿਆ। ਦਾਸ ਨਾਨਕ (ਆਖਦਾ ਹੈ ਕਿ) ਕ੍ਰੋੜਾਂ ਵਿਚੋਂ ਕਿਸੇ (ਵਿਰਲੇ ਮਨੁਖ) ਨੇ ਗੁਰੂ ਅਨੁਸਾਰੀ ਹੋ ਕੇ (ਹਰੀ ਨੂੰ) ਪਛਾਣਿਆ ਹੈ ।੨।੨।

## ਅਰਥ ਭੇਦ ਅਤੇ ਨਿਰਣੈ

**ਜੋਬਨ ਧਨੁ ਪ੍ਰਭਤਾ ਕੈ ਮਦ ਮੈ, ਅਹਿਨਿਸਿ ਰਹੈ ਦਿਵਾਨਾ ॥**

ਇਸ ਪੰਕਤੀ ਨੂੰ ਸ਼ਬਦਾਰਥ ਵਿਚ 'ਜੋਬਨ ਧਨ ਪ੍ਰਭ ਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ' ਪਦ ਛੇਦ ਕੀਤਾ ਹੈ ਅਤੇ 'ਪ੍ਰਭੂ' ਪਦ ਦੇ ਸੰਬੋਧਨ ਰੂਪ ਵਿਚ 'ਹੇ ਪ੍ਰਭੂ! (ਉਨ੍ਹਾਂ ਦੇ) ਨਸ਼ੇ ਵਿਚ ਦਿਨ ਰਾਤ ਪਾਗਲ ਹੋਇਆ ਰਹਿੰਦਾ ਹੈ' ਅਰਥ ਕੀਤੇ ਹਨ(ਸ਼ਬਦਾਰਥ ਪੋਥੀ-ਦੂਜੀ ਤੀਜੀ ਵਾਰ, ਅਕਤੂਬਰ ੧੯੫੮)

ਅਸਲ ਪਾਠ 'ਪ੍ਰਭਤਾ ਕੈ ਮਦ ਮੈ' ਹੈ। ਮਾਤਾ, ਪਿਤਾ, ਭਾਈ ਆਦਿ ਦਾ ਮੋਹ ਮਨੁੱਖ ਨੂੰ ਪਾਗ਼ਲ ਬਣਾਈ ਰਖਦਾ ਹੈ । ਜੁਆਨੀ, ਦੌਲਤ ਅਤੇ ਪ੍ਰਭੁਤਾ (ਵਡਿਆਈ) ਇਹ ਨਸ਼ਾ ਹੈ । ਮਹਾਨ ਕੋਸ਼ ਦੇ ਕਰਤਾ ਨੇ ਵੀ 'ਜੋਬਨ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ' ਪਾਠ ਹੀ ਪਦ ਛੇਦ ਕੀਤਾ ਹੈ।

ਸ਼ਬਦਾਰਥੀ ਵਿਦਵਾਨਾਂ ਨੇ 'ਪ੍ਰਭਤਾ ਕੈ' ਨੂੰ 'ਪ੍ਰਭ ਤਾ ਕੈ' ਪਦ ਛੇਦ ਕਰਨ ਬਾਰੇ ਕੋਈ ਨੋਟ ਨਹੀਂ ਦਿਤਾ। ਜੇ ਸ਼ਬਦ ਦੇ ਅਰੰਭ ਵਿਚ ਕੋਈ ਪੰਕਤੀ ਪ੍ਰਭੂ ਨੂੰ ਸੰਬੋਧਨ ਰੂਪ ਵਿਚ ਹੁੰਦੀ ਤਾਂ ਇਹ ਸੰਭਵ ਸੀ ਕਿ ਸ਼ਾਇਦ 'ਪ੍ਰਭ' ਪਦ ਸੰਬੋਧਨ ਰੂਪ ਦਾ ਲਖਾਇਕ ਹੋਵੇ ਪਰ ਇਹ ਸ਼ਬਦ ਸੰਬੋਧਨ ਹੀ ਸੰਤਾਂ ਸਾਧਾਂ ਨੂੰ ਹੈ ।

## ਸਾਰੰਸ਼ ਅਤੇ ਸਿਧਾਂਤ

ਸਾਰਾ ਜਗਤ ਭਰਮ ਵਿਚ ਭੁਲਾ ਪਿਆ ਹੈ । ਕਿਵੇਂ ? ਮਾਲਕ ਦਾ ਭਜਨ ਛਡ ਕੇ ਮਾਇਆ ਨੂੰ ਪਿਆਰ ਕਰ ਰਿਹਾ ਹੈ । ਮਾਂ, ਪਿਓ, ਭਰਾ, ਪੁਤਰ, ਇਸਤ੍ਰੀ, ਜੁਆਨੀ, ਦੌਲਤ ਇਹ ਸਭ ਮਾਇਆ ਦਾ ਹੀ ਰੂਪ ਹੈ ।

ਜੇ ਮਨੁਖ ਇਹਨਾਂ ਝੂਠੇ ਸਾਕਾਂ ਨਾਲੋਂ ਮੋਹ ਤੋੜ ਕੇ ਪ੍ਰਭੂ ਨਾਲ ਸਚੀ ਪ੍ਰੀਤ ਜੋੜ ਲਵੇ ਫਿਰ ਪ੍ਰਭੂ ਦਾ ਦਰਸ਼ਨ ਪਰਸਦਿਆਂ ਢਿਲ ਨਹੀਂ ਲਗਦੀ । ਜੀਵ ਆਪਣੀ ਪ੍ਰਸਿਧੀ ਵਿਚ ਹੀ ਦਿਨ ਰਾਤ ਪਾਗ਼ਲ ਹੋਇਆ ਫਿਰਦਾ ਹੈ । ਤੱਤ ਇਹ ਹੈ ਕਿ ਕ੍ਰੋੜਾਂ ਵਿਚੋਂ ਵਿਰਲਾ ਕੋਈ ਇਕ ਅੱਧਾ ਪ੍ਰੇਮੀ ਹੋਵੇਗਾ ਜਿਸ ਨੇ ਪ੍ਰਭੂ ਦੇ ਪਿਆਰ ਵਿੱਚ ਮਗਨ ਹੋ ਕੇ ਗੁਰੂ ਦੁਆਰਾ ਹਰੀ ਨੂੰ ਪਛਾਣਿਆ ਹੈ ।

**ਧਨਾਸਰੀ ਮਹਲਾ ੯ ॥ ਤਿਹ ਜੋਗੀ ਕਉ, ਜੁਗਤਿ ਨ ਜਾਨਉ ॥ ਲੋਭ ਮੋਹਿ ਮਾਇਆ ਮਮਤਾ ਫੁਨਿ, ਜਿਹ ਘਟਿ ਮਾਹਿ ਪਛਾਨਉ ॥ ੧ ॥ ਰਹਾਉ ॥ ਪਰ ਨਿੰਦਾ ਉਸਤਤਿ ਨਹ ਜਾ ਕੈ, ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ, ਜੋਗੀ ਤਾਹਿ ਬਖਾਨੋ ॥ ੧ ॥ ਚੰਚਲ ਮਨੁ ਦਹ ਦਿਸਿ ਕਉ ਧਾਵਤ, ਅਚਲ ਜਾਹਿ ਠਹਰਾਨੋ ॥ ਕਹੁ ਨਾਨਕ ਇਹ ਬਿਧਿ ਕੋ ਜੋ ਨਰੁ, ਮੁਕਤਿ ਤਾਹਿ ਤੁਮ ਮਾਨੋ ॥ ੨ ॥ ੩ ॥**

**ਪਦ ਅਰਥ:** ਤਿਹ-ਉਸ ਨੂੰ । ਜੁਗਤਿ ਨ ਜਾਨਉ-(ਜੀਵਨ) ਜੁਗਤੀ ਦਾ (ਪਤਾ) ਨਹੀਂ ਹੈ । ਜਾਨਉ-(ਤੁਸੀਂ) ਜਾਣੋ । ਫੁਨਿ-ਫੇਰ । ਜਿਹ ਘਟਿ ਮਾਹਿ-ਜਿਸ ਦੇ ਹਿਰਦੇ ਵਿਚ । ਪਛਾਨਉ-ਸਮਝੋ । ਪਰ ਨਿੰਦਾ-ਪਰਾਈ ਨਿੰਦਿਆ। ਉਸਤਤਿ-ਵਡਿਆਈ । ਕੰਚਨੁ-ਸੋਨਾ । ਲੋਹੁ-ਲੋਹਾ। ਸਮਾਨੋ-ਇਕੋ ਜਿਹਾ, ਬਰਾਬਰ । ਹਰਖ-ਖੁਸ਼ੀ । ਸੋਗ-ਗ਼ਮੀ । ਅਤੀਤਾ-ਤਿਆਗੀ । ਬਖਾਨੋ-ਆਖੋ । ਚੰਚਲ-ਭਟਕਣ ਵਾਲਾ । ਦਹ ਦਿਸਿ-ਦਸਾਂ ਦਿਸ਼ਾਂ ਵਲ ਭਾਵ ਸਭ ਪਾਸੇ । ਧਾਵਤ-ਦੌੜਦਾ ਹੈ । ਅਚਲੁ-ਅਡੋਲ । ਠਹਿਰਾਨੋ-ਟਿਕਾਅ ਲਿਆ ਹੈ । ਇਹ ਬਿਧਿ-ਇਸ ਤਰ੍ਹਾਂ ਦਾ । ਜੋ ਨਰੁ-ਜੋ ਮਨੁਖ । ਮਾਨੋ-ਜਾਣੋ, ਮੰਨੋ ।

**ਅਰਥ** : (ਹੇ ਭਾਈ !) ਜਿਸ (ਜੋਗੀ) ਦੇ ਹਿਰਦੇ ਵਿਚ ਲੋਭ ਮੋਹ ਮਾਇਆ ਦੀ ਮਮਤਾ ਹੈ ਉਸ ਜੋਗੀ ਨੂੰ ਸਮਝੋ ਕਿ ਜੀਵਨ ਦੀ ਸਹੀ ਜੁਗਤੀ ਦਾ ਗਿਆਨ ਹੀ ਨਹੀਂ ਹੈ।੧। ਰਹਾਉ।

ਜਿਸ ਦੇ (ਦਿਲ ਵਿਚ) ਪਰਾਈ ਨਿੰਦਿਆ (ਤੇ) ਵਡਿਆਈ ਨਹੀਂ ਹੈ, (ਉਹ) ਸੋਨੇ ਤੇ ਲੋਹੇ ਨੂੰ ਬਰਾਬਰ (ਸਮਝਦਾ ਹੈ), ਖੁਸ਼ੀ ਅਤੇ ਗਮੀ ਤੋਂ ਨਿਰਲੇਪ ਰਹਿੰਦਾ ਹੈ; (ਸਹੀ ਅਰਥਾਂ ਵਿਚ) ਉਸ ਨੂੰ ਜੋਗੀ ਆਖੋ ।੧।

(ਹੇ ਭਾਈ!) ਨਾ ਟਿਕਣ ਵਾਲਾ ਮਨ ਦਸਾਂ ਪਾਸੇ ਦੌੜਦਾ ਹੈ, ਜਿਸ ਨੇ ਇਸ ਨੂੰ ਅਡੋਲ ਕਰਕੇ ਟਿਕਾਅ ਲਿਆ ਹੈ, ਨਾਨਕ ! (ਤੂੰ) ਆਖ (ਕਿ) ਜੋ ਮਨੁਖ ਇਸ ਪ੍ਰਕਾਰ ਦਾ ਹੈ ਉਸ ਨੂੰ ਤੁਸੀਂ ਮੁਕਤ (ਹੋਇਆ) ਸਮਝੋ ।੨।੩।

## ਅਰਥ ਭੇਦ ਅਤੇ ਨਿਰਨੈ

### ਤਿਹ ਜੋਗੀ ਕਉ ਜੁਗਤਿ ਨ ਜਾਨਉ ॥

ਵਖ ਵਖ ਅਰਥ :

੧. ਹੇ ਭਾਈ ਤਿਸ ਜੋਗੀ ਕੋ ਵਾਹਿਗੁਰੂ ਸਾਥਿ (ਭਾਵ ਜੁਗਤਿ) ਜੋੜਿਆ ਹੂਆ ਨ ਜਾਣੋ । [ਫ. ਸ.

੨. ਉਸ ਜੋਗੀ ਨੂੰ (ਜੁਗਤਿ) ਉਚਿਤ (ਦਰੁਸਤ) ਨਾ ਜਾਣੋ । [ਪਿੰ. ਨਰੈਣ ਸਿੰਘ

੩. ਉਸ ਜੋਗੀ ਨੂੰ ਸਮਝੋ ਕਿ ਜੀਵਣ ਦੀ ਠੀਕ ਜੁਗਤੀ ਵਿਉਂਤ ਹੀ ਪਤਾ ਨਹੀਂ। [ਸ਼ਬਦਾਰਥ

੪. ਮੈਂ ਸਮਝਦਾ ਹਾਂ ਕਿ ਉਸ ਜੋਗੀ ਨੂੰ (ਸਹੀ) ਜੀਵਨ ਜਾਚ (ਅਜੇ) ਨਹੀਂ ਆਈ । [ਦਰਪਣ

**ਨਿਰਣੈ** : ਇਸ ਸ਼ਬਦ ਵਿਚ ਉਤਮ ਪੁਰਖ ਵਾਲੀ ਸ਼ਬਦਾਵਲੀ ਬਿਲਕੁਲ ਨਹੀਂ ਵਰਤੀ ਹੋਈ ਇਸ ਲਈ 'ਜਾਨਉ' ਪਦ ਦੇ ਅਰਥ 'ਮੈਂ ਸਮਝਦਾ ਹਾਂ' ਕਰਨੇ ਠੀਕ ਨਹੀਂ ਹਨ ਜਿਵੇਂ ਕਿ ਨੰਬਰ ੪ ਦੇ ਸਾਹਮਣੇ ਦਰਜ ਹਨ । ਨੰਬਰ ੩ ਵਾਲੇ ਅਰਥ ਬਿਲਕੁਲ ਸਪਸ਼ਟ ਹਨ ।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁਖ ਮਾਇਆ ਦੇ ਮੋਹ ਅਤੇ ਲੋਭ ਵਿੱਚ ਜੁੜਿਆ ਹੋਇਆ ਹੈ ਉਸ ਨੂੰ ਜੋਗੀ ਆਖਣਾ ਜਾਂ ਸਮਝਣਾ ਠੀਕ ਨਹੀਂ ਹੈ। ਜੋਗੀ ਦੀ ਨਿਸ਼ਾਨੀ ਹੈ ਕਿ ਉਹ ਤਿੰਨ ਗੁਣਾਂ ਤੋਂ ਅਤੀਤ ਰਹਿੰਦਾ ਹੋਵੇ। ਅਸਲ ਜੋਗੀ ਉਹ ਮਨੁੱਖ ਹੈ ਜੋ ਮਾਇਆ ਵਿੱਚ ਨਿਰਲੇਪ ਰਹਿੰਦਾ ਹੈ ਅਤੇ ਉਸ ਨੇ ਆਪਣਾ ਚੰਚਲ ਮਨ ਕਾਬੂ ਕਰ ਲਿਆ ਹੈ। ਗੁਰਵਾਕ ਹਨ :-

**ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜਗਤਿ ਇਵ ਪਾਈਐ ॥ [ਪੰਨਾ ੭੩੦**

**ਧਨਾਸਰੀ ਮਹਲਾ ੯ ॥ ਅਬ ਮੈ ਕਉਨੁ ਉਪਾਉ ਕਰਉ ॥ ਜਿਹ ਬਿਧਿ ਮਨ ਕੋ ਸੰਸਾ ਚੂਕੈ, ਭਉ ਨਿਧਿ ਪਾਰ ਪਰਉ ॥ ੧ ॥ ਰਹਾਉ ॥ ਜਨਮੁ ਪਾਇ ਕਛੁ ਭਲੋ ਨ ਕੀਨੋ, ਤਾ ਤੇ ਅਧਿਕ ਡਰਉ ॥ ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ ॥ ੧ ॥ ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ, ਪਸੁ ਜਿਉ ਉਦਰੁ ਭਰਉ ॥ ਕਹੁ ਨਾਨਕ ਪ੍ਰਭ ਬਿਰਦ ਪਛਾਨਉ, ਤਬ ਹਉ ਪਤਿਤ ਤਰਉ ॥੨॥੪॥੯॥੯॥੧੩॥੫੮॥੪॥੯੩॥**

## ਉਚਾਰਨ ਸੇਧ

**ਫੁਟਕਲ :** ਇਸ ਸ਼ਬਦ ਦੀ ਹਰੇਕ ਪੰਕਤੀ ਦਾ ਅੰਤਲਾ ਪਦ ਬਿੰਦੀ ਸਹਿਤ ਉਚਾਰਨਾ ਹੈ।

**ਪਦ ਅਰਥ :** ਕਉਨ-ਕਿਹੜਾ। ਉਪਾਉ-ਜਤਨ। ਕਰਉ-ਕਰਾਂ। ਜਿਹ ਬਿਧਿ-ਜਿਸ ਤ੍ਰੀਕੇ ਨਾਲ। ਚੂਕੈ-ਦੂਰ ਹੋ ਜਾਵੇ। ਭਉ ਨਿਧਿ-ਸੰਸਾਰ ਸਮੁੰਦਰ ਤੋਂ। ਪਾਰਿ ਪਰਉ-ਮੈਂ ਪਾਰ ਹੋ ਜਾਵਾਂ। ਤਾ ਤੇ-ਇਸ ਕਰਕੇ। ਅਧਿਕ ਡਰਉ-ਮੈਂ ਬਹੁਤ ਡਰਦਾ ਹਾਂ। ਯਹ-ਇਹ। ਸੋਚ ਧਰਉ-ਮੈਂ ਚਿੰਤਾ ਧਰੀ ਰਖਦਾ ਹਾਂ। ਨ ਉਪਜਿਓ-ਨਹੀਂ ਪੈਦਾ ਹੋਇਆ। ਪਸੁ ਜਿਉ-ਪਸ਼ੂ ਦੀ ਤਰ੍ਹਾਂ। ਉਦਰੁ ਭਰਉ-ਮੈਂ (ਆਪਣਾ) ਪੇਟ ਭਰਦਾ ਹਾਂ। ਬਿਰਦੁ-ਸੁਭਾਅ। ਪਛਾਨਉ (ਤੁਸੀਂ) ਪਛਾਣੋ। ਤਬ-ਤਦ। ਹਉ ਪਤਿਤ-ਮੈਂ ਪਾਪੀ। ਤਰਉ-ਮੈਂ ਤਰ ਸਕਦਾ ਹਾਂ।

**ਅਰਥ :** (ਹੇ ਗੁਰੂ ਪਿਆਰਿਓ ! ਤਸੀਂ ਦਸੋ) ਹੁਣ ਮੈਂ ਕਿਹੜਾ ਜਤਨ ਕਰਾਂ ਜਿਸ ਤਰੀਕੇ ਨਾਲ (ਮੇਰੇ) ਮਨ ਦਾ ਸੰਸਾ ਦੂਰ ਹੋ ਜਾਵੇ (ਅਤੇ ਮੈਂ) ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂ?। (ਮਨੁਖਾ) ਜਨਮ ਪਾ ਕੇ ਮੈਂ ਕੋਈ ਵੀ ਚੰਗਾ ਕੰਮ ਨਹੀਂ ਕੀਤਾ, ਇਸ ਕਰਕੇ ਮੈਂ ਬਹੁਤ ਡਰਦਾ ਹਾਂ। (ਮੈਂ) ਮਨ ਬਚਨ ਅਤੇ ਕਰਮ ਕਰਕੇ ਹਰੀ ਦੇ ਗੁਣ ਨਹੀਂ ਗਾਏ, ਇਹ ਸੋਚ (ਚਿੰਤਾ) (ਹਰ ਵੇਲੇ ਮੈਂ ਆਪਣੇ) ਮਨ ਵਿਚ ਧਰੀ ਰਖਦਾ ਹਾਂ (ਮੇਰਾ ਕੀ ਬਣੇਗਾ) ।੧।

(ਹੇ ਪ੍ਰਭੂ ਜੀ !) ਗੁਰੂ ਦੀ ਮਤਿ ਸੁਣ ਕੇ (ਮੇਰੇ ਅੰਦਰ) ਰਤਾ ਮਾਤਰ ਭੀ ਗਿਆਨ ਪੈਦਾ ਨਹੀਂ ਹੋਇਆ, ਮੈਂ ਪਸ਼ੂ ਵਾਂਗ (ਆਪਣਾ) ਪੇਟ ਭਰਦਾ ਹਾਂ (ਭਾਵ ਬਹੁਤ ਖਾਂਦਾ ਹਾਂ)। ਨਾਨਕ ! ਆਖ, ਹੇ ਪ੍ਰਭੂ ! (ਜੇ ਤੁਸੀਂ ਆਪਣਾ ਬਿਰਦ) ਦਿਆਲੂ ਸੁਭਾਅ ਪਛਾਣੋ, ਤਾਂ ਮੈਂ ਪਾਪੀ (ਇਸ ਸੰਸਾਰ ਸਗਾਰ ਤੋਂ)

ਤਰ ਸਕਦਾ ਹਾਂ (ਵਰਨਾ ਹੋਰ ਕੋਈ ਤਰੀਕਾ ਨਹੀਂ ਹੈ) ।੨।੪।੯।੯।੧੩.੫੮।੪।੯੩।

## ਸਾਰੰਸ਼ ਅਤੇ ਸਿਧਾਂਤ

ਪਰਮਾਰਥੀ ਜਿਗਿਆਸੂ ਦੇ ਹਿਰਦੇ ਵਿਚ ਸੰਸਾਰ ਤੋਂ ਪਾਰ ਹੋਣ ਲਈ ਸਦਾ ਸੋਚ ਲਗੀ ਰਹਿਣੀ ਸੁਭਾਵਕ ਹੈ । (ਉਹ) ਆਪਣੇ ਮਨ ਅੰਦਰ ਜਦੋਂ ਝਾਤ ਪਾਉਂਦਾ ਹੈ, ਭਾਵ ਜੀਵਨ ਦੀ ਨਿਰੀਖਣਾ ਕਰਦਾ ਹੈ ਤਾਂ ਉਸ ਨੂੰ ਆਪਣੇ ਅੰਦਰ ਸਭ ਆਉਗਣ ਹੀ ਅਉਗਣ ਨਜ਼ਰੀ ਪੈਂਦੇ ਹਨ । ਆਖ਼ਰ ਹਾਰ ਕੇ ਉਹ ਪ੍ਰਭੂ ਦੇ ਦਰ ਉਤੇ ਢਹਿ ਕੇ ਇਹ ਜੋਦੜੀ ਕਰਦਾ ਹੈ :-

ੳ- **ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ॥** [ਪੰ. ੮੨੮

ਅ- **ਕਹੁ ਨਾਨਕ ਪ੍ਰਭ ਬਿਰਦੁ ਪਛਾਨਉ, ਤਬ ਹਉ ਪਤਿਤ ਤਰਉ ॥**

## ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ

**ੴ ਸਤਿਗੁਰ ਪ੍ਰਸਾਦਿ ॥ ਗੁਰੂ ਸਾਗਰੁ, ਰਤਨੀਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ, ਨਹੀ ਦੂਰੇ ॥ ਹਰਿ ਰਸੁ ਚੋਗ ਚੁਗਹਿ, ਪ੍ਰਭ ਭਾਵੈ ॥ ਸਰਵਰ ਮਹਿ, ਹੰਸੁ ਪ੍ਰਾਨਪਤਿ ਪਾਵੈ ॥੧॥ ਕਿਆ ਬਗੁ ਬਪੁੜਾ, ਛਪੜੀ ਨਾਇ ॥ ਕੀਚੜਿ ਡੂਬੈ, ਮੈਲੁ ਨ ਜਾਇ ॥੧॥ ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ, ਭਏ ਨਿਰੰਕਾਰੀ ॥ ਮੁਕਤਿ ਪਦਾਰਥੁ, ਹਰਿ ਰਸ ਚਾਖੇ ॥ ਆਵਣ ਜਾਣ ਰਹੇ, ਗੁਰਿ ਰਾਖੇ ॥੨॥ ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ, ਸਹਜਿ ਸਮਾਇ ॥ ਸਰਵਰ ਮਹਿ ਹੰਸੁ, ਹੰਸ ਮਹਿ ਸਾਗਰੁ ॥ ਅਕਥ ਕਥਾ, ਗੁਰ ਬਚਨੀ ਆਦਰੁ ॥੩॥ ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ, ਕਹਹੁ ਕੋਊ ਕੈਸੇ ॥ ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿਨਰ ਨਾਥ, ਸਚੇ ਸਰਣਾਈ ॥੪॥**

**ਪਦ ਅਰਥ :** ਸਾਗਰੁ-ਸਮੁੰਦਰ । ਰਤਨੀ-ਰਤਨਾਂ (ਸ਼ਬਦ ਉਪਦੇਸ਼ਾਂ) ਨਾਲ । ਭਰਪੂਰੇ-ਭਰਿਆ ਹੋਇਆ ਹੈ । ਚੋਗ-ਆਤਮਿਕ ਖ਼ੁਰਾਕ। ਚੁਗਹਿ-ਚੁਗਦੇ ਹਨ । ਪ੍ਰਾਨਪਤਿ-ਪਰਮਾਤਮਾਂ । ਬਗੁ-ਬਗਲਾ । ਬਪੁੜਾ-ਵਿਚਾਰਾ । ਨਾਇ-ਨਾਇ ਨਹਾਉਂਦਾ ਹੈ । ਕੀਚੜਿ-ਚਿੱਕੜ ਵਿਚ । ਰਖਿ ਰਖਿ-ਰਖ ਰਖ ਕੇ ਭਾਵ ਸੋਚ ਸਮਝ ਕੇ । ਹੰਸਾ-ਹੰਸ । ਸਹਜਿ-ਅਡੋਲ ਅਵਸਥਾ ਵਿਚ । ਸਮਾਇ-ਲੀਨ ਹੋ ਜਾਂਦਾ ਹੈ । ਅਕਥ-ਅਕਹਿ । ਆਦਰੁ-ਮਾਣ ਸਤਿਕਾਰ । ਸੁਨ ਮੰਡਲ-ਅਫੁਰ ਅਵਸਥਾ । ਨਾਰਿ ਨ ਪੁਰਖ -(ਉਹ) ਨਾ ਨਾਰੀ ਨਾ ਪੁਰਸ਼ ਹੈ । ਕੋਊ-ਕੋਈ । ਕੈਸੇ-ਕੋਈ ਕਿਵੇਂ ਕਹੇ, (ਉਹ) ਕੈਸੇ ਹਨ? । ਤ੍ਰਿਭਵਣ-ਤਿੰਨ ਲੋਕ । ਜੋਤਿ-ਜੋਤੀ ਦਾ । ਰਹੇ ਲਿਵ ਲਾਈ-ਲਿਵ ਲਾਈ, ਸੁਰਤ ਜੋੜੀ ਬੈਠੇ ਹਨ ।

**ਅਰਥ :** (ਹੇ ਭਾਈ !) ਗੁਰੂ ਸਮੁੰਦਰ ਹੈ, ਰਤਨ (ਰੂਪੀ ਸ਼ਬਦਾਂ ਤੇ ਅੰਕਿਤ ਉਪਦੇਸ਼ਾਂ) ਨਾਲ ਭਰਿਆ ਹੋਇਆ ਹੈ । ਸੰਤ (ਉਸ ਸਰੋਵਰ ਚੋਂ) ਅੰਮ੍ਰਿਤ (ਰੂਪੀ ਮੋਤੀ) ਚੁਗਦੇ ਹਨ, (ਉਥੋਂ) ਦੂਰ ਨਹੀਂ ਰਹਿੰਦੇ । (ਸੰਤ) ਹਰੀ ਦੀ (ਨਾਮ) ਰਸ ਆਤਮਿਕ ਖ਼ੁਰਾਕ ਚੁਗਦੇ ਹਨ (ਅਤੇ ਉਨ੍ਹਾਂ ਦਾ ਇਹ ਲਛਣ)

ਪ੍ਰਭੂ ਦੇ ਭਾਉਂਦਾ ਹੈ। (ਗੁਰਸਿਖ) ਹੰਸ (ਗੁਰੂ ਰੂਪੀ) ਸਰੋਵਰ ਵਿਚ (ਰਹਿੰਦਾ ਹੈ ਅਤੇ ਆਪਣੇ) ਪ੍ਰਾਣਾਂ ਦੇ ਪਤੀ (ਵਾਹਿਗੁਰੂ) ਨੂੰ ਪ੍ਰਾਪਤ ਕਰ ਲੈਂਦਾ ਹੈ।੧।

(ਹੇ ਭਾਈ !) ਬਗਲਾ ਵਿਚਾਰਾ ਕੀ ਛਪੜੀ ਵਿਚ ਨਹਾਉਂਦਾ ਹੈ? ਚਿਕੜ ਵਿਚ ਡੁਬਦਾ ਹੈ (ਅਤੇ ਉਸਦੀ ਇਹ) ਮੈਲ ਨਹੀਂ ਲਹਿੰਦੀ (ਭਾਵ ਉਹ ਏਦਾਂ ਦਾ ਫੋਕਟ ਕਰਮੀ ਹੁੰਦਾ ਹੈ) ।੧।ਰਹਾਉ।

(ਹੇ ਭਾਈ ! ਜਿਨ੍ਹਾਂ ਨੇ) ਸੋਚ ਸੰਭਲ ਕੇ (ਜੀਵਨ ਖੇਤਰ ਵਿਚ ਆਪਣੇ) ਪੈਰ ਰਖੇ ਹਨ, (ਉਹ) ਦੁਚਿਤਾਪਨ ਛਡ ਕੇ ਕਰਤਾਰ ਦੇ ਬਣ ਗਏ ਹਨ। ਮੁਕਤੀ ਰੂਪੀ ਪਦਾਰਥ ਹਰੀ ਦਾ (ਨਾਮ) ਰਸ ਚਖ ਕੇ (ਉਹਨਾਂ ਦੇ) ਜਨਮ ਮਰਣ ਮੁਕ ਗਏ ਹਨ, ਗੁਰੂ ਨੇ (ਕਿਰਪਾ ਕਰਕੇ ਓਹ) ਬਚਾ ਲਏ ਹਨ ।੨।

(ਗੁਰਸਿਖ) ਹੰਸ, (ਗੁਰ) ਸਰੋਵਰ ਨੂੰ ਛਡ ਕੇ (ਕਿਤੇ) ਨਹੀਂ ਜਾਂਦਾ (ਉਹ) ਪ੍ਰੇਮਾ ਭਗਤੀ ਕਰਕੇ ਅਡੋਲ ਅਵਸਥਾ ਵਿਚ ਲੀਨ ਹੋਇਆ ਰਹਿੰਦਾ ਹੈ। (ਗੁਰੂ) ਸਰੋਵਰ ਵਿਚ ਹੰਸ (ਗੁਰਸਿਖ ਅਤੇ ਗੁਰਸਿੱਖ) ਹੰਸ ਵਿਚ (ਗੁਰੂ) ਸਰੋਵਰ (ਸਮਾਇਆ ਰਹਿੰਦਾ ਹੈ ਭਾਵ ਓਤ ਪੋਤਿ ਵਾਲੀ ਅਵਸਥਾ ਹੁੰਦੀ ਹੈ)। ਗੁਰਸਿਖ, ਗੁਰੂ ਦੇ ਬਚਨਾਂ ਦੁਆਰਾ (ਹਰੀ ਦੀ) ਅਕਥ ਕਥਾ (ਸੁਣ ਕੇ) ਆਦਰ ਸਤਿਕਾਰ (ਪਾਂਦਾ ਹੈ) ।੩।

ਸੁੰਨ ਗੁਫ਼ਾ (ਭਾਵ ਅਫੁਰ ਅਵਸਥਾ) ਵਿੱਚ ਇਕ ਜੋਗੀ (ਹਰੀ) ਰਹਿੰਦਾ ਹੈ। ਨਾ (ਉਹ) ਇਸਤ੍ਰੀ ਹੈ, ਨਾ ਪੁਰਸ਼ ਹੈ, ਕੋਈ ਕਿਵੇਂ ਕਹੇ ਕਿ (ਉਹ) ਕਿਹੋ ਜਿਹਾ ਹੈ ? (ਉਸ ਪ੍ਰਭੂ ਦੀ) ਜੋਤਿ ਵਿਚ ਤਿੰਨ ਲੋਕਾਂ ਦੇ (ਜੀਵ) ਆਪਣੀ ਲਿਵ ਲਾਈ ਰਖਦੇ ਹਨ। ਦੇਵਤੇ, ਮਨੁੱਖ, ਵੱਡੇ ਜੋਗੀ (ਸਭ ਉਸ) ਸਚੇ (ਪ੍ਰਭੂ) ਦੀ ਸ਼ਰਨ ਵਿਚ ਪਏ ਰਹਿੰਦੇ ਹਨ ।੪।

**ਆਨੰਦ ਮੂਲੁ, ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ਭਗਤਿ ਪਛਲ, ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥ ਅਨਿਕ ਜਤਨ ਕਰਿ, ਕਾਲੁ ਸੰਤਾਏ ॥ ਮਰਣ ਲਿਖਾਇ, ਮੰਡਲ ਮਹਿ ਆਏ ॥ ਜਨਮੁ ਪਦਾਰਥੁ, ਦੁਬਿਧਾ ਖੋਵੈ ॥ ਆਪੁ ਨ ਚੀਨਸਿ, ਭ੍ਰਮਿ ਭ੍ਰਮਿ ਰੋਵੈ ॥੬॥ ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥ ਜਤੁ ਸਤੁ ਸੰਜਮੁ, ਰਿਦੈ ਸਮਾਏ ॥ ਚਉਥੇ ਪਦ ਕਉ, ਜੇ ਮਨੁ ਪਤੀਆਏ ॥੭॥ ਸਾਚੇ ਨਿਰਮਲ, ਮੈਲੁ ਨ ਲਾਗੈ ॥ ਗੁਰ ਕੈ ਸਬਦਿ, ਭਰਮ ਭਉ ਭਾਗੈ ॥ ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ, ਸਾਚੁ ਸਰੂਪੁ ॥੮॥੧॥**

**ਪਦ ਅਰਥ** : ਆਨੰਦ ਮੂਲੁ-ਅਨੰਦ ਦਾ ਸੋਮਾਂ ਭਾਵ ਮੁਢ। ਅਨਾਥ ਅਧਾਰੀ-ਨਿਮਾਣਿਆ ਦਾ ਆਸਰਾ। ਪਗੁ ਧਾਰੇ-ਪੈਰ ਰਖਦਾ ਹੈ। ਕਾਲੁ ਸੰਤਾਏ-ਮੌਤ ਦੁਖ ਦੇਂਦੀ ਹੈ। ਲਿਖਾਇ-ਲਿਖਵਾ ਕੇ। ਮੰਡਲ ਮਹਿ-ਸੰਸਾਰ ਵਿਚ। ਖੋਵੈ-ਗੁਆ ਲੈਂਦਾ ਹੈ। ਆਪੁ ਨ ਚੀਨਸਿ-ਆਪਣੇ ਆਪ ਨੂੰ ਨਹੀਂ ਸਮਝਦਾ। ਭ੍ਰਮਿ ਭ੍ਰਮਿ-ਭਟਕ ਭਟਕ ਕੇ। ਏਕ-ਇਕੋ ਦਾ। ਧਰਣੀਧਰ-ਧਰਤੀ ਦਾ ਆਸਰਾ (ਪ੍ਰਭੂ)। ਜਤ ਸਤ

ਸਰੂਪੁ-ਸਦਾ ਥਿਰ ਰਹਿਣ ਵਾਲਾ ਸਰੂਪ ।

**ਅਰਥ** : (ਹੇ ਭਾਈ ! ਪ੍ਰਭੂ) ਅਨੰਦ ਦਾ ਮੂਲ (ਸੋਮਾਂ) ਹੈ, ਨਿਮਾਣਿਆ ਦਾ ਆਸਰਾ ਹੈ । ਗੁਰਮੁਖ (ਜੀਵ ਪ੍ਰੇਮਾ) ਭਗਤੀ, ਆਤਮ ਗਿਆਨ ਦੁਆਰਾ (ਉਸ ਪ੍ਰਭੂ ਦਾ) ਵੀਚਾਰ ਕਰਦੇ ਹਨ । (ਉਹ ਹਰੀ) ਭਗਤੀ ਦਾ ਪਿਆਰ ਕਰਨ ਵਾਲਾ ਅਤੇ ਡਰ ਨੂੰ ਨਾਸ਼ ਕਰਨ ਵਾਲਾ ਹੈ । ਹਉਮੈ ਨੂੰ ਮਾਰ ਕੇ (ਮਨੁਖ) ਹਰੀ ਨੂੰ ਮਿਲਦਾ ਹੈ (ਅਤੇ ਉਸ ਦੇ ਰਸਤੇ ਉਤੇ ਆਪਣੇ) ਪੈਰ ਟਿਕਾਈ ਰਖਦਾ ਹੈ ।੫।

(ਹੇ ਭਾਈ !) ਅਨੇਕ (ਤਰ੍ਹਾਂ ਦੇ) ਜਤਨ ਕਰਦੇ ਰਹੀਏ ਤਾਂ ਮੌਤ ਦੁਖ ਦੇਂਦੀ ਹੈ (ਕਿਉਂਕਿ ਅਸੀਂ ਆਪਣੇ) ਭਾਗਾਂ ਵਿਚ ਮੌਤ ਲਿਖਵਾ ਕੇ (ਇਸ) ਜਗਤ ਵਿਚ ਆਏ ਹਾਂ । (ਜੀਵ ਆਪਣਾ ਅਮੋਲਕ) ਜਨਮ ਪਦਾਰਥ ਦੁਚਿਤਾਪਨ ਵਿਚ ਹੀ ਗੁਆ ਦੇਂਦਾ ਹੈ (ਕਿਉਂਕਿ) ਆਪਣੇ ਆਪ (ਭਾਵ ਮੂਲ) ਨੂੰ ਨਹੀਂ ਸਮਝਦਾ, ਭਟਕ ਭਟਕ ਕੇ ਦੁਖੀ ਹੁੰਦਾ ਰਹਿੰਦਾ ਹੈ ।

(ਗੁਰਮੁਖ) ਇਕ (ਹਰੀ) ਦਾ (ਨਾਮ) ਕਹਿੰਦਾ, ਪੜਦਾ ਤੇ ਸੁਣਦਾ ਹੈ । (ਉਸ ਨੂੰ) ਧਰਤੀ ਦੇ ਆਸਰੇ (ਹਰੀ) ਦੀ ਟੇਕ, ਧੀਰਜ ਤੇ ਧਰਮ (ਆਦਿ ਗੁਣ ਬਖ਼ਸ਼) ਦੇਂਦੀ ਹੈ । ਜੇ (ਮਨੁਖ ਦਾ) ਮਨ ਚਉਥੇ ਪਦ (ਸਹਜ ਅਵਸਥਾ ਲਈ) ਪਤੀਜ ਜਾਏ (ਤਾਂ ਅਜਿਹੀ ਪਰਵਿਰਤੀ ਨਾਲ) ਜਤ, ਸਤ, ਸੰਜਮ (ਆਦਿ ਗੁਣ ਸਹਿਜੇ ਹੀ ਉਸ ਦੇ) ਹਿਰਦੇ ਵਿਚ ਸਮਾਅ ਜਾਂਦੇ ਹਨ ।੭।

(ਜਿਹੜੇ ਜੀਵ) ਸਚੇ (ਹਰੀ)ਦੁਆਰਾ ਪਵਿਤਰ ਹੋਏ ਹਨ (ਉਨ੍ਹਾਂ ਨੂੰ) ਮੈਲ ਨਹੀਂ ਲਗਦੀ। ਗੁਰੂ ਦੇ ਉਪਦੇਸ਼ ਦੁਆਰਾ (ਉਨ੍ਹਾਂ ਦੀ ਸਭ) ਭਟਕਣਾ ਤੇ ਭੈ ਦੂਰ ਹੋ ਜਾਂਦਾ ਹੈ । ਨਾਨਕ ਉਸ ਸਚ ਸਰੂਪ (ਹਰੀ ਨੂੰ) ਮੰਗਦਾ ਹੈ ਜੋ ਸੋਹਣੇ ਰੂਪ ਵਾਲਾ, ਸਭ ਤੋਂ ਮੁਢਲੀ ਹਸਤੀ ਅਤੇ ਉਪਮਾ ਤੋਂ ਪਰੇ ਹੈ ।੮।੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਚੰਗਿਆਈਆਂ ਰੂਪ ਰਤਨਾਂ ਨਾਲ ਭਰੇ ਹੋਏ ਸਮੁੰਦਰ ਵਤ ਹੈ ਜਿਥੇ ਹੰਸ ਰੂਪੀ ਗੁਰਸਿੱਖ-ਸੰਤ ਪਰਮੇਸ਼ਰ ਦੇ ਅੰਮ੍ਰਿਤ ਨਾਮ ਦੀ ਆਤਮਿਕ ਚੋਗ ਚੁਗਦੇ ਹਨ । ਭਾਵੇਂ ਕੁਝ ਹੋ ਜਾਏ, ਗੁਰਮੁਖ ਹੰਸ ਗੁਰੂ ਸਾਗਰ ਨੂੰ ਛਡ ਕੇ ਕਿਸੇ ਹੋਰ ਥਾਂ ਭਾਵ ਮੜੀਆਂ ਮਸਾਣਾਂ ਤੇ ਨਹੀਂ ਜਾਂਦੇ। ਓਹ ਆਪਣੀ ਆਤਮਿਕ ਖੁਰਾਕ ਉਥੋਂ ਹੀ ਗੁਰੂ ਘਰ ਚੋਂ ਹੀ ਪ੍ਰਾਪਤ ਕਰਦੇ ਹਨ । ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ :-

**ਧਰਮਸਾਲ ਹੈ ਮਾਨਸਰ, ਹੰਸ ਗੁਰਸਿਖ ਵਾਹੁ ॥**

**ਰਤਨ ਪਦਾਰਥ ਗੁਰ ਸਬਦ ਕਰ ਕੀਰਤਨ ਖਾਹੁ ॥** [ਵਾਰ ੯-੧੪

ਗੁਰਮੁਖ ਸੰਤ ਨਿਰੰਕਾਰ ਦੇ ਭਜਨ ਵਿਚ ਮਸਤ ਰਹਿੰਦੇ ਹਨ, ਉਹ ਦੁਬਿਧਾ ਵਾਲੇ ਮਾਰਗ ਤੇ ਨਹੀਂ ਚਲਦੇ। ਉਨ੍ਹਾਂ ਨੂੰ ਗੁਰ-ਉਪਦੇਸ਼ ਰਾਹੀਂ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਮਨੁੱਖ ਮੌਤ ਤੋਂ ਬਚਣ ਲਈ ਭਾਵੇਂ ਲੱਖਾਂ ਯਤਨ ਕਰਦਾ ਰਹੇ ਤਾਂ ਵੀ ਉਹ ਮੌਤ ਦੇ ਪੰਜੇ ਚੋਂ ਨਹੀਂ ਬਚ ਸਕਦਾ, ਕਿਉਂਕਿ ਕਰਤਾ ਪੁਰਖ ਜੀ ਦਾ ਅਟਲ ਨੇਮ ਹੈ :

**ਮਰਣੁ ਲਿਖਾਇ ਮੰਡਲ ਮਹਿ ਆਏ ॥**

ਸਤਵੇਂ ਪਦੇ ਵਿਚ ਚਉਥੇ ਪਦ (ਭਾਵ ਸਹਜ ਅਵਸਥਾ) ਦਾ ਬੜੇ ਸੁਚੱਜੇ ਢੰਗ ਨਾਲ ਨਿਰੂਪਣ

ਕੀਤਾ ਹੈ । ਜਿਹੜੇ ਮਨੁਖ ਪਰਮੇਸ਼ਰ ਦਾ ਨਾਮ ਜਪ ਕੇ ਪਵਿਤਰ ਹੋ ਗਏ ਹਨ, ਉਹ ਸਦਾ ਸਚ ਸਰੂਪ ਵਿੱਚ ਟਿਕਣ ਦੀ ਜਾਚਨਾ ਕਰਦੇ ਹਨ ।

**ਧਨਾਸਰੀ ਮਹਲਾ ੧ ॥ ਸਹਜਿ ਮਿਲੈ, ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥ ਠਾਕੁਰ ਮਹਿ ਦਾਸੁ, ਦਾਸ ਮਹਿ ਸੋਇ ॥ ਜਹ ਦੇਖਾ, ਤਹ ਅਵਰੁ ਨ ਕੋਇ ॥੧॥ ਗੁਰਮੁਖਿ, ਭਗਤਿ ਸਹਜ ਘਰੁ ਪਾਈਐ ॥ ਬਿਨੁ ਗੁਰ ਭੇਟੇ, ਮਰਿ ਆਈਐ ਜਾਈਐ ॥੧॥ਰਹਾਉ॥ ਸੋ ਗੁਰੁ ਕਰਉ, ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ,ਸਬਦਿ ਮਿਲਾਵੈ ॥ ਹਰਿ ਕੇ ਲੋਕ, ਅਵਰ ਨਹੀ ਕਾਰਾ ॥ ਸਾਚਉ ਠਾਕੁਰੁ, ਸਾਚੁ ਪਿਆਰਾ ॥੨॥ ਤਨ ਮਹਿ ਮਨੂਆ, ਮਨ ਮਹਿ ਸਾਚਾ ॥ ਸੋ ਸਾਚਾ, ਮਿਲਿ ਸਾਚੇ ਰਾਚਾ ॥ ਸੇਵਕੁ, ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥ ਆਪਿ ਦਿਖਾਵੈ, ਆਪੇ ਦੇਖੈ ॥ ਹਠਿ ਨ ਪਤੀਜੈ, ਨਾ ਬਹੁ ਭੇਖੈ ॥ ਘੜਿ ਭਾਡੇ, ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ, ਮਨੁ ਪਤੀਆਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਮਨੂਆਂ, ਪਾਇਂ ।

**ਪਦ ਅਰਥ** : ਸਹਜਿ-ਸਹਜ (ਆਤਮ ਗਿਆਨ) ਦੁਆਰਾ । ਸੋਇ-ਉਹ (ਠਾਕੁਰ) । ਸਹਜ ਘਰੁ-ਅਡੋਲ ਅਵਸਥਾ ਦਾ ਘਰ । ਮਰਿ-ਮਰ ਕੇ। ਕਰਉ-ਮੈਂ ਕਰਦਾ ਹਾਂ । ਜਿ-ਜੇਹੜਾ । ਦ੍ਰਿੜਾਵੈ-ਪੱਕਾ ਕਰਾਉਂਦਾ ਹੈ । ਅਕਥ ਕਥਾਵੈ-ਨਾ ਬਿਆਨ ਹੋਣ ਵਾਲੀ ਅਵਸਥਾ ਨੂੰ ਸਮਝਾਉਂਦਾ, ਬਿਆਨ ਕਰਾਉਂਦਾ ਹੈ । ਸਬਦਿ-ਸ਼ਬਦ ਵਿੱਚ । ਕਾਰਾ-ਕੰਮ, ਕਾਰ । ਰਾਚਾ-ਰਚਿਆ ਰਹਿੰਦਾ ਹੈ । ਪਾਇ-ਪੈਰੀ, ਚਰਨੀ । ਆਪਿ ਦਿਖਾਵੈ-ਆਪ ਹੀ(ਆਪਣਾ ਦਰਸ਼ਨ) ਦਿਖਾਉਂਦਾ ਹੈ । ਆਪੇ ਦੇਖੈ-ਆਪ ਹੀ (ਜੀਆਂ ਨੂੰ) ਵੇਖਦਾ ਹੈ । ਹਠਿ-ਹੱਠ ਨਾਲ । ਨ ਪਤੀਜੈ-ਨਹੀਂ ਪਤੀਜਦਾ, ਖੁਸ਼ ਨਹੀਂ ਹੁੰਦਾ । ਬਹੁ-ਭੇਖੈ-ਬਹੁਤੇ ਭੇਖਾਂ ਨਾਲ । ਘੜਿ-ਵਸਤੂ (ਬਣਾ) ਕੇ । ਜਿਨਿ-ਜਿਸ (ਪਰਮਾਤਮਾਂ) ਨੇ । ਪ੍ਰੇਮ ਭਗਤਿ-ਪ੍ਰੇਮਾ ਭਗਤੀ ਵਿਚ । ਪ੍ਰਭਿ-ਪ੍ਰਭੂ ਨੇ ।

**ਅਰਥ:** (ਹੇ ਭਾਈ ! ਜਿਹੜਾ ਮਨੁੱਖ) ਆਤਮ ਗਿਆਨ ਦੁਆਰਾ (ਪ੍ਰਭੂ ਨੂੰ) ਮਿਲਦਾ ਹੈ, ਅਸਲ ਵਿਚ ਉਹ ਹੀ ਸਦਾ ਮਿਲਿਆ ਪਰਵਾਣ ਹੁੰਦਾ ਹੈ । ਉਸ (ਮਨੁੱਖ) ਨੂੰ ਨਾ (ਆਤਮਿਕ) ਮੌਤ, ਨਾ ਜਨਮ ਮਰਣ ਦਾ (ਸੰਕਲਪ-ਵਿਕਲਪ ਉਠਦਾ ਹੈ, ਅਜਿਹੀ ਅਵਸਥਾ ਤੋਂ ਇਹ ਪ੍ਰਗਟ ਹੁੰਦਾ ਹੈ ਕਿ) ਮਾਲਕ ਵਿਚ ਦਾਸ ਅਤੇ ਦਾਸ ਵਿਚ ਉਹ ਮਾਲਕ (ਸਮਾਇਆ ਹੋਇਆ ਹੈ) । (ਉਹ) ਜਿਥੇ ਵੇਖਦਾ ਹੈ (ਉਸ ਨੂੰ ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ (ਦਿਸਦਾ) ।੧।

(ਹੇ ਭਾਈ !) ਗੁਰੂ ਰਾਹੀਂ ਭਗਤੀ ਕੀਤਿਆਂ ਸਹਜ ਦਾ ਘਰ (ਟਿਕਾਣਾ) ਪਾਈਦਾ ਹੈ । ਗੁਰੂ ਨੂੰ ਮਿਲੇ ਬਿਨਾ ਮਰ ਕੇ ਜੰਮਣ ਮਰਣ ਦੇ (ਗੇੜ ਵਿਚ ਹੀ) ਪਏ ਰਹੀਦਾ ਹੈ ।੧।ਰਹਾਉ।

(ਹੇ ਭਾਈ !) ਉਹ ਗੁਰੂ (ਧਾਰਨ) ਕਰੋ ਜੋ (ਨਾਮ) ਨੂੰ ਪੱਕਾ ਕਰਾਵੇ, ਨਾ ਬਿਆਨ ਹੋਣ ਵਾਲਾ (ਹਰੀ) ਸਮਝਾਵੇ ਅਤੇ ਸ਼ਬਦ ਦੁਆਰਾ (ਹਰੀ ਨਾਲ ਮੇਲ) ਮਿਲਾਪ ਕਰਾ ਦੇਵੇ। ਹਰੀ ਦੇ ਦਾਸਾਂ ਦਾ ਹੋਰ ਕੋਈ ਕੰਮ ਕਾਜ ਨਹੀਂ ਹੁੰਦਾ, (ਉਨ੍ਹਾਂ ਨੂੰ) ਸੱਚਾ ਮਾਲਕ (ਅਤੇ ਉਸਦਾ) ਸੱਚ ਪਿਆਰਾ (ਲਗਦਾ ਹੈ)।੨।

(ਹੇ ਭਾਈ ! ਉਹ ਮਨੁਖ) ਸੱਚਾ ਹੈ (ਜੋ) ਸਚੇ (ਹਰੀ ਨਾਲ) ਮਿਲ ਕੇ (ਉਸ ਵਿੱਚ) ਰਚ ਗਿਆ (ਭਾਵ ਜੁੜ ਕੇ ਇਕਮਿਕ ਹੋ ਗਿਆ ਹੈ) । (ਉਸ ਦਾ) ਮਨ ਸਰੀਰ ਅੰਦਰ ਰਹਿੰਦਾ ਹੈ (ਭਾਵ ਇਧਰ ਉਧਰ ਭਜਦਾ ਨਹੀਂ) ਜਾਣੋ ਸੱਚਾ (ਹਰੀ ਉਸਦੇ) ਮਨ ਵਸ ਗਿਆ ਹੈ । (ਅਜਿਹਾ) ਸੇਵਕ ਪ੍ਰਭੂ ਦੀ ਚਰਨੀ ਲਗਦਾ ਹੈ (ਜਿਸਨੂੰ) ਪੂਰਾ ਸਤਿਗੁਰੂ ਮਿਲਦਾ ਹੈ, ਜੋ ਉਸਨੂੰ ਪੂਰੇ ਪ੍ਰਭੂ ਨਾਲ)ਮਿਲਾ ਦੇਂਦਾ ਹੈ।੩।

(ਹੇ ਭਾਈ ! ਉਹ ਹਰੀ) ਆਪ ਹੀ (ਗੁਰੂ ਰੂਪ ਧਾਰ ਕੇ ਆਪਣਾ ਦਰਸ਼ਨ) ਦਿਖਾਂਦਾ ਹੈ (ਅਤੇ ਜੀਵ ਰੂਪ ਹੋ ਕੇ ਦਰਸ਼ਨ) ਵੇਖਦਾ ਹੈ । (ਉਹ ਪ੍ਰਭੂ) ਹੱਠ ਨਾਲ (ਅਤੇ) ਬਹੁਤੇ ਭੇਖ ਕਰਨ ਨਾਲ ਪ੍ਰਸੰਨ ਨਹੀਂ ਹੁੰਦਾ । ਜਿਸ (ਪ੍ਰਭੂ) ਨੇ (ਸਰੀਰ ਰੂਪੀ) ਭਾਂਡੇ ਸਾਜ ਕੇ (ਹਿਰਦੇ ਵਿਚ) (ਨਾਮ ਰੂਪੀ) ਅੰਮ੍ਰਿਤ ਪਾਇਆ ਹੈ, (ਉਸ) ਪ੍ਰਭੂ ਨੇ ਪ੍ਰੇਮਾ ਭਗਤੀ (ਬਖਸ਼ ਕੇ ਉਸ ਮਨੁੱਖ ਦਾ) ਮਨ ਪ੍ਰਸੰਨ ਕੀਤਾ ਹੈ ।੪।

**ਪੜਿ ਪੜਿ ਭੂਲਹਿ, ਚੋਟਾ ਖਾਹਿ ॥ ਬਹੁਤੁ ਸਿਆਣਪ, ਆਵਹਿ ਜਾਹਿ ॥ ਨਾਮੁ ਜਪੈ, ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ, ਰਹੇ ਸਮਾਇ ॥੫॥ ਪੂਜਿ ਸਿਲਾ, ਤੀਰਥ ਬਨ ਵਾਸਾ ॥ ਭਰਮਤ ਡੋਲਤ, ਭਏ ਉਦਾਸਾ ॥ ਮਨਿ ਮੈਲੈ, ਸੂਚਾ ਕਿਉ ਹੋਇ ॥ ਸਾਚਿ ਮਿਲੈ, ਪਾਵੈ ਪਤਿ ਸੋਇ ॥੬॥ ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ, ਸਹਜਿ ਮਨੁ ਧੀਰਿ ॥ ਪਲ ਪੰਕਜ ਮਹਿ, ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ, ਪਿਆਰੇ ॥੭॥ ਕਿਸੁ ਆਗੈ, ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ, ਦੂਜਾ ਮੈ ਕੋ ਨਾਹੀ ॥ ਜਿਉ ਤੁਧੁ ਭਾਵੈ, ਤਿਉ ਰਾਖੁ ਰਜਾਇ ॥ ਨਾਨਕ, ਸਹਜਿ ਭਾਇ ਗੁਣ ਗਾਇ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਭੂਲਹਿਂ, ਚੋਟਾਂ, ਖਾਹਿਂ, ਆਵਹਿਂ, ਜਾਹਿਂ, ਕਿਉਂ, ਮੈਂ, ਸਾਲਾਹੀਂ, ਨਾਹੀਂ, ਜਿਉਂ, ਤਿਉਂ ।

**ਪਦ ਅਰਥ** : ਭੂਲਹਿ-ਭੁਲ ਜਾਂਦੇ ਹਨ । ਚੋਟਾ ਖਾਹਿ-ਸਜ਼ਾ ਪਾਉਂਦੇ ਹਨ । ਆਵਹਿ ਜਾਹਿ-ਆਉਂਦੇ ਜਾਂਦੇ (ਜੰਮਦੇ ਮਰਦੇ) ਰਹਿੰਦੇ ਹਨ । ਪੂਜਿ-ਪੂਜ ਕੇ । ਸਿਲਾ-ਪੱਥਰ (ਦੀਆਂ ਮੂਰਤੀਆਂ) । ਬਨ ਵਾਸਾ-ਜੰਗਲਾਂ ਦਾ ਵਾਸਾ । ਆਚਾਰਾ-ਆਚਰਨ, ਕਰਣੀ। ਸਰੀਰਿ-ਸਰੀਰ ਵਿਚ । ਪਲ ਪੰਕਜ ਮਹਿ-ਅੱਖ ਦੇ ਫ਼ਰਕਣ ਜਿਤਨੇ ਸਮੇਂ ਵਿਚ । ਕੋਟਿ-ਕ੍ਰੋੜਾਂ । ਸਾਲਾਹੀ-ਮੈਂ ਸਲਾਹਵਾਂ । ਰਜਾਇ-ਆਪਣੀ ਰਜ਼ਾ ਵਿਚ ।

**ਅਰਥ** : (ਹੇ ਭਾਈ ! ਜਿਹੜੇ ਮਨੁਖ) ਪੜ੍ਹ ਪੜ੍ਹ ਕੇ (ਵਿਦਿਆ ਦੇ ਹੰਕਾਰ ਵਿਚ ਪ੍ਰਭੂ ਨੂੰ) ਭੁਲ ਜਾਂਦੇ ਹਨ (ਉਹ ਮੂੰਹ ਤੇ) ਸੱਟਾਂ ਖਾਂਦੇ ਹਨ (ਭਾਵ ਸਜ਼ਾ ਪਾਉਂਦੇ ਹਨ) । ਬਹੁਤ ਸਿਆਣਪ (ਚਤੁਰਾਈ

'ਦੇ) ਕਾਰਨ ਆਉਂਦੇ ਜਾਂਦੇ (ਜੰਮਦੇ ਮਰਦੇ) ਰਹਿੰਦੇ ਹਨ। (ਜਿਹੜਾ ਮਨੁਖ) ਨਾਮ ਜਪਦਾ ਹੈ, (ਪਰਮੇਸ਼ਰ ਦਾ) ਡਰ ਰੂਪੀ ਭੋਜਨ ਖਾਂਦਾ ਹੈ (ਉਹ) ਗੁਰਮੁਖ ਸੇਵਕਾਂ ਦੀ (ਸੰਗਤ ਕਰਕੇ ਪ੍ਰਭੂ ਵਿਚ) ਸਮਾਇਆ ਰਹਿੰਦਾ ਹੈ।੫।

(ਹੇ ਭਾਈ ! ਜਿਨ੍ਹਾਂ ਨੇ) ਪੱਥਰ ਦੀਆਂ (ਮੂਰਤੀਆਂ) ਪੂਜ ਕੇ ਤੀਰਥਾਂ ਅਤੇ ਜੰਗਲਾਂ ਦਾ ਵਾਸਾ ਕੀਤਾ (ਓਹ) ਉਦਾਸੀ, (ਤਿਆਗੀ ਹੋ ਕੇ) ਭਾਉਂਦੇ ਭਟਕਦੇ ਹੀ ਰਹੇ। ਮੈਲੇ ਮਨ ਵਾਲਾ (ਮਨੁਖ) ਸੁੱਚਾ ਕਿਵੇਂ ਹੋ ਸਕਦਾ ਹੈ? (ਨਹੀਂ ਹੋ ਸਕਦਾ)। (ਹਾਂ, ਜਿਹੜਾ ਮਨੁੱਖ) ਸਦਾ ਥਿਰ ਪ੍ਰਭੂ ਵਿਚ ਮਿਲਦਾ ਹੈ ਓਹੀ (ਰਬੀ ਦਰਗਾਹ ਵਿਚ) ਇਜ਼ਤ ਮਾਣ ਪਾਉਂਦਾ ਹੈ।੬।

(ਹੇ ਭਾਈ ! ਜੋ) ਸਰੀਰ ਵਿਚ ਆਚਾਰਵੰਤ ਤੇ ਵੀਚਾਰਵਾਨ ਹੈ (ਉਸ ਦਾ) ਮਨ (ਹਮੇਸ਼ਾਂ) ਅਡੋਲਤਾ ਵਿਚ, ਧੀਰਜ ਵਿਚ (ਟਿਕਿਆ ਰਹਿੰਦਾ ਹੈ)। (ਉਹ ਆਖਦਾ ਹੈ) ਹੇ ਪਿਆਰੇ (ਪ੍ਰਭੂ !) ਕਿਰਪਾ ਕਰਕੇ (ਉਹ) ਗੁਰੂ ਮਿਲਾ ਦੇ (ਜੋ) ਅਖ ਝਮਕਣ ਜਿਤਨੇ ਸਮੇਂ ਵਿਚ ਕ੍ਰੋੜਾਂ (ਜੀਆਂ) ਨੂੰ ਤਾਰ ਦੇਂਦਾ ਹੈ।੭।

ਹੇ ਪ੍ਰਭੂ ! (ਮੈਂ ਕਿਸ ਮਨੁਖ) ਅਗੇ ਤੈਨੂੰ ਸਲਾਹਵਾਂ (ਜਦੋਂ ਕਿ) ਤੇਰੇ ਤੋਂ ਬਿਨਾ ਮੈਨੂੰ ਕੋਈ ਦੂਜਾ (ਦਿਸਦਾ ਹੀ) ਨਹੀਂ ਹੈ। (ਇਸ ਲਈ) ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ (ਮੈਨੂੰ ਆਪਣੀ) ਰਜ਼ਾ ਵਿਚ ਰਖ (ਤਾਂ ਜੋ) ਨਾਨਕ ! ਅਡੋਲ ਅਵਸਥਾ ਵਿਚ ਟਿਕ ਕੇ ਪ੍ਰੇਮ ਨਾਲ (ਤੇਰੇ) ਗੁਣ ਗਾਉਂਦਾ ਰਹੇ।੮।੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਮਿਲਣ ਲਈ ਕਈ ਲੋਕ ਹਠ, ਜਪ, ਤਪ, ਆਦਿ ਕਰਮ ਕਰਦੇ ਹਨ ਪਰ ਗੁਰੂ ਨਾਨਕ ਜੀ ਇਸ ਵੀਚਾਰ ਧਾਰਾ ਨੂੰ ਪਰਵਾਨ ਨਹੀਂ ਕਰਦੇ। ਅਸਲੀ ਮਿਲਾਪ ਦੀ ਜੁਗਤੀ ਆਤਮ-ਗਿਆਨ ਅਤੇ ਸਹਜ-ਭਗਤੀ ਹੈ। ਪਰ ਇਹਨਾਂ ਗੁਣਾਂ ਦੀ ਪ੍ਰਾਪਤੀ ਗੁਰੂ ਤੋਂ ਬਿਨਾ ਕਿਸੇ ਪਾਸੋਂ ਨਹੀਂ ਹੋ ਸਕਦੀ।

ਸੰਸਾਰ ਵਿਚ ਨਾਮ-ਧਰੀਕ ਗੁਰੂ ਬਹੁਤ ਹਨ ਪਰ ਸਚ ਨੂੰ ਦ੍ਰਿੜ ਕਰਾਉਣ ਵਾਲੇ ਮਨ ਨੂੰ ਸਚੇ ਗਿਆਨ ਤੇ ਧਿਆਨ ਦਾ ਆਧਾਰ ਕਰਾਉਣ ਵਾਲਾ ਗੁਰੂ ਲਭਣਾ ਦੁਰਲਭ ਹੈ।

ਪਰਮੇਸਰ ਕੇਵਲ ਪ੍ਰੇਮਾ-ਭਗਤੀ ਨਾਲ ਪਤੀਜਦਾ ਹੈ। ਜਿਹੜੇ ਮਨੁੱਖ ਗਾਇਤ੍ਰੀ, ਸੰਧਿਆ, ਤਰਪਣ ਨੇਮ, ਕਰਮ ਕਾਂਡ ਕਰਣ ਕਰਾਉਣ ਵਾਲੇ ਪਾਸੇ ਲਗ ਕੇ ਆਪਣੇ ਆਪ ਨੂੰ ਬਹੁਤ ਸਿਆਣਾ ਸਦਾਉਂਦੇ ਹਨ ਉਹ ਅੰਤ ਨੂੰ ਚੋਟਾਂ ਹੀ ਖਾਂਦੇ ਹਨ। ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦੇ ਚਰਨ ਹਿਰਦੇ ਵਿਚ ਵਸ ਜਾਣ ਤਾਂ ਜੀਵ ਤਤਕਾਲ ਮੁਕਤ ਹੋ ਜਾਂਦਾ ਹੈ। ਗੁਰੂ ਵਿਚ ਇਤਨੀ ਸ਼ਕਤੀ ਹੈ ਕਿ ਉਹ ਅੱਖ ਝਮਕਣ ਜਿਤਨੀ ਦੇਰ ਵਿਚ ਕ੍ਰੋੜਾਂ ਪਾਪੀਆਂ ਦਾ ਉਧਾਰ ਕਰ ਦੇਂਦਾ ਹੈ। ਕਚੇ ਗੁਰੂਆਂ ਦੇ ਮਗਰ ਮਗਰ ਫਿਰਨ ਵਾਲੇ ਬਹੁਤ ਲੋਕ ਹੋਣਗੇ ਪਰ ਪਰਮੇਸ਼ਰ ਦਾ ਢੂੰਢਾਊ ਕੋਈ ਵਿਰਲਾ ਜਗਿਆਸੂ ਹੁੰਦਾ ਹੈ।

ਪ੍ਰਭੂ ਦੀ ਹਜ਼ੂਰੀ ਵਿਚ ਸਿਫਤ ਕਰਦੇ ਹੋਏ ਅੰਤ ਨੂੰ ਇਹ ਇਹ ਮੰਗ ਕੀਤੀ ਹੈ ਕਿ ਹੇ ਪ੍ਰਭੂ ! ਜਿਵੇਂ ਵੀ ਤੈਨੂੰ ਭਾਵੇ ਮੈਨੂੰ ਆਪਣੀ ਰਜ਼ਾ ਵਿਚ ਰਖ ਤਾਂ ਜੋ ਸਹਜ ਸੁਭਾਵਕ ਮੈਂ ਤੇਰੇ ਗੁਣ ਗਾਉਂਦਾ ਰਹਾਂ।

ਗੁਰੂ ਬਾਬਾ ਜੀ ਦਾ ਮੁਖ ਮਨੋਰਥ ਇਹ ਹੈ ਕਿ ਜਗਿਆਸੂ ਦੇ ਹਿਰਦੇ ਵਿਚ ਸਤਿਗੁਰੂ ਦਾ ਮਿਲਾਪ ਅਤੇ ਹਸਦਿਆਂ ਖੇਡਦਿਆਂ, ਨਾਮ ਜਪਦਿਆਂ ਮੁਕਤੀ ਪ੍ਰਾਪਤ ਕਰਨ ਵਾਲੀ ਪ੍ਰੇਰਨਾ ਬਣੀ ਰਹੇ:-

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**

**ਹਸੰਦਿਆ ਖੇਲੰਦਿਆਂ ਪੈਨੰਦਿਆਂ ਖਾਵੰਦਿਆ, ਵਿਚੇ ਹੋਵੈ ਮੁਕਤਿ ॥[ਪੰ. ੫੨੨**

## ਧਨਾਸਰੀ ਮਹਲਾ ੫ ਘਰੁ ੬ ਅਸਟਪਦੀ ॥

**ੴ ਸਤਿਗੁਰ ਪ੍ਰਸਾਦਿ ॥ ਜੋ ਜੋ ਜੂਨੀ ਆਇਓ, ਤਿਹ ਤਿਹ ਉਰਝਾਇਓ, ਮਾਣਸ ਜਨਮੁ ਸੰਜੋਗਿ ਪਾਇਆ ॥ਤਾਕੀ ਹੈ ਓਟ ਸਾਧ, ਰਾਖਹੁ ਦੇ ਕਰਿ ਹਾਥ, ਕਰਿ ਕਿਰਪਾ ਮੇਲਹੁ ਹਰਿ ਰਾਇਆ॥੧॥ ਅਨਿਕ ਜਨਮ ਭ੍ਰਮਿ, ਥਿਤਿ ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ, ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ਰਹਾਉ॥ ਅਨਿਕ ਉਪਾਵ ਕਰਉ, ਮਾਇਆ ਕਉ ਬਚਿਤਿ ਧਰਉ, ਮੇਰੀ ਮੇਰੀ ਕਰਤ ਸਦ ਹੀ ਵਿਹਾਵੈ ॥ ਕੋਈ ਐਸੋ ਰੇ ਭੇਟੈ ਸੰਤੁ, ਮੇਰੀ ਲਾਹੈ ਸਗਲ ਚਿੰਤ, ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥ ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ, ਇਕੁ ਖਿਨੁ ਨ ਧੀਰਹਿ, ਮੇਰੇ ਘਰ ਕੇ ਪੰਚਾ ॥ ਕੋਈ ਐਸੋ ਰੇ ਭਗਤੁ, ਜੁ ਮਾਇਆ ਤੇ ਰਹਤੁ, ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥ ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ,ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥ ਕਦਿ ਪਾਵਉ ਸਾਧਸੰਗੁ, ਹਰਿ ਹਰਿ ਸਦਾ ਆਨੰਦੁ, ਗਿਆਨ ਅੰਜਨਿ, ਮੇਰਾ ਮਨੁ ਇਸਨਾਨੈ ॥੪॥**

### ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ, ਕਰਉਂ, ਲਾਗਉਂ, ਧਰਉਂ, ਸਿਉਂ,ਧੀਰਹਿੰ, ਪਾਵਉਂ ।

**ਪਦ ਅਰਥ** : ਉਰਝਾਇਓ-ਫਸਿਆ ਹੋਇਆ ਹੈ । ਸੰਜੋਗਿ-ਚੰਗੇ ਭਾਗਾਂ ਨਾਲ । ਤਾਕੀ-ਮੈਂ ਤੱਕੀ ਹੈ । ਦੇ ਕਰਿ ਹਾਥ-ਹਥ ਦੇ ਕੇ । ਹਰਿ ਰਾਇਆ-ਹੇ ਹਰੀ ਰਾਜੇ ! ਭ੍ਰਮਿ-ਭਟਕ ਕੇ । ਥਿਤਿ-ਸਥਿਰਤਾ । ਕਰਉ ਸੇਵਾ-ਮੈਂ ਸੇਵਾ ਕਰਦਾ ਹਾਂ । ਲਾਗਉ ਚਰਨ-ਮੈਂ ਚਰਨੀ ਲਗਦਾ ਹਾਂ । ਮਾਰਗੁ-(ਹਰੀ ਮਿਲਾਪ ਦਾ) ਰਸਤਾ । ਉਪਾਵ-ਜਤਨ । ਕਰਉ-ਮੈਂ ਕਰਦਾ ਹਾਂ । ਬਚਿਤਿ-ਚੰਗੀ ਤਰ੍ਹਾਂ ਚਿਤ ਵਿਚ । ਧਰਉ-ਮੈਂ ਧਰਦਾ (ਵਸਾਂਦਾ) ਹਾਂ । ਕਰਤ-ਕਰਦਿਆਂ । ਵਿਹਾਵੈ-ਗੁਜ਼ਰਦੀ ਹੈ । ਭੇਟੈ-ਮਿਲ ਪਏ । ਲਾਹੈ-ਦੂਰ ਕਰ ਦੇਵੇ । ਸਗਲ ਚਿੰਤ-ਸਾਰੀ ਚਿੰਤਾ । ਰੰਗੁ-ਪ੍ਰੇਮ । ਨਹ ਚੂਕੈ-ਨਹੀਂ ਦੂਰ ਹੁੰਦੇ । ਨ ਧੀਰਹਿ-ਧੀਰਜ ਨਹੀਂ ਕਰਦੇ । ਪੰਚਾ-ਪੰਜ ਗਿਆਨ ਇੰਦ੍ਰੇ । ਸਿੰਚਾ-ਸਿੰਜ ਦੇਵੇ । ਨਾਏ-ਨ੍ਹਾਏ, ਇਸ਼ਨਾਨ ਕੀਤੇ । ਅਹੰਬੁਧਿ-ਹੰਕਾਰ ਵਾਲੀ ਬੁਧੀ । ਠਾਕੁਰ-ਮਾਲਕ, ਪ੍ਰਭੂ । ਨ ਮਾਨੈ-ਨਹੀਂ ਮੰਨਦਾ ਭਾਵ ਪ੍ਰਸੰਨ ਨਹੀਂ ਕਰਦਾ । ਕਦਿ-ਕਦੀ । ਪਾਵਉ-ਮੈਂ ਪ੍ਰਾਪਤ ਕਰਾਂ । ਗਿਆਨ ਅੰਜਨਿ-ਗਿਆਨ ਦੇ ਸੁਰਮੇ ਨਾਲ ।

**ਅਰਥ:** (ਹੇ ਭਾਈ !) ਜੋ ਜੋ (ਜੀਵ) ਜਿਸ ਕਿਸੇ ਜੂਨ ਵਿਚ ਆਇਆ ਓਹ ਉਥੇ ਉਥੇ ਹੀ

(ਮਾਇਆ ਵਿਚ) ਭਟਕਦਾ ਰਿਹਾ (ਪਰ) ਮਨੁਖਾ ਜਨਮ (ਕਿਸੇ ਨੇ) ਭਾਗਾਂ ਨਾਲ ਹੀ ਪਾਇਆ ਹੈ। ਹੇ ਸੰਤ ! (ਗੁਰੂ) ਮੈਂ ਤੇਰੀ ਓਟ ਤੱਕੀ ਹੈ, (ਤੁਸੀਂ ਮੈਨੂੰ ਆਪਣਾ) ਹੱਥ ਦੇ ਕੇ (ਜੂਨਾ ਵਿਚ) ਪੈਣ ਤੋਂ ਰਖ ਲਵੋ ਅਤੇ ਕਿਰਪਾ ਕਰਕੇ (ਮੈਨੂੰ) ਹਰੀ ਰਾਜਾ ਮਿਲਾ ਦਿਓ ।੧।

(ਗੁਰੂ ਜੀ ! ਮੈਂ) ਅਨੇਕ ਜੂਨਾ ਵਿਚ ਭਟਕ ਭਟਕ ਕੇ, ਸਥਿਰਤਾ ਨਹੀਂ ਪਾਈ। ਹੇ ਗੁਰਦੇਵ ! ਮੈਂ ਤੁਹਾਡੀ ਚਰਨੀ ਲਗਦਾ ਹਾਂ (ਅਤੇ) ਸੇਵਾ ਕਰਦਾ ਹਾਂ, ਗੋਬਿੰਦ ਦੇ ਮਿਲਣ ਦਾ ਰਸਤਾ (ਮੈਨੂੰ) ਦਸ ਦਿਓ ਜੀ ।੧।ਰਹਾਉ।

(ਹੇ ਭਾਈ !) ਮੈਂ (ਮਾਇਆ ਰੂਪੀ) ਅਨੇਕਾਂ ਜਤਨ ਕਰਦਾ ਹਾਂ ਮਾਇਆ ਨੂੰ ਚੰਗੀ ਤਰ੍ਹਾਂ ਚਿਤ ਵਿਚ ਵਸਾਂਦਾ ਹਾਂ, ਹਮੇਸ਼ਾਂ ਮੇਰੀ ਮੇਰੀ ਕਰਦਿਆਂ (ਮੇਰੀ) ਉਮਰ ਗੁਜ਼ਰ ਰਹੀ ਹੈ। (ਹੇ ਭਾਈ !) ਕੋਈ ਅਜੇਹਾ ਸੰਤ ਹੋਵੇ (ਜਿਹੜਾ) ਮੇਰੀ ਸਾਰੀ ਚੰਤਾ ਦੂਰ ਕਰ ਦੇਵੇ ਅਤੇ ਪਰਮਾਤਮਾ ਨਾਲ ਮੇਰਾ ਪ੍ਰੇਮ ਲਾ ਦੇਵੇ ।੨।

(ਹੇ ਭਾਈ ! ਮੈਂ) ਸਾਰੇ ਵੇਦ ਪੜ੍ਹੇ (ਪਰ) ਮਨ ਦੇ ਪਾੜੇ (ਫਿਰ ਵੀ) ਦੂਰ ਨਹੀਂ ਹੋਏ ਮੇਰੇ ਘਰ ਵਿਚ ਰਹਿਣ ਵਾਲੇ ਪੰਜ (ਇੰਦ੍ਰੇ) ਇਕ ਛਿਨ ਭਰ ਭੀ ਧੀਰਜ ਨਹੀਂ ਫੜਦੇ (ਸ਼ਾਂਤ ਨਹੀਂ ਹੋਣ ਦਿੰਦੇ)। ਹਾਂ, ਕੋਈ ਐਸਾ (ਪ੍ਰਭੂ ਦਾ) ਭਗਤ ਜੋ ਮਾਇਆ (ਮੋਹ) ਤੋਂ ਨਿਰਲੇਪ ਹੋਵੇ (ਉਹ)ਮੇਰੇ ਹਿਰਦੇ ਵਿਚ ਇਕ ਅੰਮ੍ਰਿਤ ਨਾਮ ਸਿੰਚ ਦੇਵੇ।੩।

ਹੇ ਭਾਈ ! ਜਿਤਨੇ ਤੀਰਥ ਨ੍ਹਾਤੇ (ਇਸ਼ਨਾਨ ਕੀਤੇ) ਹੰਕਾਰ ਦੀ ਮੈਲ ਹੀ ਲਗੀ, (ਅਜਿਹੇ ਕਰਮਾਂ ਨਾਲ) ਘਰ ਦਾ ਮਾਲਕ (ਪਰਮੇਸ਼ਰ) ਰਤਾ ਭਰ ਭੀ ਪ੍ਰਸੰਨ ਨਹੀਂ ਹੁੰਦਾ। (ਮੇਰਾ ਦਿਲ ਕਰਦਾ ਹੈ ਮੈਂ ਹੁਣ) ਕਦੋਂ ! ਸਾਧ ਸੰਗ ਪਾਵਾਂ,ਉਸ ਨਾਲ ਸਦਾ ਅਨੰਦ (ਮਾਣਾਂ) ਗਿਆਨ ਦੇ ਸੁਰਮੇ ਨਾਲ ਮੇਰਾ ਮਨ ਇਸ਼ਨਾਨ ਕਰ ਲਵੇ (ਭਾਵ ਗਿਆਨ ਨਾਲ ਰੋਸ਼ਨ ਹੋ ਜਾਵੇ) ।੪।

**ਸਗਲ ਆਸ੍ਰਮ ਕੀਨੇ, ਮਨੂਆ ਨਹ ਪਤੀਨੇ, ਬਿਬੇਕ ਹੀਨ, ਦੇਹੀ ਧੋਏ॥ ਕੋਈ ਪਾਈਐ ਰੇ ਪੁਰਖੁ ਬਿਧਾਤਾ, ਪਾਰਬ੍ਰਹਮ ਕੈ ਰੰਗਿ ਰਾਤਾ, ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥ ਕਰਮ ਧਰਮ ਜੁਗਤਾ, ਨਿਮਖ ਨ ਹੇਤੁ ਕਰਤਾ, ਗਰਬਿ ਗਰਬਿ ਪੜੈ, ਕਹੀ ਨ ਲੇਖੈ ॥ ਜਿਸੁ ਭੇਟੀਐ ਸਫਲ ਮੂਰਤਿ, ਕਰੈ ਸਦਾ ਕੀਰਤਿ, ਗੁਰਪ੍ਰਸਾਦਿ ਕੋਊ ਨੇਤ੍ਰਹੁ ਪੇਖੈ ॥੬॥ ਮਨ ਹਠਿ ਜੋ ਕਮਾਵੈ, ਤਿਲੁ ਨ ਲੇਖੈ ਪਾਵੈ, ਬਗੁਲ ਜਿਉ ਧਿਆਨ ਲਾਵੈ, ਮਾਇਆ ਰੇ ਧਾਰੀ ॥ ਕੋਈ ਐਸੋ ਰੇ ਸੁਖਹਦਾਈ, ਪ੍ਰਭ ਕੀ ਕਥਾ ਸੁਨਾਈ, ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥ ਸੁਪ੍ਰਸੰਨ ਗੋਪਾਲ ਰਾਇ, ਕਾਟੈ ਰੇ ਬੰਧਨ ਮਾਇ, ਗੁਰ ਕੈ ਸਬਦਿ, ਮੇਰਾ ਮਨੁ ਰਾਤਾ ॥ ਸਦਾ ਸਦਾ ਆਨੰਦੁ, ਭੇਟਿਓ ਨਿਰਭੈ ਗੋਬਿੰਦੁ, ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥ ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ, ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਹੰ, ਕਹੀਂ, ਨੇਤ੍ਰਹੁੰ ।

**ਪਦ ਅਰਥ** : ਸਗਲ ਆਸ੍ਰਮ-ਸਾਰੇ ਆਸ਼ਰਮ (ਹਿੰਦੂ ਧਰਮ ਅਨੁਸਾਰ ਜੀਵਨ ਦੀ ਵੰਡ ਬ੍ਰਹਮ ਚਰਜ, ਗ੍ਰਿਹਸਥ, ਵਾਨ ਪ੍ਰਸਥ, ਸੰਨਿਆਸ । ਨਹ ਪਤੀਨੇ-ਨਹੀਂ ਪਤੀਜਿਆ, ਪ੍ਰਸੰਨ ਨਾ ਹੋਇਆ । ਬਿਬੇਕ ਹੀਨ-ਵਿਚਾਰ ਤੋਂ ਸਖਣਾ। ਖੋਏ-ਨਾਸ਼ ਕਰ ਦੇਵੇ । ਜੁਗਤਾ-ਜੁੜਿਆ ਹੋਇਆ। ਹੇਤੁ-ਪ੍ਰੇਮ । ਗਰਬਿ-ਹੰਕਾਰ ਵਿਚ । ਪੜੈ-ਪੈਂਦਾ ਹੈ । ਸਫਲ ਮੂਰਤਿ-ਉਹ ਹਸਤੀ ਜੋ ਸਾਰੇ ਫਲ ਦੇਂਦੀ ਹੈ ਭਾਵ ਵਾਹਿਗੁਰੂ । ਕੀਰਤਿ-ਸਿਫਤਿ ਸਾਲਾਹ । ਗੁਰਪ੍ਰਸਾਦਿ-ਗੁਰੂ ਦੀ ਕਿਰਪਾ ਨਾਲ । ਨੇਤ੍ਰਹੁ-ਅੱਖਾਂ ਤੋਂ । ਹਠਿ-ਹੱਠ ਦੇ ਨਾਲ । ਤਿਲੁ-ਤਿਲ ਜਿੰਨਾ । ਬਗੁਲ-ਬਗਲਾ । ਸੁਖਹ ਦਾਈ-(ਆਤਮਿਕ) ਸੁਖ ਦੇਣ ਵਾਲਾ । ਤਿਸੁ ਭੇਟੇ-ਉਸ ਨੂੰ ਮਿਲਿਆਂ । ਗਤਿ-ਗਤੀ, ਮੁਕਤੀ । ਸੁਪ੍ਰਸੰਨ-ਚੰਗੀ ਤਰ੍ਹਾਂ ਪ੍ਰਸੰਨ, ਖੁਸ਼ । ਗੋਪਾਲ ਰਾਇ-ਪ੍ਰਿਥਵੀ ਨੂੰ ਪਾਲਣ ਵਾਲਾ ਹਰੀ ਰਾਜਾ । ਮਾਇ-ਮਾਇਆ । ਰਾਤਾ-ਰੰਗਿਆ ਗਿਆ। ਭੇਟਿਓ-ਮਿਲਿਆ । ਪਰਾਤਾ-ਪੈ ਕੇ । ਜਾਤ੍ਰਾ-(ਮਨੁਖਾ ਜੀਵਨ ਦਾ) ਸਫਰ । ਰਹੇ-ਮੁਕ ਗਏ ।

**ਅਰਥ** : (ਹੇ ਭਾਈ !) ਸਾਰੇ ਆਸ਼ਰਮਾਂ ਦੇ, (ਧਰਮ ਵੀ ਧਾਰਨ) ਕੀਤੇ (ਪ੍ਰੰਤੂ) ਮਨ ਨਾ ਪਤੀਜਿਆ (ਤਸੱਲੀ ਨਾਹ ਹੋਈ), ਵਿਚਾਰ ਤੋਂ ਸਖਣਾ (ਪੁਰਸ਼ ਬੇਸ਼ਕ ਆਪਣਾ) ਸਰੀਰ ਧੋਈ ਜਾਵੇ (ਇਸ ਦਾ ਕੋਈ ਲਾਭ ਨਹੀਂ)। (ਹੇ ਭਾਈ !) ਪਾਰਬ੍ਰਹਮ ਦੇ ਪ੍ਰੇਮ ਵਿਚ ਰੰਗਿਆ ਹੋਇਆ ਕੋਈ ਮਹਾਂਪੁਰਸ਼ ਮਿਲ ਜਾਵੇ, ਮੇਰੇ ਮਨ ਦੀ ਖੋਟੀ ਮਤਿ ਵਾਲੀ ਮੈਲ ਦੂਰ ਕਰ ਦੇਵੇ ।੫।

(ਹੇ ਭਾਈ ! ਜੋ) ਕਰਮ ਧਰਮ ਵਿਚ ਜੁੜਿਆ ਰਹਿੰਦਾ ਹੈ, ਛਿਨ ਭਰ ਵੀ (ਹਰੀ ਨਾਲ) ਪ੍ਰੇਮ ਨਹੀਂ ਕਰਦਾ, ਉਹ ਮੁੜ ਮੁੜ ਹੰਕਾਰ ਵਿਚ ਪਿਆ ਰਹਿੰਦਾ ਹੈ (ਉਸ ਦੇ ਕੀਤੇ ਕਰਮ ਧਰਮ) ਕਿਸੇ ਲੇਖੇ ਨਹੀਂ (ਭਾਵ ਵਿਅਰਥ ਹਨ) । ਜਿਸ (ਮਨੁਖ) ਨੂੰ ਸਫਲ ਮੂਰਤਿ (ਗੁਰੂ) ਮਿਲ ਪੈਂਦਾ ਹੈ (ਉਹ) ਸਦਾ ਪਰਮੇਸ਼ਰ ਦੀ ਕੀਰਤਿ (ਸਿਫ਼ਤਿ ਸਾਲਾਹ) ਕਰਦਾ ਹੈ, ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਭਾਗਾਂ ਵਾਲਾ, ਪਰਮਾਤਮਾ ਨੂੰ ਆਪਣੀਆਂ) ਅਖਾਂ ਨਾਲ (ਹਰ ਥਾਂ ਵਿਆਪਕ) ਵੇਖਦਾ ਹੈ ।੬।

(ਹੇ ਭਾਈ !) ਮਨ ਦੇ ਹਠ ਨਾਲ (ਜੋ ਕੋਈ ਪੂਜਾ ਆਦਿਕ) ਕਰਮ ਕਰਦਾ ਹੈ (ਉਸ ਦੀ ਘਾਲ ਨੂੰ ਪਰਮਾਤਮਾ) ਤਿਲ ਭਰ ਵੀ ਲੇਖੇ ਵਿਚ ਨਹੀਂ ਪਾਉਂਦਾ (ਭਾਵ ਪਰਵਾਨ ਨਹੀਂ ਕਰਦਾ)। (ਹੇ ਭਾਈ ! ਉਹ) ਮਨੁਖ (ਉਸ ਤਰ੍ਹਾਂ ਦਾ ਹੈ) ਜਿਵੇਂ ਬਗਲਾ ਧਿਆਨ (ਸਮਾਧੀ) ਲਾਉਂਦਾਹੈ (ਇਸੇ ਤਰ੍ਹਾਂ ਜਪ ਕਰਨ ਵਾਲਾ) ਮਾਇਆ ਨੂੰ (ਆਪਣੇ ਮਨ ਵਿਚ) ਟਿਕਾਈ ਰਖਦਾ ਹੈ । (ਹੇ ਭਾਈ ! ਜੇ) ਕੋਈ ਅਜੇਹਾ ਆਤਮਿਕ ਸੁਖ ਦੇਣ ਵਾਲਾ (ਮਹਾਤਮਾ ਮਿਲ ਪਵੇ) ਪ੍ਰਭੂ ਦੀ (ਸਿਫ਼ਤਿ ਸਾਲਾਹ ਦੀ) ਕਥਾ ਸੁਣਾਵੇ, ਉਸ ਨੂੰ ਮਿਲੇ ਤੇ ਮੇਰੀ (ਜੀਵਨ) ਗਤੀ (ਮੁਕਤੀ) ਹੋ ਸਕਦੀ ਹੈ ।੭।

ਹੇ ਭਾਈ ! (ਜਿਸ ਮਨੁਖ ਉਤੇ) ਪ੍ਰਿਥਵੀ ਦਾ ਪਾਲਣ ਵਾਲਾ ਹਰੀ ਚੰਗੀ ਤਰ੍ਹਾਂ ਪਰਸੰਨ ਹੋ ਜਾਵੇ ਉਸਦੇ ਮਾਇਆ ਦੇ ਬੰਧਨ ਕਟ ਦੇਵੇ, ਇਸੇ ਤਰ੍ਹਾਂ ਗੁਰੂ ਦੇ ਸ਼ਬਦ ਵਿਚ ਮੇਰਾ ਮਨ ਰੰਗਿਆ (ਜਾਏ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁਖ ਨੂੰ) ਨਿਰਭੈ (ਸਰੂਪ) ਗੋਬਿੰਦ ਮਿਲ ਪਿਆ

(ਉਸ ਲਈ ਹੁਣ) ਸਦੀਵੀ ਅਨੰਦ (ਬਣਿਆ ਰਹਿੰਦਾ ਹੈ), ਹਰੀ ਦੇ ਚਰਨ ਪਰਸ ਕੇ (ਉਸ ਨੂੰ) ਸਾਰੇ ਸੁਖ ਮਿਲ ਗਏ ਹਨ ।੯।

(ਹੇ ਭਾਈ !) ਉਸ ਦੀ (ਜੀਵਨ) ਯਾਤਰਾ ਪੂਰਨ ਤੌਰ ਤੇ ਸਫਲ ਹੈ, ਸਾਧ (ਸਤਿਗੁਰੂ) ਨੂੰ ਮਿਲ ਕੇ (ਉਸ ਦੇ ਜਨਮ ਮਰਣ ਦੇ (ਗੇੜ) ਮੁਕ ਗਏ ਹਨ । ੧ । ਰਹਾਉ ਦੂਜਾ । ੧ । ੩ ।

## ਅਰਥ ਭੇਦ ਅਤੇ ਨਿਰਣੈ

**ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ, ਕਰਿ ਕਿਰਪਾ ਮੇਲਹੁ ਹਰਿ ਰਾਇਆ ॥**

ਇਸ ਪੰਕਤੀ ਵਿਚ 'ਤਾਕੀ ਹੈ ਓਟ ਸਾਧ' ਨੂੰ ਸ਼ਬਦਾਰਥ ਵਿਚ 'ਤਾ ਕੀ ਹੈ ਓਟ ਸਾਧ' ਪਦ ਛੇਦ ਕਰਕੇ ਇਉਂ ਅਰਥ ਕੀਤੇ ਹਨ :

'ਸਾਧਾਂ ਨੂੰ ਉਸੇ ਹਰੀ ਦਾ ਆਸਰਾ ਹੈ । 'ਦਰਪਣ' ਦੇ ਕਰਤਾ ਅਤੇ ਬਾਕੀ ਸਭ ਟੀਕਾਕਾਰਾਂ ਨੇ 'ਹੇ ਗੁਰੂ, ਮੈਂ ਤਾਂ ਤੇਰਾ ਆਸਰਾ ਤੱਕਿਆ ਹੈ' ਅਰਥ ਕੀਤੇ ਹਨ ਜੋ ਕਿ ਠੀਕ ਹਨ ।

ਗੁਰਬਾਣੀ ਵਿਚ 'ਤਾਕੀ' ਪਦ ਤੱਕੀ ਵੇਖੀ ਹੈ ਦੇ ਅਰਥਾਂ ਵਿਚ ਹੋਰ ਸ਼ਬਦਾਂ ਵਿਚ ਵੀ ਵਰਤਿਆ ਗਿਆ ਹੈ । ਜਿਵੇਂ :-

**ਏਕ ਬਾਤ ਸੁਨਿ ਤਾਕੀ ਓਟਾ, ਸਾਧ ਸੰਗਿ ਮਿਟਿ ਜਾਹੀ ॥** [ਪੰਨਾ ੨੦੬

## ਸਾਰੰਸ਼ ਅਤੇ ਸਿਧਾਂਤ

ਮਨੁਖਾ ਜਨਮ ਭਾਗਾਂ ਨਾਲ ਮਿਲਦਾ ਹੈ ਪਰ ਜਿਹੜਾ ਮਨੁਖ ਮਾਇਆ ਮੋਹ ਦੇ ਭਰਮ ਵਿਚ ਭਟਕਦਾ ਰਹਿੰਦਾ ਹੈ ਓਹ ਮੁੜ ਮੁੜ ਜੂਨਾਂ ਵਿਚ ਪਾਇਆ ਜਾਂਦਾ ਹੈ । ਇਸ ਤਰ੍ਹਾਂ ਮਨੁਖ ਨੂੰ ਅਨੇਕਾਂ ਜਨਮਾਂ ਵਿਚ ਫਿਰਨ ਮਗਰੋਂ ਵੀ ਟਿਕਾਉ ਨਹੀਂ ਮਿਲਦਾ । ਗੁਰੂ ਤੋਂ ਬਿਨਾ ਮਾਇਆ ਦੀ ਉਲਝਣਾਂ ਵਿਚੋਂ ਜੀਵ ਨੂੰ ਕੋਈ ਨਹੀਂ ਕਢ ਸਕਦਾ । ਮਨ ਹਠ ਨਾਲ ਕੀਤਾ ਤੀਰਥ ਇਸ਼ਨਾਨ, ਵੇਦਾਂ ਦਾ ਪਾਠ ਅਤੇ ਹੋਰ ਅਜਿਹੇ ਕਰਮ ਧਰਮ ਪ੍ਰਭੂ ਮਿਲਾਪ ਲਈ ਸਹਾਇਕ ਨਹੀਂ ਹੁੰਦੇ :-

**ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ॥.....**

'ਹਠ ਕ੍ਰਿ ਮਰੈ ਨ ਲੇਖੈ ਪਾਵੈ' ਤੋਂ ਵੀ ਇਹੋ ਸਿਧਾਂਤਕ ਸੇਧ ਮਿਲਦੀ ਹੈ । ਹਾਂ, ਜੇ ਪਰਮੇਸ਼ਰ ਦਿਆਲੂ ਹੋ ਜਾਵੇ ਤਾਂ ਹਉਮੈ ਦੇ ਬੰਧਨ ਕਟਦਿਆਂ ਦੇਰੀ ਨਹੀਂ ਲਗਦੀ । ਅਸਲ ਵਿੱਚ ਮਾਇਆ ਦੀ ਮਮਤਾ ਅਤੇ ਮਨ ਹਠ ਤੋਂ ਉਤੇ ਉਠ ਕੇ ਹੀ ਆਨੰਦਮਈ ਅਵਸਥਾ ਦੇ ਨਿਰਮਲ ਦਰਸ਼ਨ ਹੁੰਦੇ ਹਨ।

ਗਿਆਨ ਤੇ ਕਰਮ ਇੰਦ੍ਰਿਆਂ ਉਤੇ ਗੁਰੂ ਦੇ ਸ਼ਬਦ ਦੁਆਰਾ ਹੀ ਕਾਬੂ ਪਾਇਆ ਜਾ ਸਕਦਾ ਹੈ, ਹੋਰ ਕੋਈ ਸਾਧਨ ਸਫਲ ਨਹੀਂ ਹੁੰਦਾ।

ਸਤਿਗੁਰੂ ਦੇ ਮਿਲਣ ਨਾਲ ਹੀ ਮਨੁਖ ਦੀ ਜੀਵਨ ਯਾਤਰਾ ਸਫ਼ਲ ਹੁੰਦੀ ਹੈ । ਇਸ ਵਿਸ਼ੇ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੁੰਦਰ ਬਚਨ ਇਸ ਤਰ੍ਹਾਂ ਸਾਡੀ ਅਗਵਾਈ ਕਰਦੇ ਹਨ :-

**ਮਾਈ ਜੋ ਪ੍ਰਭ ਕੇ ਗੁਨ ਗਾਵੈ ॥**

**ਸਫਲ ਆਇਆ ਜੀਵਨ ਫਲੁ ਤਾ ਕੋ, ਪਾਰਬ੍ਰਹਮ ਲਿਵ ਲਾਵੈ ॥** [ਪੰਨਾ ੫੩੧

## ਧਨਾਸਰੀ ਮਹਲਾ ੧ ਛੰਤ ॥

**ੴ ਸਤਿਗੁਰ ਪ੍ਰਸਾਦਿ ॥ ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ, ਦਸ ਪੁਰਬ ਸਦਾ ਦਸਾਹਰਾ ॥ ਹਉ ਨਾਮੁ ਹਰਿ ਕਾ ਸਦਾ ਜਾਚਉ, ਦੇਹੁ ਪ੍ਰਭ ਧਰਣੀਧਰਾ ॥ ਸੰਸਾਰੁ ਰੋਗੀ ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ ॥ ਗੁਰਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥੁ ਮਜਨਾ ॥੧॥ ਸਾਚਿ ਨ ਲਾਗੈ ਮੈਲੁ, ਕਿਆ ਮਲੁ ਧੋਈਐ ॥ ਗੁਣਹਿ ਹਾਰੁ ਪਰੋਇ, ਕਿਸ ਕਉ ਰੋਈਐ ॥ ਵੀਚਾਰਿ ਮਾਰੈ, ਤਰੈ ਤਾਰੈ, ਉਲਟਿ ਜੋਨਿ ਨ ਆਵਏ ॥ ਆਪਿ ਪਾਰਸੁ ਪਰਮ ਧਿਆਨੀ, ਸਾਚੁ ਸਾਚੇ ਭਾਵਏ ॥ ਆਨੰਦੁ ਅਨਦਿਨੁ ਹਰਖੁ ਸਾਚਾ, ਦੂਖ ਕਿਲਵਿਖ ਪਰਹਰੇ ॥ ਸਚੁ ਨਾਮੁ ਪਾਇਆ ਗੁਰਿ ਦਿਖਾਇਆ, ਮੈਲੁ ਨਾਹੀ ਸਚ ਮਨੇ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਜਾਉਂ, ਹਉਂ, ਜਾਚਉਂ ।

**ਪਦ ਅਰਥ** : ਤੀਰਥਿ-ਤੀਰਥ ਉਤੇ । ਨਾਵਣ-ਨ੍ਹਾਵਣ, ਇਸ਼ਨਾਨ ਕਰਨ । ਜਾਉ-ਮੈਂ ਜਾਂਦਾ ਹਾਂ । ਸਬਦ ਬੀਚਾਰੁ-ਸ਼ਬਦ ਦੀ ਵਿਚਾਰ । ਦਸ ਪੁਰਬ-ਦਸ ਪਵਿਤ੍ਰ ਦਿਹਾੜੇ । ਹਿੰਦੂ ਮਤ ਦੇ ਦਸ ਤਿਉਹਾਰ ਅਸ਼ਟਮੀ, ਚਤੁਰਦਸੀ,ਅਮਾਵਸ, ਪੂਰਣਮਾਸੀ, ਸੰਕ੍ਰਾਂਤ, ਉਤਰਾਇਣ, ਦਖਣਾਇਨ, ਵਯਤਿਪਾਤ, ਚੰਦ ਗ੍ਰਹਣ ਅਤੇ ਸੂਰਜ ਗ੍ਰਹਿਣ । ਦਸਾਹਰਾ-ਦਸ ਪਾਪ ਹਰਨ ਵਾਲਾ ਦਿਨ । ਜਾਚਉ-ਮੈਂ ਮੰਗਦਾ ਹਾਂ। ਧਰਣੀ ਧਰਾ-ਧਰਤੀ ਦੇ ਆਸਰੇ । ਮਜਨ-ਇਸ਼ਨਾਨ ।

**ਅਰਥ** : (ਹੇ ਭਾਈ !) ਮੈਂ ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ (ਪਰ ਮੇਰਾ) ਤੀਰਥ (ਪਰਮਾਤਮਾ ਦਾ) ਨਾਮ ਹੈ। ਸ਼ਬਦ (ਬ੍ਰਹਮ) ਦਾ ਵੀਚਾਰ ਰੂਪ ਗਿਆਨ (ਇਹ) ਤੀਰਥ (ਮੇਰੇ) ਅੰਦਰ ਹੈ । ਗੁਰੂ ਦਾ ਗਿਆਨ ਸਦਾ ਥਿਰ ਰਹਿਣ ਵਾਲਾ (ਤੀਰਥ) ਅਸਥਾਨ ਹੈ; ਜਿਥੇ ਦਸ ਪੁਰਬਾਂ ਦਾ ਦਸਾਹਰਾ ਸਦਾ ਹੀ (ਲਗਾ ਰਹਿੰਦਾ ਹੈ) । ਹੇ ਧਰਤੀ ਦੇ ਆਸਰੇ ਪ੍ਰਭੂ ! ਮੈਂ ਸਦਾ (ਆਪ) ਹਰੀ ਦਾ ਨਾਮ ਮੰਗਦਾ ਹਾਂ । (ਮੈਨੂੰ ਨਾਮ-ਦਾਨ) ਦਿਓ । ਸੰਸਾਰ (ਵਿਕਾਰਾਂ ਵਿਚ ਪੈ ਕੇ ) ਰੋਗੀ ਹੋਇਆ ਪਿਆ ਹੈ, ਇਸ ਦਾ ਇਲਾਜ ਨਾਮ ਹੈ (ਅਤੇ) ਸਚ ਤੋਂ ਬਿਨਾ (ਇਸ ਨੂੰ) ਵਿਕਾਰਾਂ ਦੀ ਮੈਲ ਲਗਦੀ ਹੈ । ਗੁਰੂ ਦਾ (ਪਵਿਤ੍ਰ) ਵਾਕ (ਸ਼ਬਦ) ਮਨੁਖ ਨੂੰ ਸੱਚਾ ਚਾਨਣ (ਦੇਂਦਾ) ਹੈ, (ਇਹ) ਨਿਤ ਹੀ ਸਚ ਰੂਪ ਤੀਰਥ ਇਸ਼ਨਾਨ ਹੈ ।੧।

ਜਿਹੜਾ ਸਚ (ਰੂਪ ਤੀਰਥ) ਉਤੇ ਇਸ਼ਨਾਨ ਕਰਦਾ ਹੈ ਉਸ ਨੂੰ (ਪਾਪਾਂ ਦੀ) ਮੈਲ ਨਹੀਂ ਲਗਦੀ (ਫਿਰ) ਕੀ ਮੈਲ ਧੋਈਏ? (ਜਦੋਂ) ਗੁਣਾ ਦਾ ਹਾਰ ਪ੍ਰੋ ਲਈਏ ਫਿਰ ਕਿਸ ਲਈ ਰੋਈਏ (ਭਾਵ ਦੁਖੀ ਹੋਣ ਦੀ) ਲੋੜ ਨਹੀਂ ਹੈ । (ਜਿਹੜਾ ਮਨੁਖ) ਵੀਚਾਰ ਕਰ ਕੇ (ਮਨ ਨੂੰ ਵਿਕਾਰਾਂ ਵਲੋਂ) ਮਾਰਦਾ ਹੈ (ਉਹ ਆਪ) ਤਰਦਾ ਹੈ, (ਹੋਰਨਾਂ ਨੂੰ) ਤਾਰ ਲੈਂਦਾ ਹੈ, ਮੁੜ ਕੇ ਜੂਨੀਆਂ ਵਿਚ ਨਹੀਂ ਆਉਂਦਾ । (ਅਜੇਹਾ

ਮਨੁਖ) ਆਪ ਪਾਰਸ ਅਤੇ ਵਡੀ ਸੁਰਤਿ ਵਾਲਾ ਬਣ ਜਾਂਦਾ ਹੈ, (ਉਹ) ਸਚ ਰੂਪ (ਬਣਦਾ ਹੈ ਅਤੇ) ਸਚੇ (ਪ੍ਰਭੂ) ਨੂੰ ਚੰਗਾ ਲਗਣ ਲਗ ਜਾਂਦਾ ਹੈ। (ਉਸ ਦੇ ਅੰਦਰ) ਹਰ ਵੇਲੇ ਅਨੰਦ, ਸੱਚੀ ਖੁਸ਼ੀ (ਬਣੀ ਰਹਿੰਦੀ ਹੈ ਉਸ ਦੇ ਸਾਰੇ) ਦੁਖ ਤੇ ਪਾਪ ਦੂਰ ਹੋ ਜਾਂਦੇ ਹਨ। (ਜਿਸ ਨੇ) ਸਚ ਨਾਮ ਪਾ ਲਿਆ ਹੈ (ਉਸ ਨੂੰ) ਗੁਰੂ ਨੇ (ਪ੍ਰਭੂ) ਦਿਖਾ ਦਿਤਾ ਹੈ ਉਸ ਦੇ ਮਨ ਨੂੰ (ਕਦੇ ਵਿਕਾਰਾਂ ਦੀ) ਮੈਲ ਨਹੀਂ ਲਗਦੀ ।੨।

**ਸੰਗਤਿ ਮੀਤ ਮਿਲਾਪੁ, ਪੂਰਾ ਨਾਵਣੋ ॥ ਗਾਵੈ ਗਾਵਣਹਾਰੁ, ਸਬਦਿ ਸੁਹਾਵਣੋ ॥ ਸਾਲਾਹਿ ਸਾਚੇ ਮੰਨਿ ਸਤਿਗੁਰੁ, ਪੁੰਨ ਦਾਨ ਦਇਆ ਮਤੇ ॥ ਪਿਰ ਸੰਗਿ ਭਾਵੈ ਸਹਜਿ ਨਾਵੈ, ਬੇਣੀ ਤ ਸੰਗਮੁ ਸਤ ਸਤੇ ॥ ਆਰਾਧਿ ਏਕੰਕਾਰੁ ਸਾਚਾ, ਨਿਤ ਦੇਇ ਚੜੈ ਸਵਾਇਆ ॥ ਗਤਿ ਸੰਗਿ ਮੀਤਾ ਸੰਤ ਸੰਗਤਿ, ਕਰਿ ਨਦਰਿ ਮੇਲਿ ਮਿਲਾਇਆ ॥੩॥ ਕਹਣੁ ਕਹੈ ਸਭੁ ਕੋਇ, ਕੇਵਡੁ ਆਖੀਐ ॥ ਹਉ ਮੂਰਖੁ ਨੀਚੁ ਅਜਾਣੁ, ਸਮਝਾ ਸਾਖੀਐ ॥ ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ, ਤਿਤੁ ਮਨੁ ਮਾਨਿਆ ਮੇਰਾ ॥ ਕੂਚੁ ਕਰਹਿ ਆਵਹਿ ਬਿਖੁ ਲਾਦੇ, ਸਬਦਿ ਸਚੈ ਗੁਰੁ ਮੇਰਾ ॥ ਆਖਣਿ ਤੋਟਿ ਨ ਭਗਤਿ ਭੰਡਾਰੀ, ਭਰਿਪੁਰਿ ਰਹਿਆ ਸੋਈ ॥ ਨਾਨਕ ਸਾਚੁ ਕਹੈ ਬੇਨੰਤੀ, ਮਨੁ ਮਾਂਜੈ ਸਚੁ ਸੋਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਸਮਝਾਂ, ਮਾਨਿਆਂ, ਕਰਹਿੰ, ਆਵਹਿੰ, ਭੰਡਾਰੀਂ।

**ਪਦ ਅਰਥ** : ਮੀਤ ਮਿਲਾਪ-(ਪ੍ਰਭੂ) ਮਿਤਰ ਦਾ ਮਿਲਾਪ। ਨਾਵਣੋ-ਇਸ਼ਨਾਨ। ਗਾਵਣਹਾਰੁ-ਗਾਵਣ ਜੋਗ ਪ੍ਰਭੂ। ਸੁਹਾਵਣੋ-ਸੋਹਣਾ। ਸਾਲਾਹਿ-ਸਿਫਤਿ ਸਲਾਹ ਕਰਕੇ। ਮੰਨਿ-ਮੰਨ ਕੇ। ਮਤੇ-ਮਤਿ। ਬੇਣੀ ਤ ਸੰਗਮ-ਤ੍ਰਿਬੇਣੀ, ਤਿੰਨ ਨਦੀਆਂ (ਗੰਗਾ, ਜਮਨਾ, ਸੁਰਸਵਤੀ) ਦਾ ਮੇਲ। ਸਤ ਸਤੇ-ਨਿਸਚੇ ਨਾਲ। ਚੜੈ ਸਵਾਇਆ-ਦਿਨੋ ਦਿਨ ਵਧਦਾ ਹੈ। ਕਹਣੁ-ਵਖਿਆਨ। ਹਉ-ਮੈਂ। ਸਮਝਾ-ਮੈਂ ਸਮਝਦਾ ਹਾਂ। ਸਾਖੀਐ-ਸਾਖੀ (ਉਪਦੇਸ਼ ਦੁਆਰਾ)। ਗੁਰ ਕੀ ਭਾਖੀ-ਗੁਰੂ ਦੀ ਉਚਾਰੀ ਹੋਈ। ਤਿਤੁ-ਉਸ (ਸ਼ਬਦ ਵਿਚ)। ਆਖਣਿ-ਆਖਣ ਨਾਲ। ਭੰਡਾਰੀ-ਭੰਡਾਰਿਆਂ ਵਿਚ। ਭਰਪੂਰਿ-ਵਿਆਪਕ ਹੈ। ਮਨ ਮਾਂਜੈ-ਮਨ ਨੂੰ ਸ਼ੁੱਧ ਕਰੇ।

**ਅਰਥ** : (ਹੇ ਭਾਈ ! ਸਾਧ) ਸੰਗਤਿ ਵਿੱਚ ਮਿੱਤਰ ਪ੍ਰਭੂ ਦਾ ਮੇਲ-ਮਿਲਾਪ (ਹੋਣਾ) ਪੂਰਾ ਇਸ਼ਨਾਨ ਹੈ। (ਜੋ ਜਗਿਆਸੂ ਗੁਰੂ ਦੇ) ਸ਼ਬਦ ਵਿੱਚ ਜੁੜ ਕੇ ਗਾਵਣ ਜੋਗ (ਪ੍ਰਭੂ ਦੇ ਗੁਣ) ਗਾਉਂਦਾ ਹੈ (ਉਸ ਦਾ ਜੀਵਨ) ਸੋਹਣਾ (ਬਣ ਜਾਂਦਾ ਹੈ)। ਸਤਿਗੁਰੂ ਨੂੰ (ਜੀਵਨ ਦਾਤਾ) ਮੰਨ ਕੇ ਸਚੇ ਹਰੀ ਦੀ ਸਿਫ਼ਤਿ-ਸਾਲਾਹ ਕਰਕੇ (ਮਨੁੱਖ ਦੀ) ਮਤਿ ਪੁੰਨ ਦਾਨ (ਅਤੇ) ਦਇਆ ਕਰਨ ਵਾਲੀ (ਬਣ ਜਾਂਦੀ ਹੈ)। (ਜਿਸ ਨੂੰ) ਪਤੀ ਪਰਮਾਤਮਾ ਦਾ ਸੰਗ ਚੰਗਾ ਲਗਦਾ ਹੈ (ਉਹ) ਸਹਜ (ਗਿਆਨ) ਵਿੱਚ ਇਸ਼ਨਾਨ ਕਰਦਾ ਹੈ, (ਉਸ ਲਈ ਮਾਨੋ ਇਹ) ਤ੍ਰਿਬੇਣੀ ਸੰਗਤ ਹੈ। (ਹੇ ਭਾਈ !) ਇਕ ਵਾਹਿਗੁਰੂ ਨੂੰ ਸਿਮਰ

(ਜਿਹੜਾ ਤੈਨੂੰ ਅਤੇ ਸਭ ਜੀਆਂ ਨੂੰ) ਨਿਤ ਸਵਾਇਆ (ਅੰਨ ਧੰਨ) ਦੇਂਦਾ ਹੈ। (ਹਰੀ) ਮਿੱਤਰ ਦੀ ਸੰਗਤ (ਅਤੇ) ਸੰਤ (ਗੁਰੂ) ਦੀ ਸੰਗਤ ਵਿਚ (ਆਤਮਿਕ) ਗਤੀ ਹੋ ਜਾਂਦੀ ਹੈ (ਪ੍ਰਭੂ) ਆਪਣੀ (ਮਿਹਰ ਦੀ) ਨਜ਼ਰ ਕਰਕੇ (ਸੰਗਤ ਵਿਚ) ਮੇਲ ਕੇ (ਆਪਣੇ ਨਾਲ) ਮਿਲਾ ਲਿਆ ਹੈ।੩।

(ਹੇ ਭਾਈ !) ਸਭ ਕੋਈ ਵਖਿਆਨ ਕਰਦਾ ਹੈ (ਕਿ ਪ੍ਰਭੂ ਵੱਡਾ ਹੈ, ਪਰ ਉਹ) ਕਿਤਨਾ ਵੱਡਾ ਆਖੀਏ? (ਕੋਈ ਨਹੀਂ ਦਸ ਸਕਦਾ)। ਮੈਂ ਮੂਰਖ, ਨੀਚ ਤੇ ਅੰਜਾਣ ਹਾਂ (ਪਰ ਗੁਰੂ ਦੀ) ਸਿਖਿਆ ਦੁਆਰਾ (ਜਿਤਨਾ ਗੁਰੂ ਸਮਝਾਏ) ਸਮਝ ਸਕਦਾ ਹਾਂ। ਗੁਰੂ ਦੀ ਸਚੀ ਸਿਖਿਆ ਅੰਮ੍ਰਿਤ ਵਾਂਗ ਉਤਮ ਕਹੀ ਹੈ ਉਸ ਨਾਲ ਮੇਰਾ ਮਨ ਮੰਨ ਗਿਆ ਹੈ। (ਜਿਹੜੇ ਜੀਵ) ਜ਼ਹਿਰ (ਵਿਸ਼ੇ ਵਾਸ਼ਨਾ) ਨਾਲ ਲਦੇ ਹੋਏ (ਸੰਸਾਰ ਵਿਚ) ਆਉਂਦੇ (ਜੰਮਦੇ) ਹਨ, ਉਸੇ ਤਰ੍ਹਾਂ ਸੰਸਾਰ ਤੋਂ ਕੂਚ ਕਰ ਜਾਂਦੇ ਹਨ (ਭਾਵ ਮਰ ਜਾਂਦੇ ਹਨ), ਸਚੇ ਸ਼ਬਦ ਦੁਆਰਾ ਮੇਰਾ ਗੁਰੂ (ਮਿਲਦਾ ਹੈ ਜੋ ਜੀਵ ਨੂੰ ਆਵਾਗਵਣ ਤੋਂ ਬਚਾਅ ਲੈਂਦਾ ਹੈ)।

(ਹੇ ਭਾਈ ! ਪ੍ਰਭੂ ਦੇ ਗੁਣ ਬੇਅੰਤ ਹਨ ਜੋ) ਆਖਣ ਨਾਲ ਮੁਕਣ ਵਿਚ ਨਹੀਂ ਆਉਂਦੇ, (ਉਸ ਦੇ) ਭਗਤੀ ਦੇ ਭੰਡਾਰੇ ਭਰੇ ਪਏ ਹਨ, (ਉਹ ਪ੍ਰਭੂ) ਹਰ ਥਾਂ ਵਿਆਪਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਸਚ ਰੂਪ ਬੇਨਤੀ ਕਰਦਾ ਹੈ (ਉਹ ਆਪਣੇ) ਮਨ ਨੂੰ ਮਾਂਜ ਲੈਂਦਾ ਹੈ (ਇਸ ਤਰ੍ਹਾਂ) ਉਹ ਸਚ ਰੂਪ ਬਣ ਜਾਂਦਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਭਾਰਤ ਰਿਸ਼ੀਆਂ, ਮੁਨੀਆਂ, ਸੰਤਾਂ ਸਾਧਾਂ ਦਾ ਦੇਸ਼ ਹੈ। ਪੁਰਾਣੇ ਸਮੇਂ ਵਿਚ ਆਮ ਤੌਰ ਤੇ ਭਗਤੀ ਬੰਦਗੀ ਵਾਲੇ ਲੋਕ ਦਰਿਆਵਾਂ ਦੇ ਕੰਢਿਆਂ ਉਪਰ ਨਿਵਾਸ ਰਖਦੇ ਸਨ ਕਿਉਂਕਿ ਉਥੇ ਇਸ਼ਨਾਨ ਕਰਨ ਲਈ ਜਲ ਮਿਲ ਜਾਂਦਾ ਸੀ। ਨਾਲ ਹੀ ਇਕਾਂਤ ਵਿਚ ਰਹਿ ਕੇ ਉਹ ਪ੍ਰਸੰਨ ਹੁੰਦੇ ਸਨ। ਸਹਿਜੇ ਸਹਿਜੇ ਦਰਿਆਵਾਂ ਦੇ ਕੰਢਿਆਂ ਤੇ ਆਬਾਦੀ ਵਧਦੀ ਗਈ ਸ਼ਹਿਰ ਬਣ ਗਏ। ਤੀਰਥਾਂ ਦੀ ਗਿਣਤੀ ਬਹੁਤ ਹੋ ਗਈ ਪਰ ਧਾਰਮਿਕ ਆਗੂਆ ਨੇ ਅਠਾਹਠ ਤੀਰਥ ਚੁਣ ਲਏ ਅਤੇ ਉਨ੍ਹਾਂ ਨੂੰ ਮੁਕਤੀ ਦਾ ਸਾਧਨ ਮੰਨ ਕੇ ਪ੍ਰਚਾਰ ਆਰੰਭ ਦਿੱਤਾ। ਇਸ ਪਰਚਾਰ ਦਾ ਇਤਨਾ ਅਸਰ ਹੋਇਆ ਕਿ ਲੋਕਾਂ ਨੇ ਤੀਰਥਾਂ ਵਲ ਵਹੀਰਾਂ ਘਤ ਦਿਤੀਆਂ। ਨਾਲ ਹੀ ਵਿਭਚਾਰ ਤੇ ਭੈੜੇ ਕੰਮ ਵੀ ਤੀਰਥਾਂ ਉਤੇ ਹੋਣ ਲਗ ਪਏ, ''ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕ ਭਾਉ ਲਥੀ ਨਾਤਿਆਂ ਦੁਇ ਭਾ ਚੜੀਅਸੁ ਹੋਰ'' ਤੋਂ ਸਪਸ਼ਟ ਹੁੰਦਾ ਹੈ ਕਿ ਲੋਕਾਂ ਨੂੰ ਅੰਤਰਗਤਿ ਤੀਰਥਿ ਮਲਿ ਨਾਉ' ਦਾ ਗਿਆਨ ਨਹੀਂ ਸੀ। ਸੋ ਇਸ ਸ਼ਬਦ ਰਾਹੀਂ ਗੁਰੂ ਬਾਬਾ ਜੀ ਨੇ ਗੁਰਮਤਿ ਸਿਧਾਂਤ ਨੂੰ ਉਜਾਗਰ ਕੀਤਾ :-

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥**

ਤੀਰਥ ਅਸਥਾਨਾ ਨਾਲ ਆਮ ਲੋਕਾਂ ਦੀ ਭਾਵਨਾ ਜੁੜੀ ਹੋਈ ਹੈ। ਸੰਸਾਰ ਦੇ ਸਮੂਹ ਮਤ ਆਪੋ ਆਪਣਿਆ ਨਿਸ਼ਚਿਆਂ ਅਨੁਸਾਰ ਤੀਰਥ ਅਸਥਾਨਾਂ ਦੇ ਦਰਸ਼ਨ ਤੇ ਪੁੰਨ ਦਾਨ ਨੂੰ ਮੁਕਤੀ ਦਾ

ਸਾਧਨ ਮੰਨੀ ਬੈਠੇ ਹਨ ਜੋ ਗੁਰਮਤਿ ਸਿਧਾਂਤਾਂ ਦੇ ਪ੍ਰਤਿਕੂਲ ਹੈ।

ਗੁਰਮਤਿ ਅਨੁਸਾਰ ਤੀਰਥਾਂ ਤੇ ਜਾਣਾ ਉਤਮ ਹੈ 'ਜਿਥੇ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨ ਸੁਹਾਵਾ ਰਾਮ ਰਾਜੇ ॥ ਗੁਰਸਿਖੀ ਸੋ ਥਾਨੁ ਭਾਲਿਆ ਲੇ ਧੂਰਿ ਮੁਖਿ ਲਾਵਾ॥' ਪਰ ਇਹਨਾਂ ਦਾ ਮੁਕਤੀ ਨਾਲ ਕੋਈ ਸਬੰਧ ਨਹੀਂ :-

**੧. ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥ [ਪੰਨਾ ੬੧**

**੨. ਤੀਰਥ ਨਾਇ ਨ ਉਤਰਸਿ ਮੈਲੁ ॥ ਕਰਮ ਧਰਮ ਸਭਿ ਹਉਮੈ ਫੈਲੁ॥[ਪੰਨਾ ੮੯੦**

ਸੋ ਸਭ ਤੋਂ ਵੱਡੀ ਲੋੜ ਮਨ ਮਾਂਜਣ ਦੀ ਹੈ ਕਿਉਂਕਿ ਨਿਰਮਲ ਮਨ ਹੀ ਨਾਮ ਜਪਣ ਦੇ ਯੋਗ ਬਣ ਸਕਦਾ ਹੈ।

**ਧਨਾਸਰੀ ਮਹਲਾ ੧ ॥ ਜੀਵਾ ਤੇਰੈ ਨਾਇ, ਮਨਿ ਆਨੰਦੁ ਹੈ ਜੀਉ ॥ ਸਾਚੋ ਸਾਚਾ ਨਾਉ, ਗੁਣ ਗੋਵਿੰਦ ਹੈ ਜੀਉ ॥ ਗੁਰ ਗਿਆਨੁ ਅਪਾਰਾ ਸਿਰਜਣਹਾਰਾ, ਜਿਨਿ ਸਿਰਜੀ ਤਿਨਿ ਗੋਈ ॥ ਪਰਵਾਣਾ ਆਇਆ ਹੁਕਮਿ ਪਠਾਇਆ, ਫੇਰਿ ਨ ਸਕੈ ਕੋਈ ॥ ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ, ਆਪੇ ਸੁਰਤਿ ਬੁਝਾਈ ॥ ਨਾਨਕ, ਸਾਹਿਬੁ ਅਗਮ ਅਗੋਚਰੁ, ਜੀਵਾ ਸਚੀ ਨਾਈ ॥੧॥ ਤੁਮ ਸਰਿ ਅਵਰੁ ਨ ਕੋਇ, ਆਇਆ ਜਾਇਸੀ ਜੀਉ ॥ ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ॥ ਗੁਰੁ ਭਰਮੁ ਚੁਕਾਏ ਅਕਥੁ ਕਹਾਏ, ਸਚ ਮਹਿ ਸਾਚੁ ਸਮਾਣਾ ॥ ਆਪਿ ਉਪਾਏ ਆਪਿ ਸਮਾਏ, ਹੁਕਮੀ ਹੁਕਮੁ ਪਛਾਣਾ ॥ ਸਚੀ ਵਡਿਆਈ ਗੁਰ ਤੇ ਪਾਈ, ਤੂ ਮਨਿ ਅੰਤਿ ਸਖਾਈ ॥ ਨਾਨਕ, ਸਾਹਿਬ ਅਵਰੁ ਨ ਦੂਜਾ, ਨਾਮਿ ਤੇਰੈ ਵਡਿਆਈ ॥੨॥ ਤੂ ਸਚਾ ਸਿਰਜਣਹਾਰੁ, ਅਲਖ ਸਿਰੰਦਿਆ ਜੀਉ॥ ਏਕੁ ਸਾਹਿਬੁ, ਦੁਇ ਰਾਹ, ਵਾਦ ਵਧੰਦਿਆ ਜੀਉ॥ ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥ ਨਾਮ ਬਿਨਾ ਨਾਹੀ ਕੋ ਬੇਲੀ, ਬਿਖੁ ਲਾਦੀ ਸਿਰਿ ਭਾਰਾ॥ ਹੁਕਮੀ ਆਇਆ ਹੁਕਮੁ ਨ ਬੂਝੈ, ਹੁਕਮਿ ਸਵਾਰਣਹਾਰਾ॥ ਨਾਨਕ, ਸਾਹਿਬੁ ਸਬਦਿ ਸਿਞਾਪੈ, ਸਾਚਾ ਸਿਰਜਣਹਾਰਾ॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਾਂ, ਨਾਇ, ਨਾਉਂ, ਨਹੀਂ, ਬਿਨਾਂ,

**ਫੁਟਕਲ** : 'ਨਾਈ' ਪਦ ਦਾ ਉਚਾਰਨ 'ਨਾਈਂ' ਕਰਨਾ ਠੀਕ ਨਹੀਂ ਹੈ।

**ਪਦ ਅਰਥ** : ਜੀਵਾ-ਮੈਂ ਜੀਉਂਦਾ ਹਾਂ। ਨਾਇ-ਨਾਮ ਵਿਚ। ਸਿਰਜੀ-ਪੈਦਾ ਕੀਤੀ ਹੈ। ਗੋਈ-ਨਾਸ਼ ਕੀਤੀ ਹੈ। ਪਰਵਾਣਾ-ਸੱਦਾ। ਪਠਾਇਆ-ਭੇਜਿਆ। ਫੇਰਿ ਨ ਸਕੈ-ਮੋੜ ਨਹੀਂ ਸਕਦਾ। ਸਿਰਿ ਸਿਰਿ ਲੇਖੈ-ਹਰੇਕ ਜੀਵ ਦੇ ਸਿਰ ਉਤੇ ਲੇਖ ਲਿਖਦਾ ਹੈ। ਸੁਰਤਿ ਬੁਝਾਈ-ਸੋਝੀ ਦੇਂਦਾ ਹੈ। ਨਾਈ-ਵਡਿਆਈ। ਸਰਿ-ਬਰਾਬਰ। ਜਾਇਸੀ-ਚਲਾ ਜਾਵੇਗਾ। ਨਿਬੇੜੁ-ਨਿਬੇੜਾ, ਫੈਸਲਾ। ਚੁਕਾਇਸੀ-ਦੂਰ

ਕਰ ਦੇਵੇਗਾ। ਕਹੈ ਕਹਾਏ-ਸਿਫਤਿ ਕਰਾਉਂਦਾ ਹੈ। ਸਖਾਈ-ਸਾਥੀ। ਅਵਰੁ-ਹੋਰ। ਅਲਖ-ਲਖਤਾਂ ਤੋਂ ਰਹਿਤ। ਸਿਰੰਦਿਆ-ਪੈਦਾ ਕਰਨ ਵਾਲਾ। ਵਾਦੁ-ਝਗੜੇ। ਵਧੰਦਿਆ-ਵਧਦੇ ਹਨ। ਸਬਾਏ-ਸਾਰੇ। ਸਿਞਾਪੈ-ਪਛਾਣਿਆ ਜਾਂਦਾ ਹੈ।

**ਅਰਥ** : (ਹੇ ਪ੍ਰਭੂ !) ਤੇਰੀ ਬਰਾਬਰੀ ਦਾ ਇਸ (ਸੰਸਾਰ ਵਿਚ) ਕੋਈ ਨਹੀਂ ਆਇਆ, (ਸੰਸਾਰ ਵਿਚ) ਜੋ ਆਇਆ ਹੈ (ਉਹ) ਇਥੋਂ ਚਲਾ ਜਾਵੇਗਾ (ਭਾਵ ਮਰ ਜਾਵੇਗਾ)। (ਉਸ ਪ੍ਰਭੂ) ਦੇ ਹੁਕਮ ਅਨੁਸਾਰ ਜੀਵ ਦੇ ਕਰਮਾਂ ਦਾ ਨਿਬੇੜਾ ਹੋਣ ਨਾਲ ਹੀ ਗੁਰੂ ਭਰਮ ਭਟਕਣਾ ਦੂਰ ਕਰ ਦੇਵੇਗਾ। ਗੁਰੂ ਭਰਮ ਨੂੰ ਦੂਰ ਕਰਦਾ ਹੈ (ਅਤੇ) ਅਕਥ (ਪ੍ਰਭੂ ਦੀ ਸਿਫਤ ਸਾਲਾਹ) ਕਰਾਉਂਦਾ ਹੈ (ਇਸ ਤਰ੍ਹਾਂ) ਸਚ ਰੂਪ ਹੋ ਕੇ (ਜੀਵ) ਸਚ ਵਿਚ ਸਮਾਅ ਜਾਂਦਾ ਹੈ। (ਪ੍ਰਭੂ) ਆਪ (ਹੀ ਜੀਵ) ਪੈਦਾ ਕਰਦਾ ਹੈ ਆਪ ਹੀ (ਆਪਣੇ ਵਿਚ) ਲੀਨ ਕਰਦਾ ਹੈ (ਇਸ ਤਰ੍ਹਾਂ ਜੀਵ) ਹੁਕਮੀ ਦੇ ਹੁਕਮ ਨੂੰ ਪਛਾਣ ਲੈਂਦਾ ਹੈ। (ਜਿਸ ਮਨੁਖ ਨੇ) ਗੁਰੂ ਤੋਂ ਸਚੀ ਵਡਿਆਈ ਪ੍ਰਾਪਤ ਕਰ ਲਈ ਹੈ ਉਸ ਨੂੰ ਸੋਝੀ ਆ ਗਈ ਹੈ ਕਿ (ਹੇ ਪ੍ਰਭੂ !) ਤੂੰ ਮਰਨ ਵੇਲੇ ਮਨ ਦੇ ਨਾਲ ਸਾਥੀ ਹੈਂ। ਨਾਨਕ (ਗੁਰੂ ਜੀ ਆਖਦੇ ਹਨ ਕਿ (ਹੇ ਪ੍ਰਭੂ ! ਆਪ ਤੋਂ) ਬਿਨਾ ਹੋਰ ਦੂਜਾ ਕੋਈ ਮਾਲਕ ਨਹੀਂ ਹੈ, ਤੇਰੇ ਨਾਮ ਦੁਆਰਾ (ਸਚੀ) ਵਡਿਆਈ (ਮਿਲਦੀ ਹੈ) ।੨।

(ਹੇ ਪ੍ਰਭੂ !) ਤੂੰ ਸਦਾ ਥਿਰ ਰਹਿਣ ਵਾਲਾ (ਜਗਤ ਨੂੰ) ਰਚਣ ਵਾਲਾ, ਲਖਤਾ ਤੋਂ ਰਹਿਤ (ਅਤੇ ਜੀਆਂ ਨੂੰ) ਪੈਦਾ ਕਰਨ ਵਾਲਾ ਹੈਂ। (ਤੂੰ) ਇਕੋ ਮਾਲਕ ਹੈਂ (ਤੈਨੂੰ ਮਿਲਣ ਦੇ) ਦੋ ਰਾਹ ਹਨ (ਇਕ ਭਗਤੀ ਦਾ ਅਤੇ ਦੂਜਾ ਮਾਇਆ ਦਾ) ਸਾਰੇ (ਜੀਵ ਉਸ ਦੇ) ਹੁਕਮ ਵਿਚ ਹਨ (ਅਤੇ) ਜਗਤ ਜਨਮ ਲੈ ਕੇ ਮਰ ਰਿਹਾ ਹੈ। (ਜੀਵ ਨੇ ਨਾਮ ਭੁਲਾ ਕੇ ਮਾਇਆ ਰੂਪੀ) ਜ਼ਹਰ (ਆਪਣੇ) ਸਿਰ ਤੇ ਲਦੀ ਹੋਈ ਹੈ, ਨਾਮ ਤੋਂ ਬਿਨਾ (ਜੀਵ ਦਾ) ਕੋਈ ਸਾਥੀ ਨਹੀਂ ਹੈ। (ਜੀਵ ਪ੍ਰਭੂ ਦੇ) ਹੁਕਮ ਅਨੁਸਾਰ (ਜਗਤ ਵਿਚ) ਆਇਆ ਹੈ ਪਰ ਮਾਇਆ ਮੋਹ ਵਿਚ ਫਸ ਕੇ ਇਹ) ਹੁਕਮ ਨੂੰ ਨਹੀਂ ਪਛਾਣਦਾ (ਪ੍ਰੰਤੂ) ਹੁਕਮ ਦੁਆਰਾ ਹੀ (ਆਪਣੇ ਆਪ ਨੂੰ ਸਵਾਰਨ) ਵਾਲਾ (ਬਣ ਸਕਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੋ ਸਚਾ ਸਿਰਜਣਹਾਰ (ਸਭ ਦਾ) ਮਾਲਕ ਹੈ (ਗੁਰੂ ਦੇ) ਸ਼ਬਦ ਦੁਆਰਾ ਹੀ ਪਛਾਣਿਆ ਜਾਂਦਾ ਹੈ।੩।

**ਭਗਤ ਸੋਹਹਿ ਦਰਵਾਰਿ, ਸਬਦਿ ਸੁਹਾਇਆ ਜੀਉ ॥ ਬੋਲਹਿ ਅੰਮ੍ਰਿਤ ਬਾਣਿ, ਰਸਨ ਰਸਾਇਆ ਜੀਉ ॥ ਰਸਨ ਰਸਾਏ ਨਾਮਿ ਤਿਸਾਏ, ਗੁਰ ਕੈ ਸਬਦਿ ਵਿਕਾਣੇ ॥ ਪਾਰਸਿ ਪਰਸਿਐ ਪਾਰਸੁ ਹੋਏ, ਜਾ ਤੇਰੈ ਮਨਿ ਭਾਣੇ ॥ ਅਮਰਾ ਪਦੁ ਪਾਇਆ ਆਪੁ ਗਵਾਇਆ, ਵਿਰਲਾ ਗਿਆਨ ਵੀਚਾਰੀ ॥ ਨਾਨਕ, ਭਗਤ ਸੋਹਨਿ ਦਰਿ ਸਾਚੈ, ਸਾਚੇ ਕੇ ਵਾਪਾਰੀ ॥੪॥ ਭੂਖ ਪਿਆਸੋ ਆਥਿ, ਕਿਉ ਦਰਿ ਜਾਇਸਾ ਜੀਉ ॥ ਸਤਿਗੁਰ ਪੂਛਉ ਜਾਇ, ਨਾਮੁ ਧਿਆਇਸਾ ਜੀਉ ॥ ਸਚੁ ਨਾਮੁ ਧਿਆਈ ਸਾਚੁ ਚਵਾਈ, ਗੁਰਮੁਖਿ ਸਾਚੁ ਪਛਾਣਾ ॥ ਦੀਨਾਨਾਥੁ ਦਇਆਲੁ ਨਿਰੰਜਨੁ, ਅਨਦਿਨੁ ਨਾਮੁ ਵਖਾਣਾ ॥ ਕਰਣੀ ਕਾਰ ਧੁਰਹੁ ਫੁਰਮਾਈ, ਆਪ ਮੁਆ ਮਨੁ ਮਾਰੀ ॥**

ਨਾਨਕ, ਨਾਮੁ ਮਹਾ ਰਸੁ ਮੀਠਾ, ਤ੍ਰਿਸਨਾ ਨਾਮਿ ਨਿਵਾਰੀ ॥੫॥੨॥

## ਉਚਾਰਨ ਸੇਧ

**ਬਿੰਦੀ ਸਹਿਤ** : ਸੋਹਹਿ, ਬੋਲਹਿ, ਜਾਂ, ਕਿਉਂ, ਜਾਇਸਾਂ, ਪੂਛਉਂ, ਧਿਆਈਂ, ਧਿਆਇਸਾਂ, ਚਵਾਈਂ, ਧੁਰਹੁੰ, ਮਹਾਂ ।

**ਪਦ ਅਰਥ** : ਸੋਹਹਿ-ਸੋਭਦੇ ਹਨ । ਦਰਵਾਰਿ-ਦਰਬਾਰ ਵਿਚ । ਸਬਦਿ-ਸਬਦ ਦੁਆਰਾ । ਸੁਹਾਇਆ-ਸੋਹਣੇ ਲਗਦੇ ਹਨ । ਬੋਲਹਿ-ਬੋਲਦੇ ਹਨ । ਬਾਣਿ-ਬਾਣੀ । ਰਸਨ-ਜੀਭ । ਰਸਾਇਆ-ਰਸ ਵਾਲੀ (ਮਿੱਠੀ)। ਤਿਸਾਏ-ਤਿਹਾਏ, ਪਿਆਸੇ । ਵਿਕਾਣੇ-ਵਿੱਕ ਗਏ । ਪਾਰਸੁ ਪਰਸਿਐ-(ਗੁਰੂ) ਪਾਰਸ ਨੂੰ ਛੋਹਣ ਨਾਲ । ਜਾ-ਜਦੋਂ । ਅਮਰਾਪਦ-ਮੌਤ ਤੋਂ ਰਹਿਤ ਪਦ । ਸੋਹਨਿ-ਸੋਭਦੇ ਹਨ । ਦਰਿ-ਦਰਵਾਜ਼ੇ ਉਤੇ । ਆਥਿ-ਮਾਇਆ। ਜਾਇਸਾ-ਜਾਵਾਂਗਾ । ਪੂਛਉ-ਮੈਂ ਪੁਛਾਂਗਾ । ਧਿਆਇਸਾ-ਮੈਂ ਸਿਮਰਾਂਗਾ । ਧਿਆਈ-ਮੈਂ ਧਿਆਵਾਂਗਾ। ਚਵਾਈ-ਮੈਂ ਉਚਾਰਦਾ ਹਾਂ । ਕਰਣੀ ਕਾਰ-ਕਰਣ ਵਾਲੀ ਕਾਰ । ਧੁਰਹੁ-ਧੁਰ ਤੋਂ । ਮਨੁ-ਮਾਰੀ-(ਅਪਣਾ) ਮਨ ਮਾਰ ਕੇ । ਨਾਮਿ-ਨਾਮ ਨੇ ਨਿਵਾਰੀ-ਦੂਰ ਕਰ ਦਿਤੀ ਹੈ ।

**ਅਰਥ** : (ਹੇ ਭਾਈ ! ਪ੍ਰਭੂ ਦੇ) ਭਗਤ ਪ੍ਰਭੂ ਦੇ ਦਰਬਾਰ ਵਿਚ ਸ਼ਬਦ ਦੁਆਰਾ ਸੋਹਣੇ ਲਗਦੇ ਹਨ । (ਉਹ) ਅੰਮ੍ਰਿਤ ਬਾਣੀ ਬੋਲਦੇ ਹਨ (ਅਤੇ ਬਾਣੀ ਨਾਲ) ਜੀਭ ਨੂੰ ਰਸ ਵਾਲੀ (ਮਿੱਠੀ) ਬਣਾ ਲੈਂਦੇ ਹਨ । (ਉਨ੍ਹਾਂ ਨੇ ਰਸ ਵਿਚ ਆਪਣੀ) ਜੀਭ ਨੂੰ ਰਸਾ ਲਿਆ ਅਤੇ ਨਾਮ ਵਿਚ (ਜੁੜਨ ਕਰਕੇ ਨਾਮ ਦੇ) ਪਿਆਸੇ (ਬਣ ਗਏ), ਗੁਰੂ ਦੇ ਸ਼ਬਦ ਰਾਹੀਂ (ਉਹ ਪ੍ਰਭੂ ਤੋਂ) ਵਿਕ ਗਏ (ਬੈਖ਼ਰੀਦ ਬਣ ਗਏ) । ਜਦੋਂ ਤੇਰੇ ਮਨ ਵਿਚ ਚੰਗੇ ਲਗੇ (ਤਾਂ ਗੁਰੂ) ਪਾਰਸ ਨੂੰ ਛੋਹਣ ਨਾਲ (ਉਹ) ਪਾਰਸ ਹੋ ਗਏ। (ਜਿਨ੍ਹਾਂ ਨੇ) ਅਹੰਕਾਰ ਗਵਾਇਆ (ਉਨ੍ਹਾਂ) ਅਮਰਾਪਦਾ ਪ੍ਰਾਪਤ ਕਰ ਲਿਆ (ਪਰ) ਗਿਆਨ ਦੀ ਵੀਚਾਰ ਵਾਲਾ (ਅਜਿਹਾ ਕੋਈ) ਵਿਰਲਾ (ਮਨੁਖ ਹੁੰਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਭਗਤ ਸਚੇ (ਪ੍ਰਭੂ ਦੇ) ਦਰ ਤੇ ਸੋਭਾ ਪਾਂਦੇ ਹਨ (ਅਤੇ ਉਹ) ਸਚੇ (ਨਾਮ ਦੇ) ਬਿਉਪਾਰੀ ਹਨ ।੪।

(ਹੇ ਭਾਈ !) ਮੈਂ ਮਾਇਆ ਦਾ ਭੁੱਖਾ ਤੇ ਪਿਆਸਾ (ਭਾਵ ਲੋਭੀ ਹਾਂ, ਮੈਂ) ਕਿਸ ਤਰ੍ਹਾਂ(ਹਰੀ ਦੇ) ਦਰਬਾਰ ਵਿਚ ਜਾਵਾਂਗਾ? ਮੈਂ (ਆਪਣੇ) ਸਤਿਗੁਰੂ ਦੇ ਦਰ ਉਤੇ ਜਾ ਕੇ ਪੁਛਦਾ ਹਾਂ (ਹੇ ਗੁਰੂ) ਜੀਓ? (ਮੈਨੂੰ) ਸਿਮਰਨ ਦੀ ਜਾਚ ਸਿਖਾਓ, ਤਾਂ ਜੋ ਮੈਂ ਸਦਾ ਥਿਰ ਰਹਿਣ ਵਾਲੇ ਨਾਮ ਨੂੰ ਸਿਮਰਾਂ ਸੱਚਾ (ਨਾਮ ਮੂੰਹੋਂ) ਬੋਲਾਂ ਗੁਰੂ ਦੁਆਰਾ (ਮੈਂ) ਸਚ ਨੂੰ ਪਛਾਣਾਂ । (ਜੋ) ਦੀਨਾਂ (ਅਨਾਥਾਂ) ਦਾ ਮਾਲਕ, ਦਇਆ ਦਾ ਘਰ (ਅਤੇ) ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਮੈਂ ਦਿਨ ਰਾਤ (ਉਸ ਦਾ) ਨਾਮ ਸਿਮਰਦਾ ਰਹਾਂ । (ਹੇ ਭਾਈ ! ਇਹ ਨਾਮ ਸਿਮਰਨ ਦੀ) ਕਾਰ ਕਰਣੀ (ਜਿਸ ਨੂੰ ਹਰੀ ਨੇ) ਧੁਰੋਂ ਹੁਕਮ ਕੀਤਾ ਹੈ (ਉਸੇ ਨੂੰ ਮਿਲੀ ਹੈ ਅਤੇ ਉਸਨੇ ਹੀ) ਮਨ ਮਾਰ ਕੇ ਆਪਣਾ ਹੰਕਾਰ ਮਿਟਾਇਆ ਹੈ (ਭਾਵ ਮਨ ਨੂੰ ਜਿਤ ਲਿਆ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਰਸ ਬਹੁਤ ਹੀ ਮਿੱਠਾ ਹੈ, ਨਾਮ ਨੇ (ਮੇਰੀ ਸਭ) ਤ੍ਰਿਸਨਾ ਦੂਰ ਕਰ ਦਿੱਤੀ ਹੈ ।੫।੨।

## ਸਾਰੰਸ਼ ਅਤੇ ਸਿਧਾਂਤ

ਜਿਸ ਸੁਰ ਜਾਂ ਧੁਨੀ ਵਿਚ ਗੁਰੂ ਬਾਬਾ ਜੀ ਕਥਨ ਕਰ ਰਹੇ ਹਨ "ਜੀਵਾਂ ਤੇਰੈ ਨਾਇ ਮਨਿ ਆਨੰਦੁ ਹੈ ਜੀਉ" ਉਹ ਵਿਸਮਾਦਿਕ ਹੈ। ਅਜੇਹੀ ਜਾਗ੍ਰਤ ਅਵਸਥਾ ਵਿਚ ਨਾਮ ਸੁਣ ਕੇ ਬੇਖ਼ੁਦੀ ਤੇ ਮਸਤੀ ਆ ਜਾਂਦੀ ਹੈ :-

**ਨਾਮੇ ਰਾਤੇ ਅਨਦਿਨੁ ਮਾਤੇ, ਨਾਮੈ ਤੇ ਸੁਖੁ ਹੋਈ ॥** [ਪੰਨਾ ੯੪੬

ਆਤਮਿਕ ਗਗਨ ਵਿਚ ਸੁਰਤਿ ਰਾਹੀਂ ਉਡਾਰੀ ਮਾਰਨ ਲਈ ਨਾਮ ਦੇ ਪਰਾਂ (ਖੰਭਾ) ਦੀ ਲੋੜ ਹੈ। ਕੇਵਲ ਨਾਮ ਹੀ ਨਾਮੀ ਤਕ ਪਹੁੰਚਾਣ ਦੇ ਸਮਰਥ ਹੈ।

ਇਸ ਛੰਤ ਦੇ ਪੰਜਾਂ ਪਹਿਰਿਆਂ ਵਿਚ ਨਿਰੋਲ ਨਾਮ ਦੀ ਸਿਫ਼ਤਿ ਤੇ ਜਾਚਨਾ ਕੀਤੀ ਗਈ ਹੈ।

ਤੁਖਾਰੀ ਬਾਰਹਮਾਹ ਵਿਚ ਗੁਰ ਦੇਵ ਜੀ ਦੇ ਅੰਮ੍ਰਿਤ ਬਚਨ ਹਨ :-

**ਨਾਮ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥**

**ਨਾਨਕ, ਮਿਲਹੁ ਕਪਟ ਦਰ ਖੋਲਹੁ, ਏਕ ਘੜੀ ਖਟੁ ਮਾਸਾ ॥**[ਪੰਨਾ ੧੧੦੯

ਸੋ, ਨਾਮ ਮਾਂ ਬਾਪ ਨਾਲੋਂ ਵੀ ਮਿੱਠਾ ਹੈ। ਨਾਮ ਹੀ ਮਾਇਆ ਅਤੇ ਹੋਰ ਪਦਾਰਥਾਂ ਦੀ ਤ੍ਰਿਸ਼ਨਾ ਨੂੰ ਦੂਰ ਕਰਨ ਦੇ ਸਮਰਥ ਹੈ।

**ਧਨਾਸਰੀ ਛੰਤ ਮਹਲਾ ੧ ॥ ਪਿਰੁ ਸੰਗਿ, ਮੂਠੀੜੀਏ ! ਖਬਰਿ ਨ ਪਾਈਆ ਜੀਉ ॥ ਮਸਤਕਿ ਲਿਖਿਅੜਾ ਲੇਖੁ, ਪੁਰਬਿ ਕਮਾਇਆ ਜੀਉ ॥ ਲੇਖੁ ਨ ਮਿਟਈ ਪੁਰਬਿ ਕਮਾਇਆ, ਕਿਆ ਜਾਣਾ ਕਿਆ ਹੋਸੀ ॥ ਗੁਣੀ ਅਚਾਰਿ ਨਹੀ ਰੰਗਿ ਰਾਤੀ, ਅਵਗੁਣ ਬਹਿ ਬਹਿ ਰੋਸੀ ॥ ਧਨੁ ਜੋਬਨੁ ਆਕ ਕੀ ਛਾਇਆ, ਬਿਰਧਿ ਭਏ ਦਿਨ ਪੁੰਨਿਆ ॥ ਨਾਨਕ, ਨਾਮ ਬਿਨਾ ਦੋਹਾਗਣਿ, ਛੂਟੀ ਝੂਠਿ ਵਿਛੁੰਨਿਆ ॥੧॥ ਬੂਡੀ ਘਰੁ ਘਾਲਿਓ, ਗੁਰ ਕੈ ਭਾਇ ਚਲੋ ॥ ਸਾਚਾ ਨਾਮੁ ਧਿਆਇ, ਪਾਵਹਿ ਸੁਖਿ ਮਹਲੋ ॥ ਹਰਿ ਨਾਮੁ ਧਿਆਏ ਤਾ ਸੁਖੁ ਪਾਏ, ਪੇਈਅੜੈ ਦਿਨ ਚਾਰੇ ॥ ਨਿਜਘਰਿ ਜਾਇ ਬਹੈ ਸਚੁ ਪਾਏ,ਅਨਦਿਨੁ ਨਾਲਿ ਪਿਆਰੇ ॥ ਵਿਣੁ ਭਗਤੀ ਘਰਿ ਵਾਸੁ ਨ ਹੋਵੀ, ਸੁਣਿਅਹੁ ਲੋਕ ਸਬਾਏ ॥ ਨਾਨਕ ਸਰਸੀ ਤਾ ਪਿਰੁ ਪਾਏ, ਰਾਤੀ ਸਾਚੈ ਨਾਏ ॥੨॥ ਪਿਰੁ ਧਨ ਭਾਵੈ, ਤਾ ਪਿਰ ਭਾਵੈ ਨਾਰੀ ਜੀਉ ॥ ਰੰਗਿ ਪ੍ਰੀਤਮ ਰਾਤੀ, ਗੁਰ ਕੈ ਸਬਦਿ ਵੀਚਾਰੀ ਜੀਉ ॥ ਗੁਰ ਸਬਦਿ ਵੀਚਾਰੀ ਨਾਹ ਪਿਆਰੀ, ਨਿਵਿ ਨਿਵਿ ਭਗਤਿ ਕਰੇਈ ॥ ਮਾਇਆ ਮੋਹੁ ਜਲਾਏ ਪ੍ਰੀਤਮੁ, ਰਸ ਮਹਿ ਰੰਗੁ ਕਰੇਈ ॥ ਪ੍ਰਭਿ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥ ਨਾਨਕ, ਸਾਚਿ ਵਸੀ ਸੋਹਾਗਣਿ, ਪਿਰ ਸਿਉ ਪ੍ਰੀਤਿ ਪਿਆਰੀ ॥੩॥ ਪਿਰ ਘਰਿ ਸੋਹੈ ਨਾਰਿ, ਜੇ ਪਿਰ ਭਾਵਏ ਜੀਉ ॥**

**ਝੂਠੇ ਵੈਣ ਚਵੇ, ਕਾਮਿ ਨ ਆਵਏ ਜੀਉ ॥ ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥ ਅਵਗੁਣਿਆਰੀ ਕੰਤਿ ਵਿਸਾਰੀ, ਛੂਟੀ ਵਿਧਣ ਰੈਣੀ ॥ ਗੁਰ ਸਬਦੁ ਨ ਮਾਨੈ ਫਾਹੀ ਫਾਥੀ, ਸਾਧਨ ਮਹਲੁ ਨ ਪਾਏ ॥ ਨਾਨਕ, ਆਪੇ ਆਪੁ ਪਛਾਣੈ, ਗੁਰਮੁਖਿ ਸਹਜਿ ਸਮਾਏ ॥੪॥ ਧਨ ਸੋਹਾਗਣਿ ਨਾਰਿ, ਜਿਨਿ ਪਿਰੁ ਜਾਣਿਆ ਜੀਉ ॥ ਨਾਮ ਬਿਨਾ ਕੂੜਿਆਰਿ, ਕੂੜੁ ਕਮਾਣਿਆ ਜੀਉ ॥ ਹਰਿ ਭਗਤਿ ਸੁਹਾਵੀ ਸਾਚੇ ਭਾਵੀ, ਭਾਇ ਭਗਤਿ ਪ੍ਰਭ ਰਾਤੀ ॥ ਪਿਰੁ ਰਲੀਆਲਾ ਜੋਬਨਿ ਬਾਲਾ, ਤਿਸੁ ਰਾਵੇ ਰੰਗਿ ਰਾਤੀ ॥ ਗੁਰ ਸਬਦਿ ਵਿਗਾਸੀ ਸਹੁ ਰਾਵਾਸੀ, ਫਲੁ ਪਾਇਆ ਗੁਣਕਾਰੀ ॥ ਨਾਨਕ, ਸਾਚੁ ਮਿਲੈ ਵਡਿਆਈ, ਪਿਰ ਘਰਿ ਸੋਹੈ ਨਾਰੀ ॥੫॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੁੰਨਿਆ, ਵਿਛੁੰਨਿਆ, ਪਾਵਹਿੰ, ਤਾਂ, ਨਾਏਂ, ਸਿਉਂ ।

**ਪਦ ਅਰਥ:** ਪਿਰ-ਪਤੀ (ਪਰਮਾਤਮਾ) । ਸੰਗਿ-ਨਾਲ । ਮੂਠੜੀਏ-ਮੁੱਠੀ, ਲੁੱਟੀ ਹੋਈਏ । ਖਬਰਿ ਨ ਪਾਈਆ-(ਤੈਨੂੰ) ਪਤਾ ਹੀ ਨਹੀਂ ਲਗਾ,ਸਮਝ ਨਹੀਂ ਆਈ । ਪੁਰਬਿ-ਪਿਛਲੇ ਕਰਮਾਂ ਅਨੁਸਾਰ । ਗੁਣੀ-ਗੁਣਾ ਵਾਲੀ । ਆਚਾਰਿ-ਰਹਿਣੀ ਵਿਚ । ਬਹਿ ਬਹਿ ਰੋਸੀ-ਬੈਠ ਕੇ ਰੋਵੇਗੀ । ਧਨ ਜੋਬਨ-ਦੌਲਤ ਤੇ ਜੁਆਨੀ । ਆਕ ਕੀ ਛਾਇਆ-ਅੱਕ ਦੇ ਬੂਟੇ ਦੀ ਛਾਂ (ਵਾਂਗ) । ਬਿਰਧਿ ਭਏ-ਬੁੱਢੇ ਹੋ ਗਏ। ਦਿਨ ਪੁੰਨਿਆਂ-ਦਿਨ ਪੂਰੇ ਹੋ ਗਏ। ਦੋਹਾਗਣਿ-ਰੰਡੀ । ਛੂਟੀ-ਛੱਡ ਦਿਤੀ। ਝੂਠਿ-ਝੂਠ ਕਰਕੇ। ਵਿਛੁੰਨਿਆਂ-ਵਿਛੜ ਗਈ । ਬੂਡੀ-ਹੇ ਡੁੱਬੀ ਹੋਈਏ !। ਘਰੁ ਘਾਲਿਓ-ਘਰ ਉਜਾੜ ਦਿਤਾ ਹੈ। ਭਾਇ-ਭਾਣੇ (ਗੁਰੂ ਦੇ) ਅਨੁਸਾਰ । ਸੁਖਿ-ਸੁਖ ਵਿਚ । ਮਹਲੋ-ਮਹਲੁ, ਘਰ । ਪੇਈਅੜੈ-ਪੇਕੇ ਘਰ ਵਿਚ । ਦਿਨ ਚਾਰੇ-ਚਾਰ ਦਿਨ ਭਾਵ ਥੋੜਾ ਚਿਰ । ਨਿਜ ਘਰਿ-ਆਪਣੇ ਘਰ ਵਿਚ । ਸਬਾਏ-ਸਾਰੇ । ਸਰਸੀ-ਰਸ ਸਹਿਤ, ਅਨੰਦ ਹੋ ਕੇ । ਧਨ-ਇਸਤ੍ਰੀ । ਨਾਹ-ਪਤੀ । ਕਰੇਈ-ਕਰਦੀ ਹੈ । ਸੇਤੀ-ਨਾਲ । ਮਨੁ ਮਾਰੀ-ਮਨ ਨੂੰ ਮਾਰ ਕੇ ।

**ਅਰਥ** : ਹੇ (ਵਿਸ਼ਿਆਂ ਵਿਚ) ਠੱਗੀ ਹੋਈਏ! ਪਤੀ (ਹਰੀ) ਤੇਰੇ ਨਾਲ ਹੈ (ਪਰ ਤੈਨੂੰ ਇਹ) ਸਮਝ ਹੀ ਨਹੀਂ ਆਈ । (ਤੇਰੇ) ਪਿਛਲੇ ਕਰਮਾਂ ਅਨੁਸਾਰ (ਤੇਰੇ) ਮਥੇ ਉਤੇ (ਹਰੀ ਦਾ ਹੁਕਮ ਹੀ ਇਹੋ ਜਿਹਾ ਲਿਖਿਆ) ਹੋਇਆ ਸੀ (ਕਿ ਤੂੰ ਨਾਲ ਹੁੰਦੇ ਹਰੀ ਨੂੰ ਨਾ ਪਛਾਣੇਗੀ) । ਪਿਛਲੇ ਜਨਮ ਵਿਚ (ਕਮਾਏ ਕਰਮਾਂ ਦਾ) ਲੇਖ (ਕਿਸੇ ਪਾਸੋਂ) ਨਹੀਂ ਮਿਟ ਸਕਦਾ, ਕੀ ਜਾਣੀਏ ਅਗੋਂ ਕੀ ਵਾਪਰੇਗੀ ? (ਜਿਹੜੀ ਜੀਵ ਇਸਤ੍ਰੀ) ਗੁਣਾਂ ਵਾਲੀ ਉਚੇ ਆਚਰਨ ਵਾਲੀ ਨਹੀਂ, ਪ੍ਰਭੂ ਦੇ ਪ੍ਰੇਮ ਵਿਚ ਰੱਤੀ ਹੋਈ ਨਹੀਂ ਉਹ ਮੁੜ ਮੁੜ (ਆਪਣੇ) ਔਗੁਣ (ਵੇਖ ਕੇ) ਰੋਵੇਗੀ (ਭਾਵ ਦੁੱਖੀ ਹੋਵੇਗੀ)। (ਜਿਵੇਂ) ਦੌਲਤ ਅਤੇ ਜੁਆਨੀ ਅੱਕ ਦੇ ਬੂਟੇ ਦੀ ਛਾਂ ਵਾਂਗ (ਨਾਸ਼ਵੰਤ) ਹਨ, (ਤਿਵੇਂ) ਬੁੱਢੇ ਹੋ ਜਾਣ ਤੇ ਉਮਰ ਦੇ ਦਿਨ ਪੂਰੇ ਹੋ ਜਾਂਦੇ ਹਨ (ਭਾਵ ਜੀਵ ਮਰ ਜਾਂਦੇ ਹਨ)। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਪਰਮਾਤਮਾ ਦੇ) ਨਾਮ ਤੋਂ ਬਿਨਾ (ਜੀਵ ਇਸਤ੍ਰੀ) ਰੰਡੀ ਹੋ ਜਾਂਦੀ ਹੈ ਝੂਠੇ (ਮੋਹ) ਵਿਚ (ਫਸ ਕੇ ਪ੍ਰਭੂ ਪਤੀ ਨਾਲੋਂ) ਵਿਛੁੜ

ਜਾਂਦੀ ਹੈ ।੧।

ਹੇ ਡੁੱਬੀ ਹੋਈਏ ! ਤੂੰ ਘਰ ਨੂੰ ਉਜਾੜ ਦਿੱਤਾ ਹੈ, (ਤੂੰ) ਗੁਰੂ ਦੇ ਆਸ਼ੇ ਅਨੁਸਾਰ ਚਲ, ਸਦਾ ਥਿਰ ਨਾਮ ਸਿਮਰ ਕੇ (ਆਤਮਿਕ) ਸੁਖ ਵਿਚ (ਟਿਕ, ਫਿਰ ਪ੍ਰਭੂ ਦਾ ) ਮਹਲ ਪਾ ਲਵੇਂਗੀ । (ਹੇ ਭਾਈ! ਜੀਵ ਇਸਤ੍ਰੀ) ਹਰੀ ਦਾ ਨਾਮ ਸਿਮਰ ਕੇ (ਆਤਮਿਕ) ਸੁਖ ਪਾ ਸਕਦੀ ਹੈ, ਪੇਕੇ ਘਰ (ਭਾਵ ਇਸ ਜਗਤ) ਵਿਚ (ਇਸ ਨੇ) ਥੋੜਾ ਚਿਰ ਹੀ ਰਹਿਣਾ ਹੈ । (ਨਾਮ ਸਿਮਰਨ ਦਾ ਸਦਕਾ ਜੀਵ ਇਸਤ੍ਰੀ) ਆਪਣੇ ਘਰ ਵਿਚ ਜਾ ਕੇ ਬੈਠਦੀ ਹੈ, ਸਚੇ ਪਤੀ ਨੂੰ ਪਾ ਲੈਂਦੀ ਹੈ ਅਤੇ ਦਿਨ ਰਾਤ (ਉਸ) ਪਿਆਰੇ ਨਾਲ (ਰੱਤੀ ਰਹਿੰਦੀ ਹੈ) । ਹੇ ਸਾਰੇ ਲੋਕੋ ! ਸੁਣ ਲਵੋ (ਪ੍ਰੇਮਾ) ਭਗਤੀ ਤੋਂ ਬਿਨਾ (ਨਿਜ) ਘਰ ਵਿਚ ਵਾਸਾ ਨਹੀਂ ਹੁੰਦਾ । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਜੀਵ ਇਸਤ੍ਰੀ) ਤਾਂ ਹੀ ਅਨੰਦ ਸਹਿਤ ਪਤੀ ਨੂੰ ਪ੍ਰਾਪਤ ਕਰਦੀ ਹੈ ਜਦੋਂ ਸਚੇ ਨਾਮ ਵਿਚ ਲੀਨ ਹੋ ਜਾਂਦੀ ਹੈ ।੨।

(ਜਦੋਂ ਜੀਵ) ਇਸਤ੍ਰੀ (ਪ੍ਰਭੂ) ਪਤੀ ਨੂੰ ਚੰਗੀ ਲਗੇ, ਤਾਂ ਹੀ (ਪ੍ਰਭੂ) ਪਤੀ ਇਸਤ੍ਰੀ ਨੂੰ ਪਿਆਰਾ ਲਗਦਾ ਹੈ । ਪ੍ਰਭੂ ਪ੍ਰੀਤਮ ਦੇ ਰੰਗ ਵਿਚ ਰੱਤੀ ਹੋਈ ਗੁਰੂ ਦੇਂ ਸ਼ਬਦ ਵਿਚ (ਲੀਨ ਹੋ ਕੇ ਉਹ) ਵੀਚਾਰਵਾਨ (ਬਣ ਜਾਂਦੀ ਹੈ) ਗੁਰੂ ਦੇ ਸ਼ਬਦ ਵੀਚਾਰ ਕਰਨ ਵਾਲੀ ਜੀਵ ਇਸਤ੍ਰੀ ਪ੍ਰਭੂ ਪਤੀ ਦੀ ਪਿਆਰੀ ਹੋ ਜਾਂਦੀ ਹੈ, (ਉਹ) ਅਤੀ ਨਿਰਮਾਣਤਾ ਸਹਿਤ ਭਗਤੀ ਕਰਦੀ ਹੈ । (ਉਸ ਦਾ) ਪਿਆਰਾ (ਪਤੀ ਉਸ ਦੇ ਅੰਦਰੋਂ) ਮਾਇਆ ਦਾ ਮੋਹ ਸਾੜ ਦਿੰਦਾ ਹੈ (ਅਤੇ ਉਹ ਪ੍ਰੀਤਮ ਦੇ) ਰਸ ਵਿਚ ਅਨੰਦ ਮਾਣਦੀ ਹੈ, (ਉਹ ਆਪਣਾ) ਮਨ ਮਾਰ ਕੇ ! ਸਚੇ ਪ੍ਰਭੂ ਨਾਲ ਰੰਗ ਵਿਚ ਰੰਗੀ ਹੋਈ ਲਾਲ (ਰੰਗ ਵਾਲੀ) ਬਣ ਗਈ ਹੈ। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ) ਸੁਹਾਗਣ (ਇਸਤ੍ਰੀ) ਸਚ ਵਿਚ ਵਸੀ ਹੋਈ ਆਪਣੇ ਪਤੀ ਨਾਲ ਪ੍ਰੀਤ ਕਰਕੇ ਪਿਆਰ ਵਾਲੀ (ਬਣ ਜਾਂਦੀ ਹੈ) ।੩।

ਪਤੀ ਦੇ ਘਰ ਵਿਚ ਇਸਤ੍ਰੀ (ਤਾਂ) ਸੋਭਦੀ ਹੈ ਜੇ ਪਤੀ ਉਸਨੂੰ ਪਿਆਰਾ ਲਗੇ। (ਜੇ) ਝੂਠੇ ਮੂਠੇ ਬਚਨ ਬੋਲੇ ਤਾਂ ਉਹ ਕਿਸੇ ਕੰਮ ਨਹੀਂ ਆਉਂਦੀ । ਜੋ ਝੂਠ ਬੋਲਦੀ ਹੈ (ਉਹ ਪਤੀ ਦੇ) ਕੰਮ ਨਹੀਂ ਆਉਂਦੀ ਉਹ ਪਤੀ ਨੂੰ ਅਖਾਂ ਨਾਲ ਨਹੀਂ ਵੇਖ ਸਕਦੀ । (ਉਸ) ਔਗੁਣਾਂ ਭਰੀ ਨੂੰ ਪਤੀ ਨੇ ਵਿਸਾਰ ਦਿਤਾ ਹੈ (ਉਹ) ਛੁਟੜ ਹੋ ਗਈ ਹੈ । ਉਸ ਨਿਖਸਮੀ ਦੀ (ਜੀਵਨ ਰੂਪੀ) ਰਾਤ ਦੁੱਖਾਂ ਭਰੀ ਲੰਘਦੀ ਹੈ । (ਜਿਹੜੀ ਇਸਤ੍ਰੀ) ਗੁਰੂ ਸ਼ਬਦ (ਉਪਦੇਸ਼ ਨੂੰ) ਨਹੀਂ ਮੰਨਦੀ ਉਹ ਬੰਧਨ ਵਿਚ ਫੱਸੀ ਰਹਿੰਦੀ ਹੈ ਉਹ ਪ੍ਰਭੂ ਪਤੀ ਦਾ ਘਰ ਨਹੀਂ ਪਾ ਸਕਦੀ । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਉਹ) ਆਪਣੇ ਅਸਲੇ ਨੂੰ ਪਛਾਣੇ ਤਾਂ ਗੁਰੂ ਰਾਹੀਂ ਸਹਜ ਅਵਸਥਾ ਵਿਚ ਲੀਨ ਹੋ ਸਕਦੀ ਹੈ ।੪।

(ਉਹ ਜੀਵ) ਇਸਤਰੀ ਭਾਗਾਂ ਵਾਲੀ ਹੈ ਜਿਸ ਨੇ ਪਤੀ (ਪਰਮੇਸ਼ਰ) ਨੂੰ ਪਛਾਣ ਲਿਆ ਹੈ । ਪਰ ਜਿਸ ਨੇ ਪਤੀ ਨੂੰ ਵਿਸਾਰ ਦਿਤਾ ਹੈ ਉਹ ਨਾਮ ਤੋਂ ਬਿਨਾ ਕੂੜੀ ਹੈ ਅਤੇ ਕੂੜ ਹੀ ਕਮਾਉਂਦੀ ਹੈ ਭਾਵ ਦੁਨਿਆਵੀ ਪਦਾਰਥਾਂ ਤੇ ਭੋਗਾਂ ਵਿਚ ਲਗੀ ਰਹਿੰਦੀ ਹੈ । ਜਿਹੜੀ ਇਸਤਰੀ ਹਰੀ ਦੀ ਪ੍ਰੇਮਾ ਭਗਤੀ ਕਰਦੀ ਹੈ ਉਹ ਸੋਹਣੀ ਹੈ ਅਤੇ ਸਚੇ ਪਤੀ ਨੂੰ ਚੰਗੀ ਲਗਦੀ ਹੈ ਭਗਤੀ ਭਾਵ ਕਰਕੇ ਉਹ ਪ੍ਰਭੂ ਦੀ ਭਗਤੀ ਵਿਚ ਰੱਤੀ ਰਹਿੰਦੀ ਹੈ । ਹਰੀ ਪਤੀ ਜੋ ਅਨੰਦ ਕਰਨ ਵਾਲਾ, ਚੜਦੀ ਜੁਆਨੀ ਵਾਲਾ

ਹੈ, ਪ੍ਰੇਮ ਵਿਚ ਰੰਗੀ ਹੋਈ ਇਸਤਰੀ ਉਸ ਪਤੀ ਦਾ ਅਨੰਦ ਮਾਣਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਜੋ ਇਸਤਰੀ ਆਤਮਿਕ ਤੌਰ) ਤੇ ਖਿੜ ਗਈ ਹੈ ਉਹ ਪਤੀ ਦਾ ਅਨੰਦ ਮਾਣਦੀ ਹੈ ਉਸ ਨੇ ਗੁਣ ਕਰਨ ਵਾਲਾ ਗਿਆਨ ਫਲ ਪਾ ਲਿਆ ਹੈ । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਅਜਿਹੀ ਇਸਤਰੀ ਨੂੰ) ਸਚ ਰੂਪ ਵਡਿਆਈ ਮਿਲਦੀ ਹੈ ਅਤੇ ਉਹ ਇਸਤਰੀ ਸਚ ਰੂਪ ਪਤੀ ਦੇ ਘਰ ਪਤੀ ਦੇ ਦਰ ਤੋਂ ਸ਼ੋਭਾ ਪਾਉਂਦੀ ਹੈ ।੫।੩।

## ਸਾਰੰਸ਼ ਅਤੇ ਸਿਧਾਂਤ

ਜਿਸ ਜੀਵ ਇਸਤਰੀ ਪਾਸ ਗੁਣਾਂ ਦੀ ਰਾਸਿ ਨਹੀਂ, ਉਹ ਪਤੀ ਪਰਮੇਸ਼ਰ ਦੇ ਨਾਲ ਹੁੰਦਿਆਂ ਵੀ ਦਰਸ਼ਨ ਤੋਂ ਵਾਂਝੀ ਤੇ ਦੁਖੀ ਰਹਿੰਦੀ ਹੈ । ਧਨ ਤੇ ਜੁਆਨੀ ਵਿਚ ਲਗ ਕੇ ਜੀਵ ਇਸਤ੍ਰੀ-ਪਤੀ ਨੂੰ ਭੁਲਾ ਦਿੰਦੀ ਹੈ । ਇਸ ਕਾਰਨ ਉਹ ਨਿਜ ਘਰ ਵਿਚ ਨਹੀਂ ਵਸ ਸਕਦੀ । ਜਿਹੜੀ ਇਸਤ੍ਰੀ ਨਿਮਰਤਾ ਵਾਲੀ ਹੈ, ਉਹ ਪ੍ਰੀਤਮ ਨਾਲ ਬਹੁਤ ਪਿਆਰ ਕਰਦੀ ਹੈ, ਉਹ ਸਦਾ ਭਗਤੀ ਭਾਵ ਦਾ ਸ਼ਿੰਗਾਰ ਕਰਦੀ ਹੈ । ਅਸਲ ਪ੍ਰੇਮ ਵਿਚ ਰੰਗੀ ਹੋਈ ਜੀਵ ਇਸਤ੍ਰੀ ਹੀ ਪਤੀ-ਮਿਲਾਪ ਦਾ ਰੰਗ ਮਾਣਦੀ ਹੈ । ਅਜੇਹੀ ਇਸਤ੍ਰੀ ਭਾਗਾਂ ਵਾਲੀ ਹੈ । ਤੱਤ ਇਹ ਹੈ ਕਿ ਸਾਰੀ ਬਰਕਤ ਨਾਮ-ਸਿਮਰਨ ਦੀ ਹੈ ਜਿਸ ਨਾਲ ਸੁਹਾਗਨਿ ਭਾਗਣ ਇਸਤ੍ਰੀ ਦਾ ਜੀਵਨ ਪ੍ਰਫੁਲਤ ਹੁੰਦਾ ਹੈ ।

## ਧਨਾਸਰੀ ਛੰਤ ਮਹਲਾ ੪ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਹਰਿ ਜੀਉ ਕ੍ਰਿਪਾ ਕਰੇ, ਤਾ ਨਾਮੁ ਧਿਆਈਐ ਜੀਉ ॥ ਸਤਿਗੁਰੁ ਮਿਲੈ ਸੁਭਾਇ, ਸਹਜਿ ਗੁਣ ਗਾਈਐ ਜੀਉ ॥ ਗੁਣ ਗਾਇ ਵਿਗਸੈ ਸਦਾ ਅਨਦਿਨੁ, ਜਾ ਆਪਿ ਸਾਚੇ ਭਾਵਏ ॥ ਅਹੰਕਾਰੁ ਹਉਮੈ ਤਜੈ ਮਾਇਆ, ਸਹਜਿ ਨਾਮਿ ਸਮਾਵਏ ॥ ਆਪਿ ਕਰਤਾ ਕਰੇ ਸੋਈ, ਆਪਿ ਦੇਇ ਤ ਪਾਈਐ ॥ ਹਰਿ ਜੀਉ ਕ੍ਰਿਪਾ ਕਰੇ, ਤਾ ਨਾਮੁ ਧਿਆਈਐ ਜੀਉ॥੧॥ ਅੰਦਰਿ ਸਾਚਾ ਨੇਹੁ, ਪੂਰੇ ਸਤਿਗੁਰੈ ਜੀਉ ॥ ਹਉ ਤਿਸੁ ਸੇਵੀ ਦਿਨੁ ਰਾਤਿ, ਮੈ ਕਦੇ ਨ ਵੀਸਰੈ ਜੀਉ ॥ ਕਦੇ ਨ ਵਿਸਾਰੀ ਅਨਦਿਨੁ ਸਮ੍ਾਰੀ, ਜਾ ਨਾਮੁ ਲਈ ਤਾ ਜੀਵਾ ॥ ਸ੍ਰਵਣੀ ਸੁਣੀ ਤ ਇਹ ਮਨੁ ਤ੍ਰਿਪਤੈ, ਗੁਰਮੁਖਿ ਅੰਮ੍ਰਿਤ ਪੀਵਾ ॥ ਨਦਰਿ ਕਰੇ ਤਾ ਸਤਿਗੁਰੁ ਮੇਲੇ, ਅਨਦਿਨੁ ਬਿਬੇਕ ਬੁਧਿ ਬਿਚਰੈ ॥ ਅੰਦਰਿ ਸਾਚਾ ਨੇਹੁ, ਪੂਰੇ ਸਤਿਗੁਰੈ ॥੨॥ ਸਤਸੰਗਤਿ ਮਿਲੈ ਵਡਭਾਗਿ, ਤਾ ਹਰਿ ਰਸੁ ਆਵਏ ਜੀਉ ॥ ਅਨਦਿਨੁ ਰਹੈ ਲਿਵ ਲਾਇ, ਤ ਸਹਜਿ ਸਮਾਵਏ ਜੀਉ ॥ ਸਹਜਿ ਸਮਾਵੈ ਤਾ ਹਰਿ ਮਨਿ ਭਾਵੈ, ਸਦਾ ਅਤੀਤੁ ਬੈਰਾਗੀ ॥ ਹਲਤਿ ਪਲਤਿ ਸੋਭਾ ਜਗ ਅੰਤਰਿ, ਰਾਮਨਾਮਿ ਲਿਵ ਲਾਗੀ ॥ ਹਰਖ ਸੋਗ ਦੁਹਾ ਤੇ ਮੁਕਤਾ, ਜੋ ਪ੍ਰਭੁ ਕਰੇ ਸੁ ਭਾਵਏ ॥ ਸਤ ਸੰਗਤਿ ਮਿਲੈ ਵਡਭਾਗਿ, ਤਾ ਹਰਿ ਰਸੁ**

ਆਵਏ ਜੀਉ ॥੩॥

## ਉਚਾਰਨ ਸੇਧ

**ਬਿੰਦੀ ਸਹਿਤ :** ਜਾਂ, ਨੇਹੁਂ, ਸੇਵੀਂ, ਵਿਸਾਰੀ, ਸਮ੍ਾਰੀਂ, ਲਭੀਂ, ਤਾਂ ਜੀਵਾਂ, ਪੀਵਾਂ, ਦੁਹਾਂ,

**ਪਦ ਅਰਥ:** ਸੁਭਾਇ-ਸੁਤੇ ਹੀ । ਸਹਜਿ-ਅਡੋਲਤਾ ਵਾਲੀ ਅਵਸਥਾ ਵਿਚ । ਵਿਗਸੈ-ਖਿੜਿਆ ਰਹਿੰਦਾ ਹੈ । ਭਾਵਏ-ਚੰਗਾ ਲਗ ਜਾਂਦਾ ਹੈ । ਸਮਾਵਏ-ਸਮਾ ਜਾਂਦਾ ਹੈ । ਨੇਹੁ-ਪ੍ਰੇਮ । ਸੇਵੀ-ਮੈਂ ਸੇਵਦਾ ਹਾਂ । ਨ ਵਿਸਾਰੀ-ਨਹੀਂ ਭੁਲਾਂਦਾ । ਸਮ੍ਾਰੀ-ਮੈਂ ਯਾਦ ਕਰਦਾ ਹਾਂ । ਜੀਵਾਂ-ਮੈਂ ਜੀਉਂਦਾ ਹਾਂ । ਸ੍ਰਵਣੀ-ਕੰਨਾ ਨਾਲ ਤ੍ਰਿਪਤੈ-ਰਜ ਜਾਂਦਾ ਹੈ । ਗੁਰਮੁਖਿ-ਗੁਰੂ ਰਾਹੀਂ । ਬਿਬੇਕ ਬੁਧਿ-ਚੰਗੇ ਮੰਦੇ ਵੀਚਾਰ ਨੂੰ ਪਰਖਣ ਵਾਲੀ ਬੁੱਧੀ । ਬਿਚਰੈ-ਵਿਚਰਦੀ, ਪ੍ਰਵੇਸ਼ ਕਰਦੀ ਹੈ । ਆਵਏ-ਆਉਂਦੀ ਹੈ । ਅਤੀਤ-ਮਾਇਆ ਤੋਂ ਨਿਰਲੇਪ । ਹਲਤਿ ਪਲਤਿ-ਇਸ ਲੋਕ ਤੇ ਪਰਲੋਕ ਵਿਚ। ਹਰਖ-ਖੁਸ਼ੀ । ਸੋਗ-ਗ਼ਮੀ । ਮੁਕਤਾ-ਸੁਤੰਤਰ।

**ਅਰਥ :** (ਹੇ ਭਾਈ ! ਜਦ) ਹਰੀ ਜੀਓ (ਆਪਣੀ) ਕਿਰਪਾ ਕਰੇ ਤਾਂ (ਹੀ ਨਾਮ) ਸਿਮਰਿਆ ਜਾ ਸਕਦਾ ਹੈ । (ਜੇ ਜੀਵ ਨੂੰ) ਸੁਭਾਵਕ ਹੀ ਸਤਿਗੁਰੂ ਮਿਲ ਪਵੇ ਤਾਂ ਅਡੋਲ ਅਵਸਥਾ ਵਿਚ (ਟਿਕ ਕੇ ਹਰੀ ਦੇ) ਗੁਣਾਂ ਨੂੰ ਗਾਇਆ ਜਾ ਸਕਦਾ ਹੈ। ਜਦੋਂ ਸਚੇ (ਪਰਮਾਤਮਾ) ਨੂੰ ਆਪ ਚੰਗਾ ਲਗੇ ਤਾਂ ਜੀਵ ਦਿਨੁ ਰਾਤ ਹਰੀ ਦੇ ਗੁਣ ਗਾ ਕੇ (ਖਿੜਿਆ ਰਹਿੰਦਾ) ਹੈ । ਉਹ ਮਾਇਆ ਦਾ ਹੰਕਾਰ ਤੇ ਮਮਤਾ ਤਿਆਗ ਦੇਂਦਾ ਹੈ, ਨਾਮ (ਸਿਮਰਨ) ਦੁਆਰਾ ਅਡੋਲ ਅਵਸਥਾ ਵਿਚ ਸਮਾ ਜਾਂਦਾ ਹੈ ਇਹ ਕਰਤਾ (ਪੁਰਖ) ਆਪ ਹੀ (ਸਭ ਕੁਝ) ਕਰਦਾ ਹੈ (ਜਦੋਂ) ਆਪ (ਦਾਤਿ) ਦੇਂਦਾ ਹੈ ਤਾਂ ਪਾਈਦੀ ਹੈ । ਹਰੀ ਕਿਰਪਾ ਕਰੇ ਤਾਂ ਨਾਮ ਸਿਮਰਿਆ ਜਾਂਦਾ ਹੈ ।੧।

(ਹੇ ਭਾਈ !) ਮੇਰੇ (ਹਿਰਦੇ) ਵਿਚ ਸਤਿਗੁਰ ਨੇ (ਸੱਚਾ ਪ੍ਰੇਮ ਲਾਇਆ ਹੈ) । ਮੈਂ ਉਸ ਪਰਮਾਤਮਾ ਨੂੰ ਦਿਨ ਰਾਤ ਸੇਵਦਾ ਹਾਂ (ਉਹ) ਮੈਨੂੰ ਕਦੇ ਭੀ ਵਿਸਰਦਾ ਨਹੀਂ ਹੈ । ਮੈਂ ਉਸ ਨੂੰ ਕਦੇ ਭੀ ਨਹੀਂ ਵਿਸਾਰਦਾ ਹਾਂ, ਦਿਨ ਰਾਤ ਸੰਭਾਲਦਾ ਹਾਂ, ਜਦੋਂ ਨਾਮ ਲੈਂਦਾ ਹਾਂ ਤਾਂ ਜੀਉਂਦਾ ਹਾਂ। (ਜਦੋਂ ਉਸ ਦਾ ਨਾਮ) ਕੰਨਾ ਦੁਆਰਾ ਸੁਣਦਾ ਹਾਂ ਤਾਂ ਇਹ ਮਨ ਰਜ ਜਾਂਦਾ ਹੈ; ਗੁਰੂ ਦੁਆਰਾ (ਮੈਂ) ਅੰਮ੍ਰਿਤ (ਨਾਮ) ਪੀਂਦਾ ਹਾਂ। ਜਦੋਂ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਸਤਿਗੁਰੂ ਨੂੰ ਮਿਲਾਂਦਾ ਹੈ, ਅਤੇ ਦਿਨ ਰਾਤ (ਮਨੁਖ ਦੇ ਅੰਦਰ) ਚੰਗੇ ਮੰਦੇ ਵੀਚਾਰਨ ਵਾਲੀ ਬੁੱਧੀ ਪ੍ਰਵੇਸ਼ ਕਰ ਜਾਂਦੀ ਹੈ । (ਹੇ ਭਾਈ !) ਪੂਰੇ ਸਤਿਗੁਰੂ ਨੇ (ਮੇਰੇ ਅੰਦਰ ਸੱਚਾ ਪ੍ਰੇਮ) ਲਾਇਆ ਹੈ ।੨।

(ਹੇ ਭਾਈ !) ਵਡੇ ਭਾਗਾਂ ਨਾਲ (ਜਿਸ ਨੂੰ) ਸਤਿ ਸੰਗਤ ਪ੍ਰਾਪਤ ਹੁੰਦੀ ਹੈ ਤਾਂ (ਉਸ ਨੂੰ ਹੀ) ਹਰੀ (ਨਾਮ ਦਾ) ਸੁਆਦ ਆਉਂਦਾ ਹੈ । (ਉਹ) ਦਿਨ ਰਾਤ ਸੁਰਤਿ ਜੋੜੀ ਰਖਦਾ ਹੈ,ਅਤੇ ਅਡੋਲ ਅਵਸਥਾ ਵਿੱਚ ਸਮਾਉਂਦਾ ਹੈ । (ਜਦੋਂ ਮਨੁਖ) ਸਹਜ ਅਵਸਥਾ ਵਿਚ ਲੀਨ ਹੁੰਦਾ ਹੈ, ਹਰੀ (ਉਸ ਦੇ) ਮਨ ਵਿਚ ਚੰਗਾ ਲਗਣ ਲਗ ਜਾਂਦਾ ਹੈ, (ਅਤੇ ਉਹ ਮਾਇਆ ਮੋਹ ਤੋਂ) ਅਤੀਤ (ਸਾਰੇ ਪਦਾਰਥਾਂ ਤੋਂ) ਵੈਰਾਗੀ ਹੋ ਜਾਂਦਾ ਹੈ । ਰਾਮ ਦੇ ਨਾਮ ਵਿਚ ਲਿਵ ਲਗਣ ਕਰਕੇ ਇਸ ਲੋਕ ਪਰਲੋਕ ਵਿਚ, ਸਾਰੇ

ਸੰਸਾਰ ਵਿਚ ਸਦਾ ਹੀ ਸ਼ੋਭਾ ਹੁੰਦੀ ਹੈ । (ਉਹ) ਖੁਸ਼ੀ ਤੇ ਗ਼ਮੀ ਦੋਹਾਂ ਤੋਂ ਸੁਤੰਤਰ ਹੋ ਜਾਂਦਾ ਹੈ, ਜੋ (ਕੁਛ) ਪ੍ਰਭੂ ਕਰੇ, (ਉਸ ਨੂੰ) ਚੰਗਾ ਲਗਦਾ ਹੈ । (ਹੇ ਭਾਈ !) ਵਡੇ ਭਾਗਾਂ ਨਾਲ ਸਤ ਸੰਗਤ ਮਿਲਦੀ ਹੈ (ਅਤੇ ਉਸ ਵਿਚ) ਹਰੀ (ਨਾਮ ਦਾ) ਰਸ ਆਉਣ ਲਗ ਜਾਂਦਾ ਹੈ ਜੀ ।੩।

**ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥ ਹਾਇ ਹਾਇ ਕਰੇ ਦਿਨੁ ਰਾਤਿ, ਮਾਇਆ ਦੁਖਿ ਮੋਹਿਆ ਜੀਉ ॥ ਮਾਇਆ ਦੁਖਿ ਮੋਹਿਆ ਹਉਮੈ ਰੋਹਿਆ, ਮੇਰੀ ਮੇਰੀ ਕਰਤ ਵਿਹਾਵਏ ॥ ਜੋ ਪ੍ਰਭੂ ਦੇਇ ਤਿਸੁ ਚੇਤੈ ਨਾਹੀ, ਅੰਤਿ ਗਇਆ ਪਛੁਤਾਵਏ ॥ ਬਿਨੁ ਨਾਵੈ ਕੋ ਸਾਥਿ ਨ ਚਾਲੈ, ਪੁਤ੍ਰ ਕਲਤ੍ਰ ਮਾਇਆ ਧੋਹਿਆ ॥ ਦੂਜੈ ਭਾਇ ਦੁਖੁ ਹੋਇ, ਮਨਮੁਖਿ ਜਮਿ ਜੋਹਿਆ ਜੀਉ ॥੪॥ ਕਰਿ ਕਿਰਪਾ ਲੇਹੁ ਮਿਲਾਇ, ਮਹਲੁ ਹਰਿ ਪਾਇਆ ਜੀਉ ॥ ਸਦਾ ਰਹੈ ਕਰ ਜੋੜਿ, ਪ੍ਰਭੁ ਮਨਿ ਭਾਇਆ ਜੀਉ ॥ ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ, ਹੁਕਮੁ ਮੰਨਿ ਸੁਖੁ ਪਾਇਆ ॥ ਅਨਦਿਨੁ ਜਪਤ ਰਹੈ ਦਿਨੁ ਰਾਤੀ, ਸਹਜੇ ਨਾਮੁ ਧਿਆਇਆ ॥ ਨਾਮੋ ਨਾਮੁ ਮਿਲੀ ਵਡਿਆਈ, ਨਾਨਕ ਨਾਮੁ ਮਨਿ ਭਾਵਏ ॥ ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ॥੫॥੧॥**

**ਪਦ ਅਰਥ** : ਦੂਜੈ ਭਾਇ-ਦਵੈਤ ਭਾਵ ਵਿਚ । ਜਮਿ-ਜਮ ਨੇ । ਜੋਹਿਆ-ਤੱਕ ਵਿਚ ਰਖਿਆ ਹੋਇਆ ਹੈ । ਮੋਹਿਆ-ਫਸਿਆ ਪਿਆ ਹੈ । ਰੋਹਿਆ-ਰੋਹ (ਕ੍ਰੋਧ) ਵਿਚ । ਵਿਹਾਵਏ-ਗੁਜ਼ਰ ਰਹੀ ਹੈ । ਕਲਤ੍ਰ-ਇਸਤਰੀ । ਧੋਹਿਆ-ਧ੍ਰੋਹ, ਧੋਖਾ । ਛਲ-ਫ਼ਰੇਬ । ਮਹਲੁ ਹਰਿ-ਹਰੀ ਦਾ ਟਿਕਾਣਾ । ਕਰ-ਹੱਥ ।

**ਅਰਥ** : (ਹੇ ਭਾਈ !) ਦਵੈਤ ਭਾਵ ਵਿਚ ਲਗੇ ਮਨਮੁਖਾਂ ਨੂੰ ਜਮ ਨੇ ਤੱਕ ਵਿਚ ਰਖਿਆ ਹੋਇਆ ਹੈ । ਮਾਇਆ ਦੇ ਦੁਖ ਵਿਚ ਫਸਿਆ ਹੋਇਆ (ਮਨੁਖ) ਦਿਨ ਰਾਤ 'ਹਾਇ ਹਾਇ' ਕਰਦਾ ਰਹਿੰਦਾ ਹੈ (ਇਸ ਤਰ੍ਹਾਂ ਉਸ ਦੀ ਉਮਰ ਗੁਜ਼ਰ ਜਾਂਦੀ ਹੈ) । ਜਿਹੜਾ ਪਰਮਾਤਮਾ ਸਭ ਕੁਝ ਦੇਂਦਾ ਹੈ, ਉਸ ਨੂੰ ਯਾਦ ਨਹੀਂ ਕਰਦਾ, ਅੰਤ ਸਮੇਂ (ਜਦੋਂ ਦੁਨੀਆਂ ਚੋਂ)ਜਾਂਦਾ ਹੈ ਤਾਂ ਪਛਤਾਂਦਾ ਹੈ। (ਅੰਤ ਸਮੇਂ) ਨਾਮ ਤੋਂ ਬਿਨਾ (ਮਨੁਖ ਨਾਲ) ਕੋਈ ਸਾਥ ਨਹੀਂ ਚਲਦਾ, ਪੁਤਰ, ਇਸਤਰੀ (ਆਦਿ ਸਭ) ਮਾਇਆ ਦਾ ਧੋਖਾ ਹੈ । ਦ੍ਵੈਤ ਭਾਵ ਵਿਚ (ਲਗੇ) ਹੋਏ ਮਨਮੁਖਾਂ ਨੂੰ ਜਮ (ਮੌਤ) ਨੇ ਆਪਣੀ ਤਕ ਵਿਚ ਰਖਿਆ ਹੋਇਆ ਹੈ ।੪।

(ਹੇ ਪ੍ਰਭੂ ! ਜਿਸ ਮਨੁਖ ਨੂੰ ਤੁਸੀਂ) ਕਿਰਪਾ ਕਰਕੇ ਮਿਲਾ ਲੈਂਦੇ ਹੋ ਉਸ ਨੇ ਆਪ ਹਰੀ ਦਾ ਮਹਲ (ਟਿਕਾਣਾ) ਪਾ ਲਿਆ ਹੈ । ਉਹ ਸਦਾ ਹਥ ਜੋੜ ਕੇ (ਹਜ਼ੂਰੀ ਵਿਚ ਖੜਾ) ਰਹਿੰਦਾ ਹੈ (ਅਤੇ ਉਸ ਨੂੰ) ਪ੍ਰਭੂ ਆਪਣੇ ਮਨ ਵਿਚ ਚੰਗਾ ਲਗਦਾ ਹੈ । (ਜਦੋਂ ਮਨੁਖ ਨੂੰ) ਪ੍ਰਭੂ ਮਨ ਵਿਚ ਪਿਆਰਾ ਲੱਗਾ ਹੈ ਤਾਂ (ਉਹ ਪ੍ਰਭੂ ਦੇ) ਹੁਕਮ ਵਿਚ ਲੀਨ ਹੋ ਜਾਂਦਾ ਹੈ (ਅਤੇ ਉਸ ਨੇ) ਹੁਕਮ ਮੰਨ ਕੇ (ਆਤਮਿਕ) ਸੁਖ ਪਾ ਲਿਆ ਹੈ । ਉਹ ਦਿਨ ਰਾਤ ਨਾਮ ਜਪਦਾ ਰਹਿੰਦਾ ਹੈ ਉਸ ਨੇ ਅਡੋਲ ਅਵਸਥਾ ਵਿਚ (ਟਿਕ ਕੇ)

ਨਾਮ ਸਿਮਰਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੂੰ) ਨਿਰੋਲ ਨਾਮ ਰੂਪ ਵਡਿਆਈ ਮਿਲੀ ਹੈ ਅਤੇ ਨਾਮ ਹੀ (ਉਸਦੇ) ਮਨ ਵਿਚ ਪਿਆਰਾ ਲਗਦਾ ਹੈ। (ਹੇ ਪ੍ਰਭੂ ! ਜਿਸ ਨੂੰ) ਕਿਰਪਾ ਕਰਕੇ ਤੁਸਂ ਮਿਲਾ ਲੈਂਦੇ ਹੋ ਉਹ ਆਪ ਹਰੀ ਦਾ ਮਹਲ (ਟਿਕਾਣਾ) ਪਾ ਲੈਂਦਾ ਹੈ।੫।੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਆਪਣੀ ਕਿਰਪਾ ਕਰੇ ਤਾਂ ਉਸ ਦਾ ਨਾਮ-ਸਿਮਰਨ ਨਸੀਬ ਹੁੰਦਾ ਹੈ। ਨਾਮ ਦੇ ਖੇੜੇ ਨਾਲ ਮਨੁਖ ਦੇ ਜੀਵਨ ਵਿਚ ਭਾਰੀ ਪਰਿਵਰਤਨ ਆਉਂਦਾ ਹੈ। ਹਉਮੈ ਤੇ ਮਾਇਆ ਨੂੰ ਤਿਆਗ ਕੇ ਮਨੁਖ ਆਤਮਿਕ ਅਡੋਲਤਾ ਵਿਚ ਲੀਨ ਹੋਂਦਾ ਹੈ।

ਨਾਮ ਦਾ ਸੌਦਾ ਅਤੇ ਸੇਵਾ ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਨਾਲ ਮਿਲਦੇ ਹਨ। ਬਿਬੇਕ ਬੁਧੀ ਮਿਲਣ ਤੇ ਹੀ ਵਾਹਿਗੁਰੂ ਜੀ ਨਾਲ ਪਿਆਰ ਕਰਨ ਦੀ ਜਾਚ ਆਉਂਦੀ ਹੈ। ਵਡੇ ਭਾਗਾਂ ਨਾਲ ਸਤਿ ਸੰਗਤ ਲਭਦੀ ਹੈ ਜਿਸ ਵਿਚ ਵਾਹਿਗੁਰੂ ਜੀ ਦੇ ਨਾਮ ਰਸ ਦਾ ਅਮੁੱਕ ਪਰਵਾਹ ਚਲਦਾ ਰਹਿੰਦਾ ਹੈ।

ਮਨਮੁਖਾਂ ਦੀ ਆਰਜਾ ਮਾਇਆ ਦੇ ਧੰਧਿਆਂ ਵਿਚ ਗੁਜ਼ਰ ਜਾਂਦੀ ਹੈ। ਜਿਸ ਨਾਲ ਜਮ ਉਹਨਾਂ ਨੂੰ ਤਾੜਦਾ ਰਹਿੰਦਾ ਹੈ ਕਿਉਂਕਿ ਉਹ ਪ੍ਰਭੂ ਦਾ ਚਿੰਤਨ ਨਹੀਂ ਕਰਦੇ।

ਅੰਤਲੇ ਪਦੇ ਵਿਚ ਇਹ ਦਸਿਆ ਹੈ ਕਿ ਜਿਸ ਮਨੁਖ ਨੂੰ ਪਰਮੇਸ਼ਰ ਆਪਣੀ ਕਿਰਪਾ ਕਰਕੇ ਆਪਣੇ ਚਰਨਾਂ ਵਿਚ ਜੋੜਦਾ ਹੈ, ਉਹ ਦਿਨ ਰਾਤ ਨਾਮ ਜਪਦਾ ਰਹਿੰਦਾ ਹੈ। ਉਸ ਨੂੰ ਸਦਾ ਨਾਮ ਦੀ ਵਡਿਆਈ ਮਿਲਦੀ ਹੈ ਅਤੇ ਉਹ ਪਰਮੇਸ਼ਰ ਦੇ ਮਹਿਲ ਵਿਚ ਟਿਕਿਆ ਰਹਿੰਦਾ ਹੈ।

## ਧਨਾਸਰੀ ਮਹਲਾ ੫ ਛੰਤ ॥

**ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਦੀਨ ਦਇਆਲ, ਜਿਸੁ ਸੰਗਿ ਹਰਿ ਗਾਵੀਐ ਜੀਉ ॥ ਅੰਮ੍ਰਿਤੁ ਹਰਿ ਕਾ ਨਾਮੁ, ਸਾਧ ਸੰਗਿ ਰਾਵੀਐ ਜੀਉ ॥ ਭਜੁ ਸੰਗਿ ਸਾਧੂ ਇਕੁ ਅਰਾਧੂ, ਜਨਮ ਮਰਨ ਦੁਖ ਨਾਸਏ ॥ ਧੁਰਿ ਕਰਮੁ ਲਿਖਿਆ ਸਾਚੁ ਸਿਖਿਆ, ਕਟੀ ਜਮ ਕੀ ਫਾਸਏ ॥ ਭੈ ਭਰਮ ਨਾਠੇ ਛੁਟੀ ਗਾਠੇ, ਜਮ ਪੰਥਿ ਮੂਲ ਨ ਆਵੀਐ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਸਦਾ ਹਰਿ ਗੁਣ ਗਾਵੀਐ ॥੧॥ ਨਿਧਰਿਆ ਧਰ, ਏਕੁ ਨਾਮੁ ਨਿਰੰਜਨੋ ਜੀਉ ॥ ਤੂ ਦਾਤਾ ਦਾਤਾਰੁ, ਸਰਬ ਦੁਖ ਭੰਜਨੋ ਜੀਉ॥ ਦੁਖ ਹਰਤ ਕਰਤਾ ਸੁਖਹ ਸੁਆਮੀ, ਸਰਣਿ ਸਾਧੂ ਆਇਆ॥ ਸੰਸਾਰੁ ਸਾਗਰੁ ਮਹਾ ਬਿਖੜਾ, ਪਲ ਏਕ ਮਾਹਿ ਤਰਾਇਆ ॥ ਪੂਰਿ ਰਹਿਆ ਸਰਬ ਥਾਈ, ਗੁਰ ਗਿਆਨ ਨੇਤ੍ਰੀ ਅੰਜਨੋ॥ ਬਿਨਵੰਤਿ ਨਾਨਕ ਸਦਾ ਸਿਮਰੀ, ਸਰਬ ਦੁਖ ਭੈ ਭੰਜਨੋ॥੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਸੁਖਹਂ, ਮਹਾਂ, ਮਾਹਿਂ, ਥਾਈਂ, ਨੇਤ੍ਰੀਂ, ਸਿਮਰੀਂ।

**ਪਦ ਅਰਥ** : ਰਾਵੀਐ-ਸਿਮਰਨਾ ਚਾਹੀਦਾ ਹੈ। ਅਰਾਧੂ-ਅਰਾਧ, ਸਿਮਰ। ਨਾਸਏ-ਨਾਸ਼ ਹੋ

ਜਾਂਦਾ ਹੈ। ਫਾਸਏ-ਫਾਹੀ। ਨਾਠੇ-ਨਸ ਗਏ। ਗਾਠੇ-ਗੰਢ। ਧਰ-ਆਸਰਾ। ਦੁਖ ਹਰਤ-ਦੁਖ ਦੂਰ ਕਰਨ ਵਾਲਾ। ਸੁਖਹ ਸੁਆਮੀ-ਸੁਖਾਂ ਦਾ ਮਾਲਕ। ਮਹਾ-ਬਹੁਤ ਔਖਾ। ਸਰਬ ਥਾਈ-ਸਾਰੀਆਂ ਥਾਵਾਂ। ਨੇਤ੍ਰੀ-ਅਖਾਂ ਨਾਲ। ਅੰਜਨ-ਸੁਰਮਾ। ਸਿਮਰੀ-ਮੈਂ ਸਿਮਰਾਂ।

**ਅਰਥ** : ਜਿਸ (ਗੁਰੂ ਦੀ) ਸੰਗਤ ਵਿਚ ਹਰੀ ਦੀ (ਸਿਫ਼ਤ ਸਲਾਹ) ਗਾਈ ਜਾਂਦੀ ਹੈ ਉਹ ਸਤਿਗੁਰੂ ਦੀਨਾਂ (ਨਿਮਾਣਿਆਂ ਉਤੇ) ਦਇਆ ਕਰਨ ਵਾਲਾ ਹੈ। ਹਰੀ ਦਾ ਅੰਮ੍ਰਿਤ ਨਾਮ (ਉਸ ਗੁਰੂ ਦੀ) ਸਾਧ ਸੰਗਤ ਵਿਚ ਸਿਮਰਣਾ ਚਾਹੀਦਾ ਹੈ। (ਹੇ ਭਾਈ !)ਸਾਧ (ਗੁਰੂ ਦੀ) ਸੰਗਤ ਵਿਚ ਇਕ (ਪ੍ਰਭੂ) ਨੂੰ ਸਿਮਰ, (ਇਸ ਨਾਲ) ਜਨਮ ਮਰਣ ਦਾ ਦੁਖ ਨਾਸ਼ ਹੋ ਜਾਂਦਾ ਹੈ। (ਜਿਸ ਮਨੁਖ ਦੇ ਮਥੇ ਤੇ) ਧੁਰੋਂ ਲਿਖਿਆ ਸੀ (ਉਸ ਨੇ ਹੀ) ਇਕ ਸਚ (ਰੂਪ ਪ੍ਰਭੂ ਦਾ ਸਿਮਰਣ ਕਰਨਾ) ਸਿਖਿਆ ਹੈ, (ਜਿਸ ਨਾਲ ਉਸ ਦੀ) ਜਮ ਦੀ ਫਾਹੀ ਕੱਟੀ ਗਈ ਹੈ। (ਸਿਮਰਨ ਨਾਲ ਉਸ ਦੇ ਸਾਰੇ) ਡਰ ਭਰਮ ਦੂਰ ਹੋ ਗਏ, (ਹਉਮੈ ਦੀ) ਗੰਢ ਖੁਲ ਗਈ (ਇਸ ਤਰ੍ਹਾਂ ਜਮ ਦੇ) ਰਸਤੇ ਉਤੇ ਬਿਲਕੁਲ ਹੀ ਨਹੀਂ ਆਉਂਦਾ। ਨਾਨਕ (ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! ਸਾਡੇ ਤੇ) ਕਿਰਪਾ ਕਰੋ, (ਅਸੀਂ) ਸਦਾ ਤੇਰੇ ਗੁਣ ਗਾਉਂਦੇ ਰਹੀਏ।੧।

(ਹੇ ਪ੍ਰਭੂ! ਤੇਰਾ) ਇਕ ਨਾਮ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਅਤੇ ਉਹ ਨਿਆਸਰਿਆਂ ਦਾ ਆਸਰਾ ਹੈ। ਤੂੰ ਦਾਤਾ ਦਾਤਾਂ ਦੇਣ ਵਾਲਾ ਹੈਂ (ਅਤੇ ਸਾਰੇ ਦੁਖਾਂ ਦਾ) ਨਾਸ਼ ਕਰਨ ਵਾਲਾ ਹੈਂ। ਹੇ ਦੁਖ ਦੂਰ ਕਰਨ ਵਾਲੇ ! ਹੇ ਸੁਖਾਂ ਦੇ ਮਾਲਕ ! ਜਿਹੜਾ ਮਨੁਖ ਸਾਧੂ ਗੁਰੂ ਦੀ ਸਰਣ ਵਿਚ ਆਇਆਹੈ, ਸੰਸਾਰ ਸਮੁੰਦਰ ਜੋ ਤਰਨਾ ਬਹੁਤ ਔਖਾ ਹੈ (ਉਸ ਨੂੰ ਉਸ ਤੋਂ) ਛਿਨ ਵਿਚ ਗੁਰੂ ਨੇ ਪਾਰ ਕਰ ਦਿਤਾ। ਜਿਸ ਦੀਆਂ ਅੱਖਾਂ ਵਿਚ ਗੁਰੂ ਦਾ ਗਿਆਨ ਰੂਪੀ ਸੁਰਮਾਂ ਪੈ ਜਾਂਦਾ ਹੈ ਉਸ ਨੂੰ ਸਭ ਥਾਵਾਂ ਤੇ ਪਰਮੇਸ਼ਰ ਵਿਆਪਕ ਹੋ ਰਿਹਾ ਦਿਸਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਸਾਰੇ ਦੁਖਾਂ ਦਾ ਨਾਸ਼ ਕਰਨ ਵਾਲੇ ! ਮੈਂ ਸਦਾ ਤੇਰਾ ਨਾਮ ਸਿਮਰਦਾ ਰਹਾਂ।੨।

**ਆਪਿ ਲੀਏ ਲੜਿ ਲਾਇ, ਕਿਰਪਾ ਧਾਰੀਆ ਜੀਉ ॥ ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ॥ ਦਇਆਲ ਸਦਾ ਕ੍ਰਿਪਾਲ ਸੁਆਮੀ, ਨੀਚ ਥਾਪਣਹਾਰਿਆ ॥ ਜੀਅ ਜੰਤ ਸਭਿ ਵਸਿ ਤੇਰੈ, ਸਗਲ ਤੇਰੀ ਸਾਰਿਆ ॥ ਆਪਿ ਕਰਤਾ ਆਪਿ ਭੁਗਤਾ, ਆਪਿ ਸਗਲ ਬੀਚਾਰੀਆ। ਬਿਨਵੰਤ ਨਾਨਕ ਗੁਣ ਗਾਇ ਜੀਵਾ, ਹਰਿ ਜਪੁ ਜਪਉ ਬਨਵਾਰੀਆ॥੩॥ ਤੇਰਾ ਦਰਸੁ ਅਪਾਰੁ, ਨਾਮੁ ਅਮੋਲਈ ਜੀਉ ॥ ਨਿਤਿ ਜਪਹਿ ਤੇਰੇ ਦਾਸ, ਪੁਰਖ ਅਤੋਲਈ ਜੀਉ ॥ ਸੰਤ ਰਸਨ ਵੂਠਾ ਆਪਿ ਤੂਠਾ, ਹਰਿ ਰਸਹਿ ਸੇਈ ਮਾਤਿਆ ॥ ਗੁਰ ਚਰਨ ਲਾਗੇ ਮਹਾ ਭਾਗੇ, ਸਦਾ ਅਨਦਿਨੁ ਜਾਗਿਆ ॥ ਸਦ ਸਦਾ ਸਿੰਮ੍ਰਤਬ੍ਹੁ ਸੁਆਮੀ, ਸਾਸਿ ਸਾਸਿ ਗੁਣ ਬੋਲਈ ਬਿਨਵੰਤਿ ਨਾਨਕ ਧੂਰਿ ਸਾਧੂ, ਨਾਮੁ ਪ੍ਰਭੂ ਅਮੋਲਈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਵਾਂ, ਜਪਉਂ, ਜਪਹਿੰ, ਰਸਹਿੰ, ਮਹਾਂ ।

**ਪਦ ਅਰਥ :** ਲੜ-ਪਲੇ ਨਾਲ । ਥਾਪਨਹਾਰਿਆ-ਬਣਾਉਣ, ਟਿਕਾਉਣ ਵਾਲਿਆ । ਸਾਰਿਆ-ਸੰਭਾਲ ਵਿਚ । ਭੁਗਤਾ-ਭੋਗਣ ਵਾਲਾ। ਬੀਚਾਰਿਆ-ਵਿਚਾਰ ਕਰਨ ਵਾਲਾ । ਜਪੁ ਜਪਉ-ਮੈਂ ਜਾਪ ਜਪਾਂ । ਬਨਵਾਰੀਆ-ਹੇ ਬਨ ਦੇ ਵਾਲੀ, ਪ੍ਰਭੂ ! ਅਪਾਰੁ-ਬੇਅੰਤ । ਅਮੋਲਈ-ਅਮੋਲਕ । ਜਪਹਿ-ਜਪਦੇ ਹਨ । ਅਤੋਲਈ-ਤੋਲਣ ਤੋਂ ਰਹਿਤ । ਵੁਠਾ-ਵਸਿਆ । ਰਸਹਿ-ਰੱਸ ਵਿਚ । ਮਾਤਿਆ-ਮਸਤ ਹੋ ਗਏ । ਮਹਾ ਭਾਗੇ-ਵਡੇ ਭਾਗਾਂ ਵਾਲੇ । ਸਿੰਮ੍ਰਤਬ੍ਰ-ਸਿਮਰਨ ਜੋਗ । ਬੋਲਈ-ਬੋਲਦਾ ਹੈ ।

**ਅਰਥ :** (ਹੇ ਪ੍ਰਭੂ ਜੀ ! ਤੂੰ) ਆਪ ਹੀ ਕਿਰਪਾ ਕਰਕੇ (ਮੈਨੂੰ ਆਪਣੇ) ਲੜ ਨਾਲ ਲਾ ਲਿਆ ਹੈ । ਹੇ ਪ੍ਰਭੂ ! ਮੈਂ ਗੁਣਹੀਣ, ਨੀਚ ਅਤੇ ਅਨਾਥ ਹਾਂ, ਤੂੰ ਅਪਹੁੰਚ ਤੇ ਬੇਅੰਤ ਹੈਂ । ਹੇ ਦਇਆ ਦੇ ਘਰ ! ਹੇ ਸਦਾ ਕਿਰਪਾ ਕਰਨ ਵਾਲੇ ਸੁਆਮੀ ! ਤੂੰ ਨੀਵਿਆਂ ਨੂੰ ਉਚਾ ਬਣਾਉਣ ਵਾਲਾ ਹੈਂ । ਸਾਰੇ ਜੀਵ ਤੇਰੇ ਵਸ ਵਿਚ ਹਨ, ਸਾਰੀ (ਸ੍ਰਿਸ਼ਟੀ) ਤੇਰੀ ਸੰਭਾਲ ਵਿਚ ਹੈ । ਤੂੰ ਆਪ ਕਰਤਾ ਹੈ ਅਤੇ ਆਪ ਹੀ (ਸਭ ਘਟਾਂ ਵਿਚ) ਭੋਗਣ ਵਾਲਾ ਅਤੇ ਆਪ ਹੀ ਸਾਰੀਆਂ ਵਿਚਾਰਾਂ ਕਰਨ ਵਾਲਾ ਹੈਂ । ਨਾਨਕ ਬੇਨਤੀ ਕਰਦਾ ਹੈ ਕਿ ਹੇ ਬਨਵਾਰੀ ! ਹੇ ਹਰੀ ! (ਮੇਰੇ ਤੇ ਕਿਰਪਾ ਕਰ ਕਿ ਮੈਂ ਤੇਰੇ) ਗੁਣ ਗਾ ਕੇ ਜੀਉਂਦਾ ਰਹਾਂ ਅਤੇ ਤੇਰਾ ਜਾਪ ਜਪਦਾ ਰਹਾਂ ।੩।

(ਹੇ ਪ੍ਰਭੂ !) ਤੇਰਾ ਦਰਸਨ ਬੇਅੰਤ ਹੈ ਅਤੇ ਨਾਮ ਅਮੋਲਕ ਹੈ । ਹੇ ਨਾ ਤੋਲੇ ਜਾ ਸਕਣ ਵਾਲੇ ਸਰਬ ਵਿਆਪੀ ਪਰਮਾਤਮਾ ਜੀ ! ਤੇਰੇ ਦਾਸ (ਤੇਰਾ ਨਾਮ) ਹਰ ਰੋਜ਼ ਜਪਦੇ ਹਨ । (ਹੇ ਭਾਈ ! ਜਿਨਾਂ ਉਤੇ ਪ੍ਰਭੂ) ਆਪ ਤੁੱਠਾ ਹੈ (ਉਨਾਂ) ਸੰਤਾਂ ਦੀ ਰਸਨਾ ਉਤੇ (ਆਪ) ਵਸਿਆ ਹੈ (ਅਤੇ) ਓਹੀ ਹਰੀ ਦੇ (ਨਾਮ) ਰਸ ਵਿਚ ਮਸਤ ਹੋਏ ਹਨ । (ਜਿਹੜੇ) ਗੁਰੂ ਦੀ ਚਰਨੀ ਲਗੇ ਹਨ, ਉਹ ਵਡੇ ਭਾਗਾਂ ਵਾਲੇ ਹਨ, (ਅਤੇ) ਦਿਨ ਰਾਤ ਸਦਾ ਹੀ ਜਾਗੇ ਹਨ । (ਉਹ) ਸਿਮਰਨ ਜੋਗ ਸੁਆਮੀ ਦੇ ਗੁਣ ਹਰੇਕ ਸਾਸ ਨਾਲ ਗਾਂਦੇ ਹਨ । (ਦਾਸ) ਨਾਨਕ ਬੇਨਤੀ ਕਰਦਾ ਹੈ ਕਿ ਸਾਧੂ ਗੁਰੂ ਦੀ ਚਰਨ ਧੂੜ ਅਤੇ ਪ੍ਰਭੂ ਦਾ ਨਾਮ (ਦੋਵੇਂ ਹੀ) ਅਮੋਲਕ ਹਨ ।੪।੧।

## ਸਾਰੰਸ਼ ਅਤੇ ਸਿਧਾਂਤ

ਹਰੀ ਪਰਮੇਸ਼ਰ ਦੇ ਗੁਣ ਆਪਣੇ ਤੌਰ ਤੇ ਗਾਉਣੇ ਕੁਝ ਹੋਰ ਗਲ ਹੈ ਪਰ ਜਦੋਂ ਸਤਿਗੁਰੂ ਦੇ ਕੋਲ ਚੌਂਕੜਾ ਮਾਰ ਕੇ ਮਗਨ ਅਥਵਾ ਅੰਤਰ ਧਿਆਨ ਹੋ ਕੇ ਵਾਹਿਗੁਰੂ ਦੇ ਗੁਣ ਗਾਈਏ ਤਾਂ ਉਸ ਦਾ ਸੁਆਦ ਤੇ ਸੁਖ ਨਿਰਾਲਾ ਹੀ ਹੁੰਦਾ ਹੈ । ਗੁਰੂ ਦੇ ਗਿਆਨ ਦਾ ਸੁਰਮਾ ਜਦੋਂ ਅੱਖਾਂ ਵਿਚ ਪੈਂਦਾ ਹੈ ਤਾਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ । ਫਿਰ ਹਰ ਪਾਸੇ ਹਰੀ ਦਾ ਜਲਵਾ ਦਿਖਾਈ ਦੇਂਦਾ ਹੈ । 'ਤੇਰਾ ਦਰਸ ਅਪਾਰੁ ਨਾਮੁ ਅਮੋਲਈ ਜੀਉ' ਇਹ ਧੁਨੀ ਗੁਰੂ ਦੇ ਚਰਨਾ ਨਾਲ ਜੁੜ ਕੇ ਨਾਮ ਰਸ ਵਿਚ ਮਸਤ ਹੋਇਆਂ ਹੀ ਹਿਰਦੇ ਵਿਚੋਂ ਉਠਦੀ ਹੈ । ਇਥੇ ਅਪੜ ਕੇ ਆਤਮਿਕ ਸੋਝੀ ਆਉਂਦੀ ਹੈ ਅਤੇ

ਜਗਿਆਸੂ ਇਹ ਬੇਨਤੀ ਕਰਦਾ ਹੈ :-

ਬਿਨਵੰਤਿ ਨਾਨਕ, ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥

## ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ॥

**੧ੴ ਸਤਿਗੁਰ ਪ੍ਰਸਾਦਿ ॥ ਸਨਕ ਸਨੰਦ ਮਹੇਸ ਸਮਾਨਾਂ ॥ ਸੇਖ ਨਾਗਿ, ਤੇਰੋ ਮਰਮੁ ਨ ਜਾਨਾਂ ॥੧॥ ਸੰਤ ਸੰਗਤਿ, ਰਾਮੁ ਰਿਦੈ ਬਸਾਈ ॥ ੧ ॥ ਰਹਾਉ ॥ ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ । ਕਮਲਾਪਤਿ ਕਵਲਾ ਨਹੀ ਜਾਨਾ ॥ ੩ ॥ ਕਹਿ ਕਬੀਰ, ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥**

### ਉਚਾਰਨ ਸੇਧ

**ਫੁਟਕਲ :** ਪ੍ਰੋ. ਸਾਹਿਬ ਸਿੰਘ ਜੀ ਨੇ 'ਦਰਪਣ' ਵਿੱਚ 'ਬਸਾਈ' ਪਦ ਉਤਮ ਪੁਰਖ ਦਾ ਸੂਚਕ ਸਮਝ ਕੇ 'ਮੈਂ ਵਸਾਂਉਂਦਾ ਹਾਂ' ਅਰਥ ਕੀਤੇ ਹਨ ਜੋ ਠੀਕ ਨਹੀਂ ਜਾਪਦੇ ਕਿਉਂਕਿ ਸਾਰੇ ਸ਼ਬਦ ਵਿੱਚ ਉਤਮ ਪੁਰਖ ਦਾ ਕਿਤੇ ਪ੍ਰਯੋਗ ਨਹੀਂ ਕੀਤਾ ਗਿਆ। ਸੋ, 'ਬਸਾਈ' ਨੂੰ 'ਬਸਾਈਂ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ :** ਸਨਕ ਸਨੰਦ-ਬ੍ਰਹਮਾ ਦੇ ਪੁੱਤਰ ! ਮਹੇਸ-ਸ਼ਿਵ । ਸਮਾਨਾ-ਸਮਾਨ, ਵਰਗੇ । ਸੇਖ ਨਾਗਿ-ਸ਼ੇਸ਼ ਨਾਗ (ਸੱਪਾਂ ਦੇ ਰਾਜੇ) ਨੇ । ਮਰਮੁ-ਭੇਤ । ਬਸਾਈ-ਮੈਂ ਵਸਾਉਂਦਾ ਹਾਂ । ਸਰਿ-ਬਰਾਬਰ । ਗਰੁੜ-ਪੰਛੀਆਂ ਦਾ ਰਾਜਾ । ਸੁਰ ਪਤਿ-ਦੇਵਤਿਆਂ ਦਾ ਰਾਜਾ, ਇੰਦਰ ।ਨਰ ਪਤਿ-ਮਨੁੱਖਾਂ ਦਾ ਰਾਜਾ । ਕਮਲਾ ਪਤਿ-ਲਛਮੀ ਦਾ ਪਤੀ, ਵਿਸ਼ਨੂੰ । ਕਵਲਾ-ਲਛਮੀ । ਪਗ ਲਗਿ-ਚਰਨੀ ਲਗ ਕੇ । ਸਰਨਾਹੀ-ਸ਼ਰਨ ਵਿਚ ਹੀ ।

**ਅਰਥ :** (ਹੇ ਪ੍ਰਭੂ !) ਸਨਕ, ਸਨੰਦ (ਬ੍ਰਹਮਾ ਦੇ ਪੁੱਤਰ) ਸ਼ਿਵ ਜੀ ਅਤੇ ਸ਼ੇਸ਼ਨਾਗ ਵਰਗਿਆਂ ਨੇ ਤੇਰੇ ਭੇਤ ਨੂੰ ਨਹੀਂ ਜਾਨਿਆ ।੧।

(ਹੇ ਭਾਈ !) ਸੰਤਾਂ ਦੀ ਸੰਗਤ ਦੁਆਰਾ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾ । ਰਹਾਉ ।

(ਸ੍ਰੀ ਰਾਮ ਚੰਦਰ ਜੀ ਦੇ ਨਿਕਟ ਵਰਤੀ ਸੇਵਾਦਾਰ) ਹਨੂਮਾਨ ਵਰਗੇ, ਗਰੁੜ (ਪੰਛੀਆਂ ਦੇ ਰਾਜੇ) ਵਰਗੇ ਦੇਵਤਿਆਂ ਦੇ ਰਾਜੇ (ਇੰਦਰ ਅਤੇ ਹੋਰ) ਮਨੁਖਾਂ ਦੇ ਰਾਜਿਆਂ ਨੇ ਭੀ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਜਾਨਿਆ ।੨।

ਚੌਹਾਂ ਵੇਦਾਂ, ਸਿਮ੍ਰਤੀਆਂ, ਪੁਰਾਣਾ (ਭਾਵ ਧਰਮ ਸਾਸ਼ਤਰਾਂ ਨੇ) ਲਛਮੀ ਦੇ ਪਤੀ ਵਿਸ਼ਨੂੰ ਨੇ (ਵੀ ਤੇਰਾ ਭੇਤ) ਨਹੀਂ ਜਾਨਿਆ ।੩।

ਕਬੀਰ (ਭਗਤ ਜੀ) ਕਹਿੰਦੇ ਹਨ ਕਿ ਉਹ (ਮਨੁਖ ਕਦੇ) ਭਰਮ ਭੁਲੇਖਾ (ਨਹੀਂ ਖਾਂਦਾ ਜੋ ਸੰਤਾਂ ਦੀ ਚਰਣੀ ਲਗ ਕੇ) ਪਰਮਾਤਮਾ ਦੀ ਚਰਣੀ ਲਗ ਕੇ (ਉਸ ਦੀ) ਸ਼ਰਣ ਵਿਚ ਟਿਕਿਆ ਰਹਿੰਦਾ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਅੰਤ ਵਡੇ ਵਡੇ ਦੇਵੀ ਦੇਵਤਿਆਂ ਨੇ ਨਹੀਂ ਪਾਇਆ । ਜਿਨ੍ਹਾਂ ਨੇ ਪਰਮੇਸ਼ਰ ਦੀ ਸਿਫ਼ਤਿ ਕੀਤੀ ਉਹ ਸਿਫ਼ਤਿ ਅੰਦਰ ਹੀ ਸਮਾ ਗਏ । ਉਸ ਨੂੰ ਰਿਝਾਉਣ ਦਾ ਵਸੀਲਾ ਕੇਵਲ ਬੇਨਤੀ ਹੈ । ਇਸ ਬਾਰੇ ਕਲਗੀਧਰ ਪਿਤਾ ਜੀ ਨੇ ਬਚਿਤਰ ਨਾਟਕ ਵਿਚ ਇਉਂ ਵਰਣਨ ਕੀਤਾ ਹੈ :-

**ਕਾਗਦ ਦੀਪ ਸਭੈ ਕਰਕੈ, ਅਰੁ ਸਾਤ ਸਮੁੰਦਨ ਕੀ ਮਸ ਕੈ ਹੌਂ ॥**
**ਕਾਟਿ ਬਨਾਸਪਤੀ ਸਗਰੀ ਲਿਖਬੇ ਹੂੰ ਕੇ ਲੇਖਣ ਕਾਜ ਬਨੈ ਹੌਂ ॥**
**ਸਾਰਸੁਤੀ ਬਕਤਾ ਕਰਿਕੈ ਜੁਗ ਕੋਟਿ ਗਨੇਸ਼ ਕੈ ਹਾਥ ਲਿਖੈ ਹੌਂ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ, ਨ ਤਊ ਤੁਮ ਕੋ ਪ੍ਰਭੁ ਨੈਕ ਰਿਝੈ ਹੌਂ ॥**

ਜਿਹੜਾ ਜਗਿਆਸੂ ਪਰਮੇਸ਼ਰ ਦੀ ਚਰਨੀ ਲਗ ਕੇ ਉਸ ਦੀ ਸ਼ਰਨ ਵਿਚ ਰਹਿੰਦਾ ਹੈ ਉਹ ਅਗਿਆਨ ਅਵਸਥਾ ਵਿਚ ਨਹੀਂ ਟਿਕ ਸਕਦਾ । ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ 'ਪਗਿ ਲਗਿ ਰਾਮ ਰਹੈ ਸਰਨਾਹੀ' ਵਿਚ ਰਾਮ ਤੋਂ ਭਾਵ ਨਿਰੰਕਾਰ ਹੈ, 'ਰਾਮ ਚੰਦਰ' ਨਹੀਂ ਹੈ ।

**ਦਿਨ ਤੇ ਪਹਰ, ਪਹਰ ਤੇ ਘਰੀਆਂ, ਆਵ ਘਟੈ ਤਨੁ ਛੀਜੈ ॥ਕਾਲੁ ਅਹੇਰੀ ਫਿਰੈ ਬਧਿਕ ਜਿਉ, ਕਹਹੁ ਕਵਨ ਬਿਧਿ ਕੀਜੈ ॥੧॥ ਸੋ ਦਿਨੁ ਆਵਨ ਲਾਗਾ ॥ ਮਾਤ ਪਿਤਾ ਭਾਈ ਸੁਤ ਬਨਿਤਾ, ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥ ਜਬ ਲਗ ਜੋਤਿ ਕਾਇਆ ਮਹਿ ਬਰਤੈ, ਆਪਾ ਪਸੂ ਨ ਬੂਝੈ ॥ ਲਾਲਚ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥੨॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ, ਛੋਡਹੁ ਮਨ ਕੇ ਭਰਮਾ ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ, ਪਰਹੁ ਏਕ ਕੀ ਸਰਨਾ ॥੩॥੨॥**

**ਪਦ ਅਰਥ :** ਤੇ-ਤੋਂ । ਆਵ-ਉਮਰ । ਛੀਜੈ-ਛਿਜਦਾ, ਕਮਜ਼ੋਰ ਹੁੰਦਾ ਜਾ ਰਿਹਾ ਹੈ । ਅਹੇਰੀ-ਸ਼ਿਕਾਰੀ । ਬਧਿਕ-ਸ਼ਿਕਾਰੀ । ਬਿਧਿ-ਵਿਧੀ, ਜੁਗਤੀ । ਕਾ ਕਾ-(ਕਾਂ ਕਾ) ਕਿਸ ਦਾ । ਬਰਤੈ-ਵਰਤਦੀ, ਕੰਮ ਕਰ ਰਹੀ ਹੈ । ਆਪਾ-ਆਪਣਾ ਅਸਲਾ। ਲੋਚਨ-ਅੱਖਾਂ ।

**ਅਰਥ:** (ਹੇ ਭਾਈ !) ਦਿਨ ਤੋਂ ਪਹਿਰ ਤੇ ਪਹਿਰ ਤੋਂ ਘੜੀਆਂ (ਬੀਤਦੀਆਂ ਜਾ ਰਹੀਆਂ ਹਨ ਤੇ) ਉਮਰ ਘਟਦੀ ਜਾ ਰਹੀ ਹੈ (ਅਤੇ) ਸਰੀਰ ਕਮਜ਼ੋਰ ਹੁੰਦਾ ਜਾ ਰਿਹਾ ਹੈ । ਕਾਲ ਰੂਪ ਸ਼ਿਕਾਰੀ ਇਸ ਤਰ੍ਹਾਂ ਫਿਰ ਰਿਹਾ ਹੈ ਜਿਵੇਂ ਕੋਈ ਸ਼ਿਕਾਰੀ (ਸ਼ਿਕਾਰ ਦੇ ਮਗਰ ਫਿਰਦਾ ਹੈ, ਪਰ ਇਸ ਤੋਂ ਬਚਣ ਲਈ ਕਿਹੜੀ) ਵਿਧੀ ਅਖਤਿਆਰ ਕੀਤੀ ਜਾਏ? ।੧।

(ਹੇ ਭਾਈ !) ਉਹ (ਮੌਤ ਵਾਲਾ) ਦਿਨ (ਸਿਰ ਤੇ) ਆਉਣ ਲਗਾ ਹੈ । ਤੂੰ ਦਸ ! ਮਾਂ, ਪਿਉ, ਭਰਾ, ਪੁੱਤਰ, ਵਹੁਟੀ (ਇਹਨਾਂ ਵਿਚੋਂ) ਕੌਣ ਕੋਈ ਕਿਸੇ ਦਾ ਹੈ? ਭਾਵ ਮੌਤ ਤੋਂ ਕੋਈ ਵੀ ਨਹੀਂ ਬਚ ਸਕਦਾ ।

(ਹੇ ਭਾਈ !) ਜਦ ਤਕ ਸਰੀਰ ਵਿਚ ਜੋਤਿ (ਜੀਵਨ) ਸ਼ਕਤੀ ਕੰਮ ਕਰ ਰਹੀ ਹੈ (ਉਦੋਂ ਤਕ

ਇਹ) ਪਸ਼ੂ ਮਨੁਖ ਆਪਣੇ ਅਸਲੇ ਨਿਜ-ਸਰੂਪ ਨੂੰ ਨਹੀਂ ਸਮਝਦਾ। (ਵਧੇਰੇ) ਜੀਉਣ ਦੀ ਖ਼ਾਤਰ (ਹੋਰ) ਲਾਲਚ ਕਰਦਾ ਹੈ, (ਇਸ ਨੂੰ) ਅੱਖਾਂ ਤੋਂ ਕੁਝ ਨਹੀਂ ਦਿਸਦਾ (ਭਾਵ ਜਾਣ ਬੁਝ ਕੇ ਅੰਨ੍ਹਾਂ ਬਣਿਆ ਹੋਇਆ ਹੈ) ।੨।

(ਭਗਤ) ਕਬੀਰ ਜੀ ਆਖਦੇ ਹਨ, ਹੇ ਪ੍ਰਾਣੀ ! (ਮੇਰਾ ਬਚਨ) ਸੁਣ, ਮਨ ਦੇ ਭਰਮ (ਭੁਲੇਖੇ) ਛਡ ਦੇ, (ਇਸ ਸਰੀਰ ਨੇ ਸਦਾ ਲਈ ਨਹੀਂ ਰਹਿਣਾ, ਇਸਲਈ) ਹੇ ਪ੍ਰਾਣੀ ! ਇਕ (ਪਰਮਾਤਮਾ ਦੀ) ਸ਼ਰਨ ਵਿਚ ਪੈ ਜਾ ਅਤੇ ਕੇਵਲ ਪ੍ਰਭੂ ਦਾ ਨਾਮ ਜਪਦਾ ਰਹੁ ।੩।੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਸਥਿਰ ਕੋਈ ਵਸਤੂ ਨਹੀਂ ਹੈ। ਦਿਨ, ਪਹਿਰ ਤੇ ਘੜੀਆਂ ਦੇ ਘਟਣ ਨਾਲ ਮਨੁਖ ਦੀ ਉਮਰ ਵੀ ਘਟ ਰਹੀ ਹੈ ਜਿਵੇਂ ਭਗਤ ਜੀ ਦੇ ਬਚਨ ਹਨ :-

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ,**
**ਇਤਨਾ ਕੁ ਨ ਜਾਨੈ, ਜਿ ਦਿਨ ਦਿਨ ਅਵਧ ਘਟਤੁ ਹੈ ॥** [ਪੰਨਾ ੯੧

ਗੁਰਬਾਣੀ ਵਿਚ ਮਨੁਖ ਨੂੰ ਸੁਚੇਤ ਕੀਤਾ ਗਿਆ ਹੈ :-

**ਮਿਰਤੁ ਹਸੈ ਸਿਰ ਊਪਰੇ, ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ, ਮਰਣਾ ਨਹੀ ਸੂਝੈ ॥** [ਪੰਨਾ ੮੦੯

ਅਗਿਆਨਤਾ ਕਾਰਨ ਮਨੁਖ ਹੋਰ ਜੀਵਣ ਲਈ ਲਾਲਚ ਕਰਦਾ ਹੈ:

**ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥**
**ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥...** [ਪੰਨਾ ੫੫੫

ਸੋ, ਨਾ ਕਿਸੇ ਨੇ ਸਦਾ ਥਿਰ ਰਹਿਣਾ ਹੈ, ਅਤੇ ਨਾ ਹੀ ਅੰਤ ਕਾਲ ਕਿਸੇ ਸਬੰਧੀ ਨੇ ਸਹਾਇਕ ਹੋਣਾ ਹੈ। ਫਿਰ ਇਹਨਾਂ ਦਾ ਮੋਹ ਛਡ ਕੇ ਕੇਵਲ ਨਾਮ ਹੀ ਕਿਉਂ ਨਾ ਜਪਿਆ ਜਾਏ ਜਿਸ ਨਾਲ 'ਸਦ-ਜੀਵਨ' ਪ੍ਰਾਪਤ ਹੋ ਜਾਵੇ।

**ਜੋ ਜਨੁ ਭਾਉ ਭਗਤ ਕਛੁ ਜਾਨੈ, ਤਾ ਕਉ ਅਚਰਜੁ ਕਾਹੋ ॥ ਜਿਉ ਜਲੁ, ਜਲ ਮਹਿ ਪੈਸਿ ਨ ਨਿਕਸੈ, ਤਿਉ ਢੁਰਿ ਮਿਲਿਓ ਜੁਲਾਹੋ ॥੧॥ ਹਰਿ ਕੇ ਲੋਗਾ, ਮੈ ਤਉ ਮਤਿ ਕਾ ਭੋਰਾ ॥ ਜਉ ਤਨੁ ਕਾਸੀ ਤਜਹਿ ਕਬੀਰਾ, ਰਮਈਐ ਕਹਾ ਨਿਹੋਰਾ ॥੧॥ ਰਹਾਉ ॥ ਕਹਤੁ ਕਬੀਰੁ ਸੁਨਹੁ ਰੇ ਲੋਈ, ਭਰਮਿ ਨ ਭੂਲਹੁ ਕੋਈ ॥ ਕਿਆ ਕਾਂਸੀ ਕਿਆ ਊਖਰੁ ਮਗਹਰੁ, ਰਾਮੁ ਰਿਦੈ ਜਉ ਹੋਈ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਤਿਉਂ, ਮੈਂ, ਤਜਹਿਂ। **ਬਿੰਦੀ ਰਹਿਤ**: ਕਹਾ।

**ਪਦ ਅਰਥ** : ਕਾਹੋ-ਕੀ? ਪੈਸਿ-ਪੈ ਕੇ। ਨ ਨਿਕਸੈ-ਨਹੀਂ ਨਿਕਲ ਸਕਦਾ ਹੈ। ਢੁਰਿ-ਢਲ ਕੇ।

ਮੈ ਤਉ-ਮੈਂ ਤਾਂ । ਭੋਰਾ-ਭੋਲਾ । ਤਜਹਿ-ਤਿਆਗ ਦੇਵੇਂ । ਕਹਾ-ਕੀ, ਕਿਹੜਾ । ਨਿਹੋਰਾ-ਅਹਿਸਾਨ, ਉਪਕਾਰ । ਹੇ ਲੋਈ-ਹੇ ਲੋਕੋ ! ਊਖਰੁ-ਕੱਲਰ (ਵਾਲੀ ਧਰਤੀ) । ਮਗਹਰੁ-ਯੂ.ਪੀ. ਵਿਚ ਬਸਤੀ ਜਿਲ੍ਹਾ ਦੀ ਖ਼ਲੀਲਾਬਾਦ ਤਸੀਲ ਦਾ ਇਕ ਨਗਰ ਅਤੇ ਉਸ ਦੇ ਆਸ ਪਾਸ ਦੀ ਜ਼ਮੀਨ ਜੋ ਗੰਗਾ ਤੋਂ ਪਾਰ ਅਯੁਧਯਾ ਤੋਂ ਪਚਾਸੀ ਮੀਲ ਪੂਰਵ ਹੈ । ਹਿੰਦੂਆਂ ਦੇ ਨਿਸਚੇ ਅਨੁਸਾਰ ਇਥੇ ਮਰ ਕੇ ਗਧਾ ਯੋਨਿ ਮਿਲਦੀ ਹੈ, ਕਬੀਰ ਜੀ ਨੇ ਉਥੇ ਸੰਮਤ ੧੫੧੫ (ਸੰਨ ੧੫੧੮) ਵਿਚ ਸਰੀਰ ਤਿਆਗਿਆ ।

**ਅਰਥ** : ਜੋ ਸੇਵਕ (ਥੋੜਾ) ਜਿਹਾ ਪ੍ਰੇਮ ਅਤੇ ਪ੍ਰਭੂ ਭਗਤੀ (ਕਰਨੀ) ਜਾਣਦਾ ਹੈ ਉਸ ਲਈ (ਪਰਮੇਸਰ ਨਾਲ ਮਿਲ ਜਾਣਾ) ਕਾਹਦੀ ਅਸਚਰਜ (ਹੈਰਾਨੀ ਵਾਲੀ) ਗਲ ਹੈ? ਜਿਵੇਂ ਪਾਣੀ ਪਾਣੀ ਵਿਚ ਪੈ ਕੇ ਫਿਰ ਵਖਰਾ ਨਹੀਂ ਹੋ ਸਕਦਾ ਤਿਵੇਂ ਕਬੀਰ ਜੁਲਾਹਾ ਢਲ ਕੇ (ਭਾਵ ਨਾਮ ਵਿਚ ਦ੍ਰਵ ਕੇ ਪ੍ਰਭੂ ਨਾਲ) ਮਿਲ ਗਿਆ ਹੈ ।੧।

ਹੇ ਹਰੀ ਦੇ ਲੋਕੋ ! (ਤੁਹਾਡੇ ਭਾਣੇ) ਮੈਂ ਤਾਂ ਮਤ ਦਾ ਭੋਲਾ ਹੀ ਸਹੀ (ਕਿਉਂਕਿ ਮਗਹਰ ਦੇ ਲੋਕ ਮੇਰੇ ਵਲ ਵੇਖ ਕੇ ਹਸਦੇ ਹਨ, ਪਰ) ਹੇ ਕਬੀਰ ! ਜੇ ਤੂੰ ਆਪਣਾ ਸਰੀਰ ਕਾਂਸ਼ੀ ਵਿਚ ਤਿਆਗ ਦੇਵੇਂ ਅਤੇ (ਮੁਕਤਿ ਹੋ ਜਾਵੇਂ) ਤਾਂ ਰਾਮ ਦਾ ਕੀ ਅਹਿਸਾਨ ਹੋਇਆ ? (ਕਿਉਂਕਿ ਹਿੰਦੂਆਂ ਵਿਚ ਇਹ ਗਲ ਪ੍ਰਚਲਿਤ ਹੈ ਕਿ ਕਾਂਸ਼ੀ ਵਿਚ ਮਰਣ ਨਾਲ ਮਨੁਖ ਨੂੰ ਮੁਕਤੀ ਮਿਲ ਜਾਂਦੀ ਹੈ) ।੧।ਰਹਾਉ।

ਕਬੀਰ ਆਖਦਾ ਹੈ ਕਿ ਹੇ ਲੋਕੋ ! (ਮੇਰੀ ਗਲ) ਸੁਣੋ, ਇਸ ਭਰਮ ਵਿਚ (ਪੈ ਕੇ) ਕੋਈ ਭੁਲੇਖਾ ਨਾ ਖਾਓ (ਕਿ ਕਾਂਸ਼ੀ ਵਿਚ ਮਰਿਆਂ ਮੁਕਤੀ ਹੋ ਜਾਂਦੀ ਹੈ) । (ਤੱਤ ਇਹ ਹੈ) ਜੇ ਹਿਰਦੇ ਵਿਚ ਰਾਮ ਨਾਮ ਹੈ ਤਾਂ ਕੀ ਕਾਂਸ਼ੀ (ਜੋ ਪਵਿਤਰ ਧਰਤੀ ਮੰਨੀ ਜਾਂਦੀ ਹੈ ਤੇ ਕੀ ਕਲਰ ਵਾਲੀ ਧਰਤੀ), ਮਗਹਰ (ਸਰਾਪੀ ਹੋਈ ਧਰਤੀ, ਭਾਵ ਸਭ ਇਕੋ ਜਿਹੀਆਂ ਹਨ) ।੨।੩।

## ਸਾਰੰਸ਼ ਅਤੇ ਸਿਧਾਂਤ

ਲੋਕਾਂ ਅੰਦਰ ਇਕ ਵਹਿਮ ਸੀ ਕਿ ਮਗਹਰ ਹੜੰਬੇ ਦੀ ਧਰਤੀ ਸਰਾਪੀ ਹੋਈ ਹੈ ਤੇ ਜਿਹੜਾ ਮਨੁਖ ਇਥੇ ਮਰੇ ਉਹ ਗਧੇ ਦੀ ਜੂਨ ਵਿਚ ਪੈਂਦਾ ਹੈ ਅਤੇ ਜਿਹੜਾ ਕਾਂਸ਼ੀ ਵਿਚ ਮਰੇ ਮੋਖਸ਼ ਨੂੰ ਪ੍ਰਾਪਤ ਹੁੰਦਾ ਹੈ । ਭਗਤ ਜੀ ਨੇ ਲੋਕਾਂ ਦਾ ਇਹ ਭਰਮ ਦੂਰ ਕਰਨ ਲਈ ਕਿਹਾ :

**ਕਿਆ ਕਾਸੀ ਕਿਆ ਊਖਰੁ ਮਗਹਰੁ, ਰਾਮੁ ਰਿਦੈ ਜਉ ਹੋਈ ॥**

ਅਸਲ ਵਿਚ ਮੁਕਤੀ ਦਾ ਮੂਲ ਪ੍ਰਭੂ ਦਾ ਸਿਮਰਨ, ਪ੍ਰੇਮਾ-ਭਗਤੀ ਹੈ ਜਿਸ ਦੇ ਹਿਰਦੇ ਵਿਚ ਇਹ ਵਸ ਜਾਵੇ ਉਸ ਦਾ ਮੁਕਤ ਹੋਣਾ ਕਿਹੜੀ ਅਸਚਰਜਤਾ ਵਾਲੀ ਗੱਲ ਹੈ ? ਉਹ ਤਾਂ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ । ਭਗਤ ਕਬੀਰ ਜੀ ਜਿਨ੍ਹਾਂ ਦੀ ਧਾਰਨਾ (ਵੀਚਾਰ) 'ਕਾਸੀ ਮਗਹਰੁ ਸਮ ਬੀਚਾਰੀ', ਹੈ, ਇਸ ਸ਼ਬਦ ਦੁਆਰਾ ਪ੍ਰਚਲਤ ਭਰਮ ਦੀ ਨਿਖੇਧੀ ਕਰ ਰਹੇ ਹਨ । ਲੋਕ ਮੋਏ ਮਨੁਖ ਦੀਆਂ ਅਸਥੀਆਂ ਹਰਦੁਆਰ ਲੈ ਜਾਂਦੇ ਹਨ ਇਸ ਪਿਰਤ ਦਾ ਪਿਛੋਕੜ ਭੀ ਅਜਿਹੀ ਭਰਮ ਭਾਵਨਾ ਹੀ ਹੈ:-

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ ॥** [ਪੰ. ੧੩੭੩

ਗੁਰੂ ਨਾਨਕ ਦੇਵ ਜੀ ਦੇ ਸਿਖ ਵੀ ਇਸ ਵੇਖਾ ਵੇਖੀ ਦੇ ਵਹਿਣ ਵਿਚ ਰੁੜ੍ਹ ਰਹੇ ਹਨ। ਓਹ ਆਪਣੇ ਪਿਤਰਾਂ ਦੇ ਫੁਲ ਪਾਤਾਲ ਪੁਰੀ (ਕੀਰਤਪੁਰ ਸਾਹਿਬ) ਵਿਚ ਜਾ ਕੇ ਪਾਉਂਦੇ ਹਨ। 'ਸਿਖ ਰਹਿਤ ਮਰਯਾਦਾ' ਵਲ ਉਕਾ ਧਿਆਨ ਨਹੀਂ ਦਿੰਦੇ। ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਜਦੋਂ ਸ੍ਰੋ. ਕਮੇਟੀ ਦੇ ਪ੍ਰਬੰਧਕ ਆਪ ਇਸ ਉਤੇ ਅਮਲ ਨਹੀਂ ਕਰਦੇ, ਪ੍ਰਧਾਨ ਸੰਤਾਂ ਸਾਧਾਂ ਦੇ ਫੁਲ ਵਡੇ ਵਡੇ ਜਲੂਸ ਕਢ ਕੇ ਕੀਰਤਪੁਰ ਲਿਜਾਂਦੇ ਹਨ ਤਾਂ ਸਾਧਾਰਨ ਲੋਕ ਇਸ ਕਰਮ ਕਾਂਡ ਤੋਂ ਕਿਵੇਂ ਛੁਟਕਾਰਾ ਪਾ ਸਕਦੇ ਹਨ? ਸਤਿਗੁਰੂ ਸਭ ਨੂੰ ਸੁਮਤਿ ਬਖਸ਼ਨ, ਸਾਡੇ ਆਗੂ ਰਾਹੇ-ਰਸਤੀ ਤੇ ਚਲਣ ਤਾਂ ਹੀ ਧਾਰਮਿਕ ਵਾਤਾਵਰਣ ਸਵਰ ਸਕਦਾ ਹੈ।

**ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥ ੧ ॥ ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥ ੧ ॥ ਰਹਾਉ ॥ ਸੋਭਾ ਰਾਜ ਬਿਭੈ ਵਡਿਆਈ ॥ ਅੰਤਿ ਨ ਕਾਹੂ ਸੰਗ ਸਹਾਈ ॥ ੨ ॥ ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ ਕਵਨੈ ਸੁਖੁ ਪਾਇਆ ॥ ੩ ॥ ਕਹਤ ਕਬੀਰ ਅਵਰ ਨਹੀ ਕਾਮਾ ॥ ਹਮਰੈ ਮਨ ਧਨ, ਰਾਮ ਕੋ ਨਾਮਾ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸ਼ਿਵ-ਲੋਕਹਿਂ, ਮਾਂਗਉਂ, ਨਹੀਂ, ਮਾਹੀਂ, ਕਾਮਾਂ, ਨਾਮਾਂ।

**ਪਦ ਅਰਥ** : ਇੰਦ੍ਰ ਲੋਕ-ਸੁਰਗ। ਸ਼ਿਵ ਲੋਕਹਿ-ਸ਼ਿਵਪੁਰੀ ਵਿਚ। ਜੈਬੋ-ਜਾਏਗਾ। ਓਛੇ-ਹੋਛੇ, ਨਿਕੰਮੇ। ਕਰਿ-ਕਰਕੇ। ਬਹੁਰਿ-ਮੁੜ ਕੇ। ਐਬੋ-ਆ ਜਾਵੇਗਾ। ਥਿਰੁ-ਪੱਕਾ ਕਾਇਮ ਰਹਿਣ ਵਾਲਾ। ਬਿਭੈ-ਵਿਭੂਤੀ, ਐਸ਼ਵਰਜ, ਸੰਪਦਾ। ਅੰਤਿ-ਅੰਤ ਸਮੇਂ। ਕਲਤ੍ਰ-ਇਸਤਰੀ। ਲਛਮੀ-ਦੌਲਤ। ਕਵਨੈ-ਕਿਸ ਨੇ ? ਮਨ ਧਨ-ਮਨ ਦਾ ਧਨ।

**ਅਰਥ** : (ਹੇ ਭਾਈ ! ਜੇ ਕਰ ਮਨੁਖ) ਨਿਕੰਮੇ ਤਪ ਕਰਕੇ ਇੰਦਰ ਲੋਕ (ਸੁਰਗ) ਅਤੇ ਸ਼ਿਵ ਲੋਕ ਵਿਚ ਭੀ ਚਲਾ ਜਾਵੇ (ਤਾਂ ਉਥੋਂ ਨਿਕਲ ਕੇ) ਫਿਰ (ਇਸ ਦੁਨੀਆਂ ਵਿਚ) ਆ ਜਾਵੇਗਾ (ਭਾਵ ਨਾਮ ਸਿਮਰਨ ਤੋਂ ਬਿਨਾ ਕੇਵਲ ਤਪ ਸਾਧਨਾ ਨਾਲ ਜੀਵਨ ਮੁਕਤੀ ਨਹੀਂ ਮਿਲਦੀ)।੧।

(ਹੇ ਭਾਈ ! ਮੈਂ ਪ੍ਰਭੂ ਪਾਸੋਂ) ਕਿਹੜੀ ਵਸਤੂ ਮੰਗਾਂ? (ਨਾਮ ਤੋਂ ਬਿਨਾ ਸੰਸਾਰ ਵਿਚ ਕੋਈ) ਪੱਕੀ ਰਹਿਣ ਵਾਲੀ (ਵਸਤੂ) ਨਹੀਂ ਹੈ। (ਇਸ ਲਈ ਮੈਂ ਪ੍ਰਭੂ ਅਗੇ ਬੇਨਤੀ ਕਰਦਾ ਹਾਂ ਹੇ ਪ੍ਰਭੂ !) ਮੇਰੇ ਮਨ ਵਿਚ ਰਾਮ ਦਾ ਨਾਮ ਟਿਕਾਅ ਦਿਓ।੧।ਰਹਾਉ।

(ਹੇ ਭਾਈ ! ਜਗਤ ਦੀ) ਸ਼ੋਭਾ ਰਾਜਸੀ ਐਸ਼ਵਰਜ ਅਤੇ ਵਡਿਆਈ ਇਹ ਅੰਤ ਸਮੇਂ ਕਿਸੇ ਨਾਲ ਸਹਾਈ (ਸਾਥੀ) ਨਹੀਂ ਬਣਦੇ।੨।

(ਹੇ ਭਾਈ !) ਪੁੱਤਰ,ਇਸਤਰੀ, ਧਨ-ਪਦਾਰਥ (ਆਦਿ ਜੋ ਹਨ) ਦਸੋ ! ਇਹਨਾਂ ਤੋਂ (ਹੁਣ ਤਕ) ਕਿਸੇ ਨੇ ਸੁਖ ਪ੍ਰਾਪਤ ਕੀਤਾ ਹੈ? ।੩।

(ਭਗਤ) ਕਬੀਰ ਜੀ ਕਹਿੰਦੇ ਹਨ ਕਿ (ਪ੍ਰਭੂ ਦੇ ਨਾਮ ਤੋਂ) ਬਿਨਾ ਹੋਰ (ਕੋਈ ਵਸਤੂ ਭੀ ਕਿਸੇ) ਕੰਮ ਨਹੀਂ ਆਉਣੀ। (ਇਸ ਲਈ) ਮੇਰੇ ਮਨ ਦਾ ਧਨ ਰਾਮ ਦਾ ਨਾਮ ਹੈ (ਜੋ ਅੰਤ ਕਾਲ ਨਾਲ ਜਾਂਦਾ ਹੈ)।੪।੪।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਪਦਾਰਥ ਹਨ। ਇਹਨਾਂ ਦੀ ਪ੍ਰਾਪਤੀ ਲਈ ਲੋਕ ਤਪ ਸਾਧਨਾ ਭੀ ਕਰਦੇ ਹਨ। ਜੇ ਪੁਤਰ, ਇਸਤਰੀ, ਮਾਇਆ, ਸ਼ੋਭਾ, ਰਾਜ ਐਸ਼ਵਰਜ ਇਤਾਦਿ ਸਭ ਕੁਝ ਮਿਲ ਜਾਵੇ ਤਾਂ ਵੀ ਕਿਸ ਅਰਥ ? ਜਦੋਂ ਕਿ ਅੰਤ ਸਮੇਂ ਇਹ ਕਿਸ ਦੇ ਨਾਲ ਨਹੀਂ ਜਾਂਦੇ, ਸਹਾਇਕ ਨਹੀਂ ਬਣਦੇ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾ ਹੋਰ ਕੋਈ ਪਦਾਰਥ ਕੰਮ ਆਉਣ ਵਾਲਾ ਨਹੀਂ ਹੈ, ਇਸ ਲਈ ਚੇਤੰਨ ਕੀਤਾ ਹੈ :-

੧. **ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ ਬਿਖੈ ਜੰਜਾਲ ॥**
**ਇਸਟ ਮੀਤ ਜਾਣੁ ਸਭ ਛਲੈ ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥** [ਪੰ. ੮੮੯

੨ **ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰਾ ॥**
**ਕਿਸਹੀ ਨਾਲਿ ਨ ਚਲੇ ਨਾਨਕ, ਝੜਿ ਝੜਿ ਪਏ ਗਵਾਰਾ ॥** [ਪੰਨਾ ੧੫੫

**ਰਾਮ ਸਿਮਰਿ ਰਾਮ ਸਿਮਰਿ, ਰਾਮ ਸਿਮਰਿ ਭਾਈ ॥ ਰਾਮ ਨਾਮ ਸਿਮਰਨ ਬਿਨੁ, ਬੂਡਤੇ ਅਧਿਕਾਈ ॥੧॥ਰਹਾਉ॥ ਬਨਿਤਾ ਸੁਤ ਦੇਹ ਗ੍ਰੇਹ, ਸੰਪਤਿ ਸੁਖਦਾਈ ॥ ਇਨ ਮੈ ਕਛੁ ਨਾਹਿ ਤੇਰੋ, ਕਾਲ ਅਵਧ ਆਈ ॥੧॥ ਅਜਾਮਲ ਗਜ ਗਨਿਕਾ, ਪਤਿਤ ਕਰਮ ਕੀਨੇ॥ ਤੇਊ ਉਤਰਿ ਪਾਰਿ ਪਰੇ, ਰਾਮ ਨਾਮ ਲੀਨੇ ॥੨॥ ਸੂਕਰ ਕੂਕਰ ਜੋਨਿ ਭ੍ਰਮੇ, ਤਊ ਲਾਜ ਨ ਆਈ ॥ ਰਾਮ ਨਾਮ ਛਾਡਿ ਅੰਮ੍ਰਿਤ, ਕਾਹੇ ਬਿਖੁ ਖਾਈ ॥੩॥ ਤਜਿ ਭਰਮ ਕਰਮ ਬਿਧਿ ਨਿਖੇਧ, ਰਾਮ ਨਾਮੁ ਲੇਹੀ ॥ ਗੁਰ ਪ੍ਰਸਾਦਿ ਜਨ ਕਬੀਰ, ਰਾਮੁ ਕਰਿ ਸਨੇਹੀਂ ॥੪॥੫॥**

**ਪਦ ਅਰਥ** : ਬੂਡਤੇ-ਡੁੱਬ ਜਾਂਦੇ ਹਨ। ਅਧਿਕਾਈ-ਬਹੁਤ। ਬਨਿਤਾ-ਇਸਤ੍ਰੀ। ਸੁਤ-ਪੁੱਤਰ। ਦੇਹ-ਸਰੀਰ। ਗ੍ਰੇਹ-ਘਰ। ਸੰਪਤਿ-ਦੌਲਤ। ਕਾਲ ਅਵਧ-ਮੌਤ ਦੀ ਅਉਧੀ (ਆਖਰੀ ਘੜੀ)। ਅਜਾਮਲ-ਕਨੌਜ ਦੇ ਰਹਿਣ ਵਾਲਾ ਇਕ ਬ੍ਰਾਹਮਣ। ਗਜ-ਹਾਥੀ। ਗਨਿਕਾ-ਵੇਸ਼ਵਾ। ਪਤਿਤ ਕਰਮ-ਆਚਰਨ ਤੋਂ ਡਿੱਗੇ ਹੋਏ ਕੰਮ। ਤੇਊ-ਉਹ ਭੀ। ਉਤਰਿ ਪਾਰ ਪਰੇ-ਪਾਰ ਉਤਰ ਗਏ। ਸੂਕਰ-ਸੂਰ। ਕੂਕਰ-ਕੁੱਤੇ। ਜੋਨਿ-ਜੂਨੀ ਵਿਚ। ਭ੍ਰਮੇ-ਫਿਰਦੇ ਰਹੇ। ਬਿਖੁ-ਜ਼ਹਿਰ। ਛਾਡਿ-ਛਡ ਕੇ। ਬਿਧਿ-ਵਿਧੀ, ਸ਼ਾਸਤਰਾਂ ਅਨੁਸਾਰ ਉਚਿਤ (ਕਰਮ)। ਨਿਖੇਧ-ਮਨਾਹੀ ਵਾਲੇ (ਭੈੜੇ ਕੰਮ)। ਲੇਹੀ-ਲੈ। ਸਨੇਹੀ-ਪਿਆਰਾ, ਪ੍ਰੀਤਮ।

**ਅਰਥ** : (ਹੇ ਭਾਈ ! ਹਰ ਵੇਲੇ) ਰਾਮ ਦਾ (ਨਾਮ) ਸਿਮਰ। ਰਾਮ ਨਾਮ ਦੇ ਸਿਮਰਨ ਤੋਂ ਬਿਨਾ

ਬਿਨਾ ਬਹੁਤੇ (ਜੀਵ) ਸੰਸਾਰ ਸਮੁੰਦਰ ਵਿਚ ਡੁੱਬ ਜਾਂਦੇ ਹਨ ।੧। ਰਹਾਉ ।

(ਹੇ ਭਾਈ !) ਇਸਤ੍ਰੀ, ਪੁੱਤਰ, ਸ਼ਰੀਰ, ਘਰ (ਅਤੇ) ਸੁਖ ਦੇਣ ਵਾਲੀ (ਹੋਰ) ਸੰਪਦਾ (ਤੂੰ ਜੋ ਦੇਖਦਾ ਹੈ, ਜਦੋਂ ਮੌਤ ਦਾ ਸਮਾਂ ਆ ਗਿਆ (ਤਾਂ) ਇਹਨਾਂ ਵਿਚੋਂ ਕੁਝ ਵੀ ਤੇਰੇ (ਨਾਲ) ਨਹੀਂ (ਜਾਵੇਗਾ)।੧।

(ਹੇ ਭਾਈ !) ਅਜਾਮਲ, ਹਾਥੀ ਤੇ ਵੇਸਵਾ (ਆਦਿ ਜਿਨ੍ਹਾਂ ਨੇ) ਆਚਰਨ ਤੋਂ ਗਿਰੇ ਹੋਏ ਕੰਮ ਕੀਤੇ ਸਨ, ਰਾਮ ਦਾ ਨਾਮ ਲੈਣ ਕਰਕੇ ਉਹ ਵੀ (ਸੰਸਾਰ ਸਮੁੰਦਰ ਤੋਂ) ਪਾਰ ਉਤਰ ਗਏ ।੨।

(ਹੇ ਭਾਈ ! ਤੂੰ) ਸੂਰ ਤੇ ਕੁੱਤੇ (ਆਦਿਕ) ਜੂਨਾਂ ਵਿਚ ਭੌਂਦਾ ਰਿਹਾ ਤਾਂ ਵੀ (ਤੈਨੂੰ) ਸ਼ਰਮ ਨਹੀਂ ਆਈ ? (ਤੂੰ) ਰਾਮ ਦਾ ਨਾਮ (ਰੂਪੀ) ਅੰਮ੍ਰਿਤ ਛਡ ਕੇ ਕਿਉਂ ਜ਼ਹਿਰ ਖਾਈ ਜਾਂਦਾ ਹੈਂ ?।੩।

(ਹੇ ਭਾਈ !) ਸ਼ਾਸਤਰਾਂ ਵਲੋਂ ਕਿਹੜੇ ਕੰਮ ਚੰਗੇ ਹਨ, ਕਿਹੜੇ ਮਾੜੇ ਹਨ, (ਇਹ ਭਰਮ ਵਹਿਮ) ਛਡ ਕੇ ਰਾਮ ਦਾ ਨਾਮ ਸਿਮਰ । ਦਾਸ ਕਬੀਰ (ਆਖਦਾ ਹੈ ਹੇ ਭਾਈ ! ਤੂੰ) ਰਾਮ ਨਾਮ ਨੂੰ ਹੀ (ਆਪਣਾ) ਪਿਆਰਾ (ਪ੍ਰੀਤਮ) ਬਣਾ ।੪।੫।

## ਸਾਰੰਸ਼ ਅਤੇ ਸਿਧਾਂਤ

'ਰਾਮ ਸਿਮਰਿ, ਰਾਮ ਸਿਮਰਿ, ਰਾਮ ਸਿਮਰਿ' ਤਿੰਨ ਵਾਰੀ ਅੰਕਿਤ ਕਰਨ ਦਾ ਭਾਵ ਇਹ ਨਿਸ਼ਚੇ ਕਰਾਉਣਾ ਹੈ ਕਿ ਰਾਮ-ਨਾਮ ਦਾ ਸਿਮਰਨ ਹਰ ਹਾਲਤ ਵਿਚ ਕਰਨਾ ਹੈ । ਰਾਮ ਨਾਮ ਦਾ ਅਭਿਆਸ ਕਰਨ ਤੋਂ ਬਿਨਾ ਅਨਗਿਣਤ ਲੋਕ ਸੰਸਾਰ ਸਮੁੰਦਰ ਵਿਚ ਡੁੱਬ ਗਏ ਹਨ । ਅਜਾਮਲ, ਹਾਥੀ, ਗਨਿਕਾ ਆਦਿ ਅਨੇਕਾਂ ਪਾਪੀ ਰਾਮ ਜਪ ਕੇ ਤਰ ਗਏ ਹਨ । ਹੇ ਜੀਵ ! ਸੂਰਾਂ ਕੁੱਤਿਆਂ ਆਦਿ ਦੀਆਂ ਜੂਨਾਂ ਵਿਚ ਭਟਕਦਾ ਭਟਕਦਾ ਤੂੰ ਮਨੁੱਖਾਂ ਜਨਮ ਵਿਚ ਆਇਆ ਹੈਂ । ਹੁਣ ਇਹਨਾਂ ਜੂਨਾਂ ਵਿਚ ਪੈਣੋ ਬਚਣ ਲਈ ਤੂੰ ਸਿਰਜਣਹਾਰ ਵਾਹਿਗੁਰੂ ਨੂੰ ਆਪਣਾ ਸਨੇਹੀ ਬਣਾ ।

## ਧਨਾਸਰੀ ਬਾਣੀ ਭਗਤ ਨਾਮ ਦੇਵ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਗਹਰੀ ਕਰਿ ਕੈ ਨੀਵ ਖੁਦਾਈ, ਊਪਰਿ ਮੰਡਪ ਛਾਏ ॥ ਮਾਰਕੰਡੇ ਤੇ ਕੋ ਅਧਿਕਾਈ, ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥ ਹਮਰੋ ਕਰਤਾ ਰਾਮੁ ਸਨੇਹੀ ॥ ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਈ ਝੂਠੀ ਦੇਹੀ ॥੧॥ਰਹਾਉ॥ ਮੇਰੀ ਮੇਰੀ ਕੈਰਉ ਕਰਤੇ, ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰੁ ਚਲੈ ਥਾ, ਦੇਹੀ ਗਿਰਝਨ ਖਾਈ ॥੨॥ ਸਰਬ ਸੋੁਇਨ ਕੀ ਲੰਕਾ ਹੋਤੀ, ਰਾਵਨ ਸੇ ਅਧਿਕਾਈ ॥ ਕਹਾ ਭਇਓ ਦਰਿ ਬਾਂਧੇ ਹਾਥੀ, ਖਿਨ ਮਹਿ ਭਈ ਪਰਾਈ ॥੩॥ ਦੁਰਬਾਸਾ ਸਿਉ ਕਰਤ ਠਗਉਰੀ, ਜਾਦਵ ਏ ਫਲ ਪਾਏ ॥ ਕ੍ਰਿਪਾ ਕਰੀ ਜਨ ਅਪੁਨੇ ਊਪਰਿ, ਨਾਮਦੇਉ ਹਰਿ ਗੁਨ ਗਾਏ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਨੀਂਵ, ਕੈਰਉਂ, ਬਾਰਹਂ, ਸਿਉਂ ।

**ਫੁਟਕਲ** : 'ਸੁਇਨ' ਦਾ ਉਚਾਰਨ 'ਸੋਇਨ' ਕਰਨਾ ਹੈ ।

**ਪਦ ਅਰਥ** : ਗਹਰੀ-ਡੂੰਘੀ । ਨੀਵ-ਨੀਂਹ । ਖੁਦਾਈ-ਖਟਾਈ । ਮੰਡਪ-ਮਹਿਲ ਮਾੜੀਆਂ । ਮਾਰਕੰਡੇ-ਇਕ ਰਿਸ਼ੀ ਜੋ ਬਹੁਤ ਲੰਮੀ ਉਮਰ ਵਾਲਾ ਸੀ ਜਿਸ ਨੇ ਕਖਾਂ ਕਾਨਿਆਂ ਦੀ ਛੱਪੜੀ ਹੇਠ ਜੀਵਨ ਦੇ ਦਿਨ ਗੁਜ਼ਾਰੇ । ਅਧਿਕਾਈ-ਵਡੀ ਉਮਰ ਵਾਲਾ । ਜਿਨਿ-ਜਿਸ ਨੇ । ਤ੍ਰਿਣ ਧਰਿ-ਘਾਹ, ਕਖ ਆਦਿ ਰਖ ਕੇ । ਮੂੰਡ-ਸਿਰ ਉਤੇ । ਬਲਾਏ-(ਜੀਵਨ ਦੇ ਦਿਨ) ਗੁਜ਼ਾਰੇ । ਸਨੇਹੀ-ਪਿਆਰਾ । ਗਰਬੁ-ਹੰਕਾਰ । ਹਹੁ-ਹੋ । ਕੈਰਉ-ਕੌਰਵ । ਭਾਈ-ਭਰਾ । ਬਾਰਹ ਜੋਜਨ-ਅਠਤਾਲੀ ਕੋਹ । ਛਤ੍ਰ ਚਲੇ ਥਾ-ਛਤ੍ਰ ਝੁਲਦਾ ਸੀ । ਗਿਰਝਨ-ਗਿਰਝਾਂ ਨੇ । ਖਾਈ-ਖਾਧੀ । ਕਹਾ ਭਇਓ-ਕੀ ਹੋਇਆ ? ਦਰਿ-ਦਰਵਾਜ਼ੇ ਤੇ । ਦੁਰਬਾਸਾ-ਰਿਖੀ ਦਾ ਨਾਂ । ਠਗਉਰੀ-ਠੱਗੀ, ਠੱਠਾ ਮਖ਼ੌਲ । ਜਾਦਵ-(ਕ੍ਰਿਸ਼ਨ ਜੀ ਦੀ) ਕੁਲ ਦਾ ਨਾਂ ।

**ਅਰਥ** : (ਜਿਨ੍ਹਾਂ ਨੇ) ਡੂੰਘੀਆਂ ਨੀਹਾਂ ਖੁਦਵਾ ਕੇ ਉਤੇ ਮਹਿਲ ਬਣਾਏ (ਉਨ੍ਹਾਂ ਕੋਲੋਂ ਪੁਛੋ ਕਿ) ਮਾਰਕੰਡੇ) ਰਿਖੀ) ਤੋਂ ਵਡੀ (ਉਮਰ ਵਾਲਾ) ਕੌਣ ਸੀ ਜਿਸ ਨੇ ਸਿਰ ਉਤੇ ਘਾਹ ਦੇ ਕੱਖਾਂ (ਵਾਲੀ ਛਪਰੀ ਵਿੱਚ ਆਪਣੇ ਜੀਵਨ ਦੇ ਦਿੰਨ) ਗੁਜ਼ਾਰੇ ? ।੧।

(ਹੇ ਭਾਈ !) ਸਾਨੂੰ ਪੈਦਾ ਕਰਨ ਵਾਲਾ ਪਰਮਾਤਮਾ (ਸਾਡਾ) ਪਿਆਰਾ ਹੈ । ਹੇ ਮਨੁਖੋ ! ਕਿਸ ਲਈ (ਤੁਸੀਂ) ਸਰੀਰ ਦਾ ਮਾਣ ਹੰਕਾਰ ਕਰਦੇ ਹੋ, ਤੁਹਾਡੀ ਝੂਠੀ ਦੇਹੀ ਨਾਸ਼ ਹੋ ਜਾਵੇਗੀ ।੧।ਰਹਾਉ।

(ਹੇ ਭਾਈ !) ਕੈਰਵ (ਜਿਨ੍ਹਾਂ ਦੇ) ਦੁਰਜੋਧਨ ਵਰਗੇ ਭਰਾ ਸਨ, (ਉਹ) ਮੇਰੀ ਮੇਰੀ ਦਾ (ਹੰਕਾਰ ਕਰਦੇ ਹੋਏ) ਕਹਿੰਦੇ ਸਨ ਕਿ ਸਾਡੀ ਪਾਤਸ਼ਾਹੀ ਹੈ । ਬਾਰਾਂ ਜੋਜਨ (੪੮ ਕੋਸ ਉਤੇ ਉਨ੍ਹਾਂ ਦੇ ਰਾਜ) ਦਾ ਛਤਰ ਝੁਲਦਾ ਸੀ (ਭਾਵ ਐਨੀ ਵਡੀ ਪਾਤਿਸ਼ਾਹੀ ਸੀ ਪਰ ਉਨ੍ਹਾਂ ਦੀ) ਦੇਹੀ (ਆਖਰ ਕੁਰਛੇਤਰ ਦੇ ਮੈਦਾਨ ਵਿਚ) ਗਿਰਝਾਂ (ਗਿੱਧਾਂ) ਨੇ ਖਾਧੀ ।੨।

(ਹੇ ਭਾਈ !) ਰਾਵਨ ਜਿਹਾ ਵਡਾ (ਰਾਜਾ ਜਿਸ ਨੇ) ਸਾਰੀ ਲੰਕਾ ਸੋਨੇ ਦੀ ਬਣਾਈ ਹੋਈ ਸੀ ਕੀ ਹੋਇਆ (ਜੇ ਉਸ ਦੇ) ਦਰਵਾਜ਼ੇ ਉਤੇ ਸਨ ਹਾਥੀ ਬੰਨ੍ਹੇ ਹੋਏ (ਪਰ ਉਹ ਕਿਥੇ ਗਏ?) (ਉਸ ਦੀ ਸਾਰੀ ਸੰਪਤੀ ਖਿਨ ਮਾਤਰ ਵਿਚ) ਬਿਗਾਨੀ ਹੋ ਗਈ ।੩।

(ਹੇ ਭਾਈ !) ਯਾਦਵਾਂ ਨੇ ਦੁਰਬਾਸ਼ਾ (ਰਿਖੀ) ਨਾਲ ਠੱਠਾ-ਮਖ਼ੌਲ ਕੀਤਾ (ਜਿਸ ਦੇ ਬਦਲੇ ਉਨ੍ਹਾਂ) ਇਹ ਫਲ ਪਾਏ (ਭਾਵ ਮਖ਼ੌਲ ਦੇ ਸਿੱਟੇ ਵਜੋਂ ਉਨ੍ਹਾਂ ਆਪਣੀ ਸਾਰੀ ਕੁਲ ਨਾਸ਼ ਕਰਾ ਲਈ) । ਆਪਣੇ ਦਾਸ ਉਤੇ (ਪ੍ਰਭੂ ਨੇ) ਕਿਰਪਾ ਕੀਤੀ ਤੇ ਨਾਮਦੇਵ ਉਸੇ ਹਰੀ ਦੇ ਗੁਣ ਗਾ ਰਿਹਾ ਹੈ ।੪।੧।

## ਅਰਥ ਭੇਦ ਅਤੇ ਨਿਰਣੈ

**ਮੇਰੀ ਮੇਰੀ ਕੈਰਉ ਕਰਤੇ, ਦੁਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰ ਚਲੈ ਥਾ, ਦੇਹੀ ਗਿਰਝਨ ਖਾਈ ॥**

ਵਖ ਵਖ ਅਰਥ :

੧. ਬਾਰਾਂ ਜੋਜਨ ਅਠਤਾਲੀ ਕੋਸ ਪ੍ਰਯੰਤ ਤੌਂ ਜਿਸ ਸਾਥ ਛਤਰ ਹੀ ਛਤਰ ਚਲਤਾ ਥਾ ਸੰਖਯਾ ਕਹਾ। ਸੋ ਭਾਈ ਅਠਤਾਲੀ ਕੋਸ ਕੀ, ਕੁਰਖੇਤਰ ਮੇ ਜਬ ਆਏ ਤਬ ਦੁਰਜੋਧਨ ਕੇ ਡੇਰੇ ਸੇ ਭੀਖਮ ਪਿਤਾਮਾ ਦੇ ਡੇਰੇ ਕੀ ਅਠਤਾਲੀ ਕੋਸ ਵਿਥ ਸੀ ਦੁਰਜੋਧਨ ਨੇ ਹੁਕਮ ਦੀਆ ਜੋ ਹਮ ਨੇ ਭੀਸ਼ਮ ਪਿਤਾਮਾ ਕੋ ਮਿਲਨੇ ਜਾਣਾ ਹੈ ਉਹਾਂ ਤਲਕ ਸਭ ਛਤ੍ਰੋਂ ਕੀ ਛਾਯਾ ਹੋ ਜਾਵੇ ਤਬ ਵੈਸੇ ਹੀ ਭਈ। ਸੋ ਐਸਾ ਦੁਰਜੋਧਨ ਤਾਂ ਕੀ ਦੇਹੀ ਅੰਤ ਸਮੇਂ ਗਿਰਝੋਂ ਨੇ ਖਾਈ ਵਾ ਨਹੀਂ ਖਾਈ ਗਿਰਝੋ ਨੇ ਭੀ ਕਹਾ ਕੀ ਕਹਾਂ ਰੁਲ ਗਈ ਮਿਟੀ ਮੈ। ਕੋਈ ਨਹੀਂ ਰਹਯਾ ਸਾਰੀ ਲੰਕਾ ਅਰ ਓਹ ਕੌਰਵ ਭੀ ਕੋਈ ਨਹੀਂ ਰਹਯਾ। [ਪ੍ਰਿਯਾ-ਸ਼ਾਮ ਸਿੰਘ

**ਨਿਰਣੈ** : ਕਈ ਸਜਣ 'ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝ ਨ ਖਾਈ' ਪਾਠ ਪਦ ਛੇਦ ਕਰਕੇ ਉਚਾਰਨ ਕਰਦੇ ਹਨ। ਓਹ ਕਹਿੰਦੇ ਹਨ ਕਿ ਦੁਰਜੋਧਨ ਦੀ ਦੇਹੀ 'ਬਜਰ' ਦੀ ਹੋ ਗਈ ਸੀ ਇਸ ਲਈ ਗਿਰਝਾਂ ਨੇ ਨਹੀਂ ਖਾਧੀ। ਦੂਜੀ ਸ਼ੰਕਾ ਇਹ ਉਠਾਉਂਦੇ ਹਨ ਕਿ ਜੇ 'ਗਿਰਝਨ' ਦੇ ਨੰਨੇ ਨੂੰ ਸਿਹਾਰੀ ਲਗੀ ਹੁੰਦੀ 'ਗਿਰਝਨਿ' ਪਾਠ ਹੁੰਦਾ ਤਾਂ ਇਸ ਦੇ ਅਰਥ 'ਗਿਰਝਾਂ ਨੇ ਖਾਧੀ' ਬਣ ਸਕਦੇ ਸਨ। ਇਸ ਲਈ ਓਹ 'ਗਿਰਝ ਨ ਖਾਈ' ਪਾਠ ਸਹੀ ਮੰਨਦੇ ਹਨ।

ਮਹਾਂ ਭਾਰਤ ਵਿਚ ਅਜਿਹਾ ਜ਼ਿਕਰ ਕਿਤੇ ਨਹੀਂ ਕਿ ਦੁਰਜੋਧਨ ਦੀ ਦੇਹੀ ਗਿਰਝਾਂ ਨੇ ਖਾਧੀ ਸੀ ਜਾਂ ਨਹੀਂ ਖਾਧੀ ਸੀ। ਗਲ ਦੁਰਜੋਧਨ ਦੀ ਦੁਰਗਤੀ ਦੀ ਹੈ।

ਇਸ ਸ਼ਬਦ ਦਾ ਵਿਸ਼ਾ 'ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ' ਹੈ। ਗੁਰਬਾਣੀ ਵਿਚ 'ਦੁਰਜੋਧਨ ਕਾ ਮਥਿਆ ਮਾਨੁ' ਅਤੇ ਬੂਡਾ ਦੁਰਜੋਧਨ ਪਤਿ ਖੋਈ' ਤੋਂ ਦੁਰਜੋਧਨ ਦੀ ਦੁਰਗਤੀ ਦੇ ਸੰਕੇਤ ਮਿਲਦੇ ਹਨ।

ਜਿਥੋਂ ਤਕ 'ਗਿਰਝ' ਤੇ ਗਿਰਝਨ' ਪਾਠ ਦਾ ਸਬੰਧ ਹੈ, 'ਗਿਰਝਨ' ਪਾਠ ਸ਼ੁੱਧ ਹੈ। ਕੀ ਕੁਰਛੇਤਰ ਦੇ ਮੈਦਾਨ ਵਿਚ ਮੁਰਦਿਆਂ ਨੂੰ ਖਾਣ ਵਾਲੀ ਇਕੋ ਗਿਰਝ ਸੀ? ਕੀ ਉਥੇ ਕਲੀ ਦੁਰਜੋਧਨ ਦੀ ਹੀ ਦੇਹੀ ਸੀ ?। ਫਿਰ ਸਰੀਰ ਪੰਜਾਂ ਤੱਤਾਂ ਦਾ ਹੈ, ਕੀ ਬਜਰ ਦੀ ਦੇਹੀ ਹੋਣ ਦਾ ਮਿਥਹਾਸਕ ਹਵਾਲਾ ਕਿਥੇ ਹੈ ? ਜੇ ਬਜਰ ਦੀ ਥਾਂ ਸ਼ਕਤੀਸ਼ਾਲੀ ਦੇਹੀ ਆਖੀਏ ਤਾਂ ਕੀ ਇਹ ਗਲ ਗਲਤ ਹੋਵੇਗੀ ? ਭਾਵ ਦੁਰਜੋਧਨ ਬਹੁਤ ਹੰਕਾਰੀ ਸੀ, ਪਰ ਉਸ ਦੀ ਕਿਤਨੀ ਦੁਰ-ਦਸ਼ਾ ਹੋਈ ਕਿ ਦੇਹੀ ਦਾ ਸਸਕਾਰ ਵੀ ਨਾ ਹੋ ਸਕਿਆ, ਗਿੱਧਾਂ ਨੇ ਹੀ ਖਾਧੀ।

'ਗਿਰਝਨ' ਦੇ ਨਨੇ ਨੂੰ ਸਿਹਾਰੀ ਨਾ ਲਗਣ ਨਾਲ ਇਥੇ ਗੁਰਬਾਣੀ ਵਿਅਕਾਰਣ ਦਾ ਨੇਮ ਬਿਲਕੁਲ ਨਹੀਂ ਟੁਟਦਾ। ਵੇਖੋ ਭਗਤ ਕਬੀਰ ਜੀ ਦੀਆਂ ਹੇਠ ਲਿਖੀਆਂ ਪੰਕਤੀਆਂ :-

**ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ... ॥**

**ਇਨ੍ਹ ਮੁੰਡੀਅਨ ਮੇਰੀ ਜਾਤਿ ਗਵਾਈ ॥** [ਪੰਨਾ ੪੮੪

ਕੀ ਇਥੇ 'ਮੁੰਡੀਅਨ' ਦੇ ਨਨੇ ਨੂੰ ਸਿਹਾਰੀ ਲਗੀ ਹੋਈ ਹੈ?। ਇਸ ਵਿਚੋਂ ਨੇ' ਦੇ ਅਰਥ ਕਿਉਂ ਨਿਕਲਦੇ

ਹਨ ? ਭਗਤ ਨਾਮਦੇਵ ਜੀ ਦਾ ਸ਼ਬਦ ਵੀ ਵੇਖੋ :-

**ਪਹਿਲੇ ਬਾਸੁ ਲਈ ਹੈ ਭਵਰਹ, ਬੀਠਲ ਭੈਲਾ ਕਾਇ ਕਰਉ ॥** [ਪੰਨਾ ੪੮੫

ਕੀ ਇਥੇ ਫੁਲਾਂ ਦੀ ਵਾਸ਼ਨਾ ਲੈਣ ਵਾਲਾ ਇਕ ਭਵਰਾ ਹੈ ? ਕੀ ਹਾਹੇ ਨੂੰ ਸਿਹਾਰੀ ਨਹੀਂ ਸੀ ਚਾਹੀਦੀ ? ਜੇ ਇਥੇ 'ਨੇ' ਵਾਲੇ ਅਰਥ ਬਿਲਕੁਲ ਠੀਕ ਹਨ ਤਾਂ 'ਗਿਰਝਨ' ਦੇ 'ਨ' ਵਿਚੋਂ 'ਨੇ' ਵਾਲੇ ਅਰਥ ਕਿਵੇਂ ਗ਼ਲਤ ਹੋ ਸਕਦੇ ਹਨ? ਸੋ, 'ਗਿਰਝਨ' ਪਾਠ ਠੀਕ ਹੈ ।

## ਜਾਣ ਪਛਾਣ

ਇਸ ਸ਼ਬਦ ਵਿਚ ਆਏ ਹਵਾਲਿਆਂ ਦਾ ਵਿਸਥਾਰ :

**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥**

ਮਾਰਕੰਡੇ ਇਕ ਰਿਸ਼ੀ ਹੋਇਆ ਹੈ ਜੋ ਮ੍ਰਿਕੰਡ ਦੇ ਪੁੱਤਰ ਅਤੇ ਮਾਰਕੰਡੇ ਪੁਰਾਣ ਦਾ ਪ੍ਰਸਿਧ ਲੇਖਕ ਸੀ । ਮਹਾਨ ਕੋਸ਼ ਦੇ ਕਰਤਾ ਨੇ ਲਿਖਿਆ ਹੈ ਕਿ ਇਸ ਬਾਰੇ ਨ੍ਰਿਸਿੰਘ ਪੁਰਾਣ ਵਿਚ ਕਥਾ ਹੈ ਕਿ ਜਦ ਮਨਸ੍ਵਿਨੀ ਦੇ ਗਰਭ ਤੋਂ ਮਾਰਕੰਡੇਯ ਜਨਮਿਆ ਤਾਂ ਮ੍ਰਿਕੰਡ ਨੇ ਜਾਣ ਲਿਆ ਕਿ ਬਾਲਕ ਬਾਰਾਂ ਵਰ੍ਹੇ ਦਾ ਹੋ ਕੇ ਮਰ ਜਾਵੇਗਾ ਇਸ ਲਈ ਮਾਤਾ ਪਿਤਾ ਸਦਾ ਦੁਖੀ ਰਹਿੰਦੇ ਸਨ । ਇਕ ਦਿਨ ਮਾਂ ਬਾਪ ਨੂੰ ਉਦਾਸ ਦੇਖ ਕੇ ਮਾਰਕੰਡੇਯ ਨੇ ਕਾਰਣ ਪੁੱਛਿਆ ਤਾਂ ਉਨ੍ਹਾਂ ਨੇ ਪੁਤਰ ਨੂੰ ਉਸ ਦੀ ਥੋੜੀ ਉਮਰ ਹੋਣ ਦਾ ਸਬਬ ਦਸਿਆ । ਇਸ ਪੁਰ ਮਾਰਕੰਡੇ ਨੇ ਐਸਾ ਘੋਰ ਤਪ ਕੀਤਾ ਕਿ ਵਿਸ਼ਨੂੰ ਤੋਂ ਦੀਰਘਜੀਵੀ ਹੋਣ ਦਾ ਵਰ ਪਾਇਆ ।

ਪਦਮ ਪੁਰਾਣ ਵਿਚ ਕਥਾ ਹੈ ਕਿ ਮ੍ਰਿਕੰਡ ਰਿਖੀ ਦੇ ਘਰ ਸੱਤ ਰਿਸ਼ੀ ਆਏ, ਬਾਲਕ ਮਾਰਕੰਡੇਯ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ, ਰਿਖੀਆਂ ਨੇ ਆਸ਼ੀਰਵਾਦ ਦਿੱਤਾ ਕਿ ਦੀਰਘਜੀਵੀ ਹੋਵੇ । ਪਿਛੋਂ ਰਿਖੀਆਂ ਨੇ ਦੇਖਿਆ ਕਿ ਮਾਰਕੰਡੇਯ ਦੀ ਉਮਰ ਬਹੁਤ ਛੋਟੀ ਹੈ ਪਰ ਅਸੀਂ ਚਿਰ ਜੀਵੀ ਹੋਣ ਦਾ ਵਰ ਦੇ ਚੁੱਕੇ ਹਾਂ, ਇਸ ਕਾਰਣ ਬਾਲਕ ਨੂੰ ਬ੍ਰਹਮਾ ਪਾਸ ਲੈ ਗਏ ਅਰ ਵਡੀ ਉਮਰ ਹੋਣ ਦਾ ਵਰ ਦਿਵਾਇਆ । ਮਾਰਕੰਡੇਯ ਦੀ ਇਸਤਰੀ ਧੂਮਾਵਤੀ ਅਤੇ ਪੁਤਰ ਵੇਦਸਿਰਾ ਸੀ ।"

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**

ਕੈਰਉ ... ਚੰਦ੍ਰ ਬੰਸੀ ਰਾਜਾ ਯਯਾਤਿ ਦੇ ਖ਼ਾਨਦਾਨ ਵਿਚ ਇਕ ਕੁਰੂ ਨਾਮੀ ਪ੍ਰਤਾਪੀ ਰਾਜਾ ਹੋਇਆ ਜਿਸ ਤੋਂ ਕੌਰਵ ਬੰਸ਼ ਚਲਿਆ । ਯਯਾਤੀ ਦੇ ਪੁਤਰ ਪੁਰੂ, ਪੁਰੂ ਦੇ ਪੁਤਰ ਦੁਸ਼ਯੰਤ ਤੇ ਅਗੇ ਦੁਸ਼ਯੰਤ ਦਾ ਪੁਤਰ ਭਰਤ ਹੋਇਆ ਜੋ ਕਿ ਚਕਰਵਰਤੀ ਰਾਜਾ ਸੀ ਇਸ ਤੋਂ ਪਿਛੋਂ ਰਾਜਾ ਸੰਵਰਣ ਹੋਇਆ ਜਿਸ ਦਾ ਪੁਤਰ ਕੁਰੂ ਸੀ, ਇਸ ਨੇ ਕੁਰਖੇਤਰ ਦੀ ਸਥਾਪਨਾ ਕੀਤੀ । ਇਸ ਘਰਾਣੇ ਵਿਚ ਅਗੇ ਰਾਜਾ ਸ਼ਾਤ ਨੂੰ ਹੋਏ ਇਨ੍ਹਾਂ ਦੇ ਪੁਤਰ ਚਿਤਰਗਟ ਤੇ ਵਚਿਤਰ ਵੀਰਯ ਸਨ ਜੋ ਜਲਦੀ ਹੀ ਚਲ ਵਸੇ । ਵਚਿਤਰ ਵੀਰਯ ਦੇ ਦੋ ਪੁਤਰ ਸਨ - ਧ੍ਰਿਤਰਾਸ਼ਟਰ ਤੇ ਪਾਂਡੂ । ਧ੍ਰਿਤਰਾਸ਼ਟਰ ਜਮਾਂਦਰੂ ਅੰਨ੍ਹਾ ਸੀ, ਇਸ ਲਈ ਪਾਂਡੂ ਨੂੰ ਰਾਜਗਦੀ ਮਿਲੀ ਪਰ ਉਸ ਦੀ ਛੇਤੀ ਮੌਤ ਹੋ ਗਈ ਇਸ ਕਰਕੇ ਧ੍ਰਿਤਰਾਸ਼ਟਰ ਨੂੰ ਰਾਜ ਸੰਭਾਲਣਾ ਪਿਆ । ਇਸ ਦੀ ਰਾਣੀ ਗੰਧਾਰੀ ਤੋਂ ਸੌ ਪੁਤਰ ਪੈਦਾ ਹੋਏ ਜੋ 'ਕੌਰਵ' ਕਹਿਲਾਏ । ਦੁਰਜੋਧਨ

ਇਨ੍ਹਾਂ ਵਿਚ ਮੁਖੀ ਸੀ ਤੇ ਅਤਿ ਅਭਿਮਾਨੀ ਸੀ । ਇਹ ਆਪਣੇ ਲਈ ਪਾਂਡਵਾਂ ਨੂੰ ਰਾਜ ਦਾ ਰੰਚਕ ਮਾਤਰ ਹਿਸਾ ਵੀ ਦੇਣ ਲਈ ਤਿਆਰ ਨਹੀਂ ਸੀ, ਜਿਸ ਕਰਕੇ ਕੌਰਵਾਂ ਪਾਂਡਵਾਂ ਦਾ ਯੁੱਧ ਹੋਇਆ ਇਸ ਦਾ ਸਵਿਸਤਾਰ ਹਾਲ ਮਹਾਂ ਭਾਰਤ ਵਿਚ ਮਿਲਦਾ ਹੈ । ।ਗੁਰੂ ਗ੍ਰੰਥ ਸੰਕੇਤ ਕੋਸ਼

ਦੁਰਜੋਧਨ : ਦੁਰਜੋਧਨ ਦੇ ਅਰਥ ਹਨ ਜਿਸ ਨਾਲ ਯੁੱਧ ਕਰਨਾ ਔਖਾ ਹੈ । ਭਾ. ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਇਸ ਬਾਰੇ ਸੰਖੇਪ ਜਿਹਾ ਬਿਓਰਾ ਦਿਤਾ ਹੈ :

ਗਾਂਧਾਰੀ ਦੇ ਉਦਰ ਤੋਂ ਧ੍ਰਿਤਰਾਸ਼ਟਰ ਦਾ ਵਡਾ ਪੁਤਰ, ਜੋ ਪਾਂਡਵਾਂ ਦਾ ਭਾਰੀ ਵਿਰੋਧੀ ਸੀ । ਇੰਦ੍ਰਪ੍ਰਸਥ (ਦਿਲੀ) ਵਿਚ ਜਦ ਯੁਧਿਰਸ਼ਟਰ ਨੇ ਰਾਜਸੂਯ ਯਗਯ ਕੀਤਾ, ਤਦ ਉਸ ਦੀ ਪ੍ਰਭੁਤਾ ਦੇਖ ਕੇ ਦੁਰਜੋਧਨ ਜਲ ਗਿਆ ਅਰ ਪਾਂਡਵਾ ਦੇ ਨਾਸ਼ ਦਾ ਉਪਾਉ ਸੋਚਣ ਲੱਗਾ । ਇਸ ਨੇ ਆਪਣੇ ਮਾਮੇ ਸਕੁਨਿ ਨਾਲ ਮਿਲ ਕੇ ਯੁਧਿਸ਼ਟਰ ਨੂੰ ਜੂਆ ਖੇਡਣ ਲਈ ਤਿਆਰ ਕੀਤਾ ਅਤੇ ਅਜੇਹੀ ਚਤੁਰਾਈ ਨਾਲ ਖੇਡ ਕੀਤੀ ਕਿ ਯੁਧਿਸ਼ਟਰ ਦਾ ਸਭ ਰਾਜ ਜਿੱਤ ਲਿਆ, ਬਲਕਿ ਪਾਂਡਵਾਂ ਦੀ ਪਯਾਰੀ ਇਸਤ੍ਰੀ ਦ੍ਰੋਪਦੀ ਭੀ ਜੂਏ ਵਿਚ ਹਾਰੀ ਗਈ । ਦੁਰਜੋਧਨ ਨੇ ਆਗਯਾ ਦਿਤੀ ਕਿ ਦ੍ਰੋਪਦੀ ਨੂੰ ਸਭਾ ਵਿਚ ਲਿਆਓ । ਇਸ ਪੁਰ ਦੁਸਾਸ਼ਨ ਕੇਸ਼ਾਂ ਤੋਂ ਫੜ ਕੇ ਉਸ ਨੂੰ ਲਿਆਇਆ । ਦੁਰਜੋਧਨ ਨੇ ਦ੍ਰੋਪਦੀ ਨੂੰ ਆਪਣੇ ਪਟ ਪੁਰ ਬੈਠਣ ਲਈ ਆਖਿਆ ਜਿਸ ਪੁਰ ਭੀਮਸੈਨ ਨੇ ਪ੍ਰਤਿਗਯਾ ਕੀਤੀ ਕਿ ਦੁਰਜੋਧਨ ਦੇ ਪੱਟਾ ਨੂੰ ਮੈਂ ਗਦਾ ਨਾਲ ਚੂਰਨ ਕਰਾਂਗਾ ।

ਜੂਏ ਵਿਚ ਹਾਰਨ ਕਾਰਣ ਪਾਂਡਵਾਂ ਨੂੰ ਬਾਰਾਂ ਵਰ੍ਹੇ ਬਨਵਾਸ ਅਤੇ ਇਕ ਵਰ੍ਹਾ ਗੁਪਤਵਾਸ ਕੱਟਣਾ ਪਿਆ । ਇਸ ਪਿਛੋਂ ਕ੍ਰਿਸ਼ਨ ਜੀ ਨੇ ਭਾਈਆਂ ਦੀ ਸੁਲ੍ਹਾ ਕਰਾਉਣੀ ਚਾਹੀ, ਪਰ ਦੁਰਜੋਧਨ ਨੇ ਹਿਤ ਦੀ ਸਲਾਹ ਨਾ ਮੰਨੀ । ਗੱਲ ਇਥੋਂ ਤਕ ਵਧੀ ਕਿ ਦੋਹਾਂ ਨੇ ਕੁਲਛੇਤਰ (ਕੁਰੁਖੇਤਰ) ਦੇ ਮੈਦਾਨ ਵਿਚ ਲੜਾਈ ਅਰੰਭੀ, ਜਿਸ ਦਾ ਫਲ ਭਾਰਤ ਦਾ ਸਵਰਨਾਸ਼ ਹੋਇਆ । ਭੀਮਸੈਨ ਨੇ ਆਪਣੀ ਪ੍ਰਤਿਗਯਾ ਅਨੁਸਾਰ ਦੁਰਜੋਧਨ ਦੇ ਪੱਟ ਗਦਾ ਨਾਲ ਚੂਰਨ ਕੀਤੇ ।

**ਸਰਬ ਸੁਇਨ ਕੀ ਲੰਕਾ ਹੋਤੀ, ਰਾਵਨ ਸੇ ਅਧਿਕਾਈ ॥**

ਰਾਵਨ ਦੇ ਵਿਸਥਾਰ ਬਾਰੇ ਵੇਖੋ ਪੋਥੀ ਤੀਜੀ ਪੰਨਾ ੫੩੦-੩੨ (ਪਹਿਲੀ ਛਾਪ)

**ਦੁਰਬਾਸਾ ਸਿਉ ਕਰਤ ਠਗਉਰੀ, ਜਾਦਵ ਏ ਫਲ ਪਾਏ ॥**

ਦੁਰਬਾਸਾ : ਦੁਰਬਾਸਾ ਇਕ ਰਿਸ਼ੀ ਹੋਇਆ ਹੈ ਜਿਸ ਦਾ ਜਨਮ ਅਤ੍ਰਿ ਰਿਸ਼ੀ ਦੇ ਘਰ ਅਨਸੁਯਾ ਦੀ ਕੁੱਖ ਤੋਂ ਹੋਇਆ । ਕਈ ਇਸ ਨੂੰ ਸ਼ਿਵ ਜੀ ਦਾ ਪੁੱਤਰ ਜਾਂ ਉਸਦਾ ਅਵਤਾਰ ਮੰਨਦੇ ਹਨ । ਮਹਾਨਕੋਸ਼ ਦੇ ਕਰਤਾ ਨੇ ਲਿਖਿਆ ਹੈ ਕਿ ਇਹ ਵਡਾ ਕ੍ਰੋਧੀ ਸੀ ਜਿਸ ਨੇ ਕਈਆਂ ਨੂੰ ਸਰਾਪ ਦਿਤੇ ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਇਸਨੇ ਇੰਦਰ ਨੂੰ ਇਕ ਮਾਲਾ ਦਿਤੀ ਜਿਸ ਦੀ ਇੰਦਰ ਨੇ ਹਾਥੀ ਐਰਾਵਤਨ ਨੇ ਨਿਰਾਦਰੀ ਕੀਤੀ, ਇਸ ਪਰ ਦੁਰਵਾਸਾ ਨੇ ਇੰਦਰ ਨੂੰ ਸਰਾਪ ਦੇ ਦਿਤਾ ਕਿ ਤੇਰਾ ਰਾਜ ਤ੍ਰੈਲੋਕੀ ਤੋਂ ਟਲ ਜਾਵੇ । ਸਰਾਪ ਦੇ ਕਾਰਣ ਇੰਦਰ ਅਤੇ ਦੇਵਤੇ ਨਿਰਬਲ ਹੋ ਗਏ ਅਤੇ ਦੈਤਾਂ ਕੋਲੋਂ ਹਾਰਨ ਲਗ ਪਏ । ਅੰਤ ਵਿਚ ਦੇਵਤੇ ਵਿਸ਼ਨੂੰ ਦੀ ਸ਼ਰਣ ਜਾ ਪਏ ਅਤੇ ਉਸ ਦੀ ਆਗਿਆ ਅਨੁਸਾਰ

ਦੇਵਤਿਆਂ ਨੇ ਸਮੁੰਦਰ ਰਿੜਕ ਕੇ ਅੰਮ੍ਰਿਤ ਅਤੇ ਹੋਰ ਕਈ ਰਤਨ ਕਢੇ ਜਿਸ ਤੋਂ ਮੁੜ ਬਲਵਾਨ ਹੋਏ।

ਮਹਾਂ ਭਾਰਤ ਵਿਚ ਲਿਖਿਆ ਹੈ ਕਿ ਇਕ ਵਾਰ ਕ੍ਰਿਸ਼ਨ ਜੀ ਨੇ ਦੁਰਵਾਸਾ ਦਾ ਪ੍ਰੇਮ ਨਾਲ ਸੁਆਗਤ ਕੀਤਾ ਪਰ ਜੇਹੜੇ ਰੋਟੀਆਂ ਦੇ ਟੁਕੜੇ ਪੈਰਾਂ ਵਿਚ ਡਿਗ ਪਏ ਸਨ ਕ੍ਰਿਸ਼ਨ ਜੀ ਉਹ ਚੁਕਣੇ ਭੁੱਲ ਗਏ। ਇਸ ਪਰ ਦੁਰਵਾਸਾ ਗੁੱਸੇ ਹੋ ਗਿਆ ਅਤੇ ਆਖਿਆ ਕਿ ਤੂੰ ਫੰਧਕ ਦੇ ਤੀਰ ਨਾਲ ਘਾਇਲ ਹੋ ਕੇ ਪ੍ਰਾਣ ਤਿਆਗੇਂਗਾ।

ਇਸ ਤਰਾਂ ਇਕ ਹੋਰ ਕਥਾ ਪ੍ਰਸਿਧ ਹੈ ਕਿ ਜਦੋਂ ਰਿਸ਼ੀਆਂ ਦੀ ਮੰਡਲੀ ਨਾਲ ਦੁਰਬਾਸ਼ਾ ਜੀ ਦੁਆਰਕਾ ਆ ਕੇ ਕੁਝ ਦੇਰ ਲਈ ਟਿਕੇ ਤਾਂ ਉਦੋਂ ਇਥੇ ਯਾਦਵ ਕੁਲ ਦੇ ਲੜਕੇ ਖੇਡ ਰਹੇ ਸਨ। ਉਨ੍ਹਾਂ ਕ੍ਰਿਸ਼ਨ ਜੀ ਦੇ ਪੁੱਤਰ ਸਾਂਬ ਨੂੰ ਇਸਤਰੀ ਦਾ ਪਹਿਰਾਵਾ ਪਹਿਨਾ ਕੇ ਅਤੇ ਪੇਟ ਤੇ ਬਸਤ੍ਰਾਂ ਨਾਲ ਹਮਲ ਦੀ ਸ਼ਕਲ ਦਿਖਾ ਕੇ ਯਾਦਵਾਂ ਨੇ ਮਸ਼ਕਰੀ ਨਾਲ ਦੁਰਬਾਸਾ ਜੀ ਤੋਂ ਪੁਛਿਆ ਸੀ ਕਿ ਇਸ ਲੜਕੀ ਦੇ ਗਰਭ ਤੋਂ ਕੀ ਜੰਮੇਗਾ ? ਦੁਰਬਾਸਾ ਜੀ ਨੇ ਉਨਾਂ ਦੀ ਚਾਲ ਨੂੰ ਜਾਣ ਲਿਆ ਅਤੇ ਕ੍ਰੋਧ ਵਿਚ ਆ ਕੇ ਸਰਾਪ ਭਰਿਆ ਇਹ ਉਤਰ ਦਿਤਾ ਕਿ "ਇਸ ਦੇ ਪੇਟ ਤੋਂ ਉਹ ਜੰਮੇਗਾ ਜੋ ਯਾਦਵਾਂ ਦੀ ਕੁਲ ਦਾ ਨਾਸ਼ ਕਰੇਗਾ"। ਕ੍ਰਿਸ਼ਨ ਜੀ ਨੂੰ ਜਦੋਂ ਪਤਾ ਲਗਾ ਤਾਂ ਉਨ੍ਹਾਂ ਨੇ ਉਸ ਮੂਸਲ ਦੇ ਟੁਕੜੇ ਕਰਵਾ ਕੇ ਸੁਟਾ ਦਿਤੇ ਅਤੇ ਉਸ ਤੋਂ ਸਰਕੜਾ ਪੈਦਾ ਹੋਇਆ। ਮੂਸਲ ਦਾ ਇਕ ਟੁਕੜਾ ਜੋ ਮੱਛੀ ਨੇ ਖਾਧਾ ਸੀ, ਬਧਿਕ ਨੇ ਤੀਰ ਨਾਲ ਲਾ ਲਿਆ। ਕੁਝ ਚਿਰ ਪਿਛੋਂ ਯਾਦਵਾਂ ਦਾ ਸਾਰਾ ਪਰਿਵਾਰ ਪ੍ਰਭਾਸ ਖੇਤਰ ਤੇ ਇਸ਼ਨਾਨ ਕਰਨ ਗਿਆ। ਯਾਦਵ ਸ਼ਰਾਬ ਪੀ ਕੇ ਆਪਸ ਵਿਚ ਲੜ ਪਏ ਅਤੇ ਸਰਕੜੇ ਨਾਲ ਹੀ ਇਕ ਦੂਜੇ ਨੂੰ ਮਾਰ ਮੁਕਾਇਆ।

ਦੱਖਣ ਵਿਚ ਦੁਆਰਾਵਤੀ ਪਾਸ ਸਮੁੰਦਰ ਦੇ ਕਿਨਾਰੇ ਇਕ ਅਸਥਾਨ ਹੈ ਜਿਸਦਾ ਨਾਮ ਸੋਮ ਤੀਰਥ ਭੀ ਹੈ। ਇਥੇ ਯਾਦਵ ਵੰਸ਼ ਦੀ ਕ੍ਰਿਸ਼ਨ ਜੀ ਸਹਿਤ ਸਮਾਪਤੀ ਹੋਈ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਕੱਚੇ ਕੋਠਿਆਂ ਵਿਚ ਰਹਿਣਾ ਪਸੰਦ ਨਹੀਂ ਕਰਦਾ ਭਾਵੇਂ ਇਸ ਦੀ ਆਪਣੀ ਪਾਇਆਂ ਕੁਝ ਵੀ ਨਹੀਂ :

੧. **ਕਾਇਆ ਕਚੀ ਕਚਾ ਚੀਰੁ ਹੰਢਾਏ ॥** [ਪੰਨਾ ੧੧੧੦

੨. **ਦੇਹੀ ਕਾਚੀ ਕਾਗਦ ਮਿਕਦਾਰਾ ॥**
**ਬੂੰਦ ਪਵੈ ਬਿਨਸੈ, ਢਹਤ ਨ ਲਾਗੈ ਬਾਰਾ ॥** [ਪੰਨਾ ੧੦੪੮

ਮਾਰਕੰਡਾ ਰਿਸ਼ੀ ਜਿਸ ਦੀ ਉਮਰ ਬਹੁਤ ਲੰਮੀ ਸੀ, ਉਹ ਸਿਰ ਉਤੇ ਘਾਹ ਦੀ ਛਪਰੀ ਪਾ ਕੇ ਗੁਜ਼ਾਰਾ ਕਰਦਾ ਰਿਹਾ। ਵਡੇ ਵਡੇ ਅਮੀਰਾਂ ਦੀ ਮਿਸਾਲਾਂ ਵੀ ਦਿਤੀਆਂ ਕਿ ਕੈਰਊ ਜਿਨ੍ਹਾਂ ਦੇ ਦੁਰਯੋਧਨ ਵਰਗੇ ਭਾਈ ਸਨ ਜਿਨ੍ਹਾਂ ਨੂੰ ਇਤਨਾ ਹੰਕਾਰ ਸੀ ਕਿ ੪੮ ਕੋਸ ਦੇ ਪਰਗਣੇ ਉਤੇ ਉਨ੍ਹਾਂ ਦਾ ਝੰਡਾ ਝੁਲਦਾ ਸੀ। ਆਖਰ ਹਸ਼ਰ ਇਹ ਹੋਇਆ ਕਿ ਕੁਰਛੇਤਰ ਦੇ ਮੈਦਾਨ ਵਿਚ ਗਿਰਝਾਂ ਨੇ ਇਹਨਾਂ ਦੇ ਸਰੀਰ ਖਾਧੇ। ਇਸੇ ਤਰ੍ਹਾਂ, ਰਾਵਣ ਜਿਸ ਦੀ ਲੰਕਾ ਸੋਨੇ ਦੀ ਬਣੀ ਹੋਈ ਸੀ ਦਰਵਾਨ ਤੇ ਹਾਥੀ

ਆਦਿ ਹੋਰ ਇਤਨਾ ਐਸ਼ਵਰਜ ਸੀ, ਜਦੋਂ ਮਰ ਗਿਆ ਸਭ ਕੁਝ ਪਰਾਇਆ ਹੋ ਗਿਆ। ਸੋ ਇਹ ਸ਼ਬਦ ਹੰਕਾਰੀ ਮਨੁੱਖ ਦੀ ਦੁਰਦਸ਼ਾ ਨੂੰ ਨਿਰੂਪਣ ਕਰਦਾ ਹੈ। ਸਿਧਾਂਤ ਇਹ ਹੈ ਕਿ ਜਿਸ ਉਤੇ ਪਰਮੇਸ਼ਰ ਦੀ ਕਿਰਪਾ ਹੁੰਦੀ ਹੈ ਉਹ ਮਾਣ ਨਹੀਂ ਕਰਦਾ, ਪਰਮੇਸ਼ਰ ਦਾ ਨਾਮ ਜਪ ਕੇ ਪਰ ਉਪਕਾਰੀ ਬਣ ਕੇ ਆਪਣਾ ਜਨਮ ਸਫਲ ਕਰਦਾ ਹੈ।

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ, ਪੰਚਹੁ ਕਾ ਮਿਟ ਨਾਵਉ ॥ ਸਤਰਿ ਦੋਇ ਭਰੇ ਅੰਮ੍ਰਿਤ ਸਰਿ, ਬਿਖੁ ਕਉ ਮਾਰਿ ਕਢਾਵਉ ॥੧॥ ਪਾਛੈ ਬਹੁਰਿ ਨ ਆਵਨੁ ਪਾਵਉ ॥ ਅੰਮ੍ਰਿਤਬਾਣੀ ਘਟ ਤੇ ਉਚਰਉ, ਆਤਮ ਕਉ ਸਮਝਾਵਉ ॥੧॥ਰਹਾਉ॥ ਬਜਰ ਕੁਠਾਰੁ ਮੋਹਿ ਹੈ ਛੀਨਾਂ, ਕਰਿ ਮਿੰਨਤਿ ਲਗਿ ਪਾਵਉ ॥ਸੰਤਨ ਕੇ ਹਮ ਉਲਟੇ ਸੇਵਕ, ਭਗਤਨ ਤੇ ਡਰਪਾਵਉ ॥੨॥ ਇਹ ਸੰਸਾਰ ਤੇ ਤਬ ਹੀ ਛੂਟਉ, ਜਉ ਮਾਇਆ ਨਹ ਲਪਟਾਵਉ ॥ ਮਾਇਆ ਨਾਮੁ ਗਰਭਜੋਨਿ ਕਾ, ਤਿਹ ਤਜਿ ਦਰਸਨੁ ਪਾਵਉ ॥੩॥ ਇਤੁ ਕਰਿ ਭਗਤਿ ਕਰਹਿ ਜੋ ਜਨ, ਤਿਨ ਭਉ ਸਗਲ ਚੁਕਾਈਐ ॥ ਕਹਤ ਨਾਮਦੇਉ,ਬਾਹਰਿ ਕਿਆ ਭਰਮਹੁ, ਇਹ ਸੰਜਮ ਹਰਿ ਪਾਈਐ ॥੪॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਨਾਵਉਂ, ਕਢਾਵਉਂ, ਉਚਰਉਂ, ਸਮਝਾਵਉਂ, ਡਰਪਾਵਉਂ, ਛੂਟਉਂ, ਲਪਟਾਵਉਂ, ਕਰਹਿਂ, ਭਰਮਹੁਂ।

**ਪਦ ਅਰਥ** : ਦਸ ਬੈਰਾਗਨਿ-ਦਸ ਬੈਰਾਗਣੀਆਂ ਭਾਵ ਇੰਦ੍ਰੀਆਂ। ਮੋਹਿ-ਮੈਂ। ਬਸਿ ਕੀਨੀ-ਵਸ (ਕਾਬੂ) ਵਿਚ ਕਰ ਲਈਆਂ ਹਨ। ਪੰਚਹੁ-ਪੰਜ, ਕਾਮ, ਕ੍ਰੋਧ ਆਦਿ। ਮਿਟ ਨਾਵਉ-ਨਾਮੋ ਨਿਸ਼ਾਨ ਮਿਟਾ ਦਿੱਤਾ ਹੈ। ਸਤਰਿ ਦੋਇ-ਬਹੱਤਰ ੭੦+੨=੭੨ (ਹਜ਼ਾਰ ਨਾੜੀਆਂ)। ਭਰੇਅੰਮ੍ਰਿਤ ਸਾਰਿ-ਅੰਮ੍ਰਿਤ ਦੇ ਸਰੋਵਰ ਚੋਂ ਭਰ ਲਈਆਂ ਹਨ। ਬਿਖੁ ਕਉ-ਜ਼ਹਿਰ (ਵਾਸ਼ਨਾ) ਨੂੰ। ਮਾਰਿ-ਕਢਾਵਉ-ਮਾਰ ਕੇ ਕੱਢ ਦਿਤਾ ਹੈ। ਪਾਛੈ-ਬਹੁੜਿ-ਮੁੜ ਕੇ ਪਿਛੇ। ਨ ਆਵਨੁ ਪਾਵਉ-ਆਉਣ ਦਾ (ਸੰਕਲਪ) ਨਹੀਂ ਕਰਦਾ ਹਾਂ। ਘਟ ਤੇ-ਹਿਰਦੇ ਤੋਂ। ਉਚਰਉ-ਉਚਾਰਦਾ ਹਾਂ। ਆਤਮ ਕਉ-(ਆਪਣੀ) ਆਤਮਾ ਨੂੰ। ਸਮਝਾਵਉ-ਸਮਝਾਉਂਦਾ ਹਾਂ। ਬਜਰ ਕੁਠਾਰੁ-ਸਖਤ ਕੁਹਾੜਾ। ਮੋਹਿ ਹੈ ਛੀਨਾ-ਮੈਂ ਖੋਹ ਲਿਆ ਹੈ। ਕਰਿ ਮਿੰਨਤ-ਮਿੰਨ ਤਰਲਾ ਕਰਕੇ। ਲਗਿ ਪਾਵਉ-ਪੈਰੀ ਚਰਨੀ ਲਗ ਕੇ। ਡਰਪਾਵਉ-ਡਰਦਾ ਹਾਂ। ਤਬ ਹੀ ਛੂਟਉ-ਤਦੋਂ ਹੀ ਛੁੱਟਾਂਗਾ। ਜਉ-ਜੇਕਰ। ਨ ਲਪਟਾਵਉ-ਨਾ ਚੰਬੜਾਂ। ਤਿਹ ਤਜਿ-ਉਸ (ਮਾਇਆ) ਨੂੰ ਤਿਆਗ ਕੇ। ਇਤੁ ਕਰਿ-ਇਸ ਤਰ੍ਹਾਂ। ਚੁਕਾਈਐ-ਦੂਰ ਹੋ ਜਾਂਦਾ ਹੈ। ਕਿਆ ਭਰਮਹੁ-ਕਿਉਂ ਭਟਕੇ ਫਿਰਦੇ ਹੋ ? ਇਹ ਸੰਜਮ-ਇਹ ਤਰੀਕਾ, ਸਾਧਨ ਹੈ।

**ਅਰਥ:** (ਹੇ ਭਾਈ ! ਮੈਂ) ਦਸ ਬੈਰਾਗਨਿ (ਇੰਦ੍ਰੀਆਂ) ਵਸ ਵਿਚ ਕਰ ਲਈਆਂ ਹਨ (ਅਤੇ) ਪੰਜਾਂ (ਕਾਮ, ਕ੍ਰੋਧ ਆਦਿ ਵੈਰੀਆਂ) ਦਾ ਨਾਮੋ ਨਿਸ਼ਾਨ ਮਿਟ ਗਿਆ ਹੈ। ੭੦+੨ (ਸਰੀਰ ਦੀਆਂ)

ਬਹੱਤਰ ਹਜ਼ਾਰ (ਪਰਧਾਨ ਨਾੜੀਆਂ ਨਾਮ ਰੂਪ) ਅੰਮ੍ਰਿਤ ਦੇ ਸਰੋਵਰ ਤੋਂ ਭਰ ਲਈਆਂ ਹਨ (ਭਾਵ ਸਾਰੇ ਸਰੀਰ ਵਿਚ ਅੰਮ੍ਰਿਤ ਭਰਿਆ ਗਿਆ ਹੈ ਅਤੇ) ਜ਼ਹਿਰ (ਵਿਸ਼ੇ-ਵਾਸ਼ਨਾ) ਨੂੰ ਮਾਰ ਕੇ ਕੱਢ ਦਿੱਤਾ ਹੈ ।੧।

(ਹੇ ਭਾਈ ! ਹੁਣ ਮੈਂ ) ਮੁੜ ਕੇ (ਭਾਵ ਜਨਮ ਮਰਨ ਦੇ ਚੱਕਰ ਵਿੱਚ ਦੁਨੀਆਂ ਵਲ) ਨਹੀਂ ਆਵਾਂਗਾ । (ਕਿਉਂਕਿ ਮੈਂ ਪ੍ਰਭੂ ਦੀ) ਅੰਮ੍ਰਿਤ ਬਾਣੀ ਹਿਰਦੇ ਤੋਂ ਉਚਾਰਦਾ ਹਾਂ (ਅਤੇ ਆਪਣੀ) ਆਤਮਾ ਨੂੰ (ਜੀਵਨ ਸਿਖਿਆ) ਸਮਝਾਉਂਦਾ ਰਹਿੰਦਾ ਹਾਂ ।੧।ਰਹਾਉ।

(ਗੁਰੂ ਦੀ) ਚਰਨੀ ਲਗ ਕੇ ਮਿੰਨਤਾ ਕਰਕੇ ਮੈਂ (ਕਾਲ ਪਾਸੋਂ ਮੌਤ ਦਾ) ਕੁਹਾੜਾ ਖੋਹ ਲਿਆ ਹੈ , (ਹੁਣ ਸੰਸਾਰ ਵਲੋਂ) ਉਲਟ ਕੇ ਅਸੀਂ ਸੰਤਾਂ ਦੇ ਸੇਵਕ (ਬਣ ਗਏ ਹਾਂ ਅਤੇ) ਭਗਤਾਂ ਤੋਂ ਡਰਦੇ ਹਾਂ (ਭਾਵ ਭਗਤਾਂ ਦੀ ਸੇਵਾ ਤੇ ਸਤਿਕਾਰ ਕਰਦੇ ਹਾਂ) ।੨।

(ਹੇ ਭਾਈ ! ) ਇਸ ਸੰਸਾਰ ਦੇ (ਬੰਧਨਾਂ) ਤੋਂ ਤਾਂ ਹੀ ਛੁੱਟ ਸਕਦਾ ਹਾਂ ਜੇ ਮੈਂ ਮਾਇਆ ਦੇ (ਮੋਹ ਵਿਚ) ਨਾ ਫੱਸਾਂ । ਜਨਮ ਮਰਨ ਦੇ ਚਕਰ ਵਿਚ ਪੈਣਾ ਹੀ ਮਾਇਆ ਦਾ ਨਾਮ ਹੈ (ਇਹ ਮਾਇਆ ਦੀ ਪਰਿਭਾਸ਼ਾ ਹੈ) ਇਸ ਨੂੰ ਤਿਆਗ ਕੇ (ਹੀ ਹਰੀ ਦਾ) ਦਰਸ਼ਨ ਪਾ ਸਕਦਾ ਹਾਂ ।੩।

ਇਸ ਤਰ੍ਹਾਂ ਜਿਹੜੇ ਸੇਵਕ ਪ੍ਰਭੂ ਦੀ ਭਗਤੀ ਕਰਦੇ ਹਨ, ਉਹਨਾਂ ਦਾ (ਹਰ ਪ੍ਰਕਾਰ ਦਾ) ਸਾਰਾ ਡਰ ਦੂਰ ਹੋ ਜਾਂਦਾ ਹੈ । (ਭਗਤ) ਨਾਮ ਦੇਵ ਜੀ ਕਹਿੰਦੇ ਹਨ (ਹੇ ਭਾਈ !) ਬਾਹਰ ਕਾਹਦੇ ਲਈ ਭਟਕਦੇ ਫਿਰਦੇ ਹੋ? ਇਸ ਤਰ੍ਹਾਂ(ਉਪਰ ਦਸੇ ਹੋਏ ਸੰਜਮਾਂ)ਤਰੀਕਿਆਂ ਨਾਲ ਹਰੀ ਨੂੰ ਪਾਈਦਾ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਬਜਰ ਕੁਠਾਰੁ ਮੋਹਿ ਹੈ ਛੀਨਾਂ, ਕਰਿ ਮਿੰਨਤਿ ਲਗਿ ਪਾਵਉ ॥**

ਵਖ ਵਖ ਅਰਥ:

੧. ਬਜਰ ਵਰਗੇ ਕਰੜੇ ਕੱਟਨ ਸਮਾਨ (ਚੋਭ ਮਾਰਣ) ਹਾਰੇ ਬਚਨ ਬੋਲਨੇ ਮੈਂ ਛੱਡ ਦਿਤੇ (ਅਰ ਅਧੀਨਗੀ ਧਾਰ ਕੇ ਕੋਮਲ ਬਾਣੀ ਬੋਲਦਿਆਂ ਪੈਰੀਂ ਲਗ ਰਿਹਾ ਹਾਂ (ਹੁਣ ਸਾਰਿਆਂ ਦੇ) ।
[ਸੰਤ ਸੰਪੂਰਨ ਸਿੰਘ

੨. ਗੁਰੂ ਦੇ ਚਰਨੀ ਲਗ ਕੇ ਮਿੰਨਤਾ ਕਰਕੇ ਉਸ ਤੋਂ ਸ਼ਬਦ ਰੂਪ ਸਖਤ ਕੁਹਾੜਾ ਲਿਆ, ਜਿਸ ਨੇ ਮੋਹ ਨੂੰ ਵਢ ਦਿਤਾ ਹੈ । [ਸ਼ਬਦਾਰਥ

੩. ਗਿਆਨ ਰੂਪ ਕਰੜੇ ਕੁਹਾੜੇ ਨਾਲ ਮੋਹ ਰੂਪ ਬ੍ਰਿਛ ਨੂੰ ਕਟ ਦਿਤਾ ਹੈ ਅਤੇ ਬੇਨਤੀ ਕਰਕੇ ਗੁਰੂ ਦੀ ਪੈਰੀਂ ਲਗਦਾ ਹਾਂ । [ਗਿ. ਬਿਸ਼ਨ ਸਿੰਘ

**ਨਿਰਣੈ** : ਇਸ ਪੰਕਤੀ ਵਿਚ 'ਮੋਹਿ' ਪਦ 'ਮੋਹ' ਦਾ ਸੂਚਕ ਨਹੀਂ ਕਿਉਂਕਿ ਆਰੰਭਕ ਪੰਕਤੀ ਤੋਂ ਇਸ ਦੇ ਉਤਮ ਪੁਰਖ ਹੋਣ ਦਾ ਨਿਰਣਾ ਹੋ ਜਾਂਦਾ ਹੈ "ਦਸ ਬੈਰਾਗਨਿ ਮੋਹਿ ਬਸਿ ਕੀਨੀ. . .॥" 'ਮੋਹਿ' ਪਦ ਦਾ ਅਰਥ ਹੈ - 'ਮੈਂ' । ਬਾਕੀ ਜੋ ਅਰਥ ਪਿਛੇ ਦਿੱਤੇ ਹਨ, ਧਿਆਨ ਨਾਲ ਪੜ੍ਹੋ ।

## ਸਾਰੰਸ਼ ਅਤੇ ਸਿਧਾਂਤ

ਪਰਮਾਰਥ ਦੇ ਮਾਰਗ ਵਿਚ ਵਡੇ ਵਿਘਨ ਪਾਉਣ ਵਾਲੀ ਮਾਇਆ ਹੈ । ਜਦੋਂ ਤਕ ਮਨ ਕਰਕੇ

ਇਸ ਦਾ ਤਿਆਗ ਨਹੀਂ ਹੁੰਦਾ, ਓਦੋਂ ਤਕ ਪਰਮਾਤਮਾ ਦੇ ਦਰਸ਼ਨ ਨਹੀਂ ਹੁੰਦੇ। ਨਿਰਾ ਇੰਦ੍ਰੀਆਂ ਨੂੰ ਹਠ ਨਾਲ ਕਾਬੂ ਕੀਤਿਆਂ ਮਨ ਵਿਚ ਨਾਮ ਅਥਵਾ ਆਤਮ ਪ੍ਰਗਾਸ ਨਹੀਂ ਹੁੰਦਾ। ਜਿਸ ਉਤੇ ਪ੍ਰਭੂ ਦੀ ਦਇਆ-ਮਇਆ, ਹੋਈ ਹੋਵੇ ਓਹੀ ਦ੍ਰਿੜਤਾ ਨਾਲ ਇਸ ਮਾਰਗ ਉਤੇ ਵਿਜੇ ਪ੍ਰਾਪਤ ਕਰਦਾ ਹੈ :-

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥**

**ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥**

**ਐਸੀ ਦ੍ਰਿੜਤਾ ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥[ਪੰ. ੨੩੬**

ਸਿਧਾਂਤ ਇਹ ਹੈ ਕਿ ਜਿਹੜੇ ਸੇਵਕ ਮਾਇਆ ਦਾ ਪ੍ਰਭਾਵ ਨਹੀਂ ਕਬੂਲਦੇ, ਓਹ ਪ੍ਰੇਮਾ-ਭਗਤੀ ਕਰਕੇ ਪ੍ਰਭੂ ਦਾ ਦਰਸ਼ਨ ਪਾ ਲੈਂਦੇ ਹਨ।

**ਮਾਰਵਾੜਿ ਜੈਸੇ ਨੀਰੁ ਬਾਲਹਾ, ਬੇਲਿ ਬਾਲਹਾ ਕਰਹਲਾ ॥ ਜਿਉ ਕੁਰੰਕ ਨਿਸਿ ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੧॥ ਤੇਰਾ ਨਾਮੁ ਰੂੜੋ ਰੂਪੁ ਰੂੜੋ, ਅਤਿ ਰੰਗੁ ਰੂੜੋ ਮੇਰੋ ਰਾਮਈਆ ॥੧॥ਰਹਾਉ॥ ਜਿਉ ਧਰਣੀ ਕਉ ਇੰਦ੍ਰ ਬਾਲਹਾ, ਕੁਸਮ ਬਾਸੁ ਜੈਸੇ ਭਵਰਲਾ ॥ ਜਿਉ ਕੋਕਿਲ ਕਉ ਅੰਬੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੨॥ ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨ ਸਰੋਵਰ ਹੰਸੁਲਾ ॥ ਜਿਉ ਤਰੁਣੀ ਕਉ ਕੰਤੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੩॥ ਬਾਰਿਕ ਕਉ ਜੈਸੇ ਖੀਰੁ ਬਾਲਹਾ, ਚਾਤ੍ਰਿਕ ਮੁਖ ਜੈਸੇ ਜਲਧਰਾ ॥ ਮਛੁਲੀ ਕਉ ਜੈਸੇ ਨੀਰੁ ਬਾਲਹਾ, ਤਿਉ ਮੇਰੈ ਮਨਿ ਰਾਮਈਆ॥੪॥ ਸਾਧਿਕ ਸਿਧ ਸਗਲ ਮੁਨਿ ਚਾਹਹਿ, ਬਿਰਲੇ ਕਾਹੂ ਡੀਠੁਲਾ ॥ ਸਗਲ ਭਵਣ ਤੇਰੋ ਨਾਮੁ ਬਾਲਹਾ, ਤਿਉ ਨਾਮੇ ਮਨਿ ਬੀਠੁਲਾ ॥੫॥੩॥**

**ਪਦ ਅਰਥ** : ਮਾਰਵਾੜਿ-ਮਾਰਵਾੜ (ਜੇਹੇ ਖੁਸ਼ਕ ਦੇਸ਼) ਵਿਚ। ਜੈਸੇ-ਜਿਸ ਤਰ੍ਹਾਂ। ਨੀਰ-ਪਾਣੀ। ਬਾਲਹਾ-ਪਿਆਰਾ ਲਗਦਾ ਹੈ।ਬੇਲਿ-ਵੇਲ। ਕਰਹਲਾ-ਊਠ ਨੂੰ। ਕੁਰੰਕ-ਹਰਨ ਨੂੰ। ਨਿਸਿ-ਰਾਤ ਸਮੇਂ। ਨਾਦ-ਸ਼ਬਦ (ਘੰਡੇ ਹੇੜੇ ਦੀ ਆਵਾਜ਼)। ਮਨਿ-ਮਨ ਵਿਚ। ਰਾਮਈਆ-ਸੋਹਣਾ ਰਾਮ। ਰੂੜੋ-ਸੁੰਦਰ ਧਰਣੀ-ਧਰਤੀ। ਇੰਦ੍ਰ-ਮੀਂਹ। ਕੁਸਮ ਬਾਸੁ-ਫੁਲ ਦੀ ਵਾਸ਼ਨਾ (ਸੁਗੰਧੀ)। ਭਵਰਲਾ-ਭੌਰੇ ਨੂੰ। ਕੋਕਿਲ-ਕੋਇਲ। ਸੂਰੁ-ਸੂਰਜ। ਹੰਸੁਲਾ-ਹੰਸ ਨੂੰ। ਤਰੁਣੀ-ਜੁਆਨ ਇਸਤ੍ਰੀ। ਕੰਤੁ-ਪਤੀ। ਖੀਰੁ-ਦੁੱਧ। ਚਾਤ੍ਰਿਕ-ਪਪੀਹਾ। ਸਾਧਿਕ-ਸਾਧਨਾ ਕਰਨ ਵਾਲੇ। ਸਿਧ-ਪੁਗੇ ਹੋਏ ਕਰਾਮਾਤੀ ਜੋਗੀ। ਮੁਨਿ-ਮੁਨੀ (ਲੋਕ)। ਚਾਹਹਿ-ਚਾਹੁੰਦੇ ਹਨ।

**ਅਰਥ** : (ਹੇ ਭਾਈ !) ਮਾਰਵਾੜ (ਵਰਗੇ ਖੁਸ਼ਕ ਦੇਸ਼) ਵਿਚ ਜਿਸ ਤਰ੍ਹਾਂ ਪਾਣੀ ਪਿਆਰਾ ਲਗਦਾ ਹੈ (ਅਤੇ) ਊਠ ਨੂੰ (ਹਰੀਆਂ) ਵੇਲਾਂ ਬੂਟੇ (ਸਵਾਦੀ ਲਗਦੇ ਹਨ), ਹਰਨ ਨੂੰ ਰਾਤ ਵੇਲੇ ਜਿਵੇਂ ਘੰਟੇ ਹੇੜੇ ਦੀ ਆਵਾਜ਼ ਪਿਆਰੀ ਲਗਦੀ ਹੈ, ਏਸ ਤਰ੍ਹਾਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲਗਦਾ ਹੈ।੧।

(ਹੇ ਸੋਹਣੇ ਰਾਮ !) ਤੇਰਾ ਨਾਮ ਸੋਹਣਾ ਹੈ, (ਤੇਰਾ) ਰੂਪ ਸੋਹਣਾ ਐ (ਅਤੇ) ਤੇਰਾ ਰੰਗ ਬਹੁਤ ਹੀ ਸੋਹਣਾ ਹੈ।੧।ਰਹਾਉ।

ਜਿਵੇਂ ਧਰਤੀ ਨੂੰ ਮੀਂਹ ਪਿਆਰਾ ਲਗਦਾ ਹੈ, ਜਿਵੇਂ ਭੌਰੇ ਨੂੰ ਫੁਲਾਂ ਦੀ ਸੁਗੰਧੀ ਪਿਆਰੀ ਲਗਦੀ ਹੈ, ਜਿਵੇਂ ਕੋਇਲ ਨੂੰ ਅੰਬ ਪਿਆਰਾ ਲਗਦਾ ਹੈ, ਤਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲਗਦਾ ਹੈ ।੨।

ਜਿਸ ਤਰ੍ਹਾਂ ਚਕਵੀ ਨੂੰ ਸੂਰਜ ਪਿਆਰਾ ਲਗਦਾ ਹੈ, ਹੰਸ ਨੂੰ ਮਾਨ ਸਰੋਵਰ (ਪਿਆਰਾ ਲਗਦਾ ਹੈ), ਜਿਵੇਂ ਜੁਆਨ ਇਸਤ੍ਰੀ ਨੂੰ (ਆਪਣਾ) ਪਤੀ ਪਿਆਰਾ ਲਗਦਾ ਹੈ, ਤਿਵੇਂ ਮੇਰੇ ਮਨ ਵਿਚ ਸੋਹਣਾ ਰਾਮ ਪਿਆਰਾ ਲਗਦਾ ਹੈ ।੩।

ਜਿਵੇਂ ਬੱਚੇ ਨੂੰ ਦੁਧ , ਪਪੀਹੇ ਦੇ ਮੂੰਹ ਨੂੰ ਮੀਂਹ ਦੀ ਧਾਰ ਅਤੇ ਮੱਛੀ ਨੂੰ ਪਾਣੀ ਪਿਆਰਾ ਲਗਦਾ ਹੈ ਤਿਵੇਂ ਮੇਰੇ ਮਨ ਵਿਚ ਰਾਮ ਪਿਆਰਾ ਲਗਦਾ ਹੈ ।੪।

ਸਾਧਨਾ ਕਰਨ ਵਾਲੇ (ਜੋਗੀ), ਪੁਗੇ ਹੋਏ ਕਰਾਮਾਤੀ ਜੋਗੀ, ਸਾਰੇ ਮੁਨੀ (ਸੋਹਣੇ ਰਾਮ ਦਾ) ਦਰਸ਼ਨ ਚਾਹੁੰਦੇ ਹਨ,ਪਰ ਕਿਸੇ ਵਿਰਲੇ ਨੇ ਹੀ (ਪਰਮੇਸ਼ਰ ਦਾ ਦਰਸ਼ਨ) ਡਿੱਠਾ । (ਹੇ ਪ੍ਰਭੂ!) ਜਿਵੇਂ ਸਾਰੇ ਭਵਨਾ (ਵਿਚ) ਤੇਰਾ ਨਾਮ ਪਿਆਰਾ ਲਗਦਾ ਹੈ ਤਿਵੇਂ ਨਾਮ (ਦੇਵ ਦੇ) ਮਨ ਵਿਚ ਬੀਠੁਲ (ਸ਼ਬਦ ਪਿਆਰਾ) ਲਗਦਾ ਹੈ ।੫।੩।

## ਸਾਰੰਸ਼ ਅਤੇ ਸਿਧਾਂਤ

ਅਨੇਕ ਪ੍ਰਕਾਰ ਦੇ ਦ੍ਰਿਸ਼ਟਾਂਤ ਦੇ ਕੇ ਸਾਨੂੰ ਪ੍ਰਭੂ ਨਾਲ ਪਿਆਰ ਕਰਨ ਦੇ ਸੇਧ ਦਿਤੀ ਹੈ ਕਿਉਂਕ ਪ੍ਰਮਾਤਮਾ ਦੇ ਮਿਲਾਪ ਲਈ ਕੇਵਲ ਪ੍ਰੇਮ ਹੀ ਸਭ ਤੋਂ ਚੰਗਾ ਤੇ ਨਰੋਆ ਸਾਧਨ ਹੈ । ਦਸਮੇਸ਼ ਪਿਤਾ ਜੀ ਦੇ ਬਚਨ ਹਨ :-

ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥

**ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ, ਸਗਲੇ ਜਨਾ ॥ ਕ੍ਰਿਸਨਾ ਤੇ ਜਾਨਊ, ਹਰਿ ਹਰਿ ਨਾਚੰਤੀ ਨਾਚਨਾ ॥੧॥ ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ, ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥ ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥ ਤਰਕੁ ਨ ਚਾ ॥ ਭ੍ਰਮੀਆ ਚਾ ॥ਕੇਸਵਾ ਬਚਉਨੀ, ਅਈਏ ਮਈਏ, ਏਕ ਆਨ ਜੀਉ ॥੨॥ ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ, ਤੁਮਚੇ ਦੁਆਰਾ ॥ ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥**

**ਪਦ ਅਰਥ** : ਪੁਰੀਏ-ਪਰੀ ਪੂਰਨ । ਪੁੰਡਰਕ-(ਪੁੰਡਰੀਕ) ਕੰਵਲ ਫੁਲ । ਵਨਾ-ਬਨ । ਤਾ ਚੇ-ਉਸਦੇ ਭਾਵ (ਕੰਵਲ ਫੁਲਾਂ ਦੇ ਬਨ ਵਿਚ) । ਹੰਸਾ-ਹੰਸ (ਜੀਵ) । ਸਗਲੇ ਜਨਾ-ਸਾਰੇ ਜੀਵ ਜੰਤੂ ।

ਕ੍ਰਿਸਨਾ-ਪ੍ਰੇਰਕ ਹਰੀ ਤੋਂ । ਜਾਨਉ-ਜਾਣੋ । ਨਾਚੰਤੀ ਨਾਚਨਾ-(ਰਚੀ ਹੋਈ) ਸ੍ਰਿਸ਼ਟੀ ਨਚ ਰਹੀ ਹੈ । ਪੁਰਸਾਬਿਰਾ=ਪੁਰਸ+ਆਬਿਰਾ=ਹਰੀ (ਪੁਰਸ਼) ਪ੍ਰਗਟ ਹੋਇਆ। ਅਥੋਨ-ਪਿਛੋਂ। ਪੁਰਸਾਦਮਰਾ=ਪੁਰਸ਼ਾਤ-ਆਮਰ=ਹਰੀ (ਪੁਰਸ਼) ਤੋਂ ਮਾਇਆ (ਕੁਦਰਤਿ) ਪ੍ਰਗਟ ਹੋਈ)। ਅਸਗਾ-ਇਸ (ਮਾਇਆ) ਦਾ । ਅਸ-ਮੇਲ । ਉਸਗਾ-ਉਸ (ਹਰੀ ਦਾ) । ਬਾਗਰਾ-ਬਗੀਚਾ (ਸੰਸਾਰ ਰੂਪੀ) ਸੋਹਣਾ ਜਿਹਾ ਬਾਗ਼ । ਪਿੰਧੀ ਮਹਿ-ਟਿੰਡਾਂ ਵਿਚ । ਸਾਗਰਾ-ਪਾਣੀ । ਨਾਚੰਤੀ-ਨਚਦੀਆਂ ਹਨ । ਗੋਪੀ ਜੰਨਾ-ਜੀਵ ਰੂਪ ਗੋਪੀਆਂ । ਨਈਆ-ਨਾਇਕ (ਮਾਲਕ) ਤੋਂ । ਬੈਰੇ-ਹੋਰ, ਵਖਰੇ । ਕੰਨਾ-ਕੋਈ ਨਹੀਂ ਹੈ । ਤਰਕ-ਨੁਕਤਾਚੀਨੀ । ਨ ਚਾ-ਨਾ ਕਰ । ਭ੍ਰਮੀਆ ਚਾ-ਭਰਮ ਦੂਰ ਕਰ । ਕੇਸਵਾ ਬਚਉਨੀ-ਕੇਸਵ (ਕਰਤਾਰ) ਦੇ ਬਚਨ । ਅਈਏ-ਇਸਤਰੀ। ਮਈਏ-ਮਨੁੱਖ । ਏਕ ਆਨ-ਇਕ ਦੂਜਾ ਭਾਵ ਦੋਵੇਂ ਇਕੋ ਜਿਹੇ ਰਸ । ਜੀਉ-(ਹੇ ਹਰੀ) ਜੀਓ ! ਉਭਕਲੇ-ਉਪਰ ਹੇਠ (ਹੁੰਦੀਆਂ ਹਨ) । ਸੰਸਾਰਾ-ਸੰਸਾਰ (ਰੂਪੀ ਖੂਹ ਵਿਚ) । ਭ੍ਰਮਿ ਭ੍ਰਮਿ-ਭਟਕ ਭਟਕ ਕੇ, ਭਉਂ ਭਉਂ ਕੇ । ਤੁਮ ਚੇ ਦੁਆਰਾ-ਤੇਰੇ ਦੁਆਰੇ ਉਤੇ । ਕੁਨੁ-ਕੌਣ ? ਨਾਮਾ-ਨਾਮ (ਦੇਵ) । ਹੋ ਜੀ-ਹੇ ਜੀ ! ਆਲਾ ਤੇ-ਘਰ ਤੋਂ (ਭਾਵ ਸੰਸਾਰ ਦੇ ਜੰਜਾਲ ਚੋਂ) । ਨਿਵਾਰਣਾ-ਬਚਾ ਲੈਣਾ । ਜਮ ਕਾਰਣਾ-ਜਮਾਂ ਦੇ ਡਰ ਕਾਰਨ ।

**ਅਰਥ:** (ਸਭ ਤੋਂ) ਪਹਿਲਾਂ (ਪਰੀ) ਪੂਰਨ (ਪਰਮਾਤਮਾ ਤੋਂ) ਸਫੈਦ ਕੰਵਲ ਫੁੱਲਾਂ ਦਾ ਬਨ (ਭਾਵ ਸਾਰੀ ਪ੍ਰਕ੍ਰਿਤੀ ਹੋਂਦ ਵਿੱਚ ਆਈ)। ਉਸ (ਕੰਵਲ ਦੀ ਨਾਭੀ ਚੋਂ) ਹੰਸਾ (ਬ੍ਰਹਮਾ, ਫਿਰ ਬ੍ਰਹਮਾ ਤੋਂ) ਸਾਰੇ ਜੀਵ ਹੋਏ । (ਇਸ ਤਰ੍ਹਾਂ ਉਸ) ਪ੍ਰੇਰਕ ਹਰੀ ਤੋਂ ਜਾਣੋਂ (ਇਹ ਰਚੀ ਹੋਈ ਸਾਰੀ) ਸ੍ਰਿਸ਼ਟੀ ਨਚ ਰਹੀ ਹੈ (ਭਾਵ ਆਪਣੀ ਕ੍ਰਿਆ ਕਰ ਰਹੀ) ਹੈ ।੧।

ਪਹਿਲਾਂ ਹਰੀ (ਪੁਰਸ਼) ਪ੍ਰਗਟ ਹੋਇਆ (ਉਸ ਤੋਂ) ਪਿਛੋਂ (ਉਸ) ਹਰੀ (ਅਕਾਲ ਪੁਰਖ) ਦਾ (ਪ੍ਰਕ੍ਰਿਤੀ ਨਾਲ ਮੇਲ ਹੋਇਆ ਹੈ, ਜਿਸ ਤੋਂ) ਹਰੀ ਦਾ (ਇਕ) ਸੋਹਣਾ ਜਿਹਾ ਬਗੀਚਾ (ਭਾਵ ਸੰਸਾਰ ਬਣਿਆ ਅਤੇ ਇਹ ਸੰਸਾਰ ਇਸ ਤਰ੍ਹਾਂ) ਨਚ ਰਿਹਾ ਹੈ (ਜਿਵੇਂ) ਖੂਹ ਦੀਆਂ ਟਿੰਡਾ ਵਿਚ ਪਾਣੀ (ਨਚਦਾ ਹੈ) (ਭਾਵ ਸਾਰੇ ਜੀਵ ਮਾਇਆ ਦੀ ਖੇਡ ਖੇਡ ਰਹੇ ਹਨ) ।੧।ਰਹਾਉ।

(ਜੀਵ ਰੂਪ) ਗੋਪੀਆਂ(ਇਸਤ੍ਰੀਆਂ) ਨਚ ਰਹੀਆਂ ਹਨ (ਪਰ ਉਸ) ਨਾਇਕ (ਮਾਲਕ) ਤੋਂ ਬਿਨਾ (ਵਖਰੇ) ਹੋਰ ਕੋਈ ਨਹੀਂ (ਨਚ ਰਿਹਾ)। (ਹੇ ਭਾਈ ! ਇਸ ਬਚਨ ਤੇ) ਸ਼ਕ ਨਾ ਕਰ (ਸਗੋਂ) ਭਰਮ ਦੂਰ ਕਰ ਦੇ । (ਹਰੇਕ) ਇਸਤਰੀ ਮਰਦ ਵਿੱਚ (ਹੀ ਬੋਲ ਰਹੇ) ਕੇਸਵਾ (ਪਰਮਾਤਮਾ) **ਦੇ ਬਚਨ** (ਹੀ ਬੋਲ ਰਹੇ ਹਨ ਕਿ ਇਹ ਸੰਸਾਰ ਤੇ) ਮੈਂ ਇਕੋ ਜਿਹੇ ਹਾਂ ਭਾਵ ਪਰਮਾਤਮਾ ਹੀ ਸਭ ਵਿਚ ਵਿਆਪਕ ਹੋ ਰਿਹਾ ਹੈ ।੨।

(ਹੇ ਪ੍ਰਭੂ ! ਜਿਵੇਂ ) ਟਿੰਡਾਂ ਸੰਸਾਰ (ਰੂਪ) ਖੂਹ ਵਿਚ ਉਪਰ ਹੇਠ ਹੁੰਦੀਆਂ ਰਹਿੰਦੀਆਂ ਹਨ (ਇਸੇ ਤਰਾਂ ਅਸੀਂ ਜੀਵ ਕਈ ਉਚੀਆਂ ਨੀਵੀਆਂ ਜੂਨਾ ਵਿਚ) ਭਰਮ ਭਟਕ ਕੇ ਤੇਰੇ ਦੁਆਰੇ ਤੇ ਆਏ ਹਾਂ । (ਪ੍ਰਭੂ ਨੇ ਪੁਛਿਆ, ਏਦਾਂ ਗਲਾਂ ਕਰਨ ਵਾਲਾ) ਤੂੰ ਕੌਣ ਹੈਂ? (ਤਾਂ ਉਤਰ ਦਿੱਤਾ) ਮੈਂ ਜੀ ! ਨਾਮਾ (ਨਾਮ ਦੇਵ) ਹਾਂ । (ਤੂੰ ਕੀ ਚਾਹੁੰਦਾ ਹੈਂ?) ਹੇ ਜੀ ! (ਮੈਨੂੰ) ਜਮਾਂ ਦਾ (ਡਰ ਲਗਦਾ ਹੈ, ਇਸ ਲਈ)

ਭਵਜਲ ਸੰਸਾਰ (ਤੋਂ) ਬਚਾ ਲਵੋ ।੩।੪।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਹਰੀ ਦਾ ਹਰਾ-ਭਰਾ ਬਾਗ਼ ਹੈ । ਸਭ ਜੀਆਂ ਵਿਚ ਹਰੀ ਆਪ ਵਸ ਰਿਹਾ ਹੈ । ਸਾਰੀ ਸ੍ਰਿਸ਼ਟੀ ਪ੍ਰਭੂ ਤੋਂ ਪ੍ਰੇਰਨਾ ਲੈ ਰਹੀ ਹੈ । ਸਾਰੀ ਪ੍ਰਕਿਰਤੀ ਪ੍ਰਭੂ ਦੀ ਖੇਡ ਹੈ । ਉਸ ਤੋਂ ਬਿਨਾਂ ਇਸ ਦਾ ਹੋਰ ਕੋਈ ਨਾਇਕ ਨਹੀਂ ਹੈ । ਭਗਤ ਨਾਮ ਦੇਵ ਜੀ ਦੇ ਪਰਮੇਸਰ ਨਾਲ ਪਰਤੱਖ ਰੂਪ ਵਿਚ ਬਚਨ ਕਰਨੇ ਇਸ ਮਾਰਗ ਦੇ ਪਾਂਧੀਆਂ ਲਈ ਚਾਨਣ ਮੁਨਾਰਾ ਹਨ ।

ਇਸ ਸ਼ਬਦ ਵਿਚ ਭਗਤ ਨਾਮ ਦੇਵ ਜੀ ਨੇ ਸ੍ਰਿਸ਼ਟੀ ਦੀ ਉਤਪਤੀ ਬਾਰੇ ਕੁਝ ਪ੍ਰਸ਼ਨ ਤੇ ਕੁਝ ਉਤਰ ਦਿਤੇ ਹਨ । ਪਹਿਲੇ ਪਦੇ ਵਿਚ ਪੌਰਾਣਿਕ ਮਤ ਅਨੁਸਾਰ ਕੰਵਲ ਫੁਲ ਤੋਂ ਬ੍ਰਹਮਾ, ਬ੍ਰਹਮਾ ਤੋਂ ਜੀਵ ਪੈਦਾ ਹੋਏ। ਫਿਰ ਵੇਦਾਂਤ ਵਾਲਾ ਵੀਚਾਰ ਕਿ ਪਹਿਲਾਂ ਪੁਰਸ਼ ਪਰਮਾਤਮਾ ਹੋਇਆ, ਉਸ ਤੋਂ ਮਾਇਆ ਅਤੇ ਫਿਰ ਸੰਸਾਰ ਰੂਪੀ ਬਗੀਚਾ ਜੀਵ ਰੂਪ ਫੁਲਾਂ ਨਾਲ ਪ੍ਰਫੁਲਤ ਹੋਇਆ ।

ਗੁਰਬਾਣੀ ਵਿਚ ਸਾਂਖ, ਵੇਦਾਂਤ, ਪਛਮੀ ਮਤ ਅਤੇ ਹੋਰ ਕਈ ਪ੍ਰਚਲਤ ਖਿਆਲ ਉਦਾਹਰਣ ਵਜੋਂ ਅੰਕਿਤ ਹਨ ਜਿਨ੍ਹਾਂ ਨੂੰ ਅਸੀਂ ਗੁਰਮਤਿ ਦੇ ਤੱਤ ਵੀਚਾਰ ਸਮਝ ਕੇ ਕਈ ਵਾਰੀ ਟਪਲਾ ਖਾਂ ਜਾਂਦੇ ਹਾਂ:--

੧. **ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥** [ਜਪੁ

੨. **ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥** [ਪੰਨਾ ੧੯

੩. **ਕੁਨ ਕੇ ਕਹਿਨੇ ਸੇ ਕੀਆ ਆਲਮ ਬਪਾ ॥** (ਇਕ ਕਵੀ)

ਸਾਂਖ ਮਤ ਵਾਲੇ ਪੁਰਖ ਤੇ ਪ੍ਰਕ੍ਰਿਤੀ ਦੋ ਮੁਢਲੇ ਤੱਤ ਮੰਨਦੇ ਹਨ ਪਰ ਗੁਰੂ ਸਾਹਿਬ 'ਕਹੁ ਨਾਨਕ ਕਰਤੇ ਕੀਆ ਬਾਤ, ਜੋ ਕਿਛੁ ਕਰਣਾ ਸੁ ਕਰਿ ਰਹਿਆ ॥' (ਪੰਨਾ ੪੬੯) ਅਥਵਾ 'ਕਰਣ ਕਾਰਣ ਪ੍ਰਭ ਏਕੁ ਹੈ, ਦੂਸਰ ਨਾਹੀ ਕੋਇ ॥ ਨਾਨਕ, ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥' (ਪੰਨਾ ੨੭੬) ਅਤੇ 'ਤੁਮਾਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਿਥਮ ਸੰਸਾਰਾ ॥ (ਚੌਪਈ ਪਾ. ੧੦) ਕਹਿ ਕੇ ਸੰਤੁਸ਼ਟ ਹਨ ।

ਸਿਧਾਂਤ ਇਹ ਹੈ ਕਿ ਅਲਪੱਗ ਜੀਵ ਸਰਬਗ ਦੀ ਖੇਡ ਨੂੰ ਨਹੀਂ ਸਮਝ ਸਕਦਾ :-

**ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥** [ਪੰਨਾ ੪

ਗੁਰਮਤਿ ਅਨੁਸਾਰ ਸਾਰੀ ਸ੍ਰਿਸ਼ਟੀ ਸਿਰਜਣਹਾਰ ਨੇ ਆਪਣੀ ਇਛਾ ਅਨੁਸਾਰ ਸਾਜੀ ਹੈ, ਕਿਸੇ ਨਾਲ ਸਲਾਹ ਕਰਕੇ ਜਗਤ ਦਾ ਪਸਾਰਾ ਨਹੀਂ ਕੀਤਾ :- ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪੇ ਕਰੈ ॥ (ਪੰ. ੮੬੩) । ਭਗਤ ਕਬੀਰ ਜੀ ਦਾ ਹੇਠ ਲਿਖਿਆ ਬਚਨ ਬਹੁਤ ਕਮਾਲ ਵਾਲਾ ਹੈ:-

**ਕਬੀਰ, ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ ॥** [ਪੰਨਾ ੧੩੭੩

'ਦਾਸੁ ਦੀਵਾਨੀ' ਹਰੇਕ ਜੀਵ ਨਹੀਂ ਹੋ ਸਕਦਾ। ਜਿਹੜਾ ਜੀਵ ਆਪਣੀ ਹੋਂਦ ਮਿਟਾ ਦਿੰਦਾ ਹੈ, ਜਿਵੇਂ ਪਾਣੀ ਵਿਚ ਪਾਣੀ ਰਲ ਜਾਂਦਾ ਹੈ, ਉਸ ਦਾ ਵਖਰਾ ਪਨ ਮੁਕ ਜਾਂਦਾ ਹੈ, ਤਿਵੇ 'ਦਾਸੁ ਦੀਵਾਨੀ' ਦੀ ਜੋਤਿ 'ਪਰਮਜੋਤਿ' ਨਾਲ ਮਿਲ ਕੇ ਇਕ ਮਿਕ ਹੋ ਜਾਂਦੀ ਹੈ, ਉਸ ਦਾ ਕੋਈ ਭਿੰਨ ਭੇਦ ਨਹੀਂ ਰਹਿੰਦਾ।

ਭਗਤ ਜੀ ਨੇ ਅੰਤ ਵਿਚ ਨਿਰਮਲ ਭਉ ਨੂੰ ਮੁਖ ਰਖਦੇ ਹੋਏ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ, ਸਾਨੂੰ ਵੀ ਪ੍ਰੇਰਨਾ ਲੈ ਕੇ ਨਿਤ ਦੀ ਅਰਦਾਸਿ ਵਿੱਚ ਉਹ ਬੇਨਤੀ ਸ਼ਾਮਲ ਕਰਨੀ ਚਾਹੀਦੀ ਹੈ:-

**ਆਲਾ ਤੇ ਨਿਵਾਰਣਾ ਜਮੁ ਕਾਰਣਾ ॥**

**ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥ ਧੰਨਿ ਤੇ ਵੈ ਮੁਨਿ ਜਨ, ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥ ੧॥ ਮੇਰੈ ਮਾਥੈ, ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥ ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ॥ ਦੀਨ ਕਾ ਦਇਆਲੁ, ਮਾਧੌ ਗਰਬ ਪਰਹਾਰੀ ॥ ਚਰਨ ਸਰਨ ਨਾਮਾ, ਬਲਿ ਤਿਹਾਰੀ ॥੨॥੫॥**

**ਪਦ ਅਰਥ** : ਪਤਿਤ ਪਾਵਨ-ਡਿਗਿਆ ਹੋਇਆ (ਪਾਪੀਆਂ) ਨੂੰ ਪਵਿਤਰ ਕਰਨ ਵਾਲਾ। ਮਾਧਉ-ਹੇ ਮਾਇਆ (ਲਛਮੀ)ਦੇ ਪਤੀ ਵਿਸ਼ਨੂੰ ਭਾਵ ਹਰੀ ! ਬਿਰਦੁ-ਸੁਭਾਅ। ਧੰਨਿ-ਧੰਨਤਾ ਯੋਗ। ਤੇ ਵੈ-ਉਹ ਜਨ। ਮੁਨਿ ਜਨ-ਮੁਨੀ, ਰਿਸ਼ੀ ਲੋਕ। ਮੇਰੈ ਮਾਥੈ-ਮੇਰੇ ਮੱਥੇ ਉਤੇ। ਲਾਗੀਲੇ-ਲਗੀ ਹੈ। ਸੁਰਿ ਨਰ-ਉਤਮ ਪੁਰਸ਼। ਮੁਨਿ ਜਨ-ਰਿਸ਼ੀ ਲੋਕ। ਤਿਨਹੂ-ਉਨ੍ਹਾਂ ਤੋਂ। ਦੂਰਿ-ਦੁਰੇਡੇ, ਪਰੇ। ਦੀਨ ਕਾ-ਗਰੀਬਾਂ ਦਾ। ਗਰਬ-ਅਹੰਕਾਰ। ਪਰਹਾਰੀ-ਨਾਸ਼ ਕਰਨ ਵਾਲਾ। ਬਲਿ-ਬਲਿਹਾਰ, ਸਦਕੇ। ਤਿਹਾਰੀ-ਤੁਹਾਥੋਂ।

**ਅਰਥ** : ਹੇ ਮਾਇਆ ਦੇ ਪਤੀ (ਪਰਮਾਤਮਾ!) ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿਤਰ ਕਰਨ ਵਾਲਾ ਤੇਰਾ (ਕਦੀਮੀ) ਸੁਭਾਉ ਹੈ। (ਹੇ ਭਾਈ!) ਓਹ ਮੁਨੀ ਲੋਕ ਧਨਤਾ ਯੋਗ ਹਨ ਜਿਨ੍ਹਾਂ ਨੇ ਮੇਰਾ (ਪਿਆਰਾ) ਹਰੀ ਪ੍ਰਭੂ ਸਿਮਰਿਆ ਹੈ।੧।

(ਹੇ ਭਾਈ!) ਮੇਰੇ ਮੱਥੇ ਉਤੇ (ਉਸ) ਗੋਬਿੰਦ ਦੇ ਚਰਨਾ ਦੀ ਧੂੜੀ ਲਗੀ ਹੈ (ਜਿਹੜੀ ਕਿ) ਉਤਮ ਪੁਰਸ਼ਾਂ (ਅਤੇ) ਰਿਸ਼ੀ ਲੋਕਾਂ ਤੋਂ ਵੀ ਪਰੇ (ਰਹਿੰਦੀ ਹੈ, ਭਾਵ ਉਨ੍ਹਾਂ ਨੂੰ ਭੀ ਛੇਤੀ ਨਸੀਬ ਨਹੀਂ ਹੁੰਦੀ)।੧।ਰਹਾਉ।

ਹੇ ਮਾਧੋ! (ਤੂੰ) ਦੀਨਾਂ ਉਤੇ ਦਇਆ ਕਰਨਾ ਵਾਲਾ ਹੈਂ, ਅਹੰਕਾਰੀਆਂ ਦਾ (ਹੰਕਾਰ)ਨਾਸ਼ ਕਰਨ ਵਾਲਾ ਹੈਂ। (ਮੈਂ) ਨਾਮ ਦੇਵ (ਤੁਹਾਡੀ) ਚਰਨ ਸ਼ਰਨ ਵਿਚ ਹਾਂ (ਅਤੇ) ਤੈਥੋਂ ਬਲਿਹਾਰ (ਜਾਂਦਾ) ਹਾਂ।੨।੫।

## ਸਾਰੰਸ਼ ਅਤੇ ਸਿਧਾਂਤ

ਗੋਬਿੰਦ ਦੇ ਚਰਨਾਂ ਦੀ ਧੂੜ ਮਥੇ ਤੇ ਲਾਉਣ ਨਾਲ ਅਉਗਣਾ ਦੀਆਂ ਜੜ੍ਹਾਂ ਪੁਟੀਆਂ ਜਾਂਦੀਆਂ ਹਨ। ਜਿਨ੍ਹਾਂ ਨੇ ਪਰਮੇਸ਼ਰ ਨੂੰ ਸਿਮਰਿਆ ਹੈ, ਉਨ੍ਹਾਂ ਦੇ ਸਰੀਰ ਵਿਚੋਂ ਗੁਣਾਂ ਦੀ ਸੁਗੰਧੀ ਲਪਟਾਂ ਮਾਰਦੀ ਹੈ।

ਰੋੜੇ ਅਤੇ ਢੀਮ ਹੰਕਾਰ ਦਾ ਪ੍ਰਤੀਕ ਹਨ। ਇਹ ਪੰਥੀਆਂ ਨੂੰ ਦੁਖ ਦੇਣ ਵਾਲੇ ਹਨ ਪਰ ਧੂੜੀ

ਨਿਮਰਤਾ ਦੀ ਪ੍ਰਤੀਕ ਹੈ। ਹੰਕਾਰ ਨਾਲ ਤਾਂ ਹਰ ਕੋਈ ਭਰਿਆ ਹੋਇਆ ਹੈ ਪਰ ਨਿਮਰਤਾ ਦਾ ਗੁਣ ਕਿਸੇ ਵਿਰਲੇ ਗੁਰਮੁਖ ਦੇ ਪਲੇ ਪਿਆ ਹੈ। ਮਿਠਤ ਤੇ ਨੀਵੀਂ ਨੂੰ ਗੁਰੂ ਬਾਬਾ ਜੀ ਨੇ ਗੁਣਾ ਤੇ ਚੰਗਿਆਈਆਂ ਦਾ ਤੱਤ ਦਸਿਆ ਹੈ। ਭਾਈ ਗੁਰਦਾਸ ਜੀ ਨੇ ਗੁਰਮੁਖ ਅੰਦਰ ਅਜੇਹੀ ਭਾਵਨਾ ਦੀ ਹੋਂਦ ਨੂੰ ਇਉਂ ਦਰਸਾਇਆ ਹੈ:-

**ਉਤਮ ਮਧਮ ਨੀਚ ਲਖ, ਗੁਰਮੁਖਿ ਨੀਚਹੁ ਨੀਚ ਸਦਾਏ ॥**
**ਪੈਰੀ ਪੈ ਪਾ ਖਾਕ ਹੋਇ, ਗੁਰਮੁਖਿ ਗੁਰਸਿਖੁ ਆਪੁ ਗਵਾਏ ॥**
**ਸਾਧ ਸੰਗਤਿ ਭਉ ਭਾਉ ਕਰਿ, ਸੇਵਕ ਸੇਵਾ ਕਾਰ ਕਰਾਏ ॥**
**ਮਿਠਾ ਬੋਲਣ ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ॥**
**ਸਬਦਿ ਸੁਰਤਿ ਲਿਵਲੀਣੁ ਹੋ, ਦਰਗਹ ਮਾਣ ਨਿਮਾਣਾ ਪਾਏ ॥**
**ਚਲਣੁ ਜਾਣਿ ਅਜਾਣ ਹੋਇ, ਆਸਾ ਵਿਚਿ ਨਿਰਾਸ ਵਲਾਏ ॥**
**ਗੁਰਮੁਖ ਸੁਖ ਫਲ ਅਲਖ ਲਖਾਏ॥** [ਵਾਰ ਭਾ. ਗੁ: ੮-੨੪

ਇਸ ਵਿਚ ਸ਼ੱਕ ਨਹੀਂ ਕਿ ਕਾਮ ਬਹੁਤ ਬਲਵਾਨ ਹੈ, ਕ੍ਰੋਧ ਅਤੀ ਚੰਡਾਲ ਹੈ, ਅਤੇ ਲੋਭ ਬੜਾ ਭਿਆਨਕ ਹੈ ਜੋ ਜੀਵਨ ਨੂੰ ਗਾਲ ਦੇਂਦਾ ਹੈ ਪਰ ਜਿਸ ਨੂੰ ਗੋਬਿੰਦ ਦੇ ਚਰਨਾਂ ਦੀ ਧੂੜ ਪ੍ਰਾਪਤ ਹੋ ਜਾਦੀ ਹੈ ਉਸ ਦੇ ਸਾਹਮਣੇ ਇਹ ਦੁਰਜਨ ਅਖ ਵੀ ਉਚੀ ਨਹੀਂ ਕਰ ਸਕਦੇ।

ਪਰਮੇਸ਼ਰ ਦਾ ਬਿਰਦ ਪਤਿਤ ਪਾਵਨ ਹੈ। ਇਸ ਅਟਲ ਸਚਾਈ ਦੇ ਗੁਰਬਾਣੀ ਵਿਚ ਅਨੇਕ ਥਾਵਾਂ ਤੇ ਦਰਸ਼ਨ ਹੁੰਦੇ ਹਨ :-

**੧. ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀ ਭੰਨੈ ਘਾਲੇ॥**[ਪੰਨਾ ੭੮੪
**੨. ਪਤਿਤ ਪਾਵਨ ਹਰਿ ਨਾਮਾ ॥ਪੂਰਨ ਸੰਤ ਜਨਾਂ ਕੇ ਕਾਮਾ ॥** [ਪੰਨਾ ੭੭੯

ਸਿਧਾਂਤ ਇਹ ਹੈ ਕਿ ਦੀਨਾਂ ਉਤੇ ਦਇਆ ਕਰਨ ਵਾਲਾ ਪਰਮੇਸ਼ਰ ਹੰਕਾਰੀਆਂ ਨੂੰ ਹਮੇਸ਼ਾਂ ਮਾਰਦਾ ਹੈ ਅਤੇ ਆਪਣੇ ਭਗਤਾਂ ਦੀ ਸਦਾ ਪੈਜ ਰਖਦਾ ਹੈ।

## ਧਨਾਸਰੀ ਭਗਤ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ, ਅਬ ਪਤੀਆਰੁ ਕਿਆ ਕੀਜੈ ॥ ਬਚਨੀ ਤੋਰ, ਮੋਰ ਮਨੁ ਮਾਨੈ, ਜਨ ਕਉ ਪੂਰਨੁ ਦੀਜੈ ॥੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥ ਕਾਰਨ ਕਵਨ ਅਬੋਲ ॥ਰਹਾਉ॥ ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮ੍ਹਾਰੇ ਲੇਖੇ ॥ ਕਹਿ ਰਵਿਦਾਸ, ਆਸ ਲਗਿ ਜੀਵਉ, ਚਿਰੁ ਭਇਓ ਦਰਸਨੁ ਦੇਖੇ ॥੨॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਜਾਉਂ, ਜੀਵਉਂ।

**ਪਦ ਅਰਥ** : ਸਰਿ-ਬਰਾਬਰ। ਪਤੀਆਰੁ-ਪਰਤਾਵਾ, ਆਜ਼ਮਾਇਸ਼। ਤੋਰ-ਤੇਰੇ। ਮੋਰ-ਮੇਰਾ। ਮਾਨੈ-ਮੰਨ ਜਾਏ, ਨਿਸਚਾ ਹੋ ਜਾਏ। ਪੂਰਨ ਦੀਜੈ-ਪੂਰਨਤਾ ਦਿਓ। ਕਾਰਨੇ-ਤੋਂ। ਕਾਰਨ-ਸਬਬ। ਅਬੋਲ-ਨਾ ਬੋਲਣ ਦਾ। ਜੀਵਉ-ਮੈਂ ਜੀਊਂਦਾ ਹਾਂ।

**ਅਰਥ** : (ਹੇ ਪ੍ਰਭੂ !) ਮੇਰੇ ਵਰਗਾ (ਕੋਈ) ਨਿਮਾਣਾ (ਤੇ) ਤੇਰੇ ਵਰਗਾ (ਕੋਈ) ਦਇਆਲੂ ਨਹੀਂ ਹੈ, ਹੁਣ (ਹੋਰ) ਪਰਤਾਵਾ ਕਾਹਦੇ ਲਈ ਕਰੀਏ ? (ਭਾਵ ਕੋਈ ਲੋੜ ਨਹੀਂ ਹੈ)। ਤੇਰੇ ਬਚਨਾ ਵਿੱਚ ਮੇਰਾ ਮਨ ਮੰਨ ਜਾਏ (ਭਾਵ ਜੀਵਨ-ਅਗਵਾਈ ਕਬੂਲਦਾ ਰਹੇ, ਬਸ) ਦਾਸ ਨੂੰ (ਇਹੋ) ਪੂਰਨਤਾ (ਬਖਸ਼) ਦਿਓ।੧।

ਹੇ ਸੋਹਣੇ ਰਾਮ ! ਮੈਂ (ਤੇਰੇ) ਕਾਰਨਾਮਿਆਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ। (ਪਰ ਆਪ ਜੀ ਦਾ ਮੇਰੇ ਨਾਲ) ਨਾਹ ਬੋਲਣ ਦਾ ਕੀ ਕਾਰਨ (ਸਬਬ) ਹੈ ? ।੧।ਰਹਾਉ॥

ਹੇ ਮਾਧੋ ! (ਤੇਰੇ ਨਾਲੋਂ) ਬਹੁਤ ਜਨਮ ਵਿਛੜੇ ਰਹੇ ਸਾਂ (ਪਰ ਹੁਣ) ਇਹ (ਮਨੁਖਾ) ਜਨਮ ਤੁਹਾਡੇ ਲੇਖੇ (ਲਾਇਆ) ਹੈ। ਰਵਿਦਾਸ ਆਖਦਾ ਹੈ (ਕਿ ਹੇ ਮਾਧੋ! ਤੇਰਾ) ਦਰਸ਼ਨ ਕੀਤਿਆਂ ਬਹੁਤ ਚਿਰ ਲੰਘ ਗਿਆ ਹੈ (ਪਰ ਮੈਂ ਤੇਰੇ) ਦਰਸ਼ਨ ਦੀ ਆਸ ਵਿਚ ਲਗ ਕੇ ਜੀਊਂਦਾ (ਪਿਆ) ਹਾਂ (ਕਿਰਪਾ ਕਰੋ, ਮੇਰੇ ਨਾਲ ਰਤਾ ਬੋਲੋ ਤਾਂ ਸਹੀ)।੨।੧।

## ਸਾਰੰਸ਼ ਅਤੇ ਸਿਧਾਂਤ

ਆਪਣੇ ਆਪ ਨੂੰ ਦੀਨ ਅਤੇ ਪਰਮੇਸ਼ਰ ਨੂੰ ਦਇਆਲੂ ਆਖ ਕੇ ਪਰਮੇਸ਼ਰ ਦੀ ਵਡਿਆਈ ਤੇ ਉਸ ਅਗੇ ਬੇਨਤੀ ਕਰਨੀ, ਉਸ ਤੋਂ ਸਦਕੇ ਤੇ ਬਲਿਹਾਰ ਜਾਣਾ ਪ੍ਰਤੱਖ ਰੂਪ ਵਿਚ ਇਹ ਸ਼ਬਦ ਅਨਿੰਨ ਭਗਤੀ-ਪ੍ਰਭਾਵ ਦਾ ਪ੍ਰਤੀਕ ਹੈ। ਕਈ ਜਨਮਾਂ ਦਾ ਵਿਛੋੜਾ ਮਹਿਸੂਸ ਕਰਕੇ ਭਗਤੀ ਵਿੱਚ ਲੀਨ ਹੋਣਾ ਕੋਈ ਛੋਟੀ ਜਿਹੀ ਗਲ ਨਹੀਂ।

ਪਰਮੇਸ਼ਰ ਦਾ ਆਪਣੇ ਭਗਤ ਨੂੰ ਵੇਖ ਕੇ ਭੀ ਨਾ ਬੋਲਣਾ ਇਕ ਵਿਛੋੜੇ ਸਮਾਨ ਹੁੰਦਾ ਹੈ। ਸੋ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੁਣ ਤਕ ਆਪ ਦੇ ਦਰਸ਼ਨ ਦੀ ਆਸਾ ਕਰਕੇ ਜੀਊਂਦਾ ਰਿਹਾ ਅਤੇ ਹੁਣ ਵੀ ਉਸੀ ਆਸ ਦੇ ਸਹਾਰੇ ਜੀ ਰਿਹਾ ਹਾਂ। ਕਿਰਪਾ ਕਰੋ ਦਰਸ਼ਨ ਦੇਹੋ, ਆਪਣੇ ਮੁਖਾਰਬਿੰਦ ਚੋਂ ਕੁਛ ਬਚਨ ਵੀ ਬੋਲੋ, ਤਾਂ ਜੋ ਮਰਾ ਮਨ ਆਪ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਸਦਾ ਸ਼ਾਂਤ ਰਹੇ।

**ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ, ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥ ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੇ ਧਰਉ, ਰਸਨ ਅੰਮ੍ਰਿਤ ਰਾਮਨਾਮ ਭਾਖਉ ॥ ੧ ॥ ਮੇਰੀ ਪ੍ਰੀਤਿ, ਗੋਬਿੰਦ ਸਿਉ ਜਿਨਿ ਘਟੈ ॥ ਮੈ ਤਉ ਮੋਲਿ ਮਹਗੀ ਲਈ, ਜੀਅ ਸਟੈ ॥ ੧ ॥ ਰਹਾਉ ॥ ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ, ਪੈਜ ਰਾਖਹੁ ਰਾਜਾ ਰਾਮ ਮੇਰੀ ॥ ੨ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਉਂ, ਰਾਖਉਂ, ਧਰਉਂ, ਭਾਖਉਂ, ਸਿਉਂ, ਮੈਂ, ਨਹੀਂ।

**ਪਦ ਅਰਥ**: ਸਿਮਰਨ 'ਕਰਉ-ਮੈਂ ਯਾਦ ਕਰਾਂ। ਨੈਨ-ਅਖਾਂ। ਅਵਿਲੋਕਨੋ-ਮੈਂ ਵੇਖਾਂ। ਸ੍ਰਵਨ-ਕੰਨਾਂ ਵਿਚ। ਬਾਨੀ-ਬਾਣੀ। ਸੁ ਜਸੁ-ਸ੍ਰੇਸ਼ਟ ਜਸ। ਪੂਰਿ ਰਾਖਉ-ਮੈਂ ਭਰੀ ਰੱਖਾਂ। ਮਧੁਕਰੁ-ਭੌਰਾ। ਕਰਉ-ਮੈਂ ਬਣਾਵਾਂ। ਧਰਉ-ਮੈਂ ਧਰਾਂ, ਰੱਖਾਂ। ਰਸਨ-ਰਸਨਾ (ਜੀਭ) ਨਾਲ। ਭਾਖਉ-ਮੈਂ ਉਚਾਰਨ ਕਰਾਂ। ਜਿਨਿ ਘਟੈ-ਕਦੇ ਨਾ ਘਟੇ। ਜੀਅ ਸਟੈ-ਜਿੰਦ ਦੇ ਬਦਲੇ। ਭਾਉ-ਪ੍ਰੇਮ। ਨਹੀ ਉਪਜੈ-ਪੈਦਾ ਨਹੀਂ ਹੁੰਦਾ। ਭਾਵ ਬਿਨੁ-ਪ੍ਰੀਤੀ ਤੋਂ ਬਿਨਾ।

**ਅਰਥ** : (ਹੇ ਭਾਈ! ਮੇਰਾ ਦਿਲ ਕਰਦਾ ਹੈ ਕਿ) ਮੈਂ ਚਿਤ (ਵਿਚ ਪ੍ਰਭੂ ਦਾ) ਸਿਮਰਨ ਕਰਾਂ ਅੱਖਾਂ (ਨਾਲ ਉਸ ਦਾ) ਦਰਸ਼ਨ ਵੇਖਾਂ ਅਤੇ ਕੰਨਾ ਵਿਚ ਉਸ ਸ੍ਰਸ਼ਟ ਜਸ ਵਾਲੀ ਬਾਣੀ ਨੂੰ ਭਰੀ ਰਖਾਂ। ਹੇ ਭਾਈ! ਮੈਂ (ਆਪਣੇ) ਮਨ ਨੂੰ ਭੌਰਾ ਬਣਾਵਾਂ, ਕਮਲ (ਫੁਲ ਵਰਗੇ ਪ੍ਰਭੂ ਦੇ ਸੁੰਦਰ) ਚਰਨ (ਆਪਣੇ) ਹਿਰਦੇ ਵਿਚ (ਟਿਕਾ) ਰੱਖਾਂ। ਅਤੇ ਰਸਨਾ ਨਾਲ (ਉਸ ਦਾ) ਅੰਮ੍ਰਿਤ ਨਾਮ ਉਚਾਰਨ ਕਰਾਂ।੧।

(ਹੇ ਭਾਈ!) ਗੋਬਿੰਦ ਨਾਲੋਂ ਮੇਰੀ ਪ੍ਰੀਤ ਕਦੇ ਨਾਹ ਘਟੇ, ਮੈਂ (ਇਹ ਪ੍ਰੀਤਿ) ਬੜੇ ਮਹਿੰਗੇ ਮੁਲ ਨਾਲ ਜਿੰਦ ਦੇ ਬਦਲੇ ਲਈ ਹੈ (ਭਾਵ ਖ਼ਰੀਦੀ ਹੈ)।੧।ਰਹਾਉ।

(ਹੇ ਹਰੀ!) ਸਾਧ ਸੰਗਤ ਕੀਤੇ ਬਿਨਾ (ਸੱਚਾ) ਪ੍ਰੇਮ ਪੈਦਾ ਨਹੀਂ ਹੁੰਦਾ, (ਅਤੇ) ਪ੍ਰੀਤਿ ਤੋਂ ਬਿਨਾ ਤੇਰੀ ਭਗਤੀ ਨਹੀਂ ਹੋ ਸਕਦੀ। ਰਵਿਦਾਸ (ਆਪ) ਹਰੀ ਪਾਸ (ਇਹ) ਬੇਨਤੀ ਕਰਦਾ ਹੈ ਕਿ ਹੇ ਰਾਜਾ ਰਾਮ! ਮੇਰੀ ਇਜ਼ਤ ਰਖ ਲਵੋ (ਭਾਵ ਮੇਰੀ ਪ੍ਰੀਤਿ ਬਣੀ ਰਹੇ)।੨।੨।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਿ ਪੈਸਿਆਂ ਨਾਲ ਖ਼ਰੀਦਿਆ ਨਹੀਂ ਮਿਲਦੀ :-

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ, ਰਾਮੁ ਲੀਆ ਹੈ ਮੋਲਿ ॥** [ਪੰਨਾ ੩੨੭

ਪ੍ਰੀਤਿ ਪ੍ਰਾਪਤ ਕਰਨ ਲਈ ਇਸ ਦੇ ਬਦਲੇ ਜਿੰਦ ਦਾ ਵਟਾ ਸਟਾ ਭੀ ਕਰਨਾ ਪੈਂਦਾ ਹੈ। ਇਤਨੀ ਮਹਿੰਗੀ ਲਈ ਹੋਈ ਪ੍ਰੀਤਿ ਜੇ ਘਟਣ ਲਗ ਜਾਏ ਤਾਂ ਜਿਗਿਆਸੂ ਦੀ ਜੋ ਹਾਲਤ ਹੁੰਦੀ ਹੈ, ਓਹੀ ਜਾਣਦਾ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ :-

**ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮੁ ਜਾਇ, ਤਉ ਡਰਪੈ ਤੇਰੋ ਜਨੁ ॥** [ਪੰਨਾ ੪੮੬

ਸਾਧ ਸੰਗਤ ਤੋਂ ਬਿਨਾਂ ਹਿਰਦੇ ਵਿਚ ਪ੍ਰੇਮ ਪੈਦਾ ਨਹੀਂ ਹੁੰਦਾ, ਇਸ ਲਈ ਮੰਗ ਕੀਤੀ ਹੈ :-

**ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥** [ਪੰਨਾ ੨੯੦

ਪ੍ਰੀਤਿ ਨਾ ਘਟਣ ਲਈ ਹੇਠ ਲਿਖੇ ਸਾਧਨ ਕਰੋ (੧) ਚਿਤ ਨੂੰ ਸਿਮਰਨ ਵਿੱਚ ਲਾਓ। (੨) ਅਖਾਂ ਨੂੰ ਦਰਸ ਪਰਸਨ ਵਾਲੇ ਪਾਸੇ ਲਾਓ। (੩) ਕੰਨਾ ਨੂੰ ਪਰਮੇਸ਼ਰ ਦੀ ਬਾਣੀ ਸੁਣਨ ਤੇ ਲਾਓ। (੪) ਰਸਨਾਂ ਦੁਆਰਾ ਨਾਮ ਜਪੋ।

ਸਿਧਾਂਤ ਇਹ ਹੈ ਕਿ ਕਰਮ ਕਾਂਡ ਤੋਂ ਰਹਿਤ ਹੋ ਕੇ ਮੁਕਤੀ ਮਿਲਦੀ ਹੈ, ਨਾਮ ਸਿਮਰਨ ਤੋਂ ਬਿਨਾ ਸਾਰੇ ਫੋਕਟ ਕਰਮ ਹਨ।

**ਨਾਮੁ ਤੇਰੋ ਆਰਤੀ, ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ, ਝੂਠੇ ਸਗਲ ਪਾਸਾਰੇ ॥ ੧ ॥ ਰਹਾਉ ॥ ਨਾਮੁ ਤੇਰੋ ਆਸਨੋ, ਨਾਮੁ ਤੇਰੋ ਉਰਸਾ, ਨਾਮੁ ਤੇਰਾ ਕੇਸਰੋ, ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ, ਨਾਮੁ ਤੇਰੋ ਚੰਦਨੋ, ਘਸਿ ਜਪੇ ਨਾਮੁ, ਲੇ ਤੁਝਹਿ ਕਉ ਚਾਰੇ ॥ ੧ ॥ ਨਾਮੁ ਤੇਰਾ ਦੀਵਾ, ਨਾਮੁ ਤੇਰੋ ਬਾਤੀ, ਨਾਮੁ ਤੇਰੋ ਤੇਲੁ, ਲੇ ਮਾਹਿ ਪਸਾਰੇ ॥ ਨਾਮ ਤੇਰੇ ਕੀ ਜੋਤਿ ਲਗਾਈ, ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥ ਨਾਮੁ ਤੇਰੋ ਤਾਗਾ, ਨਾਮੁ ਫੂਲ ਮਾਲਾ, ਭਾਰ ਅਠਾਰਹ, ਸਗਲ ਜੂਠਾਰੇ ॥ਤੇਰੋ ਕੀਆ ਤੁਝਹਿ ਕਿਆ ਅਰਪਉ, ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥ ਦਸ ਅਠਾ ਅਠਸਠੇ, ਚਾਰੇ ਖਾਣੀ, ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ, ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥**

**ਪਦ ਅਰਥ :** ਆਰਤੀ-ਥਾਲ ਵਿਚ ਦੀਵੇ ਜਗਾ ਕੇ, ਫੁਲ ਤੇ ਹੋਰ ਸੁਗੰਧੀ ਵਾਲੀ ਸਮਗ੍ਰੀ, ਧੂਪ, ਅਗਰਬਤੀ, ਆਦਿ ਰਖ ਕੇ, ਉਸ ਨੂੰ ਕਿਸੇ ਮੂਰਤੀ ਅਗੇ ਫੇਰਨਾ ਤੇ ਉਸ ਦੀ ਉਸਤਤਿ ਕਰਨੀ, ਆਰਤੀ ਆਖੀ ਜਾਂਦੀ ਹੈ। ਮਜਨੁ-ਇਸ਼ਨਾਨ। ਮੁਰਾਰੇ-ਹੇ ਮੁਰਾਰੀ ! ਪਸਾਰੇ-ਫੈਲਾਓ; ਅਡੰਬਰ। ਆਸਨੋ-ਆਸਣੁ, ਪੂਜਾ ਲਈ ਖ਼ਾਸ ਕਪੜਾ ਵਿਛਾਉਣਾ। ਉਰਸਾ-ਚੰਦਨ ਰਗੜਨ ਵਾਲਾ ਪੱਥਰ। ਕੇਸਰੋ-ਕੇਸਰ। ਲੇ ਛਿਟਕਾਰੇ-ਲੈ ਕੇ ਛਿੜਕਾਈਦਾ ਹੈ। ਅੰਭੁਲਾ-ਪਾਣੀ। ਘਸਿ-ਘਸਾ ਕੇ। ਜਪੇ-ਜਪ ਕੇ। ਚਾਰੇ-ਚੜ੍ਹਾਉਂਦਾ ਹਾਂ। ਪਸਾਰੇ-ਪਾਈਦਾ ਹੈ। ਜੋਤਿ-ਲਾਟ, ਅੱਗ। ਉਜਿਆਰੋ-ਉਜਾਲਾ, ਚਾਨਣ। ਭਵਨ ਸਗਲਾਰੇ-ਸਾਰੇ ਭਵਣਾ (ਬ੍ਰਹਮੰਡਾਂ) ਵਿਚ। ਤਾਗਾ-ਧਾਗਾ। ਫੂਲ ਮਾਲਾ-ਫੁੱਲਾਂ ਦੀ ਮਾਲਾ। ਭਾਰ ਅਠਾਰਹ-ਅਠਾਰਾਂ ਭਾਰ ਬਨਾਸਪਤੀ। ਜੂਠਾਰੇ-ਜੂਠੇ। ਕਿਆ ਅਰਪਉ-ਕੀ ਅਰਪਨ (ਭੇਟਾ) ਕਰਾਂ ? ਚਵਰ-ਚੌਰ। ਢੋਲਾਰੇ-ਢੁਲਾਉਣ (ਝੁਲਾਉਣ) ਵਾਲਾ। ਦਸ ਅਠਾ-੧੦+੮=੧੮ ਅਠਾਰਾਂ (ਪੁਰਾਣ)। ਅਠਸਠੇ-ਅਠਾਹਠ ੮+੬੦=੬੮ (ਤੀਰਥ)। ਚਾਰੇ ਖਾਣੀ-ਅੰਡਜ, ਜੇਰਜ, ਉਤਭਜ, ਸੇਤਜ। ਇਹੈ ਵਰਤਣਿ-ਇਸੇ ਵਰਤਣ ਵਲੇਵੇ (ਭਾਵ ਪਰਚਾਵੇ) ਵਿਚ ਹਰਿ ਸਿਉ-ਹਰੀ ਪਾਸ। ਭੋਗ-ਪਰਸ਼ਾਦ।

**ਅਰਥ :** ਹੇ ਮੁਰਾਰੀ (ਵਾਹਿਗੁਰੂ ! ਮੇਰੇ ਲਈ) ਤੇਰਾ ਨਾਮ ਹੀ ਆਰਤੀ (ਅਤੇ) ਇਸ਼ਨਾਨ ਹੈ। (ਆਪ) ਹਰੀ ਦੇ ਨਾਮ ਤੋਂ ਬਿਨਾ ਸਾਰੇ ਪਸਾਰੇ (ਅਡੰਬਰ) ਕੂੜੇ ਹਨ।੧।ਰਹਾਉ।

(ਹੇ ਪ੍ਰਭੂ !) ਤੇਰਾ ਨਾਮ (ਹੀ ਮੇਰੇ ਲਈ) ਆਸਣ ਹੈ, ਤੇਰਾ ਨਾਮ ਹੀ ਪੱਥਰ ਦੀ ਸਿਲਾ ਹੈ, ਤੇਰਾ ਨਾਮ ਹੀ ਕੇਸਰ ਲੈ ਕੇ ਛਿੜਕਾਈਦਾ ਹੈ। ਤੇਰਾ ਨਾਮ ਹੀ ਪਾਣੀ ਹੈ, ਤੇਰਾ ਨਾਮ ਹੀ ਚੰਦਨ ਹੈ। ਤੇਰੇ ਨਾਮ ਨੂੰ ਜਪਣਾ(ਏਹੀ)ਚੰਦਨ ਦਾ ਘਸਣਾ ਹੈ। (ਇਹ ਚੰਦਨ ਘਸਾ ਕੇ)ਲੈ ਕੇ ਤੈਨੂੰ ਹੀ ਚੜ੍ਹਾਉਂਦਾ ਹਾਂ।੧।

(ਹੇ ਪ੍ਰਭੂ !) ਤੇਰਾ ਨਾਮ ਹੀ ਦੀਵਾ ਹੈ, ਤੇਰਾ ਨਾਮ ਹੀ (ਦੀਵੇ ਵਿਚ) ਬਤੀ ਹੈ, ਤੇਰਾ ਨਾਮ ਹੀ ਲੈ ਕੇ (ਉਸ ਦੀਵੇ ਵਿਚ) ਤੇਲ ਪਾਇਆ ਹੈ। ਤੇਰੇ ਨਾਮ ਦੀ ਹੀ (ਉਸ ਬਤੀ ਨੂੰ) ਅੱਗ ਲਾਈ ਹੈ (ਜਿਸ

ਕਰਕੇ) ਸਾਰੇ ਭਵਣਾਂ (ਖੰਡਾਂ ਬ੍ਰਹਮੰਡਾਂ ਵਿਚ ਨਾਮ ਰੂਪੀ) ਚਾਨਣ (ਪ੍ਰਕਾਸ਼) ਹੋ ਗਿਆ ਹੈ ।੨।

(ਹੇ ਪ੍ਰਭੂ !) ਤੇਰਾ ਨਾਮ ਹੀ ਧਾਗਾ ਹੈ ਤੇਰਾ ਨਾਮ ਹੀ ਫੁੱਲਾਂ ਦੀ ਮਾਲਾ ਹੈ (ਕਿਉਂਕਿ ਹੋਰ) ਅਠਾਰਾਂ ਭਾਰ (ਬਨਾਸਪਤੀ ਦੇ) ਸਾਰੇ ਹੀ ਜੂਠੇ ਹਨ । (ਹੇ ਪ੍ਰਭੂ! ਸਭ ਕੁਝ) ਤੇਰਾ ਪੈਦਾ ਕੀਤਾ ਹੋਇਆ ਹੈ । (ਮੈਂ) ਤੈਨੂੰ (ਆਪਣੇ ਪਾਸੋਂ) ਕਿਹੜਾ (ਪਦਾਰਥ) ਅਰਪਨ ਕਰਾਂ ? ਤੇਰਾ ਨਾਮ ਹੀ ਚਵਰ ਹੈ ਅਤੇ ਉਸ ਚੌਰ ਨੂੰ ਤੂੰ ਹੀ ਝੁਲਾਉਣ ਵਾਲਾ ਹੈਂ ।੩।

ਅਠਾਰਾਂ (ਪੁਰਾਣ), ਅਠਾਹਠ (ਤੀਰਥ ਅਤੇ) ਚਾਰੇ ਖਾਣੀਆਂ ਭਾਵ ਸਾਰਾ ਸੰਸਾਰ ਇਸੇ ਵਾਤਾਵਰਣ (ਵਲੇਵੇ, ਪਰਚਾਵੇ) ਵਿਚ ਲੱਗਾ ਹੋਇਆ, ਭਾਵ ਖਚਿਤ ਹੈ । ਰਵਿਦਾਸ (ਭਗਤ) ਆਖਦਾ ਹੈ (ਹੇ ਪ੍ਰਭੂ !) ਤੇਰਾ ਨਾਮ ਹੀ (ਮੇਰੇ ਲਈ) ਆਰਤੀ ਹੈ (ਅਤੇ) ਮੇਰੇ ਵਲੋਂ ਸਤਿਨਾਮ (ਜਪਣਾ ਹੀ) ਤੁਹਾਡੇ ਲਈ ਭੋਗ ਹੈ ।੪।੩।

## ਸਾਰੰਸ਼ ਅਤੇ ਸਿਧਾਂਤ

ਹਿੰਦੂ ਧਰਮ ਵਿਚ ਆਰਤੀ ਕਰਨ ਦਾ ਢੰਗ ਗੁਰਮਤਿ ਨਾਲ ਮੇਲ ਨਹੀਂ ਖਾਂਦਾ । ਓਹ ਥਾਲ ਵਿਚ ਦੀਵੇ ਜਗਾ ਕੇ ਰਖਦੇ ਹਨ, ਧੂਪ ਧੁਖਾ ਕੇ ਮੂਰਤੀ ਦੀ ਆਰਤੀ ਕਰਦੇ ਹਨ, ਫੂਲ ਸੁਟਦੇ ਹਨ । ਭਗਤ ਜੀ ਜਿਸ ਆਰਤੀ ਦਾ ਜ਼ਿਕਰ ਕਰਦੇ ਹਨ ਉਸ ਵਿਚ ਨਾਮ ਤੋਂ ਬਿਨਾ ਕੋਈ ਸਮਗਰੀ ਤੇ ਪਰਸ਼ਾਦ ਭੇਟਾ ਨਹੀਂ ਕੀਤੇ ਜਾਂਦੇ । ਜਲ, ਫੁੱਲ ਦੁੱਧ ਸਭ ਕੁਝ ਹੀ ਜੂਠਾ ਹੈ । ਫਿਰ ਆਖਦੇ ਹਨ, ਹੇ ਪ੍ਰਭੂ! ਸਭ ਵਸਤੂਆਂ ਤੇਰੀਆਂ ਹੀ ਪੈਦਾ ਕੀਤੀਆਂ ਹੋਈਆਂ ਹਨ, ਪਰ ਜੂਠੀਆਂ ਹਨ । ਫਿਰ ਤੇਰੇ ਅਗੇ ਕੀ ਭੇਟਾ ਕਰੀਏ ? ਤੇਰਾ ਨਾਮ ਹੀ ਤੇਰੀ ਭੇਟ ਹੈ । ਹੋਰ ਕਿਸੇ ਪਦਾਰਥਾਂ ਦਾ ਭੋਗ ਲਵਾਉਣ ਦੀ ਲੋੜ ਹੀ ਨਹੀਂ, 'ਸਤਿਨਾਮ ਸਤਿਨਾਮ' ਸਿਮਰਨਾ ਹੀ ਤੇਰਾ ਖਾਣਾ (ਪਰਸ਼ਾਦ) ਹੈ ।

ਖ਼ਾਲਸਾ ਪੰਥ ਵਿਚ ਦੀਵਿਆਂ ਵਾਲੀ ਆਰਤੀ ਦੀ ਕੋਈ ਪਰੰਪਰਾ ਨਹੀਂ ਹੈ । ਖ਼ਾਲਸਾ ਆਨ ਮਤਾਂ ਤੋਂ ਨਿਆਰਾ ਹੈ। ਮਹਾਨ ਪਵਿਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਜਿਥੇ ਅਠੇ ਪਹਿਰ ਗੁਰਬਾਣੀ ਦਾ ਕੀਰਤਨ ਹੁੰਦਾ ਹੈ ਉਥੇ ਦੀਵੇ ਬਾਲ ਕੇ ਥਾਲ ਵਿੱਚ ਰਖ ਕੇ, ਥਾਲ ਨੂੰ ਭਵਾ ਕੇ ਆਰਤੀ ਕਰਨ ਦੀ ਪੁਰਾਤਨ ਟਹਿਲੀਆਂ ਦੇ ਗੁਰਪੁਰੀ ਸਿਧਾਰਣ ਮਗਰੋਂ ਉਨ੍ਹਾਂ ਦੀ ਥਾਂ ਲਗੇ ਪੁਜਾਰੀਆਂ ਤੇ ਮਹੰਤਾਂ ਨੇ, ਆਨ ਮਤੀ ਮਹੰਤਾਂ ਦੇ ਪ੍ਰਭਾਵ ਹੇਠਾਂ ਸੰਧਿਆਂ ਸਮੇਂ ਪਾਠ ਕਰਨ ਮਗਰੋਂ ਆਰੰਭ ਕਰਨ ਦੀ ਕੁਰੀਤੀ ਚਲਾਈ ਸੀ । ਮਹੰਤ ਲੋਕ ਬ੍ਰਾਹਮਣਵਾਦੀ ਪ੍ਰਭਾਵ ਹੇਠਾਂ ਲੋਕਾਂ ਵਿਚ ਪ੍ਰਚਾਰ ਕਰਦੇ ਸਨ ਕਿ ਸੰਧਿਆਂ ਸਮੇਂ ਥਾਲੀ ਵਿਚ ਲਟ ਲਟ ਕਰਦੇ ਦੀਵੇ ਕਿਤਨੇ ਸੁੰਦਰ ਲਗਦੇ ਹਨ,ਮਨ ਨੂੰ ਮੋਹਦੇ ਹਨ, ਮੰਦਰ ਦੀ ਸ਼ੋਭਾ ਵਧਾਉਂਦੇ ਹਨ । ਜਦੋਂ ਮੰਦਰ ਵਿਚ ਘੰਟੇ ਵਜਦੇ ਤੇ ਧੂਪ ਜਗਦੇ ਹੋਣ ਤਾਂ ਧੂਪੀਏ ਇਨ੍ਹਾਂ ਤੋਂ ਕਿਵੇਂ ਪਿਛੇ ਰਹਿ ਸਕਦੇ ਸਨ ? ਇਨ੍ਹਾਂ ਨੇ ਦੀਵਿਆਂ ਦੇ ਨਾਲ ਨਾਲ ਮੋਮ ਬਤੀਆਂ ਜਗਾਉਣ ਦੀ ਲਹਿਰ ਵੀ ਚਲਾ ਦਿਤੀ । ਦੀਵੇ-ਪਖੀਏ ਇਹ ਪ੍ਰਚਾਰਨ ਲਗ ਪਏ ਕਿ ਦੀਵੇ ਜਗਾਉਣ ਨਾਲ ਰੌਣਕ ਵਧਦੀ ਹੈ,ਲੋਕਾਂ ਵਿਚ ਚਾ ਪੈਦਾ ਹੁੰਦਾ ਹੈ, ਲੋਕੀਂ ਮੱਥਾ ਟੇਕਣ ਆਉਂਦੇ ਹਨ, ਮਾਇਆ ਭੇਟਾ ਚੜ੍ਹਾਉਂਦੇ ਹਨ, ਇਤਿਆਦਿਕ ਕਈ ਚਿਕਨੀਆਂ ਚੋਪੜੀਆਂ ਗਲਾਂ ਕਰਕੇ ਨਿਰਮਲੇ ਤੇ ਉਦਾਸੀ ਸਾਧਾਂ ਨੇ

ਦੀਵਿਆਂ ਵਾਲੀ ਆਰਤੀ ਕਰਨ ਦਾ ਅਡੰਬਰ ਰਚਾਈ ਰਖਿਆ ਤੇ ਹੁਣ ਵੀ ਕਈ ਥਾਵਾਂ ਤੇ ਇਹੋ ਕੁਝ ਹੋ ਰਿਹਾ ਹੈ। ਇਹੋ ਕਾਰਨ ਹੈ ਕਿ ਤਖਤ ਸ੍ਰੀ ਪਟਨਾ ਸਾਹਿਬ ਅਤੇ ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਹੁਣ ਤਕ ਇਹ 'ਕੁਰੀਤੀ' ਦੂਰ ਨਹੀਂ ਹੋ ਸਕੀ।

ਸੂਝਵਾਨ ਪਾਠਕ ਇਸ ਬਾਰੇ ਸੋਚਣ, ਕੀ ਦੀਵਿਆਂ ਦੀ ਰੋਸ਼ਨਾਈ ਤੇ ਸੁੰਦਰਤਾਈ ਧਰਮ ਵਿਚ ਸਹਾਈ ਹੋ ਸਕਦੀ ਹੈ ? ਕੀ ਦੋ ਰੋਟੀਆਂ ਜਿਤਨੇ ਆਟੇ ਦੇ ਪੇੜੇ, ਦੇਸੀ ਘਿਉ ਅਤੇ ਜੋਤਿ ਲਈ ਹੋਰ ਸਮਗ੍ਰੀ ਸਭ ਵਿਅਰਥ ਨਹੀਂ ਜਾਂਦੀ ? ਇਹੋ ਆਟਾ ਤੇ ਘਿਉ ਜੇ ਕਿਸੇ ਬਿਹੰਗਮ ਜਾਂ ਲੋੜਵੰਦ ਨੂੰ ਛਕਾਇਆ ਜਾਏ ਤਾਂ ਕੋਈ ਲਾਭ ਪੁੱਜੇ, ਗ੍ਰੰਥੀ ਸਿੰਘ ਛਕੇ, ਚੰਗੀ ਤਰ੍ਹਾਂ ਸੇਵਾ ਕਰੇ। ਆਟਾ, ਕੁਤਿਆਂ ਨੂੰ ਪਾ ਦਿਤਾ, ਧੂਪ ਤੇ ਘਿਉ ਦੇ ਧੂੰਏ ਨਾਲ ਅੱਖਾਂ ਖ਼ਰਾਬ ਕਰ ਲਈਆਂ, ਦਸੋ, ਇਸ ਵਿਚ ਕਿਹੜੀ ਵਡਿਆਈ ਹੈ?। ਵਾਹਿਗੁਰੂ ਜੀ ਦਾ ਸ਼ੁਕਰ ਹੈ ਕਿ ਗੁਰਦੁਆਰਿਆਂ ਵਿੱਚ ਅਜਿਹੀ ਆਰਤੀ ਬੰਦ ਹੋ ਗਈ ਹੈ।

## ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ॥

**ੴ ਸਤਿਗੁਰ ਪ੍ਰਸਾਦਿ ॥ ਨਾਰਾਇਣ ਨਿੰਦਸਿ ਕਾਇ, ਭੂਲੀ ਗਵਾਰੀ ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥ ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ ॥ਕੁਲ ਜਨ ਮਧੇ ਮਿਲ੍ਹਿੋ ਸਾਰਗਪਾਨ ਰੇ ॥ ਕਰਮ ਕਰਿ ਕਲੰਕੁ, ਮਫੀਟਸਿ ਰੀ ॥ ੧ ॥ ਬਿਸ੍ਵ ਕਾ ਦੀਪਕ ਸ੍ਵਾਮੀ, ਤਾ ਚੇ ਰੇ ਸੁਆਰਥੀ, ਪੰਖੀ ਰਾਇ ਗਰੁੜ ਤਾਚੇ ਬਾਧਵਾ ॥ ਕਰਮ ਕਰਿ, ਅਰੁਣ ਪਿੰਗੁਲਾ ਰੀ ॥ ੨ ॥ ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ, ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ ॥ ਕਰਮ ਕਰਿ ਕਪਾਲੁ, ਮਫੀਟਸਿ ਰੀ ॥ ੩ ॥ ਅੰਮ੍ਰਿਤ, ਸਸੀਅ, ਧੇਨ, ਲਛਿਮੀ, ਕਲਪ ਤਰ ਸਿਖਰਿ, ਸੁਨਾਗਰ ਨਦੀ ਚੇ ਨਾਥੰ ॥ ਕਰਮ ਕਰਿ ਖਾਰੁ, ਮਫੀਟਸਿ ਰੀ ॥ ੪ ॥ ਦਾਧੀਲੇ ਲੰਕਾ ਗੜ, ਉਪਾੜੀਲੇ ਰਾਵਣ ਬਣੁ, ਸਲਿ ਬਿਸਲਿ ਆਣਿ, ਤੋਖੀਲੇ ਹਰੀ ॥ ਕਰਮ ਕਰਿ ਕਛਉਟੀ,ਮਫੀਟਸਿ ਰੀ ॥੫॥ ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰ ਗੇਹਣਿ! ਤਾਚੇ ਮੋਹਿ ਜਾਪੀਅਲੇ ਰਾਮਚੇ ਨਾਮੰ॥ ਬਦਤਿ ਤ੍ਰਿਲੋਚਨ ਰਾਮ ਜੀ॥੬॥੧॥**

ਉਚਾਰਨ ਸੇਧ

**ਫੁਟਕਲ** :੧)'ਮਫੀਟ ਸਿਰੀ' ਪਾਠ ਕਰਨਾ ਅਸ਼ੁੱਧ ਹੈ। ੨)'ਤਾਚੇ' ਨੂੰ 'ਤਾ ਚੇ' ਪਦ ਛੇਦ ਕਰਨਾ ਹੈ। ੩) 'ਸ੍ਵਾਮੀ' ਨੂੰ 'ਸੁਆਮੀ' ਅਤੇ 'ਬਾਧਵਾ' ਨੂੰ 'ਬਾਂਧਵਾ' ਬਿੰਦੀ ਸਹਿਤ ਉਚਾਰਨਾ ਹੈ।

**ਪਦ ਅਰਥ** : ਨਿੰਦਸਿ ਕਾਇ-ਕਿਉਂ ਨਿੰਦਾ ਕਰਦੀ ਹੈਂ? । ਭੂਲੀ ਗਵਾਰੀ-ਹੇ ਭੁੱਲੀ ਹੋਈ ਮੂਰਖ ਇਸਤ੍ਰੀ! ਦੁਕ੍ਰਿਤੁ-ਮੰਦਾ (ਭਾਵ ਦੁਖ)। ਸੁਕ੍ਰਿਤੁ-ਚੰਗਾ (ਭਾਵ ਸੁਖ) । ਥਾਰੋ-ਤੇਰੇ । ਰੀ-ਹੇ (ਜੀਵ ਇਸਤ੍ਰੀ!)। ਸੰਕਰਾ ਮਸਤਕਿ-ਸ਼ਿਵ ਜੀ ਦੇ ਮੱਥੇ ਉਤੇ । ਬਸਤਾ-ਵਸਦਾ ਹੈ । ਸੁਰਸਰੀ-ਗੰਗਾ । ਰੇ-ਹੇ ਭਾਈ ਕੁਲ ਜਨ

ਮਧੇ-(ਉਥੇ) ਜਨ ਦੀ ਕੁਲ (ਖ਼ਾਨਦਾਨ) ਵਿਚ। ਮਿਲ੍ਹੋ-ਆ ਮਿਲਿਆ। ਸਾਰਗਪਾਨ-ਹਥ ਵਿਚ ਧਨੁਖ ਧਾਰਨ ਵਾਲਾ ਵਿਸ਼ਨੂੰ ਜਿਸ ਨੇ ਕ੍ਰਿਸ਼ਨ ਜੀ ਦਾ ਅਵਤਾਰ ਧਾਰਿਆ। ਕਰਮ ਕਰਿ-ਕਰਮਾਂ ਕਰਕੇ। ਕਲੰਕੁ-ਦਾਗ਼। ਮਫੀਟਸਿ-ਨਹੀਂ ਮਿਟਦਾ (ਇਥੇ ਉਸ ਕਲੰਕ ਵਲ ਇਸ਼ਾਰਾ ਹੈ ਜੋ ਚੰਦ੍ਰਮਾ ਨੂੰ ਗੌਤਮ ਰਿਖੀ ਦੀ ਇਸਤ੍ਰੀ ਦਾ ਸਤ ਭੰਗ ਕਰਨ ਵਿਚ ਸਹਾਇਤਾ ਦਿੰਦਾ ਰਿਹਾ) ।੧। ਬਿਸ੍ਵ ਕਾ ਦੀਪਕ-ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਦੀਵਾ। ਤਾ ਚੇ-ਉਸ ਦੇ। ਸੁਆਰਥੀ-ਰਥਵਾਹੀ। ਪੰਖੀ ਰਾਇ ਗਰੁੜ-ਪੰਛੀਆਂ ਦਾ ਰਾਜਾ ਗਰੁੜ। ਤਾ ਚੇ ਬਾਧਵਾ-ਉਸ ਦੇ ਭਰਾ। ਅਰੁਣ-(ਭਾਵ) ਰਥਵਾਹੀ। ਅਰੁਣ ਦਾ ਮਾਲਕ ਸੂਰਜ ਸੰਸਾਰ ਦਾ ਦੀਵਾ ਹੈ ਅਤੇ ਭਰਾ ਗਰੁੜ ਪੰਛੀਆਂ ਦਾ ਰਾਜਾ ਹੈ ।ਪਰ ਕਰਮਾਂ ਕਰਕੇ ਅਰੁਣ ਲੂਲ੍ਹਾ ਹੋਇਆ। ਹਰੁਣ ਨੇ ਬੀਂਡੇ ਦੇ ਪੈਰ ਭੰਨ ਕੇ ਸੀਖ ਉਤੇ ਭਵਾਇਆ ਸੀ ।੨। ਪਾਤਿਕ-ਪਾਪ। ਹਰਤਾ-ਨਾਸ਼ ਕਰਨ ਵਾਲਾ। ਤ੍ਰਿਭਵਣ ਨਾਥੁ-ਤਿੰਨਾ ਲੋਕਾਂ ਦਾ ਮਾਲਕ। ਤੀਰਥਿ ਤੀਰਥਿ ਭ੍ਰਮਤਾ-ਹਰੇਕ ਤੀਰਥ ਉਤੇ ਭਉਂਦਾ ਫਿਰਿਆ। ਲਹੈ ਨ-ਨਹੀਂ ਲਭ ਸਕਦਾ। ਪਾਰੁ-ਅੰਤ। ਕਪਾਲੁ-ਖੋਪਰੀ ।੩। ਸਸੀਅ-ਚੰਦ੍ਰਮਾ। ਧੇਨ-(ਕਾਮ ਧੇਨ) ਗਊ। ਲਛਿਮੀ-ਮਾਇਆ। ਕਲਪ ਤਰ-ਕਲਪ ਬ੍ਰਿਛ। ਸਿਖਰਿ-ਲੰਮੇ ਕੰਨਾ ਵਾਲਾ, ਸਤ ਮੂੰਹਾ ਘੋੜਾ। ਸੁਨਾਗਰ-ਬਹੁਤ ਸਿਆਣਾ ਭਾਵ ਧਨੰਤਰ ਵੈਦ। ਨਦੀ ਚ ਨਾਥ-ਨਦੀਆਂ ਦੇ ਮਾਲਕ ।ਖਾਰ-ਖਾਰਾਪਨ ।੪। ਦਾਧੀ ਲੇ-ਸਾੜ ਦਿਤਾ। ਲੰਕਾ ਗੜ-ਲੰਕਾ ਦਾ ਕਿਲ੍ਹਾ। ਉਪਾੜੀਲੇ-ਪੁੱਟ ਦਿੱਤਾ, ਉਜਾੜ ਦਿਤਾ। ਰਾਵਣ ਬਣੁ-ਰਾਵਨ ਦਾ ਬਾਗ। ਸਲਿ-ਪੀੜਾ। ਬਿਸਲਿ-ਪੀੜ ਦੂਰ ਕਰਨ ਵਾਲੀ (ਬੂਟੀ)। ਆਨਿ-ਲਿਆ ਕੇ। ਤੋਖੀ ਲੇ-ਖ਼ੁੱਸ਼ ਕੀਤਾ। ਕਛਉਟੀ-ਛੋਟਾ ਕੱਛਾ ਲੰਗੋਟੀ। ਪੂਰਬਲੇ ਕ੍ਰਿਤ ਕਰਮੁ-ਪਿਛਲੇ ਕੀਤੇ ਕਰਮਾਂ ਦਾ ਫਲ। ਨ ਮਿਟੇ-ਨਹੀਂ ਖ਼ਤਮ ਹੋਇਆ। ਰੀ ਘਰ ਗੇਹਨਿ-ਹੇ ਮੇਰੇ ਘਰ ਦੀ ਇਸਤ੍ਰੀਏ !। ਤਾਚੇ-ਇਸ ਕਰਕੇ। ਜਾਪੀਅਲੇ-ਜਪਦਾ ਹਾਂ। ਰਾਮ ਚੇ ਨਾਮੰ-ਰਾਮ ਦਾ ਨਾਮ। ਬਦਤਿ-ਆਖਦਾ ਹੈ।

**ਅਰਥ** : (ਹੇ ਭੁੱਲੀ ਹੋਈ ਮੂਰਖ (ਇਸਤ੍ਰੀ ! ਤੂੰ) ਪਰਮੇਸ਼ਰ ਦੀ ਕਿਉਂ ਨਿੰਦਾ ਕਰਦੀ ਹੈਂ ? ਦੁਖ ਤੇ ਸੁਖ ਤੇਰੇ ਪਾਪ ਤੇ ਪੁੰਨ ਕਰਮਾਂ ਦਾ ਫਲ ਹੈ ।੧।ਰਹਾਉ।

(ਹੇ ਇਸਤ੍ਰੀ! ਜੋ ਚੰਦ੍ਰਮਾ) ਸ਼ਿਵਜੀ ਦੇ ਮੱਥੇ ਉਤੇ ਵਸਦਾ ਹੈ (ਅਤੇ ਹਰ ਵੇਲੇ) ਗੰਗਾਂ ਵਿਚ ਇਸ਼ਨਾਨ ਕਰਦਾ ਹੈ, (ਫਿਰ ਜਿਸ ਚੰਦ੍ਰਮਾ ਦੀ) ਕੁਲ ਦੇ ਜਨਾ ਵਿਚ, ਹਥ ਵਿਚ ਧਨੁਖ ਧਾਰਨ ਵਾਲਾ ਵਿਸ਼ਨੂੰ ਮਿਲਿਆ ਜਿਸ ਨੇ ਕ੍ਰਿਸ਼ਨ ਜੀ ਦਾ ਅਵਤਾਰ ਧਾਰਿਆ (ਪ੍ਰਗਟ ਹੋਇਆ), ਉਸ ਚੰਦ੍ਰਮਾਂ ਦਾ (ਪਾਪ) ਕਰਮ (ਜੋ ਗੌਤਮ ਰਿਖੀ ਦੀ ਇਸਤ੍ਰੀ ਦਾ ਮਿਲਾਪ ਇੰਦਰ ਨਾਲ ਕਰਾਉਣ ਵਿਚ ਸਹਾਇਤਾ ਕੀਤੀ, ਇਸ) ਕਰਮ ਕਰਕੇ (ਉਸ) ਕਲੰਕ ਦਾ (ਫਲ) ਨਹੀਂ ਮਿਟਦਾ। (ਭਾਵ ਚੰਦ੍ਰਮਾ ਦੇ ਕਰਮਾਂ ਦਾ ਫਲ ਸ਼ਿਵਜੀ, ਗੰਗਾ ਇਸ਼ਨਾਨ ਤੇ ਵਿਸ਼ਨੂੰ ਦੂਰ ਨਹੀਂ ਕਰ ਸਕੇ, ਉਹ ਜਿਉਂ ਦਾ ਤਿਉਂ ਕਾਇਮ ਹੈ) ।੩।

(ਹੋਰ ਸੁਣ) ਸਾਰੇ ਜਗਤ ਦਾ ਦੀਵਾ ਭਾਵ ਸੂਰਜ (ਜੋ ਪ੍ਰਕਾਸ਼ ਕਰਦਾ ਹੈ) ਉਸ ਦੇ ਰਥ ਨੂੰ ਚਲਾਉਣ ਵਾਲਾ ਰਥਵਾਹੀ ਅਤੇ ਸਾਰੇ ਪੰਛੀਆਂ ਦਾ ਰਾਜਾ ਗਰੁੜ ਉਸਦਾ ਭਰਾ ਹੋਇਆ ਹੈ, (ਪ੍ਰੰਤੂ) ਅਰੁਣ (ਆਪਣੇ ਕੀਤੇ) ਕਰਮਾਂ ਕਰਕੇ ਪਿੰਗਲਾ ਹੈ। ਸੂਰਜ ਸਾਰੇ ਜਗਤ ਨੂੰ ਰੌਸ਼ਨੀ ਦਿੰਦਾ ਹੈ ਪਰ

ਆਪਣੇ ਰਥਵਾਹੀ ਦਾ ਪਿੰਗਲਾ-ਪਨ ਦੂਰ ਨਹੀਂ ਕਰ ਸਕਿਆ। ਗਰੁੜ ਜੋ ਵਿਸ਼ਨੂੰ ਜੀ ਦਾ ਘੋੜਾ ਉਹ ਵੀ ਆਪਣੇ ਭਰਾ ਦਾ ਪਿੰਗਲਾ ਪਨ ਦੂਰ ਨਹੀਂ ਕਰ ਸਕਿਆ।੨।

(ਹੇ ਭਲੀਏ ਲੋਕੇ ਸੁਣ! ਸ਼ਿਵ ਜੀ ਜੋ) ਅਨੇਕਾਂ ਪਾਪਾਂ ਨੂੰ ਨਾਸ਼ ਕਰਦਾ ਹੈ, ਤਿੰਨਾਂ ਲੋਕਾਂ ਦਾ ਮਾਲਕ ਹੈ (ਪਰ ਬ੍ਰਹਮਾ ਦੀ ਪੁਤਰੀ ਵਿਚ ਮੰਦ-ਦ੍ਰਿਸ਼ਟੀ ਵਾਲਾ ਪਾਪ ਕਰਮ ਦੂਰ ਕਰਨ ਵਾਸਤੇ ਉਹ) ਤੀਰਥਾਂ ਤੇ ਫਿਰਦਾ ਰਿਹਾ, (ਜਿਨ੍ਹਾਂ) ਤੀਰਥਾਂਦਾ ਕੋਈ ਅੰਤ ਨਹੀਂ ਹੈ, (ਪਰ) ਕਰਮ ਕਰਕੇ (ਉਸ ਦਾ) ਕਪਾਲੀ (ਖੋਪਰੀ ਵਾਲਾ ਕਲੰਕ) ਜਿਉਂ ਦਾ ਤਿਉਂ ਕਾਇਮ ਹੈ, ਮਿਟਦਾ ਨਹੀਂ ਹੈ।੩।

(ਹੋਰ ਸੁਣ, ਜੋ ਸਾਰੀਆਂ) ਨਦੀਆਂ ਦਾ ਮਾਲਕ (ਸਮੁੰਦਰ) ਹੈ (ਜਿਸ ਵਿਚੋਂ) ਅੰਮ੍ਰਿਤ, ਚੰਦ੍ਰਮਾ, ਕਾਮ ਧੇਨ, ਲਛਮੀ, ਕਲਪ ਬ੍ਰਿਛ, ਉਚੀ ਧੌਣ ਵਾਲਾ ਘੋੜਾ (ਤੇ) ਧਨੰਤਰ ਵੈਦ (ਨਿਕਲੇ ਸਨ, ਉਹ ਆਪਣੇ ਕੀਤੇ) ਕਰਮ ਕਰਕੇ ਖਾਰਾ ਹੈ, (ਅੰਮ੍ਰਿਤ ਵੀ ਉਸ ਦਾ ਖਾਰਾਪਨ) ਦੂਰ ਨਹੀਂ ਕਰ ਸਕਿਆ।੪।

(ਹੋਰ ਸੁਣ) ਹਨੂੰਮਾਨ (ਇਤਨਾ ਬਲੀ ਸੀ ਜਿਸਨੇ) ਲੰਕਾ ਦਾ ਕਿਲਾ ਸਾੜ ਦਿਤਾ ਸੀ, ਰਾਵਨ ਦਾ ਅਸ਼ੋਕ-ਬਨ ਉਜਾੜ ਦਿਤਾ ਸੀ, ਲਛਮਨ ਜੀ ਮੂਰਛਾ ਹੋਣ ਤੇ (ਪਹਾੜ ਤੋਂ ਦਰਦ) ਨੂੰ ਦੂਰ ਕਰਨ ਵਾਲੀ ਬਿਸਲ ਬੂਟੀ ਲਿਆ ਕੇ (ਰਾਮ ਚੰਦਰ ਜੀ ਨੂੰ) ਪ੍ਰਸੰਨ ਕੀਤਾ ਸੀ ਪਰ ਇਸ ਨੇ ਪੂਰਬਲੇ ਜਨਮ ਵਿਚ ਰਸਤੇ ਵਿਚ ਰਿਖੀਆਂ ਦੇ ਬਸਤ੍ਰ ਉਤਾਰ ਕੇ ਇਕ ਕਛਉਟੀ ਰਹਿਣ ਦਿਤੀ ਸੀ, ਇਸ ਰਕਮ ਕਰਕੇ (ਹਨੂਮਾਨ ਨੂੰ ਵੀ) ਕਛਾਉਟੀ ਹੀ ਮਿਲੀ (ਉਹ ਕਲੰਕ ਨਹੀਂ ਮਿਟ ਸਕਿਆ)।੫।

**ਤ੍ਰਿਲੋਚਨ** ਕਹਿੰਦਾ ਹੈ, ਹੇ ਘਰ ਦੀ ਇਸਤਰੀਏ! ਪੂਰਬਲੇ ਜਨਮ ਦਾ ਕੀਤਾ ਹੋਇਆ ਕਰਮ (ਨਾਮ ਸਿਮਰੇ ਬਿਨਾ) ਨਹੀਂ ਮਿਟਦਾ, ਇਸ ਲਈ ਮੈਂ ਰਾਮ ਦਾ ਨਾਮ ਜਪਦਾ ਹਾਂ (ਤੂੰ ਭੀ) ਰਾਮ ਦਾ (ਨਾਮ ਜਪ)।੬।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਭਗਤ ਤ੍ਰਿਲੋਚਨ ਜੀ ਸਮਝਾ ਰਹੇ ਹਨ ਕਿ ਦੁਖ ਸੁਖ ਆਪਣੇ ਮਾੜੇ ਚੰਗੇ ਕਰਮਾਂ ਦਾ ਫਲ ਹੁੰਦਾ ਹੈ। ਇਸ ਲਈ ਪਰਮਾਤਮ-ਸ਼ਕਤੀ ਜਾਂ ਹੋਰ ਕਿਸੇ ਵਿਅਕਤੀ ਤੇ ਦੋਸ਼ ਨਹੀਂ ਥਪਣਾ ਚਾਹੀਦਾ।

ਅੰਤ ਵਿਚ ਸਿਧਾਂਤਕ ਗਲ ਇਹ ਕੀਤੀ ਹੈ ਕਿ ਪਿਛਲੇ ਕਰਮਾਂ ਦਾ ਫਲ ਵੀ ਭੋਗਣਾ ਪੈਂਦਾ ਹੈ। ਕਰਮਾਂ ਦੀ ਗਤੀ ਨਿਆਰੀ ਹੈ, ਇਹ ਟਾਲਿਆਂ ਨਹੀਂ ਟਲਦੀ। ਵਸ਼ਿਸ਼ਟ ਵਰਗੇ ਮੁਨੀ, ਪੰਡਿਤ ਤੇ ਗਿਆਨੀ ਨੇ ਲਗਨ ਸੋਧੇ, ਸੂਰਜ ਮੰਤਰ ਦਿਤਾ ਪਰ ਜਿਹੜੀ ਸੀਤਾ ਸ੍ਰੀ ਰਾਮ ਚੰਦਰ ਨਾਲ ਵਿਆਹੀ ਹੋਈ ਸੀ ਉਸ ਦੀ ਰਖਿਆ ਇਕ ਪਲ ਭੀ ਨਹੀਂ ਕਰ ਸਕੇ। ਸੀਤਾ ਨੂੰ ਰਾਵਨ ਚੁਰਾ ਕੇ ਲੈ ਗਿਆ ਅਤੇ ਉਸ ਦੀ ਲੰਕਾ ਸੜ ਕੇ ਸੁਆਹ ਹੋ ਗਈ।

ਸ੍ਰੀ ਰਾਮ ਚੰਦਰ ਨੂੰ ਤਿੰਨਾਂ ਲੋਕਾਂ ਦਾ ਭਗਵਾਨ ਕਿਹਾ ਜਾਂਦਾ ਸੀ ਪਰ ਉਸਨੇ ਬਾਲੀ ਨੂੰ ਧੋਖੇ ਨਾਲ ਮਾਰਿਆ। ਇਕ ਸਮੇਂ ਫਿਰ ਐਸੀ ਹੋਣੀ ਆ ਬਣੀ ਕਿ ਉਸ ਨੇ ਮੌਕਾ ਪਾ ਕੇ ਤੀਰ ਮਾਰਿਆ ਜੋ ਕਿਸ਼ਨ ਜੀ ਦੇ ਪੈਰ ਵਿਚ ਆ ਵਜਿਆ। ਵੇਖੋ ਕਿਥੇ ਉਹ ਫੰਧ ਸਨ ਕਿਥੇ ਸ਼ਿਕਾਰੀ ਤੇ ਕਿਥੇ ਮ੍ਰਿਗ

ਚਰਦਾ ਸੀ। ਉਹ ਸਾਰੀ ਕਰਮਾਂ ਦੀ ਖੇਡ ਸੀ, ਮੌਤ ਉਨ੍ਹਾਂ ਤੋਂ ਨਹੀਂ ਟਲ ਸਕੀ।

ਰਾਜਾ ਹਰੀਸ਼ ਚੰਦਰ ਵਰਗਾ ਸਤਿਵਾਦੀ ਮਨੁਖ ਭੀ ਚੰਡਾਲ ਦੇ ਹਥ ਵਿਕਿਆ।

ਬਲ ਰਾਜਾ ਬੜਾ ਬਲੀ ਤੇ ਧਰਮਾਤਮਾ ਸੀ। ਉਸ ਨੂੰ ਦਾਨੀ ਤੇ ਧਰਮੀ ਹੋਣ ਦਾ ਹੰਕਾਰ ਹੋ ਗਿਆ। ਜਿਸ ਦੇ ਫਲ ਸਰੂਪ ਉਹ ਪਾਤਾਲਪੁਰੀ ਵਿਚ ਧਕਿਆ ਗਿਆ। ਕ੍ਰੋੜਾਂ ਗਊਆਂ ਨਿਤ ਪੁੰਨ ਕਰਨ ਵਾਲੇ ਰਾਜੇ ਨੂੰ ਕੋਹੜ ਕਿਰਲੇ ਦੀ ਜੂਨ ਵਿਚ ਪੈਣਾ ਪਿਆ।

ਪਾਂਡਵ ਜਿਨ੍ਹਾਂ ਦੇ ਰਖਵਾਲੇ ਸ੍ਰੀ ਕਿਸ਼ਨ ਜੀ ਆਪ ਸਨ, ਉਨ੍ਹਾਂ ਉਤੇ ਵੀ ਬਿਪਤਾ ਆ ਪਈ ਸੀ। ਦੁਰਜੋਧਨ ਨੂੰ ਹੰਕਾਰ ਨੇ ਮਾਰਿਆ। ਸਾਰੇ ਯਦਵਾਂ ਦੀ ਕੁਲ ਦਾ ਨਾਸ਼ ਹੋਇਆ।

ਵਿਸ਼ਨੂੰ ਨੇ ਰਾਹੁ, ਕੇਤੂ ਦਾ ਚੰਨ ਤੇ ਸੂਰਜ ਨਾਲ ਗ੍ਰਹਿਣ ਦਾ ਸੰਜੋਗ ਬਣਾ ਦਿਤਾ।

ਨਾਰਦ ਮੁਨੀ ਦਾ ਮੂੰਹ ਬਦਲਾ ਕੇ ਬਾਂਦਰ ਵਾਲੀ ਸ਼ਕਲ ਬਣਾ ਦਿਤੀ। ਆਪ ਸ੍ਰੀ ਕਿਸ਼ਨ ਜੀ ਨੇ ਸ਼ੇਸ਼ ਨਾਗ ਦੀ ਬਾਂਹ ਉਡਾ ਦਿਤੀ। ਅਜਿਹੇ ਕਈ ਹੋਰ ਪ੍ਰਸੰਗ ਪ੍ਰਸਿਧ ਹਨ।

ਗਲ ਕੀ ਭਾਵੇਂ ਕ੍ਰੋੜਾਂ ਜੁਗ ਲੰਘ ਜਾਣ ਪਰ ਆਪਣੇਂ ਕਰਮਾਂ ਦਾ ਲੇਖਾ ਜੋਖਾ ਭੁਗਤਣਾ ਪੈਂਦਾ ਹੈ। ਗੁਰਮਤਿ ਦਾ ਸਿਧਾਂਤ ਇਹ ਹੈ ਕਿ ਪਰਮੇਸ਼ਰ ਦਾ ਨਾਮ ਸਿਮਰਨ ਨਾਲ ਕ੍ਰੋੜਾ ਕਲੇਸ਼ ਖਿਨ ਵਿਚ ਨਾਸ਼ ਹੋ ਜਾਂਦੇ ਹਨ।

**ਗੁਰ ਕਾ ਸਬਦ ਕਾਟੇ ਕੋਟਿ ਕਰਮ ॥** [ਪੰਨਾ ੧੧੯੫

ਇਸ ਲਈ ਕਰਮਾਂ ਦੇ ਭਰਮਾਂ ਵਿਚ ਫਸਣ ਦੀ ਲੋੜ ਨਹੀਂ, ਨਾਮ ਜਪਣ ਤੇ ਜ਼ੋਰ ਦੇਣਾ ਚਾਹੀਦਾ ਹੈ।

**ਆਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥**
**ਮੈ ਕਿਆ ਜਾਨਉ ਬਾਬਾ ਰੇ ॥** [ਗੋਂਡ ਕਬੀਰ ਜੀ



# ਜੀਵਨ ਦਰਸ਼ਨ-ਭਗਤ ਸ੍ਰੀ ਸੈਣ ਜੀ

ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਭਗਤ ਜੀ ਬਾਰੇ ਹੇਠ ਲਿਖੇ ਸ਼ਬਦ ਅੰਕਿਤ ਕੀਤੇ ਹਨ :-

ਇਹ ਸੋਜਨ ਬਾਂਧਵਰਾਜ (ਰੀਵਾ) ਦੇ ਰਾਜਾ ''ਰਾਜਾ ਰਾਮ'' ਦਾ ਨਾਈ ਸੀ। ਰਾਮਾ ਨੰਦ ਨਾਮ ਦਾ ਸਿੱਖ ਹੋ ਕੇ ਇਹ ਸਾਧੂ ਸੇਵਾ ਪਰਾਇਣ ਹੋਇਆ ਅਤੇ ਉਚ ਸ੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ। ਸੈਣ ਦੀ ਵੰਸ ਇਸ ਵੇਲੇ ਰੀਵਾ ਵਿਚ ਵਿਦਯਮਾਨ ਹੈ। ਇਸ ਮਹਾਤਮਾ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ''ਸੈਣ ਭਣੇ ਭਜ ਪਰਮਾਨੰਦੇ'' (ਧਾ. ਸ੍ਰੀ ਸਣ ਜੀ) ਹੈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਭਗਤ ਸ੍ਰੀ ਸੈਣ ਜੀ ਦੇ ਨੀਚ ਜਾਤ ਹੋਣ ਬਾਰੇ ਹੇਠ ਲਿਖੇ ਸੰਕੇਤ ਮਿਲਦੇ ਹਨ :

**੧. ਬੇਣੀ ਹੋਇਆ ਅਧਿਆਤਮੀ, ਸੈਣ ਨੀਚ ਕੁਲ ਅੰਦਰ ਨਾਈ ॥** [੧੧-੧੫

**੨. ਕੁਲ ਰਵਿਦਾਸ ਚਮਾਰ ਹੈ, ਸੈਣ ਸਨਾਤੀ ਅੰਦਰ ਨਾਈ ॥**

ਪਰ ਨਾਲ ਹੀ ਆਪ ਜੀ ਨੇ ਗੁਰਮਤਿ ਦੇ ਵਿਸ਼ੇਸ਼ ਸਿਧਾਂਤ ਨੂੰ ਵੀ ਉਜਾਗਰ ਕੀਤਾ ਹੈ :-

**ਘਿਉ ਭਾਡਾ ਨ ਵਿਚਾਰੀਐ, ਭਗਤਾਂ ਜਾਤਿ ਸਨਾਤਿ ਨਾ ਕਾਈ ॥**

ਭਾਈ ਸਾਹਿਬ ਦੀ ਰਚਿਤ ਦਸਵੀ ਵਾਰ ਦੀ ਸੋਲਵੀਂ ਪਉੜੀ ਸਿਖ ਜਗਤ ਵਿਚ ਬਹੁਤ ਪ੍ਰਸਿਧ ਹੈ ਅਤੇ ਕੀਰਤਨ ਦੇ ਰੂਪ ਵਿਚ ਆਮ ਤੌਰ ਤੇ ਇਸ ਦਾ ਗਾਇਨ ਕੀਤਾ ਜਾਂਦਾ ਹੈ :-

**ਸੁਣਿ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ ॥**
**ਪ੍ਰੇਮ ਭਗਤਿ ਰਾਤੀਂ ਕਰੈ, ਭਲਕੇ ਰਾਜ ਦੁਆਰੈ ਜਾਈ ॥**
**ਆਏ ਸੰਤ ਪਰਾਹੁਣੇ, ਕੀਰਤਨੁ ਹੋਆ ਰੈਣ ਸਬਾਈ ॥**
**ਛਡ ਨ ਸਕੈ ਸੰਤ ਜਨ, ਰਾਜ ਦੁਆਰ ਨ ਸੇਵ ਕਮਾਈ ॥**
**ਸੈਣ ਰੂਪ ਹਰਿ ਹੋਇਕੇ, ਆਯਾ ਰਾਣੇ ਨੇ ਰੀਝਾਈ ॥**
**ਸਾਧ ਜਨਾ ਨੋ ਵਿਦਾ ਕਰ, ਰਾਜ ਦੁਆਰ ਗਇਆ ਸਰਮਾਈ ॥**
**ਰਾਣੇ ਦੂਰਹੁ ਸੱਦ ਕੈ, ਗਲਹੁ ਕਵਾਇ ਖੋਲਿ, ਪੈਨ੍ਹਾਈ ॥**
**ਵਸ ਕੀਤਾ ਹਉ ਤੁੱਧ ਅੱਜ: ਬੋਲੇ ਰਾਜਾ, ਸੁਣੈ ਲੁਕਾਈ ॥**
**ਪਰਗਟ ਕਰੈ ਭਗਤ ਵਡਿਆਈ ॥੧੬॥**

ਇਸ ਪ੍ਰਸੰਗ ਵਿਚ ਉਪਦੇਸ਼ ਇਹ ਹੈ ਕਿ ਪਰਮੇਸ਼ਰ ਦੇ ਪਿਆਰੇ ਸਤਸੰਗਿ ਵਿਚ ਪ੍ਰਭੂ ਦਾ ਜਸ ਕਰਦੇ ੨ ਜੇ ਮਗਨ ਹੋ ਜਾਣ ਅਤੇ ਉਨ੍ਹਾਂ ਨੂੰ ਹੋਰ ਸਭ ਕੁਝ ਭੁਲ ਜਾਵੇ ਤਾਂ ਉਹ ਉਸ ਦੀ ਪਰਵਾਹ ਨਹੀਂ

ਕਰਦੇ । ਜੇ ਪਰਮੇਸ਼ਰ ਉਨ੍ਹਾਂ ਦੀ ਪੈਜ ਰਖ ਦੇਵੇ ਤਾਂ ਵੀ ਉਹ ਹੰਕਾਰ ਵਿਚ ਆ ਕੇ ਡੀਂਗਾਂ ਤੇ ਸ਼ੇਖੀਆਂ ਨਹੀਂ ਮਾਰਦੇ ਸਗੋਂ ਦਲੇਰ ਹੋ ਕੇ ਆਪਣਾ ਫਰਜ਼ ਨਿਭਾਉਂਦੇ ਹੋਏ ਸ਼ਰਮਾਉਂਦੇ ਨਹੀਂ । ਭਾਵ ਇਹ ਹੈ ਕਿ ਭਗਤ ਧਰਮ ਦੇ ਨਾਲ ਨਾਲ ਕਰਮ ਜੋਗੀ ਵੀ ਹਨ । ਉਪ੍ਰੋਕਤ ਸਾਖੀ ਚੋਂ ਸੰਗਤੀ ਨਿਸਚੇ ਦੀ ਪ੍ਰਬਲ ਭਾਵਨਾ ਤੇ ਸੇਵਾ ਵਾਲਾ ਆਦਰਸ਼ ਵੀ ਪ੍ਰਗਟ ਹੁੰਦਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦਾ ਜਿਥੇ ਇਹ ਸ਼ਬਦ ਹੈ ਉਥੇ ਹੋਰ ਥਾਵਾਂ ਤੇ ਜਿਥੇ ੨ ਭਗਤਾਂ ਦੇ ਨਾਵਾਂ ਦਾ ਜ਼ਿਕਰ ਆਇਆ ਹੈ ਉਥੇ ਆਪ ਜੀ ਦਾ ਨਾਂ ਵੀ ਸ਼ਾਮਲ ਹੈ ਜਿਵੇਂ ਕਿ :-

**ੳ. ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥**

**ਅ. ਨਾਈ ਉਧਰਿਓ ਸੈਨੁ ਸੇਵ ॥**

ਭਗਤ ਸੈਣ ਜੀ ਭਗਤੀ ਦੀ ਪਰਖ ਕਸਵਟੀ ਉਤੇ ਪੂਰੇ ਉਤਰੇ ਅਤੇ ਪਰਮਗਤੀ ਨੂੰ ਪਰਾਪਤ ਹੋਏ ।



**ਸ੍ਰੀ ਸੈਣੁ ॥ ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥੧॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲ ਰਾਜਾ ਰਾਮ ਰਾਇ ਕੋ ॥੧॥ਰਹਾਉ॥ ਊਤਮੁ ਦੀਅਰਾ ਨਿਰਮਲ ਬਾਤੀ ॥ ਤੁੰਹੀ ਨਿਰੰਜਨੁ ਕਮਲਾਪਾਤੀ ॥੨॥ ਰਾਮਾ ਭਗਤਿ, ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥ ਮਦਨ ਮੂਰਤਿ, ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥**

**ਪਦ ਅਰਥ** : ਘ੍ਰਿਤ-ਘਿਉ । ਸਾਜਿ-ਬਣਾ ਕੇ । ਵਾਰਨੇ ਜਾਉ-ਮੈਂ ਬਲਿਹਾਰ ਜਾਂਦਾ ਹਾਂ । ਕਮਲਾਪਤੀ-ਲਛਮੀ ਦਾ ਪਤੀ, ਪਰਮਾਤਮਾ । ਮੰਗਲਾ-ਜਸ । ਊਤਮ ਦੀਅਰਾ-ਸੁੰਦਰ ਦੀਵਾ । ਬਾਤੀ-ਬੱਤੀ । ਨਿਰੰਜਨੁ-ਮਾਇਆ ਤੋਂ ਰਹਿਤ । ਕਮਲਾ ਪਾਤੀ-ਮਾਇਆ ਦਾ ਪਤੀ । ਰਾਮਾਨੰਦੁ-ਰਾਮ ਦਾ ਅਨੰਦ । ਜਾਨੈ-ਜਾਣਦਾ ਹੈ । ਪੂਰਨ-ਸਰਬ ਵਿਆਪਕ । ਬਖਾਨੈ-ਉਚਾਰਦਾ ਹੈ । ਮਦਨ ਮੂਰਤਿ-ਮੋਹਣ ਵਾਲੀ ਮੂਰਤਿ । ਭੈ ਤਾਰਿ-ਡਰੌਣੇ (ਸਮੁੰਦਰ ਤੋਂ) ਤਾਰ ਲੈ । ਭਣੈ-ਕਹਿੰਦਾ ਹੈ । ਭਜ-(ਤੂੰ) ਸਿਮਰ ।

**ਅਰਥ:** (ਹੇ ਪ੍ਰਭੂ ! ਮੈਂ ਤੇਰੇ ਅਗੇ ਤੇਰੇ ਨਾਮ ਦਾ ਹੀ) ਦੀਵਾ, ਧੂਪ ਅਤੇ ਘਿਉ ਸਾਜ ਕੇ ਆਰਤੀ (ਕਰਦਾ ਹਾਂ) । ਹੇ ਮਾਇਆ ਦੇ ਪਤੀ ਪ੍ਰਭੂ ! ਮੈਂ (ਤੇਰੇ ਪਰਤਾਪ ਤੋਂ) ਬਲਿਹਾਰ ਜਾਂਦਾ ਹੈ ।੧।

ਹੇ ਹਰੀ ! (ਤੁਸੀਂ ਆਪ) ਮੰਗਲਾਂ ਦੇ ਮੰਗਲ ਹੋ । ਹੇ ਰਾਜਿਆਂ ਦੇ ਰਾਜੇ ! ਸਰਬ ਵਿਆਪਕ ਰਾਮ ਜੀ ! (ਮੇਰੇ ਹਿਰਦੇ ਅੰਦਰ ਨਾਮ ਦਰਸ਼ਨ ਦਾ) ਭੀ ਹਰ ਰੋਜ ਮੰਗਲ (ਹੋ ਰਿਹਾ ਹੈ) ।੧। ਰਹਾਉ ।

ਹੇ ਕਮਲਾ ਪਤੀ ! ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ (ਵਾਹਿਗੁਰੂ !) ਤੂੰ ਹੀ (ਮੇਰੇ ਲਈ) ਸੁੰਦਰ ਦੀਵਾ ਤੇ ਸੋਹਣੀ ਵੱਟੀ ਹੈਂ ।੨।

(ਜਿਹੜਾ ਮਨੁਖ) ਸਰਬ ਵਿਆਪਕ ਪਰਮ-ਅਨੰਦ (ਪ੍ਰਭੂ ਦੇ ਗੁਣ) ਉਚਾਰਦਾ ਹੈ, (ਉਹ) ਰਾਮ ਦੀ ਭਗਤੀ (ਤੇ) ਰਾਮ-ਅਨੰਦ (ਭਾਵ ਆਤਮ-ਰੱਸ) ਨੂੰ ਜਾਣਦਾ ਹੈ ।੩।

ਹੇ ਮੋਹਣੀ ਮੂਰਤਿ ਵਾਲੇ ਗੋਬਿੰਦ ! (ਆਪ ਦਾ ਨਾਮ) ਭੈ (ਸਾਗਰ ਭਾਵ ਸੰਸਾਰ) ਤੋਂ ਤਾਰਨ ਵਾਲਾ ਹੈ । (ਸੋ) ਸੈਣ ਕਹਿੰਦਾ ਹੈ ਕਿ (ਹੇ ਪਰਮੇਸ਼ਰ ! ਤੇਰਾ) ਭਜਨ ਪਰਮ ਅਨੰਦ (ਦੇਣ ਵਾਲਾ ਹੈ) ।੪।੨।

## ਅਰਥ ਭੇਦ ਅਤੇ ਨਿਰਣੈ

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥**

ਵਖ ਵਖ ਅਰਥ :

੧. ਹੇ ਕਮਲਾ ਪਤੀ ! (ਤੇਰਾ ਜਸ ਕਰਨਾ) ਧੂਪ (ਹੈ, ਵਿਵੇਕ ਰੂਪ) ਦੀਵਾ (ਹੈ ਅਤੇ ਪ੍ਰੇਮ ਰੂਪ) ਘਿਉ (ਹੈ, ਇਹ) ਆਰਤੀ ਬਣਾਈ ਹੈ, (ਮੈਂ) ਸਦਕੇ ਜਾਵਾਂ । [ਪੰ. ਨਰੈਣ ਸਿੰਘ

੨. ਮੈਂ (ਲਛਮੀ ਦੇ ਪਤੀ) ਹਰੀ ਤੋਂ ਕੁਰਬਾਨ ਜਾਂਦਾ ਹਾਂ, ਇਹੋ ਮੇਰੇ ਲਈ ਧੂਪ, ਦੀਵੇ ਅਤੇ ਘਿਉ ਦੀ ਬਣਾ ਕੇ ਕੀਤੀ ਆਰਤੀ ਹੈ । [ਸ਼ਬਦਾਰਥ

੩. ਧੂਪ ਧੁਖਾ ਕੇ ਦੀਵੇ ਵਿਚ ਘਿਉ ਤੇ ਬੱਤੀਆਂ ਪਾ ਕੇ, ਕੇਸਰ ਰਗੜ ਕੇ, ਸਿਹਰੇ ਲੈ ਕੇ ਆਰਤੀ ਦਾ ਸਮਾਨ ਸਜਾ ਕੇ, ਹੇ ਕਮਲਾ ਪਤੀ=ਲਛਮੀ ਪਤੀ (ਵਿਸ਼ਨੂੰ ਭਗਵਾਨ) ਜੀ ! ਮੈਂ ਆਪ ਜੀ ਦੇ ਉਪਰੋਂ ਵਾਰਨੇ=ਬਲਿਹਾਰ (ਕੁਰਬਾਨ) ਜਾਂਦਾ ਹਾਂ ।੧।

ਯਥਾ-੧. ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ ਕਰਤਾਰ ॥ ਸ੍ਰੀ ਪੰਚਮ ਪਿਤਾ ਜੀ ਆਖਦੇ ਹਨ ਧੂਪ ਧੁਖਾ ਕੇ ਦੀਪਕ ਬਾਲ ਕੇ ਮੈਂ ਗੋਪਾਲ ਦੀ ਸੇਵਾ ਕਰਦਾ ਹਾਂ ਤੇ ਅਨੇਕ ਵਾਰ ਕਰਤਾਰ ਨੂੰ ਬੰਦਨਾ ਨਮਸਕਾਰ ਕਰਦਾ ਹਾਂ ।

ਦੇਖੋ ਈਸਾਈ ਮਤ ਦੀ 'ਬਾਈਬਲ' ਕਾਂਡ ੩੦ ਆਇਤ ੭, ਧੂਪ ਧੁਖਾਣ ਦੀ ਰੀਤੀ ਬਹੁਤ ਪੁਰਾਤਨ ਹੈ । ਇਸ ਨੂੰ ਲਾਭਦਾਇਕ ਜਾਣ ਕੇ ਸਾਰਿਆਂ ਮਤਾਂ ਨੇ ਅੰਗੀਕਾਰ ਕੀਤਾ ਹੈ ।

-ਦੂਜਾ ਅਰਥ-

ਧੂਪ=ਜਸ, ਦੀਪ=ਗਿਆਨ, ਘ੍ਰਿਤ ਪ੍ਰੇਮ ।

ਇਹਨਾਂ ਨਾਲ ਬ੍ਰਿਤੀ ਰੂਪ ਆਰਤੀ ਸਜਾ ਕੇ, ਭਾਵ ਬ੍ਰਹਮਾਕਾਰ ਬ੍ਰਿਤੀ ਕਰਕੇ ਲਛਮੀ ਪਤੀ-ਪਰਮਾਤਮਾ ! ਮੈਂ ਆਪ ਤੋਂ ਬਲਿਹਾਰ(ਕੁਰਬਾਨ) ਜਾਂਦਾ ਹਾਂ । [ਸੰਪ੍ਰਦਾਈ ਸਟੀਕ

**ਨਿਰਣੈ** : ਕਈ ਆਲੋਚਕ ਇਹ ਆਖਦੇ ਹਨ ਕਿ ਘਿਉ ਵਾਲੇ ਦੀਵੇ ਜਗਾ ਕੇ ਆਰਤੀ ਕਰਨੀ ਗੁਰਮਤਿ ਵੀਚਾਰਾਂ ਦੇ ਵਿਰੁਧ ਕਿਵੇਂ ਹੋਈ ਜਦੋਂ ਕਿ ਭਗਤ ਸੈਣ ਜੀ ਦੇ ਬਚਨ ਹਨ ''ਧੂਪ ਦੀਪ ਘ੍ਰਿਤ ਸਾਜਿ ਆਰਤੀ'' । ਵਾਕਈ ਇਸ ਪ੍ਰਸ਼ਨ ਦਾ ਸਮਾਧਾਨ ਕਰਨਾ ਜ਼ਰੂਰੀ ਹੈ ।

ਪਦਾਂ ਵਿਚ ਸਦਾ ਹੀ ਅਧਯਾਹਾਰ ਹੁੰਦਾ ਹੈ ਜੋ ਉਨ੍ਹਾਂ ਦੇ ਅਰਥ ਨੂੰ ਪੂਰਾ ਕਰਨ ਦੀ ਸ਼ਕਤੀ ਰਖਦਾ ਹੈ । ਜਿਵੇਂ ਕੋਈ ਆਖੇ ਕਿ 'ਰਥ ਜਾਏਗਾ' ਇਸ ਤੇ ਇਤਨੀ ਗਲ ਸੁਣ ਕੇ ਰਥ ਨਾਉ ਵਾਲਾ

ਇਕ ਕਾਠ ਅਤੇ ਪਿੱਤਲ ਲੋਹ ਦਾ ਬਣਿਆ ਹੋਇਆ ਅਸਵਾਰੀ ਲਈ ਯੰਤਰ ਹੈ, ਆਪੇ ਹੀ ਗਿਆਨ ਹੋ ਜਾਂਦਾ ਹੈ, ਉਸ ਦੇ ਨਾਲ ਘੋੜੇ ਅਤੇ ਪੁਰਸ਼ ਭੀ ਜ਼ਰੂਰ ਜਾਣਗੇ।

ਇਸੇ ਤਰ੍ਹਾਂ ਭਗਤ ਸੈਣ ਜੀ ਨੇ ਜਦ ਆਰਤੀ ਵਿਚ 'ਉਤਮ ਦੀਅਰਾ ਨਿਰਮਲ ਬਾਤੀ ॥ ਤੂੰ ਹੀ ਨਿਰੰਜਨੁ ਕਮਲਾਪਾਤੀ' ਭਾਵ ਦੀਵਾ ਬਤੀ ਪਰਮੇਸ਼ਰ ਦੇ ਨਾਮ ਨੂੰ ਕਥਨ ਕਰ ਦਿਤਾ ਤਦ ਇਹ ਸੁਭਾਵਕ ਹੀ ਗਿਆਨ ਹੋ ਗਿਆ - ਧੂਪ ਅਤੇ ਘਿਉ ਵੀ ਪਰਮੇਸ਼ਰ ਦਾ ਨਾਮ ਹੀ ਉਸਨੇ ਅੰਗੀਕਾਰ ਕੀਤਾ ਹੈ। ਮਨ, ਬਚਨ ਅਤੇ ਕਰਮ ਕਰਕੇ ਜੋ ਪਰਮੇਸ਼ਰ ਤੋਂ ਵਾਰਨੇ ਜਾਣਾ ਹੈ, ਭਗਤਾਂ ਨੇ ਇਹੋ ਹੀ ਧੂਪ, ਦੀਪ, ਘ੍ਰਿਤ ਦੀ ਸਾਜਨਾ ਕੀਤੀ ਹੈ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਜੋ ਅਖਰੀ ਅਰਥ ਕਰ ਦਿਤੇ ਹਨ ਉਹ ਆਲੋਚਕਾਂ ਨੂੰ ਨਿਰਸੰਦੇਹ ਨਹੀਂ ਹੋਣ ਦਿੰਦੇ। ਪਰ ਪੰ. ਤਾਰਾ ਸਿੰਘ ਜੀ ਨਰੋਤਮ ਜੋ ਰਿਆਸਤ ਪਟਿਆਲਾ ਦੇ ਇਕ ਪ੍ਰਸਿਧਿ ਵਿਦਵਾਨ ਸਨ, ਨੇ ਭਗਤ ਬਾਣੀ ਦੇ ਸਟੀਕ ਪੰਨਾ ੭੨ ਉਤੇ ਧਨਾਸਰੀ ਸ੍ਰੀ ਸੈਣ ਜੀ ਵਿਚ 'ਧੂਪ ਦੀਪ ਘ੍ਰਿਤ ਸਾਜਿ ਆਰਤੀ' ਦੇ ਇਉ ਅਰਥ ਕੀਤੇ ਹਨ -

ਪੂਰਬ ਰਵਿਦਾਸ ਕੇ ਸ਼ਬਦ ਮੇ ਨਾਮ ਕੋ ਪੂਜਾ ਕੀ ਆਰਤੀ ਆਦਿ ਸਭ ਪ੍ਰਕਾਰ ਮਾਨਨੇ ਵਤ ਈਹਾਂ ਭੀ ਵੀ ਵਹੀ ਜਾਨ ਲੇਵੇ ਯਾ ਤੇ ਸੈਣ ਭਗਤ ਕਹੇ ਹੈ, ਹੇ ਪਰਮੇਸ਼ਰ ਆਪ ਕਾ ਨਾਮ ਹੀ ਧੂਪ, ਪੁਨਾ ਵਹੀ ਦੀਪ ਪੁਨਾ ਤਾਂ ਹੀ ਘ੍ਰਿਤ ਕੀ ਸਾਜ, ਬਨਾਇ ਕੇ ਆਰਤੀ, ਮੈਂ ਆਪ ਕੇ ਵਾਰਨੇ ਬਲਿਹਾਰ ਜਾਤਾ ਹੂੰ ਆਦਿ।

ਭਾਈ ਭਗਵਾਨ ਸਿੰਘ ਜੀ ਗਿਆਨੀ ਭਗਤਾਂ ਦੀ ਬਾਣੀ ਦੇ ਟੀਕੇ ਵਿਚ ਇਉਂ ਲਿਖੇ ਹਨ:-

''ਸ੍ਰੀ ਸੈਣ ਭਗਤ ਮਹਾਰਾਜ ਭਗਵਾਨ ਕੀ ਆਰਤੀ ਉਚਾਰਤੇ ਹੈਂ ਧੂਪ ਧੁਖਾਨਾ, ਦੀਪ ਜਗਾਨਾ, ਘ੍ਰਿਤ ਕਾ ਇਹੀ ਆਰਤੀ ਲੋਗ ਕਰਤੇ ਹੈਂ। ਭਗਤੋਂ ਕੀ ਇਹ ਆਰਤੀ ਹੈ, ਧੂਪ ਪਰਮੇਸ਼ਰ ਕਾ ਜਸ ਕਰਨਾ, ਦੀਪ ਗਯਾਨ ਰੂਪੀ ਦੀਵਾ ਘ੍ਰਿਤ ਪ੍ਰੇਮ ਕਾ ਪੂਜਨ ਕਾ ਸਾਜ ਹੈ, ਬਲਿਹਾਰ ਜਾਉ ਕਮਲਾ ਲਛਮੀ ਕੇ ਸਵਾਮੀ ਉਤੋਂ ਆਦਿ''।

ਆਰਤੀ ਤੇ ਆਰਤਾ ਦੋਹਾਂ ਸ਼ਬਦਾ ਨੂੰ ਮਹਾਨ ਕੋਸ਼ ਵਿਚ ਇਉਂ ਨਿਰੂਪਣ ਕੀਤਾ ਗਿਆ ਹੈ :-

ਆਰਤੀ-ਸੰ. ਆਰਾਤ੍ਰਿਕ-ਸੰਗਯਾ-ਜੋ ਰਾਤ ਬਿਨਾ ਭੀ ਹੋਵੇ। ਅਰਥਾਤ ਦੇਵਤਾ ਦੀ ਮੂਰਤਿ ਅਥਵਾ ਕਿਸੇ ਪੂਜਯ ਅਗੇ ਦੀਵੇ ਘੁਮਾ ਕੇ ਪੂਜਨ ਕਰਨਾ। ਆਰਤੀ ਦਿਨ ਨੂੰ ਭੀ ਕੀਤੀ ਜਾਂਦੀ ਹੈ, ਇਸ ਲਈ ਆਰਾਤ੍ਰਿਕ ਸੰਗਯਾ ਹੈ। ਹਿੰਦੂਮਤ ਅਨਸਾਰ ਚਾਰ ਵਾਰ ਚਰਣਾ ਅਗੇ, ਦੋ ਵਾਰ ਨਾਭਿ ਤੇ ਇਕ ਵਾਰ ਮੂੰਹ ਉਤੇ ਅਤੇ ਸੱਤ ਵਾਰ ਸਰੀਰ ਉਪਰ ਦੀਵੇ ਘੁਮਾਉਣੇ ਚਾਹੀਏ, ਅਰ ਦੀਵੇ ਇਕ ਤੋਂ ਲੈ ਕੇ ਸੌ ਤੀਕ ਜਗਾਉਣੇ ਵਿਧਾਨ ਹਨ। ਸਤਿਗੁਰੂ ਨਾਨਕ ਦੇਵ ਨੇ ਇਸ ਆਰਤੀ ਦਾ ਨਿਖੇਧ ਕਰਕੇ ਕਰਤਾਰ ਦੀ ਪ੍ਰਾਕ੍ਰਿਤ (ਕੁਦਰਤੀ) ਆਰਤੀ ਦੀ ਮਹਿਮਾ ਦਸੀ ਹੈ। ਦੇਖੋ, ਧਨਾਸਰੀ ਦਾ-''ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ'' ਸ਼ਬਦ।

ਆਰਤੀ ਪਦ ਦੀ ਉਤਪਤੀ ਸੰਸਕ੍ਰਿਤ ਦੇ 'ਆਰਤਾ' ਪਦ ਤੋਂ ਹੋਈ ਹੈ ਜਿਸ ਦਾ ਅਰਥ ਦੀਨਤਾ

ਅਥਵਾ ਨਿਮਰਤਾ ਹੈ। ਆਰਤ ਹੋ ਕੇ ਪੁਕਾਰ ਕੀਤੀ ਦਾ ਭਾਵ ਆਰਤੀ ਹੈ। 'ਆਰਤ' ਪਦ ਦੇ ਨਾਲ 'ਈ' ਦੇ ਪ੍ਰਯੋਗ ਨਾਲ ਇਸ ਦਾ ਅਰਥ ਆਰਤ ਪੁਰਖ ਦੀ ਆਤੁਰਤਾ ਦੀ ਥਾਂ ਦੀਨਤਾਈ ਹੋ ਜਾਂਦਾ ਹੈ।

ਗੁਰੂ ਦਰਬਾਰ ਦੀ ਸੋਭਾ ਦੀਵੇ ਜਗਾਇਆ ਨਹੀਂ ਹੁੰਦੀ। ਪਰਮੇਸ਼ਰ ਦਾ ਨਾਮ ਸਿਮਰਨ, ਗੁਰਬਾਣੀ ਦਾ ਪਾਠ-ਪਾਠਨ ਅਤੇ ਕੀਰਤਨ ਕੀਤਿਆਂ ਹੁੰਦੀ ਹੈ। ਭਜਨ ਬੰਦਗੀ ਤੋਂ ਬਿਨਾ ਜਿਤਨੇ ਕਰਮ ਕਾਂਡ ਕੀਤੇ ਜਾਂਦੇ ਹਨ ਸਭ ਪਾਣੀ ਰਿੜਕਣ ਵਾਂਗੂ ਨਿਰਾਰਥਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਨਾਨਕ ਦੇਵ ਜੀ ਨੇ ਜਗਨ ਨਾਥ ਪੁਰੀ ਦੇ ਪਾਂਡੇ (ਪੁਜਾਰੀ) ਨੂੰ ਜਦੋਂ ਬ੍ਰਿਜ ਮੰਦਰ ਦੀ ਮੂਰਤੀ ਅਗੇ ਥਾਲ ਵਿਚ ਦੀਵੇ ਬਾਲ ਕੇ ਆਰਤੀ ਕਰਦੇ ਵੇਖਿਆ ਤਾਂ ਆਪ ਜੀ ਨੇ ਇਸ ਨੂੰ ਨਾਟਕ ਚੇਟਕ ਵਾਲੀ ਕ੍ਰਿਆ ਦਸਿਆ। ਇਸੇ ਰਾਗ ਵਿਚ 'ਗਗਨ ਮੈ ਥਾਲ --' ਵਾਲਾ ਸ਼ਬਦ ਉਚਾਰਨ ਕਰਕੇ ਰਬੀ ਆਰਤੀ ਦੇ ਦਰਸ਼ਨ ਕਰਾਏ ਅਤੇ ਲੋਕਾਂ ਦੇ ਮਨਾਂ ਚੋਂ ਭਰਮ ਭਉ ਦੂਰ ਕੀਤਾ। ਇਕ ਵਡੇ ਦੀਵੇ ਵਿਚ ਤੇਲ ਤੇ ਵਟੀ ਪਾ ਕੇ ਜਗਾ ਕੇ ਜਿਸ ਨੂੰ ਜੋਤਿ ਕਹਿੰਦੇ ਹੋ, ਉਹ ਠੀਕ ਨਹੀਂ। ਤੇਲ ਸੁਕ ਜਾਂਦਾ ਹੈ, ਬਤੀ ਸੜ ਜਾਂਦੀ ਹੈ ਪਰ ਜੋ ਸਚੀ ਜੋਤਿ ਹੈ ਉਹ ਕਦੇ ਨਹੀਂ ਬੁਝਦੀ, ਉਸ ਜੋਤਿ ਦਾ ਹਰ ਥਾਂ ਤੇ ਪ੍ਰਕਾਸ਼ ਹੈ, ਤੁਸੀਂ ਉਸ ਨਾਲ ਸਾਂਝ ਪਾਉ ਹਿਰਦੇ ਰੂਪੀ ਦੀਵੇ ਵਿਚ, ਪ੍ਰੇਮ ਦਾ ਘਿਉ ਅਤੇ ਸ਼ਰਧਾ ਰੂਪੀ ਵਟੀ ਪਾ ਕੇ ਉਸਨੂੰ ਜਗਾਓ, ਪ੍ਰਭੂ ਦੇ ਗੁਣ ਗਾਓ, ਫਿਰ ਵੇਖੋ ਤੁਹਾਨੂੰ ਕਿਤਨਾ ਆਨੰਦ ਆਵੇਗਾ, ਸੋ ਇਹ ਗੁਰਮਤਿ ਆਰਤੀ ਹੈ।

ਇਹ ਮਿਥਿਹਾਸ ਹਿੰਦੂ ਮਤ ਦਾ ਹੈ ਕਿ ਦੇਵੀ ਜੋਤਿ ਦੀਆਂ ਲਾਟਾਂ ਤੇ ਆਉਂਦੀ ਹੈ। ਉਸ ਦੇਵੀ ਦਾ ਦਰਸ਼ਨ ਕਰਨ ਲਈ ਜੋਤਾਂ ਵਾਲੀ, ਸ਼ੇਰਾ ਵਾਲੀ ਆਖ ਕੇ ਉਸ ਦੀਆਂ ਭੇਟਾਂ ਗਾਉਂਦੇ ਹਨ।

ਸਚ ਪੁਛੋ ਤਾਂ ਇਹ ਲਟ ਲਟ ਕਰਦੇ ਦੀਵੇ ਨਿਰੰਜਨੀ ਜੋਤਿ ਵਲੋਂ ਹਟਾ ਕੇ ਦੇਵੀ ਦੇਵਤਿਆਂ ਦੀ ਪ੍ਰਿਤਮਾਂ ਵੇਖਣ ਵਲ ਪ੍ਰੇਰਦੇ ਹਨ। ਇਹ ਪਰਮਾਤਮਾ ਨਾਲ ਜੁੜਨ ਨਹੀਂ ਦਿੰਦੇ। ਇਨ੍ਹਾਂ ਤੋਂ ਇਹ ਸਿਧ ਹੁੰਦਾ ਹੈ ਕਿ ਆਰਤੀ ਨਾਮ ਦੀਵੇ ਬਾਲਣ ਦਾ ਨਹੀਂ, ਦੀਨ ਹੋ ਕੇ ਬੇਨਤੀ ਕਰਨ ਦਾ ਹੈ। ਸੋ ਜਿਸ ਗੁਰੂ ਅਸਥਾਨ ਤੇ ਆਰਤੀ ਦੇ ਸ਼ਬਦ ਗਾਇਨ ਸਮੇਂ ਦੀਵੇ ਥਾਲ ਵਿਚ ਰਖ ਕੇ ਭਵਾਏ ਜਾਂਦੇ ਹੋਣ, ਉਸ ਦਾ ਤਿਆਗ ਕਰਣਾ ਚਾਹੀਦਾ ਹੈ ਕਿਉਂਕਿ ਇਹ ਰਹੁਰੀਤਿ ਗੁਰਮਤਿ ਦੇ ਵਿਰੁਧ ਹੈ।



# ਜੀਵਨ ਦਰਸ਼ਨ-ਭਗਤ ਪੀਪਾ ਜੀ

ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਵਿਚ ਜਿਥੇ ਸਮੂਹ ਭਗਤਾਂ ਤੇ ਰਾਜੇ-ਭਗਤਾਂ ਦਾ ਜ਼ਿਕਰ ਹੈ, ਉਥੇ ਭਗਤ ਪੀਪਾ ਜੀ ਵੀ ਸਮਕਾਲੀ ਸਨ ਪਰ ਪਤਾ ਨਹੀਂ ਕਿ ਇਸ ਭਗਤ ਦਾ ਜ਼ਿਕਰ ਆਪ ਜੀ ਪਾਸੋਂ ਕਿਵੇਂ ਅੰਕਿਤ ਹੋਣੋਂ ਰਹਿ ਗਿਆ।

ਪੀਪਾ ਜੀ ਗਗਨੌਰ ਦੇ ਰਾਜਾ ਸਨ। ਆਪ ਜੀ ਦਾ ਜਨਮ ਸੰਮਤ ੧੪੮੩ ਵਿਚ ਘਟਨ ਨਗਰ ਵਿਖੇ ਹੋਇਆ; ਆਪ ਰਾਜਪੂਤ ਘਰਾਣੇ ਵਿਚੋਂ ਸਨ। ਜਦੋਂ ਰਾਜ-ਤਖਤ ਤੇ ਬੈਠੇ ਉਦੋਂ ਭਰ ਜੁਆਨੀ ਵਿਚ ਸਨ। 'ਰੂਪੈ ਕਾਮੇ ਦੋਸਤੀ' ਵਾਗੂੰ ਆਪ ਜੀ ਨੇ ੧੨ ਸੁੰਦਰ ਨਾਰੀਆਂ ਨਾਲ ਸ਼ਾਦੀਆਂ ਕੀਤੀਆਂ, ਪਰ ਸਭ ਤੋਂ ਛੋਟੀ ਰਾਣੀ ਸੀਤਾ ਨਾਲ ਆਪ ਦਾ ਸਭ ਤੋਂ ਵਧ ਪਿਆਰ ਸੀ।

ਪੀਪਾ ਜੀ ਪਹਿਲਾਂ ਦੇਵੀ ਦੁਰਗਾ ਦੇ ਉਪਾਸ਼ਕ ਸਨ ਅਤੇ ਕਦੇ ਕਦਾਈਂ ਚੰਗੇ ਚੰਗੇ ਸਾਧੂਆਂ ਨੂੰ ਰਾਜ ਮਹਲਾਂ ਵਚ ਸਦ ਕੇ ਗਿਆਨ ਚਰਚਾ ਵੀ ਕਰਦੇ ਤੇ ਸੁਣਦੇ ਸਨ। ਇਕ ਦਿਨ ਆਪ ਜੀ ਨੂੰ ਪਤਾ ਲਗਾ ਕਿ ਸ਼ਹਿਰ ਵਿਚ ਵੈਸ਼ਨਵ ਸਾਧੂਆਂ ਦੀ ਇਕ ਮੰਡਲੀ ਆਈ ਹੈ ਅਤੇ ਓਹ ਬੜੀ ਰਸੀਲੀ ਰਸਨਾ ਨਾਲ ਰਾਮ ਨਾਮ ਦਾ ਭਜਨ ਕਰ ਰਹੀ ਹੈ, ਤਾਂ ਆਪ ਨੇ ਰਾਣੀਆਂ ਨਾਲ ਸਲਾਹ ਕਰਕੇ ਉਨ੍ਹਾਂ ਸਾਧੂਆਂ ਨੂੰ ਭੋਜਨ ਛਕਾਉਣ ਦਾ ਸੰਕਲਪ ਕੀਤਾ। ਉਸ ਮੰਡਲੀ ਦੇ ਮੁਖੀ ਨੂੰ ਆਪਣੇ ਪਾਸ ਬੁਲਾਇਆ ਅਤੇ ਮੁੱਖੀ ਨੇ ਰਾਜੇ ਦਾ ਨਿਉਂਦਾ ਪਰਵਾਣ ਕਰ ਲਿਆ।

ਮੁਖੀ ਸੰਤ ਮੰਡਲੀ ਸਮੇਤ ਭਜਨ ਤੇ ਭੋਜਨ ਛਕ ਕੇ ਬੜਾ ਪ੍ਰਸੰਨ ਹੋਇਆ। ਪਰ ਰਾਣੀਆਂ ਤੋਂ ਇਹ ਸੁਣ ਕੇ ਕਿ ਰਾਜਾ ਪਥਰ ਦੀ ਦੇਵੀ (ਦੁਰਗਾ) ਦਾ ਪੁਜਾਰੀ ਹੈ, ਬੜਾ ਦੁਖ ਮਹਿਸੂਸ ਕੀਤਾ। ਆਪ ਸੁਆਮੀ ਰਾਮਾਨੰਦ ਜੀ ਦੇ ਚੇਲੇ ਸਨ। ਉਨ੍ਹਾਂ ਭੋਜਨ ਛਕਣ ਤੋਂ ਬਾਅਦ ਅਰਦਾਸ ਕੀਤੀ - ਹੇ ਭਗਵਾਨ ! ਰਾਜੇ ਨੂੰ ਸੁਮੱਤ ਬਖਸ਼ੋ ਇਹ ਪਥਰ ਪੂਜਕ ਨਾ ਰਹੇ, ਪ੍ਰੇਮਾ ਭਗਤੀ ਕਰੇ। ਭਗਤ ਜਨਾ ਦੀ ਅਰਦਾਸ ਪੂਰੀ ਹੋਈ।

ਆਪ ਇਸ ਮੰਡਲੀ ਦੇ ਪ੍ਰਭਾਵ ਹੇਠਾਂ ਸੁਆਮੀ ਰਾਮਾਨੰਦ ਜੀ ਦੇ ਚੇਲੇ ਬਣੇ ਅਤੇ ਵੈਰਾਗਮਈ ਹਾਲਤ ਵਿਚ ਆਪਣੀ ਇਸਤ੍ਰੀ ਸੀਤਾ ਸਮੇਤ ਸ਼ੀਸ਼ ਮਹਿਲ, ਮਖ਼ਮਲੀ ਗਦੇਲੇ ਤਿਆਗ ਕੇ ਦੇਸ਼ ਰਟਨ ਕਰਕੇ ਆਪਣੀ ਉਮਰ ਬਿਤੀਤ ਕੀਤੀ। ਰਾਜੇ ਤੋਂ ਫਕੀਰ ਬਣ ਕੇ ਆਪਣਾ ਜੀਵਨ ਗੁਜ਼ਾਰਿਆ। ਆਪਣੀ ਰਾਣੀ ਸੀਤਾ ਨੂੰ ਬੜਾ ਰੋਕਿਆ ਕਿ ਓਹ ਮਹਿਲਾਂ ਵਿਚ ਹੀ ਰਹੇ ਪਰ ਉਸਨੇ ਸੀਤਾ ਵਾਗੂੰ ਆਪਣੇ ਪਤੀ ਨਾਲ ਰਹਿਣਾ ਪਸੰਦ ਕੀਤਾ। 'ਭਗਤ ਮਾਲਾ' ਤੇ 'ਸਾਖੀ ਪ੍ਰਮਾਣ' ਵਿਚ ਆਪ ਦੇ ਜੀਵਨ ਬਾਰੇ ਅਨੇਕਾਂ ਘਟਨਾਵਾਂ ਦਰਜ ਹਨ ਜੋ ਭਗਤੀ ਮਾਰਗ ਦੇ ਪਾਂਧੀਆਂ ਲਈ ਚਾਨਣ ਮੁਨਾਰਾ ਹਨ ਕਿਉਂਕਿ ਉਹ ਰਾਮ ਨਾਮ ਦੇ ਸਿਮਰਨ ਦਾ ਸੰਦੇਸਾ ਦਿੰਦੀਆਂ ਹਨ। ਕਈ ਸਾਖੀਆਂ ਕਲਪਿਤ ਵੀ ਹੋ

ਸਕਦੀਆਂ ਹਨ । ਹਾਂ, ਭਗਤ ਪੀਪਾ ਜੀ ਨੇ ਅਨੇਕਾਂ ਭੁਲੇ ਭਟਕੇ ਜੀਆਂ ਦਾ ਉਧਾਰ ਕੀਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਪ ਜੀ ਦਾ ਇਕ ਸ਼ਬਦ ਹੈ ਜੋ ਅਗੇ ਅੰਕਿਤ ਹੈ:-

**ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥**

**ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰ ਹੋਇ ਲਖਾਵੈ ॥**

ਆਪ ਜੀ ਨੇ ਅਗਿਆਨੀ ਜੀਵਾਂ ਨੂੰ ਸੇਧ ਦਿਤੀ ਹੈ ਕਿ ਤੁਸੀਂ ਮੰਦਰਾਂ ਵਿਚ, ਦੇਵੀ ਦੇਵਤਿਆਂ ਦੀ ਨਿਰਜਿੰਦ ਮੂਰਤਾਂ ਨੂੰ ਧੂਪ ਧੁਖਾ ਕੇ, ਦੀਵੇ ਜਗਾ ਕੇ ਨਾ ਪੂਜੋ, ਇਹ ਸਾਰ ਵਸਤੂ ਨਹੀਂ ਹਨ । ਪਰਮੇਸ਼ਰ ਨੂੰ ਅਜਿਹੇ ਥੋਥੇ ਸਾਧਨਾਂ, ਫੋਕਟ ਕਰਮਾਂ ਨਾਲ ਨਹੀਂ ਪਛਾਣਿਆ ਜਾ ਸਕਦਾ । ਜਿਹੜਾ ਮਨੁਖ ਕਾਇਆ ਵਿਚ ਉਸ ਪਰਮੇਸ਼ਰ ਨੂੰ ਖੋਜਦਾ ਹੈ, ਉਸ ਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ । ਅਕਾਲ ਪੁਰਖ ਅਕਾਸ ਦੀ ਨਿਆਈ ਪਰੀ ਪੂਰਨ ਹੈ, ਓਹ ਅਖੰਡ ਸਰੂਪ ਹੈ, ਸਾਰੇ ਬ੍ਰਹਿਮੰਡ ਵਿਚ ਵਿਆਪਕ ਹੈ। ਬਾਹਰਮੁਖੀ ਬ੍ਰਿਤੀ ਵਾਲੇ ਜੀਵ ਨੂੰ ਬ੍ਰਹਮ ਦੇ ਦਰਸ਼ਨ ਹੋਣੇ ਅਸੰਭਵ ਹਨ । ਆਪ ਜੀ ਨੇ ਤੱਤ ਵਸਤੂ ਦੀ ਸੋਝੀ ਕਰਾਈ ਹੈ ।



**॥ ਪੀਪਾ ॥ ਕਾਯਉ ਦੇਵਾ, ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥ ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ॥ ੧ ॥ ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ॥ ਨਾ ਕਛੁ ਆਇਬੋ ਨਾ ਕਛੁ ਜਾਇਬੋ, ਰਾਮ ਕੀ ਦੁਹਾਈ ॥ ੧ ॥ ਰਹਾਉ ॥ ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ ॥੨॥੩॥**

**ਪਦ ਅਰਥ** : ਕਾਯਉ-ਸਰੀਰ । ਦੇਵਾ-ਦੇਵਤਾ । ਭਾਇਅਉ-ਕਾਇਆਂ ਹੀ । ਦੇਵਲ-ਮੰਦਰ । ਜੰਗਮ-ਜੋਗੀ । ਜਾਤੀ-ਯਾਤਰੀ । ਨਈਬੇਦਾ-ਦੁਧ ਦੀ ਖੀਰ ਆਦਿ, ਸੁਆਦਲੇ ਭੋਜਨ ਜੋ ਮੂਰਤੀ ਦੀ ਭੇਟਾ ਕੀਤੇ ਜਾਂਦੇ ਹਨ । ਪੂਜਉ-ਮੈਂ ਪੂਜਦਾ ਹਾਂ । ਪਾਤੀ-ਪੁੱਤਰ । ਬਹੁ ਖੰਡ-ਬਹੁਤ ਦੇਸ ਦੇਸਤੰਰ । ਨਉਨਿਧਿ-ਨੌਂ ਨਿਧਾਂ ਤੋਂ ਭਾਵ ਹੈ - ਨਾਮ ਵਸਤੂ । ਆਇਬੋ-ਆਉਂਦਾ ਹੈ । ਜਾਇਬੋ-ਜਾਂਦਾ ਹੈ । ਰਾਮ ਕੀ ਦੁਹਾਈ-ਰਾਮ ਦੀ ਭੇਟਾ ਗਾ ਰਿਹਾ ਹਾਂ। ਬ੍ਰਹਮੰਡ-ਬ੍ਰਹਿਮੰਡ ਵਿਚ । ਪਿੰਡੇ-ਪਿੰਡ (ਸਰੀਰ) ਵਿਚ । ਪ੍ਰਣਵੈ-ਬੇਨਤੀ ਕਰਦਾ ਹੈ । ਤਤੁ-ਅਸਲੀਅਤ । ਲਖਾਵੈ-ਜਣਾਉਂਦਾ ਹੈ, ਸਮਝਾ ਦਿੰਦਾ ਹੈ ।

**ਅਰਥ**: (ਹੇ ਭਾਈ !) ਸਰੀਰ ਹੀ ਦੇਵਤਾ ਹੈ, ਸਰੀਰ ਹੀ ਮੰਦਰ ਹੈ, (ਕਿਉਂਕਿ ਇਸ ਸਰੀਰ ਵਿਚ ਹੀ ਪ੍ਰਕਾਸ਼ ਰੂਪ ਹਰੀ ਬੈਠਾ ਹੋਇਆ ਹੈ), ਕਾਇਆ ਦੀ (ਖੋਜ ਮੇਰੇ ਲਈ) ਜੰਗਮ (ਜੋਗੀ ਅਤੇ) ਯਾਤਰੀ (ਸਾਧੂਆਂ ਦੀ ਟੋਲੀ ਬਣਨਾ) ਹੈ । ਕਾਇਆ (ਖੋਜ ਹੀ ਮੇਰੇ ਲਈ) ਧੂਪ, ਦੀਵੇ ਤੇ ਨਈਵੇਦ (ਛਕਣ ਲਈ ਪਰਸ਼ਾਦ ਆਦਿ) ਹੈ, ਕਾਇਆਂ ਦੀ (ਖੋਜ ਹੀ) ਮੈਂ ਪਤਰ (ਭੇਟਾ ਕਰਕੇ ਪ੍ਰਭੂ ਦੀ) ਪੂਜਾ ਕਰਦਾ ਹਾਂ ।੧।

ਕਾਇਆਂ ਦੇ ਅੰਦਰ ਬਹੁਤ ਖੰਡ ਖੋਜਦੇ ਹੋਏ (ਮੈਂ ਪ੍ਰਭੂ ਦੇ ਨਾਮ ਰੂਪੀ) ਨਉਨਿਧੀ ਪਾ ਲਈ ਹੈ। ਨਾ ਕੁਝ ਆਂਦਾ ਹੈ ਨਾ ਕੁਝ ਜਾਂਦਾ ਹੈ (ਮੈਂ ਤਾਂ) ਰਾਮ ਦੀ ਦੁਹਾਈ (ਦੇ ਰਿਹਾ ਹਾਂ) ।੧। ਰਹਾਉ ।

(ਹੇ ਭਾਈ !) ਜੋ (ਹਰੀ) ਬ੍ਰਹਮੰਡ ਵਿਚ (ਵਿਆਪਕ ਹੈ) ਓਹੀ ਸਰੀਰ ਵਿਚ ਹੈ (ਪਰ) ਜੋ ਖੋਜਦਾ ਹੈ ਉਹ (ਉਸ ਨੂੰ) ਪਾ ਲੈਂਦਾ ਹੈ। ਪੀਪਾ (ਭਗਤ)ਬੇਨਤੀ ਕਰਦਾ ਹੈ (ਭਾਵ ਆਖਦਾ ਹੈ ਕਿ ਉਹ) ਪ੍ਰਭੂ ਪਰਮ ਤੱਤ (ਅਸਲੀ ਸਤਾ) ਹੈ, ਜੋ ਸਤਿਗੁਰੂ ਬਣ ਕੇ (ਆਪਣਾ ਆਪ) ਸਮਝਾ ਦਿੰਦਾ ਹੈ ।੨।੩।

## ਸਾਰੰਸ਼ ਅਤੇ ਸਿਧਾਂਤ

ਬਾਹਰ ਮੁਖੀ ਦੀਵੇ ਬੁਝ ਜਾਂਦੇ ਹਨ ਫਿਰ ਹਨੇਰਾ ਹੋ ਜਾਂਦਾ ਹੈ। ਇਸ ਲਈ ਰਾਮ ਦੀ ਭਗਤੀ ਦਾ ਦੀਵਾ ਜੋ ਸਭ ਤੋਂ ਉਤਮ ਹੈ ਸਦੀਵੀ ਪ੍ਰਕਾਸ਼ ਦਿੰਦਾ ਹੈ। ਅੰਤ ਵਿਚ ਪਾਮਾਨੰਦ ਪਰਮੇਸ਼ਰ ਨੂੰ ਸਭ ਦਾ ਮੂਲ ਦਰਸਾਇਆ ਹੈ ਜਿਸ ਦੀ ਲਖਤਾ ਸਤਿਗੁਰੂ ਪਾਸੋਂ ਹੁੰਦੀ ਹੈ। 'ਰਾਮ ਕੀ ਦੁਹਾਈ' ਤੋਂ ਭਾਵ ਹਰ ਵੇਲੇ ਨਾਮ ਦਾ ਰਟਨ ਕਰਦੇ ਰਹਿਣਾ ਹੈ। ਭਾਵ ਰਾਮ ਦੇ ਗੁਣ ਗਾ ਕੇ ਮੈਂ ਇਹ ਸਿਧਾਂਤ ਕਢਿਆ ਹੈ ਕਿ ਉਹ ਪਰਮੇਸ਼ਰ ਆਉਣ ਜਾਣ ਤੋਂ ਰਹਿਤ ਹੈ। ਇਟਾਂ ਚੂਨਿਆਂ ਦੇ ਬਣੇ ਹੋਏ ਮੰਦਰਾਂ ਵਿਚ ਬੈਠਣਾ ਜੰਗਮ ਆਦਿ ਭੇਖ ਧਾਰਨਾ ਮੂਰਤੀਆਂ ਤੇ ਫੁੱਲ ਚੜ੍ਹਾਉਣੇ ਨਿਰਜਿੰਦ ਤਸਵੀਰਾਂ ਤੇ ਬੁਤਾਂ ਦੀ ਪੂਜਾ ਕਰਨ ਨਾਲ ਕੁਝ ਨਹੀਂ ਲਭਦਾ। ਇਸ ਲਈ ਸਰੀਰ ਅੰਦਰ ਜੋ ਜੋਤਿ ਸਰੂਪ ਹੈ ਉਸ ਦੇ ਦਰਸ਼ਨ ਕਰੋ। ਭਗਤਾਂ ਨੂੰ ਨਿਸਚਾ ਹੈ ਜਿਸ ਕਰਕੇ ਉਹ ਰਾਮ ਦੀ ਦੁਹਾਈ ਦੇਣ ਲਈ ਪ੍ਰੇਰਨਾ ਕਰ ਰਹੇ ਹਨ। ਜੋ ਬ੍ਰਹਮੰਡ ਵਿਚ ਹੈ ਉਹ ਸਭ ਸਚ ਸਰੂਪ ਵਿਚ ਸਮਾਧੀ ਲਾਈ ਬੈਠਾ ਹੈ। ਸਤਿਗੁਰੂ ਵਾਲਾ ਬਣ ਕੇ ਉਸ ਅਦੁਤੀ ਬ੍ਰਹਮ ਦੇ ਦਰਸ਼ਨ ਕਰਨੇ ਹੀ ਕਲਿਆਣਕਾਰੀ ਹਨ। ਸਰੀਰ ਵਿਚ ਨਉਨਿਧ ਨਾਮ ਹੈ, ਪ੍ਰਭੂ ਦਾ ਬਿਸਰਾਮ ਹੈ। ਸਤਿਗੁਰੂ ਵਾਲਾ ਬਣ ਕੇ ਤਤ ਗਿਆਨ ਦੀ ਸੋਝੀ ਆਉਂਦੀ ਹੈ। ਇਸ ਵਿਸ਼ੇ ਤੇ ਵਿਸਥਾਰ ਰੂਪ ਵਿਚ ਪੜ੍ਹੋ ਸੂਹੀ ਮਹਲਾ ੩ ॥

**ਕਾਇਆ ਕਾਮਣਿ ਅਤਿ ਸੁਆਲਿਉ, ਪਿਰੁ ਵਸੈ ਜਿਸੁ ਨਾਲੇ ॥ ....** [ਪੰਨਾ ੭੫੪

**ਧੰਨਾ ॥ ਗੋਪਾਲ, ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ ॥੧॥ ਰਹਾਉ॥ ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਂਗਉਂ, ਮੰਗਉਂ, ਭੈਂਸ।

**ਪਦ ਅਰਥ** : ਆਰਤਾ-ਦੁਖੀ ਦਾਸ। ਕਰੰਤੇ-ਕਰਦੇ ਹਨ। ਸੀਧਾ-ਆਟਾ। ਮਾਗਉ-ਮੈਂ ਮੰਗਦਾ ਹਾਂ। ਖੁਸੀ-ਖੁਸ਼ੀ, ਪ੍ਰਸੰਨ। ਜੀਉ-ਦਿਲ। ਪਨੀਆ-ਜੁੱਤੀ। ਛਾਦਨੁ-ਕਪੜਾ। ਨੀਕਾ-ਚੰਗਾ, ਸੋਹਣਾ। ਸਤ

ਸੀ ਕਾ-ਸਤ ਵਾਰੀ ਹਲ ਵਾਹ ਕੇ ਪੈਦਾ ਕੀਤਾ ਹੋਇਆ ਅੰਨ । ਭੈਸ-ਮੱਝ । ਲਵੇਰੀ-ਦੁਧ ਦੇਣ ਵਾਲੀ । ਤਾਜਨਿ-(ਅਰਬੀ)ਘੋੜੀ । ਚੰਗੇਰੀ-ਚੰਗੀ । ਗੀਹਨਿ-ਇਸਤ੍ਰੀ । ਮੰਗੀ-ਮੰਗ ਕੇ ।

**ਅਰਥ** : ਹੇ ਪ੍ਰਿਥਵੀ ਦੇ ਮਾਲਕ ! (ਮੈਂ) ਤੇਰਾ ਦੁਖੀ ਦਾਸ ਹਾਂ । (ਹੇ ਭਾਈ !) ਜਿਹੜੇ ਸੇਵਕ ਜਨ ਤੇਰੀ ਭਗਤ ਕਰਦੇ ਹਨ (ਤੂੰ) ਉਨ੍ਹਾਂ ਦੇ ਕਾਰਜ ਸਵਾਰ ਦੇਂਦਾ ਹੈ ।੧। ਰਹਾਉ ।

(ਹੇ ਭਾਈ ! ਮੈਂ ਤੇਰੇ ਪਾਸੋਂ) ਦਾਲ, ਆਟਾ, ਤੇ ਘਿਉ ਮੰਗਦਾ ਹਾਂ (ਜੋ) ਹਰ ਰੋਜ ਮੇਰਾ ਦਿਲ ਖੁਸ ਕਰਦਾ ਹੈ । (ਭੋਜਨ ਦੇ ਨਾਲ) ਵਧੀਆ ਛਾਦਨ (ਕਪੜੇ) ਜੁਤੀ (ਪਹਿਨਣ ਲਈ ਅਤੇ) ਉਹ ਜ਼ਮੀਨ ਜਿਸ ਨੂੰ ਸਤਵਾਰੀ ਵਾਹਿਆ ਗਿਆ ਹੋਵੇ, ਉਸ ਤੋਂ ਪੈਦਾ ਹੋਇਆ ਅੰਨ ਮੰਗਦਾ ਹੈ ।੧।

(ਇਕ) ਗਾਂ (ਅਤੇ) ਮਝ (ਜੋ) ਦੁਧ ਦੇਣ ਵਾਲੀ ਹੋਵੇ, ਮੰਗਦਾ ਹਾਂ, ਇਕ (ਵਧੀਆ ਨਸਲ ਦੀ ਅਰਬੀ) ਘੋੜੀ (ਵੀ ਸਵਾਰੀ ਲਈ ਮੰਗਦਾ ਹਾਂ) । ਘਰ ਦੀ ਇਸਤ੍ਰੀ ਚੰਗੀ (ਭਾਵ ਆਗਿਆਕਾਰੀ ਹੋਵੇ ਤੇਰਾ) ਦਾਸ ਧੰਨਾ (ਤੈਥੋਂ) ਮੰਗ ਕੇ ਲੈਂਦਾ ਹੈ ।੨।੪।

## ਸਾਰੰਸ਼ ਅਤੇ ਸਿਧਾਂਤ

ਭਾਈ ਸ. ਕਾਹਨ ਸਿੰਘ ਜੀ ਨੇ ਮਹਾਨ ਕੋਸ਼ ਵਿਚ 'ਆਰਤਾ' ਪਦ ਦੇ ਅਰਥ ਇਉਂ ਕੀਤੇ ਹਨ: ਕਾਇਰ, ਕਾਤਰ, ਬੁਜਦਿਲ, ਦੁਖੀ ਪੀੜਿਤ ''ਗੋਪਾਲ ਤੇਰਾ ਆਰਤਾ'' (ਧਨ, ਧੰਨਾ) ਹੇ ਗੋਪਾਲ ! ਤੇਰਾ ਆਰਤ ਦਾਸ ਸਰਣਾਗਤ ਹੈ । ਕਈ ਅਜਾਣ ਇਸ ਸ਼ਬਦ ਨੂੰ ਆਰਤੀ ਦੇ ਸ਼ਬਦਾਂ ਨਾਲ ਪੜ੍ਹਦੇ ਹਨ ਅਤੇ ਆਖਦੇ ਹਨ ਕਿ ਧੰਨੇ ਜੱਟ ਦਾ ਆਰਤੀ ਦੀ ਥਾਂ 'ਆਰਤਾ' ਹੈ । ਇਸ ਬਾਰੇ ਹੇਠ ਲਿਖਿਆ ਨੋਟ ਵੀ ਦਿਤਾ ਹੈ :

ਭਾਵੇਂ ਇਸ ਥਾਂ ਆਰਤਾ ਸ਼ਬਦ ਆਰਤੀ ਅਰਥ ਵਿਚ ਨਹੀਂ, ਪਰ ਸਿੱਖਾਂ ਨੇ ਇਸ ਨੂੰ ਇਸ ਅਰਥ ਵਿਚ ਵਰਤਿਆ ਹੈ । ਅਕਸਰ ਉਦਾਸੀ ਸਾਧੂ ਆਰਤੀ ਵੇਲੇ ਪੜ੍ਹਦੇ ਹਨ :-

''ਆਰਤਾ ਕੀਜੈ ਨਾਨਕ ਸ਼ਾਹ ਪਾਤਸ਼ਾਹ ਕਾ, ਦੀਨ ਦੁਨੀ ਕੇ ਸ਼ਾਹਨ ਸ਼ਾਹ ਕਾ''

ਧੰਨਾ ਭਗਤ ਜੀ ਦਾ ਉਪ੍ਰੋਕਤ ਸ਼ਬਦ ਪੜ੍ਹ ਕੇ ਹੀ ਤੁਸੀਂ ਅਨੁਮਾਨ ਲਾ ਲਵੋ ਕਿ ਆਪ ਜੀ ਨੇ ਦੀਵੇ, ਤੇਲ, ਵਟੀ, ਧੂਪ, ਛੈਣੇ, ਤੇ ਤਾਲ ਦੀ ਕਿਤੇ ਗਲ ਹੀ ਨਹੀਂ ਕੀਤੀ । ਕਈ ਗੁਰਸਿੱਖ ਕਹਿੰਦੇ ਹਨ ਕਿ ਇਹ ਸ਼ਬਦ ਨਿਰੀ ਦੁਨਿਆਵੀ ਪੇਟ ਪੂਰਤੀ ਦੀਆਂ ਮੰਗਾਂ ਨਾਲ ਭਰਿਆ ਹੋਇਆ ਹੈ ਇਸ ਵਿਚ ਪਰਮਾਰਥ ਵਾਲੀ ਕੋਈ ਮੰਗ ਨਹੀਂ ਹੈ ਪਰ ਅਸਾਂ ਲੋੜੀਂਦੇ ਤੱਥਾਂ ਨੂੰ ਕਦੇ ਨਹੀਂ ਘੋਖਿਆ ।

ਧੰਨਾ ਜੱਟ ਭਗਤ ਸੀ । ਉਸਨੇ ਕੋਈ ਲੁਕਾ ਨਹੀਂ ਰਖਿਆ, ਖੁਲ ਕੇ ਗਲ ਕੀਤੀ ਹੈ । ਸੰਸਾਰ ਦੇ ਸਾਰੇ ਚੰਗੇ ਮੰਦੇ ਕੰਮ ਤਾਂ ਹੀ ਕਰਨੇ ਚੰਗੇ ਲਗਦੇ ਹਨ ਜਦੋਂ ਮਨੁੱਖ ਰਜ ਕੇ ਦੋ ਰੋਟੀਆਂ ਖਾ ਲੈਂਦਾ ਹੈ । ਸੁਥਰੇ ਨੇ ਵੀ ਇਹੋ ਗਲ ਆਖੀ ਹੈ :-

ਗਯਾਨ ਕਰੇ ਧਯਾਨ ਕਰੇ ਛਡੂ ਨਾਹੀ ਪੇਟ । ਸਭੇ ਗਲਾਂ ਸੁਥਰਿਆ ਦੋ ਰੋਟੀਆਂ ਦੇ ਹੇਠ ॥

ਜੱਟਾਂ ਦਾ ਮੋਟਾ ਤੇ ਸਿਧਾ ਸਾਦਾ ਸੁਭਾ ਕੋਈ ਲੋਭ ਜਾਂ ਫ਼ਰੇਬ ਨਹੀਂ ਕਰਦਾ । ਇਸ ਸ਼ਬਦ ਚੋਂ ਪਰਮਾਰਥ ਵਿਚ ਹੇਰ-ਫੇਰ ਕਰਨ ਵਾਲੀ ਗਲ ਤੋਂ ਸੁਚੇਤ ਕੀਤਾ ਹੈ । ਮਨ ਤਾਂ ਹੀ ਟਿਕ ਸਕਦਾ ਹੈ ਜੇ

ਪਹਿਲੇ ਪੇਟ ਦਾ ਸੰਕਲਪ ਪੂਰਾ ਹੋਵੇ, ਨਹੀਂ ਤਾਂ 'ਭੁਖ ਤਿਖਾ ਦੁਇ ਭਉਕੀਆ' ਵਾਲੀ ਸਾਰਥਕ ਗਲ ਸਾਹਮਣੇ ਰੂਪਮਾਨ ਹੋ ਜਾਵੇਗੀ। ਇਸ ਬਾਰੇ ਜਲਣ ਜਟ ਦੀਆਂ ਕਹਾਣੀਆਂ ਪ੍ਰਸਿਧ ਹਨ। ਜਦੋਂ ਜਲਣ ਨੂੰ ਪਰਮੇਸ਼ਰ ਵਾਲੇ ਪਾਸੇ ਦਾ ਪ੍ਰੇਮ ਹੋਇਆ ਤਾਂ ਉਸ ਨੂੰ ਕਿਸੇ ਨੇ ਇਕਾਗਰ ਬੈਠ ਕੇ ਮਾਲਾ ਫੇਰਨੀ ਦਸੀ। ਉਹ ਸਿਧਾ ਸਾਦਾ ਜਟ ਸੀ, ਸੋਚਿਆ ਕਿ ਜਿਤਨੇ ਵਡੇ ਮਣਕਿਆਂ ਦੀ ਮੋਟੀ ਜਪ-ਮਾਲਾ ਹੋਵੇਗੀ ਉਤਨਾ ਪਰਮੇਸ਼ਰ ਛੇਤੀ ਪ੍ਰਸੰਨ ਹੋਵੇਗਾ। ਲੋਕ ਜੋ ਕਹਿੰਦੇ ਹਨ ਕਿ ਪਰਮੇਸ਼ਰ ਉਪਰੀਲੀ ਛਤ ਅਸ਼ਮਾਨ ਤੇ ਰਹਿੰਦਾ ਹੈ ਉਸ ਲਈ ਮਾਲਾ ਵੀ ਕਿਸੇ ਉਚੀ ਜਗ੍ਹਾ ਤੇ ਬੈਠ ਕੇ ਫੇਰਨੀ ਚਾਹੀਦੀ ਹੈ। ਇਸ ਤਰ੍ਹਾਂ ਰਬ ਛੇਤੀ ਦਿਸ ਪਵੇਗਾ। ਇਹ ਗਲ ਸੋਚ ਕੇ ਉਸਨੇ ਆਪਣੇ ਖੇਤ ਵਿਚੋਂ ਕਿਕਰ ਵਢ ਕੇ ਵਡੇ ਲਾਟੂਆਂ ਜੇਡੇ ਮਣਕਿਆਂ ਵਾਲੀ ਮਾਲਾ ਬਣਵਾਈ, ਅਤੇ ਇਕ ਉਚੇ ਟਿਬੇ ਤੇ ਬੈਠ ਕੇ ਫੇਰਨ ਲਗਾ। ਕਈ ਦਿਨ ਮਾਲਾ ਫੇਰਨ ਬਾਅਦ ਜਦੋਂ ਕੁਝ ਨਾ ਸੌਰਿਆ ਤਾਂ ਅਕ ਕੇ ਕਿਹਾ :-

**ਲੰਬੀ ਕਿਕਰ ਵੱਢ ਕੇ ਜਪ ਮਾਲ ਬਣਾਇਆ ॥**
**ਉਚੀ ਰੋੜੀ ਬੈਠ ਕੇ ਠਾਹ ਠਾਹ ਵਜਾਇਆ ॥**
**ਹੋਰਨਾਂ ਦੀ ਜਪ ਮਾਲੀਆਂ ਜਲਣ ਦਾ ਜਪ ਮਾਲ ॥**
**ਸਾਰੀ ਉਮਰ ਫਿਰੇਂਦਿਆਂ ਜਲਣਾ, ਇਕ ਨ ਖੁੱਥਾ ਵਾਲ ॥**

ਇਸੇ ਤਰ੍ਹਾਂ ਦਾ ਇਕ ਹੋਰ ਬਚਨ ਭੀ ਹੈ :-

**ਮੁਰਾਦ ਨਾ ਹਾਸਲ ਹੋਵੇ ਮਿਲਯਾਂ ਪੀਰ ਦੇ ॥**
**ਦਰਬ ਨ ਹਾਸਲ ਹੋਵੇ ਮਿਲੇ ਅਮੀਰ ਦੇ ॥**
**ਹਿਰਦੇ ਸ਼ਾਂਤਿ ਨ ਹੋਵੇ ਮਿਲੇ ਫਕੀਰ ਦੇ ॥**
**ਜਲਣਾ ਤਿੰਨੇ ਦੇਹੁ ਬਹਾਇ ਖਾਰੇ ਨੀਰ ਦੇ ॥**

ਸੋ ਇਸ ਸ਼ਬਦ ਦੀ ਪਹਿਲੀ ਪੰਕਤੀ ਵਿਚ "ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ" ਦਾ ਭਾਵ ਭਗਤੀ ਦੀ ਚਾਹਨਾ ਰਖ ਕੇ ਹੀ ਲੋੜੀਦੀਆਂ ਵਸਤਾਂ ਮੰਗੀਆਂ ਹਨ। ਇਸ ਆਰਤ-ਭਰੀ ਬੇਨਤੀ ਵਿਚ ਦੀਵੇ ਜਾਂ ਘੰਟੇ ਵਜ਼ਾ ਕੇ ਪਖੰਡ ਕਰਨ ਵਾਲੀ ਬ੍ਰਿਤੀ ਦਾ ਅਭਾਵ ਹੈ, ਕੇਵਲ ਆਪਣੇ ਮਨ ਦਾ ਮਨੋਰਥ ਹੀ ਮਾਲਕ ਪਾਸੋਂ ਮੰਗਿਆ ਹੈ। ਇਸ ਵਿਸ਼ੇ ਤੇ ਇਕ ਬਹੁਤ ਸੁੰਦਰ ਵਿਥਿਆ ਧਿਆਨ ਨਾਲ ਪੜ੍ਹਕੇ ਅਮਲ ਕਰਨ ਵਾਲੀ ਹੈ।

ਮਹਾਤਮਾ ਬੁੱਧ ਦਾ ਇਕ ਭਿਖਸ਼ੂ ਇਕ ਦਿਨ ਸੈਰ ਕਰ ਰਿਹਾ ਸੀ। ਉਸ ਨੂੰ ਰਸਤੇ ਵਿਚ ਇਕ ਮੰਗਤਾ ਮਿਲਿਆ, ਇਸ ਨੇ ਉਸ ਮੰਗਤੇ ਨੂੰ ਧਰਮ ਉਪਦੇਸ਼ ਦਿਤਾ ਪਰ ਉਸ ਨੇ ਵਿਸ਼ੇਸ਼ ਧਿਆਨ ਨਾ ਦਿਤਾ। ਭਿਖਸ਼ੂ ਧਰਮ ਤੋਂ ਕੋਰਾ ਅਤੇ ਅਸਲੀਅਤ ਤੋਂ ਕੋਹਾਂ ਦੂਰ ਸੀ। ਉਸ ਨੇ ਮਹਾਤਮਾ ਜੀ ਪਾਸ ਆ ਕੇ ਮੰਗਤੇ ਬਾਰੇ ਸਾਰੀ ਗਲ ਦਸੀ। ਮਹਾਤਮਾ ਜੀ ਅੰਤਰ ਧਿਆਨ ਹੋਏ ਤੇ ਕਿਹਾ ਕਿ ਉਸ ਮੰਗਤੇ ਨੂੰ ਮੇਰੇ ਕੋਲ ਲਿਆਓ। ਮਹਾਤਮਾ ਜੀ ਨੇ ਸੂਖਮ ਦ੍ਰਿਸ਼ਟੀ ਨਾਲ ਵੇਖਿਆ ਤੇ ਸਮਝਿਆ ਕਿ ਇਹ ਪੰਜ ਦਿਨ ਦਾ ਭੁੱਖਾ ਹੈ, ਉਪਦੇਸ਼ ਕੀ ਸੁਣੇਗਾ। ਭੁਖ ਮਨੁੱਖ ਨੂੰ ਨਾਸਤਕ ਬਣਾ ਦਿੰਦੀ ਹੈ। ਮਹਾਤਮਾ ਜੀ ਨੇ ਉਸ

ਨੂੰ ਭੋਜਨ ਛਕਾਇਆ । ਭਿਖਸ਼ੂ ਨੂੰ ਕਿਹਾ ਕਿ ਤੂੰ ਉਸ ਨੂੰ ਅਜ ਕੋਈ ਉਪਦੇਸ਼ ਨਹੀਂ ਦੇਣਾ । ਅਜ ਉਸਦਾ ਭੋਜਨ ਹੀ ਉਪਦੇਸ਼ ਹੈ । ਦੋ ਦਿਨਾਂ ਬਾਅਦ ਉਸ ਨੂੰ ਆਪਣੇ ਪਾਸ ਬੁਲਾਇਆ ਤੇ ਉਪਦੇਸ਼ ਦਿਤਾ । ਉਹ ਮੰਗਤਾ ਬੁੱਧ ਧਰਮ ਦਾ ਸਭ ਤੋਂ ਵੱਡਾ ਪਰਚਾਰਕ ਪ੍ਰਸਿੱਧ ਹੋਇਆ ।

ਸੋ ਇਹ ਇਕ ਯਥਾਰਥ ਗਿਆਨ ਹੈ ਕਿ ਪਹਿਲੀ ਅਵਸਥਾ ਵਿਚ ਬਿਨਾਂ ਭੋਜਨ ਦੇ ਭਜਨ ਨਹੀਂ ਹੋ ਸਕਦਾ, ਪਰ ਜਦੋਂ ਜਿਗਿਆਸੂ ਚੌਥੀ ਅਵਸਥਾ ਤੇ ਪੁਜ ਜਾਂਦਾ ਹੈ ਉਥੇ ਭਜਨ ਹੀ ਭੋਜਨ ਬਣ ਜਾਂਦਾ ਹੈ । ਇਨ੍ਹਾਂ ਵੀਚਾਰਾਂ ਦੀ ਪੁਸਟੀ ਗੁਰਬਾਣੀ ਰਾਹੀਂ ਇਉਂ ਹੁੰਦੀ ਹੈ :-

**ਗੁਰਮੁਖਿ ਅੰਤਰਿ ਸਹਜੁ ਹੈ, ਮਨੁ ਚੜਿਆ ਦਸਵੈ ਆਕਾਸਿ ॥**
**ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥...** [ਪੰਨਾ ੧੪੧੪



# ਰਾਗੁ ਜੈਤਸਰੀ

ਇਸ ਰਾਗ ਦੀ ਰਚਨਾ ਜੈਤ ਅਤੇ ਸਿਰੀ ਰਾਗ ਦੇ ਮਧੁਰ ਸੰਜੋਗ ਤੋਂ ਹੋਂਦ ਵਿਚ ਆਈ ਹੈ। ਰਾਗਾਂ ਦੀ ਲੜੀ ਅਨੁਸਾਰ ਇਸ ਦਾ ਗਿਆਰਵਾਂ ਨੰਬਰ ਹੈ। ਇਸ ਦੇ ਗਾਉਣ ਦਾ ਮੌਸਮ ਸਰਦੀਆਂ ਦੀ ਰੁਤ ਹੈ, ਅਤੇ ਇਹ ਤੀਜੇ ਪਹਿਰ ਗਾਵੀ ਜਾਂਦੀ ਹੈ।

ਨਾਦ ਬਿਨੋਦ ਵਿਚ ਇਸ ਨੂੰ ਖਾੜਵ ਜਾਤੀ ਦੀ ਰਾਗਣੀ ਲਿਖਿਆ ਹੈ, ਧਨਾਸਰੀ, ਧਾਨੀ ਤੇ ਮਾਲ ਸਿਰੀ ਮਿਲ ਕੇ ਬਣਦੀ ਹੈ। ਤੀਜੇ ਪਹਿਰ ਤੋਂ ਪਿਛੋਂ ਗਾਈ ਜਾਂਦੀ ਹੈ।

ਇਹ ਪੂਰਬੀ ਠਾਟ ਦੀ ਔੜ ਸੰਪੂਰਨ ਰਾਗਣੀ ਹੈ। ਆਰੋਹੀ ਵਿਚ ਰਿਖਭ ਅਤੇ ਧੈਵਤ ਵਰਜਿਤ ਹਨ, ਬਾਕੀ ਸੁਰ ਸ਼ੁੱਧ ਲਗਦੇ ਹਨ। ਇਸ ਨੂੰ ਗਾਉਣ ਦਾ ਵੇਲਾ ਚੌਥਾ ਪਹਿਰ ਹੈ।

ਆਰੋਹੀ- ਸ ਗ ਮਾ ਪ ਨ ਸਂ

ਅਵਰੋਹੀ- ਸਂ ਨ ਧਾ ਪ ਮਾ ਗ ਰਾ ਸ

ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਹੈ। ਭਗਤਾਂ ਵਿਚੋਂ ਕੇਵਲ ਭਗਤ ਰਵਿਦਾਸ ਜੀ ਦਾ ਹੀ ਇਕ ਸ਼ਬਦ ਦਰਜ ਹੈ।

## ਜੈਤਸਰੀ ਮਹਲਾ ੪ ਘਰੁ ੧ ਚਉਪਦੇ ॥

**ੴ ਸਤਿਗੁਰ ਪ੍ਰਸਾਦਿ ॥ ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ, ਗੁਰਿ ਹਾਥੁ ਧਰਿਓ ਮੇਰੈ ਮਾਥਾ ॥ ਜਨਮ ਜਨਮ ਕੇ ਕਿਲਬਿਖ ਦੁਖ ਉਤਰੇ, ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥ ਮੇਰੇ ਮਨ ! ਭਜੁ ਰਾਮਨਾਮੁ ਸਭਿ ਅਰਥਾ ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ, ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥ ਬਿਨੁ ਗੁਰ, ਮੂੜ ਭਏ ਹੈ ਮਨਮੁਖ, ਤੇ ਮੋਹ ਮਾਇਆ ਨਿਤ ਫਾਥਾ ॥ ਤਿਨ ਸਾਧੂ ਚਰਣ ਨ ਸੇਵੇ ਕਬਹੂ, ਤਿਨ ਸਭੁ ਜਨਮੁ ਅਕਾਥਾ ॥੨॥ ਜਿਨ ਸਾਧੂ ਚਰਣ ਸਾਧ ਪਗ ਸੇਵੇ, ਤਿਨ ਸਫਲਿਓ ਜਨਮੁ ਸਨਾਥਾ ॥ ਮੋ ਕਉ ਕੀਜੈ ਦਾਸੁ, ਦਾਸ ਦਾਸਨ ਕੋ, ਹਰਿਦਇਆ ਧਾਰਿ ਜਗੰਨਾਥਾ ॥੩॥ ਹਮ ਅੰਧੁਲੇ ਗਿਆਨਹੀਨ ਅਗਿਆਨੀ, ਕਿਉ ਚਾਲਹ ਮਾਰਗਿ ਪੰਥਾ॥ ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ, ਜਨ ਨਾਨਕ ਚਲਹ ਮਿਲੰਥਾ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਕਬਹੂੰ, ਕਿਉਂ, ਚਲਹਂ, ਚਲਹਂ,

**ਪਦ ਅਰਥ** : ਹੀਅਰੈ-ਹਿਰਦੇ ਵਿਚ । ਗੁਰਿ-ਗੁਰੂ ਨੇ । ਮੇਰੈ ਮਾਥਾ-ਮੇਰੇ ਮੱਥੇ ਉਤੇ । ਕਿਲਬਿਖ-ਪਾਪ । ਰਿਨੁ-ਕਰਜ਼ਾ । ਅਰਥਾ-ਪਦਾਰਥ । ਦ੍ਰਿੜਾਇਆ-ਪੱਕਾ ਕਰਾਇਆ ਹੈ। ਬਿਰਥਾ-ਬਿਅਰਥ, ਨਿਸਫਲ । ਮੂੜ-ਮੂਰਖ । ਫਾਥਾ-ਫਸੇ ਹੋਏ । ਅਕਾਥਾ-ਆਕਾਰਥ । ਪਗ-ਚਰਨ । ਸਫਲਿਓ-ਸਫਲ, ਕਾਮਯਾਬ। ਸਨਾਥਾ-ਖ਼ਸਮ ਵਾਲਾ। ਜਗੰਨਾਥਾ-ਹੇ ਜਗਤ ਦੇ ਮਾਲਕ!। ਕਿਉ ਚਾਲਹ-ਕਿਵੇਂ ਚਲੀਏ? ਮਾਰਗਿ ਪੰਥਾ-(ਧਰਮ ਦੇ) ਰਸਤੇ ਉਤੇ। ਅੰਚਲੁ-ਪੱਲਾ। ਚਲਹ ਮਿਲੰਥਾ-ਮਿਲ ਕੇ ਚਲ ਸਕੀਏ।

**ਅਰਥ** : (ਹੇ ਭਾਈ !) ਗੁਰੂ ਨੇ ਜਦੋਂ ਮੇਰੇ ਮੱਥੇ ਉਤੇ (ਮਿਹਰ ਭਰਿਆ) ਹਥ ਰਖਿਆ(ਤਾਂ) ਮੇਰੇ ਹਿਰਦੇ ਵਿਚ ਹਰੀ ਦਾ ਰਤਨ ਵਸ ਗਿਆ। ਗੁਰੂ ਨੇ (ਮੈਨੂੰ) ਨਾਮ ਦਿਤਾ (ਤਾਂ ਮੇਰੇ) ਜਨਮਾਂ ਜਨਮਾਂ ਦੇ ਪਾਪ ਤੇ ਦੁੱਖ ਦੂਰ ਹੋ ਗਏ (ਪੂਰਬਲੇ ਜਨਮਾਂ ਦਾ ਸਾਰਾ) ਕਰਜ਼ਾ ਲਹਿ ਗਿਆ ।੧।

ਹੇ ਮੇਰੇ ਮਨ ! ਰਾਮ ਨਾਮ ਸਿਮਰ (ਜੋ) ਸਾਰੇ ਪਦਾਰਥ (ਦੇਣ ਵਾਲਾ ਹੈ) । ਪੂਰੇ ਗੁਰੂ ਨੇ (ਮੈਨੂੰ) ਨਾਮ ਪੱਕਾ ਕਰਾਇਆ ਹੈ, ਨਾਮ (ਸਿਮਰਨ ਤੋਂ) ਬਿਨਾਂ (ਮਨੁੱਖਾ) ਜੀਵਨ ਵਿਅਰਥ (ਭਾਵ ਨਿਸਫਲ ਹੀ ਸਮਝੋ) ।ਰਹਾਉ।

(ਹੇ ਮੇਰੇ ਮਨ !) ਮਨਮੁਖ (ਜੀਵ) ਗੁਰੂ ਦੀ (ਸਿਖਿਆ ਲਏ) ਬਿਨਾ ਮੂਰਖ ਬਣੇ ਹੋਏ ਹਨ, (ਕਿਉਂਕਿ) ਓਹ ਹਰ ਰੋਜ਼ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ । ਉਨ੍ਹਾਂ (ਮਨਮੁਖਾਂ) ਨੇ ਕਦੇ ਵੀ ਸਾਧੂ (ਗੁਰੂ) ਦੇ ਚਰਨ ਨਹੀਂ ਸੇਵੇ (ਭਾਵ ਸਿਮਰਨ ਨਹੀਂ ਕੀਤਾ, ਇਸ ਲਈ) ਉਨ੍ਹਾਂ ਦਾ ਸਾਰਾ ਜਨਮ ਅਕਾਰਥ ਚਲਾ ਜਾਂਦਾ ਹੈ ।੨।

(ਹੇ ਮੇਰੇ ਮਨ !) ਜਿਨ੍ਹਾਂ ਨੇ ਸਾਧੂ (ਗੁਰੂ) ਦੇ ਚਰਨ (ਪਰਸੇ ਹਨ) ਸਾਧੂ (ਗੁਰੂ) ਦੇ ਚਰਨ ਸੇਵੇ ਹਨ, ਉਨ੍ਹਾਂ ਦਾ ਜਨਮ ਸਫਲ ਹੋਇਆ ਹੈ (ਅਤੇ ਸਹੀ ਅਰਥਾਂ ਵਿਚ ਓਹ) ਮਾਲਕ ਵਾਲੇ ਹਨ । ਹੇ ਜਗਤ ਦੇ ਮਾਲਕ ਹਰੀ! (ਮੇਰੇ ਉਤੇ) ਦਇਆ ਕਰਕੇ (ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ ।੩।

(ਹੇ ਗੁਰਦੇਵ !) ਅਸੀਂ ਅੰਨ੍ਹੇ, (ਆਤਮ) ਗਿਆਨ ਤੋਂ ਸਖਣੇ, ਸੂਝ-ਬੂਝ ਤੋਂ ਖ਼ਾਲੀ ਹਾਂ, ਕਿਸ ਤਰਾਂ (ਤੇਰੇ ਦਸੇ) ਰਸਤੇ ਉਤੇ ਚਲੀਏ?। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਗੁਰੂ ਜੀ! ਅੱਸਾਂ ਅੰਨ੍ਹਿਆਂ (ਭਾਵ ਅਗਿਆਨੀਆਂ) ਨੂੰ (ਆਪਣਾ ਉਪਦੇਸ਼ ਰੂਪੀ) ਪਲਾ ਫੜਾ ਦਿਓ (ਤਾਂ ਜੋ ਤੇਰੇ ਦਾਸਾਂ ਨਾਲ) ਮਿਲ ਕੇ (ਤੇਰੇ ਦਸੇ ਮਾਰਗ ਉਤੇ) ਚਲ ਸਕੀਏ ।੪।੧।

## ਅਰਥ ਭੇਦ ਅਤੇ ਨਿਰਣੈ

### ਜਨਮ ਜਨਮ ਕੇ ਕਿਲਬਿਖ ਦੁਖ ਉਤਰੇ, ਗੁਰਿ ਨਾਮੁ ਦੀਓ ਰਿਨੁ ਲਾਥਾ ॥

ਪਹਿਲੀ ਅਧੀ ਪੰਕਤੀ ਦੇ ਅਰਥ ਸਰਲ ਹਨ ਪਰ ਪਿਛਲੀ ਅਧੀ ਪੰਕਤੀ 'ਗੁਰਿ ਨਾਮੁ ਦੀਓ ਰਿਨੁ ਲਾਥਾ' ਵਿਚ 'ਰਿਨੁ' ਪਦਾ ਦਾ ਅੰਤਰੀਵ ਭਾਵ ਕੀ ਹੈ? ਇਸ ਬਾਰੇ ਦੋ ਤਰ੍ਹਾਂ ਦੇ ਵੀਚਾਰ ਪ੍ਰਚਲਤ ਹਨ:-

੧ ਜਬ ਗੁਰੋਂ ਨੇ ਮੇਰੇ ਕੋ ਨਾਮ ਉਪਦੇਸ਼ ਦੀਆ ਤਬ ਮੇਰਾ ਦੇਵ ਪਿਤਰ ਆਦੀ (ਰਿਨੁ) ਕਰਜਾ ਲਹਿ ਗਿਆ ਹੈ, ਅਰਥਾਤ ਦੂਰ ਭਯਾ ਹੈ । [ਫ. ਸ.

੨ (ਹੇ ਭਾਈ ! ਜਿਸ ਭੀ ਮਨੁਖ ਨੂੰ) ਗੁਰੂ ਨੇ ਪਰਮਾਤਮਾ ਦਾ ਨਾਮ ਦਿੱਤਾ, ਉਸ ਦੇ ਅਨੇਕ ਜਨਮਾਂ ਦੇ ਪਾਪ ਦੁੱਖ ਦੂਰ ਹੋ ਗਏ, (ਉਸ ਦੇ ਸਿਰੋਂ ਪਾਪਾ ਦਾ) ਕਰਜਾ ਉਤਰ ਗਿਆ। [ਦਰਪਣ

**ਨਿਰਣੈ** : ਵਿਦਵਾਨਾਂ ਦੇ ਮਨ ਨੂੰ ਪਿਤਰਾਂ ਦਾ ਜਾਂ ਪਾਪਾਂ ਦਾ ਕਰਜ਼ਾ ਉਤਾਰਨ ਵਾਲੀ ਗਲ ਢੁਕਵੀਂ ਪਰਤੀਤ ਨਹੀਂ ਹੁੰਦੀ ਕਿਉਂਕਿ ਇਹ ਪੌਰਾਣਿਕ ਬ੍ਰਾਹਮਣਵਾਦੀ ਵੀਚਾਰ ਹਨ । ਮਨੁਖ ਦੇ ਸਿਰ ਤੇ ਗੁਰੂ ਦਾ ਕਿਹੜਾ ਕਰਜ਼ਾ ਹੈ? ਇਸ ਬਾਰੇ ਵੀਚਾਰ ਕਰਨ ਦੀ ਲੋੜ ਹੈ ।

ਪਿਤਰਾਂ ਜਾਂ ਪਾਪਾਂ ਦੇ ਕਰਜ਼ੇ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ । ਪਰਮੇਸ਼ਰ ਨੇ ਸਾਨੂੰ ਸੁਆਸਾਂ ਦੀ ਪੂੰਜੀ (ਰਾਸਿ) ਦਿਤੀ ਹੈ । ਸਾਡੇ ਮੱਥੇ ਤੇ ਸਿਖੀ ਦਾ ਨਿਸ਼ਾਨ ਪਾ ਕੇ ਸਾਨੂੰ ਨਾਮ ਸਿਮਰਨ ਦਾ ਹੁਕਮ ਭੀ ਦਿਤਾ ਹੈ । ਗੁਰੂ ਤੋਂ ਬੇਮੁਖ ਹੋ ਕੇ ਪਰਮੇਸ਼ਰ ਦਾ ਸਿਮਰਨ ਨਾ ਕਰਨਾ, ਹਰ ਰੋਜ਼ ਮੂਲ ਨਾਲੋਂ ਸੂਦ ਵਧੀ ਜਾਂਦਾ ਹੈ । ਇਹ ਕਰਜ਼ਾ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ, ਉਸ ਉਤੇ ਅਮਲ ਕਰਕੇ ਹੀ ਉਤਰ ਸਕਦਾ ਹੈ । ਗੁਰ ਵਾਕ ਹਨ :-

**ਮਨਮੁਖ ਕਰਜੁ ਚੜਿਆ ਬਿਖੁ ਭਾਰੀ, ਉਤਰੈ ਸਬਦੁ ਵੀਚਾਰੇ ॥**

ਸੋ ਗੁਰੂ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਦਾ ਪ੍ਰਣ ਕਰਨਾ ਤੇ ਫਿਰ ਉਸ ਤੇ ਅਮਲ ਨਾ ਕਰਨਾ ਕੀ ਇਹ ਕਰਜ਼ਾ ਨਹੀਂ?। ਨਾਮ ਦੀ ਘਾਲ ਕਰਕੇ ਕਰਜ਼ਾ ਨਾ ਉਤਾਰਨਾ ਹੀ ਕਈ ਪ੍ਰਕਾਰ ਦੀਆਂ ਜੂਨੀਆਂ ਵਿਚ ਪਾਉਣ ਦਾ ਕਾਰਨ ਬਣਦਾ ਹੈ । ਸੰਸਾਰ ਵਿੱਚ ਕਈ ਪ੍ਰਕਾਰ ਦੇ ਕਰਜ਼ੇ ਹਨ ਪਰ ਉਨ੍ਹਾਂ ਨਾਲ ਇਸ ਕਰਜ਼ੇ ਦਾ ਕੋਈ ਸਬੰਧ ਨਹੀਂ ਹੈ ।

## ਸਾਰੰਸ਼ ਅਤੇ ਸਿਧਾਂਤ

ਸਮਰਥ ਗੁਰੂ ਜਦੋਂ ਜਗਿਆਸੂ ਦੇ ਸਿਰ ਉਤੇ ਕਿਰਪਾ ਭਰਿਆ ਹਥ ਰਖਦਾ ਹੈ ਤਾਂ ਨਾਮ ਦੀ ਦਾਤ ਬਖਸ਼ਸ਼ ਕਰਦਾ ਹੈ । ਗੁਰੂ ਦੀ ਬਰਕਤ ਇਤਨੀ ਵਡੀ ਹੈ ਕਿ ਇਸ ਨਾਲ ਜਨਮਾਂ ਜਨਮਾਂ ਦੇ ਪਾਪ, ਦੁਖ ਤੇ ਕਲੇਸ਼ ਸਭ ਉਤਰ ਜਾਂਦੇ ਹਨ । ਜਿਵੇਂ ਕਿਸੇ ਦਾ ਕੋਈ ਕਰਜ਼ਾ ਦੇਣਾ ਹੋਵੇ, ਜੇ ਓਹ ਉਤਰ ਜਾਵੇ ਤਾਂ ਸਿਰ ਹਲਕਾ ਫੁਲਕਾ ਹੋ ਜਾਂਦਾ ਹੈ । ਇਸੇ ਤਰ੍ਹਾਂ ਜਦੋਂ ਗੁਰੂ ਦੇ ਬਖਸ਼ੇ ਨਾਮ ਨੂੰ ਜਪ ਕੇ ਸੁਆਸ ਸਫਲ ਹੁੰਦੇ ਹਨ ਤਾਂ ਅੰਤਰ ਆਤਮੇ ਨਾਮ ਦਾ ਵਿਗਾਸ ਪਰਵੇਸ਼ ਕਰ ਜਾਂਦਾ ਹੈ, ਮਨ ਨੂੰ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ । ਜੋ ਨਾਮ ਨਹੀਂ ਜਪਦੇ ਉਨ੍ਹਾਂ ਦੇ ਤਾਂ ਸਿਰ ਉਤੇ ਭਾਰ ਚੜ੍ਹਿਆ ਰਹਿੰਦਾ ਹੈ । ਆਪਣੀ ਡਿਊਟੀ ਦਿਆਨਤਦਾਰੀ ਨਾਲ ਅਦਾਅ ਕਰਨੀ ਪ੍ਰਭੂ ਦਾ ਸ਼ੁਕਰਾਨਾ ਕਰਨਾ ਹੀ ਕਰਜ਼ਾ ਉਤਾਰਨਾ ਹੈ । ਜਦੋਂ ਸਤਿਗੁਰੂ ਦਇਆ ਕਰਦੇ ਹਨ ਤਾਂ ਨਿਰੰਤਰ ਨਾਮ ਧਿਆਨ ਦਾ ਆਹਰ ਬਖਸ਼ ਦਿੰਦੇ ਹਨ ਫਿਰ ਸੁਤੇ ਹੀ ਕਰਜ਼ਾ ਲਹਿ ਜਾਂਦਾ ਹੈ । ਗੁਰਵਾਕ ਹਨ:-

**ਕਰਜੁ ਉਤਾਰਿਆ ਸਤਿਗੁਰੂ, ਕਰਿ ਆਹਰੁ ਆਪ ॥** [ਪੰਨਾ ੮੧੬

ਗੁਰਵਾਕ ਹਨ :-

**੧ . ਹਮਰੇ ਮਸਤਕਿ ਦਾਗੁ ਦਗਾਨਾ, ਹਮ ਕਰਜ ਗੁਰੂ ਬਹੁ ਸਾਢੇ ॥**

**ਪਰਉਪਕਾਰੁ ਪੁੰਨ ਬਹੁ ਕੀਆ, ਭਉ ਦੁਤਰੁ ਤਾਰਿ ਪਰਾਢੇ ॥** [ਪੰਨਾ ੧੭੧

੨ . ਪੂਰਬ ਜਨਮ ਹਮ ਤੁਮ੍ਹਰੇ ਸੇਵਕ, ਅਬ ਤਉ ਮਿਟਿਆ ਨ ਜਾਈ ॥

ਤੇਰੇ ਦੁਆਰੈ ਧੁਨਿ ਸਹਜ ਕੀ, ਮਾਥੈ ਮੇਰੇ ਦਗਾਈ ॥ [ਪੰਨਾ ੬੭੦

ਗੁਰੂ ਰਾਮਦਾਸ ਜੀ ਬੜੀ ਪਿਆਰ ਤੇ ਨਿਮਰਤਾ ਭਰੀ ਬੇਨਤੀ ਕਰਨ ਦੀ ਜਿਵੇਂ ਜਾਚ ਸਿਖਾ ਰਹੇ ਹਨ ਉਸ ਨੂੰ ਗ੍ਰਹਿਣ ਕਰਕੇ ਨਿਤ ਅਰਦਾਸਿ ਦਾ ਅੰਗ ਬਣਾਈਏ : -

ਹਮ ਅੰਧੁਲੇ ਗਿਆਨਹੀਨ ਅਗਿਆਨੀ, ਕਿਉ ਚਾਲਹ ਮਾਰਗਿ ਪੰਥਾ ॥

ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ, ਜਨ ਨਾਨਕ ਚਲਹ ਮਿਲੰਥਾ ॥

**ਜੈਤਸਰੀ ਮਹਲਾ ੪ ॥ ਹੀਰਾ ਲਾਲੁ ਅਮੋਲਕੁ ਹੈ ਭਾਰੀ, ਬਿਨੁ ਗਾਹਕ ਮੀਕਾ ਕਾਖਾ ॥ ਰਤਨ ਗਾਹਕੁ ਗੁਰੁ ਸਾਧੂ ਦੇਖਿਓ, ਤਬ ਰਤਨ ਬਿਕਾਨੋ ਲਾਖਾ ॥੧॥ ਮੇਰੈ ਮਨਿ, ਗੁਪਤ ਹੀਰੁ ਹਰਿ ਰਾਖਾ ॥ ਦੀਨ ਦਇਆਲਿ ਮਿਲਾਇਓ ਗੁਰੁ ਸਾਧੂ, ਗੁਰਿ ਮਿਲਿਐ ਹੀਰ ਪਰਾਖਾ ॥ ਰਹਾਉ ॥ ਮਨਮੁਖ ਕੋਠੀ ਅਗਿਆਨੁ ਅੰਧੇਰਾ, ਤਿਨ ਘਰਿ ਰਤਨੁ ਨ ਲਾਖਾ ॥ ਤੇ ਊਝੜਿ ਭਰਮਿ ਮੁਏ ਗਾਵਾਰੀ, ਮਾਇਆ ਭੁਅੰਗ ਬਿਖੁ ਚਾਖਾ ॥੨॥ ਹਰਿ ਹਰਿ ਸਾਧ ਮੇਲਹੁ ਜਨ ਨੀਕੇ, ਹਰਿ ਸਾਧੂ ਸਰਣਿ ਹਮ ਰਾਖਾ ॥ ਹਰਿ ਅੰਗੀਕਾਰ ਕਰਹੁ ਪ੍ਰਭ ਸੁਆਮੀ, ਹਮ ਪਰੇ ਭਾਗਿ ਤੁਮ ਪਾਖਾ ॥੩॥ ਜਿਹਵਾ ਕਿਆ ਗੁਣ ਆਖਿ ਵਖਾਣਹ, ਤੁਮ ਵਡ ਅਗਮ ਵਡ ਪੁਰਖਾ ॥ ਜਨ ਨਾਨਕ ਹਰਿ ਕਿਰਪਾ ਧਾਰੀ, ਪਾਖਾਣੁ ਡੁਬਤ ਹਰਿ ਰਾਖਾ ॥੪॥੨॥**

**ਪਦ ਅਰਥ** : ਅਮੋਲਕੁ-ਜਿਸ ਦਾ ਮੁਲ ਨਾ ਪੈ ਸਕੇ । ਭਾਰੀ-ਬਹੁਤ ਹੀ । ਮੀਕਾ ਕਾਖਾ-ਇਕ ਕੱਖ ਦਾ । ਰਤਨ ਗਾਹਕੁ-ਰਤਨਾਂ ਦਾ ਗਾਹਕ (ਵਣਜਾਰਾ) । ਲਾਖਾ-ਲੱਖਾਂ (ਰੁਪਇਆਂ ਨੂੰ) । ਮੇਰੈ ਮਨਿ-ਮੇਰੇ ਮਨ ਵਿਚ । ਗੁਪਤ ਹੀਰੁ-ਲੁਕਿਆ ਹੋਇਆ, (ਗੁਝਾ) ਹੀਰਾ । ਹਰਿ ਰਾਖਾ-ਹਰੀ ਨੇ ਰਖਿਆ । ਦੀਨ ਦਇਆਲਿ-ਦੀਨਾਂ ਉਤੇ ਦਇਆ ਕਰਨ ਵਾਲੇ ਨੇ । ਗੁਰਿ ਮਿਲਿਐ-ਗੁਰੂ ਮਿਲਣ ਨਾਲ । ਪਰਾਖਾ-ਪਰਖ ਲਿਆ । ਮਨਮੁਖ ਕੋਠੀ-ਮਨਮੁਖਾਂ ਦੀ ਕੋਠੜੀ (ਭਾਵ ਮਨ) ਵਿਚ । ਘਰਿ-ਹਿਰਦੇ ਵਿਚ । ਨ ਲਾਖਾ-ਨਹੀਂ ਲਖਿਆ, ਨਹੀਂ ਜਾਣਿਆ। ਤੇ-ਓਹ (ਮਨਮੁਖ)। ਊਝੜਿ-ਉਜਾੜ ਵਿਚ। ਭਰਮਿ-ਫਿਰ ਫਿਰ ਕੇ, ਭਟਕ ਕੇ। ਗਾਵਾਰੀ-ਮੂਰਖ ਮਾਇਆ ਭੁਇਅੰਗ ਬਿਖੁ-ਮਾਇਆ ਸਪਣੀ ਦੀ ਜ਼ਹਿਰ। ਚਾਖਾ-ਚੱਖਿਆ, ਭਾਵ ਖਾਧਾ। ਨੀਕੇ-ਚੰਗੇ। ਅੰਗੀਕਾਰੁ ਕਰਹੁ-ਮਦਦ ਕਰੋ। ਭਾਗਿ-ਭਜ(ਦੌੜ)ਕੇ। ਤੁਮ ਪਾਖਾ-ਤੇਰੀ ਪਨਾਹ(ਸ਼ਰਨ) ਵਿਚ । ਜਿਹਵਾ-ਜੀਭ। ਵਖਾਣਹ-ਬਿਆਨ ਕਰੀਏ। ਅਗਮ-ਅਪਹੁੰਚ। ਪਾਖਾਣ-ਪਥਰ। ਰਾਖਾ-ਰਖ ਲਿਆ ਹੈ।

**ਅਰਥ** :ਹੇ ਭਾਈ! (ਪ੍ਰਭੂ ਦਾ ਨਾਮ ਰੂਪੀ) ਹੀਰਾ ਬਹੁਤ ਹੀ ਕੀਮਤੀ ਲਾਲ ਹੈ, (ਪਰ) ਗਾਹਕ ਤੋਂ ਬਿਨਾ (ਇਹ ਰਤਨ) ਇਕ ਕਖ ਵਰਗਾ (ਦਿਸਦਾ ਹੈ) । (ਜਦੋਂ ਇਸ ਨਾਮ) ਰਤਨ ਦਾ ਗਾਹਕ ਗੁਰੂ ਸਾਧੂ ਵੇਖਿਆ (ਭਾਵ ਮਿਲਿਆ ਤਾਂ) ਰਤਨ ਲੱਖਾਂ (ਤੋਂ ਵਧ ਕੀਮਤ ਤੇ) ਵਿਕਣ ਲਗ ਪਿਆ ।੧।

(ਹੇ ਭਾਈ !) ਹਰੀ ਨੇ ਮੇਰੇ ਮਨ ਵਿਚ (ਨਾਮ ਰੂਪੀ) ਹੀਰਾ ਲੁਕਾ ਕੇ ਰਖਿਆ ਹੋਇਆ ਸੀ ।

ਦੀਨਾਂ ਉਤੇ ਦਇਆ ਕਰਨ ਵਾਲੇ (ਹਰੀ) ਨੇ (ਮੈਨੂੰ) ਸਾਧੂ ਗੁਰੂ ਮਿਲਾ ਦਿਤਾ (ਅਤੇ) ਗੁਰੂ ਮਿਲਣ ਨਾਲ (ਮੈਂ ਉਸ ਹੀਰੇ ਨੂੰ) ਪਰਖ ਲਿਆ(ਭਾਵ ਸੋਝੀ ਆ ਗਈ) ।ਰਹਾਉ।

(ਹੇ ਭਾਈ !) ਮਨਮੁਖਾਂ ਦੀ (ਮਨ ਰੂਪੀ) ਕੋਠੀ ਵਿਚ ਅਗਿਆਨ ਰੂਪੀ ਹਨੇਰਾ ਹੈ । ਉਨ੍ਹਾਂ (ਨੇ ਆਪਣੇ ਹਿਰਦੇ ਰੂਪੀ) ਘਰ ਵਿਚ (ਪਏ) ਰਤਨ ਨਹੀਂ ਲਿਖਿਆ (ਵੇਖਿਆ) । ਓਹ ਮੂਰਖ (ਮਾਨੋ ਸੰਸਾਰ ਰੂਪੀ) ਉਜਾੜ ਵਿਚ ਕੁਰਾਹੇ ਭਟਕ ਕੇ ਮਰ ਗਏ (ਕਿਉਂਕਿ ਉਨ੍ਹਾਂ ਨੇ) ਮਾਇਆ ਰੂਪ ਸਪਣੀ ਦੀ ਜ਼ਹਿਰ ਚੱਖੀ ਹੋਈ ਸੀ (ਭਾਵ ਓਹ ਮਾਇਕ ਪਦਾਰਥਾਂ ਦੇ ਸੁਆਦਾਂ ਵਿਚ ਫਸੇ ਹੋਏ ਮਰ ਗਏ) ।੨।

ਹੇ ਹਰੀ ! (ਮੈਨੂੰ) ਚੰਗੇ ਸੰਤ ਜਨ ਮਿਲਾਓ, ਹੇ ਹਰੀ ! ਮੈਨੂੰ (ਸਾਧੂ ਗੁਰੂ) ਦੀ ਸ਼ਰਨ ਵਿਚ ਰੱਖੋ । ਹੇ ਹਰੀ ! ਹੇ ਪ੍ਰਭੂ ! ਹੇ ਮਾਲਕ ! (ਮੇਰੀ) ਮਦਦ ਕਰੋ, ਅਸੀਂ (ਸਭ ਪਾਸੋਂ) ਭਜ ਕੇ ਤੁਹਾਡੀ ਸ਼ਰਨ ਵਿਚ ਆ ਪਏ ਹਾਂ ।੩।

ਹੇ ਪ੍ਰਭੂ ! ਤੂੰ ਵੱਡਾ ਪੁਰਖ ਹੈਂ, ਅਪਹੁੰਚ ਹੈਂ, ਅਸੀਂ (ਆਪਣੀ ਇਕ) ਜੀਭ ਨਾਲ ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਦਸੀਏ ? (ਭਾਵ ਅਸਮਰਥ ਹਾਂ) । ਦਾਸ ਨਾਨਕ (ਇਉਂ ਅਨੁਭਵ ਕਰਦਾ ਹੈ ਕਿ) ਹਰੀ ਨੇ (ਆਪਣੀ) ਕਿਰਪਾ ਕੀਤੀ, (ਮੇਰੇ ਵਰਗੇ) ਪੱਥਰ (ਵਤ ਪਾਪੀ ਨੂੰ ਸੰਸਾਰ ਰੂਪੀ ਸਮੁੰਦਰ ਵਿਚੋਂ) ਡੁੱਬਦੇ ਨੂੰ ਬਚਾਅ ਲਿਆ ।੪।੨।

## ਅਰਥ ਭੇਦ ਅਤੇ ਨਿਰਣੈ

**ਹੀਰਾ ਲਾਲ ਅਮੋਲਕੁ ਹੈ ਭਾਰੀ, ਬਿਨੁ ਗਾਹਕ ਮੀਕਾ ਕਾਖਾ ॥**

ਇਸ ਪੰਕਤੀ ਦੇ ਪਿਛਲੇ ਅਧੇ ਹਿੱਸੇ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

੧. ਅਧਿਕਾਰੀ ਰੂਪੀ ਗਾਹਕ ਸੇ ਬਿਨਾ(ਕਾਖਾ)ਹੈ? (ਮੀਕਾ ਕਾਖਾ)ਇਕ ਕਖ ਕਾ ਹੋਇਆ ਹੈ। [ਫ. ਸ.

੨. ਗਾਹਕ ਤੋਂ ਬਿਨਾ ਕੱਖ ਨਾਲ (ਮੀਕਾ) ਮਿਲ ਗਿਆ ਹੈ । [ਪੰ. ਨਰੈਣ ਸਿੰਘ

੩. ਪਰ ਗਾਹਕ ਤੋਂ ਬਿਨਾ ਇਹ ਹੀਰਾ ਕੱਖ ਵਰਗਾ ਹੋਇਆ ਪਿਆ ਹੈ । [ਦਰਪਣ

**ਨਿਰਣੈ** : ਮਹਾਨ ਕੋਸ਼ ਵਿਚ 'ਮੀਕਾ ਕਾਖਾ' ਦੇ ਅਰਥ 'ਇਕ ਕੱਖ ਦਾ' ਕੀਤੇ ਹੋਏ ਹਨ ਅਤੇ ਇਹ ਠੀਕ ਹਨ । 'ਮੀਕ' ਪਦ ਦਾ ਅਰਥ 'ਇਕ' ਹਨ 'ਗੁਰ ਬਚਨਿ ਧਿਆਇਓ ਘਰੀ ਮੀਕ' । 'ਮੀਕਾ' ਦਾ ਅਰਥ ਬਰਾਬਰ ਵੀ ਹਨ ਅਤੇ ਇਥੇ ਮੁਹਾਵਰੇ ਰੂਪ ਵਿਚ ਵਰਤਿਆ ਗਿਆ ਹੈ । ਜਿਵੇਂ ਆਮ ਬੋਲ ਚਾਲ ਵਿਚ ਕਹੀਦਾ ਹੈ ਕਿ ਅਮਕਾ ਮਨੁੱਖ ਲਖਾਂ ਦਾ ਸੀ ਪਰ ਹੁਣ ਕੱਖ ਦਾ ਹੋ ਗਿਆ ਹੈ । ਭਾਵ ਧਨ ਹੀਣ ਹੋਣ ਕਰਕੇ ਬੇਕਦਰਾ ਹੋ ਗਿਆ ਹੈ । ਇਸ ਤਰ੍ਹਾਂ, ਇਹ ਮਿਸਾਲ ਦਿਤੀ ਹੈ । ਨਾਮ ਰਤਨ ਤਾਂ ਪਹਿਲਾਂ ਹੀ ਅਮੋਲਕ ਵਸਤੂ ਹੈ । ਇਸ ਦਾ ਗਾਹਕ ਨਾ ਬਣੇ ਬਿਨਾ (ਮਨੁਖ) ਇਕ ਕੱਖ ਦਾ ਹੋ ਜਾਂਦਾ ਹੈ । ਜੋ ਚੀਜ਼ ਲਖ ਦੀ ਹੋਵੇ, ਪਾਰਖੂ ਗਾਹਕ ਤੋਂ ਬਿਨਾਂ ਉਸ ਦਾ ਮੁਲ ਕਖ ਜਿਤਨਾ ਵੀ ਨਹੀਂ ਪੈਂਦਾ ।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਹੀਰੇ ਤੋਂ ਭਾਵ ਹਰੀ ਅਤੇ ਰਤਨ ਤੋਂ ਭਾਵ ਹਰੀ ਦਾ ਨਾਮ ਹੈ :-

**ਹੀਰਾ ਨਾਮੁ ਜਵੇਹਰੁ ਲਾਲੁ ॥ ਮਨ ਮੋਤੀ ਹੈ ਤਿਸਕਾ ਮਾਲੁ ॥**

**ਨਾਨਕ ਪਰਖੈ ਨਦਰਿ ਨਿਹਾਲੁ ॥** [ਪੰਨਾ ੪੧੪

ਭਗਤ ਕਬੀਰ ਜੀ ਦ ਬਚਨ ਹਨ :-

੧. **ਕਬੀਰ, ਹਰਿ ਹੀਰਾ ਜਨ ਜਉਹਰੀ, ਲੇ ਕੈ ਮਾਂਡੈ ਹਾਟ ॥**
**ਜਬ ਹੀ ਪਾਈਐ ਪਾਰਖੂ, ਤਬ ਹੀਰਨ ਕੀ ਸਾਟ ॥** [ਪੰਨਾ ੧੩੭੩

੨. **ਹਰਿ ਸੁ ਹੀਰਾ ਛਾਡਿ ਕੈ, ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ, ਸਤਿ ਭਾਖੈ ਰਵਿਦਾਸ ॥** [ਪੰਨਾ ੧੩੭੭

ਹਰੀ ਨੇ ਜੀਵ ਦੇ ਹਿਰਦੇ ਵਿੱਚ ਹਰੀ ਨਾਮ ਰੂਪੀ ਹੀਰਾ ਰਖਿਆ ਹੈ ਪਰ ਉਸ ਦੀ ਪਛਾਣ ਗੁਰੂ ਦੇ ਮਿਲਾਪ ਤੋਂ ਬਿਨਾਂ ਨਹੀਂ ਹੁੰਦੀ। ਜਦੋਂ ਗੁਰੂ ਗਿਆਨ-ਅੰਜਨ ਨੇਤਰਾਂ ਵਿੱਚ ਪਾਉਂਦਾ ਹੈ ਤਾਂ ਇਸ ਹੀਰੇ ਦੇ ਦਰਸ਼ਨ ਹੁੰਦੇ ਹਨ ਫਿਰ ਜਗਿਆਸੂ ਇਸ ਹੀਰੇ ਨੂੰ ਆਦੇਸ਼ ਕਰਦਾ ਹੈ :

**ਹੀਰਾ ਦੇਖਿ ਹੀਰੇ ਕਰਉ ਆਦੇਸੁ ॥** [ਪੰਨਾ ੬੭੨

ਇਸ ਹੀਰੇ ਦੇ ਸਮੂਹ ਗੁਣ ਕਥਨ ਕਰਨੇ ਮਨੁਖ ਦੇ ਵਸ ਤੋਂ ਬਾਹਰ ਦੀ ਗਲ ਹੈ। ਹਾਂ, ਜਦੋਂ ਗੁਰੂ ਦੀ ਬਖਸ਼ਿਸ਼ ਹੁੰਦੀ ਹੈ, ਮਨੁੱਖ ਸੁਆਸ ਸੁਆਸ ਇਸ ਹਰੀ ਹੀਰੇ ਦਾ ਸਿਮਰਨ ਕਰਦਾ ਹੈ ਜਿਸ ਦੇ ਫਲਸਰੂਪ ਸਮੁੰਦਰ ਤੋਂ ਤਰ ਜਾਂਦਾ ਹੈ।

**ਜੈਤਸਰੀ ਮ: ੪ ॥ ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ, ਤੇਰੇ ਮੂਰਖ ਮੁਗਧ ਇਆਨਾ ॥ ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮੁ, ਕਰਿ ਲੀਜੈ ਮੁਗਧੁ ਸਿਆਨਾ ॥ ੧ ॥ ਮੇਰਾ ਮਨੁ ਆਲਸੀਆ ਉਘਲਾਨਾ ॥ ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ, ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥ ਗੁਰ ! ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ, ਮੇਰੇ ਪ੍ਰੀਤਮ ਨਾਮੁ ਪਰਾਨਾ ॥ ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ, ਜਿਉ ਅਮਲੀ ਅਮਲਿ ਲੁਭਾਨਾ ॥ ੨ ॥ ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ, ਤਿਨ ਧੁਰਿ ਭਾਗ ਪੁਰਾਨਾ ॥ ਤਿਨ ਹਮ ਚਰਣ ਸਰੇਵਹ ਖਿਨੁ ਖਿਨੁ, ਜਿਨ ਹਰਿ ਮੀਠ ਲਗਾਨਾ ॥ ੩ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ, ਜਨੁ ਬਿਛੁਰਿਆ ਚਿਰੀ ਮਿਲਾਨਾ ॥ ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ, ਜਨੁ ਨਾਨਕੁ ਤਿਸੁ ਕੁਰਬਾਨਾ ॥ ੪ ॥ ੩ ॥**

## ਉਚਾਰਨ ਸੇਧ

ਬਿੰਦੀ ਸਹਿਤ : ਜਾਨਹਂ, ਨਾਵੈਂ, ਜਿਉਂ, ਸਰੇਵਹਂ। ਇਸ ਸ਼ਬਦ ਦੇ ਅੰਤਲੇ ਸਾਰੇ ਪਦ ਹੀ ਅਨੁਨਾਸਕ ਹਨ।

**ਪਦ ਅਰਥ** : ਗਤਿ-ਅਵਸਥਾ, ਮਰਯਾਦਾ। ਮਿਤਿ-ਅੰਦਾਜ਼ਾ। ਮੁਗਧ-ਮੂਰਖ। ਆਲਸੀਆ-ਸੁਸਤ। ਉਘਲਾਨਾ-ਉਘਲਾ ਰਿਹਾ ਸੀ, ਭਾਵ ਊਘਾਂ ਮਾਰ ਰਿਹਾ ਸੀ। ਆਨਿ-ਆਣ ਲਿਆ ਕੇ।

ਕਪਟ-ਕਪਾਟ, ਦਿਮਾਗ ਦੇ ਬੰਦ ਦਰਵਾਜ਼ੇ। ਖੁਲਾਨਾ-ਖੁਲ੍ਹ ਗਏ ਹਨ। ਗੁਰ-ਹੇ ਗੁਰੂ !। ਖਿਨੁ ਖਿਨੁ-ਛਿਨ ਛਿਨ, ਹਰ ਦਮ। ਪਰਾਨਾ-ਪਰਾਣ, ਜਿੰਦ। ਅਮਲਿ-ਨਸ਼ੇ ਵਿਚ। ਲੁਭਾਨਾ-ਲੁਭਾਇਮਾਨ ਹੁੰਦਾ ਹੈ। ਪੁਰਾਨਾ-ਪੁਰਾਣੇ, ਚਿਰਾਂ ਦੇ। ਸਰੇਵਹ-ਸੇਵਦੇ, ਪੂਜਦੇ ਹਾਂ। ਜਨੁ-ਬਿਛਰਿਆ-ਵਿਛੜਿਆ ਹੋਇਆ ਦਾਸ। ਚਿਰੀ-ਚਿਰਾਂ ਦਾ।

**ਅਰਥ** : (ਹੇ ਹਰੀ !) ਅਸੀਂ ਤੇਰੇ ਮੂਰਖ, ਮਹਾਂ ਮੂਰਖ ਤੇ ਅਨਜਾਣ ਬੱਚੇ ਹਾਂ, (ਅਸੀਂ) ਤੇਰੀ ਅਵਸਥਾ (ਮਰਯਾਦਾ ਬਾਰੇ) ਕੁਝ ਭੀ ਨਹੀਂ ਜਾਣਦੇ। ਹੇ ਹਰੀ ! (ਆਪਣੀ) ਮਿਹਰ ਕਰਕੇ ਸ੍ਰੇਸ਼ਟ ਮਤਿ ਦਿਓ, (ਮੈਂ) ਮੂਰਖ ਨੂੰ ਸਿਆਣਾ ਬਣਾ ਲਵੋ।

(ਹੇ ਭਾਈ !) ਮੇਰਾ ਆਲਸੀ (ਮਨ, ਮੋਹ-ਮਾਇਆ ਦੀ ਨੀਂਦ ਵਿਚ) ਸੌਂ ਗਿਆ ਸੀ। ਹਰੀ ਨੇ ਲਿਆ ਕੇ ਮੈਨੂੰ ਗੁਰੂ ਮਿਲਾ ਦਿਤਾ, ਸਾਧੂ (ਗੁਰੂ) ਨੂੰ ਮਿਲ ਕੇ (ਮੇਰੇ ਦਿਮਾਗ ਦੇ) ਦਰਵਾਜ਼ੇ ਖੁਲ੍ਹ ਗਏ ਹਨ (ਭਾਵ ਚੇਤਨਤਾ ਆ ਗਈ ਹੈ)।

ਹੇ ਗੁਰੂ ! ਮੇਰੇ ਹਿਰਦੇ ਵਿਚ ਹਰ ਵੇਲੇ ਹਰੀ ਦੀ ਪ੍ਰੀਤ ਲਗਾ ਦਿਓ (ਕਿਉਂਕਿ) ਪਿਆਰੇ ਹਰੀ ਦਾ ਨਾਮ ਮੇਰੇ ਪ੍ਰਾਣ ਹਨ (ਮੇਰੀ ਜਿੰਦ ਹੈ)। ਹੇ ਮੇਰੇ ਮਾਲਕ ! ਜਿਵੇਂ (ਕੋਈ) ਨਸ਼ਈ ਨਸ਼ੇ ਵਿਚ ਰਚਿਆ ਹੁੰਦਾ ਹੈ (ਤੇ ਨਸ਼ੇ ਤੋਂ ਬਿਨਾਂ ਉਸ ਦੀ ਬੁਰੀ ਹਾਲਤ ਹੁੰਦੀ ਹੈ, ਤਿਵੇਂ ਮੇਰੀ ਹਾਲਤ ਬਣੀ ਹੋਈ ਹੈ), ਨਾਮ ਤੋਂ ਬਿਨਾਂ ਮਰ ਜਾਈਦਾ ਹੈ ।੨।

(ਹੇ ਭਾਈ !) ਜਿਨ੍ਹਾ ਦੇ ਮਨ ਵਿਚ ਹਰੀ ਦੀ ਪ੍ਰੀਤਿ ਲਗ ਗਈ ਹੈ (ਮਾਨੋ) ਉਨ੍ਹਾਂ ਦੇ ਪੁਰਾਣੇ ਭਾਗ (ਜਾਗ ਪਏ ਹਨ)। ਜਿਨ੍ਹਾਂ ਨੂੰ ਹਰੀ ਪਿਆਰਾ ਲਗਦਾ ਹੈ, ਅਸੀਂ ਉਨ੍ਹਾਂ ਦੇ ਚਰਨ ਹਰ ਛਿਨ ਛਿਨ (ਭਾਵ ਹਰ ਵੇਲੇ) ਪੂਜਦੇ ਹਾਂ ।੩।

(ਹੇ ਭਾਈ !) ਮੇਰੇ ਮਾਲਕ ਪ੍ਰਭੂ ਨੇ (ਆਪਣੀ) ਕਿਰਪਾ ਕੀਤੀ ਚਿਰਾਂ ਦੇ ਵਿਛੜੇ ਦਾਸ ਨੂੰ (ਆਪਣੇ ਨਾਲ) ਮਿਲਾ ਲਿਆ। (ਉਹ) ਸਤਿਗੁਰੂ ਧੰਨ ਧੰਨ ਹੈ ਜਿਸ ਨੇ (ਪ੍ਰਭੂ ਦਾ) ਨਾਮ (ਮੇਰੇ ਹਿਰਦੇ ਵਿੱਚ) ਪੱਕਾ ਕਰਾ ਦਿਤਾ ਹੈ, ਦਾਸ ਨਾਨਕ ਉਸ (ਗੁਰੂ) ਤੋਂ ਸਦਕੇ (ਜਾਂਦਾ ਹੈ) ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਪ੍ਰਭੂ ਦੇ ਚਰਨਾ ਵਿਚ ਆਪਣੀ ਅਲਪਗਤਾ ਰਖ ਕੇ ਉਤਮ ਮਤਿ ਤੇ ਕਿਰਪਾ ਲਈ ਜਾਚਨਾ ਕੀਤੀ ਗਈ ਹੈ, ਕਿਉਂਕਿ ਆਲਸੀ ਮਨ ਨਾਮ-ਸਿਮਰਨ ਵਿਚ ਨਹੀਂ ਜੁਟਦਾ, ਉਨੀਂਦਰੇ ਨਾਲ ਊਂਘਦਾ ਰਹਿੰਦਾ ਹੈ।

ਪ੍ਰੇਮ ਦੇ ਮਾਰਗ ਵਿਚ ਆਲਸ ਵਿਘਨਕਾਰੀ ਹੈ। ਜਿਥੇ ਖਿਨ ਖਿਨ ਨਾਮ ਸਮ੍ਹਾਲਣ ਦਾ ਆਦੇਸ਼ ਹੋਵੇ, ਉਥੇ ਜਗਿਆਸੂ ਅੰਮ੍ਰਿਤ ਵੇਲੇ ਜਾਗ ਕੇ ਨਾਮ ਦਾ ਬੀਜ ਨਾ ਬੋਵੇ, ਉਸਦੀ ਭੈੜੀ ਹਾਲਤ ਦਾ ਅੰਦਾਜ਼ਾ ਪਾਠਕ ਆਪ ਹੀ ਲਾ ਸਕਦੇ ਹਨ।

ਜਦੋਂ ਪ੍ਰੀਤਮ ਨੂੰ ਆਪਣੇ ਪ੍ਰਾਣਾ ਦਾ ਆਸਰਾ ਸਮਝਿਆ ਜਾਵੇ ਤਾਂ ਹੀ 'ਖਿਨੁ ਖਿਨੁ ਪ੍ਰੀਤਿ ਲਗਾਵਹੁ' ਵਾਲੀ ਪੁਕਾਰ ਹਿਰਦੇ ਚੋਂ ਉਠਦੀ ਹੈ। ਗੁਰਸਿਖ ਜਗਿਆਸੂ ਨਾਮ ਦੀ ਸੁਗੰਧੀ ਤੇ ਸੇਵਾ

ਪ੍ਰਾਪਤ ਕਰਨ ਲਈ ਹੀ ਸਤਿ ਸੰਗਤ ਵਿਚ ਜਾਂਦੇ ਹਨ। ਨਾਮ ਦਾ ਦ੍ਰਿੜ ਹੋਣਾ ਗੁਰੂ ਦੀ ਬਖ਼ਸ਼ਿਸ਼ ਦਾ ਪ੍ਰਤੀਕ ਹੈ। ਸਿਧਾਂਤ ਹੈ - ਨਾਮੀ ਸਿਖ ਸਦਾ ਹੀ ਗੁਰੂ ਤੋਂ ਸਦਕੇ ਤੇ ਕੁਰਬਾਨ ਜਾਂਦੇ ਹਨ।

**ਜੈਤਸਰੀ ਮਹਲਾ ੪ ॥ ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ, ਹਰਿ ਰਸਕਿ ਰਸਕਿ ਫਲ ਲਾਗਿਬਾ ॥ ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ, ਗੁਰਬਚਨੀ ਬਿਸੁ ਹਰਿ ਕਾਢਿਬਾ ॥੧॥ ਮੇਰਾ ਮਨੁ, ਰਾਮ ਨਾਮ ਰਸਿ ਲਾਗਿਬਾ ॥ ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ, ਹਰਿ ਨਾਮੈ ਹਰਿ ਰਸੁ ਚਾਖਿਬਾ ॥ਰਹਾਉ॥ ਧਨੁ ਧਨੁ ਵਡ ਭਾਗ ਮਿਲਿਓ ਗੁਰੁ ਸਾਧੂ, ਮਿਲਿ ਸਾਧੂ, ਲਿਵ ਉਨਮਨਿ ਲਾਗਿਬਾ ॥ ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ, ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥ ਤਿਨ ਕੇ ਭਾਗ ਖੀਨ ਧੁਰ ਪਾਏ, ਜਿਨ ਸਤਿਗੁਰ ਦਰਸੁ ਨ ਪਾਇਬਾ ॥ ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ, ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥ ਹਰਿ ਦੇਹੁ ਬਿਮਲ ਮਤਿ, ਗੁਰ ਸਾਧ ਪਗ ਸੇਵਹ, ਹਮ ਹਰਿ ਮੀਠ ਲਗਾਇਬਾ ॥ ਜਨੁ ਨਾਨਕੁ ਰੇਣ ਸਾਧ ਪਗ ਮਾਗੈ, ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਵਹਿਂ, ਸੇਵਹਂ, ਮਾਂਗੈ.

**ਪਦ ਅਰਥ :** ਰਸਕਿ-ਰੱਸ ਨਾਲ। ਲਾਗਿਬਾ-ਲੀਨ ਹੋ ਗਿਆ ਹੈ। ਭੁਇਅੰਗ-ਸੱਪ। ਗ੍ਰਸਿਓ-ਪਕੜਿਆ ਹੋਇਆ। ਗੁਰਬਚਨੀ-ਗੁਰੂ ਦੇ ਬਚਨਾਂ ਦੁਆਰਾ। ਬਿਸੁ-ਜ਼ਹਿਰ। ਕਾਢਿਬਾ-ਕੱਢ ਦੇਂਦਾ ਹੈ। ਮਿਲਿ-ਮਿਲ ਕੇ। ਚਾਖਿਬਾ-ਚੱਖ ਲੈਂਦਾ ਹੈ। ਲਿਵ-ਸੁਰਤਿ। ਉਨਮਨਿ-ਸਭ ਤੋਂ ਉਚੀ ਆਤਮਿਕ ਅਵਸਥਾ ਵਿਚ। ਲਾਗਿਬਾ-ਲਗ ਗਿਆ। ਗਾਇਬਾ-ਗਾਂਦਾ ਹੈ। ਖੀਨ-ਲਿਸਾ, ਕਮਜ਼ੋਰ। ਦਰਸੁ-ਦਰਸ਼ਨ। ਪਵਹਿ-ਪੈਂਦੇ ਹਨ। ਲਗਾਇਬਾ-ਲਗਾ ਦਿਤਾ। ਰੇਣ-ਧੂੜੀ। ਦਿਵਾਇਬਾ-ਬਖਸ਼ ਦੇਂਦਾ ਹੈ।

**ਅਰਥ :** (ਹੇ ਭਾਈ !) ਸਤਿਗੁਰੂ ਸਜਣ ਵੱਡਾ (ਮਹਾਂ) ਪੁਰਖ (ਜਿਸ ਨੇ) ਪਾਇਆ (ਉਹ) ਹਰੀ (ਨਾਮ) ਦੇ ਫਲ ਨੂੰ ਸੁਆਦ ਨਾਲ (ਖਾਣ) ਲਗ ਪਿਆ। ਮਨੁਖ ਮਾਇਆ ਰੂਪੀ ਸੱਪ ਦਾ ਪਕੜਿਆ ਹੋਇਆ ਹੈ, (ਪਰ) ਗੁਰੂ ਦੇ ਉਪਦੇਸ਼ ਦੁਆਰਾ ਹਰੀ (ਉਸ ਦੀ) ਜ਼ਹਿਰ ਕਢ ਦਿੰਦਾ ਹੈ।੧।

(ਹੇ ਭਾਈ ! ਹੁਣ) ਮੇਰਾ ਮਨ ਪਰਮਾਤਮਾਂ ਦੇ (ਨਾਮ ਫਲ ਦੇ) ਰੱਸ ਵਿੱਚ ਲੀਨ ਹੋ ਗਿਆ ਹੈ। ਹਰੀ ਨੇ ਸਾਧੂ ਗੁਰੂ ਨਾਲ ਮਿਲਾ ਕੇ (ਮੈਨੂੰ) ਪਾਪੀ ਤੋਂ ਪਵਿਤਰ ਬਣਾ ਲਿਆ ਹੈ (ਗੁਰੂ ਦੀ) ਕਿਰਪਾ ਨਾਲ ਮੈਂ ਹਰੀ ਹਰੀ ਨਾਮ (ਜਪਣ) ਕਰਕੇ ਹਰੀ-ਰੱਸ ਚਖਿਆ ਹੈ। ਰਹਾਉ।

(ਹੇ ਭਾਈ ! ਜਿਸ ਨੂੰ) ਸਾਧੂ ਗੁਰੂ ਮਿਲ ਪਿਆ ਹੈ (ਉਹ) ਧੰਨਤਾ ਯੋਗ, ਵਡੇ ਭਾਗਾਂ ਵਾਲਾ ਹੈ, ਸਾਧੂ (ਗੁਰੂ) ਨੂੰ ਮਿਲਕੇ (ਉਸ ਦੀ) ਸੁਰਤਿ ਸਭ ਤੋਂ ਉਚੀ ਆਤਮਿਕ ਅਵਸਥਾ ਵਿਚ ਜੁੜ ਗਈ (ਭਾਵ ਨਿਮਗਨ ਹੋ ਗਈ ਹੈ)। (ਉਸ ਦੀ) ਤ੍ਰਿਸ਼ਨਾ (ਰੂਪ) ਅੱਗ ਬੁੱਝ ਗਈ ਹੈ, (ਅਤੇ ਉਸ ਨੇ) ਆਤਮਿਕ

ਸ਼ਾਤੀ ਪਾ ਲਈ ਹੈ (ਕਿਉਂਕਿ ਉਸ ਨੇ) ਹਰੀ ਦੇ ਪਵਿਤਰ ਗੁਣਾਂ ਨੂੰ ਗਾਇਨ ਕੀਤਾ ਹੈ ।੨।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੇ) ਸਤਿਗੁਰੂ ਦਾ ਦਰਸ਼ਨ ਨਹੀਂ ਪਾਇਆ ਉਨ੍ਹਾਂ ਦੇ ਧੁਰ ਤੋਂ ਹੀ ਮੰਦੇ ਭਾਗ ਹਨ । ਓਹ ਦ੍ਵੈਤ ਭਾਵ ਕਰਕੇ (ਮੁੜ ਮੁੜ) ਜਨਮ ਮਰਨ ਦੇ ਚਕਰ ਵਿੱਚ ਪੈਂਦੇ ਹਨ (ਅਤੇ) ਉਨ੍ਹਾਂ ਦਾ ਸਾਰਾ ਜਨਮ ਵਿਅਰਥ ਚਲਾ ਜਾਂਦਾ ਹੈ ।੩।

ਹੇ ਹਰੀ! (ਸਾਨੂੰ) ਨਿਰਮਲ ਮਤਿ ਦਿਓ (ਤਾਂ ਜੋ) ਸਾਧ ਗੁਰੂ ਦੇ ਚਰਨ ਸੇਵੀਏ (ਜਿਸ ਨੇ) ਹਰੀ ਦਾ (ਨਾਮ) ਮਿਠਾ (ਪਿਆਰਾ) ਲਗਾਇਆ ਹੈ। ਦਾਸ ਨਾਨਕ ਸਾਧ (ਗੁਰੂ) ਦੇ ਚਰਨਾਂ ਦੀ ਧੂੜੀ ਮੰਗਦਾ ਹੈ । (ਜਿਸ ਉਤੇ) ਹਰੀ ਦਇਆਲੂ ਹੁੰਦਾ ਹੈ ਉਸ ਨੂੰ (ਗੁਰੂ-ਚਰਨਾਂ ਦੀ ਧੂੜੀ) ਬਖ਼ਸ਼ਦਾ ਹੈ ।੪।੪।

## ਸਾਰੰਸ਼ ਅਤੇ ਸਿਧਾਂਤ

ਨਾਮ ਦਾ ਰਸ ਸਾਧ ਗੁਰੂ ਦੀ ਸੰਗਤ ਤੋਂ ਬਿਨਾ ਮਿਲਣਾ ਸੰਭਵ ਨਹੀਂ ਹੈ । ਮਨੁੱਖਾ ਜੀਵਨ ਵਿਚ ਵਡੀ ਗਲ ਇਹ ਹੈ ਕਿ ਹਰੇਕ ਪ੍ਰਾਣੀ ਨੂੰ ਮਾਇਆ ਰੂਪੀ ਸੱਪ ਨੇ ਫੜਿਆ ਹੋਇਆ ਹੈ । ਜਦੋਂ ਤਕ ਗੁਰੂ ਪਾਸੋਂ ਨਾਮ ਨਹੀਂ ਮਿਲਦਾ ਇਸ ਮਾਇਆ ਰੂਪ ਸੱਪ ਦੀ ਜ਼ਹਿਰ ਦੂਰ ਨਹੀਂ ਹੁੰਦੀ । ਸਿਧਾਂਤ ਇਹ ਹੈ ਕ ਮਾਇਆ ਦੀ ਪਕੜ ਕਰਕੇ ਮਨੁੱਖ ਗੁਰੂ ਦੇ ਦਰਸ਼ਨ ਤੇ ਨਾਮ ਪ੍ਰਾਪਤੀ ਤੋਂ ਵਾਂਝਿਆ ਰਹਿੰਦਾ ਹੈ ਅਤੇ ਅਜਿਹੇ ਮੰਦਭਾਗੇ ਜੀਵ ਦਾ ਜਨਮ ਭੀ ਵਿਅਰਥ ਚਲਾ ਜਾਂਦਾ ਹੈ ।

**ਜੈਤਸਰੀ ਮਹਲਾ ੪ ॥ ਜਿਨ ਹਰਿ ਹਿਰਦੈ ਨਾਮੁ ਨ ਬਸਿਓ, ਤਿਨ ਮਾਤ ਕੀਜੈ ਹਰਿ ਬਾਂਝਾ ॥ ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ, ਓਇ ਖਪਿ ਖਪਿ ਮੁਏ ਕਰਾਂਝਾ ॥੧॥ ਮੇਰੇ ਮਨ! ਜਪਿ ਰਾਮਨਾਮੁ ਹਰਿ ਮਾਝਾ ॥ ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ, ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥ ਹਰਿ ਕੀਰਤਿ ਕਲਜੁਗਿ ਪਦੁ ਊਤਮੁ, ਹਰਿ ਪਾਈਐ ਸਤਿਗੁਰ ਮਾਝਾ ॥ ਹਉ ਬਲਿਹਾਰੀ ਸਤਿਗੁਰ ਅਪੁਨੇ, ਜਿਨਿ ਗੁਪਤੁ ਨਾਮੁ ਪਰਗਾਝਾ ॥੨॥ ਦਰਸਨੁ ਸਾਧ ਮਿਲਿਓ ਵਡਭਾਗੀ, ਸਭਿ ਕਿਲਬਿਖ ਗਏ ਗਵਾਝਾ ॥ ਸਤਿਗੁਰੁ ਸਾਹੁ ਪਾਇਆ ਵਡ ਦਾਣਾ, ਹਰਿ ਕੀਏ ਬਹੁ ਗੁਣ ਸਾਝਾ ॥੩॥ ਜਿਨ ਕਉ ਕ੍ਰਿਪਾ ਕਰੀ ਜਗ ਜੀਵਨਿ, ਹਰਿ ਉਰਿ ਧਾਰਿਓ ਮਨ ਮਾਝਾ ॥ ਧਰਮਰਾਇ ਦਰਿ ਕਾਗਦ ਫਾਰੇ, ਜਨ ਨਾਨਕ ਲੇਖਾ ਸਮਝਾ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਫਿਰਹਿੰ, ਭਾਵੈਂ, ਵਡਭਾਗੀਂ, ਸਾਂਝਾ ।

**ਪਦ ਅਰਥ** : ਤਿਨ ਮਾਤ-ਉਨ੍ਹਾਂ ਦੀ ਮਾਂ । ਹਰੀ-ਹੇ ਹਰੀ ! ਬਾਂਝਾ-ਬਾਂਝ, ਸੰਢ, ਜਿਸ ਦੇ ਉਦਰ ਤੋਂ ਸੰਤਾਨ ਪੈਦਾ ਨਾ ਹੋ ਸਕੇ । ਸੁੰਞੀ-ਸਖਣੀ, ਸੁੰਨੀ । ਦੇਹ-ਦੇਹੀ, ਕਾਇਆ । ਫਿਰਹਿ-ਫਿਰਦੇ ਹਨ । ਕਰਾਂਝਾ-ਖਿਝ ਖਪ ਕੇ । ਮਾਝਾ-ਅੰਦਰ । ਗੁਰਿ-ਗੁਰੂ ਨੇ । ਹਰਿ ਕੀਰਤਿ-ਪ੍ਰਭੂ ਦੀ ਸਿਫਤਿ ਸਾਲਾਹ । ਪਦੁ ਉਤਮੁ-ਉਤਮ ਦਰਜਾ । ਮਾਝਾ-ਰਾਹੀਂ । ਪਰਗਾਝਾ-ਪ੍ਰਕਾਸ਼ ਕੀਤਾ । ਵਡਭਾਗੀ-ਵਡੇ ਭਾਗਾਂ ਨਾਲ ।

ਕਿਲਬਿਖ-ਪਾਪ । ਗਵਾਝਾ-ਗੁਆਚ ਗਏ । ਜਗ ਜੀਵਨਿ-ਜਗਤ ਦੇ ਜੀਵਨ ਦੇਣ ਵਾਲੇ (ਪ੍ਰਭੂ) ਨੇ । ਉਰਿ ਧਾਰਿਓ-ਹਿਰਦੇ ਵਿਚ ਟਿਕਾਇਆ ਹੈ । ਦਰਿ-(ਧਰਮ ਰਾਜ ਦੇ) ਦਰ ਉਤੇ । ਕਾਗਤ-(ਕਰਮਾਂ ਦੇ ਲੇਖੇ ਵਾਲੇ) ਕਾਗਜ਼ । ਫਾਰੇ-ਫਾੜ ਦਿਤੇ ।

**ਅਰਥ** : ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦਾ ਨਾਮ ਨਹੀਂ ਵਸਿਆ, ਹੇ ਹਰੀ ! ਉਨ੍ਹਾਂ ਦੀ ਮਾਂ ਨੂੰ ਬਾਂਝ ਕਰ ਦਿਓ (ਭਾਵ ਉਹ ਅਗੋਂ ਕੋਈ ਹੋਰ ਬੱਚਾ ਨਾ ਪੈਦਾ ਕਰ ਸਕੇ) । ਉਨ੍ਹਾਂ ਦੀ ਕਾਇਆ (ਨਾਮ ਤੋਂ ਬਿਨਾ) ਖ਼ਾਲੀ ਰਹਿੰਦੀ ਹੈ, (ਅਤੇ) ਨਾਮ ਤੋਂ ਬਿਨਾ ਭਟਕਦੇ ਰਹਿੰਦੇ ਹਨ, ਓਹ ਖਿਝ ਖਿਝ (ਖਪ ਖਪ ਕੇ) ਮਰ ਜਾਂਦੇ ਹਨ ।੧।

ਹੇ ਮੇਰੇ ਮਨ ! (ਤੂੰ ਉਸ) ਹਰੀ ਦਾ ਨਾਮ ਜਪ (ਓਹ) ਹਰੀ (ਤੇਰੇ ਹਿਰਦੇ) ਵਿਚ ਵੀ (ਵਸਦਾ ਹੈ) । (ਹੇ ਭਾਈ ! ਉਸ) ਕਿਰਪਾਲੂ ਹਰੀ ਨੇ ਕਿਰਪਾ ਕੀਤੀ, ਗੁਰੂ ਨੇ ਉਸ (ਹਰੀ ਦਾ) ਗਿਆਨ ਦਿਤਾ (ਤਾਂ ਮੇਰੇ) ਮਨ ਨੂੰ (ਇਹ) ਸਮਝ ਆਈ ।ਰਹਾਉ।

ਕਲਜੁਗ ਵਿਚ ਹਰੀ ਦੀ ਸਿਫ਼ਤਿ ਸਲਾਹ ਉਤਮ ਦਰਜੇ ਵਾਲੀ ਹੈ (ਅਤੇ ਉਹ) ਹਰੀ ਸਤਿਗੁਰੂ ਰਾਹੀਂ ਹੀ ਪਾਇਆ ਜਾਂਦਾ ਹੈ । ਮੈਂ ਆਪਣੇ ਸਤਿਗੁਰੂ ਤੋਂ ਸਦਕੇ ਹਾਂ, ਜਿਸ ਨੇ (ਮੇਰੇ ਹਿਰਦੇ ਵਿਚ) ਗੁਪਤ ਨਾਮ ਦਾ ਪ੍ਰਕਾਸ਼ ਕਰ ਦਿਤਾ ਹੈ ।੨।

(ਹੇ ਭਾਈ ! ਮੈਨੂੰ) ਵਡੇ ਭਾਗਾਂ ਨਾਲ ਸਾਧ (ਗੁਰੂ) ਦਾ ਦਰਸ਼ਨ ਮਿਲਿਆ ਹੈ (ਜਿਸ ਦੇ ਫਲ ਸਰੂਪ) ਮੇਰੇ ਸਾਰੇ ਪਾਪ ਗਵਾਚ ਗਏ ਹਨ (ਭਾਵ ਦੂਰ ਹੋ ਗਏ ਹਨ) । (ਮੈਂ) ਵਡਾ, ਸਿਆਣਾ ਸ਼ਾਹ ਸਤਿਗੁਰੂ ਪਾ ਲਿਆ ਹੈ, (ਜਿਸ ਨੇ) ਹਰੀ ਦੇ ਬਹੁਤ ਗੁਣਾਂ ਨਾਲ (ਮੇਰੀ) ਸਾਂਝ ਬਣਾ ਦਿਤੀ ਹੈ ।੩।

(ਹੇ ਭਾਈ !) ਜਿਨ੍ਹਾਂ ਉਤੇ ਜਗਤ ਦੇ ਜੀਵਨ (ਵਾਹਿਗੁਰੂ) ਨੇ ਕਿਰਪਾ ਕੀਤੀ ਹੈ (ਉਨ੍ਹਾਂ ਨੇ) ਹਰੀ ਦਾ (ਨਾਮ ਆਪਣੇ) ਮਨ ਤੇ ਹਿਰਦੇ ਵਿਚ ਟਿਕਾ ਲਿਆ ਹੈ । ਦਾਸ ਨਾਨਕ (ਆਖਦਾ ਹੈ ਕਿ) ਧਰਮ ਰਾਜਾ ਨੇ (ਆਪਣੇ) ਦਰ ਉਤੇ (ਉਸ ਦੇ ਕਰਮਾਂ ਬਾਰੇ ਹਿਸਾਬ ਵਾਲੇ) ਪਤਰੇ ਫਾੜ ਦਿੱਤੇ ਹਨ (ਅਤੇ) ਲੇਖਾ ਸਮਝ ਲਿਆ ਹੈ (ਭਾਵ ਲੇਖਾ ਨਿਬੇੜ ਦਿਤਾ ਹੈ) ।੪।੫।

## ਸਾਰੰਸ਼ ਅਤੇ ਸਿਧਾਂਤ

ਇਕ ਦੋਹਰਾ ਪ੍ਰਚਲਤ ਹੈ :-

**ਜਨਨੀ ਜਨੈ ਤਉ ਭਗਤ ਜਨ, ਕੈ ਦਾਤਾ ਕੈ ਸੂਰ ॥**
**ਨਹੀਂ ਤਾਂ ਜਨਨੀ ਬਾਂਝ ਰਹੁ, ਕਾਹਿ ਗਵਾਵੈ ਨੂਰ ॥** [ਤੁਲਸੀ

ਜੇ ਭਗਤ, ਸੂਰਮੇ ਅਤੇ ਦਾਨੀ ਵਾਲੇ ਵਿਸ਼ੇਸ਼ ਗੁਣ ਕਿਸੇ ਮਨੁੱਖ ਪਾਸ ਨਹੀਂ ਹਨ ਤਾਂ 'ਬਾਂਝਾ' ਸ਼ਬਦ ਇਕ ਪ੍ਰਕਾਰ ਉਸ ਦੀ ਮਾਂ ਲਈ ਨਿਰਾਦਰੀ ਦਾ ਸੂਚਕ ਹੈ । ਉਪ੍ਰੋਕਤ ਗੁਣਾਂ ਤੋਂ ਸਖਣੇ ਮਨੁੱਖ ਦੀ ਮਾਂ ਨੂੰ ਇਹ ਬਹੁਤ ਵੱਡੀ ਗਾਲ੍ਹ ਹੈ ।

ਜਿਸ ਨੂੰ ਗੁਰੂ ਦਾ ਗਿਆਨ ਪ੍ਰਾਪਤ ਹੋ ਗਿਆ ਹੈ ਉਸ ਉਤੇ ਜਾਣੋ ਪਰਮੇਸ਼ਰ ਦੀ ਬੇਅੰਤ ਕਿਰਪਾ ਹੋ ਗਈ । ਸਤਿਗੁਰੂ ਸ਼ਾਹ ਦੇ ਮਿਲਣ ਨਾਲ ਜਗਿਆਸੂ ਦੇ ਹਿਰਦੇ ਅੰਦਰ ਗੁਪਤ ਨਾਮ ਪ੍ਰਗਟ

ਹੋ ਜਾਂਦਾ ਹੈ। ਫਿਰ ਓਹ ਹੋਰਨਾਂ ਨਾਲ ਗੁਣਾ ਦੀ ਸਾਂਝ ਕਰਦਾ ਹੈ। ਸਿਧਾਂਤ ਇਹ ਹੈ ਕਿ ਨਾਮ ਜਪਣ ਵਾਲੇ ਪੁਰਸ਼ ਤੋਂ ਧਰਮ ਰਾਜ ਦੀ ਕਚਿਹਰੀ ਵਿਚ ਕੋਈ ਲੇਖਾ ਨਹੀਂ ਲਿਆ ਜਾਂਦਾ, ਸਗੋਂ ਧਰਮ ਰਾਇ ਉਨ੍ਹਾਂ ਦਾ ਮਿਤਰ ਬਣ ਜਾਂਦਾ ਹੈ। ਗੁਰਬਾਣੀ ਦੇ ਪਵਿਤਰ ਵਾਕ ਹਨ :-

**ਧਰਮ ਰਾਇ ਤਿਨ ਕਾ ਮਿਤੁ ਹੈ, ਜਮ ਮਗਿ ਨ ਪਾਵੈ ॥**

**ਹਰਿ ਨਾਮੁ ਧਿਆਵਹਿ ਦਿਨਸੁ ਰਾਤਿ, ਹਰਿ ਨਾਮਿ ਸਮਾਵੈ ॥** [ਪੰਨਾ ੧੦੯੧

**ਜੈਤਸਰੀ ਮਹਲਾ ੪ ॥ ਸਤ ਸੰਗਤਿ ਸਾਧ ਪਾਈ ਵਡਭਾਗੀ, ਮਨੁ ਚਲਤੌ ਭਇਓ ਅਰੂੜਾ ॥ ਅਨਹਤ ਧੁਨਿ ਵਾਜਹਿ ਨਿਤ ਵਾਜੇ, ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥ ੧ ॥ ਮੇਰੇ ਮਨ! ਜਪਿ ਰਾਮਨਾਮੁ ਹਰਿ ਰੂੜਾ ॥ ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ, ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥ ਸਾਕਤ ਬੰਧ ਪਏ ਹੈ ਮਾਇਆ, ਬਿਖੁ ਸੰਚਹਿ ਲਾਇ ਜਕੀੜਾ ॥ ਹਰਿ ਕੇ ਅਰਥਿ ਖਰਚਿ ਨਹ ਸਾਕਹਿ, ਜਮਕਾਲੁ ਸਹਹਿ ਸਿਰਿ ਪੀੜਾ ॥ ੨ ॥ ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ, ਬਹੁ ਸਰਧਾ ਲਾਇ ਮੁਖਿ ਧੂੜਾ ॥ ਹਲਤਿ ਪਲਤਿ ਹਰਿ ਸੋਭਾ ਪਾਵਹਿ, ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥ ਹਰਿ ਹਰਿ ਮੇਲਿ ਮੇਲਿ ਜਨ ਸਾਧੂ, ਹਮ ਸਾਧ ਜਨਾ ਕਾ ਕੀੜਾ ॥ ਜਨ ਨਾਨਕ ਪ੍ਰੀਤਿ ਲਗੀ ਪਗ ਸਾਧ, ਗੁਰ ਮਿਲਿ ਸਾਧੂ, ਪਾਖਾਣੁ ਹਰਿਓ ਮਨੁ ਮੂੜਾ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਡਭਾਗੀਂ, ਵਾਜਹਿਂ, ਹੈਂ, ਸੰਚਹਿਂ, ਨਹਂ, ਸਾਕਹਿਂ, ਪਾਵਹਿਂ,

**ਪਦ ਅਰਥ** : ਵਡਭਾਗੀ-ਵੱਡੇ ਭਾਗਾਂ ਨਾਲ। ਮਨੁ ਚਲਤੌ-ਚੰਚਲ ਮਨ। ਭਇਓ ਅਰੂੜਾ-ਅਸਥਿਰ ਹੋ ਗਿਆ, ਟਿਕ ਗਿਆ। ਅਨਹਤ ਧੁਨਿ-ਇਕ ਰਸ ਧੁਨੀ ਵਾਲੇ। ਵਾਜਹਿ-ਵਜਣ ਲਗ ਪਏ। ਅੰਮ੍ਰਿਤਧਾਰ-ਨਾਮ ਦੀ ਜਲ ਧਾਰਾ। ਰਸਿ-ਸੁਆਦ ਨਾਲ। ਲੀੜਾ-ਪੀਣ ਲਗ ਪਿਆ। (ਨੋਟ-ਪੰਜਾਬੀ ਵਿਚ 'ਦੁਧ ਲੀਹਣਾ' ਦੁਧ ਚੁੰਘਣ ਨੂੰ ਕਹਿੰਦੇ ਹਨ) । ਰੂੜਾ-ਸੁੰਦਰ। ਲਾਇ ਝਪੀੜਾ-ਘੁਟ ਕੇ, ਜਫ਼ੀ ਪਾ ਕੇ। ਸਾਕਤ-ਮਾਇਆ ਦੇ ਉਪਾਸ਼ਕ। ਬੰਧ ਭਏ ਹੈ ਮਾਇਆ-ਮਾਇਆ ਦੇ ਬੱਝੇ ਹੋਏ ਹਨ। ਬਿਖੁ-(ਮਾਇਆ ਰੂਪੀ) ਜ਼ਹਿਰ। ਸੰਚਹਿ-ਇਕੱਠੀ ਕਰਦੇ ਹਨ। ਲਾਇ-ਜਕੀੜਾ-ਜਕੜ ਕੇ, ਜ਼ੋਰ ਲਾ ਕੇ। ਅਰਥਿ-ਲਈ, ਵਾਸਤੇ। ਸਹਹਿ-ਸਹਿੰਦੇ ਹਨ। ਸਿਰਿ ਪੀੜਾ-ਸਿਰਿ ਉਤੇ ਦਰਦ। ਹਰਿ ਕੈ ਅਰਥਿ-ਪਰਮਾਤਮਾ ਦੀ ਖ਼ਾਤਰ। ਮੁਖਿ-ਮੂੰਹ ਉਤੇ। ਧੂੜ-ਖ਼ਾਕ, ਮਿਟੀ। ਹਲਤਿ ਪਲਤਿ-ਲੋਕ ਪਰਲੋਕ ਵਿਚ। ਸੋਭਾ ਪਾਵਹਿ-ਵਡਿਆਈ ਪਾਉਂਦੇ ਹਨ। ਰੰਗੁ-ਪ੍ਰੇਮ। ਮਨਿ-ਮਨ ਵਿਚ। ਗੂੜਾ-ਸੋਹਣਾ, ਚੰਗੀ ਤਰ੍ਹਾਂ। ਕੀੜਾ-ਨਿਮਾਣਾ ਜਿਹਾ, ਤੁਛ ਦਾਸ। ਪਗ਼ ਸਾਧ-ਸਾਧੂ ਦੇ ਚਰਨਾ ਨਾਲ। ਗੁਰ ਮਿਲਿ ਸਾਧੂ-ਗੁਰੂ ਸਾਧੂ ਨੂੰ ਮਿਲ ਕੇ। ਪਾਖਾਣ-ਖਥਰ (ਵਰਗਾ ਖੁਸ਼ਕ)। ਹਰਿਓ--ਹਰਾ-ਭਰਾ ਹੋ ਗਿਆ।

**ਅਰਥ** : (ਹੇ ਭਾਈ ! ਜਿਸ ਮਨੁੱਖ ਨੇ) ਵਡੇ ਭਾਗਾਂ ਨਾਲ ਸਾਧ (ਗੁਰੂ) ਦੀ ਸਾਧ ਸੰਗਤ ਪਾ ਲਈ (ਉਸ ਦਾ) ਚੰਚਲ ਮਨ ਟਿੱਕ ਗਿਆ। (ਜਿਸ ਨੇ) ਹਰੀ ਦੇ ਅੰਮ੍ਰਿਤ ਨਾਮ ਦੀ ਜਲ ਧਾਰਾ ਦੇ ਰਸ ਨੂੰ ਪੀਤਾ (ਉਸਦੇ ਹਿਰਦੇ ਵਿਚ) ਅਨਹਤ ਧੁਨੀ ਦੇ ਇਕ ਰਸ ਵਜਣ ਵਾਲੇ ਵਾਜੇ ਹਰ ਰੋਜ਼ ਵਜਦੇ ਹਨ।੧।

ਹੇ ਮੇਰੇ ਮਨ ! (ਤੂੰ) ਸੁੰਦਰ ਹਰੀ ਦਾ ਰਾਮ ਨਾਮ ਜਪ। (ਮੇਰੇ) ਸਤਿਗੁਰੂ ਨੇ ਮੇਰੇ ਮਨ ਅਤੇ ਸ਼ਰੀਰ ਵਿਚ (ਨਾਮ ਰੂਪੀ) ਪ੍ਰੀਤ ਲਾਈ ਹੈ, (ਜਿਸ ਦੇ ਫਲ ਸਰੂਪ ਮੈਨੂੰ) ਹਰੀ ਜਫੀ ਪਾ ਕੇ ਮਿਲ ਪਿਆ ਹੈ।ਰਹਾਉ।

(ਹੇ ਭਾਈ !) ਮਾਇਆ ਦੇ ਉਪਾਸ਼ਕ ਮਾਇਆ ਵਿਚ ਬਧੇ ਹੋਏ ਹਨ, (ਅਤੇ ਮਨ ਨੂੰ) ਜਕੜ ਕੇ ਭਾਵ ਜ਼ੋਰ ਲਾ ਕੇ (ਮਾਇਆ ਰੂਪੀ) ਜ਼ਹਿਰ ਇਕੱਠੀ ਕਰਦੇ ਹਨ। ਓਹ ਹਰੀ ਦੀ ਖ਼ਾਤਰ (ਉਸ ਮਾਇਆ ਨੂੰ) ਖਰਚ ਨਹੀਂ ਸਕਦੇ, (ਜਿਸ ਕਰਕੇ ਅੰਤ ਸਮੇਂ ਉਹ ਆਪਣੇ) ਸਿਰ ਉਤੇ ਜਮ ਕਾਲ ਦਾ (ਡੰਡਾ) ਸਹਾਰਦੇ ਹਨ।੨।

(ਹੇ ਭਾਈ !) ਜਿਨ੍ਹਾਂ ਨੇ (ਆਪਣਾ) ਸਰੀਰ, ਹਰੀ ਦੀ ਖ਼ਾਤਰ ਲਾ ਦਿਤਾ (ਅਤੇ) ਵਡੀ ਸ਼ਰਧਾ ਨਾਲ (ਆਪਣੇ) ਮੱਥੇ ਤੇ ਸਾਧੂ ਗੁਰੂ ਦੀ ਧੂੜ ਨੂੰ ਲਾਇਆ (ਓਹ) ਲੋਕ ਪਰਲੋਕ ਵਿਚ ਸ਼ੋਭਾ ਖਟਦੇ ਹਨ (ਉਨ੍ਹਾਂ ਦੇ) ਮਨ ਵਿਚ ਹਰੀ ਦਾ ਗੂੜ੍ਹਾ ਪ੍ਰੇਮ ਲਗ ਗਿਆ ਹੈ।੩।

ਹੇ ਹਰੀ ! ਹੇ ਪ੍ਰਭੂ ! (ਮੈਨੂੰ) ਸਾਧੂ ਜਨ (ਭਾਵ ਗੁਰੂ) ਮਿਲਾ ਦੇ, ਮੈਂ (ਗੁਰੂ ਦੇ) ਸੰਤ ਜਨਾ (ਸੇਵਕਾਂ) ਦਾ ਕੀੜਾ (ਦਾਸ) ਹਾਂ। ਦਾਸ ਨਾਨਕ (ਆਖਦਾ ਹੈ ਕਿ ਜਿਸ ਦੇ ਹਿਰਦੇ ਵਿਚ) ਸਾਧ (ਗੁਰੂ) ਦੇ ਚਰਨਾ ਦੀ ਪ੍ਰੀਤ ਬਣ ਗਈ ਹੈ, ਸਾਧੂ ਗੁਰੂ ਨੂੰ ਮਿਲ ਕੇ (ਉਸ ਦਾ) ਪੱਥਰ (ਵਰਗਾ ਕਠੋਰ) ਤੇ ਖੁਸ਼ਕ ਮੂਰਖ ਮਨ ਹਰਾ ਭਰਾ ਹੋ ਗਿਆ ਹੈ।੪।੬।

## ਸਾਰੰਸ਼ ਅਤੇ ਸਿਧਾਂਤ

'ਹਰਿ ਮਿਲਿਓ ਲਾਇ ਝਪੀੜਾ' ਵਾਲੇ ਪਾਵਨ ਵਾਕ ਵਿਸਮਾਦਿਕ ਅਵਸਥਾ ਦੇ ਪ੍ਰਤੀਕ ਹਨ। ਪਾਰਸ ਦੀ ਛੂਹ ਧਾਤ ਨੂੰ ਸੋਨਾ ਬਣਾ ਦਿੰਦੀ ਹੈ। ਪਰ ਗੁਰੂ ਦੀ ਛੂਹ ਸਿਖ ਨੂੰ ਸਾਂਈ ਨਾਲ ਅਭੇਦ ਕਰ ਦਿੰਦੀ ਹੈ। ਗੁਰੂ ਦੇ ਮਿਲਿਆਂ ਬੁੱਧੀ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਰੀਰ ਕਿਸ ਲਈ ਧਾਰਿਆ ਹੈ ? ਇਸ ਬਾਰੇ ਸੋਝੀ ਆ ਜਾਂਦੀ ਹੈ :

**.... ਗੁਰ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**

ਦੂਜੇ ਪਾਸੇ ਸਾਕਤ ਪੁਰਸ਼ ਦੀ ਹਾਲਤ ਇਹ ਹੈ ਕਿ ਓਹ ਮਾਇਆ ਰੂਪੀ ਜ਼ਹਿਰ ਹੀ ਇਕਠੀ ਕਰਦੇ ਰਹਿੰਦੇ ਹਨ। ਓਹ ਭਲਾਈ ਦੇ ਕਾਰਜਾਂ ਲਈ ਪੈਸਾ ਨਹੀਂ ਖ਼ਰਚ ਸਕਦੇ ਜਿਸ ਦੇ ਫਲਸਰੂਪ ਅੰਤ ਕਾਲ ਓਹ ਜਮਡੰਡ ਸਹਾਰਦੇ ਹਨ। ਜਿਹੜੇ ਮਨੁਖ ਤਨ, ਮਨ, ਧਨ ਗੁਰੂ ਦੇ ਅਰਥ ਲਗਾ ਦਿੰਦੇ ਹਨ ਉਨ੍ਹਾਂ ਦੀ ਲੋਕ ਪ੍ਰਲੋਕ ਵਿਚ ਸ਼ੋਭਾ ਹੁੰਦੀ ਹੈ। ਗੁਰੂ ਕਿਰਪਾ ਨਾਲ ਜੇ ਅਜੇਹੇ ਪੁਰਸ਼ਾਂ ਦੀ ਸੰਗਤ ਮਿਲ ਜਾਵੇ ਤਾਂ ਮਨ ਦੀ ਹਰੀ ਨਾਲ ਗੂੜ੍ਹੀ ਪ੍ਰੀਤਿ ਲਗ ਜਾਂਦੀ ਹੈ ਅਤੇ ਜੀਵਨ ਸਫਲ ਹੋ ਜਾਂਦਾ ਹੈ।

## ਜੈਤਸਰੀ ਮਹਲਾ ੪ ਘਰੁ ੨ ॥

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਸਿਮਰਹੁ ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥ ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ, ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥ ਹਰਿ ਗੁਣ ਗਾਵਹੁ, ਮੀਤ ਹਮਾਰੇ॥ ਹਰਿ ਹਰਿ ਨਾਮੁ ਰਖਹੁ ਉਰਧਾਰੇ ॥ ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ, ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥ ਮਧੁ ਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ, ਪੁਰਖੁ ਨਿਰੰਜਨੁ ਸੋਈ ਰਾਮ ॥੩॥ ਹਰਿ ਹਰਿ ਨਾਮ ਸਦਾ ਸੁਖਦਾਤਾ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ॥ ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ, ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥**

**ਪਦ ਅਰਥ** : ਅਗਮ-ਅਪਹੁੰਚ । ਅਪਾਰਾ-ਬੇਅੰਤ । ਰਖਹੁ ਉਰਧਾਰੇ-ਹਿਰਦੇ ਵਿਚ ਵਸਾ ਕੇ ਰਖੋ । ਪਰਗਟੁ-ਪ੍ਰਤੱਖ । ਮਧੁ ਸੂਦਨ-ਮਧੁ ਰਾਖਸ਼ ਨੂੰ ਮਾਰਨ ਵਾਲੇ ਵਿਸ਼ਨੂੰ, ਭਾਵ ਹਰੀ । ਮਾਧੋ-ਮਾਇਆ ਦਾ ਪਤੀ ਵਿਸ਼ਨੂ ਭਾਵ ਹਰੀ । ਨਿਰੰਜਨੁ-ਮਾਇਆ ਰਹਿਤ ਹਰੀ । ਰੰਗਿ-ਪ੍ਰੇਮ ਵਿਚ । ਰਾਤਾ-ਰੰਗਿਆ ਹੋਇਆ, ਮਸਤ । ਨਾਮਿ-ਨਾਮ ਰਾਹੀਂ ।

**ਅਰਥ** : (ਹੇ ਭਾਈ ! ਉਸ) ਅਪਹੁੰਚ (ਤੇ) ਬੇਅੰਤ ਹਰੀ ਦਾ ਨਾਮ ਸਿਮਰੋ, ਜਿਸ ਨੂੰ ਸਿਮਰਦਿਆਂ ਸਾਡਾ (ਭਾਵ ਸਾਰੇ ਜੀਆਂ) ਦਾ ਦੁੱਖ ਦੂਰ ਹੋ ਜਾਵੇ । ਹੇ ਹਰੀ ! (ਸਾਨੂੰ) ਸਤਿਗੁਰੂ (ਮਹਾਂ) ਪੁਰਖ ਮਿਲਾ ਦਿਓ, ਗੁਰੂ ਨਾਲ ਮਿਲਿਆਂ (ਆਤਮਿਕ) ਸੁਖ (ਪ੍ਰਾਪਤ) ਹੋ ਜਾਂਦਾ ਹੈ ।੧।

ਹੇ ਮੇਰੇ ਮਿਤਰੋ ! ਹਰੀ ਦੇ ਗੁਣ ਗਾਇਨ ਕਰੋ । (ਉਸ) ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਟਿਕਾ ਕੇ ਰਖੋ, ਹਰੀ ਦੇ ਅੰਮ੍ਰਿਤ ਬਚਨ (ਉਪਦੇਸ਼ ਮਨ ਨੂੰ) ਸੁਣਾਓ, ਗੁਰੂ ਦੇ ਮਿਲਣ ਨਾਲ (ਹਰੀ ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ ।

ਹੇ ਮਧੂ ਰਾਖਸ਼ ਨੂੰ ਮਾਰਨ ਵਾਲੇ ਹਰੀ ! ਹੇ ਮਾਇਆ ਦੇ ਪਤੀ ! ਹੇ ਪ੍ਰਾਣਾ ਦੇ (ਆਸਰੇ!) ਮੇਰੇ ਮਨ ਤੇ ਸ਼ਰੀਰ ਵਿਚ (ਤੇਰਾ) ਅੰਮ੍ਰਿਤ (ਨਾਮ) ਮਿੱਠਾ (ਪਿਆਰਾ) ਲਗ ਰਿਹਾ ਹੈ । ਹੇ ਹਰੀ ! (ਮੇਰੇ ਉਤੇ) ਦਇਆ ਕਰੋ, ਮੈਨੂੰ ਓਹ ਮਹਾਂ ਪੁਰਖ ਗੁਰੂ ਜੋ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਮਿਲਾ ਦਿਓ ।੩।

(ਹੇ ਭਾਈ !) ਹਰੀ ਦਾ ਨਾਮ ਸਦਾ ਹੀ ਸੁਖ ਦੇਣ ਵਾਲਾ ਹੈ । ਹਰੀ ਦੇ ਪ੍ਰੇਮ ਵਿਚ ਮੇਰਾ ਮਨ ਰੰਗਿਆ ਗਿਆ ਹੈ । ਹੇ ਹਰੀ ! ਮੈਨੂੰ ਮਹਾਂ ਪੁਰਖ ਗੁਰੂ ਮਿਲਾ ਦਿਓ, ਨਾਨਕ (ਆਖਦਾ ਹੈ ਕਿ) ਹੇ ਗੁਰੂ! ਤੇਰੇ ਨਾਮ ਰਾਹੀਂ (ਹੀ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ ।੪।੧।੭।

**ਜੈਤਸਰੀ ਮ: ੪ ॥ ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥ ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ, ਹਰਿ ਹਰਿ ਨਾਮੁ ਉਮਾਹਾ ਰਾਮ ॥੧॥ ਹਰਿ ਹਰਿ ਨਾਮੁ ਦਇਆਲੁ ਧਿਆਹਾ ॥ ਹਰਿ ਕੈ ਰੰਗਿ ਸਦਾ**

**ਗੁਣ ਗਾਹਾ ॥ ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ, ਮਿਲਿ ਸਤਸੰਗਿ ਓੁਮਾਹਾ ਰਾਮ ॥੨॥ ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ, ਨਾਮੁ ਲੈ ਲਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ, ਗੁਰਿ ਮਿਲਿਐ ਹਰਿ ਓੁਮਾਹਾ ਰਾਮ ॥੩॥ ਕਰਿ ਕੀਰਤਿ ਜਸੁ ਅਗਮ ਅਥਾਹਾ ॥ ਖਿਨੁ ਖਿਨੁ ਰਾਮਨਾਮੁ ਗਾਵਾਹਾ ॥ ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ, ਹਰਿ ਨਾਨਕ ਭਗਤਿ ਓੁਮਾਹਾ ਰਾਮ॥੪॥੨॥੮॥**

## ਉਚਾਰਨ ਸੇਧ

**ਫੁਟਕਲ** : 'ਓੁਮਾਹਾ' ਦਾ ਉਚਾਰਨ 'ਉਮਾਹਾ' ਕਰਨਾ ਹੈ।

**ਪਦ ਅਰਥ** : ਜਪਾਹਾ-ਜਪੋ। ਗੁਰਮੁਖਿ-ਗੁਰੂ ਰਾਹੀਂ। ਲਾਹਾ-ਲਾਭ,ਨਫ਼ਾ। ਦ੍ਰਿੜਾਵਹੁ-ਪੱਕੀ ਕਰਾਓ। ਓੁਮਾਹਾ-ਉਤਸ਼ਾਹ,ਚਾਓ। ਆਓ ਸਖੀ-ਹੇ ਸਖੀਓ ਸਹੇਲੀਓ !। ਹਰਿ ਮੇਲਿ-ਹਰੀ ਦੇ ਮੇਲ ਵਿਚ। ਮਿਲਾਹਾ-ਮਿਲੀਏ, ਜੁੜੀਏ। ਘੂਮਰਿ-ਨਚ ਨਚ ਕੇ ਗਿੱਧਾ ਪਾਉਣਾ। ਕਰਿ ਕੀਰਤਿ-ਕੀਰਤੀ, ਹਰੀ ਦੀ ਸਿਫਤਿ ਸਲਾਹ ਕਰੋ। ਅਗਮ-ਅਪਹੁੰਚ। ਅਥਾਹਾ-ਡੂੰਘਾ। ਖਿਨੁ ਖਿਨੁ-ਛਿਨ ਛਿਨ ਭਾਵ ਹਰ ਦਮ। ਗਾਵਾਹਾ-ਗਾਓ। ਮੋਕਉ-ਮੈਨੂੰ।

**ਅਰਥ** : (ਹੇ ਭਾਈ !) ਹਰ ਵੇਲੇ 'ਹਰਿ ਹਰਿ' ਨਾਮ ਜਪੋ। ਗੁਰੂ ਦੀ ਰਾਹੀਂ ਸਦਾ ਨਾਮ ਰੂਪ ਲਾਭ ਖਟਦੇ ਰਹੋ। (ਹੇ ਭਾਈ ! ਹਰ ਵੇਲੇ) ਹਰੀ ਦੀ ਭਗਤੀ (ਆਪਣੇ ਮਨ ਨੂੰ) ਪੱਕੀ ਕਰਾਓ (ਕਿਉਂਕਿ) ਹਰਿ ਹਰਿ ਨਾਮੁ (ਹਿਰਦੇ ਵਿੱਚ) ਉਤਸ਼ਾਹ (ਪੈਦਾ ਕਰਦਾ ਹੈ)।੧।

(ਹੇ ਭਾਈ !) ਹਰਿ ਹਰਿ ਨਾਮ ਨੂੰ, ਉਸ ਦਇਆ ਕਰਨ ਵਾਲੇ (ਪ੍ਰਭੂ) ਨੂੰ ਧਿਆਵੋ। ਹਰੀ ਦੇ ਪ੍ਰੇਮ ਵਿਚ ਸਦਾ (ਉਸ ਹਰੀ ਦੇ) ਗੁਣ ਗਾਓ। ਨਿਰੋਲ ਹਰੀ ਦਾ ਜਸ (ਗਾਓ, ਇਹ) ਘੂਮਰ (ਗਿੱਧਾ) ਪਾ ਕੇ (ਨਚ ਨਚ ਕੇ ਖੁਸ਼ੀ ਨਾਲ) ਸਤਿ ਸੰਗਤ ਵਿਚ ਮਿਲ ਕੇ (ਆਤਮ) ਅਨੰਦ (ਮਾਣੋ)।੨।

ਹੇ ਸਖੀ ਸਹੇਲੀਓ ! (ਆਓ ਹਰੀ ਦੇ ਮੇਲ ਮਿਲਾਪ ਵਿਚ ਜੁੜੀਏ) ਹਰੀ ਦੀ ਕਥਾ ਸੁਣ ਕੇ ਨਾਮ ਰੂਪੀ ਲਾਭ ਖਟ ਲਈਏ। ਹੇ ਹਰੀ ! ਕਿਰਪਾ ਕਰਕੇ (ਮੈਨੂੰ) ਗੁਰੂ ਮਿਲਾ ਦਿਓ (ਕਿਉਂਕਿ) ਗੁਰੂ ਦੇ ਮਿਲਣ ਨਾਲ (ਹਿਰਦੇ ਵਿਚ) ਹਰੀ ਦਾ ਆਨੰਦ ਪੈਦਾ ਹੋ ਜਾਂਦਾ ਹੈ।੩।

(ਹੇ ਭਾਈ !) ਅਪਹੁੰਚ ਤੇ ਅਤੀ ਡੂੰਘੇ ਹਰੀ ਦਾ ਜਸ (ਕੀਰਤਨ) ਗਾਓ। ਛਿਨ ਛਿਨ,ਭਾਵ ਹਰ ਦਮ ਰਾਮ ਦਾ ਨਾਮ ਲਵੋ। ਨਾਨਕ (ਗੁਰੂ ਜੀ ਜਗਿਆਸੂ ਰੂਪ ਵਿਚ ਬੇਨਤੀ ਕਰਦੇ ਹਨ ਕਿ) ਹੇ ਗੁਰੂ ਦਾਤੇ ! ਮੇਰੇ ਉਤੇ ਕਿਰਪਾ ਕਰਕੇ (ਮੈਨੂੰ) ਮਿਲ ਪਵੋ (ਤਾਂ ਜੋ) ਹਰੀ ਦੀ ਭਗਤੀ ਕਰਨ ਦਾ ਉਤਸ਼ਾਹ (ਚਾਉ) (ਮੇਰੇ) ਮਨ ਅੰਦਰ (ਪੈਦਾ ਹੋਵੇ)।੪।੨।੮।

**ਜੈਤਸਰੀ ਮ: ੪ ॥ ਰਸਿ ਰਸਿ ਰਾਮੁ ਰਸਾਲੁ ਸਲਾਹਾ ॥ ਮਨੁ ਰਾਮਨਾਮਿ ਭੀਨਾ ਲੈ ਲਾਹਾ ॥ ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ, ਗੁਰਮਤਿ ਭਗਤਿ ਓੁਮਾਹਾ ਰਾਮ ॥੧॥ ਹਰਿ ਹਰਿ ਗੁਣ ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ ਸਬਦੁ ਲੈ**

**ਲਾਹਾ ॥ ਗੁਰਮਤਿ ਪੰਚ ਦੂਤ ਵਸਿ ਆਵਹਿ, ਮਨਿ ਤਨਿ ਹਰਿ ਓਮਾਹਾ ਰਾਮ॥੨॥ ਨਾਮੁ ਰਤਨ ਹਰਿ ਨਾਮੁ ਜਪਾਹਾ ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥ ਦੀਨ ਦਇਆਲ ਕ੍ਰਿਪਾ ਕਰਿ ਮਾਧੋ, ਹਰਿ ਹਰਿ ਨਾਮੁ ਉਮਾਹਾ ਰਾਮ ॥੩॥ ਜਪਿ ਜਗਦੀਸੁ ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ ਜਗਿ ਲਾਹਾ ॥ ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ, ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥**

**ਪਦ ਅਰਥ** : ਰਸਿ ਰਸਿ-ਰੱਸ ਨਾਲ, ਸੁਆਦ ਲੈ ਕੇ । ਰਸਾਲੁ-ਰੱਸ ਦਾ ਘਰ, ਰਸੀਲਾ । ਭੀਨਾ-ਭਿੱਜਾ ਹੋਇਆ । ਲੈ ਲਾਹਾ-ਲਾਭ ਲੈ ਰਿਹਾ ਹੈ। ਕਰਹ-ਕਰੀਏ । ਗੋਵਿੰਦ-ਪ੍ਰਿਥਵੀ ਦੇ ਮਾਲਕ । ਆਵਹਿ-ਆਉਂਦੇ ਹਨ । ਜਪਾਹਾ-ਜਪੀਏ । ਜਗੰਨਾਥੁ-ਜਗਤ ਦਾ ਮਾਲਕ ।

**ਅਰਥ** : (ਹੇ ਭਾਈ ! ਅਸਾਂ ) ਰੱਸ ਰੱਸ ਕੇ (ਸੁਆਦ ਨਾਲ) ਰਾਮ (ਜੋ) ਰਸਾਂ ਦਾ ਘਰ ਹੈ, ਨੂੰ ਸਲਾਹਿਆ ਹੈ । (ਸਾਡਾ) ਮਨ ਰਾਮ ਦੇ ਨਾਮ ਵਿਚ ਭਿੱਜ ਕੇ ਲਾਭ ਲੈ ਰਿਹਾ ਹੈ । (ਅਸੀਂ) ਛਿਨ ਛਿਨ, ਦਿਨ ਰਾਤੀ (ਹਰ ਵੇਲੇ ਪਰਮੇਸ਼ਰ ਦੀ) ਭਗਤੀ ਕਰੀਏ, ਗੁਰੂ ਦੀ ਮਤਿ ਦੁਆਰਾ (ਸਾਡੇ ਅੰਦਰ ਪ੍ਰਭੂ) ਭਗਤੀ ਦਾ ਉਤਸ਼ਾਹ (ਪੈਦਾ ਹੋਇਆ ਹੈ) ।੧।

(ਹੇ ਭਾਈ ! ਅਸੀਂ ਹਰ ਵੇਲੇ) ਹਰੀ ਦਾ (ਨਾਮ) ਜਪੀਏ ਮਨ ਤੇ ਸਰੀਰ ਨੂੰ ਜਿਤ ਕੇ ਸ਼ਬਦ ਰੂਪੀ ਲਾਭ ਖਟੀਏ । ਗੁਰੂ ਦੀ ਮਤਿ ਦੁਆਰਾ ਪੰਜ ਦੂਤ (ਕਾਮ, ਕ੍ਰੋਧ ਆਦਿਕ) ਵਸ ਵਿਚ ਆ ਜਾਂਦੇ ਹਨ, ਮਨ ਅਤੇ ਸਰੀਰ ਵਿਚ ਹਰੀ ਦੇ (ਨਾਮ ਜਪਣ ਨਾਲ ਆਤਮਿਕ) ਖੇੜਾ (ਆ ਜਾਂਦਾ ਹੈ ) ।੨।

(ਹੇ ਭਾਈ !) ਹਰੀ ਦਾ ਨਾਮ ਜਪੀਏ (ਉਹ) ਨਾਮ ਰਤਨ ਰੂਪ ਹੈ (ਭਾਵ ਅਤਿ ਕੀਮਤੀ ਹੈ)। ਹਰੀ ਦੇ ਗੁਣ ਗਾ ਕੇ ਸਦਾ ਹੀ ਲਾਭ ਪ੍ਰਾਪਤ ਕਰੀਏ । ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਮਾਇਆ ਦੇ ਪਤੀ ! (ਸਾਡੇ ਉਤੇ) ਕਿਰਪਾ ਕਰੋ (ਸਾਡੇ ਹਿਰਦੇ ਵਿੱਚ) ਹਰਿ ਹਰਿ ਨਾਮ (ਜਪਣ ਦਾ ਚਾਉ ਉਤਪੰਨ ਹੋਇਆ ਹੈ) ।੩।

(ਹੇ ਭਾਈ ! ਮੈਂ) ਜਗਤ ਦੇ ਮਾਲਕ ਨੂੰ ਜਪ ਕੇ (ਫਿਰ ਘੜੀ ਮੁੜੀ) ਮਨ ਵਿਚ ਜਪਦਾ (ਸਿਮਰਦਾ) ਰਹਾਂ । ਜਗਤ ਦਾ ਮਾਲਕ ਹਰੀ, ਜਗਤ ਵਿੱਚ ਵਡੀ ਲਾਭ ਵਾਲੀ ਵਸਤੂ ਹੈ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ )ਹੇ ਧਨਤਾ ਜੋਗ (ਪ੍ਰਭੂ! ਹੇ ਮੇਰੇ) ਸਭ ਤੋਂ ਵੱਡੇ ਮਾਲਕ ! (ਕਿਰਪਾ ਕਰ ਤੇਰਾ ਨਾਮ) ਜਪ ਕੇ (ਸਦਾ ਮੇਰੇ ਮਨ ਅੰਦਰ ਤੇਰੀ)ਭਗਤੀ ਦਾ ਉਤਸ਼ਾਹ (ਬਣਿਆ ਰਹੇ)।੪।੩।੯।

**ਜੈਤਸਰੀ ਮਹਲਾ ੪ ॥ ਆਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥ ਆਪੇ ਹੀ ਆਪਿ ਆਪਿ ਵਰਤੈ, ਆਪੇ ਨਾਮਿ ਉਮਾਹਾ ਰਾਮ ॥੧॥ ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥ ਆਪੇ ਮਥਿ ਮਥਿ ਤਤੁ ਕਢਾਏ, ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥ ਸਖੀ ਮਿਲਹੁ, ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥ ਹਰਿ ਹਰਿ ਭਗਤਿ ਦ੍ਰਿੜੀ ਮਨਿ**

**ਭਾਈ, ਹਰਿ ਹਰਿ ਨਾਮੁ ਉਮਾਹਾ ਰਾਮ ॥੩॥ ਆਪੇ ਵਡ ਦਾਣਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ, ਗੁਣ ਨਾਨਕ ਨਾਮ ਉਮਾਹਾ ਰਾਮ ॥੪॥੪॥੧੦॥**

**ਪਦ ਅਰਥ** : ਜੁਗਾਹਾ-(ਸਾਰੇ) ਜੁੱਗਾਂ ਵਿਚ । ਤਾੜੀ-ਸਮਾਧੀ । ਨਾਮਿ-ਨਾਮ ਵਿਚ । ਉਮਾਹਾ-ਉਤਸ਼ਾਹ । ਦੀਪ-ਜਜ਼ੀਰੇ । ਲੋਅ-ਲੋਕ,ਭਵਨ । ਦੀਪਾਹਾ-ਰੋਸ਼ਨੀ ਕਰਦਾ ਹੈ । ਮਥਾਹਾ-ਰਿੜਕਦਾ ਹੈ। ਮਥਿ ਮਥਿ-ਰਿੜਕ ਰਿੜਕ ਕੇ । ਤਤੁ-ਮਖਣ । ਕਢਾਏ-ਕਢਦਾ ਹੈ । ਦ੍ਰਿੜੀ-ਪੱਕੀ ਕੀਤੀ । ਭਾਈ-ਪਿਆਰੀ ਲੱਗੀ । ਵਡਦਾਨਾ-ਵੱਡਾ ਸਿਆਣਾ । ਸਾਹਾ-ਸ਼ਾਹ । ਪੂੰਜੀ-ਰਾਸਿ । ਵਿਸਾਹਾ-ਖ਼ਰੀਦਦਾ ਹੈ ।

**ਅਰਥ** : (ਹੇ ਭਾਈ ! ਪ੍ਰਭੂ ) ਆਪ ਹੀ ਜੋਗੀ ਹੈ । ਆਪ ਹੀ ਸਭ ਜੁੱਗਾਂ ਵਿਚ (ਜੋਤਿ ਦੀ) ਜੁਗਤੀ ਹੈ । ਆਪ ਹੀ ਨਿਰਭਉ ਹੋ ਕੇ ਸਮਾਧੀ ਲਾਉਂਦਾ ਹੈ । (ਸਭ ਥਾਵਾਂ) ਤੇ ਆਪ ਹੀ ਆਪ ਵਰਤ ਰਿਹਾ ਹੈ ਅਤੇ ਆਪ ਹੀ ਆਪ ਨਾਮ ਵਿਚ (ਜੋੜਨ ਦਾ) ਉਤਸ਼ਾਹ (ਦੇਂਦਾ ਹੈ) ।੧।

(ਹੇ ਭਾਈ ! ਪ੍ਰਭੂ ) ਆਪ ਹੀ ਜਜ਼ੀਰੇ (ਟਾਪੂ ਅਤੇ) ਲੋਕ ਹੈ, (ਆਪ ਹੀ ਉਨ੍ਹਾਂ ਨੂੰ) ਰੋਸ਼ਨ ਕਰਦਾ ਹੈ । (ਪ੍ਰਭੂ) ਆਪ ਹੀ ਸਤਿਗੁਰੂ ਹੈ, ਆਪ ਹੀ ਸਮੁੰਦਰ ਹੈ (ਆਪ ਹੀ ਉਸ ਨੂੰ) ਰਿੜਕਣ ਵਾਲਾ ਹੈ । ਆਪ ਹੀ ਰਿੜਕ ਰਿੜਕ (ਵਿਚਾਰ) ਕੇ (ਇਸ ਵਿਚੋਂ) ਤੱਤ (ਸਿਧਾਂਤ-ਕਢਦਾ ਹੈ । ਆਪ ਹੀ (ਆਪ) ਰਤਨ ਰੂਪੀ ਨਾਮ ਜਪ ਕੇ (ਜੀਵ ਦੇ ਹਿਰਦੇ ਵਿਚ) ਚਾਉ (ਪੈਦਾ ਕਰਦਾ ਹੈ) ।੨।

ਹੇ ਸਖੀਓ ! (ਸਤਿ ਸੰਗੀਓ ! ਆਓ) ਮਿਲੋ, ਮਿਲਕੇ (ਹਰੀ ਦੇ) ਗੁਣ ਗਾਵੀਏ, ਗੁਰੂ ਦੁਆਰਾ ਹਰੀ ਦਾ ਨਾਮ ਜਪੋ (ਇਸ ਜਨਮ ਦਾ ਇਹੋ) ਲਾਭ ਹੈ । (ਹੇ ਭਾਈ ! ਜਿਸ ਦੇ ਮਨ) ਵਿਚ ਭਗਤੀ ਪੱਕੀ ਹੋ ਗਈ ਹੈ (ਅਤੇ ਉਸ ਨੂੰ) ਚੰਗੀ ਲਗ ਗਈ ਹੈ (ਉਸ ਮਨੁਖ ਦੇ ਹਿਰਦੇ ਵਿਚ) ਹਰਿ ਨਾਮ ਰੂਪ ਉਤਸ਼ਾਹ (ਬਨਿਆ ਰਹਿੰਦਾ ਹੈ) ।੩।

(ਹੇ ਭਾਈ ! ਪਰਮੇਸ਼ਰ) ਆਪ ਹੀ ਵੱਡਾ ਸਿਆਣਾ (ਅਤੇ) ਸ਼ਾਹ ਹੈ । ਗੁਰਦੁਆਰਾ (ਸ਼ਰਧਾ ਦੀ) ਰਾਸ ਨਾਲ ਨਾਮ ਨੂੰ ਖ਼ਰੀਦੋ । ਨਾਨਕ (ਗੁਰੂ ਜੀ ਆਦੇਸ਼ ਦੇਂਦੇ ਹਨ ਕਿ ਇਉਂ ਬੇਨਤੀ ਕਰੀਏ) ਹੇ ਪ੍ਰਭੂ! (ਜੋ ਤੈਨੂੰ) ਭਾਵੇ (ਮੈਨੂੰ) ਹਰੀ (ਨਾਮ ਦੀ) ਦਾਤ (ਬਖਸ਼ਿਸ਼) ਕਰੋ (ਤਾਂ ਜੋ ਹਰ ਵੇਲੇ ਤੇਰੇ) ਗੁਣ (ਗਾਉਣ ਦਾ ਚਾਉ ਅਤੇ) ਨਾਮ ਰੂਪ ਉਤਸ਼ਾਹ (ਮੇਰੇ ਮਨ ਵਿਚ ਬਨਿਆ ਰਹੇ) ।੪।੪।੧੦।

**ਜੈਤਸਰੀ ਮਹਲਾ ੪ ॥ ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥ ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ, ਮਿਲਿ ਸਤਸੰਗਿ ਉਮਾਹਾ ਰਾਮ ॥੧॥ ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥ ਗੁਣ ਗਾਵਹ ਗੁਣ ਬੋਲਹ ਬਾਣੀ, ਹਰਿ ਗੁਣ ਜਪਿ ਉਮਾਹਾ ਰਾਮ ॥੨॥ ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥ ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ, ਗੁਰਮਤਿ ਜਪਿ ਉਮਾਹਾ ਰਾਮ ॥੩॥ ਸਭਿ ਕਰਮ**

**ਧਰਮ ਹਰਿਨਾਮੁ ਜਪਾਹਾ ॥ ਕਿਲਵਿਖ ਮੈਲੁ ਪਾਪ ਧੋਵਾਹਾ ॥ ਦੀਨ ਦਇਆਲ ਹੋਹੁ ਜਨ ਊਪਰਿ, ਦੇਹੁ ਨਾਨਕ ਨਾਮੁ ਉਮਾਹਾ ਰਾਮ ॥੪॥੫॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਾਵਹੰ, ਬੋਲਹੰ, ਪੁਜਹਿੰ। **ਫੁਟਕਲ** :'ਤੁੋਲਾਹਾ' ਦਾ ਉਚਾਰਨ 'ਤੁਲਾਹਾ' ਹੈ।

**ਪਦ ਅਰਥ** : ਮਿਲਿ-ਮਿਲ ਕੇ । ਗੁਰਾਹਾ-ਗੁਰੂ ਨਾਲ । ਪੂੰਜੀ-ਰਾਸ । ਵੇਸਾਹਾ-ਖ਼ਰੀਦੀਏ । ਮਧੁ ਸੂਦਨ-ਮਧੂ ਰਾਖਸ਼ ਦੇ ਮਾਰਨ ਵਾਲਾ ਵਿਸ਼ਨੂੰ ਭਾਵ ਹਰੀ । ਹਰਿ ਗੁਣ-ਹਰੀ ਦੇ ਗੁਣ । ਸ੍ਰਵਣਿ ਸੁਣਾਹਾ-ਕੰਨਾ ਦੁਆਰਾ ਸੁਣੀਏ । ਗਾਵਹੁ-ਗਾਵੀਏ । ਬੋਲਹ-ਬੋਲੀਏ । ਜਪਿ-ਜਪ ਕੇ । ਤੁੋਲਾਹਾ-ਤੋਲੇ । ਨਾਮੁ ਨ ਪੁਜਹਿ ਪੁਜਾਹਾ-ਨਾਮ ਦੇ ਬਰਾਬਰ ਨਹੀਂ ਪੁਜ ਸਕਦੇ ਹਨ । ਅਤੁਲੁ-ਨਾ ਤੋਲਿਆ ਜਾ ਸਕਣ ਵਾਲਾ। ਜਪਾਹਾ-ਜਪਣ ਵਿਚ । ਧੋਵਾਹਾ-ਧੋ ਦੇਂਦਾ ਹੈ । ਦੀਨ-ਨਿਮਾਣੇ ।

**ਅਰਥ** : (ਹੇ ਭਾਈ !) ਸਤਿ ਸੰਗਤ ਵਿਚ ਗੁਰੂ ਨਾਲ ਮਿਲ ਕੇ (ਰਹਿਣਾ ਚਾਹੀਦਾ ਹੈ) । ਨਾਮ ਰੂਪੀ ਪੂੰਜੀ ਗੁਰੂ ਰਾਹੀਂ ਖ਼ਰੀਦੀਏ । ਹੇ ਰਾਖਸ਼ ਦੇ ਮਾਰਨ ਵਾਲੇ ਹਰੀ ! (ਐਸੀ) ਕਿਰਪਾ ਕਰ ਕਿ ਸਤਸੰਗ ਨਾਲ ਮਿਲ ਕੇ (ਸਾਡੇ ਅੰਦਰ ਤੇਰਾ ਨਾਮ ਜਪਣ ਦਾ) ਉਤਸ਼ਾਹ (ਬਣਿਆ ਰਹੇ) ।੧।

ਹੇ ਹਰੀ! ਕਿਰਪਾ ਕਰਕੇ (ਸਾਨੂੰ) ਸਤਿਗੁਰੂ ਮਿਲਾ (ਤਾਂ ਜੋ) ਤੇਰੇ ਗੁਣਾਂ ਵਾਲੀ ਬਾਣੀ (ਅਸੀਂ) ਕੰਨਾ ਦੁਆਰਾ ਸੁਣਦੇ ਰਹੀਏ । (ਅਸੀਂ) ਤੇਰੀ ਬਾਣੀ ਰਾਹੀਂ (ਤੇਰੇ) ਗੁਣ ਗਾਵੀਏ, ਗੁਣ ਬੋਲੀਏ, (ਤੇਰੇ) ਗੁਣ ਜਪ ਕੇ (ਤੈਨੂੰ ਚੇਤੇ ਕਰੀਏ ਤਾਂ ਜੋ ਸਾਡੇ ਅੰਦਰ ਨਾਮ ਭਗਤੀ ਦਾ) ਉਤਸ਼ਾਹ (ਪੈਦਾ ਹੋਇਆ ਰਹੇ)।੨।

(ਹੇ ਭਾਈ ! ਜੇ) ਸਾਰੇ ਤੀਰਥ (ਇਸ਼ਨਾਨ) ਵਰਤ, ਯੱਗ ਅਤੇ ਪੁੰਨ (ਇਕੱਠੇ ਕਰਕੇ) ਤੋਲੀਏ (ਤਾਂ ਵੀ ਉਹ) ਪਰਮਾਤਮਾ ਦੇ ਨਾਮ ਦੀ ਬਰਾਬਰੀ ਨੂੰ ਨਹੀਂ ਪੁਜ ਸਕਦੇ । ਨਾ ਤੋਲਿਆ ਜਾਣ ਵਾਲਾ (ਹਰੀ ਦਾ ਨਾਮ ਜੋ) ਬਹੁਤ ਭਾਰਾ ਹੈ, ਗੁਰਮਤ ਰਾਹੀਂ ਜਪ ਕੇ ਉਤਸ਼ਾਹ (ਪੈਦਾ ਹੋਇਆ ਰਹੇ) ।੩।

(ਹੇ ਭਾਈ !) ਹਰੀ ਦਾ ਨਾਮ ਜਪਣ ਵਿਚ ਸਾਰੇ ਕਰਮ ਧਰਮ (ਆਦਿ) ਆ ਜਾਂਦੇ ਹਨ ਅਤੇ ਸਾਰਿਆਂ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ! ਨਿਮਾਣੇ ਦਾਸ ਉਤੇ ਦਇਆਲੂ ਹੋਵੋ, ਨਾਮ ਨੂੰ (ਜਪਣ ਦਾ) ਉਤਸ਼ਾਹ ਦੇਣ ਦੀ (ਕਿਰਪਾ ਕਰੋ) ।੪।੫।੧੧।

## ਸਾਰੰਸ਼ ਅਤੇ ਸਿਧਾਂਤ

ਦੂਜੇ ਘਰ ਵਿਚ ਪੰਜਾਂ ਸ਼ਬਦਾਂ ਵਿਚ ਨਾਮ-ਸਿਮਰਨ ਦੀ ਚਾਹਨਾ ਅਤੇ ਗੁਰੂ ਮਿਲਾਪ ਦੇ ਤਰਲੇ ਨੂੰ ਨਿਰੂਪਣ ਕੀਤਾ ਹੈ । ਜੀਵਨ ਵਿਚ ਅਸਲੀ ਲਾਭ ਸਤਿਸੰਗ ਵਿਚ ਬੈਠ ਕੇ ਹਰੀ ਦੇ ਗੁਣ ਗਾਉਣ ਦਾ ਹੈ । ਹਰੀ ਕੀਰਤਨ ਦੀ ਘੁਮਰਾਂ ਅਤੇ ਭਗਤੀ ਦੇ ਉਮਾਹ ਨਾਲ ਮਨ ਹਰੀ ਦੇ ਨਾਮ ਰਸ ਵਿਚ ਭਿੱਜ ਜਾਂਦਾ ਹੈ । ਨਾਮ ਜਪਣ ਦਾ ਲਾਹਾ ਮਨ ਨੂੰ ਜਿਤਣਾ ਹੈ । ਗੁਰੂ ਦੀ ਸਿਖਿਆ ਨਾਲ ਕਾਮ, ਕ੍ਰੋਧ ਆਦਿ ਦੂਤ ਕਾਬੂ ਆ ਜਾਂਦੇ ਹਨ ।

ਚੌਥੇ ਸ਼ਬਦ ਵਿਚ 'ਸਭੁ ਕਿਛੁ ਆਪੇ ਆਪਿ' ਦੇ ਸਿਧਾਂਤ ਨੂੰ ਪ੍ਰਗਟਾਇਆ ਹੈ। ਪੰਜਵੇਂ ਸ਼ਬਦ ਵਿਚ ਪਰਮੇਸ਼ਰ ਅਗੇ ਗੁਰੂ-ਮਿਲਾਪ ਲਈ ਬੇਨਤੀ ਕਰਨ ਮਗਰੋਂ ਇਹ ਦਰਸਾਇਆ ਹੈ ਕਿ ਇਸ ਨਾਲ ਕਿਸੇ ਚੀਜ਼ ਦੀ ਬਰਾਬਰੀ ਨਹੀਂ ਕੀਤੀ ਜਾ ਸਕਦੀ। ਨਾਮ ਜਪਣ ਵਿਚ ਸਾਰੇ ਸ੍ਰੇਸ਼ਟ ਕਰਮ ਧਰਮ ਆ ਜਾਂਦੇ ਹਨ ਇਸ ਲਈ ਸਾਈਂ ਪਾਸੋਂ 'ਦੇਹੁ ਨਾਨਕ ਨਾਮੁ ਉਮਾਹਾ ਰਾਮ' ਦੀ ਜਾਚਨਾ ਕਰਨੀ ਚਾਹੀਦੀ ਹੈ।

## ਜੈਤਸਰੀ ਮਹਲਾ ੫ ਘਰੁ ੩ ॥

**੧ੴ ਸਤਿਗੁਰ ਪ੍ਰਸਾਦਿ ॥ ਕੋਈ ਜਾਨੈ, ਜਵਨੁ ਈਹਾ ਜਗਿ ਮੀਤੁ ॥ ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ, ਤਾ ਕੀ ਨਿਰਮਲ ਰੀਤਿ ॥੧॥ਰਹਾਉ॥ ਮਾਤ ਪਿਤਾ ਬਨਿਤਾ ਸੁਤ ਬੰਧਪ, ਇਸਟ ਮੀਤ ਅਰੁ ਭਾਈ ॥ ਪੂਰਬ ਜਨਮ ਕੇ ਮਿਲੇ ਸੰਜੋਗੀ, ਅੰਤਹਿ ਕੋ ਨ ਸਹਾਈ ॥੧॥ ਮੁਕਤਿ ਮਾਲ ਕਨਿਕ ਲਾਲ ਹੀਰਾ, ਮਨ ਰੰਜਨ ਕੀ ਮਾਇਆ ॥ ਹਾ ਹਾ ਕਰਤ ਬਿਹਾਨੀ ਅਵਧਹਿ, ਤਾ ਮਹਿ ਸੰਤੋਖੁ ਨ ਪਾਇਆ ॥੨॥ ਹਸਤਿ ਰਥ ਅਸ੍ਵ ਪਵਨ ਤੇਜ, ਧਣੀ ਭੂਮਨ ਚਤੁਰਾਂਗਾ ॥ਸੰਗਿ ਨ ਚਾਲਿਓ ਇਨ ਮਹਿ ਕਛੂਐ, ਊਠਿ ਸਿਧਾਇਓ ਨਾਂਗਾ ॥੩॥ ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ, ਤਾ ਕੈ ਹਰਿ ਹਰਿ ਗਾਈਐ ॥ ਨਾਨਕੁ, ਈਹਾ ਸੁਖੁ ਆਗੈ ਮੁਖ ਊਜਲ, ਸੰਗਿ ਸੰਤਨ ਕੈ ਪਾਈਐ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਈਹਾਂ, ਅੰਤਹਿੰ, ਮਹਿੰ।

**ਪਦ ਅਰਥ** : ਜਗਿ-ਜਗਤ ਵਿਚ। ਬਿਧਿ-ਜੁਗਤੀ। ਰੀਤਿ-ਜੁਗਤੀ। ਬਨਿਤਾ-ਇਸਤ੍ਰੀ। ਸੁਤੁ-ਪੁੱਤਰ। ਬੰਧਪ-ਸੰਬੰਧੀ, ਰਿਸ਼ਤੇਦਾਰ। ਇਸਟ ਮੀਤ-ਪਿਆਰੇ ਮਿੱਤਰ। ਭਾਈ-ਵੀਰ। ਪੂਰਬ-ਪਿਛਲੇ। ਸੰਜੋਗੀ-ਸੰਜੋਗਾਂ ਨਾਲ। ਅੰਤਹਿ-ਅੰਤ ਸਮੇਂ। ਸਹਾਈ-ਸਹਾਇਤਾ ਕਰਨ ਵਾਲਾ, ਸਾਥੀ। ਮੁਕਤਿ ਮਾਲ-ਮੋਤੀਆਂ ਦੀ ਮਾਲਾ। ਕਨਿਕ-ਸੋਨਾ। ਮਨ ਰੰਜਨ-ਮਨ ਨੂੰ ਖੁਸ਼ ਕਰਨ ਵਾਲੀ। ਹਾ ਹਾ ਕਰਤ-ਹਉਕੇ ਲੈਂਦਿਆਂ, ਦੁਖੀ ਹੋਂਦਿਆਂ। ਬਿਹਾਨੀ ਅਵਧਹਿ-ਉਮਰ ਗੁਜ਼ਰ ਗਈ। ਤਾਂ ਮਹਿ-ਇਹਨਾਂ ਵਿਚ। ਸੰਤੋਖੁ-ਸਬਰ। ਹਸਤਿ-ਹਾਥੀ। ਅਸ੍ਵ-ਘੋੜੇ। ਪਵਨ ਤੇਜ-ਹਵਾ ਵਾਂਗ ਤੇਜ਼ (ਵੇਗ ਵਾਲੇ)। ਧਣੀ-ਧਨਾਢ। ਭੂਮਨ-ਜ਼ਮੀਨ ਵਾਲਾ, (ਸਾਹਿਬੇ ਜਾਇਦਾਦ)। ਚਤੁਰਾਂਗਾ-ਚਾਰ ਅੰਗਾਂ ਵਾਲਾ (ਭਾਵ ਹਾਥੀ, ਘੋੜੇ, ਰਥ ਅਤੇ ਪੈਦਲ ਫੌਜ ਰਖਣ ਵਾਲਾ)। ਊਠਿ ਸਿਧਾਇਓ-ਉਠ ਕੇ ਟੁਰ ਪਿਆ। ਪ੍ਰਿਅ-ਪਿਆਰੇ। ਤਾ ਕੇ-ਉਨ੍ਹਾਂ ਦੇ (ਪਾਸ)। ਈਹਾ-ਇਥੇ, ਭਾਵ ਇਸ ਲੋਕ ਵਿੱਚ। ਆਗੈ-ਭਾਵ ਪਰਲੋਕ ਵਿੱਚ।

**ਅਰਥ** : (ਹੇ ਭਾਈ !) ਕੋਈ (ਵਿਰਲਾ ਮਨੁਖ ਹੀ) ਜਾਣਦਾ ਹੈ ਕਿ ਇਸ ਜਗਤ ਵਿਚ (ਅਸਲੀ) ਮਿਤਰ ਕੌਣ ਹੈ? ਜਿਸ (ਮਨੁਖ ਉਤੇ ਪ੍ਰਭੂ) ਕਿਰਪਾਲੂ ਹੋਵੇ ਓਹੀ (ਠੀਕ ਤਰ੍ਹਾਂ ਇਸ) ਜੁਗਤੀ ਨੂੰ ਸਮਝ ਸਕਦਾ ਹੈ (ਅਤੇ) ਉਸ (ਮਨੁਖ) ਦੀ (ਜੀਵਨ) ਜੁਗਤੀ ਪਵਿਤਰ ਹੁੰਦੀ ਹੈ।੧।ਰਹਾਉ।

(ਹੇ ਭਾਈ !) ਮਾਤਾ, ਪਿਤਾ, ਪੁੱਤਰ ਰਿਸ਼ਤੇਦਾਰ, ਪਿਆਰੇ ਮਿਤਰ ਅਤੇ ਵੀਰ (ਇਹ ਸਾਰੇ) ਪਿਛਲੇ ਜਨਮਾਂ ਦੇ ਸੰਜੋਗਾਂ ਕਰਕੇ (ਇਥੇ ਇਕ ਦੂਜੇ ਨਾਲ) ਮਿਲੇ ਹਨ (ਪਰ ਇਹਨਾਂ ਵਿਚੋਂ) ਅੰਤ ਸਮੇਂ ਕੋਈ ਭੀ ਸਹਾਇਤਾ ਕਰਨ ਵਾਲਾ (ਸਾਥੀ) ਨਹੀਂ ਹੈ।੧।

(ਹੇ ਭਾਈ !) ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰਾ ਅਤੇ ਮਨ ਨੂੰ ਖੁਸ਼ ਕਰਨ ਵਾਲੀ ਮਾਇਆ ਵਿਚ ਲਗਿਆਂ ਹਾਇ ਹਾਇ ਕਰਦਿਆਂ (ਅਥਵਾ ਇਹਨਾਂ ਦੀ ਪ੍ਰਾਪਤੀ ਲਈ ਹੌਕੇ ਭਰਦਿਆਂ ਸਾਰੀ) ਉਮਰ ਗੁਜ਼ਰ ਗਈ (ਪਰ) ਇਹਨਾਂ (ਚੀਜ਼ਾਂ) ਵਿਚ (ਕਿਸੇ ਨੂੰ) ਸੰਤੋਖ ਪ੍ਰਾਪਤ ਨਹੀਂ ਹੋਇਆ।੨।

(ਹੇ ਭਾਈ ! ਜਿਸ ਪਾਸ) ਹਾਥੀ, ਰਥ, ਹਵਾ ਵਾਂਗ ਤੇਜ ਚਲਣ ਵਾਲੇ ਘੋੜੇ (ਹੋਣ, ਉਹ) ਧਨਾਢ ਹੋਵੇ, (ਅੰਤ ਵੇਲੇ) ਇਹਨਾਂ ਵਿਚੋਂ ਕੁਝ ਵੀ (ਉਸ) ਨਾਲ ਨਹੀਂ ਗਿਆ, (ਓਹ ਦੁਨੀਆ ਚੋਂ) ਨੰਗਾ ਹੀ ਉਠ ਕੇ ਟੁਰ ਪਿਆ।੩।

(ਹੇ ਭਾਈ !) ਹਰੀ ਦੇ ਸੰਤ (ਜੋ) ਪ੍ਰਭੂ ਦੇ ਪਿਆਰੇ ਹਨ, ਉਹਨਾਂ ਪਾਸ (ਬੈਠ ਕੇ) ਹਰੀ ਦੇ (ਗੁਣ) ਗਾਉਣੇ (ਵਾਹਿਗੁਰੂ ਜਪਣਾ ਤੇ ਕੀਰਤਨ ਕਰਨਾ) ਚਾਹੀਦਾ ਹੈ। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ ਇਸ ਤਰ੍ਹਾਂ ਦੀ ਜੁਗਤੀ ਨਾਲ) ਇਸ (ਸੰਸਾਰ ਵਿਚ ਆਤਮਿਕ) ਸੁਖ, ਅਗੈ (ਪਰਲੋਕ ਵਿਚ) ਮੁਖ ਉਜਲਾ (ਹੁੰਦਾ ਹੈ) ਸੰਤਾਂ ਦੀ ਸੰਗਤ ਨਾਲ (ਇਤਾਦਿਕ ਫਲ) ਪਾ ਲਈਦੇ ਹਨ।੪।੧।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨ ਗੁਰੂ ਦੇ ਸਬਦ ਦੁਆਰਾ ਘੜਿਆ ਹੋਇਆ ਨਹੀਂ ਉਸ ਨੂੰ ਸੰਸਾਰ ਵਿਚ ਅਨੇਕਾਂ ਮਿਤਰ, ਸਬੰਧੀ, ਸਹਾਈ ਦਿਖਾਈ ਦਿੰਦੇ ਹਨ। ਉਸ ਨੂੰ ਇਹ ਗਿਆਨ ਦ੍ਰਿੜ ਨਹੀਂ ਕਿ ਇਹ ਸੰਬੰਧ ਪਿਛਲੇ ਜਨਮ ਦੇ ਸੰਜੋਗਾ ਕਰਕੇ ਬਣਿਆ ਹੈ ਪਰ ਅੰਤ ਸਮੇਂ ਇਹਨਾਂ ਵਿਚੋਂ ਕੋਈ ਵੀ ਸਹਾਈ ਨਹੀਂ ਹੁੰਦਾ। ਮਨੁੱਖ ਜਿਤਨੀ ਮਾਇਆ ਧਨ ਤੇ ਪਦਾਰਥ ਆਦਿਕ ਜੋੜਦਾ ਹੈ, ਸਾਰਾ ਇਥੇ ਹੀ ਧਰਿਆ ਧਰਾਇਆ ਰਹਿ ਜਾਂਦਾ ਹੈ ਇਥੋਂ ਨੰਗਾ ਹੀ ਚਲਾ ਜਾਂਦਾ ਹੈ। ਸੰਤਾਂ ਦੇ ਸੰਗ ਨਾਲ ਪ੍ਰਭੂ ਦਾ ਜਸ ਕੀਤਿਆਂ ਇਹ ਲਾਭ ਹੁੰਦਾ ਹੈ ਕਿ ਜੀਉਂਦਿਆਂ ਇਸ ਲੋਕ ਵਿੱਚ ਵਡਿਆਈ ਹੁੰਦੀ ਹੈ ਅਤੇ ਅੰਤ ਵੇਲੇ ਪ੍ਰਲੋਕ ਵਿਚ ਮੁਖ ਉਜਲਾ ਹੁੰਦਾ ਹੈ। 'ਇਹ ਜਗਿ ਮੀਤ ਨ ਦੇਖਿਓ ਕੋਈ' ਵਾਲੇ ਸ਼ਬਦ ਅਤੇ ਇਸ ਸ਼ਬਦ ਦੇ ਭਾਵਾਂ ਦਾ ਪਰਸਪਰ ਸੁਮੇਲ ਹੈ।

## ਜੈਤਸਰੀ ਮਹਲਾ ੫ ਘਰੁ ੩ ਦੁਪਦੇ ॥

**ੴ ਸਤਿਗੁਰ ਪ੍ਰਸਾਦਿ ॥ ਦੇਹੁ ਸੰਦੇਸਰੋ ਕਹੀਅਹੁ ਪ੍ਰਿਅ ਕਹੀਅਉ ॥ ਬਿਸਮੁ ਭਈ ਮੈ ਬਹੁ ਬਿਧਿ ਸੁਨਤੇ, ਕਹਹੁ ਸੁਹਾਗਨਿ ਸਹੀਅਉ ॥੧॥ਰਹਾਉ॥ ਕੋ ਕਹਤੋ ਸਭ ਬਾਹਰਿ ਬਾਹਰਿ, ਕੋ ਕਹਤੋ ਸਭ ਮਹੀਅਉ ॥ ਬਰਨੁ ਨ ਦੀਸੈ ਚਿਹਨੁ ਨ ਲਖੀਐ, ਸੁਹਾਗਨਿ ਸਾਤਿ ਬੁਝਹੀਅਉ ॥ ੧ ॥ ਸਰਬ ਨਿਵਾਸੀ ਘਟਿ ਘਟਿ ਵਾਸੀ, ਲੇਪੁ ਨਹੀ ਅਲਪਹੀਅਉ ॥ ਨਾਨਕੁ ਕਹਤ ਸੁਨਹੁ ਰੇ ਲੋਗਾ, ਸੰਤ ਰਸਨ ਕੋ**

**ਬਸਹੀਅਉ ॥੨॥੧॥੨॥**

**ਪਦ ਅਰਥ** : ਦੇਹੁ ਸੰਦੇਸਰੋ-ਸੰਦੇਸਾ (ਸੁਨੇਹਾ) ਦਿਓ । ਕਹੀਅਉ-ਦਸੋ ! । ਪ੍ਰਿਅ-ਪਿਆਰੇ ਪ੍ਰਭੂ ਦਾ । ਬਿਸਮੁ-ਹੈਰਾਨ । ਬਹੁ ਬਿਧਿ-ਕਈ ਤਰ੍ਹਾਂ । ਕਹਹੁ-ਦਸੋ! ਸੁਹਾਗਨਿ ਸਹੀਅਉ-ਹੇ ਸੁਹਾਗਣ ਸਹੇਲੀਓ ! ਮਹੀਅਉ-ਵਿਚ, ਅੰਦਰ । ਬਰਨੁ-ਰੰਗ । ਨ ਦੀਸੈ-ਨਹੀਂ ਦਿਸਦਾ । ਚਿਹਨੁ-ਨਿਸ਼ਾਨ । ਨ ਲਖੀਐ-ਨਜ਼ਰ ਨਹੀਂ ਆਉਂਦਾ, ਲਗਦਾ । ਸੁਹਾਗਨਿ-ਹੇ ਸੁਹਾਗਣੋ ! ਸਾਤਿ-ਨਿਸਚੇ ਨਾਲ । ਬੁਝਹੀਅਉ-ਸਮਝਾ ਦਿਓ । ਅਲਪਹੀਅਉ-ਅਲਪ, ਰਤਾ ਭਰ । ਸੰਤ ਰਸਨ ਕੋ-ਸੰਤਾਂ ਦੀ ਰਸਨਾ ਉਤੇ । ਬਸਹੀਅਉ-ਵੱਸਦਾ ਹੈ ।

**ਅਰਥ** : (ਹੇ ਸਹੇਲੀਓ ! ਮੈਨੂੰ) ਪਿਆਰੇ (ਪ੍ਰਭੂ) ਦਾ ਸੁਨੇਹਾ ਦਿਓ (ਉਸ ਪ੍ਰੀਤਮ ਦਾ ਸੰਦੇਸ਼ਾ) ਦਸੋ । (ਮੈਂ ਉਸ ਪ੍ਰੀਤਮ ਬਾਰੇ) ਬਹੁਤ ਪ੍ਰਕਾਰ ਦੀਆਂ (ਗਲਾਂ) ਸੁਣਦੇ ਸੁਣਦੇ ਹੈਰਾਨ ਹੋ ਰਹੀ ਹਾਂ, ਹੇ ਸੁਹਾਗਣ ਸਹੀਲਓ ! (ਤੁਸੀਂ ਵੀ ਕੋਈ ਉਸ ਬਾਰੇ) ਦਸ ਪਾਓ ।੧।ਰਹਾਉ।

(ਹੇ ਸਹੇਲੀਓ !) ਕੋਈ ਆਖਦਾ ਹੈ ਕਿ (ਹਰੀ ਦਿਸਣ ਵਾਲੀਆਂ) ਸਭ ਚੀਜ਼ਾਂ ਤੋਂ ਬਾਹਰ (ਪਰੇ ਵਸਦਾ ਹੈ), ਕੋਈ ਕਹਿੰਦਾ ਹੈ ਕਿ (ਉਹ) ਸਭ ਦੇ ਵਿਚ (ਭਰਪੂਰ) ਹੈ । (ਉਸ ਪ੍ਰਭੂ ਦਾ ਕੋਈ ਰੂਪ) ਰੰਗ ਨਹੀਂ ਦਿਸਦਾ, (ਉਸ ਦਾ ਕੋਈ) ਨਿਸ਼ਾਨ ਨਜ਼ਰ ਨਹੀਂ ਆਉਂਦਾ, ਹੇ ਸੁਹਾਗਣੋ! (ਤੁਸੀਂ) ਨਿਸਚੇ ਨਾਲ (ਇਹ ਗੁਝਾ ਭੇਦ) ਸਮਝਾਓ ।੧।

(ਹੇ ਸਹੇਲੀਓ ! ਸੁਣੋ ਉਹ ਹਰੀ) ਹਰੇਕ ਹਿਰਦੇ (ਸਰੀਰ) ਵਿਚ ਵਸਦਾ ਹੈ, ਸਭ ਥਾਵਾਂ ਤੇ ਮੌਜੂਦ ਹੈ (ਪਰ ਉਹ) ਨਿਰਲੇਪ ਹੈ (ਉਸ ਨੂੰ ਕਿਸੇ ਦਾ) ਰਤਾ ਭਰ ਲੇਸ ਤੱਕ ਨਹੀਂ ਲਗਦਾ । ਨਾਨਕ ਆਖਦਾ ਹੈ-ਹੇ ਲੋਕੋ! (ਤੁਸੀਂ ਤੱਤ ਵਾਲੀ ਗੱਲ ਸੁਣੋ, ਉਹ ਹਰੀ) ਸੰਤ ਜਨਾ ਦੀ ਰਸਨਾ ਉਤੇ ਵਸਦਾ ਹੈ । (ਭਾਵ ਸੰਤ ਸਾਸ ਗਿਰਾਸ ਉਸ ਪ੍ਰਭੂ ਨੂੰ ਸਿਮਰਦੇ ਹਨ ਅਤੇ ਸਾਈਂ ਉਨ੍ਹਾਂ ਤੋਂ ਵਖਰੇ ਨਹੀਂ, ਰਬੀ ਰਮਜ਼ ਦਾ ਉਹਨਾਂ ਨੂੰ ਗਿਆਨ ਹੈ) ।੨।੧।੨।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੇ ਪਿਆਰੇ ਸਿਖ ਨੂੰ ਜਦੋਂ ਗੁਰੂ ਦੇ ਆਉਣ ਦਾ ਸੰਦੇਸ਼ਾ ਮਿਲਦਾ ਹੈ ਤਾਂ ਉਹ ਨਿਰਾ ਗਦ ਗਦ ਹੀ ਨਹੀਂ ਹੁੰਦਾ ਵੈਰਾਗ ਤੇ ਵਿਸਮਾਦ ਅਵਸਥਾ ਵਿਚ ਆ ਜਾਂਦਾ ਹੈ । ਜੇ ਕੋਈ ਪੁਛੇ ਕਿ ਉਹ ਪਿਆਰਾ ਪ੍ਰੀਤਮ ਕਿਥੇ ਹੈ? ਤਾਂ ਗੁਰਦੇਵ ਉਸ ਦਾ ਉਤਰ ਬੜੇ ਸੁੰਦਰ ਸ਼ਬਦਾਂ ਵਿਚ ਦਿੰਦੇ ਹਨ :-

**ਸੰਤ ਰਸਨ ਕੋ ਬਸਹੀਅਉ ॥**

ਸਿਧਾਂਤ ਇਹ ਹੈ ਕਿ ਉਹ ਪਰਮੇਸ਼ਰ ਘਟਾਂ ਘਟਾਂ ਵਿਚ ਵਸ ਰਿਹਾ ਹੈ, ਪਰ ਉਸ ਦੇ ਵਿਸ਼ੇਸ ਦੀਦਾਰ ਪੂਰਨ ਸੰਤ ਵਿਅਕਤੀ ਚੋਂ ਵੀ ਕੀਤੇ ਜਾ ਸਕਦੇ ਹਨ ਕਿਉਂਕਿ :-

**ਰਾਮ ਸੰਤ ਮਹਿ ਭੇਦ ਕਿਛੁ ਨਾਹੀ, ਏਕ ਜਨ ਕਈ ਮਹਿ ਲਾਖ ਕਰੋਰੀ ॥**[ਪੰ. ੨੦੮

**ਜੈਤਸਰੀ ਮ: ੫ ॥ ਧੀਰਉ, ਸੁਨਿ ਧੀਰਉ ਪ੍ਰਭ ਕਉ ॥੧॥ ਰਹਾਉ॥ ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ, ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥ ਬੇਸੁਮਾਰ**

**ਬੇਅੰਤੁ ਬਡ ਦਾਤਾ, ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥ ਜੋ ਚਾਹਉ ਸੋਈ ਸੋਈ ਪਾਵਉ,ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥ ਗੁਰ ਪ੍ਰਸਾਦਿ ਨਾਨਕ ਮਨਿ ਵਸਿਆ, ਦੂਖਿ ਨ ਕਬਹੂ ਝੂਰਉ, ਬੁਝਿ ਪ੍ਰਭ ਕਉ ॥੪॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਧੀਰਉਂ, ਅਰਪਉਂ, ਮਨਹਿਂ, ਗਹੀਰਉਂ, ਚਾਹਉਂ, ਪਾਵਉਂ, ਪੂਰਉਂ, ਝੂਰਉਂ।

**ਪਦ ਅਰਥ** : ਧੀਰਉ-ਮੈਂ ਧੀਰਜ ਕਰਾਂ। ਸੁਨਿ-ਸੁਣ ਕੇ। ਜੀਅ ਪ੍ਰਾਨ-ਜਿੰਦ ਜਾਨ। ਅਰਪਉ-ਭੇਟਾ ਕਰ ਦੇਵਾਂ। ਨੀਰਉ-ਨੇੜੇ। ਪੇਖਿ-ਵੇਖਿ ਕੇ। ਮਨਹਿ-ਮਨ ਵਿਚ। ਗਹੀਰਉ-ਫੜ ਲਵਾਂ, ਭਾਵ ਟਿਕਾ ਲਵਾਂ। ਚਾਹਉ-ਮੈਂ ਚਾਹਵਾਂ। ਪਾਵਉ-ਪਾ ਲਵਾਂ। ਪੂਰਉ-ਮੈਂ ਪੂਰੀਆਂ ਕਰ ਲਵਾਂ। ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਮਨਿ-ਮਨ ਵਿਚ। ਨ ਕਬਹੂ ਝੂਰਉ-ਮੈਂ ਕਦੇ ਵੀ ਝੋਰਾ (ਪਛਤਾਵਾ) ਨਹੀਂ ਕਰਾਂਗਾ।

**ਅਰਥ** : (ਹੇ ਭਾਈ !) ਮੇਰਾ ਦਿਲ ਕਰਦਾ ਹੈ ਕਿ ਮੈਂ ਉਸ ਪ੍ਰਭੂ ਦੀਆਂ (ਗਲਾਂ) ਸੁਣ ਕੇ ਧੀਰਜ (ਪੂਰਾ) ਧੀਰਜ (ਪ੍ਰਾਪਤ) ਕਰ ਲਵਾਂ।੧।ਰਹਾਉ।

ਉਸ ਨੂੰ ਨੇੜੇ ਤੋਂ ਨੇੜੇ ਵੇਖ ਕੇ (ਆਪਣੀ) ਜਿੰਦ, ਪ੍ਰਾਣ, ਮਨ, ਸਰੀਰ ਸਭ (ਕੁਝ ਉਸ ਦੀ ਭੇਟਾ ਕਰ ਦਿਆਂ)।੧।

(ਉਹ ਪ੍ਰਭੁ) ਬੇਸ਼ੁਮਾਰ ! ਬੇਅੰਤ ਤੇ ਵੱਡਾ ਦਾਤਾ ਹੈ, (ਮੈਂ ਉਸ) ਪ੍ਰਭੂ ਨੂੰ ਵੇਖ ਕੇ (ਉਸ ਦਾ ਦਰਸ਼ਨ ਆਪਣੇ) ਮਨ ਵਿਚ ਟਿਕਾ ਲਵਾਂ।੨।

(ਹੇ ਭਾਈ !) ਮੈਂ ਜੋ (ਜੋ ਵਸਤੂ) ਚਾਹਵਾਂ ਓਹੀ ਓਹੀ (ਉਸ ਤੋਂ) ਪ੍ਰਾਪਤ ਕਰ ਲਵਾਂ। (ਆਪਣੇ ਮਨ ਦੀਆਂ ਸਭ) ਆਸਾਂ ਖਾਹਿਸ਼ਾਂ ਹਰੀ ਨੂੰ ਜਪ ਕੇ ਪੂਰੀਆਂ ਕਰ ਲਵਾਂ।੩।

ਨਾਨਕ (ਗੁਰੂ ਜੀ ਆਖਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਉਹ ਪ੍ਰਭੂ ਮੇਰੇ) ਮਨ ਵਿਚ ਵੱਸ ਗਿਆ ਹੈ, ਪ੍ਰਭੂ ਨੂੰ ਬੁਝ ਕੇ (ਮੈਂ) ਕਦੇ ਵੀ ਦੁਖ ਨਾਲ ਨਹੀਂ ਝੂਰਾਂਗਾ (ਭਾਵ ਚਿੰਤਾਤੁਰ ਨਹੀਂ ਹੋਵਾਂਗਾ)।੪।੨।੩।੪।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਅਬਿਨਾਸ਼ੀ ਧੀਰਜ ਵਾਲੇ ਗੁਣ ਸੁਣ ਕੇ ਜਗਿਆਸੂ ਦੇ ਹਿਰਦੇ ਵਿਚ ਸੁਤੇ ਹੀ ਸ਼ਾਂਤੀ ਆ ਜਾਂਦੀ ਹੈ। ਉਸ ਗਹਿਰ ਗੰਭੀਰ ਪ੍ਰਭੂ ਨੂੰ ਅੰਤਰ ਆਤਮੇ ਵੇਖ ਕੇ ਮਨ ਦੀ ਅਵਸਥਾ ਬਦਲ ਜਾਂਦੀ ਹੈ। ਗੁਰੂ ਦੀ ਕਿਰਪਾ ਨਾਲ ਜਦੋਂ ਪ੍ਰਭੂ ਮਨ ਵਿਚ ਵਸ ਜਾਂਦਾ ਹੈ ਤਾਂ ਸਭ ਝੋਰੇ ਮਿਟ ਜਾਂਦੇ ਹਨ ਅਤੇ ਮਨੁਖ ਦੇ ਮਨ ਵਿਚ ਇਤਨਾ ਭਰੋਸਾ ਬੱਝ ਜਾਂਦਾ ਹੈ ਕਿ ਨਾਮ ਜਪ ਕੇ ਸੁਤੇ ਹੀ ਸਭ ਇਛਾਵਾਂ ਦੀ ਪੂਰਤੀ ਹੋ ਜਾਂਦੀ ਹੈ।

**ਜੈਤਸਰੀ ਮਹਲਾ ੫ ॥ ਲੋੜੀਦੜਾ ਸਾਜਨੁ ਮੇਰਾ ॥ ਘਰਿ ਘਰਿ ਮੰਗਲ ਗਾਵਹੁ ਨੀਕੇ, ਘਟਿ ਘਟਿ ਤਿਸਹਿ ਬਸੇਰਾ ॥੧॥ਰਹਾਉ॥ ਸੂਖਿ ਅਰਾਧਨੁ, ਦੂਖਿ**

**ਅਰਾਧਨੁ, ਬਿਸਰੈ ਨ ਕਾਹੂ ਬੇਰਾ ॥ ਨਾਮੁ ਜਪਤ ਕੋਟਿ ਸੂਰ ਉਜਾਰਾ, ਬਿਨਸੈ ਭਰਮੁ ਅੰਧੇਰਾ ॥੧॥ ਥਾਨਿ ਥਨੰਤਰਿ ਸਭਨੀ ਜਾਈ, ਜੋ ਦੀਸੈ ਸੋ ਤੇਰਾ ॥ ਸੰਤ ਸੰਗਿ ਪਾਵੈ ਜੋ ਨਾਨਕ, ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੋੜੀਂਦੜਾ, ਜਾਈਂ ।

**ਪਦ ਅਰਥ :** ਲੋੜੀਦੜਾ-ਜਿਸ ਨੂੰ ਹਰ ਕੋਈ ਲੋੜਦਾ ਹੈ । ਘਰਿ ਘਰਿ-ਹਰੇਕ ਘਰ (ਹਿਰਦੇ) ਵਿਚ । ਮੰਗਲ-ਜਸ ਖੁਸ਼ੀ ਭਰੇ ਗੀਤ । ਨੀਕੇ-ਚੰਗੇ, ਸੋਹਣੇ । ਤਿਸਹਿ-ਉਸ ਦਾ । ਬਸੇਰਾ-ਵਾਸਾ । ਸੁਖਿ-ਸੁਖ ਵਿਚ । ਦੂਖਿ-ਦੁਖ ਵਿਚ । ਅਰਾਧਨੁ-ਸਿਮਰਨ । ਕਾਹੂ ਬੇਰਾ-ਕਿਸ ਵੇਲੇ । ਜਪਤ-ਜਪਦਿਆਂ । ਕੋਟਿ ਸੂਰ-ਕ੍ਰੋੜਾਂ ਸੂਰਜਾਂ ਦਾ । ਉਜਾਰਾ-ਚਾਨਣ । ਬਿਨਸੈ-ਨਾਸ਼ ਹੋ ਜਾਂਦਾ ਹੈ । ਭਰਮ ਹਨੇਰਾ-ਅਗਿਆਨ ਰੂਪ ਹਨੇਰਾ । ਥਾਨ ਥਨੰਤਰਿ-ਥਾਵਾਂ ਤੇ ਥਾਵਾਂ ਅੰਦਰ । ਸਭਨੀ ਜਾਈ-ਸਭ (ਥਾਵਾਂ) ਤੇ । ਬਹੁਰਿ-ਮੁੜ ਕੇ । ਫੇਰਾ-(ਜਨਮ ਮਰਣ ਦਾ) ਗੇੜਾ, ਚਕਰ ।

**ਅਰਥ :** (ਹੇ ਭਾਈ !) ਮੇਰਾ ਸਜਣ (ਇਹੋ ਜਿਹਾ ਹੈ ਜਿਸ ਨੂੰ) ਹਰ ਕੋਈ ਲੋੜਦਾ (ਚਾਹੁੰਦਾ) ਹੈ । (ਹੇ ਭਾਈ! ਹਿਰਦੇ ਰੂਪੀ) ਹਰੇਕ ਘਰ ਵਿਚ (ਉਸ ਦੇ) ਸੋਹਣੇ ਅਨੰਦਮਈ (ਗੀਤ) ਗਾਓ, (ਕਿਉਂਕਿ) ਉਸ ਦਾ ਸਭ ਹਿਰਦਿਆਂ ਵਿਚ ਵਾਸਾ ਹੈ ।ਰਹਾਉ।

(ਹੇ ਭਾਈ ! ) ਸੁਖ ਵਿਚ (ਅਤੇ) ਦੁਖ ਵਿਚ (ਉਸ ਹਰੀ ਦਾ) ਸਿਮਰਨ ਕਰਨਾ ਚਾਹੀਦਾ ਹੈ, (ਅਤੇ ਉਹ) ਕਿਸੇ ਵੇਲੇ (ਵੀ ਮਨ ਤੋਂ) ਵਿਸਰੇ ਨਾ । (ਉਸ ਹਰੀ ਦਾ) ਨਾਮ ਜਪਦਿਆਂ ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ (ਅਤੇ ਉਸ ਦੇ ਸਿਮਰਨ ਨਾਲ ਮਨ ਵਿਚ ਮਾਨੋ) ਕ੍ਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾ ਹੈ ।੧।

(ਹੇ ਪ੍ਰਭੂ !) ਥਾਵਾਂ ਅਤੇ ਥਾਵਾਂ ਦੇ ਅੰਦਰ, ਸਭ ਸਥਾਨਾਂ ਤੇ ਜੋ (ਜੀਵ ਜੰਤੂ) ਦਿਸਦਾ ਹੈ ਸਭ ਤੇਰਾ (ਹੀ ਪੈਦਾ ਕੀਤਾ ਹੋਇਆ ਹੈ) । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਜੋ (ਮਨੁੱਖ) ਸੰਤਾਂ ਦਾ ਸੰਗ ਕਰਕੇ (ਪ੍ਰਭੂ) ਪਾ ਲੈਂਦਾ ਹੈ ਉਸ ਨੂੰ ਮੁੜ ਕੇ (ਜਗਤ ਵਿਚ ਜੰਮਣ ਮਰਣ ਦਾ) ਗੇੜਾ ਨਹੀਂ (ਲਾਉਣਾ ਪੈਂਦਾ)।੨।੩।੪।

## ਸਾਰੰਸ਼ ਅਤੇ ਸਿਧਾਂਤ

ਜਿਸ ਜੀਵ ਨੂੰ ਲੋੜੀਂਦਾ ਪ੍ਰਭੂ-ਸਜਣ ਮਿਲ ਪੈਂਦਾ ਹੈ ਉਸ ਦੇ ਹਿਰਦੇ ਰੂਪੀ ਘਰ ਵਿਚ ਆਤਮਿਕ ਖੁਸ਼ੀਆਂ ਦੇ ਵਾਜੇ ਵਜਣ ਲਗ ਪੈਂਦੇ ਹਨ । ਭਰਮ ਦਾ ਅੰਧੇਰ ਨਾਸ਼ ਹੋ ਜਾਂਦਾ ਹੈ । ਨਾਮ ਜਪਣ ਵਿਚ ਇਤਨੀ ਬਰਕਤ ਹੈ ਮਾਨੋ ਹਿਰਦੇ ਵਿਚ ਕ੍ਰੋੜਾਂ ਸੂਰਜਾਂ ਤੋਂ ਵਧ ਉਜਾਲਾ ਹੋ ਜਾਂਦਾ ਹੈ । ਹਰ ਪਾਸੇ ਉਸ ਪਰਮੇਸ਼ਰ ਦੇ ਦਰਸ਼ਨ ਹੁੰਦੇ ਹਨ 'ਜੋ ਦੀਸੈ ਸੋ ਤੇਰਾ' ਦੀ ਧੁਨੀ ਗੂੰਜਣ ਲਗ ਜਾਂਦੀ ਹੈ । ਸਿਧਾਂਤ ਇਹ ਹੈ ਕਿ ਜਿਸ ਜੀਵ ਨੂੰ ਸੰਤ-ਗੁਰੂ ਦੀ ਸੰਗਤ ਕਰਕੇ ਪ੍ਰਭੂ ਪ੍ਰਾਪਤ ਹੋ ਜਾਵੇ ਉਹ ਮੁੜ ਕੇ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ, ਸਦਾ ਲਈ ਜੀਵਨ ਮੁਕਤਿ ਹੋ ਜਾਂਦਾ ਹੈ ।

## ਜੈਤਸਰੀ ਮਹਲਾ ੫ ਘਰੁ ੪ ਦੁਪਦੇ ॥

**ੴ ਸਤਿਗੁਰ ਪ੍ਰਸਾਦਿ ॥ ਅਬ ਮੈ ਸੁਖੁ ਪਾਇਓ ਗੁਰ ਆਗਿ੍ ॥ ਤਜੀ ਸਿਆਨਪ ਚਿੰਤ ਵਿਸਾਰੀ, ਅਹੰ ਛੋਡਿਓ ਹੈ ਤਿਆਗਿ੍ ॥੧॥ ਰਹਾਉ ॥ ਜਉ ਦੇਖਉ ਤਉ ਸਗਲ ਮੋਹਿ ਮੋਹੀਅਉ, ਤਉ ਸਰਨਿ ਪਰਿਓ ਗੁਰ ਭਾਗਿ ॥ ਕਰਿ ਕਿਰਪਾ ਟਹਲ ਹਰਿ ਲਾਇਓ, ਤਉ ਜਮਿ ਛੋਡਿ ਮੋਰੀ ਲਾਗਿ ॥੧॥ ਤਰਿਓ ਸਾਗਰੁ ਪਾਵਕ ਕੋ, ਜਉ ਸੰਤ ਭੇਟੇ ਵਡ ਭਾਗਿ ॥ ਜਨ ਨਾਨਕ ਸਰਬ ਸੁਖ ਪਾਏ, ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥**

**ਪਦ ਅਰਥ** : ਗੁਰ ਆਗਿ੍-ਗੁਰੂ ਆਗਿਆ ਵਿਚ । ਤਜੀ-ਛੱਡ ਦਿਤੀ ਹੈ । ਅਹੰ-ਹੰਕਾਰ । ਜਉ-ਜਦੋਂ ਦੇਖਉ-ਮੈਂ ਦੇਖਦਾਂ ਹਾਂ । ਸਗਲ-ਸਾਰੀ । ਮੋਹਿ-(ਪਦਾਰਥਕ ਤੇ ਸਰੀਰਕ) ਮੋਹ ਵਿਚ । ਮੋਹੀਅਉ-ਮੋਹੀ, ਫੱਸੀ ਹੋਈ । ਭਾਗਿ=ਭੱਜ ਕੇ । ਤਉ-ਤਦੋਂ । ਜਪਿ-ਜਪ ਕੇ । ਮੋਰੀ ਲਾਗਿ-ਮੇਰਾ ਪਿੱਛਾ । ਪਾਵਕ ਕੇ-ਅੱਗ ਦਾ । ਭੇਟੇ-ਮੇਲੇ । ਵਡ ਭਾਗਿ-ਵਡੇ ਭਾਗਾਂ ਨਾਲ । ਲਾਗਿ-ਲਗ (ਜੁੜ) ਗਿਆ ਹੈ ।

**ਅਰਥ** : (ਹੇ ਭਾਈ !) ਹੁਣ ਮੈਂ ਗੁਰੂ ਦੀ ਆਗਿਆ ਵਿਚ (ਰਹਿ ਕੇ ਸੱਚਾ) ਸੁਖ ਪਾ ਲਿਆ ਹੈ (ਮੈਂ ਦੁਨਿਆਵੀ) ਸਿਆਣਪ ਛਡ ਦਿਤੀ ਹੈ । ਚਿੰਤਾ ਵਿਸਾਰ ਦਿਤੀ ਹੈ (ਅਤੇ) ਅਹੰਕਾਰ ਵੀ (ਪੂਰੀ ਤਰ੍ਹਾਂ) ਤਿਆਗ ਛੋੜਿਆ ਹੈ ।੧। ਰਹਾਉ ।

(ਹੇ ਭਾਈ !) ਜਦੋਂ ਮੈਂ (ਇਧਰ ਉਧਰ) ਵੇਖਦਾ (ਨਜ਼ਰ ਮਾਰਦਾ) ਹਾਂ, ਤਾਂ (ਮੈਨੂੰ) ਸਾਰੀ (ਸ੍ਰਿਸਟੀ ਮਾਇਆ ਦੇ) ਮੋਹ ਵਿਚ ਫਸੀ ਹੋਈ (ਦਿਸਦੀ ਹੈ) ਇਸ ਲਈ (ਮੈਂ) ਭਜ ਕੇ ਗੁਰੂ ਦੀ ਸ਼ਰਨ ਵਿਚ ਜਾ ਪਿਆ । (ਸੰਤ ਗੁਰੂ ਨੇ) ਕਿਰਪਾ ਕਰਕੇ (ਮੈਨੂੰ) ਹਰੀ ਦੀ ਸੇਵਾ ਵਿਚ ਲਾ ਦਿਤਾ ਤਦੋਂ ਜਮ ਰਾਜ ਨੇ ਮੇਰਾ ਪਿਛਾ ਛੱਡ ਦਿਤਾ ।੧।

(ਹੇ ਭਾਈ ! ) ਜਦੋਂ ਵਡੇ ਭਾਗਾਂ ਨਾਲ (ਮੈਨੂੰ) ਸੰਤ (ਗੁਰੂ) ਮਿਲ ਪਏ ਤਾਂ ਮੈਂ ਅਗ ਦੇ ਸਮੁੰਦਰ (ਭਾਵ ਤ੍ਰਿਸ਼ਨਾ ਤੇ ਵਿਸ਼ੇ-ਵਿਕਾਰਾਂ) ਦੇ ਸਮੁੰਦਰ ਤੋਂ ਤਰ ਗਿਆ । ਦਾਸ ਨਾਨਕ (ਆਖਦਾ ਹੈ ਕਿ) ਹੁਣ ਮੈਂ ਸਾਰੇ ਸੁਖ ਪਾ ਲਏ ਹਨ (ਅਤੇ) ਮੇਰਾ ਚਿਤ ਹਰੀ ਦੇ ਚਰਨਾਂ ਵਿਚ ਜੁੜ ਗਿਆ ਹੈ ।੨।੧।੫।

### ਅਰਥ ਭੇਦ ਅਤੇ ਨਿਰਣੈ

**ਅਬ ਮੈ ਸੁਖੁ ਪਾਇਓ ਗੁਰ ਆਗਿ੍ ॥**

ਇਸ ਪੰਕਤੀ ਵਿਚ 'ਆਗਿ੍' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ :-

੧. ਅਗੇ, ਪਾਸ ਗੁਰੂ ਦੇ ਪਾਸ ਆ ਕੇ [ਸ਼ਬਦਾਰਥ

੨. ਆਗਿਆ ਵਿਚ । [ਪੁਰਾਤਨ ਟੀਕੇ ਤੇ ਦਰਪਣ

**ਨਿਰਣੈ** : 'ਆਂਗਿ੍' ਤੇ 'ਆਗਿ੍' ਪਦ ਦੇ ਸਰੂਪ ਵਿਚ ਫ਼ਰਕ ਹੋਣ ਕਰਕੇ ਅਰਥ ਵਿਚ ਵੀ

ਅੰਤਰ ਹੈ । ਮਹਾਨ ਕੋਸ਼ ਦੇ ਕਰਤਾ ਨੇ ਵੀ ਆਗਯਾ ਨਾਲ, ਆਗਯਾ ਸੇ ਅਰਥ ਕੀਤੇ ਹਨ । ਇਸ ਸਰੂਪ ਵਿਚ ਇਹ ਪਦ ਕੇਵਲ ਇਥੇ ਹੀ ਆਇਆ ਹੈ । ਸ਼ਬਦ ਦੇ ਵਿਸ਼ੇ ਅਨੁਸਾਰ 'ਆਗ੍ਹਿ' ਦੇ ਅਰਥ 'ਆਗਿਆ ਵਿਚ' ਕਰਨੇ ਹੀ ਠੀਕ ਹਨ ।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦਾ ਇਹ ਪੱਕਾ ਸਿਧਾਂਤ ਹੈ ਕਿ ਆਤਮਿਕ ਸੁਖ ਗੁਰ-ਪਰਮੇਸ਼ਰ ਦੀ ਆਗਿਆ ਵਿਚ ਚਲਣ ਨਾਲ ਹੀ ਪ੍ਰਾਪਤ ਹੁੰਦਾ ਹੈ । ਗੁਰਵਾਕ ਹਨ :-

**੧ . ਆਗਿਆ ਮਹਿ ਭੂਖ ਸੋਈ ਕਰਿ, ਸੂਖਾ, ਸੋਗ ਹਰਖ ਨਹੀ ਜਾਨਿਓ ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੈ ਮਾਨਿਓ ॥** [ਪੰਨਾ ੧੦੦੦

**੨ . ਆਗਿਆ ਮਾਨਿ ਜਾਨਿ ਸੁਖੁ ਪਾਇਆ, ਸੁਨਿ ਸੁਨਿ ਨਾਮੁ ਤੁਹਾਰੋ ਜੀਓ॥**[ਪੰ. ੯੭੮

ਚਿੰਤਾ, ਸਿਆਣਪ ਤੇ ਹੰਕਾਰ ਤਾਂ ਹੀ ਤਿਆਗੇ ਜਾ ਸਕਦੇ ਹਨ ਜੇ ਮਨੁਖੀ ਮਨ ਗੁਰੂ ਦੀ ਦਸੀ ਹੋਈ ਕਾਰ ਉਸ ਦੀ ਆਗਿਆ ਵਿੱਚ ਕਮਾਏ ਅਤੇ ਇਧਰ ਉਧਰ ਠੇਡੇ, ਠੋਕਰਾ ਨਾ ਖਾਏ ।

**ਜੈਤਸਰੀ ਮਹਲਾ ੫ ॥ ਮਨ ਮਹਿ, ਸਤਿਗੁਰ ਧਿਆਨੁ ਧਰਾ ॥ ਦ੍ਰਿੜਿਓ ਗਿਆਨੁ ਮੰਤ੍ਰੁ ਹਰਿਨਾਮਾ, ਪ੍ਰਭ ਜੀਉ ਮਇਆ ਕਰਾ ॥੧॥ ਰਹਾਉ ॥ ਕਾਲ ਜਾਲ ਅਰੁ ਮਹਾ ਜੰਜਾਲਾ, ਛੁਟਕੇ ਜਮਹਿ ਡਰਾ ॥ ਆਇਓ ਦੂਖ ਹਰਣ ਸਰਣ ਕਰੁਣਾਪਤਿ, ਗਹਿਓ ਚਰਣ ਆਸਰਾ ॥੧॥ ਨਾਵ ਰੂਪ ਭਇਓ ਸਾਧ ਸੰਗੁ, ਭਵਨਿਧਿ ਪਾਰਿ ਪਰਾ ॥ ਅਪਿਓ ਪੀਓ ਗਤੁ ਥੀਓ ਭਰਮਾ, ਕਹੁ ਨਾਨਕ ਅਜਰੁ ਜਰਾ ॥੨॥੨॥੬॥**

**ਪਦ ਅਰਥ :** ਦ੍ਰਿੜਿਓ ਗਿਆਨ-(ਗੁਰੂ ਦਾ) ਗਿਆਨ ਪੱਕਾ ਕਰ ਲਿਆ । ਮਇਆ-ਮਿਹਰ, ਕਿਰਪਾ । ਕਾਲ ਜਾਲ-ਮੌਤ ਦੀ ਫਾਹੀ । ਮਹਾ ਜੰਜਾਲਾ-(ਮਾਇਆ ਦਾ) ਵੱਡਾ ਜਾਲ । ਛੁਟਕੇ-ਛੁੱਟ ਗਏ । ਜਮਹਿ ਡਰਾ-ਜਮ ਦਾ ਡਰ । ਦੁਖ ਹਰਣ-ਦੁੱਖਾਂ ਦਾ ਨਾਸ਼ ਕਰਨ ਵਾਲੇ । ਕਰੁਣਾਪਤਿ-ਦਇਆ ਦੇ ਮਾਲਕ । ਗਹਿਓ-ਪਕੜਿਆ । ਨਾਵ ਰੂਪ ਭਇਓ-ਬੇੜੀ ਦਾ ਰੂਪ ਬਣ ਗਿਆ । ਭਵਨਿਧਿ-ਸੰਸਾਰ ਸਮੁੰਦਰ ਤੋਂ । ਪਾਰਿ ਪਰਾ-ਪਾਰ ਹੋ ਗਿਆ । ਅਪਿਓ ਪੀਓ-ਨਾ ਪੀ ਸਕਿਆ ਜਾਣ ਵਾਲਾ ਅੰਮ੍ਰਿਤ ਮੈਂ ਪੀ ਲਿਆ । ਗਤੁ ਥੀਓ ਭਰਮਾ-ਭਰਮ ਦੂਰ ਹੋ ਗਿਆ । ਅਜਰੁ-ਨਾ ਜਰਿਆ ਜਾਣ ਵਾਲਾ (ਨਾਮ) । ਜਰਾ-ਜਰ ਲਿਆ, ਸਹਾਰ ਲਿਆ ।

**ਅਰਥ :** (ਹੇ ਭਾਈ ! ਜਦੋਂ ਮੈਂ ਆਪਣੇ) ਮਨ ਵਿਚ ਸਤਿਗੁਰੂ ਦਾ ਧਿਆਨ ਧਰਿਆ ਤਾਂ ਪ੍ਰਭੂ ਨੇ ਕਿਰਪਾ ਕੀਤੀ (ਮੈਂ) ਮਨ ਵਿਚ ਹਰੀ ਦਾ ਨਾਮ ਮੰਤ੍ਰ ਅਤੇ (ਗੁਰੂ ਦਾ) ਗਿਆਨ ਪੱਕਾ ਕਰ ਲਿਆ ।੧। ਰਹਾਉ।

(ਹੇ ਭਾਈ !) ਕਾਲ ਦਾ ਜਾਲ (ਅਤੇ ਮਾਇਆ ਦਾ) ਵਡਾ ਜੰਜਾਲ, ਜਮ ਦਾ ਡਰ (ਆਦਿਕ) ਸਭ ਛੁਟ ਗਏ (ਭਾਵ ਦੂਰ ਹੋ ਗਏ) । (ਮੈਂ) ਦੁਖਾਂ ਦੇ ਦੂਰ ਕਰਨ ਵਾਲੇ, ਦਇਆ ਦੇ ਮਾਲਕ ਦੀ ਸ਼ਰਨ

ਵਿਚ ਆਇਆ (ਅਤੇ ਉਸ ਹਰੀ ਦੇ) ਚਰਣਾਂ ਦਾ ਆਸਰਾ ਪਕੜਿਆ ।੧।

(ਹੇ ਭਾਈ ! ਮੇਰੇ ਲਈ) ਸਾਧ ਸੰਗ ਬੇੜੀ ਰੂਪ ਹੋ ਗਿਆ (ਜਿਸ ਤੇ ਚੜ੍ਹ ਕੇ ਮੈਂ) ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ । ਹੇ ਨਾਨਕ ! ਆਖ (ਕਿ ਮੈਂ ਨਾਮ) ਅੰਮ੍ਰਿਤ ਪੀ ਲਿਆ (ਜਿਸ ਦੀ ਬਰਕਤ ਨਾਲ) ਭਰਮ ਦੂਰ ਹੋ ਗਿਆ (ਅਤੇ) ਨਾ ਜਰੇ (ਸਹਾਰੇ) ਜਾਣ ਵਾਲਾ (ਨਾਮ ਮੈਂ) ਜਰ ਲਿਆ ।੨।੨।੬।

## ਅਰਥ ਭੇਦ ਅਤੇ ਨਿਰਣੈ

**ਅਪਿਓ ਪੀਓ ਗਤੁ ਥੀਓ ਭਰਮਾ, ਕਹੁ ਨਾਨਕ ਅਜਰੁ ਜਰਾ ॥**

ਵਖ ਵਖ ਅਰਥ :

੧. ਨਾ ਝਲਣ ਵਾਲੀ ਗੱਲ ਵੀ ਝਲ ਲਈ ਭਾਵ ਨਾ ਕਾਬੂ ਹੋਣ ਵਾਲੇ ਕਾਮ, ਕ੍ਰੋਧ ਆਦਿਕ ਨੂੰ ਕਾਬੂ ਕਰ ਲਿਆ ਹੈ । [ਸ਼ਬਦਾਰਥ

੨. ਮੈਂ ਉਹ ਆਤਮਕ ਦਰਜਾ ਪ੍ਰਾਪਤ ਕਰ ਲਿਆ ਹੈ ਜਿਸ ਨੂੰ ਬੁਢੇਪਾ ਨਹੀਂ ਆ ਸਕਦਾ ।[ਦਰਪਣ

**ਨਿਰਣੈ** : 'ਅਜਰ' ਓਹ ਅਵਸਥਾ ਹੈ ਜਿਥੇ ਨਾਮ-ਅਭਿਆਸੀ ਨਾ ਸਹਾਰੇ ਜਾਣ ਵਾਲੇ ਵਿਸਮਾਦਿਕ ਰੰਗਾਂ ਨੂੰ ਸਹਾਰਦਾ ਹੈ । ਅੰਮ੍ਰਿਤ ਪੀਣ ਨਾਲ ਜਦੋਂ ਭਰਮ ਨਾਸ਼ ਹੋ ਜਾਂਦੇ ਹਨ ਤਾਂ ਅਜਿਹੀ ਹਾਲਤ ਬਣ ਆਉਂਦੀ ਹੈ ਕਿ ਬ੍ਰਿਤੀ ਨਾਮ ਦੇ ਅਨੂਠੇ ਰੰਗ ਵਿਚ ਰੰਗੀ ਜਾਂਦੀ ਹੈ । ਇਥੋਂ ਤਕ ਕਿ ਕਈ ਵਾਰੀ ਬੁਲ ਹਿਲਣੇ ਵੀ ਬੰਦ ਹੋ ਜਾਂਦੇ ਹਨ, ਹੋਰ ਕਈ ਕ੍ਰਿਸ਼ਮੇ ਵਰਤਦੇ ਹਨ ।

## ਸਾਰੰਸ਼ ਅਤੇ ਸਿਧਾਂਤ

ਨਾਮ ਮੰਤ੍ਰ ਤੇ ਧਿਆਨ ਦ੍ਰਿੜ ਹੋਣ ਨਾਲ ਜੀਵਨ ਵਿਚ ਪਲਟਾ ਆ ਜਾਂਦਾ ਹੈ । ਕਾਲ ਜਾਲ ਦਾ ਡਰ ਦੂਰ ਹੋ ਜਾਂਦਾ ਹੈ । ਨਿਰਭੈਤਾ ਵਾਲੀ ਆਤਮਿਕ ਸਥਿਤੀ ਹੋਣ ਤੇ ਜਗਿਆਸੂ ਸਾਈਂ ਦੇ ਚਰਨਾ ਨਾਲ ਲਿਪਟ ਜਾਂਦਾ ਹੈ । ਚਰਨਾ ਦੀ ਛੁਹ ਨਾਲ ਜੋ ਹਾਲਤ ਵਾਪਰਦੀ ਹੈ ਓਹ ਅਜਰ ਹੁੰਦੀ ਹੈ । ਗੁਰਦੇਵ ਪਿਤਾ ਜੀ ਨੇ ਅਜਿਹੇ ਸੁਖ ਨੂੰ ਸਹਾਰਨਾ ਵੀ 'ਅਜਰੁ' ਸੁਖ ਕਿਹਾ ਹੈ :-

**ਇਹੁ ਅਜਰੁ, ਨਾਨਕ ਸੁਖ ਸਹੀਐ ਜੀਉ ॥** [ਪੰਨਾ ੨੧੭

**ਜੈਤਸਰੀ ਮਹਲਾ ੫ ॥ ਜਾ ਕਉ ਭਏ ਗੋਵਿੰਦ ਸਹਾਈ ॥ ਸੂਖ ਸਹਜ ਆਨੰਦ ਸਗਲ ਸਿਉ, ਵਾ ਕਉ ਬਿਆਧਿ ਨ ਕਾਈ ॥੧॥ ਰਹਾਉ ॥ ਦੀਸਹਿ ਸਭ ਸੰਗਿ ਰਹਹਿ ਅਲੇਪਾ, ਨਹ ਵਿਆਪੈ ਉਨ ਮਾਈ ॥ ਏਕੈ ਰੰਗਿ ਤਤ ਕੇ ਬੇਤੇ, ਸਤਿਗੁਰ ਤੇ ਬੁਧਿ ਪਾਈ ॥੧॥ ਦਇਆ ਮਇਆ ਕਿਰਪਾ ਠਾਕੁਰ ਕੀ, ਸੇਈ ਸੰਤ ਸੁਭਾਈ ॥ ਤਿਨ ਕੈ ਸੰਗਿ ਨਾਨਕ ਨਿਸਤਰੀਐ,ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਦੀਸਹਿੰ, ਰਹਹਿੰ, ਨਹੰ, ।

**ਪਦ ਅਰਥ** : ਸਹਾਈ-ਮਦਦਗਾਰ । ਸਗਲ ਸਿਉ-ਸਭ (ਸੁਖਾਂ) ਸਹਿਤ । ਵਾ ਕਉ-ਉਸ ਨੂੰ ।

ਬਿਆਧਿ-ਰੋਗ । ਕਾਈ-ਕੋਈ । ਦੀਸਹਿ-ਦਿਸਦੇ ਹਨ । ਰਹਹਿ ਅਲੇਪਾ-ਨਿਰਲੇਪ ਰਹਿੰਦੇ ਹਨ । ਨਹ ਵਿਆਪੈ-ਨਹੀਂ ਵਿਆਪਦੀ, ਚੰਬੜਦੀ ਹੈ । ਉਨ-ਉਹਨਾਂ ਨੂੰ । ਮਾਈ-ਮਾਇਆ । ਏਕੈ ਰੰਗਿ-ਇਕੋ (ਹਰੀ) ਦੇ ਪ੍ਰੇਮ ਵਿਚ । ਤਤ ਕੇ ਬੇਤੇ-ਅਸਲੀਅਤ ਦੇ ਜਾਨਣ ਵਾਲੇ। ਮਇਆ-ਮਿਹਰ। ਠਾਕੁਰ ਕੀ-ਮਾਲਕ ਦੀ । ਸੁਭਾਈ-ਸ੍ਰੇਸ਼ਟ ਭਾਵਨਾ ਵਾਲੇ। ਨਿਸਤਰੀਐ-ਤਰ ਜਾਈਦਾ ਹੈ। ਰਸਿ ਰਸਿ-ਰੱਸ ਰੱਸ ਕੇ ਭਾਵ ਪ੍ਰੇਮ ਨਾਲ।

**ਅਰਥ** : (ਹੇ ਭਾਈ !) ਜਿਸ (ਮਨੁੱਖ) ਨੂੰ ਗੋਬਿੰਦ ਮਦਦਗਾਰ ਹੋ ਜਾਵੇ (ਉਹ ਮਨੁੱਖ) ਸਹਜ ਸੁਖ ਅਤੇ ਸਾਰੇ ਅਨੰਦਾਂ ਸਹਿਤ ਹੋ ਜਾਂਦਾ ਹੈ, ਉਸ ਨੂੰ ਕੋਈ ਰੋਗ ਨਹੀਂ (ਪੋਹਦਾ) ।੧। ਰਹਾਉ।

(ਹੇ ਭਾਈ ! ਅਜਿਹੇ ਗੁਰਮੁਖ) ਸਭ ਲੋਕਾਂ ਨਾਲ (ਮਿਲਦੇ ਜੁਲਦੇ) ਦਿਸਦੇ ਹਨ (ਪਰ ਉਹ ਸਭ ਤੋਂ) ਅਟੰਕ (ਨਿਰਲੇਪ) ਰਹਿੰਦੇ ਹਨ (ਅਤੇ) ਉਨ੍ਹਾਂ ਨੂੰ ਮਾਇਆ ਨਹੀਂ ਚੰਬੜਦੀ । (ਉਹ) ਇਕੋ ਹਰੀ ਦੇ ਪ੍ਰੇਮ ਵਿਚ ਰਹਿੰਦੇ ਹਨ (ਉਹ) ਅਸਲੀਅਤ ਦੇ ਜਾਨਣ ਵਾਲੇ ਹੁੰਦੇ ਹਨ, (ਉਹਨਾਂ ਬਿਬੇਕ) ਬੁਧੀ ਸਤਿਗੁਰੂ ਪਾਸੋਂ ਪ੍ਰਾਪਤ ਕੀਤੀ ਹੁੰਦੀ ਹੈ ।੧।

(ਹੇ ਭਾਈ ! ਜਿਹਨਾਂ ਉਤੇ ਆਪਣੇ) ਮਾਲਕ ਦੀ ਮਿਹਰ ਤੇ ਕਿਰਪਾ ਹੁੰਦੀ ਹੈ ਓਹੀ ਸ੍ਰੇਸ਼ਟ ਭਾਵਨਾ ਵਾਲੇ ਸੰਤ ਹੁੰਦੇ ਹਨ । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਜਿਨ੍ਹਾਂ ਨੇ ਰੱਸ ਰਸ ਕੇ ਹਰੀ ਦੇ ਗੁਣ ਗਾਏ ਹਨ ਉਹਨਾਂ ਦੇ ਨਾਲ (ਲਗ ਕੇ ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ ।੨।੩।੭।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਕੋਈ ਆਰਥਕ ਤੇ ਭਾਵੇਂ ਪਰਮਾਰਥਕ ਕਾਰਜ ਹੋਵੇ, ਗੋਵਿੰਦ ਦੀ ਸਹਾਇਤਾ ਤੋਂ ਬਿਨਾ ਉਹ ਸਿਰੇ ਨਹੀਂ ਚੜ੍ਹ ਸਕਦਾ । ਜਿਸ ਉਤੇ ਮਾਲਕ ਦੀ ਬਖਸ਼ਿਸ਼ ਹੋ ਜਾਂਦੀ ਹੈ ਉਹ ਨਾਮ ਜਪ ਕੇ ਸੁਖ ਸਹਿਜ ਨਾਲ ਆਪਣਾ ਜੀਵਨ ਬਤੀਤ ਕਰਦਾ ਹੈ । ਉਹ ਆਧੀ ਬਿਆਧੀ ਉਪਾਧੀ ਸਭ ਰੋਗਾਂ ਤੋਂ ਬਚਿਆ ਰਹਿੰਦਾ ਹੈ । ਉਹ ਮਾਇਆ ਮੋਹ ਤੋਂ ਨਿਰਲੇਪ ਹੋ ਕੇ ਇਕ ਪਰਮੇਸ਼ਰ ਦੇ ਰੰਗ ਵਿਚ ਲੀਨ ਰਹਿੰਦਾ ਹੈ । ਸਿਧਾਂਤ ਇਹ ਹੈ ਕਿ ਅਜੇਹਾ ਮਨੁੱਖ ਜੋ ਰੱਸ ਰੱਸ ਕੇ ਪ੍ਰੇਮ ਨਾਲ ਹਰੀ ਦੇ ਗੁਣ ਗਾਉਂਦਾ ਹੋਵੇ, ਉਸ ਦੀ ਸੰਗਤ ਕਰਨ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ ।

**ਜੈਤਸਰੀ ਮਹਲਾ ੫ ॥ ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ, ਅੰਧਿਆਰੇ ਮਹਿ ਦੀਪ ॥੧॥ ਰਹਾਉ ॥ ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ, ਚਰਨ ਕਮਲ ਆਨੂਪ ॥ ਅਨਿਕ ਬਾਰ ਕਰਉ ਤਿਹ ਬੰਦਨ, ਮਨਹਿ ਚਰ੍ਹਾਵਉ ਧੂਪ ॥੧॥ ਹਾਰਿ ਪਰਿਓ ਤੁਮਰੇ ਪ੍ਰਭ ਦੁਆਰੈ, ਦ੍ਰਿੜ ਕਰਿ ਗਹੀ ਤੁਮਾਰੀ ਲੂਕ ॥ ਕਾਢਿ ਲੇਹੁ ਨਾਨਕ ਅਪੁਨੇ ਕਉ, ਸੰਸਾਰ ਪਾਵਕ ਕੇ ਕੂਪ ॥੨॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਮਹਿਂ, ਕਰਉਂ, ਤਿਹਂ, ਮਨਹਿਂ, ਚਰ੍ਹਾਵਉਂ ।

**ਪਦ ਅਰਥ** : ਅਗਿਆਨ-ਬੇ ਸਮਝੀ । ਮਗਨ ਮਹਾਂ-ਬਹੁਤ ਮਸਤ ਹੋਇਆ ਹੋਇਆ ਹੈ ।

ਅੰਧਿਆਰੇ ਮਹਿ-ਹਨੇਰੇ ਵਿਚ। ਦੀਪ-ਦੀਵਾ, ਚਾਨਣਾ ਦੇਣ ਵਾਲਾ। ਅਨੂਪ-ਸੁੰਦਰ। ਅਨਿਕ ਬਾਰ-ਅਨੇਕ ਵਾਰੀ। ਕਰਉ-ਤਿਹ ਬੰਦਨ-ਉਨ੍ਹਾਂ (ਚਰਨਾਂ) ਨੂੰ ਨਮਸਕਾਰ ਕਰਦਾ ਹਾਂ। ਮਨਹਿ-ਮਨ ਨੂੰ ਹੀ। ਚਰ੍ਹਾਵਉ ਧੂਪ-ਧੂਪ ਚੜ੍ਹਾਉਂਦਾ ਹਾਂ। ਹਾਰਿ-ਹਾਰ (ਥੱਕ) ਕੇ। ਦ੍ਰਿੜ ਕਰਿ ਗਹੀ-ਪੱਕੀ ਕਰਕੇ ਪੱਕੜੀ ਹੈ। ਲੂਕਿ-ਓਟ। ਪਾਵਕ ਕੇ ਕੂਪ-ਅੱਗ ਦੇ ਖੂਹ (ਤ੍ਰਿਸ਼ਨਾ ਰੂਪੀ ਸੰਸਾਰ)।

**ਅਰਥ** : ਹੇ ਗੋਵਿੰਦ (ਜੀਓ !) ਤੁਸੀਂ ਭਗਤਾਂ ਦੀ ਜਿੰਦ ਜਾਨ, ਧਨ (ਅਤੇ) ਰੂਪ (ਭਾਵ ਸੁੰਦਰਤਾ) ਹੋ। ਪ੍ਰਾਣੀ ਅਗਿਆਨ, ਮੋਹ (ਵਿਚ) ਬਹੁਤ ਮਸਤ ਹਨ ਇਸ ਹਨੇਰੇ ਵਿਚ (ਤੁਸੀਂ) ਦੀਵਾ ਰੂਪ ਚਾਨਣ ਦੇਣ ਵਾਲੇ ਹੋ) ।੧। ਰਹਾਉ।

ਹੇ ਪ੍ਰੀਤਮ ਪ੍ਰਭੂ ! ਤੇਰਾ ਦਰਸ਼ਨ ਸਭ ਮੁਰਾਂਦਾ ਦੇਣ ਵਾਲਾ ਹੈ (ਤੇਰੇ) ਚਰਨ ਕਮਲ (ਅਤਿ) ਸੁੰਦਰ ਹਨ। ਦਾਸ ਉਹਨਾਂ (ਚਰਨਾਂ) ਨੂੰ ਅਨੇਕ ਵਾਰੀ ਨਮਸਕਾਰ ਕਰਦਾ ਹੈ (ਅਤੇ ਧੂਪ ਦੀ ਥਾਂ ਆਪਣਾ ਮਨ ਹੀ (ਤੇਰੇ ਅਗੇ ਭੇਟਾ ਵਜੋਂ) ਚੜ੍ਹਾਉਂਦਾ ਹੈ ।੧।

ਹੇ ਪ੍ਰਭੂ ! (ਸਭ ਪਾਸਿਓਂ) ਥਕ ਕੇ ਮੈਂ ਤੇਰੀ ਓਟ ਪੱਕੀ ਕਰਕੇ ਪਕੜੀ ਹੈ। (ਤੁਸੀਂ) ਆਪਣੇ ਦਾਸ ਨਾਨਕ ਨੂੰ ਸੰਸਾਰ (ਜੋ ਵਿਸ਼ੇ ਵਿਕਾਰਾਂ ਦੀ) ਅੱਗ ਦਾ ਖੂਹ ਹੈ, ਵਿਚੋਂ ਕਢ ਲਵੋ ।੨।੪।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਇਛਾ ਕੀਤੀ ਹੈ ਕਿ ਕੋਈ ਸੰਤ ਜਨ ਪ੍ਰਭੂ ਨਾਲ ਮੇਰਾ ਮਿਲਾਪ ਕਰਾ ਦੇਵੇ। ਇਸ ਦੇ ਬਦਲੇ ਮੈਂ ਉਸ ਦੇ ਅਗੇ ਪ੍ਰਾਣਾਂ ਦੀ ਭੇਟਾ ਚੜ੍ਹਾ ਦੇਵਾਂਗਾ : "ਮਨ ਤਨੁ ਧਨੁ ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ।" ਆਖਰ ਵਿਚ ਪ੍ਰਭੂ ਦੀ ਓਟ, ਸੁਆਮੀ ਦਾ ਸਿਮਰਨ, ਅਭੈ ਪਦ ਅਤੇ ਮਾਇਆ ਦੇ ਬੰਧਨ ਖੋਲ੍ਹਣ ਲਈ ਜਾਚਨਾ ਕੀਤੀ ਹੈ।

**ਜੈਤਸਰੀ ਮਹਲਾ ੫ ॥ ਕੋਈ ਜਨੁ, ਹਰਿ ਸਿਉ ਦੇਵੈ ਜੋਰਿ ॥ ਚਰਨ ਗਹਉ ਬਕਉ ਸੁਭ ਰਸਨਾ, ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥ ਮਨੁ ਤਨੁ ਨਿਰਮਲ ਕਰਤ ਕਿਆਰੋ, ਹਰਿ ਸਿੰਚੈ ਸੁਧਾ ਸੰਜੋਰਿ ॥ ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ, ਮਹਾ ਬਿਖਿਆ ਤੇ ਤੋਰਿ ॥੧॥ ਆਇਓ ਸਰਣਿ ਦੀਨ ਦੁਖ ਭੰਜਨ, ਚਿਤਵਉ ਤੁਮਰੀ ਓਰਿ ॥ ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ, ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਗਹਉਂ, ਬਕਉਂ, ਦੀਜਹਿਂ, ਮਹਾਂ, ਆਇਉਂ, ਚਿਤਵਉਂ।

**ਫੁਟਕਲ** : ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗ ਵਾਲ ਨੇ 'ਸੁਧਾ ਸੰਜੋਰਿ' ਦੀ ਥਾਂ 'ਸੁਧਾਸੰ ਜੋਰਿ' ਪਾਠ ਪਦ ਛੇਦ ਕੀਤਾ ਹੈ (ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ ਪੰਨਾ-੨੧੧)। ਪ੍ਰਚਲਤ ਪਾਠ ਹੀ ਠੀਕ ਹੈ ਕਿਉਂਕਿ ਕਿਸੇ ਕੋਸ਼ ਵਿਚੋਂ 'ਸੁਧਾਸੰ' ਪਦ ਦ੍ਰਿਸ਼ਟੀ ਨਹੀਂ ਪਇਆ।

**ਪਦ ਅਰਥ :** ਦੇਵੈ ਜੋਰਿ-ਜੋੜ ਦੇਵੇ। ਗਹਉ-(ਮੈਂ) ਪਕੜਾਂ। ਬਕਉ-ਮੈਂ ਬੋਲਾਂ। ਸੁਭ-ਸੁੰਦਰ ਤੇ ਮਿੱਠੇ (ਬੋਲ)। ਰਸਨਾ-ਰਸਨਾ ਨਾਲ। ਦੀਜਹਿ ਪ੍ਰਾਨ ਅਕੋਰ-ਪ੍ਰਾਣ ਭੇਟਾ ਕਰ ਦਿਤੇ ਜਾਣ। ਕਿਆਰੋ-ਕਿਆਰਾ। ਸਿੰਚੈ-ਸਿੰਜਦਾ ਹੈ। ਸੁਧਾ-ਅੰਮ੍ਰਿਤ (ਨਾਮ-ਜਲ)। ਸੰਜੋਰਿ-ਚੰਗੀ ਤਰ੍ਹਾਂ ਜੋੜ ਕੇ। ਮਗਨੁ-ਮਸਤ। ਮਹਾ ਬਿਖਿਆ-ਵਡੀ ਜ਼ਹਿਰ-ਮਾਇਆ।ਤੋਰਿ-ਤੋੜ ਕੇ। ਆਇਓ-ਮੈਂ ਆਇਆ ਹਾਂ। ਚਿਤਵਉ-ਮੈਂ ਚਿਤਵਦਾ, ਖ਼ਿਆਲ ਕਰਦਾ ਹਾਂ। ਤੁਮਰੀ ਓਰਿ-ਤੁਹਾਡੀ ਤਰਫ਼, ਤੁਹਾਡੇ ਵਲ। ਅਭੈ ਪਦ-ਨਿਰਭੈਤਾ ਦਾ ਪਦ। ਪ੍ਰਭ-ਹੇ ਪ੍ਰਭੂ ! ਬੰਧਨ ਛੋਰਿ-ਬੰਧਨਾਂ ਤੋਂ ਮੁਕਤ ਕਰ ਦੇ।

**ਅਰਥ :** (ਹੇ ਭਾਈ ! ਮੈਨੂੰ) ਕੋਈ (ਹਰੀ ਦਾ) ਸੇਵਕ ਹਰੀ ਨਾਲ ਜੋੜ ਦੇਵੇ ਮੈਂ ਉਸ (ਜੋੜਨ ਵਾਲੇ ਵਿਅਕਤੀ) ਦੇ ਚਰਨ ਪਕੜ ਲਵਾਂ (ਭਾਵ ਚਰਨਾ ਤੇ ਢਹਿ ਪਵਾਂ), ਮੂੰਹੋਂ ਸੁੰਦਰ ਤੇ ਮਿੱਠੇ ਬਚਨ ਬੋਲਾਂ (ਇਥੋਂ ਤਕ ਕਿ ਮੇਰੇ) ਪ੍ਰਾਣ (ਉਸ ਅਗੇ) ਭੇਟਾ ਕਰ ਦਿਤੇ ਜਾਣ।੧। ਰਹਾਉ।

(ਹੇ ਭਾਈ ! ਕੋਈ ਵਿਰਲਾ ਹੀ ਆਪਣੇ) ਮਨ ਤੇ ਸਰੀਰ ਨੂੰ ਪਵਿਤਰ ਕਿਆਰਾ ਬਣਾਂਦਾ ਹੈ (ਅਤੇ ਉਸ) ਹਰੀ ਦਾ ਅੰਮ੍ਰਿਤ ਨਾਮ ਰੂਪੀ (ਜਲ) ਚੰਗੀ ਤਰ੍ਹਾਂ ਜੋੜ ਕੇ (ਉਸ ਖੇਤੀ ਨੂੰ) ਸਿੰਜਦਾ ਹੈ। (ਹੇ ਭਾਈ ! ) ਵਡੀ ਜ਼ਹਿਰ ਮਾਇਆ ਨਾਲੋਂ (ਪ੍ਰੇਮ) ਤੋੜ ਕੇ ਇਸ ਨਾਮ ਰਸ ਵਿਚ (ਪ੍ਰਭੂ ਦੀ) ਕਿਰਪਾ ਨਾਲ ਹੀ (ਕੋਈ) ਮਸਤ ਹੁੰਦਾ ਹੈ।੧।

ਹੇ ਦੀਨਾਂ ਦੇ ਦੁਖ ਦੂਰ ਕਰਨ ਵਾਲੇ ਹਰੀ! ਮੈਂ (ਤੇਰੀ) ਸ਼ਰਣ ਆਇਆ ਹਾਂ (ਅਤੇ ਸੱਚੇ ਦਿਲੋਂ) ਤੁਹਾਡੇ ਵਲ ਵੇਖਦਾ ਹਾਂ। ਨਾਨਕ (ਬੇਨਤੀ ਕਰਦਾ ਹੈ ਕਿ) ਕਿ ਹੇ ਪ੍ਰਭੂ ! ਤੂੰ ਹੀ) ਸੇਵਕ ਦੇ ਬੰਧਨ ਤੋੜ ਦੇ, ਆਪਣਾ ਨਾਮ ਸਿਮਰਨ ਅਤੇ ਨਿਰਭੈਤਾ ਵਾਲਾ ਪਦ ਦਾਨ (ਵਜੋਂ ਬਖਸ਼ ਦੇ)।੨।੫।੯।

**ਜੈਤਸਰੀ ਮਹਲਾ ੫ ॥ ਚਾਤ੍ਰਿਕ ਚਿਤਵਤ, ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ, ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥ ਅਨਿਕ ਸੂਖ ਚਕਵੀ ਨਹੀ ਚਾਹਤ, ਅਨਦ ਪੂਰਨ ਪੇਖਿ ਦੇਂਹ ॥ ਆਨ ਉਪਾਵ ਨ ਜੀਵਤ ਮੀਨਾ, ਬਿਨੁ ਜਲ ਮਰਨਾ ਤੇਂਹ ॥੧॥ ਹਮ ਅਨਾਥ, ਨਾਥ ਹਰਿ ਸਰਣੀ, ਅਪੁਨੀ ਕ੍ਰਿਪਾ ਕਰੇਂਹ ॥ ਚਰਣ ਕਮਲ ਨਾਨਕੁ ਆਰਾਧੈ, ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥**

**ਪਦ ਅਰਥ :** ਚਾਤ੍ਰਿਕ-ਪਪੀਹਾ। ਚਿਤਵਤ-ਤਾਂਘਦਾ, ਲੋਚਦਾ ਹੈ। ਬਰਸਤ ਮੇਹ-ਮੀਂਹ ਵਸਦਾ ਹੈ। ਕ੍ਰਿਪਾ ਸਿੰਧੁ-ਕ੍ਰਿਪਾ ਦੇ ਸਮੁੰਦਰ। ਕਰੁਣਾ-ਦਇਆ। ਧਾਰੋ-ਕਰੋ। ਨੇਂਹ-ਪ੍ਰੇਮ ਭਾਉ। ਨਹੀ ਚਾਹਤ-ਨਹੀਂ ਚਾਹੁੰਦੀ। ਅਨਦ ਪੂਰਨ-ਪੂਰੀ ਤਰ੍ਹਾਂ ਪਰਸੰਨ ਹੁੰਦੀ ਹੈ। ਪੇਖਿ ਦੇਂਹ-ਸੂਰਜ ਨੂੰ ਵੇਖ ਕੇ। ਆਨ-ਹੋਰ। ਉਪਾਵ-ਯਤਨ। ਮੀਨਾ-ਮੱਛੀ। ਤੇਂਹ-ਉਸ ਦਾ। ਨਾਥ-ਹੇ ਮਾਲਕ!। ਕਰੇਂਹ-ਕਰ। ਅਰਾਧੈ-ਸਿਮਰਦਾ ਹੈ। ਆਨ ਨ ਕੇਂਹ-ਹੋਰ ਕੁਝ ਨਹੀਂ ਹੈ।

**ਅਰਥ :** (ਜਿਵੇਂ) ਪਪੀਹਾ ਲੋਚਦਾ ਹੈ ਤਾਂ ਮੀਂਹ ਵਸਦਾ ਹੈ (ਤਿਵੇਂ ਹੇ ਹਰੀ!) ਮੈਨੂੰ ਪ੍ਰੇਮਾ-ਭਗਤੀ ਦਾ ਚਾਓ ਹੈ, ਹੇ ਕਿਰਪਾ ਦੇ ਸਮੁੰਦਰ ਪ੍ਰਭੂ! (ਮੇਰੇ ਉਤੇ) ਦਇਆ ਕਰੋ (ਮੈਨੂੰ) ਇਹ ਦਾਤਿ ਬਖਸ਼ੋ ਜੀ) ।੧।ਰਹਾਉ।

(ਸੰਸਾਰ ਵਿੱਚ) ਅਨੇਕਾਂ ਸੁੱਖ ਹਨ (ਪਰ) ਚਕਵੀ (ਇਨ੍ਹਾਂ ਸੁੱਖਾਂ ਵਿਚੋਂ ਇਕ ਸੁਖ ਵੀ) ਨਹੀਂ ਚਾਹੁੰਦੀ (ਉਹ) ਸੂਰਜ ਨੂੰ ਵੇਖ ਕੇ ਪੂਰੀ ਤਰ੍ਹਾਂ ਪ੍ਰਸੰਨ ਹੁੰਦੀ ਹੈ। (ਇਸੇ ਤਰ੍ਹਾਂ) ਮੱਛੀ ਹੋਰ ਕਿਸੇ ਯਤਨ ਨਾਲ ਜੀਉਂਦੀ ਨਹੀਂ ਰਹਿ ਸਕਦੀ, ਜਲ ਤੋਂ ਬਿਨਾ ਉਸ ਦੀ ਮੌਤ ਹੋ ਜਾਂਦੀ ਹੈ।੧।

ਹੇ ਮਾਲਕ! ਅਸੀਂ ਨਿਮਾਣੇ (ਆਪ) ਹਰੀ ਮਾਲਕ ਦੀ ਸ਼ਰਨ ਵਿੱਚ ਹਾਂ (ਸਾਡੇ ਉਤੇ) ਆਪਣੀ ਕਿਰਪਾ ਕਰ। ਨਾਨਕ (ਤੇਰੇ) ਚਰਨ ਕਮਲਾਂ ਨੂੰ ਸਿਮਰਦਾ ਰਹੇ, ਉਸ ਤੋਂ ਬਿਨਾ (ਇਹ) ਹੋਰ ਕੁਝ ਨਹੀਂ (ਚਾਹੁੰਦਾ)।੨।੬।੧੦।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਪੀਹੇ ਦਾ ਮੀਂਹ ਵਸਣ ਨਾਲ, ਚਕਵੀ ਦਾ ਸੂਰਜ ਨਾਲ ਅਤੇ ਮੱਛੀ ਦਾ ਪਾਣੀ ਨਾਲ ਅਤੁੱਟ ਪ੍ਰੇਮ ਹੈ, ਇਸੇ ਤਰ੍ਹਾਂ ਪ੍ਰਭੂ ਦਾ ਸੇਵਕ ਪ੍ਰੇਮਾ-ਭਗਤੀ ਲਈ ਲੋਚਦਾ ਹੈ :-

**ਪ੍ਰੇਮ ਭਗਤਿ ਅਪਨੋ ਨਾਮੁ ਦੀਜੈ, ਦਇਆਲ ਅਨੁਗ੍ਰਹੁ ਧਾਰੇ ॥** [ਪੰਨਾ ੧੨੬੮

'ਚਰਣ ਕਮਲ ਨਾਨਕ ਆਰਾਧੈ' ਵਾਲੀ ਬੇਨਤੀ ਹੀ ਇਸ ਸ਼ਬਦ ਦਾ ਸਿਧਾਂਤ ਹੈ।

**ਜੈਤਸਰੀ ਮਹਲਾ ੫ ॥ ਮਨਿ ਤਨਿ ਬਸਿ ਰਹੇ, ਮੇਰੇ ਪ੍ਰਾਨ ॥ ਕਰਿ ਕਿਰਪਾ ਸਾਧੂ ਸੰਗਿ ਭੇਟੇ, ਪੂਰਨ ਪੁਰਖ ਸੁਜਾਨ ॥੧॥ਰਹਾਉ॥ ਪ੍ਰੇਮ ਠਗਉਰੀ ਜਿਨ ਕਉ ਪਾਈ, ਤਿਨ ਰਸੁ ਪੀਅਉ ਭਾਰੀ ॥ ਤਾ ਕੀ ਕੀਮਤਿ ਕਹਣੁ ਨ ਜਾਈ, ਕੁਦਰਤਿ ਕਵਨ ਹਮਾਰੀ ॥੧॥ ਲਾਇ ਲਏ ਲੜਿ ਦਾਸ ਜਨ ਅਪੁਨੇ, ਉਧਰੇ ਉਧਰਨਹਾਰੇ ॥ ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ, ਨਾਨਕ ਸਰਣਿ ਦੁਆਰੇ ॥੨॥੭॥੧੧॥**

**ਪਦ ਅਰਥ** : ਮਨਿ ਤਨਿ-ਮਨ ਤੇ ਸਰੀਰ ਵਿੱਚ। ਮੇਰੇ ਪ੍ਰਾਨ-ਮੇਰੇ ਪ੍ਰਾਣਾਂ ਦਾ (ਆਸਰਾ, ਪ੍ਰਭੂ)। ਸੁਜਾਨ-ਸਭ ਕੁਝ ਜਾਨਣ ਵਾਲੇ। ਪ੍ਰੇਮ ਠਗਉਰੀ-ਪ੍ਰੇਮ ਦੀ ਨਸ਼ੀਲੀ ਬੂਟੀ। ਠਗਉਹੀ-ਓਹ ਬੂਟੀ ਜੋ ਠੱਗ, ਲੋਕਾਂ ਨੂੰ ਖਵਾ ਕੇ ਲੁੱਟਦੇ ਹਨ। ਪੀਅਉ-ਪੀਤਾ। ਭਾਰੀ-ਵੱਡਾ, ਭਾਵ ਬਹੁਤ। ਕੁਦਰਤਿ-ਤਾਕਤ, ਸ਼ਕਤੀ। ਲੜਿ-ਲੜ (ਪੱਲੇ) ਨਾਲ। ਉਧਰੇ-ਤਰ ਗਏ। ਉਧਰਨਹਾਰੇ-ਤਰਨ ਵਾਲੇ।

**ਅਰਥ** : ਮੇਰੇ ਪ੍ਰਾਣ (ਪ੍ਰਭੂ ਮੇਰੇ) ਮਨ ਤੇ ਸਰੀਰ ਵਿੱਚ ਵਸ ਰਹੇ ਹਨ। (ਓਹ) ਪੂਰਨ ਪੁਰਖ ਸਭ ਕੁਝ ਜਾਨਣ ਵਾਲੇ ਹਰੀ (ਆਪਣੀ) ਕਿਰਪਾ ਕਰਕੇ (ਮੈਨੂੰ) ਸਾਧੂ (ਗੁਰੂ ਦੀ ਸੰਗਤ ਵਿੱਚ ਮਿਲ ਪਏ।ਰਹਾਉ।

(ਹੇ ਭਾਈ!) ਜਿਨ੍ਹਾਂ ਮਨੁੱਖਾਂ ਨੇ ਗੁਰੂ ਪਾਸੋਂ ਪ੍ਰੇਮ ਦੀ ਨਸ਼ੀਲੀ ਬੂਟੀ ਪਾ ਲਈ, ਉਨ੍ਹਾਂ ਨੇ (ਪ੍ਰੇਮ ਪਿਆਲੇ ਦਾ) ਵੱਡਾ ਰੱਸ ਪੀਤਾ। ਉਸ (ਨਾਮ ਰਸ ਦੀ) ਕੀਮਤ ਕਹੀ ਨਹੀਂ ਜਾ ਸਕਦੀ। ਸਾਡੀ ਕੀ ਤਾਕਤ ਹੈ (ਕਿ ਉਸ ਰੱਸ ਦਾ) ਮੁੱਲ ਦਸ ਸਕੀਏ (ਭਾਵ ਅਸਮਰਥ ਹਾਂ)।੧।

(ਹੇ ਭਾਈ! ਪ੍ਰਭੂ ਨੇ) ਜਿਹੜੇ ਦਾਸ ਆਪਣੇ ਲੜ ਲਾ ਲਏ, ਉਹ ਤਰਨ ਵਾਲੇ (ਸੰਸਾਰ ਸਾਗਰ ਤੋਂ) ਤਰ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਨੇ) ਹਰੀ ਦੇ ਦੁਆਰੇ ਤੇ ਸ਼ਰਨ ਵਿੱਚ ਪੈ ਕੇ ਹਰੀ ਨੂੰ ਸਿਮਰ ਸਿਮਰ ਕੇ (ਆਤਮਿਕ) ਸੁਖ ਪਾ ਲਿਆ।੨।੭।੧੧।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਸਾਈਂ ਦੇ ਦਰਸ਼ਨ ਦੀਆਂ ਝਲਕਾਂ ਨਾਲ ਭਰਪੂਰ ਹੈ । ਇਸ ਦਾ ਰੱਸ ਤੇ ਰਹੱਸ ਜਿਨ੍ਹਾਂ ਨੂੰ ਪ੍ਰੇਮ ਦੀ ਨਸ਼ੀਲੀ ਬੂਟੀ ਪ੍ਰਾਪਤ ਹੋਈ ਹੈ, ਓਹੀ ਜਾਣਦੇ ਹਨ । 'ਓਤਿ ਪੋਤਿ ਅੰਗ ਅੰਗ ਸੰਗਿ ਮਉਲੀ' ਵਾਲੀ ਅਕਹਿ ਪ੍ਰੀਤਿ ਹੈ । ਇਹ ਪ੍ਰੀਤਿ ਸਾਈਂ ਦਾ ਸੁਖ ਦੇਣ ਵਾਲੀ ਹੈ ਪਰ ਪ੍ਰਭੂ ਦੇ ਦੁਆਰੇ ਤੇ ਢਹਿਣ ਨਾਲ ਹੀ ਅਜਿਹੀ ਅਵਸਥਾ ਮਿਲਦੀ ਹੈ ।

**ਜੈਤਸਰੀ ਮਹਲਾ ੫ ॥ ਆਏ, ਅਨਿਕ ਜਨਮ ਭ੍ਰਮਿ, ਸਰਣੀ ॥ ਉਧਰੁ ਦੇਹ ਅੰਧ ਕੂਪ ਤੇ, ਲਾਵਹੁ ਅਪੁਨੀ ਚਰਣੀ ॥੧॥ਰਹਾਉ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ, ਨਾਹਿਨ ਨਿਰਮਲ ਕਰਣੀ ॥ ਸਾਧ ਸੰਗਤਿ ਕੈ ਅੰਚਲਿ ਲਾਵਹੁ, ਬਿਖਮ ਨਦੀ ਜਾਇ ਤਰਣੀ ॥੧॥ ਸੁਖ ਸੰਪਤਿ ਮਾਇਆ ਰਸ ਮੀਠੇ, ਇਹ ਨਹੀ ਮਨ ਮਹਿ ਧਰਣੀ ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ, ਹਰਿਨਾਮ ਰੰਗ ਆਭਰਣੀ ॥੨॥੮॥੧੨॥**

**ਪਦ ਅਰਥ** : ਭ੍ਰਮਿ-ਫਿਰ ਫਿਰਕੇ, ਭਟਕ ਕੇ । ਉਧਰੁ ਦੇਹ- ਬਚਾਅ ਲਓ । ਅੰਧ ਕੂਪ ਤੇ- ਅੰਨ੍ਹੇ ਖੂਹ ਵਿਚੋਂ । ਨਾਹਿਨ-ਨਾ ਹੀ। ਕਰਣੀ-ਰਹਿਣੀ ਰਹਿਤ, ਆਚਰਨ। ਅੰਚਲਿ ਲਾਵਹੁ-ਪਲੇ ਨਾਲ ਲਾ ਲਵੋ । ਬਿਖਮ-ਔਖੀ । ਜਾਇ ਤਰਣੀ-ਤਰੀ ਜਾ ਸਕੇ । ਸੰਪਤਿ-ਧਨ ਦੌਲਤ । ਨਹੀ ਧਰਣੀ-ਨਹੀਂ ਰਖਣੇ । ਤ੍ਰਿਪਤਿ-ਸ਼ਤੀ, ਰੱਜ । ਰੰਗ-ਪ੍ਰੀਤਿ । ਆਭਰਣੀ-ਗਹਿਣਾ ।

**ਅਰਥ** : (ਹੇ ਪ੍ਰਭੂ! ਅਸੀਂ) ਅਨੇਕਾਂ ਜਨਮਾਂ ਵਿਚੋਂ ਫਿਰ ਫਿਰ ਕੇ ਭਟਕ ਕੇ(ਹੁਣ ਤੇਰੀ) ਸ਼ਰਣ ਆਏ ਹਾਂ। (ਸਾਡੇ) ਸਰੀਰ ਨੂੰ (ਮਾਇਆ ਮੋਹ ਦੇ) ਅੰਨ੍ਹੇ ਖੂਹ ਵਿਚੋਂ ਬਚਾਅ ਲਓ ਅਤੇ ਆਪਣੇ ਚਰਨਾਂ ਵਿੱਚ (ਜੋੜ) ਲਵੋ ।੧।ਰਹਾਉ।

(ਹੇ ਪ੍ਰਭੂ!) ਮੈਂ (ਆਤਮਿਕ) ਗਿਆਨ ਧਿਆਨ ਅਤੇ ਹੋਰ ਕੋਈ ਸ੍ਰੇਸ਼ਟ ਕਰਮ ਕਰਨਾ ਨਹੀਂ ਜਾਣਦਾ (ਅਤੇ) ਨਾ ਹੀ (ਮੇਰੀ) ਪਵਿੱਤਰ ਕਰਣੀ ਹੈ। (ਇਸ ਲਈ ਮੈਨੂੰ) ਸਾਧ ਸੰਗਤ ਦੇ ਲੜ ਲਾ ਲਵੋ (ਤਾਂ ਕਿ ਸੰਸਾਰ ਦੀ) ਔਖੀ ਨਦੀ ਤਰੀ ਜਾ ਸਕੇ ।੧।

(ਹੇ ਪ੍ਰਭੂ! ਦੁਨਿਆਵੀ) ਸੁਖ, ਧਨ, ਦੌਲਤ ਮਾਇਆ ਦੇ ਮਿੱਠੇ ਰਸ (ਸਾਡੇ) ਮਨ ਵਿੱਚ ਨਹੀਂ ਰਖਣੇ। ਨਾਨਕ (ਗੁਰੂ ਜੀ ਆਖਦੇ ਹਨ, ਜੇਕਰ) ਹਰੀ ਦੇ ਦਰਸ਼ਨ ਹੋਣ ਤਾਂ ਦਾਸਾਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਹਰੀ ਦੇ ਨਾਮ ਦੀ ਪ੍ਰੀਤਿ ਹੀ (ਦਾਸਾਂ ਦੇ ਜੀਵਨ ਦਾ) ਗਹਿਣਾ ਹੈ ।੨।੮।੧੨।

## ਸਾਰੰਸ਼ ਅਤੇ ਸਿਧਾਂਤ

ਚਉਰਾਸੀ ਲਖ ਜੂਨੀਆਂ ਵਿੱਚ ਭਰਮਣ ਮਗਰੋਂ ਮਾਣਸ ਦੇਹੀ ਮਿਲੀ ਹੈ । ਇਸ ਦੀ ਸਫਲਤਾ ਲਈ ਪ੍ਰਭੂ ਪਾਸ ਇਹ ਬੇਨਤੀ ਕੀਤੀ ਹੈ ਕਿ ਮਾਇਕੀ ਸੁਖਾਂ ਦੀ ਮੈਨੂੰ ਲੋੜ ਨਹੀਂ, ਸਾਧ ਸੰਗਤ ਦੇ ਲੜ ਲਾ ਕੇ ਸੰਸਾਰ ਦੇ ਅੰਨ੍ਹੇ ਖੂਹ ਵਿਚੋਂ ਕਢ ਲਵੋ । ਦਾਸ ਦੀ ਤ੍ਰਿਪਤੀ ਦਰਸ਼ਨ ਨਾਲ ਹੁੰਦੀ ਹੈ। ਬਸ ਇਹ

ਦਰਸ਼ਨ ਪ੍ਰੀਤਿ ਹੀ ਦਾਸ ਦਾ ਗਹਿਣਾ ਹੈ।

**ਜੈਤਸਰੀ ਮਹਲਾ ੫ ॥ ਹਰਿ ਜਨ ਸਿਮਰਹੁ ਹਿਰਦੈ ਰਾਮ ॥ ਹਰਿ ਜਨ ਕਉ, ਅਪਦਾ ਨਿਕਟ ਨ ਆਵੈ, ਪੂਰਨ ਦਾਸ ਕੇ ਕਾਮ ॥ ੧ ॥ ਰਹਾਉ ॥ ਕੋਟਿ ਬਿਘਨ ਬਿਨਸਹਿ ਹਰਿ ਸੇਵਾ, ਨਿਹਚਲੁ ਗੋਬਿੰਦ ਧਾਮ ॥ ਭਗਵੰਤ ਭਗਤ ਕਉ ਭਉ ਕਿਛੁ ਨਾਹੀ, ਆਦਰੁ ਦੇਵਤ ਜਾਮ ॥ ੧ ॥ ਤਜਿ ਗੋਪਾਲ ਆਨ ਜੋ ਕਰਣੀ, ਸੋਈ ਸੋਈ ਬਿਨਸਤ ਖਾਮ ॥ ਚਰਨ ਕਮਲ ਹਿਰਦੈ ਗਹੁ ਨਾਨਕ, ਸੁਖ ਸਮੂਹ ਬਿਸਰਾਮ ॥੨॥੯॥੧੩॥**

**ਪਦ ਅਰਥ** : ਅਪਦਾ-ਬਿਪਤਾ। ਨਿਕਟਿ-ਨੇੜੇ। ਕੋਟਿ ਬਿਘਨ-ਕ੍ਰੋੜਾਂ ਰੁਕਾਵਟਾਂ। ਬਿਨਸਹਿ-ਨਾਸ਼ ਹੋ ਜਾਂਦੇ ਹਨ। ਨਿਹਚਲੁ-ਪੱਕਾ। ਧਾਮ-ਘਰ, ਟਿਕਾਣਾ। ਭਉ-ਡਰ। ਜਾਮ-ਜਮ। ਤਜਿ-ਛਡ ਕੇ। ਆਨ-ਹੋਰ। ਬਿਨਸਤ-ਨਾਸ਼ ਹੁੰਦੀ ਹੈ। ਖਾਮ-ਕੱਚੀ। ਗਹੁ-ਫੜ ਰਖੋ। ਸੁਖ ਸਮੂਹ-ਸਾਰੇ ਸੁਖਾਂ ਦਾ ਸੰਗ੍ਰਹਿ। ਬਿਸਰਾਮ-ਟਿਕਾਣਾ।

**ਅਰਥ** : ਹੇ ਹਰੀ ਦੇ ਪਿਆਰਿਓ! (ਆਪਣੇ) ਹਿਰਦੇ ਵਿਚ ਪਰਮਾਤਮਾ ਦਾ (ਨਾਮ) ਸਿਮਰੋ। ਹਰੀ ਦੇ ਪਿਆਰਿਆਂ ਦੇ ਨੇੜੇ (ਕੋਈ) ਬਿਪਤਾ ਨਹੀਂ ਆਉਂਦੀ ਹੈ (ਅਤੇ) ਦਾਸਾਂ ਦੇ (ਸਾਰੇ) ਕਾਰਜ ਪੂਰਨ ਹੋ ਜਾਂਦੇ ਹਨ।੧।ਰਹਾਉ।

(ਹੇ ਭਾਈ !) ਹਰੀ ਦੀ ਸੇਵਾ ਨਾਲ ਕ੍ਰੋੜਾਂ ਬਿਘਨ ਨਾਸ਼ ਹੋ ਜਾਂਦੇ ਹਨ ਅਤੇ ਗੋਬਿੰਦ ਦਾ ਪੱਕਾ ਟਿਕਾਣਾ ਨਿਜ ਘਰ ਮਿਲ ਜਾਂਦਾ ਹੈ। ਭਗਵਾਨ ਦੇ ਭਗਤ ਨੂੰ ਕੋਈ (ਕਿਸੇ ਪ੍ਰਕਾਰ ਦਾ) ਡਰ ਨਹੀਂ ਲਗਦਾ, ਜਮ ਰਾਜ ਭੀ ਉਨ੍ਹਾਂ ਨੂੰ ਆਦਰ (ਸਤਿਕਾਰ) ਦਿੰਦਾ ਹੈ।੧।

(ਹੇ ਭਾਈ !) ਪਰਮੇਸ਼ਰ ਨੂੰ ਛਡ ਕੇ ਹੋਰ ਜੋ ਕਰਣੀ (ਕਮਾਈ) ਹੈ ਓਹ ਸਾਰੀ ਦੀ ਸਾਰੀ ਹੀ ਨਾਸ਼ ਹੋ ਜਾਂਦੀ ਹੈ (ਕਿਉਂਕਿ ਉਹ) ਕਚੀ (ਹੁੰਦੀ ਹੈ)। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ (ਹੇ ਭਾਈ ! ਤੂੰ ਆਪਣੇ) ਹਿਰਦੇ ਵਿਚ (ਪ੍ਰਭੂ ਦੇ) ਚਰਨ ਕਮਲ ਪਕੜ ਜਿਹੜੇ ਕਿ ਸਾਰੇ ਸੁਖਾਂ ਦਾ ਸੰਗ੍ਰਹਿ ਤੇ ਟਿਕਾਣਾ ਹਨ।੨।੯।੧੩।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਦਾਸ ਨੂੰ ਇਸ ਸ਼ਬਦ ਰਾਹੀਂ ਸਿਮਰਨ ਤੇ ਸੇਵਾ ਦਾ ਪਾਵਨ ਉਪਦੇਸ਼ ਦਿੱਤਾ ਗਿਆ ਹੈ। ਸੇਵਾ ਨਾਲ ਹਉਮੈ ਦੀ ਮੈਲ ਲਹਿੰਦੀ ਹੈ, ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਨਾਲ ਵਾਹਿਗੁਰੂ ਜੀ ਦਾ ਸਿਮਰਨ ਕੀਤਿਆਂ ਸੁਰਤਿ ਉਚੀ ਹੁੰਦੀ ਹੈ। ਸਿਮਰਨ ਨਾਲ ਕ੍ਰੋੜਾਂ ਬਿਘਨਾ ਦਾ ਨਾਸ਼ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸੁਰਤਿ ਰਾਹੀਂ ਪਰਮੇਸ਼ਰ ਦਾ ਨਾਮ ਹਿਰਦੇ ਵਿਚ ਗ੍ਰਹਿਣ ਕੀਤਿਆਂ ਸਾਰੇ ਸੁਖ ਤੇ ਸਤਿਕਾਰ ਆਦਿ ਦੀ ਪ੍ਰਾਪਤੀ ਸੁਤੇ ਸਿਧ ਹੋ ਜਾਂਦੀ ਹੈ।

## ਜੈਤਸਰੀ ਮਹਲਾ ੯ ॥

**੧ੴ ਸਤਿਗੁਰ ਪ੍ਰਸਾਦਿ ॥ ਭੂਲਿਓ ਮਨੁ, ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚਿ ਲਗਿ, ਤਿਹ ਤਿਹ ਆਪੁ ਬੰਧਾਇਓ ॥ਰਹਾਉ॥ ਸਮਝ ਨ ਪਰੀ ਬਿਖੈ ਰਸ ਰਚਿਓ, ਜਸੁ ਹਰਿ ਕੋ ਬਿਸਰਾਇਓ ॥ ਸੰਗਿ ਸੁਆਮੀ ਸੋ ਜਾਨਿਓ ਨਾਹਿਨ, ਬਨੁ ਖੋਜਨ ਕਉ ਧਾਇਓ ॥੧॥ ਰਤਨ ਰਾਮੁ ਘਟ ਹੀ ਕੇ ਭੀਤਰਿ, ਤਾ ਕੋ ਗਿਆਨੁ ਨ ਪਾਇਓ ॥ ਜਨ ਨਾਨਕ ਭਗਵੰਤ ਭਜਨ ਬਿਨੁ, ਬਿਰਥਾ ਜਨਮੁ ਗਵਾਇਓ ॥੨॥੧॥**

**ਪਦ ਅਰਥ** : ਭੂਲਿਓ ਮਨੁ-(ਗੁਰਮਤਿ ਮਾਰਗ ਤੋਂ) ਭੁਲਾ ਹੋਇਆ ਮਨ । ਉਰਝਾਇਓ-ਫਸਿਆ ਹੋਇਆ ਹੈ । ਲਾਲਚਿ ਲਗਿ-ਲੋਭ ਵਿਚ ਲਗ ਕੇ । ਤਿਹ ਤਿਹ-ਉਨ੍ਹਾਂ ਦੇ ਨਾਲ । ਆਪ ਬੰਧਾਇਓ-ਆਪਣੇ ਆਪ ਨੂੰ ਫਸਾ ਦਿਤਾ ਹੈ । ਬਿਖੈ ਰਸਿ-ਵਿਸ਼ਿਆਂ ਦੇ ਸੁਆਦ ਵਿਚ । ਬਨੁ-ਜੰਗਲ । ਧਾਇਓ-ਦੌੜਿਆ । ਭੀਤਰਿ-ਅੰਦਰ ।

**ਅਰਥ** : (ਹੇ ਭਾਈ ! ਗੁਰਮਤਿ ਮਾਰਗ ਤੋਂ) ਭੁਲਾ ਹੋਇਆ ਮਨ ਮਾਇਆ ਵਿਚ ਫਸਿਆ ਹੋਇਆ ਹੈ । (ਇਸ ਨੇ) ਜਿਹੜਾ ਕੰਮ ਲੋਭ ਵਿਚ ਲਗ ਕੇ ਕੀਤਾ ਉਸ (ਨਾਲ ਆਪਣੇ) ਆਪ ਨੂੰ (ਹੋਰ) ਫਸਾ ਲਿਆ ਹੈ । ਰਹਾਉ।

(ਹੇ ਭਾਈ ! ਇਸ ਮਨ ਨੂੰ ਆਤਮਿਕ ਗਿਆਨ ਤੇ ਜੀਵਨ ਦੀ) ਸੋਝੀ ਨਾ ਆਈ ਇਹ ਵਿਸ਼ਿਆਂ ਦੇ ਸੁਆਦ ਵਿਚ ਰਚਿਆ ਰਿਹਾ, (ਜਿਸ ਕਾਰਨ) ਹਰੀ ਦਾ ਜਸ ਭੁਲਾ ਦਿਤਾ । (ਜੋ) ਮਾਲਕ (ਇਸ ਦੇ) ਨਾਲ (ਅੰਗ ਸੰਗ) ਸੀ, ਉਸ ਨੂੰ (ਇਸ ਨੇ) ਜਾਣਿਆ ਪਛਾਣਿਆ ਹੀ ਨਹੀਂ (ਸਗੋਂ ਉਸ ਪ੍ਰਭੂ ਨੂੰ) ਖੋਜਣ ਲਈ ਜੰਗਲਾਂ (ਵਲ) ਦੌੜ ਪਿਆ ।੧।

(ਹੇ ਭਾਈ ! ) ਰਾਮ ਰੂਪੀ ਹੀਰਾ (ਮਨੁੱਖ ਦੇ) ਹਿਰਦੇ ਵਿਚ ਹੀ ਸੀ, (ਪਰ ਇਹ) ਉਸ (ਹੀਰੇ) ਨੂੰ (ਪਛਾਨਣ ਦਾ) ਗਿਆਨ ਨਾ ਪਾ ਸਕਿਆ । ਦਾਸ ਨਾਨਕ (ਆਖਦਾ ਹੈ ਕਿ) ਪਰਮਾਤਮਾ ਦੇ ਸਿਮਰਨ ਤੋਂ ਬਿਨਾ (ਮਨੁੱਖ ਨੇ ਆਪਣਾ ਅਮੋਲਕ) ਜਨਮ ਵਿਅਰਥ ਹੀ ਗੁਆ ਲਿਆ ।੨।੧।

### ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਗਾਇਨ ਕਰਨ ਸਮੇਂ ਆਮ ਰਾਗੀ ਤੇ ਕੀਰਤਨੀਏ ਸਿੰਘ 'ਭੂਲਿਓ ਮਨੁ' ਨੂੰ ਇਉਂ ਪੜ੍ਹਦੇ ਹਨ ਜਿਵੇਂ ਸੰਬੋਧਨ ਕਰੀਦਾ ਹੈ । ਇਹ ਭਾਵਨਾ ਠੀਕ ਨਹੀਂ ਹੈ ਕਿਉਂਕਿ 'ਮਨੁ' ਦਾ 'ਨ' ਔਂਕੜ ਸਹਿਤ ਹੈ । ਸੰਬੋਧਨ ਰੂਪ ਵਿਚ 'ਨ' ਮੁਕਤਾ ਹੀ ਹੁੰਦਾ ਹੈ, ਇਸ ਲਈ ਇਸ ਦੇ ਅਰਥ: ਹੇ ਭੁਲੇ ਹੋਏ ਮਨ ! ਨਹੀਂ ਹੋ ਸਕਦੇ ।

ਮਨੁਖੀ ਮਨ ਹਰ ਵੇਲੇ ਮਾਇਆ ਦੀ ਝੰਝਟ ਵਿਚ ਪਿਆ ਰਹਿੰਦਾ ਹੈ । ਮਾਇਆ ਦੇ ਪੜਦੇ ਕਾਰਨ ਇਸਨੂੰ ਹਰੀ ਦੂਰ ਵਸਦਾ ਜਾਪਦਾ ਹੈ । ਪਰਮੇਸ਼ਰ ਜੀਵ ਦੇ ਅੰਦਰ ਹੈ ਪਰ ਜੀਵ ਬ੍ਰਹਮ ਗਿਆਨ

ਤੋਂ ਸਖਣਾ ਹੈ। ਬਿਨਾ ਪਰਮੇਸ਼ਰ ਦੀ ਬੰਦਗੀ ਤੋਂ ਇਧਰ ਉਧਰ ਭਟਕ ਕੇ ਆਪਣਾ ਅਮੋਲਕ ਜਨਮ ਨਿਸਫਲ ਗੁਆ ਰਿਹਾ ਹੈ।

**ਜੈਤਸਰੀ ਮਹਲਾ ੯ ॥ ਹਰਿ ਜੂ ! ਰਾਖਿ ਲੇਹੁ ਪਤਿ ਮੇਰੀ ॥ ਜਮ ਕੋ ਤ੍ਰਾਸੁ ਭਇਓ ਉਰ ਅੰਤਰਿ, ਸਰਨਿ ਗਹੀ ਕਿਰਪਾਨਿਧਿ ਤੇਰੀ ॥ ੧ ॥ ਰਹਾਉ ॥ ਮਹਾ ਪਤਿਤ ਮੁਗਧ ਲੋਭੀ, ਫੁਨਿ, ਕਰਤ ਪਾਪ ਅਬ ਹਾਰਾ ॥ ਭੈ ਮਰਬੇ ਕੋ ਬਿਸਰਤ ਨਾਹਿਨ, ਤਿਹ ਚਿੰਤਾ ਤਨੁ ਜਾਰਾ ॥ ੧ ॥ ਕੀਏ ਉਪਾਵ ਮੁਕਤਿ ਕੇ ਕਾਰਨਿ, ਦਹਦਿਸਿ ਕਉ ਉਠਿ ਧਾਇਆ ॥ ਘਟ ਹੀ ਭੀਤਰਿ ਬਸੈ ਨਿਰੰਜਨੁ, ਤਾ ਕੋ ਮਰਮੁ ਨ ਪਾਇਆ ॥ ੨ ॥ ਨਾਹਿਨ ਗੁਨੁ, ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ ॥ ਨਾਨਕ, ਹਾਰਿ ਪਰਿਓ ਸਰਨਾਗਤਿ, ਅਭੈ ਦਾਨੁ ਪ੍ਰਭ ਦੀਜੈ ॥੩॥੨॥**

**ਪਦ ਅਰਥ** : ਜੂ-ਜੀ ! । ਜਮ-ਮੌਤ । ਤ੍ਰਾਸੁ-ਡਰ । ਉਰ ਅੰਤਰਿ-ਹਿਰਦੇ ਅੰਦਰ । ਗਹੀ-ਪਕੜੀ ਹੈ । ਕਿਰਪਾ ਨਿਧਿ-ਹੇ ਕਿਰਪਾ ਦੇ ਭੰਡਾਰ ! । ਪਤਿਤ-ਆਚਰਨ ਤੋਂ ਡਿਗਿਆ ਹੋਇਆ । ਮੁਗਧ-ਮੂਰਖ । ਫੁਨਿ-ਫੇਰ ਮੁੜ ਮੁੜ । ਹਾਰਾ-ਥੱਕ ਗਿਆ । ਭੈ-ਡਰ । ਮਰਬੇ ਕੋ-ਮਰਨ ਦਾ । ਤਿਹ ਚਿੰਤਾ-ਉਸ (ਡਰ) ਦੀ ਚਿੰਤਾ ਨੇ । ਤਨੁ ਜਾਰਾ-(ਮੇਰਾ) ਸਰੀਰ ਸਾੜ ਦਿਤਾ ਹੈ । ਉਪਾਵ-ਹੀਲੇ, ਜਤਨ । ਮੁਕਤਿ ਕੇ ਕਾਰਨਿ-ਮੁਕਤੀ ਦੇ ਵਾਸਤੇ । ਦਹਦਿਸਿ ਕਉ-ਦਸਾਂ ਦਿਸ਼ਾਂ ਵਲ ਭਾਵ ਸਾਰੇ ਪਾਸੇ । ਧਾਇਆ-ਦੌੜਿਆ । ਘਟ-ਹਿਰਦਾ । ਭੀਤਰਿ-ਅੰਦਰ । ਨਿਰੰਜਨੁ-ਮਾਇਆ ਤੋਂ ਰਹਿਤ ਹਰੀ । ਮਰਮੁ-ਭੇਦ । ਨਾਹਿਨ-ਨਹੀਂ ਹੈ । ਹਾਰਿ-ਥੱਕ ਕੇ । ਸਰਨਾਗਤਿ-ਸ਼ਰਨ ਆਇਆ ਹਾਂ । ਅਭੈ ਦਾਨ-ਨਿਰਭੈਤਾ ਦਾ ਦਾਨ ।

**ਅਰਥ** : ਹੇ ਹਰੀ ਜੀ ! ਮੇਰੀ ਇਜ਼ਤ ਰਖ ਲਵੋ । (ਮੇਰੇ) ਹਿਰਦੇ ਵਿਚ ਮੌਤ ਦਾ ਡਰ ਭਰਿਆ ਹੋਇਆ ਹੈ (ਇਸ ਤੋਂ ਬਚਣ ਲਈ) ਹੇ ਕਿਰਪਾ ਦੇ ਭੰਡਾਰ ! ਮੈਂ ਤੇਰੀ ਸ਼ਰਨ ਲਈਹੈ ।੧।ਰਹਾਉ।

(ਹੇ ਪ੍ਰਭੂ ! ) ਮੈਂ ਵਡਾ ਪਤਿਤ, ਮੂਰਖ, ਲਾਲਚੀ ਹਾਂ, ਮੁੜ ਮੁੜ ਪਾਪ ਕਰਦਾ ਕਰਦਾ ਹੁਣ ਮੈਂ ਥਕ ਗਿਆ ਹਾਂ । (ਮੈਨੂੰ) ਮਰਨ ਦਾ ਡਰ (ਦਿਲੋਂ) ਵਿਸਰਦਾ ਨਹੀਂ ਹੈ, ਉਸ (ਡਰ ਦੀ) ਚਿੰਤਾ ਨੇ ਮੇਰਾ ਸਰੀਰ ਸਾੜ ਦਿਤਾ ਹੈ।੧।

(ਹੇ ਪ੍ਰਭੂ !) ਮੈਂ ਮੁਕਤੀ ਦੀ ਪ੍ਰਾਪਤੀ ਲਈ ਕਈ ਜਤਨ ਕੀਤੇ ਅਤੇ ਦਸਾਂ ਦਿਸ਼ਾਂ ਵਲ ਉਠ ਕੇ ਦੌੜਿਆ । (ਪਰ) ਮਾਇਆ ਤੋਂ ਰਹਿਤ ਪ੍ਰਭੂ (ਜੋ) ਹਿਰਦੇ ਵਿਚ ਹੀ ਵਸਦਾ ਹੈ,ਉਸ ਦਾ ਭੇਦ ਮੈਂ ਨਹੀਂ ਪਾ ਸਕਿਆ ।੨।

(ਹੇ ਪ੍ਰਭੂ ! ਮੇਰੇ ਵਿਚ) ਨਾ ਕੋਈ ਗੁਣ ਹੈ, ਨਾ ਕੋਈ ਜਪੁ ਤਪੁ ਹੈ, ਹੁਣ (ਮੌਤ ਤੋਂ ਬਚਣ ਲਈ) ਕਿਹੜਾ ਕੰਮ ਕੀਤਾ ਜਾਏ? ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮੈਂ) ਹਾਰ ਕੇ ਤੇਰੀ ਸ਼ਰਨ ਆ ਪਿਆ ਹਾਂ, (ਮੈਨੂੰ) ਨਿਰਭੈਤਾ ਦਾ ਦਾਨ ਦਿਓ ਜੀ (ਤਾਂ ਜੋ ਮੌਤ ਦਾ ਭੈ ਦੂਰ ਹੋ ਜਾਵੇ) ।੩।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਸਮਾਦਕ ਜੀਆਂ ਨੂੰ ਪ੍ਰਭੂ ਅਗੇ ਜੋਦੜੀ ਕਰਨ ਦੀ ਜਾਚ ਸਿਖਾਈ ਹੈ।

ਪਰਮਾਰਥ ਦਾ ਮਾਰਗੀ ਆਪਣੇ ਹਿਰਦੇ ਵਿਚ ਹਰ ਵੇਲੇ ਮੌਤ ਦਾ ਡਰ ਧਾਰੀ ਰਖਦਾ ਹੈ ਅਤੇ ਚਿੰਤਤ ਰਹਿੰਦਾ ਹੈ । ਪਰ ਮਾਇਆਧਾਰੀ ਮੌਤ ਅਤੇ ਨਾਮ ਚਿੰਤਨ ਵਲੋਂ ਅਚੇਤ ਰਹਿੰਦਾ ਹੈ । ਅਜਿਹੀ ਹਾਲਤ ਵਿਚ ਉਹ ਆਪਣਾ ਅਮੋਲਕ ਜੀਵਨ ਬਰਬਾਦ ਕਰ ਲੈਂਦਾ ਹੈ ਅਤੇ ਰਬੀ ਦਰਗਾਹ ਵਿਚ ਬੇ-ਇਜ਼ਤ ਹੋ ਕੇ ਜਾਂਦਾ ਹੈ ।

ਸਿਧਾਂਤ ਇਹ ਹੈ ਕਿ ਮੁਕਤੀ ਇਧਰ ਉਧਰ ਦੌੜਨ ਨਾਲ ਨਹੀਂ ਮਿਲਦੀ । ਮਨੁੱਖ ਆਪਣੇ ਆਪ ਨੂੰ ਅਉਗਣਿਆਰਾ ਸਮਝ ਕੇ ਪਰਮੇਸ਼ਰ ਦੇ ਚਰਨਾਂ ਵਿਚ ਢਹਿ ਪਵੇ ਤੇ ਇਉਂ ਬੇਨਤੀ ਕਰੇ :-

**੧. ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥ [ਰਾਗੁ ਸੋਰਠਿ ਪਾ. ੧੦**

**੨. ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨ ਪ੍ਰਭ ਦੀਜੈ ॥**

**ਜੈਤਸਰੀ ਮਹਲਾ ੯ ॥ ਮਨ ਰੇ, ਸਾਚਾ ਗਹੋ ਬਿਚਾਰਾ ॥ ਰਾਮ ਨਾਮ ਬਿਨੁ ਮਿਥਿਆ ਮਾਨੋ, ਸਗਰੋ ਇਹੁ ਸੰਸਾਰਾ ॥੧॥ ਰਹਾਉ॥ ਜਾ ਕਉ ਜੋਗੀ ਖੋਜਤ ਹਾਰੇ, ਪਾਇਓ ਨਾਹਿ ਤਿਹ ਪਾਰਾ ॥ ਸੋ ਸੁਆਮੀ ਤੁਮ ਨਿਕਟਿ ਪਛਾਨੋ, ਰੂਪ ਰੇਖ ਤੇ ਨਿਆਰਾ ॥੧॥ ਪਾਵਨ ਨਾਮੁ ਜਗਤ ਮੈ ਹਰਿ ਕੋ, ਕਬਹੂ ਨਾਹਿ ਸੰਭਾਰਾ ॥ ਨਾਨਕ, ਸਰਨਿ ਪਰਿਓ ਜਗ ਬੰਦਨ, ਰਾਖਹੁ ਬਿਰਦੁ ਤੁਹਾਰਾ ॥੨॥੩॥**

**ਪਦ ਅਰਥ** : ਗਹੋ-ਪਕੜ, ਗ੍ਰਹਿਣ ਕਰ । ਮਿਥਿਆ-ਝੂਠਾ, ਨਾਸ਼ਵੰਤ ।ਸਗਰੋ-ਸਾਰਾ । ਖੋਜਤ-ਲਭਦੇ ਹੋਏ । ਹਾਰੇ-ਹਾਰ ਗਏ , ਥਕ ਗਏ। ਤਿਹ ਪਾਰਾ-ਉਸ ਦਾ(ਉਰਾਰ) ਪਾਰ ਭਾਵ ਅੰਤ । ਰੇਖ-ਚਿਹਨ । ਨਿਆਰਾ-ਨਿਰਲੇਪ, ਵਖਰਾ । ਪਾਵਨ-ਪਵਿਤਰ । ਸੰਭਾਰਾ-ਯਾਦ ਕੀਤਾ । ਜਗ ਬੰਦਨ-ਹੇ ਜਗਤ ਦੇ ਨਮਸਕਾਰ ਜੋਗ (ਪ੍ਰਭੂ)! । ਬਿਦੁ-ਸੁਭਾਉ । ਤੁਹਾਰਾ -ਤੁਹਾਡਾ ।

**ਅਰਥ** : ਹੇ ਮਨ ! (ਇਹ) ਸੱਚਾ ਵਿਚਾਰ (ਆਪਣੇ ਹਿਰਦੇ ਵਿਚ) ਗ੍ਰਹਿਣ ਕਰ (ਭਾਵ ਸੰਭਾਲ ਕੇ ਰਖ) । ਰਾਮ ਦੇ ਨਾਮ ਤੋਂ ਬਿਨਾ ਇਹ ਸਾਰਾ ਸੰਸਾਰ ਨਾਸ਼ਵੰਤ ਜਾਣ ।੧।ਰਹਾਉ।

(ਹੇ ਮਨ !) ਜਿਸ (ਪ੍ਰਭੂ) ਨੂੰ ਜੋਗੀ ਲੋਕ ਲਭਦੇ ਲਭਦੇ ਥਕ ਗਏ ਅਤੇ ਉਸਦਾ ਪਾਰ (ਭਾਵ ਅੰਤ) ਨਹੀਂ ਪਾ ਸਕੇ, ਉਹ ਸੁਆਮੀ ਜੋ ਰੂਪ ਰੇਖ ਤੋਂ ਨਿਰਲੇਪ ਹੈ, ਤੂੰ (ਉਸ ਨੂੰ ਆਪਣੇ) ਨੇੜੇ ਵਸਦਾ ਜਾਣ ।੧।

(ਹੇ ਮਨ !) ਜਗਤ ਵਿਚ ਹਰੀ ਦਾ ਨਾਮ ਪਵਿਤਰ ਹੈ (ਤੂੰ ਉਸ ਨੂੰ) ਕਦੇ ਵੀ ਨਹੀਂ ਸੰਭਾਲਿਆ (ਭਾਵ ਯਾਦ ਨਹੀਂ ਕੀਤਾ) । ਹੇ ਜਗਤ ਦੇ ਨਮਸਕਾਰ ਜੋਗ (ਪ੍ਰਭੂ !) ਨਾਨਕ ਤੇਰੀ ਸ਼ਰਨ ਪੈ ਗਿਆ ਹੈ, (ਤੁਸੀਂ ਸ਼ਰਨ ਪਏ ਦੀ) ਲਾਜ ਰਖੋ (ਕਿਉਂਕਿ ਲਾਜ ਰਖਣਾ) ਤੁਹਾਡਾ (ਕਦੀਮੀ) ਸੁਭਾਉ ਹੈ ।੨।੩।

## ਸਾਰੰਸ਼ ਅਤੇ ਸਿਧਾਂਤ

ਮਨ ਝੂਠ ਦੇ ਮਗਰ ਫੌਰਨ ਲਗ ਜਾਂਦਾ ਹੈ ਪਰ ਸੱਚਾ ਵਿਚਾਰ ਧਾਰਨ ਕਰਨ ਲਗਿਆਂ ਸੌ ਵਾਰੀ ਸੋਚਦਾ ਹੈ । ਇਹ ਜਗਤ ਝੂਠਾ ਹੈ ਪਰ ਮੂਰਖ ਮਨ ਇਸਨੂੰ ਸਚ ਜਾਣ ਕੇ ਇਸ ਨਾਲ ਪ੍ਰੀਤਿ

ਲਾਈ ਬੈਠਾ ਹੈ। ਉਹ ਪਰਮੇਸ਼ਰ ਜੋ ਚੱਕਰ ਚਿਹਨ ਅਤੇ ਰੂਪ ਰੰਗ ਤੋਂ ਰਹਿਤ ਹੈ, ਉਸ ਦੇ ਸਿਮਰਨ ਵਲ ਉਕਾ ਧਿਆਨ ਨਹੀਂ ਦੇਂਦਾ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸਰਨ ਪੈ ਕੇ ਉਸ ਨੂੰ ਖਿਨ ਖਿਨ ਨਮਸਕਾਰ ਤੇ ਜੋਦੜੀ ਕਰਨੀ ਚਾਹੀਦੀ ਹੈ। ਜਿਸ ਨਾਲ ਜੀਵ ਦਾ ਉਧਾਰ ਹੋ ਸਕੇ।

## ਜੈਤਸਰੀ ਮਹਲਾ ੫ ਛੰਤ ਘਰੁ ੧ ॥

**ੴ ਸਤਿਗੁਰ ਪ੍ਰਸਾਦਿ ॥ ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ, ਚਿਤਵਉ ਅਨਦਿਨੁ ਨੀਤ ॥ ਖੋਲਿ ਕਪਟ ਗੁਰਿ ਮੇਲੀਆ, ਨਾਨਕ ਹਰਿ ਸੰਗਿ ਮੀਤ ॥੧॥ ਛੰਤ॥ ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨੰਤੀਆ ॥ ਤਿਸੁ ਮੋਹਨ ਲਾਲ ਪਿਆਰੇ, ਹਉ ਫਿਰਉ ਖੋਜੰਤੀਆ ॥ ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ, ਇਕ ਭੋਰੀ ਦਰਸਨੁ ਦੀਜੈ ॥ ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ, ਇਕੁ ਤਿਲੁ ਭੀ ਨਾ ਧੀਰੀਜੈ ॥ ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ, ਚਾਤ੍ਰਿਕ ਜਿਵੈ ਤਿਸੰਤੀਆ ॥ ਜਨ ਨਾਨਕ ਗੁਰੁ ਪੂਰਾ ਪਾਇਆ, ਸਗਲੀ ਤਿਖਾ ਬੁਝੰਤੀਆ ॥੧॥ ਯਾਰ ਵੇ ਪ੍ਰਿਅ ਹਭੇ ਸਖੀਆ, ਮੂ ਕਹੀ ਨ ਜੇਹੀਆ ॥ ਯਾਰ ਵੇ ਹਿਕਿ ਡੂੰ ਹਿਕਿ ਚਾੜੈ, ਹਉ ਕਿਸੁ ਚਿਤੇਹੀਆ ॥ ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ, ਨਿਤ ਕਰਦੇ ਭੋਗ ਬਿਲਾਸਾ ॥ ਤਿਨਾ ਦੇਖਿ ਮਨਿ ਚਾਉ ਉਠੰਦਾ, ਹਉ ਕਦਿ ਪਾਈ ਗੁਣਤਾਸਾ ॥ ਜਿਨੀ ਮੈਡਾ ਲਾਲੁ ਰੀਝਾਇਆ, ਹਉ ਤਿਸੁ ਆਗੈ ਮਨੁ ਡੇਂਹੀਆ ॥ ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ, ਮੂ ਦਸਿ ਡਿਖਾ ਪਿਰੁ ਕੇਹੀਆ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਚਿਤਵਉਂ, ਫਿਰਉਂ, ਧਰੀਂ, ਸਿਉਂ, ਜਿਉਂ ਸਖੀਆਂ, ਪਾਈਂ, ਮੈਂਡਾ, ਬਿਨਉਂ।

**ਪਦ ਅਰਥ** : ਚਿਤਵਉ-ਮੈਂ ਚੇਤੇ ਕਰਦੀ ਹਾਂ। ਨੀਤ-ਹਰ ਰੋਜ਼। ਖੋਲਿ ਕਪਟ-(ਮਨ ਦੇ) ਦਰਵਾਜੇ ਖੋਲ੍ਹ ਕੇ। ਗੁਰਿ ਮੇਲੀਆ-ਗੁਰੂ ਨੇ ਮਿਲਾ ਦਿਤਾ।ਛੰਤੁ। ਯਾਰ-ਹੇ ਮਿਤਰ! ਬੇਨੰਤੀਆ-ਬੇਨਤੀ, ਅਰਜ਼। ਹਉ ਫਿਰਉ ਖੋਜੰਤੀਆ-ਮੈਂ ਢੂੰਡਦੀ ਫਿਰਦੀ ਹਾਂ। ਧਰੀ-ਮੈਂ ਧਰਾਂ। ਉਤਾਰੇ-ਉਤਾਰ (ਲਾਹ) ਕੇ। ਇਕ ਭੋਰੀ-ਰਤਾ ਭਰ। ਪ੍ਰਿਅ ਰੰਗ-ਪਿਆਰੇ ਦੇ ਪ੍ਰੇਮ ਰੰਗ ਵਿਚ। ਨਾ ਧੀਰੀਜੈ-ਧੀਰਜ ਨਹੀਂ ਕਰਦਾ। ਲੀਨਾ-ਲੀਣ (ਮਸਤ) ਹੋ ਗਿਆ ਹੈ। ਚਾਤ੍ਰਿਕ-ਪਪੀਹਾ। ਤਿਸੰਤੀਆ-ਤਿਹਾਇਆ ਹੁੰਦਾ ਹੈ। ਸਗਲੀ ਤਿਖਾ-ਸਾਰੀ ਪਿਆਸ। ਬੁਝੰਤੀਆ-ਬੁਝ ਗਈ ਭਾਵ ਦੂਰ ਹੋ ਗਈ ਹੈ।੧।

**ਅਰਥ** : (ਹੇ ਭਾਈ! ਮੈਂ ਪ੍ਰਭੂ) ਦਰਸ਼ਨਾਂ ਦੀ ਪਿਆਸੀ (ਚਾਹਵਾਨ) ਹਾਂ ਅਤੇ (ਹਰ ਰੋਜ਼ ਹੀ) ਦਿਨ ਰਾਤ, (ਉਸ ਨੂੰ) ਚੇਤੇ ਕਰਦੀ ਰਹਿੰਦੀ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ) ਗੁਰੂ ਨੇ (ਕਿਰਪਾ ਕਰਕੇ ਮੋਹ ਦੇ) ਦਰਵਾਜ਼ੇ ਖੋਲ੍ਹ ਕੇ (ਮੈਨੂੰ) ਹਰੀ ਮਿੱਤਰ ਨਾਲ ਮਿਲਾ ਦਿੱਤਾ ਹੈ।੧।

**ਛੰਤ-** ਹੇ ਮੇਰੇ ਜਾਨੀ ਮਿਤਰ! ਹੇ ਸਜਣ (ਮੈਂ ਤੇਰੇ ਅਗੇ) ਇਕ ਬੇਨਤੀ ਕਰਦੀ ਹਾਂ (ਤੂੰ ਧਿਆਨ ਨਾਲ) ਸੁਣ। ਮੈਂ ਉਸ ਮੋਹ ਲੈਣ ਵਾਲੇ ਹਰੀ ਪਿਆਰੇ ਨੂੰ ਢੂੰਡਦੀ ਫਿਰਦੀ ਹਾਂ। (ਹੇ ਮਿੱਤਰ ! ਮੈਨੂੰ) ਉਸ ਪ੍ਰੀਤਮ ਦੀ ਦਸ ਪਾ, ਮੈਂ ਆਪਣਾ ਸਿਰ ਉਤਾਰ ਕੇ (ਉਸ ਦੇ ਚਰਨਾ ਵਿਚ) ਰਖ ਦਿਆਂਗੀ, (ਜੋਦੜੀ ਕਰਾਂਗੀ) ਰਤਾ ਭਰ (ਮੈਨੂੰ ਆਪਣਾ) ਦਰਸ਼ਨ ਦੇਵੇ। ਸਾਡੀਆਂ ਅੱਖਾਂ ਪਿਆਰੇ ਦੇ ਪ੍ਰੇਮ ਵਿਚ ਮਸਤ ਹਨ (ਇਕ ਭੋਰੀ ਭਾਵ ਦਰਸ਼ਨ ਤੋਂ ਬਿਨਾਂ ਇਹਨਾਂ ਨੂੰ) ਤਿਲ ਮਾਤਰ ਭੀ ਸ਼ਾਂਤੀ ਨਹੀਂ ਆਉਂਦੀ। ਮੇਰਾ ਮਨ ਪਿਆਰੇ ਨਾਲ (ਇਸ ਤਰ੍ਹਾਂ) ਲੀਨ ਹੋ ਗਿਆ ਹੈ ਜਿਵੇਂ ਮੱਛੀ ਪਾਣੀ ਵਿਚ (ਲੀਨ ਹੁੰਦੀ ਹੈ ਅਤੇ) ਜਿਵੇਂ ਪਪੀਹਾ (ਸੁਆਂਤੀ ਬੂੰਦ ਲਈ) ਤਿਹਾਇਆ ਹੁੰਦਾ ਹੈ। ਦਾਸ ਨਾਨਕ (ਆਖਦਾ ਹੈ ਜਦੋਂ) ਪੂਰਾ ਗੁਰੂ ਮਿਲ ਪਿਆ (ਤਾਂ) ਸਾਰੀ ਪਿਆਸ ਬੁਝ ਗਈ।੧।

ਹੇ ਸਤਿਸੰਗੀ ਮਿਤਰ ! ਪਿਆਰੇ (ਪਤੀ) ਦੀਆਂ ਸਾਰੀਆਂ ਸਖੀਆਂ ਹਨ, ਮੈਂ (ਉਹਨਾਂ ਵਿਚੋਂ) ਕਿਸੇ ਵਰਗੀ ਭੀ ਨਹੀਂ ਹਾਂ। ਹੇ ਮਿੱਤਰ ! (ਉਹ) ਇਕ ਤੋਂ ਇਕ (ਵਧ ਕੇ) ਸੋਹਣੀਆਂ ਹਨ, ਮੈਂ ਕਿਸ ਨੂੰ ਚੇਤੇ ਹਾਂ? (ਭਾਵ ਮੈਂ ਕਿਸੇ) ਗਿਣਤੀ ਵਿਚ ਨਹੀਂ ਹਾਂ। (ਉਸ ਹਰੀ ਦੇ) ਇਕ ਤੋਂ ਇਕ ਚੜ੍ਹ ਕੇ (ਸੋਹਣੇ ਜੀਵਨ ਵਾਲੇ) ਅਨੇਕਾਂ ਪਿਆਰੇ ਹਨ (ਅਤੇ ਉਹ) ਨਿਤ (ਪ੍ਰਭੂ ਨਾਲ ਮਿਲ ਕੇ) ਆਤਮਿਕ ਅਨੰਦ ਤੇ ਖੁਸ਼ੀਆਂ ਮਾਣਦੇ ਹਨ। ਉਹਨੂੰ ਨੂੰ ਵੇਖ ਕੇ ਮੇਰੇ ਮਨ ਵਿਚ ਵੀ ਚਾਉ ਪੈਦਾ ਹੁੰਦਾ ਹੈ; ਕਿ ਮੈਂ ਕਦੋਂ ਗੁਣਾ ਦੇ ਖਜ਼ਾਨੇ (ਪ੍ਰਭੂ) ਨੂੰ ਮਿਲਾਂਗੀ?। ਜਿਸ (ਪ੍ਰੇਮਣ) ਨੇ ਮੇਰੇ ਪਿਆਰੇ ਹਰੀ ਨੂੰ (ਆਪਣੇ ਉਤੇ) ਪ੍ਰਸੰਨ ਕਰ ਲਿਆ ਹੈ, ਮੈਂ ਉਸ ਅਗੇ ਆਪਣਾ ਮਨ ਭੇਟਾ ਕਰਦੀ ਹਾਂ। ਨਾਨਕ ਦਾਸ ਕਹਿੰਦਾ ਹੈ ਕਿ ਹੇ ਗੁਰਮੁਖਿ ਸੋਹਾਗਣ! ਮੇਰੀ ਬੇਨਤੀ ਸੁਣ, ਮੈਨੂੰ ਦਸ, ਮੈਨੂੰ ਵਿਖਾ, (ਮੈਂ ਵੇਖਾਂ ਕਿ ਉਹ ਮੇਰਾ) ਪਿਆਰਾ (ਪ੍ਰੀਤਮ) ਕਿਹੋ ਜਿਹਾ ਹੈ? ।੨।

**ਯਾਰ ਵੇ, ਪਿਰੁ ਆਪਣ ਭਾਣਾ, ਕਿਛੁ ਨੀਸੀ ਛੰਦਾ ॥ ਯਾਰ ਵੇ ਤੈ ਰਾਵਿਆ ਲਾਲਨੁ, ਮੂ ਦਸਿ ਦਸੰਦਾ। ਲਾਲਨੁ ਤੈ ਪਾਇਆ ਆਪੁ ਗਵਾਇਆ, ਜੈ ਧਨ ਭਾਗ ਮਥਾਣੇ ॥ ਬਾਂਹ ਪਕੜਿ ਠਾਕੁਰਿ ਹਉ ਘਿਧੀ, ਗੁਣ ਅਵਗਣ ਨ ਪਛਾਣੇ ॥ ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ, ਤਿਸੁ ਹਭੋ ਕਿਛੁ ਸੁਹੰਦਾ ॥ ਜਨ ਨਾਨਕ ਧੰਨਿ ਸੁਹਾਗਣਿ ਸਾਈ, ਜਿਸੁ ਸੰਗਿ ਭਤਾਰੁ ਵਸੰਦਾ ॥੩॥ ਯਾਰ ਵੇ ਨਿਤ ਸੁਖ ਸੁਖੇਦੀ, ਸਾ ਮੈ ਪਾਈ ॥ ਵਰੁ ਲੋੜੀਦਾ ਆਇਆ, ਵਜੀ ਵਾਧਾਈ ॥ ਮਹਾ ਮੰਗਲੁ ਰਹਸੁ ਥੀਆ, ਪਿਰੁ ਦਇਆਲੁ ਸਦਾ ਨਵ ਰੰਗੀਆ ॥ ਵਡਭਾਗਿ ਪਾਇਆ ਗੁਰ ਮਿਲਾਇਆ, ਸਾਧ ਕੈ ਸਤ ਸੰਗੀਆ ॥ ਆਸਾ ਮਨਸਾ ਸਗਲ ਪੂਰੀ, ਪ੍ਰਿਅ ਅੰਕਿ ਅੰਕੁ ਮਿਲਾਈ ॥ ਬਿਨਵੰਤਿ ਨਾਨਕੁ ਸੁਖ ਸੁਖੇਦੀ, ਸਾ ਮੈ ਗੁਰ ਮਿਲਿ ਪਾਈ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਸੁਖੇਂਦੀ, ਲੋੜੀਂਦਾ।

**ਫੁਟਕਲ** : ਕਈ ਪਾਠੀ ਸਿੰਘ 'ਤੈ' ਪਦ ਦਾ ਉਚਾਰਨ 'ਤੈਂ' ਬਿੰਦੀ ਸਹਿਤ ਕਰਦੇ ਹਨ ਪਰ ਹਰ ਥਾਂ ਤੇ ਇਉਂ ਨਹੀਂ ਕਰਨਾ, ਪ੍ਰਕਰਣ ਨੂੰ ਮੁਖ ਰਖਣਾ ਹੈ। 'ਤੈਂ' ਤੇ ਤੈ' ਵਿੱਚ ਅਰਥ ਭੇਦ ਚੇਤੇ ਰਖੋ- ਤੈਂ - ਤੂੰ। ਤੈ-ਉਸ ਨੇ। 'ਨੀਸੀ' ਨੂੰ 'ਨੀ ਸੀ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ** : ਆਪਨਾ ਭਾਣਾ-ਆਪਣੀ ਮਰਜ਼ੀ ਵਾਲਾ। ਨੀਸੀ-ਨਹੀਂ ਹੈ। ਛੰਦਾ-ਮੁਥਾਜੀ। ਤੈ- ਤੂੰ। ਰਾਵਿਆ-ਭੋਗਿਆ, ਅਨੰਦ ਮਾਣਿਆ। ਮੂ-ਮੈਨੂੰ। ਦਸੰਦਾ-ਮੈਂ ਪੁਛਦਾ ਹਾਂ। ਤੈ-ਉਸ ਨੇ। ਆਪੁ- ਹੰਕਾਰ। ਜੈ ਧਨ-ਜਿਸ ਇਸਤ੍ਰੀ ਦੇ। ਭਾਗ ਮਥਾਣੇ-ਮੱਥੇ ਦੇ ਚੰਗੇ ਭਾਗ। ਘਿਧੀ-ਲੈ ਲਈ। ਨਾ ਪਛਾਣੇ-ਨਹੀਂ ਵੀਚਾਰੇ (ਭਾਵ ਅਖੋਂ ਓਹਲੇ ਕਰ ਦਿਤੇ)। ਤੈ-ਤੂੰ। ਰੰਗੁ ਲਾਲ-ਭਾਵ ਸੁਹਣਾ ਰੰਗ। ਸੁਹੰਦਾ-ਸੋਹਣਾ। ਧੰਨਿ-ਧੰਨਤਾ ਯੋਗ। ਸਾਈ-ਓਹ। ਭਤਾਰੀ-ਪਤੀ।੩। ਸੁਖ-ਸੁਖਣਾ, ਮੰਨਤਾਂ। ਸੁਖੇਦੀ- ਸੁਖਦੀ (ਮੰਨਦੀ) ਹੁੰਦੀ ਸਾਂ। ਪਾਈ-ਪਾ ਲਈ। ਵਰੁ ਲੋੜੀਂਦਾ-ਚਾਹਿਆ ਹੋਇਆ ਪਤੀ। ਵਜੀ ਵਾਧਾਈ-ਵਧਾਈ ਮਿਲੀ ਹੈ। ਮਹਾ ਮੰਗਲ-ਬਹੁਤ ਖੁਸ਼ੀ। ਰਹੱਸ-ਅਨੰਦ। ਥੀਆ-ਹੋਇਆ। ਸਦ ਨਵ ਰੰਗੀਆ-ਸਦਾ ਨਵੇਂ ਰੰਗ (ਜੋਬਨ) ਵਾਲਾ ਹੈ। ਸਾਧ ਕੈ ਸਤਿਸੰਗੀਆ-ਸਾਧੂ ਦੇ ਸਤਸੰਗੀ ਹੋਣ ਕਰਕੇ। ਆਸਾ ਮਨਸਾ-ਉਮੈਦ, ਖਾਹਿਸ਼। ਪ੍ਰਿਅ-ਪਿਆਰੇ ਪਤੀ ਨੇ। ਅੰਕਿ-ਅੰਗ ਨਾਲ।

**ਅਰਥ** : ਹੇ ਸਤਿਸੰਗੀ ਮਿਤਰ! ਪ੍ਰਭੂ ਆਪਣੀ ਮਰਜ਼ੀ ਕਰਦਾ ਹੈ (ਉਸ ਨੂੰ) ਕਿਸੇ ਦੀ ਮੁਥਾਜੀ ਨਹੀਂ ਹੈ। ਹੇ ਮਿਤਰ ! ਤੂੰ ਪਿਆਰੇ ਦਾ ਅਨੰਦ ਮਾਣਿਆ ਹੈ ਮੈਨੂੰ ਦਸ, ਮੈਂ ਪੁਛਦਾ ਹਾਂ। (ਉਤਰ) ਪਿਆਰੇ ਹਰੀ ਨੂੰ ਉਸ (ਜੀਵ-ਇਸਤ੍ਰੀ ਨੇ) ਪਾਇਆ ਹੈ (ਜਿਸ ਨੇ ਆਪਣਾ) ਹੰਕਾਰ ਦੂਰ ਕੀਤਾ ਹੈ, ਜਿਸ ਇਸਤ੍ਰੀ ਦੇ ਮਥੇ ਉਤੇ ਚੰਗੇ ਭਾਗ ਸਨ। (ਉਹ ਕਹਿੰਦੀ ਹੈ) ਠਾਕੁਰ ਨੇ ਮੇਰੀ ਬਾਂਹ ਪਕੜ ਲਈ ਮੈਨੂੰ (ਆਪਣੀ ਗੋਦ ਵਿਚ) ਲੈ ਲਿਆ, ਮੇਰੇ ਗੁਣ ਤੇ ਅਵਗੁਣ (ਬਿਲਕੁਲ) ਨਹੀਂ ਵੀਚਾਰੇ (ਭਾਵ ਅਖੋਂ ਓਹਲੇ ਕਰ ਦਿਤੇ)। ਹੇ ਪ੍ਰਭੂ ! ਜਿਸ ਇਸਤ੍ਰੀ ਨੂੰ) ਤੂੰ ਗੁਣਾ ਦਾ ਹਾਰ ਪਾਇਆ ਹੈ ਅਤੇ ਸੋਹਣਾ ਰੰਗ ਬਖਸ਼ਿਆ ਹੈ, ਉਸ ਨੂੰ ਸਭ ਕੁਝ (ਪਹਿਨਿਆ ਹੋਇਆ ਭਾਵ ਹਾਰ-ਸ਼ਿੰਗਾਰ) ਸੋਹਣਾ ਲਗਦਾ ਹੈ। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਕਿ ਓਹ ਸੋਹਾਗਣ ਧੰਨਤਾ ਯੋਗ ਹੈ ਜਿਸ ਦੇ ਨਾਲ ਪਤੀ (ਹਰੀ) ਵਸਦਾ ਹੈ।੩।

ਹੇ ਸਤਿਸੰਗੀ ਮਿਤਰ! ਜਿਸ ਖ਼ਾਤਰ ਮੈਂ ਨਿਤ ਸੁਖਣਾ ਸੁਖਦੀ ਸਾਂ, ਉਹ (ਵਸਤੂ) ਮੈਂ ਪਾ ਲਈ ਹੈ। (ਮੇਰਾ) ਚਾਹਿਆ ਹੋਇਆ ਪਤੀ ਮੈਨੂੰ ਮਿਲ ਗਿਆ ਹੈ (ਅਤੇ ਮੇਰੇ ਮਨ ਵਿਚ) ਵਧਾਈ ਵਜੀ (ਭਾਵ ਪ੍ਰਗਟ ਹੋਈ) ਹੈ। ਵਡਾ (ਮੰਗਲ) ਉਤਸ਼ਾਹ ਤੇ ਅਨੰਦ ਹੋਇਆ ਹੈ ਕਿਉਂਕਿ ਪਤੀ ਦਇਆਲੂ ਸਦਾ ਨਵੇਂ ਜੋਬਨ ਵਾਲਾ ਹੈ। ਵਡੇ ਭਾਗਾਂ ਨਾਲ ਸਾਧੂ (ਗੁਰੂ ਦੇ) ਸਤਸੰਗੀਆਂ ਰਾਹੀਂ (ਮੈਨੂੰ ਗੁਰੂ ਨੇ ਪਤੀ ਪਰਮੇਸ਼ਰ) ਮਿਲਾਇਆ ਹੈ। ਮੇਰੀਆਂ ਉਮੈਦਾਂ ਤੇ ਖਾਹਸ਼ਾਂ ਸਭ ਪੂਰੀਆਂ ਹੋ ਗਈਆਂ ਹਨ ਪਤੀ ਨੇ ਪੂਰੀ ਤਰ੍ਹਾਂ ਆਪਣੇ ਗਲ ਨਾਲ ਲਾ ਕੇ (ਮੈਨੂੰ) ਮਿਲਾਇਆ ਹੈ। ਨਾਨਕ (ਜੀਵ ਇਸਤ੍ਰੀ ਦੇ ਰੂਪ ਵਿਚ) ਬੇਨਤੀ ਕਰਦਾ ਹੈ ਕਿ ਮੈਂ (ਨਿਤ) ਸੁਖਣਾ ਸੁਖਦੀ ਸਾਂ (ਹੁਣ ਮੈਂ) ਉਹ (ਸੁਖਣਾ) ਗੁਰੂ ਦੇ ਮਿਲਣ ਨਾਲ ਪਾ ਲਈ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਸਲੋਕ ਵਿਚ ਦਰਸ਼ਨ ਦੀ ਚਾਹਵਾਨ ਜੀਵ ਇਸਤ੍ਰੀ ਵਲੋਂ ਪਤੀ ਪਰਮੇਸ਼ਰ ਦੇ ਚਰਨਾਂ ਵਿਚ ਪ੍ਰੇਮ-ਭਰੀ ਬੇਨਤੀ ਹੈ। ਛੰਤ ਵਿਚ ਵਿਸਥਾਰ ਨਾਲ ਵਿਛੋੜੇ ਤੇ ਮਿਲਾਪ ਵਾਲੀ ਅਵਸਥਾ ਨੂੰ ਨਿਰੂਪਣ ਕੀਤਾ ਗਿਆ ਹੈ। ਜਿਹੜੀਆਂ ਸਖੀਆਂ ਪਿਆਰੇ ਪਤੀ ਦਾ ਅਨੰਦ ਮਾਣ ਰਹੀਆਂ ਹਨ, ਉਹਨਾਂ ਵਲ ਵੇਖ ਕੇ ਜੀਵ ਇਸਤ੍ਰੀ ਦੇ ਮਨ ਵਿਚ ਦਰਸ਼ਨ ਲਈ ਚਾਉ ਉਠਣਾ ਸੁਭਾਵਿਕ ਹੈ। ਇਸ ਲਈ ਸਖੀਆਂ ਸਹੇਲੀਆਂ ਅਗੇ ਤਰਲੇ ਕਢੇ ਗਏ ਹਨ। ਪਤੀ ਦੀ ਆਪਣੀ ਮਰਜ਼ੀ ਨਾਲ ਮਿਲਾਪ ਹੋਣਾ ਹੈ। ਹਾਂ, ਜੀਵ-ਇਸਤ੍ਰੀ ਦੀ ਨਿਰਮਾਣਤਾ ਦਾ ਫਲ ਇਹ ਨਿਕਲਿਆ ਕਿ ਜੀਵ ਇਸਤ੍ਰੀ ਜੋ ਸੁਖਣਾ ਸੁਖਦੀ ਰਹੀ ਉਹ ਉਸਦੀ ਪੂਰੀ ਹੋ ਗਈ ਭਾਵ ਪਤੀ ਦਾ ਮਿਲਾਪ ਹੋ ਗਿਆ ਅਤੇ ਵਧਾਈਆਂ ਵਜਣ ਲਗ ਪਈਆਂ।

ਸਿਧਾਂਤ ਇਹ ਹੈ ਕਿ ਜੀਵ-ਇਸਤ੍ਰੀ ਹੌਸਲਾ ਨਾ ਛਡੇ। ਦਰਸ਼ਨ ਦੀ ਸਚੀ ਤੜਪ ਤੇ ਸਿੱਕ ਇਕ ਨਾ ਇਕ ਦਿਨ ਪਤੀ-ਪਰਮੇਸ਼ਰ ਦਾ ਮੇਲ-ਮਿਲਾਪ ਕਰਾ ਹੀ ਦਿੰਦੀ ਹੈ।

## ਜੈਤਸਰੀ ਮਹਲਾ ੫ ਘਰੁ ੨ ਛੰਤ ॥

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਊਚਾ ਅਗਮ ਅਪਾਰ ਪ੍ਰਭੁ, ਕਥਨੁ ਨ ਜਾਇ ਅਕਥੁ ॥ ਨਾਨਕ, ਪ੍ਰਭ ਸਰਣਾਗਤੀ, ਰਾਖਨ ਕਉ ਸਮਰਥੁ ॥ ੧ ॥ ਛੰਤੁ ॥ ਜਿਉ ਜਾਨਹੁ ਤਿਉ ਰਾਖੁ, ਹਰਿ ਪ੍ਰਭ ਤੇਰਿਆ ॥ ਕੇਤੇ ਗਨਉ ਅਸੰਖ, ਅਵਗਣ ਮੇਰਿਆ ॥ ਅਸੰਖ ਅਵਗਣ ਖਤੇ ਫੇਰੇ, ਨਿਤਪ੍ਰਤਿ ਸਦ ਭੂਲੀਐ ॥ ਮੋਹ ਮਗਨ ਬਿਕਰਾਲ ਮਾਇਆ, ਤਉ ਪ੍ਰਸਾਦੀ ਘੂਲੀਐ ॥ ਲੂਕ ਕਰਤ ਬਿਕਾਰ ਬਿਖੜੇ, ਪ੍ਰਭ ਨੇਰਹੂ ਤੇ ਨੇਰਿਆ ॥ ਬਿਨਵੰਤਿ ਨਾਨਕ, ਦਇਆ ਧਾਰਹੁ, ਕਾਢਿ ਭਵਜਲ ਫੇਰਿਆ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਜਾਨਹੁੰ, ਤਿਉਂ, ਗਨਉਂ, ਤੂੰ।

**ਪਦ ਅਰਥ** : ਅਗਮ-ਅਪਹੁੰਚ। ਅਪਾਰ-ਬੇਅੰਤ। ਸਰਣਾਗਤੀ-ਸ਼ਰਨ ਆਇਆ ਹਾਂ। ਸਮਰਥੁ-ਸ਼ਕਤੀਵਾਨ। ਗਨਉ-ਮੈ ਗਿਣਾ। ਅਸੰਖ-ਅਵਗਣ-ਅਨਗਿਣਤ ਪਾਪ। ਖ਼ਤੇ-ਕਸੂਰ, ਭੁੱਲਾਂ। ਫੇਰੇ-ਗੇੜੇ। ਨਿਤਪ੍ਰਤਿ-ਹਰ ਰੋਜ਼, ਸਦਾ ਹੀ। ਬਿਕਰਾਲ-ਭਿਆਨਕ, ਡਰਾਉਣੀ। ਤਉ ਪ੍ਰਸਾਦੀ-ਤੇਰੀ ਕਿਰਪਾ ਨਾਲ। ਘੂਲੀਐ-ਬਚ ਸਕੀਦਾ ਹੈ। ਲੂਕ ਕਰਤ-ਗੁਪਤ, ਛੁਪ ਕੇ ਕਰਦੇ ਹਾਂ। ਬਿਖੜੇ-ਔਖੇ। ਨੇਰ ਹੂ ਨੇਰਿਆ-ਨੇੜੇ ਤੋਂ ਨੇੜੇ ਹੈ। ਧਾਰੋ-ਕਰੋ। ਭਵਜਲ ਫੇਰਿਆ-ਸੰਸਾਰ ਦੇ ਫੇਰਿਆਂ (ਚਕਰਾਂ) ਚੋਂ।੧।

**ਅਰਥ - ਸਲੋਕ** : (ਹੇ ਭਾਈ ! ਉਹ) ਪ੍ਰਭੂ ਊਚਾ, ਅਪਹੁੰਚ ਤੇ ਬੇਅੰਤ ਹੈ ਬਿਆਨ ਨਹੀਂ ਕੀਤਾ ਜਾ ਸਕਦਾ (ਕਿਉਂਕਿ ਉਹ) ਅਕੱਥ ਹੈ। ਨਾਨਕ ਉਸ ਪ੍ਰਭੂ ਦੀ ਸ਼ਰਣ ਪਿਆ ਹੈ ਜੋ ਰਖਣ ਨੂੰ ਸਮਰਥ (ਸ਼ਕਤੀਵਾਨ) ਹੈ।੧।

**ਛੰਤੁ** : ਹੇ ਹਰੀ ਪ੍ਰਭੂ ! ਜਿਵੇਂ ਜਾਣਦੇ ਹੋ ਤਿਵੇਂ (ਸਾਨੂੰ) ਰਖ ਲਵੋ ਅਸੀਂ ਤੇਰੇ ਦਾਸ ਹਾਂ । (ਮੈਂ ਆਪਣੇ) ਕਿਤਨੇ (ਅਉਗਣ) ਗਿਣਾ, ਮੇਰੇ ਅਨਗਿਣਤ ਔਗੁਣ ਹਨ । ਅਨਗਿਣਤ ਉਕਾਈਆਂ ਹਨ, (ਜਿਸ ਕਰਕੇ) ਹਰ ਰੋਜ਼ ਸਦਾ ਹੀ ਭੁਲੇ ਫਿਰਦੇ ਹਾਂ । ਡਰੌਣੀ ਮਾਇਆ ਦੇ ਮੋਹ ਵਿਚ ਮਸਤ (ਹੋ ਰਹੇ ਹਾਂ), ਤੇਰੀ ਕਿਰਪਾ ਨਾਲ ਛੁਟਕਾਰਾ ਹੋ ਸਕਦਾ ਹੈ । ਹੇ ਪ੍ਰਭੂ ! (ਅਸੀਂ ਆਪਣੇ ਵਲੋਂ) ਲੁਕ ਛਿਪ ਕੇ (ਭਾਵ ਪੜਦੇ ਵਿਚ) ਔਖ (ਦੁਖ) ਦੇਣ ਵਾਲੇ ਵਿਕਾਰ ਕਰਦੇ ਹਾਂ (ਪਰ ਤੂੰ) ਨੇੜੇ ਤੋਂ ਨੇੜੇ ਹੈਂ (ਸਭ ਕੁਝ ਵੇਖਦਾ ਹੈਂ) । (ਇਸ ਲਈ) ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ ! ਸਾਡੇ ਤੇ) ਮਿਹਰ ਕਰੋ, (ਅਸਾਂ ਪਾਪੀ ਜੀਵਾਂ ਨੂੰ) ਸੰਸਾਰ ਦੇ ਗੇੜਿਆਂ (ਫੇਰਿਆਂ) ਵਿਚੋਂ ਕਢ ਲਵੋ ।੧।

**ਸਲੋਕੁ ॥ ਨਿਰਤਿ ਨ ਪਵੈ ਅਸੰਖ ਗੁਣ, ਊਚਾ ਪ੍ਰਭ ਕਾ ਨਾਉ ॥ ਨਾਨਕ ਕੀ ਬੇਨੰਤੀਆ, ਮਿਲੈ ਨਿਥਾਵੇ ਥਾਉ ॥੨॥ਛੰਤ॥ ਦੂਸਰ ਨਾਹੀ ਠਾਉ, ਕਾ ਪਹਿ ਜਾਈਐ ॥ ਆਠ ਪਹਰ ਕਰ ਜੋੜਿ, ਸੋ ਪ੍ਰਭੁ ਧਿਆਈਐ ॥ ਧਿਆਇ ਸੋ ਪ੍ਰਭੁ ਸਦਾ ਅਪੁਨਾ, ਮਨਹਿ ਚਿੰਦਿਆ ਪਾਈਐ ॥ ਤਜਿ ਮਾਨ ਮੋਹਿ ਵਿਕਾਰੁ ਦੂਜਾ, ਏਕ ਸਿਉ ਲਿਵ ਲਾਈਐ ॥ ਅਰਪਿ ਮਨੁ ਤਨੁ ਪ੍ਰਭੂ ਆਗੈ, ਆਪੁ ਸਗਲ ਮਿਟਾਈਐ ॥ ਬਿਨਵੰਤਿ ਨਾਨਕ, ਧਾਰਿ ਕਿਰਪਾ, ਸਾਚਿ ਨਾਮਿ ਸਮਾਈਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਨਿਥਾਵੇਂ, ਥਾਉਂ, ਨਹੀਂ, ਠਾਉਂ, ਮਨਹਿੰ, ਪਾਵਹਿੰ, ਸਿਉਂ ।

**ਪਦ ਅਰਥ** : ਨਿਰਤਿ-ਨਿਰਣਾ, ਪਰਖ । ਬੇਨੰਤੀਆ-ਬੇਨਤੀ ਹੈ । ਨਿਥਾਵੇ-ਬੇ-ਟਿਕਾਣੇ ਨੂੰ । ਦੂਸਰ-ਦੂਜੀ । ਠਾਉ-ਥਾਂ । ਕਾ ਪਹਿ-ਕਿਸ ਪਾਸ । ਤਜਿ-ਛਡ ਕੇ । ਵਿਕਾਰੁ ਦੂਜਾ-ਦ੍ਵੈਤ ਭਾਵ ਦਾ ਵਿਕਾਰ । ਅਰਪਿ-ਭੇਟਾ ਕਰਕੇ । ਆਪੁ-ਹੰਕਾਰ ।

**ਅਰਥ** : (ਹੇ ਭਾਈ !) ਪ੍ਰਭੂ ਦਾ ਨਾਮ ਉੱਚਾ (ਵੱਡਾ ਹੈ, ਉਸ ਦੇ) ਅਨਗਿਣਤ ਗੁਣਾਂ ਦਾ ਨਿਰਣਾ ਨਹੀਂ ਹੋ ਸਕਦਾ । ਨਾਨਕ ਦੀ ! (ਪ੍ਰਭੂ ਅਗੇ ਇਹ) ਬੇਨਤੀ ਹੈ ਕਿ ਮੈਂ ਬੇ-ਟਿਕਾਣੇ ਨੂੰ ਟਿਕਾਣਾ (ਆਸਰਾ) ਮਿਲੇ ।੨।

**ਛੰਤੁ** : (ਹੇ ਭਾਈ ! ਪ੍ਰਭੂ ਬਿਨਾ) ਕੋਈ ਦੂਜੀ ਜਗ੍ਹਾ ਨਹੀਂ ਹੈ (ਆਪਣਾ ਦੁਖ ਦਸਣ ਲਈ) ਕਿਸ ਪਾਸ ਜਾਈਏ ? ਅਠੇ ਪਹਿਰ (ਦਿਨ ਰਾਤ ਹਮੇਸ਼ਾਂ) ਹਥ ਜੋੜ ਕੇ ਉਸ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ । ਆਪਣੇ ਉਸ ਪ੍ਰਭੂ ਨੂੰ ਸਦਾ ਧਿਆਉਣਾ ਚਾਹੀਦਾ ਹੈ (ਜਿਸ ਦੇ ਫਲ ਸਰੂਪ) ਮਨ ਵਿਚ ਚਿਤਵਿਆ ਹੋਇਆ (ਪਦਾਰਥ) ਪਾ ਲਈਦਾ ਹੈ । ਮਾਨ, ਮੋਹ, ਦਵੈਤ ਭਾਵ ਅਤੇ ਵਿਕਾਰ ਛਡ ਕੇ ਇਕ ਹਰੀ ਨਾਲ ਚਿਤ ਜੋੜਨਾ ਚਾਹੀਦਾ ਹੈ । (ਆਪਣਾ) ਮਨ ਤੇ ਸ਼ਰੀਰ ਪ੍ਰਭੂ ਅਗੇ ਭੇਟਾ ਕਰਕੇ ਸਾਰਾ ਹੰਕਾਰ ਮਿਟਾ ਦੇਣਾ ਚਾਹੀਦਾ ਹੈ । ਮੈਂ ਨਾਨਕ ਬੇਨਤੀ ਕਰਦਾ ਹਾਂ, ਹੇ ਪ੍ਰਭੂ ! ਆਪਣੀ ਕਿਰਪਾ ਕਰ (ਤਾਂ ਹੀ) ਨਾਮ ਰਾਹੀਂ ਸਚ ਵਿਚ ਸਮਾ ਸਕੀਦਾ ਹੈ ।੨।

**ਸਲੋਕੁ ॥ ਰੇ ਮਨ ਤਾ ਕਉ ਧਿਆਈਐ, ਸਭ ਬਿਧਿ ਜਾ ਕੈ ਹਾਥਿ ॥ ਰਾਮ ਨਾਮ ਧਨੁ ਸੰਚੀਐ, ਨਾਨਕ ਨਿਬਹੈ ਸਾਥਿ ॥੩॥ਛੰਤੁ॥ ਸਾਥੀਅੜਾ ਪ੍ਰਭੁ ਏਕੁ, ਦੂਸਰ ਨਾਹਿ ਕੋਇ ॥ ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥ ਜਲਿ ਥਲਿ ਮਹੀਅਲਿ ਪੂਰਿ ਰਹਿਆ, ਸਰਬ ਦਾਤਾ ਪ੍ਰਭੁ ਧਨੀ ॥ ਗੋਪਾਲ ਗੋਬਿੰਦ ਅੰਤੁ ਨਾਹੀ, ਬੇਅੰਤ ਗੁਣ ਤਾ ਕੇ ਕਿਆ ਗਨੀ ॥ ਭਜੁ ਸਰਣਿ ਸੁਆਮੀ ਸੁਖਹਗਾਮੀ, ਤਿਸੁ ਬਿਨਾ ਅਨ ਨਾਹਿ ਕੋਇ ॥ ਬਿਨਵੰਤਿ ਨਾਨਕ, ਦਇਆ ਧਾਰਹੁ, ਤਿਸੁ ਪਰਾਪਤਿ ਨਾਮੁ ਹੋਇ ॥੩॥**

**ਪਦ ਅਰਥ** : ਸਭ ਬਿਧਿ-ਸਭ ਪ੍ਰਕਾਰ ਦੀ ਬਿਧੀ, ਜੁਗਤੀ । ਹਾਥਿ-ਹਥ (ਵੱਸ) ਵਿਚ । ਸੰਚੀਐ-ਇਕੱਠਾ ਕਰਨਾ ਚਾਹੀਦਾ ਹੈ । ਨਿਬਹੈ-ਸਾਥਿ ਜੋ ਨਾਲ ਨਿਭਦਾ ਹੈ ।ਛੰਤੁ। ਸਾਥੀਅੜਾ-ਸਾਥੀ, ਮਿਤਰ । ਥਾਨ ਥਨੰਤਰਿ-ਥਾਵਾਂ ਅਤੇ ਥਾਵਾਂ ਦੇ ਅੰਦਰ । ਜਲਿ ਥਲਿ-ਪਾਣੀ ਤੇ ਧਰਤੀ ਵਿਚ । ਪੂਰ-ਭਰਪੂਰ । ਮਹੀਅਲਿ-ਧਰਤੀ ਦੇ ਅਸਮਾਨ ਦੇ ਵਿਚਕਾਰ, ਪੁਲਾੜ ਵਿਚ । ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ । ਧਨੀ-ਮਾਲਕ । ਗਨੀ-ਗਿਣਾਂ । ਸੁਖਹ ਗਾਮੀ-ਸੁਖ ਪਹੁੰਚਾਣ ਵਾਲਾ । ਆਨ-ਹੋਰ ।

**ਅਰਥ ਸਲੋਕ** : ਹੇ ਮਨ ! ਉਸ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ ਜਿਸ ਦੇ ਵਸ ਵਿਚ ਸਭ ਜੁਗਤਾਂ ਹਨ । ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਰਾਮ ਨਾਮ ਦਾ ਧਨ ਇਕੱਠਾ ਕਰਨਾ ਚਾਹੀਦਾ ਹੈ (ਜੋ ਜੀਵ ਆਤਮਾ ਦੇ) ਨਾਲ ਨਿਭਦਾ ਹੈ ।

**ਛੰਤੁ** : (ਹੇ ਭਾਈ !) ਇਕ ਪ੍ਰਭੂ ਸੱਚਾ ਸਾਥੀ ਹੈ (ਉਸ ਤੋਂ ਬਿਨਾ ਹੋਰ) ਕੋਈ (ਦੂਜਾ ਮਦਦਗਾਰ ਨਹੀਂ ਹੈ) । (ਉਹ ਹਰੀ) ਆਪ ਹੀ ਸਭ ਥਾਵਾਂ ਅਤੇ ਥਾਵਾਂ ਦੇ ਅੰਦਰ ਹੈ, ਪਾਣੀ ਅਤੇ ਧਰਤੀ ਖ਼ੁਸ਼ਕੀ ਵਿਚ ਭਰਪੂਰ ਹੈ । ਪਾਣੀ ਵਿਚ ਧਰਤੀ ਵਿਚ ਪੁਲਾੜ ਵਿਚ ਉਹ ਸਭ ਦਾ ਦਾਤਾ ਮਾਲਕ ਪ੍ਰਭੂ ਵਿਆਪਕ ਹੋ ਰਿਹਾ ਹੈ । ਉਸ ਪ੍ਰਿਥਵੀ ਦੇ ਮਾਲਕ ਤੇ ਪਾਲਕ ਦਾ ਅੰਤ ਕੋਈ ਨਹੀਂ ਪਾ ਸਕਦਾ ਉਸ ਦੇ ਬੇਅੰਤ ਗੁਣਾਂ ਦੀ ਕੀ ਗਿਣਤੀ ਕਰੀਏ ? (ਭਾਵ ਗਿਣਤੀ ਤੋਂ ਬਾਹਰ ਹਨ) । (ਹੇ ਭਾਈ !) ਸੁਖ ਪਹੁੰਚਾਣ ਵਾਲੇ ਮਾਲਕ ਹਰੀ ਦੀ ਸ਼ਰਨ ਵਿਚ ਭਜ ਜਾ, ਉਸ ਤੋਂ ਬਿਨਾ ਹੋਰ ਦੂਜਾ ਕੋਈ (ਸੁਖ ਦੇਣ) ਵਾਲਾ ਨਹੀਂ ਹੈ । ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! ਜਿਸ ਉਤੇ ਤੁਸੀਂ ਆਪਣੀ ਮੇਹਰ ਕਰਦੇ ਹੋ, ਉਸ ਨੂੰ ਹੀ (ਤੁਹਾਡਾ ਨਾਮ) ਪ੍ਰਾਪਤ ਹੁੰਦਾ ਹੈ ।੩।

**ਸਲੋਕੁ ॥ ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥ ਨਾਨਕ, ਨਾਮੁ ਧਿਆਇ, ਸੁਖ ਸਬਾਇਆ ॥ ੪ ॥ ਛੰਤੁ ॥ ਅਬ ਮਨੁ ਛੂਟਿ ਗਇਆ, ਸਾਧੂ ਸੰਗਿ ਮਿਲੇ ॥ ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥ ਹਰਿ ਨਾਮੁ ਸਿਮਰਤ ਮਿਟੇ ਕਿਲਬਿਖ, ਬੁਝੀ ਤਪਤਿ ਅਘਾਨਿਆ ॥ ਗਹਿ ਭੁਜਾ ਲੀਨੇ ਦਇਆ ਕੀਨੇ, ਆਪਨੇ ਕਰਿ ਮਾਨਿਆ ॥ ਲੈ ਅੰਕਿ ਲਾਏ ਹਰਿ ਮਿਲਾਏ, ਜਨਮ ਮਰਣਾ ਦੁਖ ਜਲੇ ॥ ਬਿਨਵੰਤਿ ਨਾਨਕ, ਦਇਆ ਧਾਰੀ, ਮੇਲਿ ਲੀਨੇ ਇਕ ਪਲੇ ॥੪॥੨॥**

**ਪਦ ਅਰਥ** : ਚਿਤਿ-ਚਿੱਤ ਵਿਚ । ਜਿ-ਜਿਹੜਾ (ਜੋ ਕੁਝ) । ਸਬਾਇਆ-ਸਾਰਾ ।ਛੰਤ। ਛੂਟਿ ਗਇਆ-ਅਜ਼ਾਦ, ਮੁਕਤ ਹੋ ਗਿਆ । ਗੁਰਮੁਖਿ-ਗੁਰੂ ਦੁਆਰਾ । ਜੋਤੀ-(ਪ੍ਰਭੂ ਦੀ) ਜੋਤਿ ਵਿਚ । ਜੋਤਿ (ਜੀਵ ਦੀ) ਜੋਤੀ । ਕਿਲਬਿਖ-ਪਾਪ । ਤਪਤਿ-ਤ੍ਰਿਸ਼ਨਾ ਦੀ ਅੱਗ । ਅਘਾਇਆ-ਰੱਜ ਗਏ । ਗਹਿ-ਫੜ ਕੇ । ਭੁਜਾ-ਬਾਂਹ । ਕਰਿ-ਕਰਕੇ, ਬਣ ਕੇ । ਮਾਨਿਆ-ਮੰਨਿਆ । ਅੰਕਿ-ਅੰਗ ਨਾਲ । ਜਲੇ-ਸੜ ਗਏ । ਇਕ ਪਲੇ-ਇਕ ਪਲ ਵਿਚ ਭਾਵ ਤੁਰੰਤ ਹੀ ।

**ਅਰਥ ਸਲੋਕੁ** : (ਹੇ ਭਾਈ !) ਜੋ ਕੁਝ ਮੈਂ ਆਪਣੇ ਚਿਤ ਵਿਚ ਚਿਤਵਿਆ (ਖ਼ਿਆਲ ਕੀਤਾ) ਉਹ ਮੈਂ ਪਾ ਲਿਆ ਹੈ। ਮੈਂ ਨਾਨਕ (ਆਖਦਾ ਹਾਂ ਕਿ) ਨਾਮ ਨੂੰ ਸਿਮਰ ਕੇ ਮੈਂ ਸਾਰੇ ਸੁਖ ਪਾ ਲਏ ਹਨ।੪।

**ਛੰਤੁ** : (ਹੇ ਭਾਈ !) ਸਾਧੂ ਦਾ ਸੰਗ ਮਿਲਣ ਕਰਕੇ ਹੁਣ ਮੇਰਾ ਮਨ (ਮਾਇਆ ਦੇ ਬੰਧਨਾਂ ਅਤੇ ਵਿਸ਼ੇ ਵਿਕਾਰਾਂ ਤੋਂ) ਛੁਟ ਗਿਆ (ਭਾਵ ਅਜ਼ਾਦ ਹੋ ਗਿਆ) । (ਮੈਂ ਜਦੋਂ) ਗੁਰੂ ਦੁਆਰਾ ਨਾਮ ਜਪਿਆ (ਤਾਂ ਅਸੀਂ ਜੀਵ ਪਰਮ) ਜੋਤੀ ਵਾਲੇ (ਪ੍ਰਭੂ ਦੀ) ਜੋਤਿ ਵਿਚ ਮਿਲ ਗਏ (ਭਾਵ ਅਭੇਦ ਹੋ ਗਏ)। ਹਰੀ ਦਾ ਨਾਮ ਸਿਮਰਦਿਆਂ ਸਾਰੇ ਪਾਪ ਮਿਟ ਗਏ। (ਤ੍ਰਿਸ਼ਨਾ ਦੀ) ਸੜਨ ਬੁਝ ਗਈ (ਨਾਮ ਵਿੱਚ) ਰਜ ਗਏ (ਭਾਵ ਸ਼ਾਂਤ ਹੋ ਗਏ)। (ਹਰੀ ਨੇ) ਦਇਆ ਕਰਕੇ ਬਾਹੋਂ ਫੜ ਲਿਆ ਅਤੇ ਆਪਣਾ ਕਰਕੇ ਮੰਨਿਆ (ਭਾਵ ਆਦਰ-ਮਾਣ ਦਿੱਤਾ)। ਜਦੋਂ ਹਰੀ ਨੇ (ਫੜ ਕੇ ਸਾਨੂੰ ਆਪਣੇ) ਅੰਗ ਨਾਲ ਲਾ ਲਿਆ ਤਾਂ ਜਨਮ ਮਰਣ ਦੇ ਸਾਰੇ ਦੁਖ ਸੜ ਗਏ। ਨਾਨਕ ਬੇਨਤੀ ਕਰਦਾ ਹੈ (ਕਿ ਵਾਹਿਗੁਰੂ ਨੇ) ਮਿਹਰ ਕੀਤੀ ਇਕ ਪਲ ਵਿੱਚ (ਭਾਵ ਤੁਰੰਤ ਹੀ ਸਾਨੂੰ ਆਪਣੇ ਨਾਲ) ਮਿਲਾ ਲਿਆ।੪।੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸਭ ਤੋਂ ਵੱਡਾ, ਸਭ ਤੋਂ ਉਚਾ, ਬੇਅੰਤ ਅਤੇ ਸਭ ਨੂੰ ਸ਼ਰਣ ਦੇਣ ਦੇ ਸਮਰਥ ਹੈ। ਉਹ ਸਾਰੀਆਂ ਬਿਧੀਆਂ ਦਾ ਮਾਲਕ ਸਭ ਦੇ ਹਿਰਦਿਆਂ ਦੀ ਹਾਲਤ ਜਾਣਨ ਵਾਲਾ ਸਰਬ ਵਿਆਪੀ ਅਤੇ ਸਾਰਿਆਂ ਦਾ ਪ੍ਰਤਿਪਾਲਕ ਹੈ। ਅਜੇਹੇ ਵਾਹਿਗੁਰੂ ਜੀ ਨੂੰ ਸਿਮਰ ਕੇ ਸਾਰੇ ਦੁਖ ਕਲੇਸ਼ ਕਟੇ ਜਾਂਦੇ ਹਨ ਅਤੇ ਸੱਚੇ ਸੁਖ ਪ੍ਰਾਪਤ ਹੋ ਜਾਂਦੇ ਹਨ ।

ਸਿਧਾਂਤ ਇਹ ਹੈ ਕਿ ਸਾਧੂ-ਗੁਰੂ ਦੀ ਸੰਗਤ ਕਰਕੇ ਮਨ ਬੰਧਨਾਂ ਤੋਂ ਛੁਟ ਜਾਂਦਾ ਹੈ। ਸਿਮਰਨ ਕਰਕੇ ਪਰਮੇਸ਼ਰ ਦੀ ਪਰਮ ਜੋਤਿ ਵਿਚ ਸਮਾਈ ਹੋ ਜਾਂਦੀ ਹੈ। ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਸਦਾ ਪ੍ਰਭੂ ਦੇ ਚਰਨਾਂ ਵਿਚ ਜੋਦੜੀ ਕਰਦਾ ਰਹੇ:-

**ਜਿਉ ਜਾਨਹੁ ਤਿਉ ਰਾਖੁ, ਹਰਿ ਪ੍ਰਭੂ ਤੇਰਿਆ ॥**
**ਕੇਤੇ ਗਨਉ ਅਸੰਖ ਅਵਗਣ ਮੇਰਿਆ ॥**

**ਜੈਤਸਰੀ ਛੰਤ ਮ: ੫ ॥ ਪਾਧਾਣੂ ਸੰਸਾਰੁ, ਗਾਰਬਿ ਅਟਿਆ ॥ ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥ ਲੋਭਿ ਮੋਹਿ ਅਭਿਮਾਨਿ ਬੂਡੇ, ਮਰਣੁ ਚੀਤਿ ਨ ਆਵਏ ॥ ਪੁਤ੍ਰ ਮਿਤ੍ਰ ਬਿਉਹਾਰ ਬਨਿਤਾ, ਏਹ ਕਰਤ ਬਿਹਾਵਏ ॥ ਪੁਜਿ ਦਿਵਸ**

**ਆਏ ਲਿਖੇ ਮਾਏ, ਦੂਖੁ ਧਰਮ ਦੂਤਹ ਡਿਠਿਆ ॥ ਕਿਰਤ ਕਰਮ ਨ ਮਿਟੈ ਨਾਨਕ, ਹਰਿਨਾਮ ਧਨੁ ਨਹੀ ਖਟਿਆ ॥੧॥ ਉਦਮ ਕਰਹਿ ਅਨੇਕ, ਹਰਿਨਾਮੁ ਨ ਗਾਵਹੀ ॥ ਭਰਮਹਿ ਜੋਨਿ ਅਸੰਖ, ਮਰਿ ਜਨਮਹਿ ਆਵਹੀ ॥ ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥ ਬੀਜੁ ਬੋਵਸਿ ਭੋਗ ਭੋਗਹਿ, ਕੀਆ ਅਪਣਾ ਪਾਵਏ ॥ ਰਤਨ ਜਨਮੁ ਹਾਰੰਤ ਜੂਐ, ਪ੍ਰਭੂ ਆਪਿ ਨ ਭਾਵਹੀ ॥ ਬਿਨਵੰਤਿ ਨਾਨਕ ਭਰਮਹਿ ਭ੍ਰਮਾਏ, ਖਿਨੁ ਏਕੁ ਟਿਕਣੁ ਨ ਪਾਵਹੀ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਗਾਵਹੀਂ, ਭਰਮਹਿਂ, ਜਨਮਹਿਂ, ਭੋਗਹਿਂ, ਪਾਵਏਂ, ਭਾਵਹੀਂ, ਪਾਵਹੀਂ।

**ਪਦ ਅਰਥ** : ਪਾਧਾਣੂ ਸੰਸਾਰੁ-ਸੰਸਾਰ ਪਾਂਧੀਆਂ, ਮੁਸਾਫਰਾਂ ਦੀ ਤਰ੍ਹਾਂ ਹੈ। ਗਾਰਬਿ ਅਟਿਆ-ਹੰਕਾਰ ਨਾਲ ਭਰਿਆ ਪਿਆ ਹੈ। ਰੰਗ ਰਟਿਆ-ਰੰਗ ਵਿਚ ਰਤੇ ਪਏ ਹਨ। ਬੂਡੇ-ਡੁੱਬੇ ਹੋਏ । ਮਰਣੁ-ਮੌਤ। ਚੇਤਿ-ਚੇਤੇ (ਯਾਦ) ਵਿਚ। ਬਿਉਹਾਰ-ਧੰਧੇ। ਬਨਿਤਾ-ਇਸਤਰੀ। ਬਿਹਾਵਏ-ਗੁਜ਼ਰ ਜਾਂਦੀ ਹੈ। ਪੁਜਿ-ਪੁਗੇ, ਮੁੱਕ ਗਏ। ਕਿਰਤ ਕਰਮ-ਕੀਤੇ ਕਰਮਾਂ ਦੀ ਪਈ ਹੋਈ ਲਕੀਰ।੧। ਕਰਹਿ-ਕਰਦੇ ਹਨ। ਅਨੇਕ-ਅਨਗਿਣਤ। ਨ ਗਾਵਹੀ-ਨਹੀਂ ਗਾਉਂਦੇ (ਧਿਆਉਂਦੇ) ਹਨ। ਭਰਮਹਿ-ਭਟਕਦੇ ਹਨ। ਮਰਿ ਜਨਮਹਿ-ਮਰ ਕੇ ਜੰਮਦੇ ਹਨ। ਆਵਹੀ-ਆਉਂਦੇ ਹਨ। ਸੈਲ-ਪੱਥਰ। ਤਰਵਰ-ਬਿਰਛ। ਬੀਜਸਿ-ਬੀਜਦੇ ਹਨ। ਭੋਗ-ਫਲ। ਭੋਗਹਿ-ਭੋਗਦੇ ਹਨ। ਪਾਵਏ-ਪਾਉਂਦੇ ਹਨ। ਹਾਰੰਤ-ਹਾਰਦੇ ਹਨ। ਜੂਐ-ਜੂਏ ਵਿਚ। ਨ ਭਾਵਹੀ-ਨਹੀਂ ਭਾਉਂਦੇ।੨।

**ਅਰਥ** : (ਹੇ ਭਾਈ!) ਸੰਸਾਰ ਪਾਂਧੀਆਂ (ਮੁਸਫਰਾਂ) ਦੀ ਤਰ੍ਹਾਂ ਹੈ (ਪ੍ਰੰਤੂ) ਹੰਕਾਰ ਨਾਲ ਭਰਿਆ ਪਿਆ ਹੈ। ਮਾਇਆ ਦੇ ਰੰਗ ਵਿਚ ਰਤੇ ਹੋਏ ਲੋਕ ਅਨਗਿਣਤ ਪਾਪ ਕਰਦੇ ਹਨ। ਲਾਲਚ ਮੋਹ ਅਤੇ ਹੰਕਾਰ ਵਿਚ ਡੁੱਬੇ ਹੋਏ (ਜੀਵਾਂ ਨੂੰ) ਮੌਤ ਯਾਦ ਹੀ ਨਹੀਂ ਆਉਂਦੀ। ਇਹ ਪੁਤਰ, ਮਿਤਰ ਅਤੇ ਇਸਤਰੀ (ਮਿਲਾਪ ਦੇ) ਧੰਧੇ ਕਰਦਿਆਂ (ਹੀ ਉਮਰ) ਗੁਜ਼ਰ ਜਾਂਦੀ ਹੈ। ਹੇ ਮਾਂ! (ਜਦੋਂ) ਲਿਖੇ ਹੋਏ ਦਿਨ ਪੂਰੇ ਹੋ ਗਏ, (ਤਦੋਂ) ਧਰਮਰਾਜ ਦੇ ਦੂਤਾਂ ਨੂੰ ਵੇਖ ਕੇ (ਜੀਵ ਨੂੰ ਬੜਾ) ਦੁਖ ਹੋਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਜੀਵ ਨੇ ਹਰੀ ਦਾ ਨਾਮ ਧਨ ਨਹੀਂ ਖਟਿਆ (ਭਾਵ ਭਜਨ ਨਹੀਂ ਕੀਤਾ ਉਸ ਦੇ) ਮੱਥੇ ਉਤੇ ਕੀਤੇ ਕਰਮਾਂ ਦੀ ਪਈ ਰੇਖਾ ਨਹੀਂ ਮਿੱਟ ਸਕਦੀ।੧।

(ਹੇ ਭਾਈ! ਜੀਵ) ਅਨੇਕ (ਪ੍ਰਕਾਰ ਦੇ) ਉਦਮ ਕਰਦੇ ਹਨ ਪਰ ਹਰੀ ਦਾ ਨਾਮ ਨਹੀਂ ਗਾਉਂਦੇ (ਜਿਸ ਕਰਕੇ) ਅਨਗਿਣਤ ਜੂਨਾਂ ਵਿਚ ਭਟਕਦੇ ਹਨ ਅਤੇ ਮਰ ਕੇ ਫਿਰ ਜਨਮਦੇ ਹਨ (ਭਾਵ ਮੁੜ ਮੁੜ ਕੇ) ਆਉਂਦੇ ਹਨ । ਪਸ਼ੂ, ਪੰਖੀ, ਪੱਥਰ, ਬ੍ਰਿਛ (ਆਦਿ ਜੂਨਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। (ਜੀਵ ਜੇਹਾ) ਬੀਜ ਬੀਜਦੇ ਹਨ (ਉਹੋ ਜਿਹਾ) ਫਲ ਭੋਗਦੇ ਹਨ, (ਜੀਵ) ਆਪਣਾ ਕੀਤਾ ਪਾਉਂਦਾ ਹੈ । (ਉਹ ਆਪਣਾ) ਹੀਰੇ (ਵਰਗਾ ਕੀਮਤੀ ਜਨਮ) ਜੂਏ ਵਿੱਚ ਹਾਰ ਦਿੰਦੇ ਹਨ ਅਤੇ ਓਹ ਆਪ ਹਰੀ ਨੂੰ

ਚੰਗੇ ਨਹੀਂ ਲਗਦੇ। ਨਾਨਕ ਬੇਨਤੀ ਕਰਦਾ ਹੈ ਕਿ (ਜੀਵ ਕਰਮਾਂ ਦੇ ਧਕੇ ਹੋਏ) ਭਟਕਦੇ ਫਿਰਦੇ ਹਨ ਅਤੇ ਇਕ ਛਿਨ ਭੀ ਟਿਕਾਣਾ ਨਹੀਂ ਪਾਉਂਦੇ ।੨।

**ਜੋਬਨੁ ਗਇਆ ਬਿਤੀਤ, ਜਰੁ ਮਲਿ ਬੈਠੀਆ ॥ ਕਰ ਕੰਪਹਿ ਸਿਰੁ ਡੋਲ, ਨੈਣ ਨ ਡੀਠਿਆ ॥ ਨਹ ਨੈਣ ਦੀਸੈ ਬਿਨੁ ਭਜਨ ਈਸੈ, ਛੋਡਿ ਮਾਇਆ ਚਾਲਿਆ ॥ ਕਹਿਆ ਨ ਮਾਨਹਿ, ਸਿਰਿ ਖਾਕੁ ਛਾਨਹਿ, ਜਿਨ ਸੰਗਿ ਮਨੁ ਤਨੁ ਜਾਲਿਆ ॥ ਸ੍ਰੀ ਰਾਮ ਰੰਗ ਅਪਾਰ ਪੂਰਨ, ਨਹ ਨਿਮਖ ਮਨ ਮਹਿ ਵੂਠਿਆ ॥ ਬਿਨਵੰਤਿ ਨਾਨਕ, ਕੋਟਿ ਕਾਗਰ, ਬਿਨਸ ਬਾਰ ਨ ਝੂਠਿਆ ॥੩॥ ਚਰਨ ਕਮਲ ਸਰਣਾਇ, ਨਾਨਕੁ ਆਇਆ ॥ ਦੂਤਰੁ ਭੈ ਸੰਸਾਰੁ, ਪ੍ਰਭਿ ਆਪਿ ਤਰਾਇਆ ॥ ਮਿਲਿ ਸਾਧ ਸੰਗੇ ਭਜੇ ਸ੍ਰੀ ਧਰ, ਕਰਿ ਅੰਗੁ ਪ੍ਰਭ ਜੀ ਤਾਰਿਆ ॥ ਹਰਿ ਮਾਨਿ ਲੀਏ ਨਾਮ ਦੀਏ, ਅਵਰੁ ਕਛੁ ਨ ਬੀਚਾਰਿਆ ॥ ਗੁਣ ਨਿਧਾਨ ਅਪਾਰ ਠਾਕੁਰ, ਮਨਿ ਲੋੜੀਦਾ ਪਾਇਆ ॥ ਬਿਨਵੰਤਿ ਨਾਨਕੁ ਸਦਾ ਤ੍ਰਿਪਤੇ, ਹਰਿਨਾਮੁ ਭੋਜਨੁ ਖਾਇਆ ॥੪॥੨॥੩॥**

### ਉਚਾਰਨ ਸੇਧ

**ਬਿੰਦੀ ਸਹਿਤ :** ਕੰਪਹਿਂ, ਨਹਂ, ਮਾਨਹਿਂ, ਛਾਨਹਿਂ, ਲੋੜੀਂਦਾ।

**ਪਦ ਅਰਥ :** ਜੋਬਨੁ-ਜੁਆਨੀ। ਗਇਆ ਬਿਤੀਤਿ-ਗੁਜ਼ਰ ਗਿਆ। ਜਰੁ-ਬੁਢੇਪਾ। ਮਲਿ-ਮਲ ਕੇ। ਬੈਠੀਆ-ਬੈਠ ਗਿਆ। ਕਰ ਕੰਪਹਿ-ਹਥ ਕੰਬਦੇ ਹਨ। ਡੋਲ-ਡੋਲਦਾ ਹੈ, ਝੂਲਦਾ ਹੈ। ਨੈਣ-ਨੇਤਰ। ਈਸੈ-ਈਸ਼ਵਰ। ਨ ਮਾਨਹਿ-ਨਹੀਂ ਮੰਨਦੇ ਹਨ। ਜਾਲਿਆ-ਸਾੜ ਦਿੱਤਾ। ਵੂਠਿਆ-ਵਸਿਆ। ਕੋਟਿ-ਕ੍ਰੋੜਾਂ। ਕਾਗਰ-ਕਾਗਜ਼। ਬਾਰ ਨ-ਦੇਰੀ ਨਹੀਂ (ਲਗਦੀ)। ਝੂਠਿਆ-ਝੂਠੇ। ਦੁਤਰੁ-ਔਖਾ ਤਰਨ ਵਾਲਾ। ਪ੍ਰਭਿ-ਪ੍ਰਭੂ ਨੇ। ਸ੍ਰੀ ਧਰ-ਸ੍ਰੀ (ਲਛਮੀ) ਨੂੰ ਧਾਰਨ ਵਾਲੇ ਪਤੀ, ਵਿਸ਼ਨੂੰ। ਕਰਿ ਅੰਗੁ-ਪਖ ਕਰਕੇ। ਗੁਣ ਨਿਧਾਨ-ਗੁਣਾਂ ਦਾ ਖ਼ਜ਼ਾਨਾ, ਹਰੀ। ਅਪਾਰ-ਪਾਰ ਤੋਂ ਰਹਿਤ। ਤ੍ਰਿਪਤੇ-ਰੱਜ ਰਹੇ।

**ਅਰਥ :** (ਹੇ ਭਾਈ!) ਜੁਆਨੀ (ਦੇ ਦਿਨ) ਗੁਜ਼ਰ ਗਏ, (ਉਸ ਦੀ ਥਾਂ) ਬੁਢੇਪਾ ਮਲ ਕੇ ਬੈਠ ਗਿਆ। (ਬੁਢੇਪੇ ਵੇਲੇ) ਹੱਥ ਕੰਬਦੇ ਹਨ, ਸਿਰ ਡੋਲਦਾ ਹੈ, ਅੱਖਾਂ ਤੋਂ ਦਿਸਣਾ ਬੰਦ ਹੋ ਗਿਆ। ਅੱਖਾਂ ਤੋਂ ਕੁਝ ਨਹੀਂ ਦਿਸਦਾ ਪ੍ਰਭੂ ਦੇ ਭਜਨ ਤੋਂ ਬਿਨਾ ਜੋ ਮਾਇਆ (ਇਕਠੀ ਕੀਤੀ ਸੀ, ਉਸ ਨੂੰ) ਛੱਡ ਕੇ ਪਰਲੋਕ ਸਿਧਾਰ ਗਿਆ। ਜਿਨ੍ਹਾਂ (ਧੀਆਂ, ਪੁਤਰਾਂ ਆਦਿ ਪਿਛੇ) ਆਪਣਾ ਮਨ ਤੇ ਸਰੀਰ ਸਾੜਿਆ ਸੀ (ਓਹ ਹੁਣ) ਆਖਾ ਨਹੀਂ ਮੰਨਦੇ ਸਗੋਂ ਸਿਰ ਸੁਆਹ ਪਾਉਂਦੇ ਹਨ (ਭਾਵ ਖੁਆਰ ਕਰਦੇ ਹਨ)। ਸ੍ਰੀ ਰਾਮ ਦਾ ਅਥਾਹ ਅਤੇ ਸੁੰਦਰ ਪ੍ਰੇਮ ਇਕ ਛਿਨ ਭਰ ਵੀ ਉਨ੍ਹਾਂ ਦੇ ਮਨ ਵਿੱਚ ਨਹੀਂ ਵਸਿਆ। ਦਾਸ ਨਾਨਕ ਬੇਨਤੀ ਕਰਦਾ ਹੈ ਕਿ ਕਾਗਜ਼ ਦੇ ਝੂਠੇ ਕਿਲੇ (ਵਾਂਗ ਸਰੀਰ) ਨੂੰ ਨਾਸ਼ ਹੁੰਦਿਆਂ ਦੇਰੀ ਨਹੀਂ ਲਗਦੀ।੩।

(ਜਦ ਮੈਂ) ਨਾਨਕ ਹਰੀ ਦੇ ਚਰਨ ਕਮਲ ਦੀ ਸ਼ਰਨ ਆਇਆ । ਇਹ ਸੰਸਾਰ ਜੋ ਡਰਾਉਣਾ ਹੈ (ਜਿਸ ਤੋਂ) ਤਰਨਾ ਔਖਾ ਹੈ ਪ੍ਰਭੂ ਨੇ ਆਪ (ਉਸ ਤੋਂ) ਪਾਰ ਲੰਘਾ ਦਿੱਤਾ। ਸਾਧ ਸੰਗ ਨਾਲ ਮਿਲ ਕੇ ਸ੍ਰੀ

ਲਛਮੀ ਦੇ ਪਤੀ ਭਾਵ ਹਰੀ ਨੂੰ ਸਿਮਰਿਆ ਪ੍ਰਭੂ ਨੇ ਸਹਾਇਤਾ ਕਰਕੇ ਸਾਨੂੰ (ਸੰਸਾਰ ਤੋਂ) ਤਾਰ ਦਿੱਤਾ। ਪ੍ਰਭੂ ਨੇ ਆਦਰ ਮਾਣ ਦਿੱਤਾ, ਨਾਮ ਦਿੱਤਾ ਹੋਰ ਕੋਈ (ਗੁਣ ਅਵਗੁਣ) ਨਹੀਂ ਵੀਚਾਰਿਆ (ਭਾਵ ਸਭ ਕੁਝ ਅਖੋ ਓਹਲੇ ਕਰ ਦਿੱਤਾ) । ਬੇਅੰਤ ਗੁਣਾਂ ਦਾ ਖ਼ਜ਼ਾਨਾ ਠਾਕੁਰ (ਜੋ) ਲੋੜੀਂਦਾ ਸੀ, (ਆਪਣੇ) ਮਨ ਵਿੱਚ ਪਾ ਲਿਆ। ਮੈਂ ਨਾਨਕ ਆਖਦਾ ਹਾਂ (ਕਿ ਅਸਾਂ) ਹਰੀ ਦਾ ਨਾਮ ਰੂਪੀ ਭੋਜਨ ਖਾਧਾ ਅਤੇ ਸਦਾ ਲਈ ਤ੍ਰਿਪਤ ਹੋ ਗਏ।੪।੨।੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਫਸੇ ਹੋਏ ਮਨੁੱਖ ਦੀ ਬ੍ਰਿਤੀ ਦਾ ਝੁਕਾਉ ਲੋਭ, ਮੋਹ ਅਤੇ ਹੰਕਾਰ ਵਲ ਹੈ। ਦੁਨਿਆਵੀ ਧੰਧਿਆਂ ਵਿੱਚ ਜੀਵ ਦੀ ਉਮਰ ਗੁਜ਼ਰ ਗਈ ਪਰ ਨਾਮ ਪ੍ਰਾਪਤ ਨਾ ਕਰ ਸਕਿਆ। ਮਨੁੱਖ ਮਾਇਆ ਲਈ ਉਦਮ ਕਰਦਾ ਹੈ, ਪਰ ਪਰਮੇਸ਼ਰ ਦਾ ਨਾਮ ਜਪਣ ਲਈ ਉਦਮਸ਼ੀਲ ਨਹੀਂ ਹੁੰਦਾ। ਜਿਨ੍ਹਾਂ ਸੰਬੰਧੀਆਂ ਨੂੰ ਖੁਸ਼ ਕਰਨ ਲਈ ਸਾਰੇ ਪਾਪੜ ਵੇਲਦਾ ਰਿਹਾ, ਦੁਖ ਉਠਾਉਂਦਾ ਰਿਹਾ, ਜੀਵਨ ਦੇ ਅੰਤਲੇ ਵਰ੍ਹਿਆਂ ਵਿੱਚ ਜਦੋਂ ਬੁਢੇਪਾ ਆਇਆ ਓਦੋਂ ਇਸ ਦੀ ਗਲ ਸੁਣਨ ਵਾਸਤੇ ਕੋਈ ਨੇੜੇ ਨਾ ਲੱਗਾ। ਕਿਸੇ ਨੇ ਇਸ ਦੀ ਵਾਤ ਤਕ ਨ ਪੁਛੀ:-

**ਕਹਿਆ ਨ ਮਾਨਹਿ ਸਿਰ ਖਾਕੁ ਛਾਨਹਿ, ਜਿਨ ਸੰਗਿ ਮਨੁ ਤਨੁ ਜਾਲਿਆ॥**

ਸਿਧਾਂਤ ਇਹ ਹੈ ਕਿ ਅੰਤ ਨੂੰ ਸਿਵਾਏ ਪਰਮੇਸ਼ਰ ਦੇ ਹੋਰ ਕੋਈ ਸਹਾਈ ਨਹੀਂ ਹੁੰਦਾ । ਇਸ ਲਈ ਪਰਮੇਸ਼ਰ ਦੇ ਸੇਵਕ ਹਮੇਸ਼ਾਂ ਪ੍ਰਭੂ ਦੇ ਚਰਨ ਕਮਲਾਂ ਦਾ ਆਸਰਾ ਹੀ ਲੈਂਦੇ ਹਨ, ਜਿਸ ਦੇ ਫਲ ਸਰੂਪ ਓਹ ਮਨ ਬੰਛਤ ਫਲ ਪਾ ਲੈਂਦੇ ਹਨ ਅਤੇ ਭਵਜਲ ਤੋਂ ਪਾਰ ਵੀ ਹੋ ਜਾਂਦੇ ਹਨ। ਜੀਵ ਨੂੰ ਇਹ ਚੇਤੇ ਰਖਣਾ ਚਾਹੀਦਾ ਹੈ ਕਿ ਅਨੇਕ ਪ੍ਰਕਾਰ ਦੇ ਪਦਾਰਥਾਂ ਨਾਲ ਮਨ ਦੀ ਭੁੱਖ ਨਹੀਂ ਮਿਟਦੀ । ਮਨ ਨੂੰ ਤ੍ਰਿਪਤ ਕਰਨ ਵਾਲਾ ਭੋਜਨ ਕੇਵਲ ਹਰੀ ਦਾ 'ਨਾਮੁ' ਹੈ:-

**ਬਿਨਵੰਤਿ ਨਾਨਕੁ ਸਦਾ ਤ੍ਰਿਪਤੇ, ਹਰਿਨਾਮੁ ਭੋਜਨੁ ਖਾਇਆ ॥**



# ਜੈਤਸਰੀ ਕੀ ਵਾਰ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੀ ਵੀ ਬਾਣੀ ਵਿਦਮਾਨ ਹੈ ਉਸ ਦਾ ਕੋਈ ਨਾ ਕੋਈ ਪਿਛੋਕੜ ਹੈ ਭਾਵ ਉਹ ਕਿਸੇ ਨਾ ਕਿਸੇ ਪ੍ਰਥਾਇ ਜ਼ਰੂਰ ਉਚਾਰਣ ਹੋਈ ਹੈ। ਚਾਹੇ ਉਹ ਕਰਤਾ ਪੁਰਖ ਨੂੰ ਹਾਜ਼ਰ ਨਾਜ਼ਰ ਵੇਖਕੇ ਸਿਫ਼ਤ ਰੂਪ ਵਿਚ ਜਾਂ ਮਨ ਨੂੰ ਸੰਬੋਧਨ ਰੂਪ ਵਿੱਚ, ਭਾਵੇਂ ਸਮੁਚੀ ਮਾਨਵਤਾ ਨੂੰ ਉਪਦੇਸ਼ ਰੂਪ ਵਿਚ ਹੈ। ਉਹ ਸਮਾਂ, ਉਹ ਘੜੀ, ਉਹ ਜਗਿਆਸੂ ਜਿਸ ਨੂੰ ਉਸ ਸਮੇਂ ਸਿਖਿਆ ਦਿਤੀ ਗਈ, ਬਾਰੇ ਸਹੀ ਅਨੁਮਾਨ ਲਾਉਣਾ ਸੰਭਵ ਨਹੀਂ ਪਰ ਪਰੰਪਰਾਗਤਿ ਰੀਤੀਆਂ ਅਤੇ ਪੁਰਾਤਨ ਇਤਿਹਾਸ ਨੂੰ ਖੋਜਿਆਂ ਕੋਈ ਨ ਕੋਈ ਥਾਉਂ ਥੇਹ ਲੱਭ ਹੀ ਪੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਦਸ਼ਮੇਸ਼ ਪਿਤਾ ਜੀ ਤੱਕ ਜੋ ਰਹੁਰੀਤੀਆਂ ਸਿਖ-ਧਰਮ ਵਿਚ ਪ੍ਰਚਲਤ ਰਹੀਆਂ ਉਨ੍ਹਾਂ ਦੇ ਕਈ ਸੰਕੇਤ ਸਾਨੂੰ ਪੁਰਾਤਨ ਜਨਮ ਸਾਖੀ (ਵਲਾਇਤ ਵਾਲੀ), ਵਡੀ ਜਨਮ ਸਾਖੀ (ਭਾਈ ਬਾਲੇ ਵਾਲੀ), ਮਿਹਰਵਾਨ ਵਾਲੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ (ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ) ਆਦਿ ਵਿਚੋਂ ਮਿਲਦੇ ਹਨ। ਹਰੇਕ ਰਹੁਰੀਤੀ ਦਾ ਲਿਖਤੀ ਰੂਪ ਮਿਲਣਾ ਮੁਸ਼ਕਲ ਹੈ ਪਰੰਤੂ ਸਿਖ ਧਰਮ ਦੇ ਰਹਿਤਨਾਮੇ ਇਸ ਗਲ ਦਾ ਪ੍ਰਤੀਕ ਹਨ ਕਿ ਸਿਖ ਸਮਾਜ ਇਕ ਸੁਤੰਤਰ ਸਮਾਜ ਹੈ ਅਤੇ ਇਸ ਦੀਆਂ ਰਹੁਰੀਤੀਆਂ ਬਾਕੀ ਧਰਮਾਂ ਨਾਲੋਂ ਵਿਲੱਖਣ ਹਨ। ਧਰਮ ਦਾ ਸੰਬੰਧ ਆਤਮਾ ਨਾਲ ਹੁੰਦਾ ਹੈ। ਜਿਹੜਾ ਧਰਮ ਆਤਮਾ ਨੂੰ ਗਿਆਨਸ਼ੀਲ ਨਹੀਂ ਬਣਾਉਂਦਾ ਉਹ ਆਤਮਾ ਨੂੰ ਸੰਸਾਰੀ ਸੰਸਕਾਰਾਂ ਵਿਚੋਂ ਮੁਕਤ ਨਹੀਂ ਕਰਵਾ ਸਕਦਾ। ਉਚਾ ਆਚਰਣ ਹੀ ਮਨੁੱਖੀ ਆਤਮਾ ਨੂੰ ਉਚੀ ਸੁਰਤਿ ਪਰਦਾਨ ਕਰ ਸਕਦਾ ਹੈ ਜਿਸ ਤੋਂ ਧਰਮੀ ਪੁਰਸ਼ ਵਿਸ਼ਈ ਜੀਵਨ ਤੋਂ ਨਿਰਲੇਪ ਹੋ ਕੇ ਸੁਵੱਛ ਤੇ ਸ਼ੁੱਧ ਜੀਵਨ ਬਿਤੀਤ ਕਰਦਾ ਹੈ। 'ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖਿ ਲਾਗੈ ਸਹਜਿ ਧਿਆਨੁ'' ਹੀ ਗੁਰਮਤਿ ਦਾ ਨਿਸ਼ਾਨਾ ਹੈ ਅਤੇ ਇਸੇ ਮਨੋਰਥ ਦੀ ਪੂਰਤੀ ਲਈ ਹੀ ਨਿਰੰਕਾਰੀ ਬਾਣੀ ਦਾ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਸੀ। ਪਵਿੱਤਰ ਗੁਰਬਾਣੀ ਦਾ ਵਾਕ ਹੈ:—

**ਪਰਥਾਇ ਸਾਖੀ ਮਹਾਪੁਰਖ ਬੋਲਦੇ, ਸਾਂਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ॥** [ਪੰਨਾ ੬੪੭

ਇਸ ਪੰਕਤੀ ਅਨੁਸਾਰ ਗੁਰਬਾਣੀ ਵਿਚਲੇ ਉਪਦੇਸ਼ ਚਹੁੰ ਵਰਨਾਂ ਲਈ ਸਾਂਝੇ ਹਨ । ਇਸੇ ਤਰ੍ਹਾਂ 'ਜੈਤਸਰੀ ਕੀ ਵਾਰ' ਬਾਰੇ ਸੰਪਰਦਾਈ ਵਿਦਵਾਨ ਦਸਦੇ ਹਨ ਕਿ ਜਦੋਂ ਕੋਈ ਸਿੰਘ ਚੜ੍ਹਾਈ ਕਰ ਜਾਂਦਾ ਸੀ ਉਸ ਦੇ ਸੰਬੰਧੀ ਹਰ ਰੋਜ਼ ਸੰਧਿਆ ਦੇ ਪਾਠ ਉਪਰੰਤ ਇਸ ਵਾਰ ਦੇ ੪ ਸਲੋਕਾਂ ਅਤੇ ਦੋ ਪਉੜੀਆਂ ਦੀ ਕਥਾ ਗਿਆਨੀ ਪੁਰਸ਼ਾਂ ਪਾਸੋਂ ਕਰਵਾ ਕੇ ਮਾਨਸਿਕ ਸ਼ਾਂਤੀ ਪਰਾਪਤ ਕਰਦੇ ਹੁੰਦੇ ਸਨ। ਇਸ ਤਰ੍ਹਾਂ ਦਸ ਦਿਨ ਇਸ ਵਾਰ ਦੀ ਕਥਾ ਚਲਦੀ ਰਹਿੰਦੀ ਸੀ।

ਸ੍ਰੀਮਾਨ ਭਾਈ ਹਜ਼ਾਰਾ ਸਿੰਘ ਜੀ ਗਿਆਨੀ, ਜਿਹੜੇ ਕਿ ਆਪਣੇ ਸਮੇਂ ਦੇ ਚੰਗੇ ਵਿਦਵਾਨ ਪੁਰਸ਼ ਸਨ, ਨੇ ਇਸ ਬਾਣੀ ਦੀ ਟੀਕਾ ਈਸਵੀ ਸੰਨ ੧੯੯੬-੯੭ ਵਿਚ ਤਿਆਰ ਕੀਤਾ ਸੀ ਜਿਸ ਨੂੰ ਖ਼ਾਲਸਾ ਟ੍ਰੈਕਟ ਸੋਸਾਇਟੀ ਨੇ 'ਨਿਰਗੁਣਿਆਰਾ' ਟ੍ਰੈਕਟ ਵਿਚ ਪ੍ਰਕਾਸ਼ਤ ਕਰਵਾਇਆ ਸੀ । ਇਸ ਟ੍ਰੈਕਟ ਦੀ ਭੂਮਿਕਾ ਵਿਚ

ਉਪਰੋਕਤ ਰਹੁਰੀਤੀ ਦਾ ਇਉਂ ਵਰਨਣ ਕੀਤਾ ਗਿਆ ਹੈ:

''ਸ੍ਰੇਸ਼ਟ ਸੰਪਰਦਾਈ ਗਿਆਨੀ ਜੀ ਤੋਂ ਪਤਾ ਲਗਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਸੇ ਸਮੇਂ ਪੰਡਿਤ ਦੇ ਪ੍ਰਸ਼ਨਾਂ ਦੇ ਉਤਰ ਵਿਚ ਸਹਸਕ੍ਰਿਤ ਦੇ ਸਲੋਕ, ਜੋ ਇਸ ਵਾਰ ਵਿਚ ਹਨ, ਉਚਰੇ ਸਨ। ਫੇਰ ਕਿਸੇ ਵੇਲੇ ਕਿਸੇ ਸਿੱਖ ਨੇ ਗਰੁੜ ਦੀ ਕਥਾ ਸੁਣੀ ਤੇ ਉਸ ਦਾ ਜੀ ਘਾਬਰਿਆ। ਤਦ ਗੁਰੂ ਸਾਹਿਬ ਅਗੇ ਬੇਨਤੀ ਕੀਤੀ ਕਿ ਇਹ ਕੀ ਗਲ ਹੈ? ਤਦ ਮਹਾਰਾਜ ਜੀ ਨੇ ਕਿਹਾ ਕਿ ਅਸੀਂ ਇਕ ਅਕਾਲ ਪੁਰਖ ਦੇ ਸੇਵਕ ਹਾਂ, ਸਾਡੀ ਕਥਾ ਉਸ ਦਾ ਜੱਸ ਹੈ ਤੇ ਉਸੇ ਦੇ ਮਿਲਾਪ ਦਾ ਜਤਨ ਹੈ ਤੇ ਸੰਸਾਰ ਦੀ ਆਸਰਤਾ ਦਾ ਗਿਆਨ। ਇਹ ਪ੍ਰਾਣੀ ਦੇ ਅੰਤ ਸਮੇਂ ਅੱਖਾਂ ਅਗੇ ਆਉਣੇ ਚਾਹੀਏ ਅਰ ਸ੍ਰੀ ਗੁਰੂ ਜੀ ਨੇ ਉਹ ਸਲੋਕ ਸੁਣਾ ਕੇ ਕਿਹਾ ਕਿ ਸਿਖਾਂ ਵਿਚ ਮਿਰਤਕ ਸੰਸਕਾਰਾਂ ਵੇਲੇ ਇਸ ਦੀ ਕਥਾ ਸੁਨਣੀ ਜੋਗ ਹੈ। ਪਰ ਸਹਸਕ੍ਰਿਤ ਦੇ ਔਖੇ ਬਚਨ ਹੋਣ ਕਰਕੇ ਗੁਰੂ ਜੀ ਨੇ ਇਕ ਇਕ ਸਲੋਕ ਦੀ ਵਿਆਖਿਆ ਇਕ ਇਕ ਸਲੋਕ ਵਿਚ ਸੋਖੀ ਬੋਲੀ ਵਿਚ ਕੀਤੀ ਤੇ ਬਾਕੀ ਵਿਸਥਾਰ ਪਉੜੀ ਵਿਖੇ ਕਰ ਦਿਤਾ। ਇਸੇ ਕ੍ਰਮ ਵਿਚ ਇਹ ਬਾਣੀ ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੜ੍ਹੀ। ਟੀਕਾ ਤਾਂ ਮਾਨੋ ਮਹਾਰਾਜ ਜੀ ਨੇ ਆਪ ਕਰ ਛਡਿਆ ਸੀ ਪਰ ਤਿਸ ਦੇ ਅਰਥਾਂ ਨੂੰ ਹੋਰ ਭੀ ਸੁਗਮ ਕਰਨ ਲਈ ਇਹ ਟੀਕਾ ਤਿਆਰ ਹੋਇਆ ਹੈ ਕਿਉਂਕਿ ਹਰ ਥਾਂ ਗਿਆਨੀ ਨਹੀਂ ਲੱਭਦੇ। ਸੋ ਲੋੜ ਸਮੇਂ ਖ਼ਾਲਸਾ ਇਸੇ ਪੋਥੀ ਤੋਂ ਆਪਣੇ ਮਨ ਦੇ ਸ਼ੋਕ ਨੂੰ ਨਿਵਾਰ ਲਿਆ ਕਰੇ ਅਰ ਪ੍ਰਾਣੀ ਦੇ ਮਿਰਤੂ ਹੋਣ ਤੋਂ ਮਗਰੋਂ ੧੦ ਦਿਨ ਤੱਕ ਇਸ ਦੀ ਕਥਾ ਰੋਜ਼ ਸੰਝ ਨੂੰ ਪ੍ਰਾਣੀ ਦੇ ਸੰਬੰਧੀ ਅਤੇ ਸਜਣ ਪ੍ਰੇਮ ਸਹਿਤ ਸੁਣਿਆ ਕਰਨ।''

ਇਸ ਬਾਰੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਪੰਜਾਬ ਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ, ਦੇ ਚੀਫ ਜਸਟਿਸ ਸ੍ਰ. ਹਰਬੰਸ ਸਿੰਘ ਜੀ ਦੇ ਸਤਿਕਾਰ ਯੋਗ ਪਿਤਾ, ਸ. ਹਰਨਾਮ ਸਿੰਘ ਜੀ, ਜੋ ਗੁਰੂ ਘਰ ਦੇ ਚੰਗੇ ਸ਼ਰਧਾਲੂ ਸੂਝਵਾਨ ਅਤੇ ਪ੍ਰੀਤਵਾਨ ਸਿਖ ਸਨ, ਆਪਣੇ ਦਿਹਾਂਤ ਤੋਂ ਪੰਜ ਸਾਲ ਪਹਿਲਾਂ ਹੀ ਆਪਣੀ ਜੀਵਨ ਕਥਾ ਲਿਖ ਕੇ ਰਖ ਗਏ ਸਨ ਉਸ ਵਿਚ 'ਜੈਤਸਰੀ ਕੀ ਵਾਰ' ਦੇ ਪਾਠ ਸੰਬੰਧੀ ਇਉਂ ਜ਼ਿਕਰ ਹੈ:–

''(ਮੇਰੇ ਦਿਹਾਂਤ ਪਿਛੋਂ)

ਇਸ ਲਫਾਫ਼ੇ ਵਿਚ ਜੈਤਸਰੀ ਕੀ ਵਾਰ ਹੈ,

'ਸਦ' ਨਹੀਂ ਪੜ੍ਹਨੀ, ਜੈਤਸਰੀ ਕੀ ਵਾਰ ਪੜ੍ਹਨੀ।''

ਹਿੰਦੂ ਮਤ ਦੇ ੧੮ ਪੁਰਾਣ ਹਨ ਜਿਨ੍ਹਾਂ ਵਿਚੋਂ ਇਕ ਦਾ ਨਾਉਂ 'ਗਰੁੜ ਪੁਰਾਣ' ਹੈ। ਇਸ ਪੁਰਾਣ ਵਿਚ ਮੌਤ-ਸਮੇਂ ਦੇ ਬੜੇ ਭਿਆਨਕ ਚਿਤਰਾਂ ਦਾ ਵਰਨਣ ਹੈ। ਪ੍ਰਾਣੀ ਦੇ ਮਰਨ ਮਗਰੋਂ ਕੀਤੇ ਸੰਸਕਾਰਾਂ ਦਾ ਆਧਾਰ ਇਹੋ ਹੀ ਹੈ। ਇਹ ਗਲ ਮੰਨਣ ਯੋਗ ਹੈ ਕਿ ਹਿੰਦੂ ਸਮਾਜ ਵਿਚ ਗਰੁੜ ਪੁਰਾਣ ਦੀ ਕਥਾ ਹੁੰਦੀ ਹੈ ਅਤੇ ਸੰਪਰਦਾਈਆਂ ਦੇ ਵਿਚਾਰ ਅਨੁਸਾਰ 'ਜੈਤਸਰੀ ਕੀ ਵਾਰ' ਦੀ ਰਚਨਾ ਦਾ ਪਿਛੋਕੜ ਵੀ ਠੀਕ ਹੋਵੇ ਪਰ ਇਹ ਗਲ ਸਮਝ ਵਿਚ ਨਹੀਂ ਆ ਰਹੀ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ, ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ, ਗੁਰ ਬਿਲਾਸ ਪਾ. ੬, ਗੁਰ ਬਿਲਾਸ ਪਾ. ੧੦, ਪੰਥ ਪ੍ਰਕਾਸ਼, ਮਹਿਮਾ ਪ੍ਰਕਾਸ਼, ਸਰਬ ਲੋਹ ਗ੍ਰੰਥ ਅਤੇ ਹੋਰ ਅਜਿਹੇ ਧਾਰਮਿਕ ਗ੍ਰੰਥ ਹਨ ਜਿਨ੍ਹਾਂ ਵਿਚ ਸਿਖ ਰਹੁਰੀਤੀਆਂ ਦਾ ਵਰਨਣ ਹੈ, ਪਰ ਇਸ ਰਹੁਰੀਤੀ ਦਾ ਕਿਤੇ ਸੰਕੇਤ ਨਹੀਂ ਮਿਲਦਾ। ਵਿਸ਼ੇਸ਼ ਕਰਕੇ ਮਹਾਨ ਖੋਜੀ ਵਿਦਵਾਨ, ਗੁਰਪੁਰਵਾਸੀ ਭਾ. ਕਾਨ੍ਹ ਸਿੰਘ ਜੀ ਨਾਭਾ ਜਿਨ੍ਹਾਂ ਨੇ 'ਗੁਰਮਤਿ ਸੁਧਾਕਰ' ਵਿਚ ਮ੍ਰਿਤਕ ਸੰਸਕਾਰਾਂ ਦਾ ਵਰਨਣ ਕੀਤਾ ਹੈ, ਉਕਤ ਰੀਤੀ ਦਾ ਕੋਈ ਜ਼ਿਕਰ

ਨਹੀਂ ਕੀਤਾ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਰਹੁਰੀਤੀ ਸੰਪਰਦਾਈ ਗਿਆਨੀਆਂ ਦੇ ਘੇਰੇ ਵਿਚ ਹੀ ਪ੍ਰਚਲਤ ਰਹੀ ਹੋਵੇਗੀ ਤੇ ਸਮੁੱਚੇ ਤੌਰ ਤੇ ਸਿਖ ਪੰਥ ਨੇ ਇਸ ਨੂੰ ਨਹੀਂ ਅਪਨਾਇਆ ਹੋਵੇਗਾ। ਜੇ ਇਹ ਗਲ ਠੀਕ ਹੁੰਦੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਵੇਂ ਸਾਰੀ ਕਿਰਿਆ ਪ੍ਰਚਲਤ ਗੁਰਮਤਿ ਰਹੁਰੀਤੀ ਅਨੁਸਾਰ ਕੀਤੀ ਉਸ ਵਿਚ ਇਹ ਮਰਯਾਦਾ ਜ਼ਰੂਰ ਅੰਕਿਤ ਹੁੰਦੀ ਪਰ ਉਥੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਦਾ ਹੀ ਵਰਨਣ ਹੈ।(ਸੂਰਜ ਪ੍ਰਕਾਸ਼)

ਜਿਥੋਂ ਤਕ ਵਰਤਮਾਨ ਸਮੇਂ ਵਿਚ ਇਸ ਰਹੁਰੀਤੀ ਦਾ ਸਬੰਧ ਹੈ, ਇਹ ਕਿਤੇ ਵੇਖਣ ਵਿਚ ਨਹੀਂ ਆਈ। 'ਸਿਖ ਰਹਤ ਮਰਯਾਦਾ' (ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕ. ਅੰਮ੍ਰਿਤਸਰ) ਵਿੱਚ ਇਸ ਵਾਰ ਦੇ ਪਾਠ ਬਾਰੇ ਕੋਈ ਸੰਕੇਤ ਨਹੀਂ ਹੈ। ਅਸਲ ਵਿਚ ਸਾਰੀ ਗੁਰਬਾਣੀ ਹੀ ਮਨ ਨੂੰ ਸ਼ਾਂਤੀ ਦੇਣ ਵਾਲੀ ਹੈ ਅਤੇ ਕਿਸੇ ਬਾਣੀ ਦਾ ਵੱਖ ਵੱਖ ਫਲ ਨਹੀਂ ਕਿਉਂਕਿ ਸਾਰੀ ਬਾਣੀ ੧ਓੰ ਤੇ ਆਧਾਰਤ ਹੈ। ਹਾਂ, ਗੁਰੂ-ਪੰਥ ਵਲੋਂ ਜਿਸ ਬਾਣੀ ਦਾ ਬੰਧਾਨ ਹੋਵੇ, ਉਸ ਨੂੰ ਉਸੇ ਅਨੁਸਾਰ ਪੜ੍ਹਨਾ ਹੀ ਠੀਕ ਹੈ। ਗੁਰਮਤਿ ਦਾ ਇਹੋ ਸਿਧਾਂਤ ਹੈ-- ਇਕ ਅਕਾਲ ਦੀ ਪੂਜਾ, ਆਤਮ-ਤਤ ਦੀ ਵਿਚਾਰ (ਨਾਮ ਜਪਣਾ, ਵੰਡ ਛਕਣਾ ਅਤੇ ਧਰਮ ਦੀ ਕਿਰਤ ਕਰਨੀ)। ਇਸ ਤੋਂ ਛੁਟ ਹੋਰ ਸਭ ਕਰਮ ਫੋਕਟ ਹਨ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

੧. **ਸੁਣਿ ਪੰਡਿਤ! ਕਰਮਾਕਾਰੀ ॥**
**ਜਿਤੁ ਕਰਮਿ ਸੁਖੁ ਊਪਜੈ ਭਾਈ, ਸੁ ਆਤਮਤਤੁ ਬੀਚਾਰੀ ॥ [ਪੰਨਾ ੬੩੫**

੨. **ਜਿਨਿ ਆਤਮਤਤੁ ਨ ਚੀਨਿਆ ॥ ਸਭ ਫੋਕਟ ਧਰਮ ਅਬੀਨਿਆ ॥[ਪੰਨਾ ੧੩੫੧**

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ ॥



# ਜੈਤਸਰੀ ਮਹਲਾ ੫, ਵਾਰ ਸਲੋਕਾ ਨਾਲਿ ॥

ੴ ਸਤਿਗੁਰ ਪ੍ਰਸਾਦਿ ॥

**ਸਲੋਕ ॥ ਆਦਿ ਪੂਰਨ, ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ ॥ ਸਿਮਰੰਤਿ ਸੰਤ, ਸਰਬਤ੍ਰ ਰਮਣੰ, ਨਾਨਕ, ਅਘ ਨਾਸਨ ਜਗਦੀਸੁਰਹ ॥੧॥ ਪੇਖਨ ਸੁਨਨ ਸੁਨਾਵਨੋ, ਮਨ ਮਹਿ ਦ੍ਰਿੜੀਐ, ਸਾਚੁ ॥ ਪੂਰਿ ਰਹਿਓ ਸਰਬਤ੍ਰ ਮੈ, ਨਾਨਕ ਹਰਿ ਰੰਗਿ ਰਾਚੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਮੈਂ, ਨਹੀਂ।

**ਫੁਟਕਲ:** ਪਰਮੇਸੁਰਹ, ਜਗਦੀਸੁਰਹ ਦਾ ਉਚਾਰਨ ਪਰਮੇਸਰਾ, ਜਗਦੀਸਰਾ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਆਦਿ=ਸ੍ਰਿਸ਼ਟੀ ਦੇ ਆਰੰਭ ਵਿਚ। ਪੂਰਨ=ਵਿਆਪਕ 'ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥ (ਪੰ. ੨੮੯)। ਮਧਿ=ਵਿਚਕਾਰਲੇ ਸਮੇਂ ਵਿਚ। ਅੰਤਿ-ਅੰਤ (ਓੜਕ ਸਮੇਂ) ਵਿਚ। ਸਿਮਰੰਤਿ=ਸਿਮਰਦੇ ਹਨ। ਸਰਬਤ੍ਰ=ਸਭ ਥਾਵਾਂ ਤੇ। ਰਮਣੰ=ਰਮੇ ਹੋਏ, ਵਿਆਪਕ। ਅਘ=ਪਾਪ। ਨਾਸਨ=ਨਾਸ਼ ਕਰਨ ਵਾਲਾ। ਜਗਦੀਸੁਰਹ=ਜਗਤ ਈਸ਼ਵਰ, ਜਗਤ ਦਾ ਮਾਲਕ। ਪੇਖਨ=ਵੇਖਣਾ। ਸੁਨਨ=ਸੁਣਨਾ। ਸੁਨਾਵਨੋ=ਸੁਣਾਉਣਾ। ਮਹਿ=ਵਿਚ। ਦ੍ਰਿੜੀਐ=ਪੱਕਾ ਧਾਰਨ ਕਰਨਾ ਚਾਹੀਦਾ ਹੈ। ਸਾਚੁ=ਸਚੁ ਨੂੰ, ਸਦੀਵੀ ਹੋਂਦ ਵਾਲਾ। ਰੰਗਿ=ਪ੍ਰੇਮ ਵਿਚ। ਰਾਚੁ=ਰਚ ਜਾ, ਲੀਨ ਹੋ ਜਾ।

**ਸਲੋਕ ॥ ਅਰਥ—** ਪਰਮੇਸ਼ਰ ਹੀ (ਸ੍ਰਿਸ਼ਟੀ ਦੇ) ਆਰੰਭ ਵਿਚ ਵਿਆਪਕ ਸੀ, ਵਿਚਕਾਰਲੇ ਸਮੇਂ ਵਿਚ (ਭਾਵ ਹੁਣ ਵੀ) ਵਿਆਪਕ ਹੈ ਅਤੇ ਅੰਤ ਵਿਚ (ਭਾਵ ਸ੍ਰਿਸ਼ਟੀ ਦੇ ਮੁਕ ਜਾਣ ਤੇ ਵੀ ਸਰਬ) ਵਿਆਪਕ ਰਹੇਗਾ। (ਅਜਿਹੇ) ਸਰਬ ਵਿਆਪੀ (ਪਰਮੇਸ਼ਰ ਨੂੰ ਉਸ ਦੇ) ਸੰਤ ਸਿਮਰਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਸਾਰੇ) ਜਗਤ ਦਾ ਮਾਲਕ ਹੈ ਅਤੇ ਪਾਪਾਂ ਦੇ ਨਾਸ਼ ਕਰਨ ਵਾਲਾ ਹੈ।੧।

(ਅਜਿਹੇ) ਸਦੀਵੀ ਹੋਂਦ ਵਾਲੇ (ਪਰਮੇਸ਼ਰ ਨੂੰ) ਮਨ ਵਿਚ ਪੱਕੀ ਤਰ੍ਹਾਂ ਧਾਰਨ ਕਰਨਾ ਚਾਹੀਦਾ ਹੈ, (ਅੱਖਾਂ ਨਾਲ ਉਸ ਨੂੰ) ਵੇਖਣਾ (ਭਾਵ ਦਰਸ਼ਨ- ਧਿਆਨ), (ਕੰਨਾਂ ਨਾਲ ਨਾਮ ਦਾ) ਸੁਣਨਾ (ਅਤੇ ਰਸਨਾ ਦੁਆਰਾ ਹੋਰਨਾਂ ਨੂੰ ਨਾਮ) ਸੁਣਾਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜਗਤ ਦਾ ਮਾਲਕ) ਸਭ ਵਿੱਚ ਪਰੀਪੂਰਨ ਹੋ ਰਿਹਾ ਹੈ- 'ਪੂਰਨ ਪੂਰਿ ਰਹੇ ਦਇਆਲ' (ਪੰਨਾ ੨੯੨) (ਇਸ ਲਈ ਹੇ ਜੀਵ! ਤੂੰ ਵੀ ਉਸ) ਹਰੀ ਦੇ ਪ੍ਰੇਮ ਵਿਚ ਲੀਨ ਹੋ ਜਾ।੨।

**ਪਉੜੀ ॥ ਹਰਿ ਏਕੁ ਨਿਰੰਜਨੁ ਗਾਈਐ, ਸਭ ਅੰਤਰਿ ਸੋਈ ॥ ਕਰਣ ਕਾਰਣ ਸਮਰਥ ਪ੍ਰਭੁ, ਜੋ ਕਰੇ ਸੁ ਹੋਈ ॥ ਖਿਨ ਮਹਿ ਥਾਪਿ ਉਥਾਪਦਾ, ਤਿਸੁ ਬਿਨੁ ਨਹੀ ਕੋਈ ॥ ਖੰਡ ਬ੍ਰਹਮੰਡ ਪਾਤਾਲ ਦੀਪ, ਰਵਿਆ ਸਭ ਲੋਈ॥ ਜਿਸੁ ਆਪਿ ਬੁਝਾਏ, ਸੋ ਬੁਝਸੀ, ਨਿਰਮਲ ਜਨੁ ਸੋਈ ॥੧॥**

**ਪਦ ਅਰਥ:** ਨਿਰੰਜਨੁ=ਮਾਇਆ ਤੋਂ ਨਿਰਲੇਪ। ਅੰਤਰਿ=ਅੰਦਰ, ਹਿਰਦੇ ਵਿਚ। ਕਰਣ ਕਾਰਣ=ਕਾਰਨਾ ਦੇ ਕਰਨ ਵਾਲਾ, ਭਾਵ ਕਰਤਾ ਪੁਰਖੁ। ਸਮਰਥ=ਸ਼ਕਤੀਵਾਨ। ਖਿਨ=ਛਿਨ, ਥੋੜਾ ਜਿਹਾ ਸਮਾਂ। ਥਾਪਿ=ਬਣਾ ਕੇ, ਪੈਦਾ ਕਰਕੇ। ਉਥਾਪਦਾ=ਢਾਹੁੰਦਾ, ਨਾਸ਼ ਕਰ ਦੇਂਦਾ ਹੈ। ਖੰਡ=ਧਰਤੀ ਦੇ ਹਿੱਸੇ। ਬ੍ਰਹਮੰਡ=ਬ੍ਰਹਮ ਦਾ ਆਂਡਾ, ਗੋਲਾਕਾਰ ਜਗਤ। ਪਾਤਾਲ=ਧਰਤੀ ਦੇ ਹੇਠਾਂ ਧਰਤੀ। ਦੀਪ=ਟਾਪੂ, ਜਜ਼ੀਰੇ। ਲੋਈ=ਦੁਨੀਆ, ਲੁਕਾਈ। ਬੁਝਸੀ=ਸਮਝੇਗਾ। ਨਿਰਮਲ=ਪਵਿੱਤਰ। ਜਨੁ=ਪੁਰਸ਼।

**ਪਉੜੀ ॥ ਅਰਥ–** ਇਕ ਹਰੀ (ਜੋ) ਮਾਇਆ ਤੋਂ ਨਿਰਲੇਪ ਹੈ (ਕੇਵਲ ਉਸ ਦੇ ਗੁਣਾਂ ਨੂੰ) ਗਾਉਣਾ ਚਾਹੀਦਾ ਹੈ, ਉਹੋ ਹੀ ਸਭ ਦੇ ਅੰਦਰ (ਹਿਰਦਿਆਂ ਵਿਚ ਵਸ ਰਿਹਾ ਹੈ)। (ਉਹ) ਪ੍ਰਭੂ ਕਾਰਨਾਂ ਦੇ ਬਣਾਉਣ ਵਾਲਾ (ਕਰਤਾ ਪੁਰਖ) ਹੈ ਅਤੇ ਸਰਬ ਸ਼ਕਤੀਮਾਨ ਹੈ, ਜੋ ਕੁਝ ਉਹ ਕਰਨਾ ਚਾਹੇ ਓਹੀ ਕੁਝ ਹੁੰਦਾ ਹੈ। ਇਕ ਛਿਨ ਵਿਚ (ਰਚਨਾ) ਬਣਾ ਕੇ ਨਾਸ਼ ਕਰ ਦੇਂਦਾ ਹੈ, ਉਸ ਤੋਂ ਬਿਨਾ (ਹੋਰ) ਕੋਈ (ਵੀ ਅਜਿਹਾ ਕੰਮ ਨਹੀਂ ਕਰ ਸਕਦਾ)। (ਉਹ) ਧਰਤੀ ਦੇ ਸਭ ਹਿੱਸਿਆਂ ਵਿਚ ਸਾਰੇ ਸੰਸਾਰ ਵਿਚ, ਧਰਤੀ ਦੇ ਹੇਠਾਂ ਧਰਤੀ ਤੇ, ਟਾਪੂਆਂ (ਜਜ਼ੀਰਿਆਂ) ਵਿਚ (ਗਲ ਕੀ) ਸਾਰੀ ਦੁਨੀਆ ਵਿਚ ਵਿਆਪਕ ਹੈ। (ਇਸ ਭੇਦ ਨੂੰ ਹਰੇਕ ਨਹੀਂ ਸਮਝ ਸਕਦਾ) ਜਿਸ ਨੂੰ (ਉਹ ਪ੍ਰਭੂ) ਆਪ ਸਮਝਾਵੇਗਾ (ਕੇਵਲ) ਉਹੋ ਹੀ ਸਮਝੇਗਾ ਅਤੇ ਉਹੋ ਹੀ ਪਵਿਤਰ ਪੁਰਸ਼ ਹੈ ।੧।

## ਸਾਰੰਸ਼ ਅਤੇ ਸਿਧਾਂਤ

ਉਹ ਪਰਮੇਸ਼ਰ ਆਦਿ ਜੁਗਾਦਿ ਤੋਂ ਸਰਬ ਵਿਆਪੀ, ਸਭ ਨੂੰ ਜੀਅ ਦਾਨ ਦੇਣ ਵਾਲਾ, ਸਭ ਨੂੰ ਪਾਲਣ ਤੇ ਸੰਵਾਰਨ ਵਾਲਾ, ਸਭ ਦੇ ਦੁਖ ਸੁਖ ਸੁਣਨ ਤੇ ਸੁਣਾਉਣ ਵਾਲਾ, ਸਾਰੇ ਪਾਪਾਂ ਨੂੰ ਖਿਨ ਵਿਚ ਨਾਸ਼ ਕਰਨ ਵਾਲਾ ਹੈ। ਪ੍ਰਭੂ ਦੇ ਸੰਤ ਸਦਾ ਉਸ ਨੂੰ ਸਿਮਰਦੇ ਅਤੇ ਆਤਮਿਕ ਆਨੰਦ ਮਾਣਦੇ ਹਨ। ਅਜਿਹੇ ਕਰਣ ਕਾਰਣ ਸਮਰਥ ਪ੍ਰਭੂ ਦੀ ਸਿਫਤਿ ਸਾਲਾਹ ਤੇ ਸਿਮਰਨ ਕਰਨ ਵਾਲੀ ਪ੍ਰੇਰਨਾ ਪਲੇ ਬਨ੍ਹਣ ਦੀ ਲੋੜ ਹੈ।

ਸਿਖ ਜਗਤ ਵਿਚ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਹੁੰਦਾ ਹੈ, ਜਦੋਂ ਪਾਠ ਵਾਰ ਦੇ ਆਰੰਭਕ ਸਲੋਕ 'ਆਦਿ ਪੂਰਨ ਮਧਿ ਪੂਰਨ, ਅੰਤਿ ਪੂਰਨ ਪਰਮੇਸੁਰਹ' ਤੇ ਪੁਜਦਾ ਹੈ ਤਾਂ ਗ੍ਰੰਥੀ ਸਿੰਘ ਤੁਰੰਤ ਆਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕਰਕੇ, ਅਰਦਾਸਿ ਕਰਕੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਂਦੇ ਹਨ ਕਿਉਂਕਿ ਇਸ ਪੰਕਤੀ ਨੂੰ ਪਾਠ ਦਾ ਮਧ ਮੰਨਿਆ ਜਾਂਦਾ ਹੈ।

ਜੇਕਰ ਸਿਧਾਂਤਕ ਪੱਖ ਤੋਂ ਵੇਖੀਏ ਤਾਂ ਉਸ ਪਰਮੇਸਰ ਦਾ ਨਾ ਆਦਿ ਹੈ ਨਾ ਮਧ ਹੈ, ਨਾ ਅੰਤ ਹੈ ਉਹ ਤਾਂ ਬੇਅੰਤ ਹੈ:–

**ਅੰਤ ਨ ਅੰਤਾ ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ ॥** [ਪੰਨਾ ੮੨੧

ਸੋ, 'ਪਾਰਬ੍ਰਹਮ ਗੁਰ ਨਾਹੀ ਭੇਦ' ਦੇ ਪਵਿਤਰ ਵਾਕ ਅਨੁਸਾਰ ਗੁਰੂ ਦਾ ਵੀ ਕੋਈ ਆਦਿ ਮਧ ਅਤੇ ਅੰਤ ਨਹੀਂ ਹੈ। ਹਾਂ ਓਹ ਆਦਿ ਮਧਿ ਅੰਤਿ ਭਾਵ ਹਰ ਸਮੇਂ ਏਕ ਤੋਂ ਅਨੇਕ ਰੂਪ ਵਿਚ ਮੌਜੂਦ ਹੈ। ਇਸ ਸੂਖਸ਼ਮ ਭੇਦ ਨੂੰ ਹਰੇਕ ਜੀਵ ਨਹੀਂ ਸਮਝ ਸਕਦਾ। ਜਿਸ ਨੂੰ ਪ੍ਰਭੂ ਜੀ ਆਪ ਆਪਣੇ ਸਰੂਪ ਦੀ

ਪਦਾਰਥ ਤੇ) ਰਸ ਭੋਗਣ ਲਈ ਦਿੱਤੇ। ਫਿਰ ਚੰਗੇ ਭਾਗ ਬਣਾ ਕੇ ਘਰ, ਮਹਿਲ-ਮਾੜੀਆਂ ਰਥ, ਘੋੜੇ, ਆਦਿ ਦਿਤੇ। ਫਿਰ ਸਮਰਥ ਪ੍ਰਭੂ ਨੇ ਪੁਤਰ ਇਸਤ੍ਰੀ, ਮਿਤਰ, ਨੌਕਰ ਆਦਿ ਦਿਤੇ। ਉਸ ਹਰੀ ਪ੍ਰਭੂ ਨੂੰ ਸਿਮਰਦਿਆਂ ਸਰੀਰ ਤੇ ਮਨ ਪ੍ਰਫੁਲਤ ਹੋ ਜਾਂਦਾ ਹੈ, ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ। (ਇਸ ਲਈ ਹੇ ਜਗਿਆਸੂ ਜਨੋ! ਤੁਸੀਂ) ਸਾਧ ਸੰਗਤ ਵਿਚ ਬੈਠ ਕੇ ਹਰੀ ਦੇ ਗੁਣਾਂ ਦਾ ਸਿਮਰਨ ਕਰੋ, ਫਿਰ ਤੁਹਾਡੇ ਸਾਰੇ ਰੋਗ ਨਾਸ਼ ਹੋ ਜਾਣਗੇ ।੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਮਨੁੱਖ ਇਛਾਧਾਰੀ ਹੈ। ਕਿਸੇ ਵੇਲੇ ਮੰਗਤਾ ਬਣ ਜਾਂਦਾ ਹੈ ਕਿਸੇ ਵੇਲੇ ਦਾਤਾ ਬਣ ਜਾਂਦਾ ਹੈ। ਜੇ ਇਸ ਦੀ ਇੱਛਾ ਪੂਰੀ ਹੋ ਜਾਵੇ ਤਾਂ ਪ੍ਰਸੰਨ ਹੋ ਜਾਂਦਾ ਹੈ, ਜੇ ਅਪੂਰੀ ਰਹੇ ਤਾਂ ਕਲਪਨਾ ਵਿਚ ਪੈ ਜਾਂਦਾ ਹੈ। ਇਸ ਕਲਪਨਾ ਵਿਚੋਂ ਕੱਢਣ ਲਈ ਗੁਰਦੇਵ ਪਿਤਾ ਜੀ ਇਹ ਉਪਦੇਸ਼ ਦਿੰਦੇ ਹਨ:--

**ਇਛਾ ਪੂਰਕ ਸਰਬ ਸੁਖ ਦਾਤਾ ਹਰਿ, ਜਾਕੈ ਵਸਿ ਹੈ ਕਾਮਧੇਨਾ ॥**

**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ, ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ [ਪੰ. ੬੬੯**

ਜਿਸ ਪ੍ਰਭੂ ਦੀ ਬਖਸ਼ਿਸ਼ ਨਾਲ ਜੀਵ ਹਰ ਪ੍ਰਕਾਰ ਦੀਆਂ ਮੌਜਾਂ ਮਾਣਦਾ ਹੈ ਉਸ ਪਰਮੇਸ਼ਰ ਨਾਲ 'ਨੇਹੁ' ਲਾਉਣ ਦਾ ਸਿਧਾਂਤ ਸਾਡੇ ਸਾਹਮਣੇ ਰਖਿਆ ਹੈ। ਜਿਸ ਪ੍ਰਭੂ ਨੇ ਜਿੰਦ ਪ੍ਰਾਣ ਤਨ ਮਨ ਧਨ ਮਹਲ ਮਾੜੀਆਂ ਸਜਣ ਮਿੱਤਰ ਸੇਵਕ ਆਦਿ ਦਿੱਤੇ ਹਨ ਜੇ ਉਸ ਨੂੰ ਪ੍ਰੇਮ ਨਾਲ ਸਿਮਰਿਆ ਜਾਵੇ ਤਾਂ ਹਰ ਪ੍ਰਕਾਰ ਦੇ ਰੋਗ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਸਾਧ ਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਗਾਓ ਜਿਸ ਨੇ ਇਹ ਜ਼ਿੰਦਗੀ ਦਿੱਤੀ ਹੈ:-

**ਧਿਆਇ ਨਾਨਕ ਪਰਮੇਸਰੈ, ਜਿਨਿ ਦਿਤੀ ਜਿੰਦੁ ॥** [ਪੰਨਾ ੩੨੧

**ਸਲੋਕ ॥ ਕੁਟੰਬ ਜਤਨ ਕਰਣੰ, ਮਾਇਆ ਅਨੇਕ ਉਦਮਹ ॥ ਹਰਿ ਭਗਤਿ ਭਾਵ ਹੀਣੰ, ਨਾਨਕ, ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥ ਤੁਟੜੀਆ ਸਾ ਪ੍ਰੀਤਿ, ਜੋ ਲਾਈ ਬਿਅੰਨ ਸਿਉ ॥ ਨਾਨਕ, ਸਚੀ ਰੀਤਿ,ਸਾਂਈ ਸੇਤੀ ਰਤਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਦਮਹਂ, ਸਿਉਂ, ਰਤਿਆਂ, ਦੇਵਹੀਂ।

**ਪਦ ਅਰਥ:** ਕੁਟੰਬ=ਪਰਿਵਾਰ। ਅਨੇਕ=ਕਈ ਤਰ੍ਹਾਂ ਦੇ। ਉਦਮਹ=ਉਪਰਾਲੇ, ਆਹਰ। ਭਗਤਿ= ਭਗਤੀ। ਭਾਵ=ਭਾਵਨਾ, ਪ੍ਰੀਤੀ। ਹੀਣੰ=ਖਾਲੀ, ਸਖਣੇ। ਪ੍ਰੇਤਤਹ=ਬੇਗਤੀ ਆਤਮਾ, ਜਿੰਨ-ਭੂਤ, 'ਅੰਤਿ ਕਾਲ ਜੋ ਮੰਦਰ ਸਿਮਰੈ॥ ਐਸੀ ਚਿੰਤਾ ਮਹਿ ਜੇ ਮਰੈ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ॥'। ਤੁਟੜੀਆ=ਟੁੱਟ ਗਈ। ਬਿਅੰਨ=ਦੂਜਾ, ਹੋਰ। ਰੀਤਿ=ਰਹੁਰੀਤੀ, ਮਰਯਾਦਾ। ਸੇਤੀ=ਨਾਲ। ਰਤਿਆ= ਲਗਾ ਰਹੇ, ਜੁੜਿਆ ਰਹੇ।

**ਸਲੋਕ ॥ ਅਰਥ:** ਮਨੁੱਖ ਆਪਣੇ ਪਰਵਾਰ ਦੀ ਪਾਲਨਾ ਹਿਤ ਕਈ ਜਤਨ ਕਰਦੇ ਹਨ ਅਤੇ

੨. ਹਰਿ ਬਿਸਰਤ ਹੋਵਤ ਇਹ ਹਾਲ ॥ [ਪੰਨਾ ੨੯੯

**ਸਲੋਕ ॥ ਮਨ ਇਛਾ ਦਾਨ ਕਰਣੰ, ਸਰਬਤ੍ਰ ਆਸਾ ਪੂਰਨਹ ॥ ਖੰਡਣੰ ਕਲਿ ਕਲੇਸਹ, ਪ੍ਰਭ ਸਿਮਰਿ ਨਾਨਕ, ਨਹ ਦੂਰਣਹ ॥ ੧ ॥ ਹਭਿ ਰੰਗ ਮਾਣਹਿ ਜਿਸੁ ਸੰਗਿ, ਤੈ ਸਿਉ ਲਾਈਐ ਨੇਹੁ ॥ ਸੋ ਸਹੁ ਬਿੰਦ ਨ ਵਿਸਰਉ, ਨਾਨਕ, ਜਿਨਿ ਸੁੰਦਰੁ ਰਚਿਆ ਦੇਹੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਲੇਸਹੰ, ਨਹੰ, ਮਾਣਹਿੰ, ਨੇਂਹੁ, ਜਾਹਿੰ।

**ਬਿੰਦੀ ਰਹਿਤ:** ਵਿਸਰਉ। 'ਦੇਹੁ' ਨੂੰ 'ਦੇਹੋ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਇਛਾ=ਮਰਜ਼ੀ, ਚਾਹਨਾ ਅਨੁਸਾਰ। ਕਰਣੰ=ਕਰਦਾ, ਦੇਂਦਾ ਹੈ। ਆਸਾ=ਪ੍ਰਾਪਤੀ ਦੀ ਇਛਾ, ਉਮੈਦ। ਪੂਰਨਹ=ਪੂਰੀਆਂ ਕਰਦਾ ਹੈ। ਖੰਡਣੰ=ਨਾਸ਼ ਕਰਦਾ ਹੈ। ਕਲਿ=ਕਲਪਣਾ, ਝਗੜੇ। ਕਲੇਸਹ=ਦੁਖ। ਦੂਰਣਹ=ਦੂਰ। ਹਭਿ=ਸਾਰੇ। ਰੰਗ=ਮੌਜਾਂ-ਮੇਲੇ। ਮਾਣਹਿ=ਭੋਗਦਾ ਹੈਂ। ਨੇਹੁ=ਪਿਆਰ। ਸਹੁ=ਪਤੀ, ਮਾਲਕ। ਬਿੰਦ=ਰਤੀ ਭਰ ਵੀ। ਨ ਵਿਸਰਉ=ਨਾਹ ਵਿਸਰੇ। ਦੇਹੁ=ਸਰੀਰ।

**ਸਲੋਕ ॥ ਅਰਥ -** ਪ੍ਰਭੂ ਆਪਣੀ ਮਨ ਮਰਜ਼ੀ ਅਨੁਸਾਰ ਸਭ ਜੀਆਂ ਨੂੰ ਦਾਨ ਦੇਂਦਾ ਹੈ ਅਤੇ ਸਭ ਦੀਆਂ ਆਸਾਂ ਪੂਰੀਆਂ ਕਰਦਾ ਹੈ ਉਹ ਕਲਪਣਾ ਤੇ ਦੁਖਾਂ ਨੂੰ ਨਾਸ਼ ਕਰਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਉਸ ਪ੍ਰਭੂ ਦਾ ਸਿਮਰਨ ਕਰ, ਉਹ ਤੈਥੋਂ ਦੂਰ ਨਹੀਂ ਹੈ।੧।

ਜਿਸ ਪ੍ਰਭੂ ਨਾਲ ਤੂੰ ਸਾਰੇ ਮੌਜਾਂ ਮੇਲੇ ਮਾਣਦਾ ਹੈਂ, ਉਸ ਨਾਲ ਤੈਨੂੰ ਪਿਆਰ ਪਾਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੈਨੂੰ) ਉਹ ਮਾਲਕ ਰਤੀ ਭਰ ਵੀ ਨਾ ਵਿਸਰੇ ਜਿਸ ਨੇ (ਤੇਰਾ) ਸੋਹਣਾ ਸਰੀਰ ਬਣਾਇਆ ਹੈ।੨।

**ਪਉੜੀ ॥ ਜੀਉ ਪ੍ਰਾਨ ਤਨੁ ਧਨੁ ਦੀਆ, ਦੀਨੇ ਰਸ ਭੋਗ ॥ ਗ੍ਰਿਹ ਮੰਦਰ ਰਥ ਅਸੁ ਦੀਏ, ਰਚਿ ਭਲੇ ਸੰਜੋਗ ॥ ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ ॥ ਹਰਿ ਸਿਮਰਤ ਤਨੁ ਮਨੁ ਹਰਿਆ, ਲਹਿ ਜਾਹਿ ਵਿਜੋਗ ॥ ਸਾਧ ਸੰਗਿ ਹਰਿ ਗੁਣ ਰਮਹੁ, ਬਿਨਸੇ ਸਭਿ ਰੋਗ ॥ ੩ ॥**

**ਪਦ ਅਰਥ:** ਜੀਉ=ਜਿੰਦ। ਭੋਗ=ਪਦਾਰਥਾਂ ਦਾ ਭੋਗਣਾ, ਮਾਣਨਾ। ਗ੍ਰਿਹ=ਘਰ। ਮੰਦਰ=ਮਹਿਲ। ਰਥ=ਦੋ ਜਾਂ ਚਾਰ ਪਹੀਆਂ ਵਾਲੀ ਗੱਡੀ ਜਿਸ ਉਤੇ ਛੱਤਰ ਲਗਾ ਹੁੰਦਾ ਹੈ। ਅਸੁ=ਘੋੜੇ। ਰਚਿ=ਬਣਾ ਕੇ। ਸੰਜੋਗ=ਭਾਗ। ਸੁਤ=ਪੁਤਰ। ਬਨਿਤਾ=ਇਸਤਰੀ। ਸਾਜਨ=ਮਿੱਤਰ। ਜੋਗ=ਲਾਇਕ, ਸਮਰਥ। ਹਰਿਆ=ਹਰਾ ਭਰਾ, ਪ੍ਰਫੁਲਤ। ਜਾਹਿ=ਜਾਂਦੇ ਹਨ। ਵਿਜੋਗ=ਵਿਛੋੜੇ ਦੇ ਦੁਖ। ਰਮਹੁ=ਯਾਦ ਕਰੋ, ਸਿਮਰਨ ਕਰੋ।

**ਪਉੜੀ ॥ ਅਰਥ-** ਜਿਸ ਪ੍ਰਭੂ ਨੇ ਜਿੰਦ, ਸੁਆਸ, ਸਰੀਰ, ਧਨ-ਦੌਲਤ ਆਦਿ ਦਿਤੀ (ਹੋਰ

ਉਦਰ=ਪੇਟ। ਮਝਾਰਿ=ਵਿਚਕਾਰ। ਉਰਧੁ=ਉਲਟਾ, ਹੇਠਾਂ ਵਲ ਨੂੰ। ਕੁਚੀਲ=ਗੰਦਾ, ਮੈਲਾ। ਬਿਕਲੁ=ਡਰਾਉਣਾ, ਕਮਜ਼ੋਰ, ਭਿਆਨਕ। ਘੋਰਿ ਗੁਬਾਰਿ=ਘੁੱਪ ਹਨੇਰੇ ਵਿਚ। ਸਿਮਰਤ=ਸਿਮਰਦਿਆਂ। ਨਾ ਜਲਹਿ=ਨਹੀਂ ਸੜੇਂਗਾ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਉਰ=ਹਿਰਦੇ (ਅੰਦਰ) । ਧਾਰਿ=ਰਖ। ਬਿਖਮ=ਔਖੇ। ਥਾਨਹੁ=ਥਾਂ ਤੋਂ। ਜਿਨਿ=ਜਿਸ (ਵਾਹਿਗੁਰੂ) ਨੇ। ਤਿਲੁ=ਰਤੀ ਮਾਤਰ ਵੀ।

**ਪਉੜੀ ॥ ਅਰਥ** - (ਹੇ ਜੀਵ! ਮਾਤਾ ਦੇ ਗੰਦੇ) ਲਹੂ (ਅਤੇ ਪਿਤਾ ਦੇ ਗੰਦੇ) ਵੀਰਜ (ਭਾਵ ਇਨ੍ਹਾਂ ਦੋਹਾਂ ਦੇ ਮੇਲ ਕਰਕੇ, ਤੇਰਾ ਮੁਢਲਾ) ਢਾਂਚਾ ਬਣਿਆ, ਜਿਹੜਾ ਕਿ ਮਾਤਾ ਦੇ ਪੇਟ ਦੀ ਅਗਨੀ ਵਿਚਕਾਰ ਪਕਿਆ। ਉਸ ਸਮੇਂ ਤੇਰਾ, ਮੂੰਹ ਹੇਠਾਂ ਵਲ, ਮੈਲਾ-ਕੁਚੈਲਾ ਗੰਦਗੀ ਨਾਲ ਲਿਬੜਿਆ ਹੋਇਆ, ਡਰਾਉਣਾ, (ਤੂੰ) ਗਰਭ ਰੂਪੀ ਨਰਕ ਦੇ ਘੁਪ ਹਨੇਰੇ ਵਿਚ ਪਿਆ ਹੋਇਆ ਸੀ । ਹਰੀ ਨੂੰ ਸਿਮਰਦਿਆਂ ਤੂੰ (ਉਥੇ ਵਡੀ ਅਗਨੀ ਵਿਚ ਨਹੀਂ ਸੀ ਸੜਿਆ, ਅਗੋਂ ਵੀ) ਨਹੀਂ ਸੜੇਂਗਾ, (ਇਸ ਲਈ ਉਸ ਸਿਮਰਨ ਨੂੰ ਹੁਣ ਵੀ ਤੂੰ) ਮਨ ਵਿਚ, ਸਰੀਰ ਵਿਚ ਅਤੇ ਹਿਰਦੇ ਵਿਚ ਟਿਕਾ ਕੇ ਰਖ। ਜਿਸ ਪ੍ਰਭੂ ਨੇ, ਤੈਨੂੰ ਐਨੇ ਔਖੇ ਥਾਂ ਤੋਂ ਬਚਾਇਆ, ਉਸ ਨੂੰ ਥੋੜੇ ਜਿਹੇ ਸਮੇਂ ਲਈ ਵੀ ਨਾ ਵਿਸਾਰ। (ਇਹ ਗਲ ਨਿਸ਼ਚੇ ਕਰ ਲੈ ਕਿ) ਪ੍ਰਭੂ ਦੇ ਭੁਲਾਉਣ ਨਾਲ (ਜੀਵਨ ਵਿੱਚ) ਕਦੇ ਵੀ ਸੁਖ ਪ੍ਰਾਪਤ ਨਹੀਂ ਹੁੰਦਾ (ਜੇ ਭੁਲਾਏਂਗਾ ਤਾਂ ਮਨੁਖਾ) ਜਨਮ ਦੀ ਬਾਜ਼ੀ ਹਾਰ ਜਾਵੇਂਗਾ।੨।

## ਸਾਰੰਸ਼ ਅਤੇ ਸਿਧਾਂਤ

ਜੀਵ ਰਚਨਾ ਪਰਮੇਸ਼ਰ ਦੀ ਅਸਚਰਜ ਕਲਾ ਦਾ ਇਕ ਨਮੂੰਨਾ ਹੈ:

**ਮਾ ਕੀ ਰਕਤ ਪਿਤਾ ਬਿਦ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ॥[ਪੰਨਾ ੧੦੨੨**

ਮੂੰਹ ਹੇਠਾਂ ਵਲ, ਪੈਰ ਉਪਰ ਵਲ, ਮਹਾਂ ਅਗਨੀ ਵਿਚ ਵਾਸਾ ਦੇ ਕੇ ਉਥੇ ਰਖਿਆ ਕਰਨੀ, ਫਿਰ ਉਸ ਨਰਕ ਘੋਰ ਵਿਚੋਂ ਬਾਹਰ ਕਢਣਾ, ਕਾਦਰ ਦਾ ਕਿਤਨਾ ਕਮਾਲ ਭਰਿਆ ਕ੍ਰਿਸ਼ਮਾ ਹੈ। ਗੁਰਬਾਣੀ ਵਿਚ ਪਵਿੱਤਰ ਵਾਕ ਹਨ:-

**ਸਾਕਤ ਨਿਰਗੁਣਿਆਰਿਆ, ਆਪਣਾ ਮੂਲੁ ਪਛਾਣੁ ॥**
**ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ ॥ [ਪੰਨਾ ੬੩**

ਪਉੜੀ ਦੁਆਰਾ ਜੀਵ ਨੂੰ ਪ੍ਰਭੂ ਦਾ ਸ਼ੁਕਰਾਨਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਇਸ ਸ਼ੁਕਰਾਨੇ ਦਾ ਰੂਪ ਸਿਰਜਣਹਾਰ ਦਾ ਸਿਮਰਨ ਹੈ:--

**੧- ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰੁ ॥**
**੨- ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦੁ ॥**
**ਤਿਸ ਸਿਉ ਕਿਉ ਮਨ ਰੂਸੀਐ, ਜਿਸਹਿ ਹਮਾਰੀ ਚਿੰਦ ॥੨॥ [ਪੰਨਾ ੧੨੫੦**

ਸਿਧਾਂਤ ਨਾਮ ਸਿਮਰਨ ਦਾ ਹੈ। ਜੇ ਪ੍ਰਭੂ ਵਿਸਰ ਗਿਆ ਤਾਂ ਕੀ ਹਾਲ ਹੋਵੇਗਾ, ਉਸ ਤੋਂ ਵੀ ਸਾਨੂੰ ਸੁਚੇਤ ਕੀਤਾ ਗਿਆ ਹੈ:-

**੧. ਪ੍ਰਭ ਬਿਸਰਤ ਨਰਕਿ ਮਹਿ ਪਾਇਆ ॥ [ਪੰਨਾ ੧੦੦੫**

ਲਖਤਾ ਕਰਾ ਦੇਣ, ਓਹੀ ਸਚਿਆਰ ਸਿਖ ਉਸ ਦੇ 'ਅਨਹਤ ਰੂਪ' ਤੋਂ ਜਾਣੂੰ ਹੋ ਸਕਦਾ ਹੈ । ਗੁਰਵਾਕ ਹਨ :-

**੧. ਸੋ ਬੂਝੈ ਜਿਸੁ ਆਪਿ ਬੁਝਾਏ ॥** [ਪੰਨਾ ੩੬੪

**੨. ਸੋ ਬੂਝੈ ਏਹੁ ਬਿਬੇਕੁ, ਜਿਸੁ ਬੁਝਾਏ ਆਪਿ ਹਰਿ ॥** [ਪੰਨਾ ੬੪੬

**ਸਲੋਕ ॥ ਰਚੰਤਿ ਜੀਅ ਰਚਨਾ, ਮਾਤ ਗਰਭ ਅਸਥਾਪਨੰ ॥ ਸਾਸਿ ਸਾਸਿ ਸਿਮਰੰਤਿ, ਨਾਨਕ, ਮਹਾ ਅਗਨਿ ਨ ਬਿਨਾਸਨੰ ॥੧॥ ਮੁਖੁ ਤਲੈ, ਪੈਰ ਉਪਰੇ, ਵਸੰਦੋ ਕੁਹਥੜੈ ਥਾਇ ॥ ਨਾਨਕ, ਸੋ ਧਣੀ ਕਿਉ ਵਿਸਾਰਿਓ, ਉਧਰਹਿ ਜਿਸ ਦੈ ਨਾਇ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਥਾਇੰ, ਕਿਉਂ, ਉਧਰਹਿੰ, ਨਾਇੰ, ਜਲਹਿੰ, ਥਾਨਹੁੰ, ਨਾਹਿੰ, ਜਾਸਹਿੰ।

**ਫੁਟਕਲ:** ਕਹੁਥੜੇ ਨੂੰ 'ਕੁ-ਹਥੜੇ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਰਚੰਤਿ=ਰਚਦਾ, ਬਣਾਉਂਦਾ ਹੈ। ਜੀਅ ਰਚਨਾ=ਜੀਆਂ ਦੀ ਬਣਤਰ, ਬਣਾਵਟ। ਗਰਭ=ਪੇਟ। ਅਸਥਾਪਨੰ=ਟਿਕਾਉਂਦਾ ਹੈ। ਮਹਾ ਅਗਨਿ=ਵਡੀ ਅਗ, ਮਾਤਾ ਦੇ ਪੇਟ ਦੀ, ਜਠਰ ਅਗਨੀ 'ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ॥' (ਪੰ. ੩੩੭)। ਮੁਖੁ=ਮੂੰਹ। ਤਲੈ=ਹੇਠਾਂ ਨੂੰ। ਕੁਹਥੜੈ= ਗੰਦਗੀ ਵਾਲੇ, ਅਪਵਿਤਰ। ਧਣੀ=ਮਾਲਕ। ਉਧਰਹਿ=ਤਰ ਸਕਦਾ ਹੈਂ, ਮੁਕਤ ਹੋਵੇਂਗਾ। ਨਾਇ=ਨਾਮ ਕਰਕੇ।

**ਸਲੋਕ ॥ ਅਰਥ**— ਜੀਆਂ ਦੀ ਬਣਤਰ (ਪ੍ਰਭੂ ਆਪ ਹੀ) ਬਣਾਉਂਦਾ ਹੈ ਅਤੇ ਮਾਤਾ ਦੇ ਪੇਟ ਵਿਚ ਟਿਕਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਾਂ ਦੇ ਪੇਟ ਵਿਚ) ਸੁਆਸ ਸੁਆਸ(ਵਾਹਿਗੁਰੂ ਜੀ ਦਾ) ਸਿਮਰਨ ਕਰਨ ਦਾ ਸਦਕਾ (ਜੀਵ ਨੂੰ ਮਾਂ ਦੇ ਪੇਟ ਦੀ ਵੱਡੀ ਅੱਗ) ਜਠਰ ਅਗਨੀ ਵੀ ਨਾਸ਼ ਨਹੀਂ ਕਰਦੀ ।੧।

(ਹੇ ਜੀਵ! ਜਦੋਂ ਤੇਰਾ) ਮੂੰਹ ਹੇਠਾਂ ਤੇ ਪੈਰ ਉਤਾਂਹ (ਉਪਰ ਵਲ) ਸਨ, (ਤੂੰ) ਗੰਦਗੀ ਵਾਲੇ ਥਾਂ ਤੇ ਵਸਦਾ ਹੁੰਦਾ ਸੀ । ਨਾਨਕ (ਗੁਰੂ ਜੀ ਜੀਵ ਤੋਂ ਪੁਛਦੇ ਹਨ ਹੇ ਭਾਈ ! ਤੂੰ) ਉਸ ਮਾਲਕ ਨੂੰ ਕਿਉਂ ਭੁਲਾ ਦਿਤਾ ਹੈ ਜਿਸ ਦੇ ਨਾਮ ਨਾਲ (ਲਗ ਕੇ ਤੂੰ ਪਹਿਲਾਂ ਵੀ ਬਚਿਆ ਸੀ ਅਤੇ ਹੁਣ ਵੀ ਇਸ ਸੰਸਾਰ ਤੋਂ ਤਰ ਸਕਦਾ ਹੈਂ, ਅਗੋਂ ਲਈ ਵੀ) ਤਰ ਜਾਵੇਂਗਾ ।੨।

**ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ, ਅਗਨਿ ਉਦਰ ਮਝਾਰਿ ॥ ਉਰਧੁ ਮੁਖੁ, ਕੁਚੀਲ ਬਿਕਲੁ, ਨਰਕਿ ਘੋਰਿ ਗੁਬਾਰਿ ॥ ਹਰਿ ਸਿਮਰਤ ਤੂ ਨਾ ਜਲਹਿ, ਮਨਿ ਤਨਿ ਉਰ ਧਾਰਿ ॥ ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ ॥ ੨ ॥**

**ਪਦ ਅਰਥ:** ਰਕਤੁ=ਲਹੂ। ਬਿੰਦੁ=ਵੀਰਜ । ਨਿੰਮਿਆ=ਉਗਿਆ, ਮੌਲਿਆ, ਪੁਤਲਾ ਬਣਿਆ।

ਧਨ ਦੀ ਪਰਾਪਤੀ ਲਈ ਵੀ ਕਈ ਤਰ੍ਹਾਂ ਦੇ ਆਹਰ ਉਪਰਾਲੇ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਭਗਤੀ-ਭਾਵਨਾ ਤੋਂ ਸਖਣੇ ਹਨ, ਉਹ ਪ੍ਰਭੂ ਦੇ ਵਿਸਰ ਜਾਣ ਨਾਲ ਮਾਨੋ ਭੂਤ-ਪ੍ਰੇਤ (ਦਾ ਰੂਪ) ਹਨ ।੧।

ਉਹ ਪ੍ਰੀਤ (ਸਮਝੋ) ਟੁਟ ਗਈ ਜਿਹੜੀ ਪ੍ਰਭੂ ਤੋਂ ਬਿਨਾ ਕਿਸੇ ਹੋਰ ਨਾਲ ਲਾਈ ਸੀ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੀ ਮਰਯਾਦਾ ਇਹੋ ਹੈ ਕਿ ਜੀਵ ਆਪਣੇ ਮਾਲਕ ਨਾਲ ਜੁੜਿਆ ਰਹੇ।੨।

**ਪਉੜੀ ॥ ਜਿਸੁ ਬਿਸਰਤ ਤਨੁ ਭਸਮ ਹੋਇ, ਕਹਤੇ ਸਭਿ ਪ੍ਰੇਤੁ ॥ ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ, ਜਿਨ ਸਿਉ ਸੋਈ ਹੇਤੁ ॥ ਕਰਿ ਅਨਰਥ ਦਰਬ ਸੰਚਿਆ, ਸੋ ਕਾਰਜਿ ਕੇਤੁ ॥ ਜੈਸਾ ਬੀਜੈ ਸੋ ਲੁਣੈ, ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ, ਜੋਨੀ ਭਰਮੇਤੁ ॥ ੪ ॥**

**ਪਦ ਅਰਥ:** ਬਿਸਰਤ=ਬਿਛਰਤ, ਵਿਛੜਦਿਆਂ। ਭਸਮ=ਸੁਆਹ। ਪ੍ਰੇਤੁ=ਪਹਿਲੀ ਜੂਨ ਜਿਸ ਵਿਚ ਆਤਮਾ ਲਿੰਗ ਸਰੀਰ ਵਿਚ ਹੀ ਰਹਿ ਕੇ ਬਹੁਤ ਦੁਖੀ ਹੁੰਦੀ ਹੈ, ਯਥਾ ਗੁਰ ਵਾਕ ਹੈ, 'ਪ੍ਰੇਤ ਪਿੰਜਰ ਮਹਿ ਦੂਖ ਘਨੇਰੇ'। ਦੇਵਹੀ=ਦੇਂਦੇ ਹਨ। ਹੇਤੁ=ਹਿਤ, ਝੂਠਾ ਪਿਆਰ। ਕਰਿ=ਕਰਕੇ। ਅਨਰਥ=ਅਯੋਗ ਢੰਗ, ਪਾਪ। ਦਰਬੁ=ਧਨ, ਮਾਲ-ਪਦਾਰਥ। ਸੰਚਿਆ=ਇਕੱਠਾ ਕੀਤਾ। ਕਾਰਜਿ ਕੇਤੁ=ਕਿਸ ਅਰਥ?, ਕਿਸ ਕੰਮ? । ਲੁਣੈ=ਵਢਦਾ, ਕਟਦਾ ਹੈ । ਕਰਮ=ਕਿਰਿਆਮਾਨ ਕੰਮ । ਅਕਰਿਤਘਣਾ=ਨਾ-ਸ਼ੁਕਰਿਆਂ ਨੂੰ, ਕੀਤਾ ਨਾ ਜਾਣਨ ਵਾਲਿਆਂ ਨੂੰ, 'ਕੀਆ ਨ ਜਾਣੈ ਅਕ੍ਰਿਤਘਣ. . .'। ਭਰਮੇਤੁ=ਭਟਕਦੇ ਰਹਿੰਦੇ ਹਨ।

**ਪਉੜੀ ॥ ਅਰਥ-** ਜਿਸ ਵਾਹਿਗੁਰੂ ਜੀ ਤੋਂ ਵਿਛੜਿਆਂ ਮਨੁੱਖੀ ਸਰੀਰ ਸੁਆਹ ਹੋ ਜਾਂਦਾ ਹੈ (ਅਤੇ ਸਾਕ ਸਬੰਧੀ ਆਦਿ) ਸਾਰੇ ਹੀ ਭੂਤ-ਪ੍ਰੇਤ ਕਹਿਣ ਲਗ ਪੈਂਦੇ ਹਨ । ਜਿਨ੍ਹਾਂ (ਮਨੁੱਖਾਂ) ਨਾਲ ਮਰਨ ਵਾਲੇ ਮਨੁੱਖ ਦਾ ਐਨਾ ਹਿਤ ਪਿਆਰ ਹੁੰਦਾ ਸੀ, ਉਹੀ ਮਨੁੱਖ ਮਰਨ ਮਗਰੋਂ ਥੋੜਾ ਜਿੰਨਾ ਸਮਾਂ ਵੀ ਘਰ ਵਿਚ ਰਹਿਣ ਨਹੀਂ ਦੇਂਦੇ, (ਜਿਵੇਂ ਭਗਤ ਕਬੀਰ ਜੀ ਦਾ ਵਾਕ ਹੈ 'ਘਰ ਕੀ ਨਾਰ ਉਰਹਿ ਤਨ ਲਾਗੀ॥ ਉਹ ਤਉ ਭੂਤ ਭੂਤ ਕਰਿ ਭਾਗੀ॥' ਅਥਵਾ, 'ਘਟ ਫੂਟੈ ਕੋਈ ਬਾਤ ਨਾ ਪੂਛੈ, ਕਾਢਹੁ ਕਾਢਹੁ ਹੋਈ॥')। (ਮਰਨ ਵਾਲੇ ਮਨੁੱਖ ਨੇ) ਪਾਪ ਕਰਮ ਕਰਕੇ ਜਿਹੜਾ ਮਾਲ-ਪਦਾਰਥ ਇਕੱਠਾ ਕੀਤਾ ਸੀ ਦਸੋ ਹੁਣ ਉਹ ਕਿਸ ਕੰਮ ਆਇਆ ? ਭਾਵ ਵਿਅਰਥ ਗਿਆ। ਅਸਲ ਵਿਚ ਮਨੁੱਖੀ ਸਰੀਰ ਕਰਮਾਂ ਰੂਪ ਖੇਤ ਹੈ ਇਸ ਵਿਚ ਜਿਹੋ ਜਿਹਾ ਕੋਈ ਕਰਮ ਰੂਪੀ ਬੀਜ ਬੀਜਦਾ ਹੈ, ਉਹੋ ਜਿਹਾ ਵਢਦਾ ਹੈ । ਕੀਤਾ ਨਾ ਜਾਣਨ ਵਾਲੇ ਨਾ-ਸ਼ੁਕਰਿਆਂ ਨੂੰ ਪਰਮਾਤਮਾ ਭੁਲ ਗਿਆ ਹੈ, ਇਸ ਲਈ ਉਹ ਜੋਨੀਆਂ ਵਿਚ ਭਟਕਦੇ ਫਿਰਦੇ ਹਨ ।੪।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਇਹ ਸੁਭਾ ਹੈ ਕਿ ਕਰਤੇ ਨਾਲੋਂ ਕੀਤੇ ਵੱਲ ਵਧੇਰੇ ਧਿਆਨ ਦਿੰਦਾ ਹੈ । ਇਹ

ਕਰਤਾਰ ਦੇ ਸਿਮਰਨ ਲਈ ਜਤਨਸ਼ੀਲ ਨਹੀਂ ਹੁੰਦਾ । ਇਹ ਹਰ ਵੇਲੇ ਕੁਟੰਬ ਦੀ ਪਾਲਨਾ ਹਿਤ ਮਾਇਆ ਇਕੱਠੀ ਕਰਨ ਦੇ ਆਹਰ ਵਿਚ ਲਗਾ ਰਹਿੰਦਾ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ॥**
**ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥** [ਪੰਨਾ ੯੬੫

ਜਿਹੜਾ ਮਨੁੱਖ ਨਿਰਾ ਮਾਇਆ ਅਤੇ ਟੱਬਰ ਦੇ ਮੋਹ ਵਿਚ ਫਸਿਆ ਹੋਇਆ ਹੈ ਪ੍ਰਭੂ ਨੂੰ ਵਿਸਾਰ ਬੈਠਾ ਹੈ, ਉਹ ਪ੍ਰੇਤ (ਭੂਤ) ਸਮਾਨ ਹੈ। ਇਸ ਦਾ ਅੰਤ ਹਸ਼ਰ ਕੀ ਹੋਵੇਗਾ? ਕਈ ਜੂਨਾਂ ਵਿਚ ਫਿਰਾਇਆ ਜਾਵੇਗਾ। ਜਿਨ੍ਹਾਂ ਨਾਲ ਜੀਵ ਸਾਰੀ ਉਮਰ ਮੋਹ ਪਾਈ ਰਖਦਾ ਹੈ ਉਹ ਇਸ ਦੇ ਸੁਆਸ ਨਿਕਲਦੇ ਸਾਰ ਹੀ ਘਰੋਂ ਛੇਤੀ ਕੱਢਣ ਦਾ ਰੌਲਾ ਪਾ ਦਿੰਦੇ ਹਨ:–

੧. **...ਕਾਢਹੁ ਕਾਢਹੁ ਹੋਈ ॥** [ਪੰਨਾ ੪੭੮
੨. **ਆਧ ਘਰੀ ਕੋਊ ਨਹ ਰਾਖੈ, ਘਰਿ ਤੇ ਦੇਤ ਨਿਕਾਰਿ ॥** [ਪੰਨਾ ੫੩੬

ਪਉੜੀ ਵਿਚ ਸਿਧਾਂਤ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਮਨੁੱਖ ਨੇ ਜੋ ਕੁਝ ਆਪਣੇ ਜੀਵਨ ਵਿਚ ਬੀਜਿਆ ਸੀ ਉਹੀ ਅੰਤ ਸਮੇਂ ਇਸਨੇ ਵੱਢਿਆ। ਅਕਿਰਤ ਘਣਾਂ ਦਾ ਇਹੋ ਜਿਹਾ ਹੀ ਹਸ਼ਰ ਹੁੰਦਾ ਹੈ। ਸੋ, ਪਾਪ ਕਰ ਕਰਕੇ ਕਮਾਇਆ ਪੈਸਾ ਦਸੋ ਇਸ ਦੇ ਕਿਸ ਕੰਮ ਆਇਆ?।

ਜੇ ਕੋਈ ਪ੍ਰੇਤ ਪੁਣੇ ਤੋਂ ਬਚਣਾ ਚਾਹੁੰਦਾ ਹੈ ਤਾਂ ਉਹ ਇਸ ਉਤਮ ਸਿਖਿਆ ਨੂੰ ਪੱਕੀ ਤਰ੍ਹਾਂ ਦ੍ਰਿੜ ਕਰ ਲਵੇ ।ਗੁਰੂ ਪਿਆਰਿਓ ! ਅਜਿਹਾ ਧਨ ਸੰਚਹੁ ਜੋ ਅੰਤ ਸਮੇਂ ਤੁਹਾਡੇ ਨਾਲ ਚਲੇ:–

੧. **ਸੋ ਧਨ ਸੰਚਹੁ, ਜੋ ਚਾਲੇ ਨਾਲੇ ॥...** [ਪੰਨਾ ੧੯੧
੨. **ਤਿਸੈ ਸਰੇਵਹੁ ਪ੍ਰਾਣੀ ਹੋ ਜਿਸਦੈ ਨਾਉ ਪਲੈ ॥**
**ਐਥੈ ਰਹਹੁ ਸੁਹੇਲਿਆ, ਅਗੈ ਨਾਲਿ ਚਲੈ ॥** [ਪੰਨਾ ੩੨੦

**ਸਲੋਕ ॥ ਕੋਟਿ ਦਾਨ ਇਸਨਾਨੰ, ਅਨਿਕ ਸੋਧਨ ਪਵਿਤ੍ਰਤਹ ॥ ਉਚਰੰਤਿ ਨਾਨਕ ਹਰਿ ਹਰਿ ਰਸਨਾ, ਸਰਬ ਪਾਪ ਬਿਮੁਚਤੇ ॥ ੧ ॥ ਈਧਣੁ ਕੀਤੋ ਮੂ ਘਣਾ, ਭੋਰੀ ਦਿਤੀਮੁ ਭਾਹਿ ॥ ਮਨਿ ਵਸੰਦੜੋ ਸਚੁ ਸਹੁ, ਨਾਨਕ, ਹਭੇ ਡੁਖੜੇ ਉਲਾਹਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਲਾਹਿੰ ।

**ਫੁਟਕਲ:** 'ਸੋਧਨ' ਪਦ ਬਹੁ ਵਚਨ ਹੈ, ਇਸ ਨੂੰ 'ਸੋਧ ਨ' ਪਦ ਛੇਦ ਕਰਨਾ ਠੀਕ ਨਹੀਂ ਹੈ। ਇਸ ਤਰ੍ਹਾਂ 'ਕੀਤੋ ਮੂ' ਨੂੰ 'ਕੀਤੋਮੂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਕੋਟਿ=ਕਰੋੜਾਂ। ਦਾਨ=ਦੇਣ ਦੀ ਕਿਰਿਆ ਪੁੰਨ ਆਦਿ। ਅਨਿਕ=ਅਨੇਕਾਂ, ਬਹੁਤ ਹੀ। ਸੋਧਨ=ਸੁਚਮ, ਨੇਉਲੀ ਕਰਮ ਆਦਿ ਕਿਰਿਆ ਕਰਕੇ ਅੰਤੜੀਆਂ ਨੂੰ ਧੋਣਾ, ਸਰੀਰ ਸੋਧ। ਪਵਿਤ੍ਰਤਹ=ਪਵਿਤਰਤਾਈਆਂ। ਉਚਰੰਤਿ=ਉਚਾਰਦੇ, ਜਪਦੇ ਹਨ। ਬਿਮੁਚਤੇ=ਚੰਗੀ ਤਰ੍ਹਾਂ ਕਟ ਦੇਂਦੇ

ਹਨ। ਈਧਣੁ=ਬਾਲਣ। ਮੂ=ਮੈਂ। ਘਣਾ=ਬਹੁਤ ਹੀ। ਭੋਰੀ=ਰਤਾ ਕੁ, ਰੰਚਕ ਮਾਤਰ। ਦਿਤੀਮੁ=ਦਿਤੀ। ਭਾਹਿ=ਅੱਗ। ਮਨਿ=ਮਨ ਵਿਚ। ਹਭੇ=ਸਾਰੇ। ਡੁਖੜੇ=ਦੁਖ। ਉਲਾਹਿ=(ਬਹੁਵਚਨੀ ਕਿਰਿਆ) ਚੰਗੀ ਤਰ੍ਹਾਂ ਲਹਿ ਜਾਂਦੇ ਹਨ, ਦੂਰ ਹੋ ਜਾਂਦੇ ਹਨ।

**ਸਲੋਕ ॥ ਅਰਥ** - ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਰਸਨਾ ਦੁਆਰਾ ਹਰੀ ਹਰੀ ਵਾਹਿਗੁਰੂ ਵਾਹਿਗੁਰੂ ਦਾ ਨਾਮ ਜਪਦੇ ਹਨ, ਸਾਰੇ ਪਾਪਾਂ ਰੂਪੀ ਮੈਲ ਨੂੰ ਚੰਗੀ ਤਰ੍ਹਾਂ ਕਟ ਦੇਂਦੇ ਹਨ ਕਿਉਂਕਿ ਨਾਮ ਜਪਣ ਨਾਲ ਕਰੋੜਾਂ ਤੀਰਥਾਂ ਦੇ ਇਸ਼ਨਾਨ, ਦਾਨ, ਅਨੇਕਾਂ ਸੁਚਮਾਂ ਤੇ ਹੋਰ ਪਵਿਤਰਤਾਈਆਂ ਸੁਤੇ ਸਿਧ ਹੋ ਜਾਂਦੀਆਂ ਹਨ।

(ਇਸ ਬਾਰੇ ਇਕ ਤਜਰਬੇ ਦੀ ਗਲ) ਬਹੁਤ ਸਾਰਾ ਬਾਲਣ (ਇਕੱਠਾ) ਕੀਤਾ, ਉਸ ਨੂੰ ਰਤਾ ਕੁ ਅਗ ਲਾ ਦਿਤੀ, ਭਾਵ ਇਸ ਤਰ੍ਹਾਂ ਬਾਲਣ ਸੜਕੇ ਸੁਆਹ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ, ਜਿਸ ਮਨੁੱਖ ਦੇ ਮਨ ਵਿਚ ਕਿਣਕਾ ਭਰ ਵੀ, ਸਚਾ ਮਾਲਕ ਅਰਥਾਤ ਉਸ ਦਾ ਨਾਮ ਵਸ ਜਾਏ, ਉਸ ਦੇ ਸਾਰੇ ਦੁਖ ਚੰਗੀ ਤਰ੍ਹਾਂ ਲਹਿ ਜਾਂਦੇ ਹਨ ਭਾਵ ਦੂਰ ਹੋ ਜਾਂਦੇ ਹਨ ।੨।

**ਪਉੜੀ ॥ ਕੋਟਿ ਅਘਾ ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ ॥ ਮਨ ਚਿੰਦੇ ਫਲ ਪਾਈਅਹਿ, ਹਰਿ ਕੇ ਗੁਣ ਗਾਉ ॥ ਜਨਮ ਮਰਣ ਭੈ ਕਟੀਅਹਿ, ਨਿਹਚਲ ਸਚੁ ਥਾਉ ॥ ਪੂਰਬਿ ਹੋਵੈ ਲਿਖਿਆ, ਹਰਿ ਚਰਣ ਸਮਾਉ ॥ ਕਰਿ ਕਿਰਪਾ ਪ੍ਰਭੁ ਰਾਖਿ ਲੇਹੁ, ਨਾਨਕ, ਬਲਿ ਜਾਉ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿਂ, ਨਾਉਂ, ਪਾਈਅਹਿਂ, ਕਟੀਅਹਿਂ, ਥਾਉਂ, ਜਾਉਂ।

**ਪਦ ਅਰਥ:** ਅਘਾ=ਅਘ, ਪਾਪ। ਹੋਹਿ=ਹੋ ਜਾਂਦੇ ਹਨ। ਚਿੰਦੇ=ਚਿਤਵੇ ਹੋਏ। ਪਾਈਅਹਿ=ਪ੍ਰਾਪਤ ਹੋ ਜਾਂਦੇ ਹਨ। ਗਾਉ=ਗਾਉਂਦਿਆਂ। ਕਟੀਅਹਿ=ਕਟੇ ਜਾਂਦੇ ਹਨ, ਦੂਰ ਹੋ ਜਾਂਦੇ ਹਨ। ਨਿਹਚਲ=ਅਟਲ, ਅਸਿਥਰ, ਪੱਕਾ। ਸਚੁ=ਸਦੀਵੀ ਹੋਂਦ ਵਾਲਾ। ਥਾਉ=ਟਿਕਾਣਾ, ਅਸਥਾਨ। ਪੂਰਬਿ=ਪਹਿਲਾਂ, ਪਿਛਲੇ ਜਨਮ ਤੋਂ ਹੀ। ਸਮਾਉ=ਸਮਾਈ ਹੁੰਦੀ ਹੈ।

**ਪਉੜੀ ॥ ਅਰਥ** - ਹਰੀ ਨਾਮ ਸਿਮਰਿਆਂ ਕਰੋੜਾਂ (ਕਿਸਮਾਂ ਦੇ) ਪਾਪ ਸਾਰੇ ਹੀ ਨਾਸ਼ ਹੋ ਜਾਂਦੇ ਹਨ। ਹਰੀ ਦੇ ਗੁਣ ਗਾਉਂਦਿਆਂ ਮਨ ਇਛੇ ਫਲ ਪ੍ਰਾਪਤ ਹੋ ਜਾਂਦੇ ਹਨ। ਅਨੇਕ ਪ੍ਰਕਾਰ ਦੇ ਜੰਮਣ ਤੇ ਮਰਨ ਦੇ ਡਰ ਦੂਰ ਹੋ ਜਾਂਦੇ ਹਨ ਅਤੇ ਪੱਕਾ, ਸਦੀਵੀ ਹੋਂਦ ਵਾਲਾ ਟਿਕਾਣਾ (ਨਿਜ ਘਰ ਪ੍ਰਾਪਤ ਹੋ ਜਾਂਦਾ ਹੈ)। ਹਰੀ ਚਰਣਾ ਵਿਚ ਉਸ ਜੀਵ ਦੀ ਸਮਾਈ ਹੁੰਦੀ ਹੈ ਜਿਸ ਦੇ ਮੱਥੇ ਤੇ ਪਹਿਲਾਂ ਹੀ ਅਜਿਹਾ ਲੇਖ ਲਿਖਿਆ ਹੋਵੇ, ਭਾਵ ਪੂਰਬਲੇ ਭਾਗਾਂ ਨਾਲ ਹਰੀ ਚਰਨਾ ਵਿਚ ਸਮਾਈ ਹੁੰਦੀ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ), ਹੇ ਪ੍ਰਭੂ! ਕਿਰਪਾ ਕਰਕੇ ਮੈਨੂੰ ਆਪਣੀ ਚਰਨ ਸ਼ਰਨ ਵਿਚ ਰਖ ਲਵੋ, ਮੈਂ ਤੁਹਾਥੋਂ ਸਦਕੇ ਤੇ ਕੁਰਬਾਨ ਜਾਂਦਾ ਹਾਂ ।੫।

## ਸਾਰੰਸ਼ ਅਤੇ ਸਿਧਾਂਤ

ਹਿੰਦੂ ਧਰਮ ਵਿਚ ਇਸ਼ਨਾਨ ਬੜਾ ਪਵਿੱਤਰ ਕਰਮ ਗਿਣਿਆ ਜਾਂਦਾ ਹੈ ਅਤੇ ਦਾਨ ਦੇਣਾ ਵੀ ਇਕ ਮਹਾਨ ਪੁੰਨ ਕਰਮ ਮੰਨਿਆ ਜਾਂਦਾ ਹੈ।

ਗੁਰਬਾਣੀ ਵਿਚ 'ਸੋ ਸੂਚਾ ਜੋ ਕਰੋਧ ਨਿਵਾਰੇ' (ਪੰਨਾ ੧੦੫੯) ਅਥਵਾ 'ਸੂਚੇ ਇਹ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥ ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥' (ਪੰਨਾ ੪੭੨) ਦਾ ਸਿਧਾਂਤ ਅੱਟਲ ਹੈ। ਜੋ ਰਸਨਾ ਪਰਮੇਸ਼ਰ ਦਾ ਨਾਮ ਜਪਦੀ ਹੈ, ਉਹ ਸੁੱਚੀ ਹੈ:--

**ਨਾਮੁ ਜਪਤ ਗੋਬਿੰਦ ਕਾ, ਸੂਚੀ ਭਈ ਰਸਨਾ ॥** [ਪੰਨਾ ੪੫੬

ਇਸੇ ਤਰ੍ਹਾਂ ਉਹ ਦਾਨ ਪਰਵਾਨ ਨਹੀਂ ਜਿਸ ਵਿਚ 'ਅਭਿਮਾਨ' ਦੀ ਅੰਸ਼ ਹੈ । ਗੁਰੂ ਤੇਗ ਬਹਾਦਰ ਜੀ ਦੇ ਪਾਵਨ ਬਚਨ ਹਨ:-

**ਤੀਰਥ ਬਰਤ ਅਰੁ ਦਾਨ ਕਰਿ, ਮਨ ਮਹਿ ਧਰੇ ਗੁਮਾਨ ॥**
**ਨਾਨਕ, ਨਿਹਫਲ ਜਾਤ ਤਿਹ, ਜਿਉ ਕੁੰਚਰ ਇਸਨਾਨ ॥** [ਪੰਨਾ ੧੪੨੮

ਸੋ, ਸਿਧਾਂਤ ਇਹ ਹੈ ਕਿ ਨਾਮ ਸਿਮਰਨ ਵਿਚ ਸਾਰੇ ਤੀਰਥ ਇਸ਼ਨਾਨ ਦਾਨ ਅਤੇ ਸੁਚਮਤਾਈਆਂ ਸੁਤੇ ਹੀ ਆ ਜਾਂਦੀਆਂ ਹਨ। ਨਾਮ ਸਿਮਰਨ ਦੀ ਬਰਕਤ ਨਾਲ ਕ੍ਰੋੜਾਂ ਪਾਪ ਅਤੇ ਜਨਮ ਮਰਨ ਦੀ ਤ੍ਰਾਸ ਨਾਸ਼ ਹੋ ਜਾਂਦੀ ਹੈ। ਇਸ ਲਈ 'ਕਰਿ ਕਿਰਪਾ ਪ੍ਰਭ ਰਾਖਿ ਲੇਹੁ' ਅਰਦਾਸਿ ਕਰਨ ਦੀ ਲੋੜ ਹੈ।

**ਸਲੋਕ ॥ ਗ੍ਰਿਹ ਰਚਨਾ ਅਪਾਰੰ, ਮਨਿ ਬਿਲਾਸ ਸੁਆਦੰ ਰਸਹ ॥ ਕਦਾਂਚ ਨਹ ਸਿਮਰੰਤਿ, ਨਾਨਕ, ਤੇ ਜੰਤ ਬਿਸਟਾ ਕ੍ਰਿਮਹ ॥ ੧ ॥ ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹੁ ॥ ਸੋ ਸਾਂਈ ਜੈਂ ਵਿਸਰੈ, ਨਾਨਕ, ਸੋ ਤਨੁ ਖੇਹ ॥ ੨ ॥**

### ਉਚਾਰਨ ਸੇਧ

**ਫੁਟਕਲ:** 'ਮੁਹਬਤਿ' ਦਾ ਉਚਾਰਨ 'ਮੁਹੱਬਤਿ' ਹੈ।

**ਪਦ ਅਰਥ:** ਅਪਾਰੰ=ਬਹੁਤ। ਬਿਲਾਸ=ਖੁਸ਼ੀਆਂ। ਰਸਹ=ਰਸ। ਕਦਾਂਚ=ਕਦੇ ਵੀ। ਤੇ=ਉਹ। ਜੰਤ=ਜੀਵ। ਬਿਸਟਾ=ਵਿਸ਼ਟਾ, ਗੰਦਗੀ। ਕ੍ਰਿਮਹ=ਕੀੜੇ। ਮੁਚੁ=ਵਡਾ, ਬਹੁਤ। ਅਡੰਬਰੁ=ਸਜਾਵਟ, ਵਿਖਾਵਾ, ਖਿਲਾਰਾ। ਹਭੁ=ਸਭ। ਕਿਹੁ=ਕੁਝ। ਮੰਝਿ=ਵਿਚ। ਮੁਹਬਤਿ=ਪ੍ਰੀਤੀ। ਨੇਹੁ=ਪ੍ਰੇਮ। ਜੈ=ਜਿਸ (ਮਨੁੱਖ) ਨੂੰ। ਖੇਹ=ਸੁਆਹ।

**ਸਲੋਕ ॥ ਅਰਥ** - ਜਿਹੜੇ ਜੀਵ ਘਰਾਂ ਦੀਆਂ ਬਹੁਤ ਉਸਾਰੀਆਂ ਸਜਾਵਟਾਂ ਵਿਚ ਲਗੇ ਰਹਿੰਦੇ ਹਨ ਅਤੇ ਮਨ ਵਿਚ ਖੁਸ਼ੀਆਂ, ਪਦਾਰਥਾਂ ਦੇ ਸੁਆਦਾਂ ਤੇ ਰੱਸਾਂ ਵਿਚ ਖੁਭੇ ਰਹਿੰਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਜਿਹੜੇ ਕਦੇ ਵੀ ਮਾਲਕ ਨੂੰ) ਨਹੀਂ ਸਿਮਰਦੇ ਉਹ ਜੀਵ ਮਾਨੋ ਗੰਦਗੀ ਦੇ ਕੀੜੇ ਹਨ।੧।

(ਕਿਸੇ ਮਨੁੱਖ ਦਾ ਮਾਇਆ ਪਖੋਂ ਭਾਵੇਂ) ਵਡਾ ਖਿਲਾਰਾ ਹੋਵੇ, ਸਭ ਕੁਝ (ਭਾਵ ਹਰੇਕ ਪਦਾਰਥ ਉਸ ਨੂੰ ਪ੍ਰਾਪਤ ਹੋਵੇ, ਅਤੇ ਉਨ੍ਹਾਂ) ਵਿਚ ਉਸ ਦੀ ਪ੍ਰੀਤੀ ਤੇ ਪ੍ਰੇਮ ਵੀ ਹੋਵੇ (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਮਨੁੱਖ ਨੂੰ ਉਹ ਮਾਲਕ ਵਿਸਰ ਜਾਂਦਾ ਹੈ (ਮਾਨੋ) ਉਸ ਦਾ ਸਰੀਰ ਸੁਆਹ ਸਮਾਨ ਹੈ (ਭਾਵ ਵਿਅਰਥ ਹੈ) ।੨।

**ਪਉੜੀ ॥ ਸੁੰਦਰ ਸੇਜ ਅਨੇਕ ਸੁਖ, ਰਸ ਭੋਗਣ ਪੂਰੇ ॥ ਗ੍ਰਿਹ ਸੋਇਨ ਚੰਦਨ ਸੁਗੰਧ, ਲਾਇ ਮੋਤੀ ਹੀਰੇ ॥ ਮਨ ਇਛੇ ਸੁਖ ਮਾਣਦਾ, ਕਿਛੁ ਨਾਹਿ ਵਿਸੂਰੇ ॥ ਸੋ ਪ੍ਰਭੁ ਚਿਤਿ ਨ ਆਵਈ, ਵਿਸਟਾ ਕੇ ਕੀਰੇ ॥ ਬਿਨੁ ਹਰਿ ਨਾਮ ਨ ਸਾਂਤਿ ਹੋਇ, ਕਿਤੁ ਬਿਧਿ ਮਨੁ ਧੀਰੇ ॥ ੬ ॥**

**ਪਦ ਅਰਥ:** ਸੁੰਦਰ ਸੇਜ=ਸੌਣ ਦੀ ਥਾਂ, ਜਿਸ ਤੇ ਸੋਹਣੇ ਵਿਛੌਣੇ ਵਿਛੇ ਹੋਏ ਹੋਣ । ਪੂਰੇ=ਮੁਕੰਮਲ । ਸੋਇਨ=ਸੋਨੇ ਦੇ । ਸੁਗੰਧ=ਸੁਗੰਧੀ, ਖ਼ੁਸ਼ਬੂ । ਲਾਇ=ਲਗੇ ਹੋਏ, ਜੜ੍ਹੇ ਹੋਏ । ਵਿਸੂਰੇ= ਝੋਰੇ, ਚਿੰਤਾ ਤੋਂ ਪੈਦਾ ਹੋਏ ਦੁਖ । ਕੀਰੇ=ਕੀੜੇ । ਕਿਤੁ=ਕਿਸ ਤਰੀਕੇ ਨਾਲ। ਧੀਰੇ=ਧੀਰਜ, ਸਬਰ ਹੋਵੇ ।

**ਪਉੜੀ ॥ ਅਰਥ-** ਸੁੰਦਰ ਸੇਜ, ਅਨੇਕ ਪਰਕਾਰ ਦੇ ਸੁਖ, ਰਸਾਂ ਦੇ ਭੋਗਣ ਦੇ ਸਾਰੇ ਸਮਾਨ ਭੀ ਪੂਰੇ ਹੋਣ, ਸੋਨੇ ਦੇ ਘਰ, ਚੰਦਨ ਆਦਿਕ ਸੁਗੰਧੀਆਂ ਲਾਉਣ ਨੂੰ ਹੋਣ (ਭਾਵ ਹਰ ਵਸਤੂ ਉਤੇ ਸੁਗੰਧੀ ਦਾ ਲੇਪ ਹੋਵੇ), ਮੋਤੀ ਤੇ ਹੀਰਿਆਂ ਨਾਲ ਜੜਾਊ (ਗਹਿਣੇ ਪਾਉਣ ਨੂੰ ਹੋਣ)। (ਜੇ ਕੋਈ) ਮਨ-ਇਛੇ ਸੁਖ ਭੋਗਦਾ ਹੋਵੇ, ਕਿਸੇ ਗਲ ਦਾ ਝੋਰਾ ਵੀ ਨਾ ਹੋਵੇ। (ਪ੍ਰੰਤੂ ਜੇ) ਉਹ ਪ੍ਰਭੂ ਚਿਤ ਵਿਚ (ਯਾਦ) ਨਹੀਂ ਆਉਂਦਾ, (ਤਾਂ ਅਜਿਹੇ ਮਨੁੱਖ) ਗੰਦਗੀ ਦੇ ਕੀੜੇ ਹਨ। ਹਰੀ ਨਾਮ ਤੋਂ ਬਿਨਾਂ ਸ਼ਾਂਤੀ ਨਹੀਂ ਹੁੰਦੀ, ਕਿਸ ਤਰ੍ਹਾਂ ਮਨ ਧੀਰਜ ਕਰੇ? (ਭਾਵ ਨਾਮ-ਸਿਮਰਨ ਤੋਂ ਬਿਨਾ ਮਨ ਅਸਥਿਰ ਨਹੀਂ ਰਹਿੰਦਾ) ।੬।

## ਸਾਰੰਸ਼ ਅਤੇ ਸਿਧਾਂਤ

ਜਦੋਂ ਮਨੁੱਖ ਗੰਦੇ ਅਸਥਾਨ (ਭਾਵ ਮਾਂ ਦੇ ਗਰਭ) ਚੋਂ ਨਿਕਲ ਕੇ ਸੰਸਾਰ ਦੇ ਸੁੰਦਰ ਅਸਥਾਨ ਤੇ ਆਇਆ ਇਥੇ ਸੁੰਦਰ ਮੰਦਰ ਅਤੇ ਰੰਗ ਤਮਾਸ਼ੇ ਵੇਖ ਸੁਆਦਲੇ ਰਸਾਂ ਕਸਾਂ ਵਿਚ ਪੈ ਗਿਆ। ਜਿਹੜੇ ਮਨੁੱਖ ਘਰੋਗੀ ਹਾਸ-ਬਿਲਾਸ ਤੇ ਹੋਰ ਜੀਭ ਦੇ ਚਸਕੇ ਤੋੜ ਕੇ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿਚ ਉਹ ਜੀਵ 'ਵਿਸਟਾ ਕੇ ਕੀਰੇ' ਹਨ।

ਜੇ ਮਨ ਨੂੰ ਸੁੰਦਰ ਸੇਜਾ ਦੇ ਸੁਖ, ਸੁਗੰਧੀਆਂ, ਹੀਰੇ ਮੋਤੀ ਆਦਿ ਅਨੇਕ ਪ੍ਰਕਾਰ ਦੇ ਸਰੀਰਕ ਸੁਖ ਮਿਲ ਜਾਣ ਤਾਂ ਵੀ ਇਸ ਦੀ ਤ੍ਰਿਪਤੀ ਨਹੀਂ ਹੋ ਸਕਦੀ। ਗੁਰਵਾਕ ਹਨ:--

**ਬਿਨੁ ਹਰਿ ਨਾਮੁ ਨ ਸਾਂਤਿ ਹੋਇ, ਕਿਤੁ ਬਿਧਿ ਮਨ ਧੀਰੇ ॥** [ਪੰਨਾ ੭੦੭

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** [ਪੰਨਾ ੨੭੯

**ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹਦਿਸਹ ॥ ਤਿਆਗੰਤ ਕਪਟ ਰੂਪ ਮਾਇਆ, ਨਾਨਕ, ਆਨੰਦ ਰੂਪ ਸਾਧ ਸੰਗਮਹ ॥ ੧ ॥ ਮਨਿ ਸਾਂਈ ਮੁਖਿ**

**ਉਚਰਾ, ਵਤਾ ਹਭੇ ਲੋਅ ॥ ਨਾਨਕ, ਹਭਿ ਅਡੰਬਰ ਕੂੜਿਆ, ਸੁਣਿ ਜੀਵਾ ਸਚੀ ਸੋਇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦਹਦਿਸਹਂ, ਸੰਗਮਹਂ, ਉਚਰਾਂ, ਵਤਾਂ, ਜੀਵਾਂ।

**ਪਦ ਅਰਥ:** ਬਿਰਹੰ=ਬ੍ਰਿਹੋਂ, ਪ੍ਰੇਮ ਦੇ ਵਿਛੋੜੇ ਵਿਚ। ਖੋਜੰਤ=ਖੋਜਦੇ, ਢੂੰਢਦੇ, ਹਨ। ਬੈਰਾਗੀ=ਵੈਰਾਗਵਾਨ, ਪ੍ਰੇਮੀ ਪੁਰਸ਼। ਦਹਦਿਸਹ=ਦਸਾਂ ਦਿਸ਼ਾਂ ਵਿਚ, ਚਾਰ ਪਾਸੇ, ਚਾਰ ਕੋਨੇ, ਉਪਰ ਤੇ ਹੇਠਾਂ, ਭਾਵ ਸਾਰੇ ਸੰਸਾਰ ਵਿਚ। ਤਿਆਗੰਤ=ਤਿਆਗਦੇ, ਛੱਡ ਦੇਂਦੇ ਹਨ। ਕਪਟ=ਛਲ, ਫਰੇਬ। ਸੰਗਮਹ=ਸੰਗਮ, ਇਕੱਠ, ਸੰਗਤ। ਮਨਿ=ਮਨ ਵਿਚ। ਮੁਖਿ=ਮੂੰਹ ਦੁਆਰਾ। ਉਚਰਾ=ਉਚਾਰਦਾ, ਜਪਦਾ ਰਹਾਂ। ਵਤਾ=ਫਿਰਦਾ ਹਾਂ। ਹਭੇ=ਸਾਰੇ। ਲੋਅ=ਲੋਕਾਂ ਦੇਸ਼ ਦੇਸ਼ਾਂਤਰਾਂ ਵਿਚ। ਅਡੰਬਰ=ਖਿਲਾਰਾ, ਬਣਾਈ ਹੋਈ ਸਜਾਵਟ। ਕੂੜਿਆ=ਕੂੜੇ, ਝੂਠੇ ਹਨ। ਜੀਵਾ=ਜੀਊਂਦਾ ਰਹਾਂ। ਸੋਇ=ਖ਼ਬਰ, ਕੰਨਸੋ।

**ਸਲੋਕ ॥ ਅਰਥ** - ਚਰਨ ਕਮਲਾਂ ਦੇ ਵਿਛੋੜੇ ਵਿਚ (ਉਸ ਪ੍ਰਭੂ ਦੇ) ਪ੍ਰੇਮੀ ਉਸ ਨੂੰ ਦਸਾਂ ਦਿਸ਼ਾਂ ਵਿਚ ਭਾਵ ਹਰ ਪਾਸੇ ਢੂੰਢਦੇ ਫਿਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਛਲ ਰੂਪ ਮਾਇਆ ਨੂੰ ਛਡ ਦੇਂਦੇ ਹਨ ਅਤੇ ਆਨੰਦ ਰੂਪ ਸਾਧ ਸੰਗਤ ਵਿਚ ਵਸਦੇ ਹਨ। ੧।

ਮੈਂ ਆਪਣੇ ਮਨ ਵਿਚ ਮਾਲਕ ਦਾ ਨਾਮ ਧਾਰਨ ਕਰਾਂ ਅਤੇ ਮੂੰਹ ਦੁਆਰਾ ਵੀ ਉਸ ਦਾ ਨਾਮ ਉਚਾਰਨ ਕਰਾਂ। ਉਸ ਨੂੰ ਢੂੰਢਣ ਲਈ ਸਾਰੇ ਦੇਸ਼ ਦਿਸ਼ਾਂਤਰਾਂ ਵਿਚ ਫਿਰਦਾ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੁਨੀਆਂ ਦੇ ਸਾਰੇ ਖਿਲਾਰੇ ਬਣਾਵਟਾਂ ਸਜਾਵਟਾਂ, ਅਡੰਬਰ ਆਦਿ ਝੂਠੇ ਹਨ (ਇਸ ਲਈ ਮੈਂ ਚਾਹੁੰਦਾ ਹਾਂ ਕਿ ਕੇਵਲ ਪ੍ਰਭੂ ਦੇ ਨਾਮ ਦੀ) ਸਚੀ ਖ਼ਬਰ ਸੁਣ ਕੇ ਹੀ ਜੀਊਂਦਾ ਰਹਾਂ।੨।

**ਪਉੜੀ ॥ ਬਸਤਾ ਤੂਟੀ ਝੂੰਪੜੀ, ਚੀਰ ਸਭਿ ਛਿੰਨਾ ॥ ਜਾਤਿ ਨ ਪਤਿ ਨ ਆਦਰੋ, ਉਦਿਆਨ ਭ੍ਰਮਿੰਨਾ ॥ ਮਿਤ੍ਰ ਨ ਇਠ, ਧਨ ਰੂਪ ਹੀਣ, ਕਿਛੁ ਸਾਕੁ ਨ ਸਿੰਨਾ ॥ ਰਾਜਾ ਸਗਲੀ ਸ੍ਰਿਸਟ ਕਾ, ਹਰਿ ਨਾਮਿ ਮਨੁ ਭਿੰਨਾ ॥ ਤਿਸ ਕੀ ਧੂੜਿ, ਮਨ ਉਧਰੈ, ਪ੍ਰਭੁ ਹੋਇ ਸੁਪ੍ਰਸੰਨਾ ॥ ੭ ॥**

**ਪਦ ਅਰਥ:** ਬਸਤਾ=ਵਸਦਾ ਹੋਵੇ। ਤੂਟੀ=ਟੁੱਟੀ ਹੋਈ। ਝੂੰਪੜੀ=ਕੱਖਾਂ ਕਾਨਿਆਂ ਦੀ ਕੁਲੀ, ਛੱਪਰੀ। ਚੀਰ=ਕਪੜੇ ਲੀੜੇ। ਛਿੰਨਾ=ਫਟੇ ਹੋਏ। ਉਦਿਆਨ=ਜੰਗਲ ਵਿਚ। ਭ੍ਰਮਿੰਨਾ=ਭਟਕਦਾ ਫਿਰਦਾ। ਇਠ=ਪਿਆਰਾ। ਹੀਣ=ਖ਼ਾਲੀ, ਸਖਣਾ। ਸਾਕੁ=ਦੂਰੋਂ ਪਾਰੋਂ ਰਿਸ਼ਤੇਦਾਰ। ਸਿੰਨਾ=ਸਕੇ ਰਿਸ਼ਤੇਦਾਰ ਤੇ ਮਿੱਤਰ ਸਨੇਹੀ। ਭਿੰਨਾ=ਭਿਜ ਗਿਆ ਹੈ। ਸੁਪ੍ਰਸੰਨਾ=ਚੰਗੀ ਤਰ੍ਹਾਂ ਪ੍ਰਸੰਨ, ਖ਼ੁਸ਼।

**ਪਉੜੀ ॥ ਅਰਥ** - ਜਿਹੜਾ ਮਨੁੱਖ ਟੁੱਟੀ ਹੋਈ ਕੁਲੀ ਵਿਚ ਵਸਦਾ ਹੋਵੇ ਉਸ ਦੇ ਸਾਰੇ ਕਪੜੇ ਫਟੇ ਹੋਏ ਹੋਣ, ਨਾ ਉਸ ਦੀ ਉਚੀ ਜਾਤ ਨਾ ਇਜ਼ਤ, ਨਾ ਆਦਰ-ਮਾਣ ਹੋਵੇ, (ਓਹ) ਜੰਗਲਾਂ ਵਿਚ ਭਟਕਦਾ ਫਿਰਦਾ ਹੋਵੇ। ਨਾ ਉਸ ਦਾ ਕੋਈ ਸਾਧਾਰਨ ਦੋਸਤ ਨਾ ਕੋਈ ਪਿਆਰਾ ਦੋਸਤ ਹੋਵੇ, ਮਾਇਆ

ਅਤੇ ਸੁੰਦਰਤਾ ਤੋਂ ਵੀ ਸਖਣਾ ਹੋਵੇ, ਨਾ ਕੋਈ ਉਸ ਦਾ ਦੂਰੋਂ ਪਾਰੋਂ ਰਿਸ਼ਤੇਦਾਰ ਹੋਵੇ ਨਾ ਕੋਈ ਸਾਕ ਸਨਬੰਧੀ ਹੋਵੇ । (ਜੇ ਅਜਿਹੇ ਮਨੁੱਖ ਦਾ) ਮਨ ਹਰਿ ਨਾਮ ਵਿਚ ਭਿਜਿਆ ਹੋਇਆ ਹੋਵੇ (ਤਾਂ ਇਉਂ ਸਮਝੋ ਕਿ ਉਹ ਮਨੁੱਖ) ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ (ਭਾਵ ਚਕਰਵਰਤੀ ਰਾਜਾ) ਹੈ । ਉਸ ਦੀ ਚਰਨ ਧੂੜੀ ਨਾਲ (ਹੋਰਨਾ ਮਨੁੱਖਾਂ ਦਾ) ਮਨ ਭੀ ਤਰ ਜਾਂਦਾ ਹੈ, (ਕਿਉਂਕਿ ਪ੍ਰਭੂ ਉਸ ਉਤੇ) ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ ।੭।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦਾ ਇਹ ਪਾਵਨ ਉਪਦੇਸ਼ ਮੋਹ-ਮਾਇਆ ਆਦਿ ਤੋਂ ਬਚਾਉਣ ਲਈ ਸਾਡੀ ਜੀਵਨ ਅਗਵਾਈ ਕਰਦਾ ਹੈ। ਜਦੋਂ ਤੱਕ ਜੀਵ ਛਲ ਰੂਪ ਮਾਇਆ ਤੋਂ ਛੁੱਟਕਾਰਾ ਨਹੀਂ ਪਾਉਂਦਾ ਓਦੋਂ ਤੱਕ ਪ੍ਰਭੂ ਚਰਨਾ ਨਾਲ ਇਸ ਦਾ ਪਿਆਰ ਨਹੀਂ ਲਗ ਸਕਦਾ। ਮਾਇਆ ਦੇ ਤਿਆਗ ਲਈ ਬੈਰਾਗ ਦੀ ਲੋੜ ਹੈ ਕਿਉਂਕਿ ਗੁਰਬਾਣੀ ਸਾਨੂੰ ਸੁਨੇਹਾ ਦਿੰਦੀ ਹੈ:--

**ਬਿਨੁ ਬੈਰਾਗ ਨ ਛੂਟਸਿ ਮਾਇਆ ॥** [ਪੰਨਾ ੩੨੯

ਸੋ ਮਾਇਆ ਦੇ ਰੰਗ ਤੋਂ ਬੇਰੰਗ ਹੋਵੇ ਤਾਂ ਸਾਧ ਸੰਗ ਵਿਚ ਨਾਮ-ਸਿਮਰਨ ਦਾ ਅਨੰਦ ਪ੍ਰਾਪਤ ਹੁੰਦਾ ਹੈ। ਅਸਲੀ ਅਨੰਦ ਮਨ ਵਿਚ ਤੇ ਮੂੰਹ ਵਿਚ ਸਾਂਈਂ ਦੇ ਨਾਮ ਉਚਾਰਨ ਨਾਲ ਪਰਵੇਸ਼ ਕਰਦਾ ਹੈ। ਬਾਕੀ ਸਾਰੇ ਮਾਇਆ ਦੇ ਝੂਠੇ ਅਡੰਬਰ ਹਨ। ਗੁਰਦੇਵ ਪਿਤਾ ਨੇ ਗੁਰਸਿੱਖ ਪੁਤਰਾਂ ਨੂੰ ਝੂਠੇ ਅਡੰਬਰਾਂ ਨਾਲੋਂ ਪ੍ਰੀਤ ਘਟਾਉਣ ਦੀ ਗੁੜਤੀ ਦਿੱਤੀ ਹੈ:-

**ਅਨਿਕ ਅਡੰਬਰ ਮਾਇਆ ਕੇ ਬਿਰਥੇ, ਤਾ ਸਿਉ ਪ੍ਰੀਤਿ ਘਟਾਵਉ ॥** [ਪੰਨਾ ੫੨੯

ਜੇ ਕੋਈ ਮਨੁੱਖ ਅਤੀ ਕੰਗਾਲ ਭਾਵ ਮਾਇਆ ਦੇ ਸਭ ਪਦਾਰਥਾਂ ਅਤੇ ਸੁਖਾਂ ਤੋਂ ਵੰਚਿਤ ਹੋਵੇ, ਪਰ ਉਸ ਦਾ ਮਨ ਪਰਮੇਸ਼ਰ ਦੇ ਨਾਮ ਨਾਲ ਭਿੱਜਿਆ ਹੋਵੇ ਤਾਂ ਅਜਿਹਾ ਮਨੁੱਖ ਕਿਸੇ ਇਕ ਪਰਗਣੇ ਦਾ ਰਾਜਾ ਨਹੀਂ, ਮਾਨੋ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਅਜੇਹੀ ਤੁਲਨਾ ਗੁਰੂ-ਆਤਮਾ ਜਿਸ ਦਾ ਆਧਾਰ ਹੀ ਨਾਮ ਹੈ, ਉਸ ਨੇ ਦਿੱਤੀ ਹੈ। ਸੰਸਾਰ ਦਾ ਮਾਇਆਧਾਰੀ ਜੀਵ ਇਸ ਪਖੋਂ 'ਅੰਨਾ ਬੋਲਾ ਖੁਇ ਉਝੜਿ ਪਾਇ' (ਪੰ. ੩੧੪) ਦਾ ਪ੍ਰਤੀਕ ਹੈ।

**ਸਲੋਕ ॥ ਅਨਿਕ ਲੀਲਾ ਰਾਜਾ ਰਸ ਰੂਪੰ, ਛਤ੍ਰ ਚਮਰ ਤਖਤ ਆਸਨੰ ॥ ਰਚੰਤਿ ਮੂੜ ਅਗਿਆਨ ਅੰਧਹ, ਨਾਨਕ, ਸੁਪਨ ਮਨੋਰਥ ਮਾਇਆ*॥ ੧ ॥ ਸੁਪਨੇ ਹਭਿ ਰੰਗ ਮਾਣਿਆ, ਮਿਠਾ ਲਗੜਾ ਮੋਹੁ ॥ ਨਾਨਕ, ਨਾਮ ਵਿਹੂਣਿਆ, ਸੁੰਦਰਿ ਮਾਇਆ ਧ੍ਰੋਹੁ ॥ ੨ ॥**

---

*ਏਹ ਭੂਪਤਿ ਰਾਣੇ ਰੰਗ, ਦਿਨ ਚਾਰਿ ਸੁਹਾਵਣਾ ॥ ਏਹੁ ਮਾਇਆ ਰੰਗੁ ਕਸੁੰਭ, ਖਿਨ ਮਹਿ ਲਹਿ ਜਾਵਣਾ ॥
ਚਲਦਿਆਂ ਨਾਲਿ ਨ ਚਲੈ, ਸਿਰਿ ਪਾਪ ਲੈ ਜਾਵਣਾ ॥ ਜਾ ਪਕੜਿ ਚਲਾਇਆ ਕਾਲਿ, ਤਾਂ ਖਰਾ ਡਰਾਵਣਾ ॥
ਓਹ ਵੇਲਾ ਹਥਿ ਨ ਆਵੈ, ਫਿਰਿ ਪਛੁਤਾਵਣਾ ॥ [ਪੰਨਾ ੬੪੫

## ਉਚਾਰਨ ਸੇਧ

**ਬਿੰਦੀ ਸਹਿਤ:** ਅੰਧਹੰ, ਵਿਹੂਣੀਆਂ, ਜਾਂ।

**ਪਦ ਅਰਥ:** ਅਨਿਕ=ਬਹੁਤ ਹੀ, ਕਈ ਤਰ੍ਹਾਂ ਦੇ। ਲੀਲਾ=ਕੌਤਕ। ਚਮਰ=ਸ਼ਾਹੀ ਛੱਤਰ, ਚੌਰ। ਆਸਨੰ=ਆਸਣ, ਬੈਠਣਾ, ਰਾਜ-ਗਦੀ। ਰਚੰਤਿ=ਰਚਦੇ, ਲਗਦੇ ਹਨ। ਮੂੜ=ਮੂਰਖ। ਅਗਿਆਨ=ਬੇਸਮਝ। ਅੰਧਹ=ਗਿਆਨ ਨੇਤਰਾਂ ਤੋਂ ਹੀਣ। ਸੁਪਨ=ਸੁਪਨੇ ਵਤ ਝੂਠੇ, ਛਿਨ ਭੰਗਰ। ਮਨੋਰਥ=ਸੰਕਲਪ। ਸੁਪਨੇ=ਸੁਪਨੇ ਵਿਚ। ਵਿਹੂਣਿਆ=ਬਿਨਾਂ। ਸੁੰਦਰਿ=ਸੋਹਣੀ, ਮਨਮੋਹਣੀ। ਧ੍ਰੋਹੁ=ਧੋਖਾ, ਛਲ ਫ਼ਰੇਬ।

**ਸਲੋਕ ॥ ਅਰਥ** - ਇਸ ਸੰਸਾਰ ਵਿਚ ਕਈ ਪ੍ਰਕਾਰ ਦੇ ਕੌਤਕ ਹਨ। ਰਾਜ, ਰਸ ਅਤੇ ਰੂਪ ਹਨ, ਸ਼ਾਹੀ ਛੱਤਰ, ਚੌਰ, ਤਖਤ ਅਤੇ ਗਦੇਲੇ ਭਾਵ ਰਾਜ ਸਿੰਘਾਸਣ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਨ੍ਹਾਂ ਵਸਤਾਂ ਵਿਚ) ਮੂਰਖ, ਬੇਸਮਝ ਅਕਲ ਦੇ ਅੰਨ੍ਹੇ ਲੋਕ ਲਗੇ ਹੋਏ ਹਨ (ਪਰ ਇਹ ਮਾਇਆ ਦੇ ਸੰਕਲਪ) ਪ੍ਰਯੋਜਨ ਸੁਪਨੇ ਦੀ ਨਿਆਈ ਛਿਨ ਭੰਗਰ, ਨਾਸ਼ਵੰਤ ਹਨ।੧।

ਮਾਇਕ ਬ੍ਰਿਤੀ ਵਾਲੇ ਜੀਵ ਨੇ, ਸੁਪਨੇ ਵਿਚ ਸਭ ਪਦਾਰਥਾਂ ਦਾ ਮੌਜ ਮੇਲਾ ਮਾਣਿਆ ਅਤੇ ਇਸ ਨੂੰ ਪਦਾਰਥਾਂ ਦਾ ਮੋਹ ਮਿਠਾ ਲਗ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਤੋਂ ਬਿਨਾ ਸੋਹਣੀ ਮਾਇਆ ਇਕ ਤਰ੍ਹਾਂ ਦਾ ਧੋਖਾ (ਛਲ ਹੀ) ਹੈ।੨।

**ਪਉੜੀ ॥ ਸੁਪਨੇ ਸੇਤੀ, ਚਿਤੁ ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ, ਜਾਗਤ ਭਖਲਾਇਆ ॥ ਆਰਜਾ ਗਈ ਵਿਹਾਇ, ਧੰਧੈ ਧਾਇਆ ॥ ਪੂਰਨ ਭਏ ਨ ਕਾਮ, ਮੋਹਿਆ ਮਾਇਆ ॥ ਕਿਆ ਵੇਚਾਰਾ ਜੰਤੁ, ਜਾ ਆਪਿ ਭੁਲਾਇਆ॥੮॥**

**ਪਦ ਅਰਥ:** ਸੇਤੀ=ਨਾਲ। ਚਿਤੁ=ਦਿਲ, ਬ੍ਰਿਤੀ। ਮੂਰਖਿ=ਬੇਸਮਝ ਬੰਦੇ ਨੇ। ਭਖਲਾਇਆ=ਬਰੜਾਇਆ। ਆਰਜਾ=ਉਮਰ। ਵਿਹਾਇ=ਲੰਘੀ, ਗੁਜ਼ਰੀ। ਧੰਧੈ=ਕੰਮ ਧੰਧੇ ਵਿਚ। ਧਾਇਆ=ਦੌੜਦਾ ਭਜਦਾ ਰਿਹਾ। ਪੂਰਨ=ਪੂਰੇ, ਮੁਕੰਮਲ। ਭਏ=ਹੋਏ। ਕਾਮ=ਕੰਮ ਕਾਜ। ਮੋਹਿਆ=ਫਸਿਆ ਰਿਹਾ। ਵੇਚਾਰਾ=ਤੁੱਛ ਜਿਹਾ। ਜੰਤੁ=ਜੀਵ। ਜਾ=ਜਦੋਂ ਕਿ। ਆਪਿ=ਆਪ ਹੀ ਪ੍ਰਭੂ ਨੇ।

**ਅਰਥ:** ਬੇਸਮਝ ਬੰਦੇ ਨੇ ਸੁਪਨੇ ਨਾਲ ਆਪਣਾ ਦਿਲ ਲਾ ਲਿਆ ਭਾਵ ਪਿਆਰ ਪਾ ਲਿਆ। ਜਾਗਣ ਉਤੇ ਰਾਜ ਦੇ ਰਸ ਅਤੇ ਪਦਾਰਥਾਂ ਦੇ ਹੋਰ ਭੋਗ ਭੁਲ ਗਏ। ਇਸੇ ਦੀ ਕਲਪਨਾ ਵਿਚ ਬਰੜਾਉਣ ਲਗ ਪਿਆ, (ਵਾਵੇਲੀਆਂ ਮਾਰਨ ਲਗ ਪਿਆ)। ਕੰਮ ਧੰਧੇ ਵਿਚ ਦੌੜਦਿਆਂ ਭਜਦਿਆਂ ਸਾਰੀ ਉਮਰ ਗੁਜ਼ਰ ਗਈ। ਦੁਨਿਆਵੀ ਕੰਮ ਵੀ ਪੂਰੇ ਨਾ ਹੋਏ ਭਾਵ ਸਿਰੇ ਨਾ ਚੜ੍ਹੇ ਮਾਇਆ ਨੇ ਮੋਹੀ ਰਖਿਆ। ਪਰ ਤੁੱਛ ਜਿਹਾ ਜੀਵ ਵੀ ਕੀ ਕਰ ਸਕਦਾ ਹੈ ਜਦੋਂ ਕਿ ਪ੍ਰਭੂ ਨੇ ਆਪ ਹੀ ਮਾਇਆ ਦੇ ਭਰਮ ਵਿਚ ਇਸ ਨੂੰ ਭੁਲਾਇਆ ਹੋਇਆ ਹੈ। (ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ ''ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥ ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥''।੮।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ ਦੁਨਿਆਵੀ ਮੰਡਲ ਦੇ ਰੰਗ-ਮੰਚ, ਰਾਜ ਤੇ ਸ਼ਾਹੀ ਤਖ਼ਤ ਹੋਰ ਮੌਜਾਂ ਮੇਲੇ ਆਦਿ ਛਿਨ ਭੰਗਰ ਹਲ ਪਰ ਅਗਿਆਨੀ ਪੁਰਸ਼ ਇਹਨਾਂ ਵਿਚ ਹੀ ਖਚਿਤ ਹੈ:--

**ਹਾਇ ਹਾਇ ਕਰੇ ਦਿਨੁ ਰਾਤਿ, ਮਾਇਆ ਦੁਖਿ ਮੋਹਿਆ ਜੀਉ ॥ [ਪੰਨਾ ੬੯੦**

ਇਹਨਾਂ 'ਸੁਪਨ-ਮਨੋਰਥਾਂ' ਤੋਂ ਠੁਠ ਵੀ ਪ੍ਰਾਪਤ ਨਹੀਂ ਹੋਣਾ ਪਰ ਮੂਰਖ ਮਨੁੱਖ ਇਹਨਾਂ ਵਿਚ ਹੀ ਮਸਤ ਹੈ। ਪਉੜੀ ਵਿਚ ਇਸ ਗੱਲ ਦਾ ਨਿਰਣਾ ਕਰ ਦਿੱਤਾ ਹੈ ਕਿ ਇਸ ਜੀਵ ਵਿਚਾਰੇ ਦੇ ਵਸ ਵਿਚ ਭੀ ਕੀ ਹੈ ਜਦੋਂ ਪ੍ਰਭੂ ਨੇ ਆਪ ਹੀ ਮਾਇਆ ਮੋਹ ਬਣਾ ਕੇ ਜੀਵ ਨੂੰ ਇਸ ਵਿਚ ਭੁਲਾਇਆ ਹੋਇਆ ਹੈ। ਇਸ ਵੀਚਾਰ ਦੀ ਟੇਕ ਲੈ ਕੇ ਆਪਣੇ ਆਪ ਨੂੰ ਨਿਰਦੋਸ਼ ਸਮਝਣਾ ਇਕ ਵੱਡੀ ਭੁਲ ਹੈ। ਭਾਈ ਗੁਰਦਾਸ ਜੀ ਦੇ ਬਚਨ 'ਇਤ ਭਰਵਾਸੇ ਰਹਨਿ ਕੁਢੰਗਾ' ਇਥੇ ਠੀਕ ਲਗਦੇ ਹਨ। ਗੁਰੂ ਸਾਹਿਬ ਤਾਂ ਕਿਸੇ ਅਗੰਮੀ ਰੰਗ ਵਿਚ ਪ੍ਰਭੂ ਨਾਲ ਇਕ-ਮਿਕ ਹੋ ਕੇ ਪਿਆਰ ਵਾਲੇ ਬਚਨ ਕਰ ਰਹੇ ਹਨ। 'ਅਹਿ ਕਰ ਕਰੇ ਸੁ ਅਹਿ ਕਰ ਪਾਏ॥ ਕੋਈ ਨ ਪਕੜੀਐ ਕਿਸੈ ਥਾਇ' ਵਾਲਾ ਕਲਜੁਗ ਦਾ ਨਿਆਉਂ ਚੇਤੇ ਰਖਣ ਦੀ ਲੋੜ ਹੈ। ਆਮ ਤੌਰ ਤੇ ਲੋਕੀ ਅਜਿਹੀਆਂ ਪੰਕਤੀਆਂ ਦਾ ਸਹਾਰਾ ਲੈ ਕੇ ਕਹਿੰਦੇ ਹਨ ਕਿ 'ਸਾਡੇ ਵਸ ਕੀ ਹੈ, ਜੋ ਪ੍ਰਭੂ ਕਰਾਉਂਦਾ ਹੈ ਅਸੀਂ ਓਹੀ ਕਰ ਰਹੇ ਹਾਂ।' ਅਜਿਹੇ ਵੀਚਾਰ ਚਉਥੇ ਪਦ ਵਿਚ ਅਪੜੇ ਜਗਿਆਸੂ ਦੇ ਤਾਂ ਹੋ ਸਕਦੇ ਹਨ ਪਰ ਮਨਮਤੀਆਂ ਨਾਲ ਅਜਿਹੇ ਵੀਚਾਰ ਨਹੀਂ ਜੋੜਨੇ ਚਾਹੀਦੇ:-

**ਪਾਪ ਪੁੰਨ ਹਮਰੈ ਵਸਿ ਨਾਹਿ॥ ਬਿਗਸਿ ਬਿਗਸਿ ਨਾਨਕ ਗੁਨ ਗਾਹਿ ॥[ਪੰ. ੮੯੯**

**ਸਲੋਕ ॥ ਬਸੰਤਿ ਸ੍ਵਰਗ ਲੋਕਹ, ਜਿਤਤੇ ਪ੍ਰਿਥਵੀ ਨਵ ਖੰਡਣਹ ॥ ਬਿਸਰੰਤ ਹਰਿ ਗੋਪਾਲਹ, ਨਾਨਕ, ਤੇ ਪ੍ਰਾਣੀ ਉਦਿਆਨ ਭਰਮਣਹ॥੧॥ ਕਉਤਕ ਕੋਡ ਤਮਾਸਿਆ, ਚਿਤਿ ਨ ਆਵਸੁ ਨਾਉ ॥ ਨਾਨਕ, ਕੋੜੀ ਨਰਕ ਬਰਾਬਰੇ, ਉਜੜੁ ਸੋਈ ਥਾਉ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਕੋੜੀਂ, ਥਾਉਂ, ਫਿਰਹਿਂ।

**ਫੁਟਕਲ:** ਫਿਰੈ ਦਾ ਉਚਾਰਨ 'ਫਿਰੈਂ' ਨਹੀਂ ਕਰਨਾ। ਪਉੜੀ ਦੇ 'ਸਾਰੇ' ਅੰਤਲੇ ਪਦ ਅਨੁਨਾਸਕ ਹਨ। ਜਿਹੜੇ ਵੀਰ 'ਹ' ਮੁਕਤੇ ਦਾ ਖੜੀ ਬੋਲੀ ਵਿੱਚ ਉਚਾਰਨ ਦੀ ਸੇਧ ਦਿੰਦੇ ਹਨ, ਉਹ ਇਸ ਸਲੋਕ ਵਿੱਚ ਲੋਕਹ, ਖੰਡਣਹ, ਗੋਪਾਲਹ ਤੇ ਭਰਮਣਹ ਦਾ ਕਿਵੇਂ ਉਚਾਰਨ ਕਰਨਗੇ ?।

**ਪਦ ਅਰਥ:** ਬਸੰਤਿ=ਵਸਦੇ ਹੋਣ। ਸ੍ਵਰਗ=ਦੇਵ ਲੋਕ, ਬਹਿਸ਼ਤ। ਜਿਤਤੇ=ਜਿਤਣ ਵਾਲੇ ਹੋਣ। ਪ੍ਰਿਥਵੀ=ਧਰਤੀ। ਨਵ=ਨੌਂ। ਖੰਡਣਹ=ਹਿਸੇ, ਧਰਤੀ ਦੇ ਨੌਂ ਹਿੱਸੇ ਭਾਵ ਸਾਰੀ ਸ੍ਰਿਸ਼ਟੀ। ਬਿਸਰੰਤ=ਵਿਸਾਰ ਦੇਣ। ਉਦਿਆਨ=ਬੀਆਬਾਨ ਜੰਗਲ। ਭਰਮਣਹ=ਭਟਕ ਰਹੇ, ਭੰਭਲ ਭੂਸੇ ਪਾ ਰਹੇ

ਹਨ। ਕਉਤਕ=ਲੀਲਾ, ਰਾਜ ਰੰਗ। ਕੋਡ=ਤਮਾਸ਼ੇ, ਖੇਡਾਂ। ਚਿਤਿ=ਚਿਤ ਵਿਚ। ਕੋੜੀ=ਕਰੋੜਾਂ ਹੀ। ਨਰਕ=ਪਾਪਾਂ ਦੀ ਸਜ਼ਾ ਭੋਗਣ ਵਾਲਾ ਥਾਂ। ਉਜੜੁ=ਉਜਾੜ।

**ਸਲੋਕ ॥ ਅਰਥ:** ਜਿਹੜੇ ਮਨੁੱਖ ਬਹਿੱਸ਼ਤਾਂ ਵਿਚ ਵਸਦੇ ਹੋਣ, ਸਾਰੀ ਸ੍ਰਿਸ਼ਟੀ ਨੂੰ ਜਿਤਣ ਵਾਲੇ ਹੋਣ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ) ਉਹ ਪ੍ਰਿਥਵੀ ਦੇ ਪਾਲਕ ਹਰੀ ਨੂੰ ਵਿਸਾਰ ਦੇਣ ਤਾਂ ਇਉਂ ਸਮਝੋ ਕਿ ਉਹ ਮਨੁੱਖ ਜੰਗਲ ਵਿਚ ਭੰਭਲ ਭੂਸੇ ਖਾ ਰਹੇ ਹਨ।੧।

ਜਿਹੜਾ ਜੀਵ ਕਿਸੇ ਥਾਂ ਤੇ ਕਰੋੜਾਂ ਰਾਗਾਂ-ਰੰਗਾਂ ਤੇ ਖੇਡਾਂ ਵਿਚ ਲੱਗਾ ਹੋਇਆ ਹੈ ਅਤੇ ਉਸ ਦੇ ਚਿਤ ਵਿਚ ਪ੍ਰਭੂ ਦਾ ਨਾਮ ਨਹੀਂ ਆਉਂਦਾ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਤਮਾਸ਼ੇ ਵਾਲੀ ਥਾਂ ਕਰੋੜਾਂ ਨਰਕਾਂ ਦੇ ਬਰਾਬਰ ਹੈ, (ਉਹ ਮਾਨੋ) ਉਜਾੜ ਹੈ।੨।

**ਪਉੜੀ ॥ ਮਹਾਂ ਭਇਆਨ ਉਦਿਆਨ, ਨਗਰ ਕਰਿ ਮਾਨਿਆ॥ ਝੂਠ ਸਮਗ੍ਰੀ ਪੇਖਿ, ਸਚੁ ਕਰਿ ਜਾਨਿਆ ॥ ਕਾਮ ਕ੍ਰੋਧਿ ਅਹੰਕਾਰਿ, ਫਿਰਹਿ ਦੇਵਾਨਿਆ ॥ ਸਿਰਿ ਲਗਾ ਜਮ ਡੰਡੁ, ਤਾ ਪਛੁਤਾਨਿਆ ॥ ਬਿਨੁ ਪੂਰੇ ਗੁਰਦੇਵ, ਫਿਰੈ ਸੈਤਾਨਿਆ ॥੯॥**

**ਪਦ ਅਰਥ:** ਮਹਾਂ=ਵੱਡਾ। ਭਇਆਨ=ਡਰਾਉਣਾ। ਉਦਿਆਨ=ਜੰਗਲ। ਨਗਰ=ਸ਼ਹਿਰ। ਮਾਨਿਆ=ਮੰਨਿਆ, ਜਾਣਿਆ। ਸਮਗ੍ਰੀ=ਸਮਾਨ, ਵਸਤਾਂ। ਪੇਖਿ=ਵੇਖ ਕੇ। ਫਿਰਹਿ=ਫਿਰਦੇ ਹਨ। ਦੇਵਾਨਿਆ=ਪਾਗ਼ਲ, ਝਲੇ-ਬਉਰੇ। ਸਿਰਿ=ਸਿਰ ਉਤੇ। ਡੰਡੁ=ਡੰਡਾ। ਸੈਤਾਨਿਆ=ਸ਼ੈਤਾਨ, ਭੂਤਨਿਆਂ ਵਾਂਗ।

**ਪਉੜੀ ॥ ਅਰਥ:** ਇਹ ਸੰਸਾਰ ਵੱਡਾ ਡਰਾਉਣਾ ਜੰਗਲ ਹੈ ਜਿਸ ਨੂੰ ਕਈ ਲੋਕਾਂ ਨੇ) ਸ਼ਹਿਰ ਕਰਕੇ ਮੰਨਿਆ ਹੋਇਆ ਹੈ। ਝੂਠੀ ਸਮਗ੍ਰੀ ਵੇਖ ਕੇ, ਉਸ ਨੂੰ ਸਚ ਕਰਕੇ ਸਮਝਿਆ ਹੋਇਆ ਹੈ। ਕਾਮਵਾਸ਼ਨਾ, ਗੁਸੇ ਤੇ ਹੰਕਾਰ ਵਿਚ ਫਸੇ ਹੋਏ (ਮਨੁੱਖ) ਪਾਗਲਾਂ ਵਾਂਗ ਫਿਰ ਰਹੇ ਹਨ। ਜਦੋਂ ਸਿਰ ਉਤੇ ਜਮਾਂ ਦਾ ਡੰਡਾ ਲਗਦਾ ਹੈ ਤਾਂ (ਜੀਵ) ਪਛਤਾਉਂਦਾ ਹੈ । ਪੂਰੇ ਗੁਰੂ ਤੋਂ ਬਿਨਾਂ ਜੀਵ ਸ਼ੈਤਾਨਾਂ ਵਾਂਗ ਫਿਰਦਾ ਰਹਿੰਦਾ ਹੈ ।੯।

### ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਸੁਰਗ ਲੋਕ ਦੀ ਕੋਈ ਵਡਿਆਈ ਨਹੀਂ ਕੀਤੀ ਗਈ ਸਗੋਂ ਇਉਂ ਫੁਰਮਾਨ ਕੀਤਾ ਹੈ:-

੧. **ਸੁਰਗਬਾਸੁ ਨ ਬਾਛੀਐ, ਡਰੀਐ ਨ ਨਰਕਿ ਨਿਵਾਸੁ ॥** [ਪੰਨਾ ੩੩੭

੨. **ਕਵਨੁ ਨਰਕ ਕਿਆ ਸੁਰਗ ਬਿਚਾਰਾ, ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰ ਪਰਸਾਦੇ ॥** [ਪੰਨਾ ੯੬੯

ਪਰਮਾਣ ਵਜੋਂ ਮਨ ਲਵੋ ਕਿ ਜੇ ਕੋਈ ਮਨੁੱਖ ਸੁਰਗ ਦੇਸ਼ ਦਾ ਵਾਸੀ ਬਣ ਜਾਵੇ, ਸਾਰੀ ਧਰਤੀ ਨੂੰ ਪਰਾਜਿਤ ਕਰ ਲਵੇ, ਜੇ ਉਸ ਦੇ ਚਿਤ ਵਿਚ ਪਰਮੇਸ਼ਰ ਨਹੀਂ ਵਸਿਆ ਤਾਂ ਇਉਂ ਜਾਣੋ ਕਿ ਉਹ ਭਿਆਨਕ ਉਜਾੜ ਅਥਵਾ ਘੋਰ ਨਰਕ ਵਿਚ ਵਸ ਰਿਹਾ ਹੈ।

ਇਹ ਜੀਵ ਦਾ ਅਗਿਆਨਪੁਣਾ ਹੈ ਕਿ ਉਹ ਡਰਾਉਣੇ ਜੰਗਲ ਨੂੰ ਸੁਰਗ ਮੰਨੀ ਬੈਠਾ ਹੈ। ਇਹ ਝੂਠੇ ਪਦਾਰਥਾਂ ਨੂੰ ਸੱਚਾ ਮੰਨ ਰਿਹਾ ਹੈ, ਅਸਲ ਵਿਚ ਇਸ ਦੀ ਬ੍ਰਿਤੀ ਕਾਰੂੰ ਬਾਦਸ਼ਾਹ ਵਰਗੀ ਹੈ। ਜਿਵੇਂ ਕਿ ਨਸੀਹਤ ਨਾਮੇ ਵਾਲੀ ਕਵਿਤਾ ਵਿਚ ਜਨਮ ਸਾਖੀ ਅੰਦਰ ਦਰਜ ਹੈ:–

**ਚਾਲੀ ਗੰਜ ਜੋੜੇ ਨ ਰਖਿਓ ਈਮਾਨ ॥ ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ ॥**

**ਦੁਨੀਆ ਕਾ ਦੀਵਾਨ ਕਹੈ ਮੁਲਕ ਮੇਰਾ ॥**

**ਆਈ ਮੌਤ ਸਿਰ ਪਰ ਨਾ ਤੇਰਾ ਨਾ ਮੇਰਾ ॥**

ਸੋ, ਸਿਧਾਂਤ ਇਹ ਹੈ ਕਿ ਪੂਰੇ ਗੁਰੂ ਤੋਂ ਬਿਨਾ ਸ਼ੈਤਾਨ, ਕਾਮ ਕਲੋਲੀ ਲੋਕ ਹੀ ਅਜੇਹੇ ਤਮਾਸ਼ਿਆਂ, ਰਾਸਾਂ ਤੇ ਨਾਚਾਂ ਉਤੇ ਲਟੂ ਹੁੰਦੇ ਹਨ। ਆਪਣਾ ਅਮੋਲਕ ਜੀਵਨ ਬਰਬਾਦ ਕਰਕੇ ਇਥੇ ਵੀ ਦੁਖ ਭੋਗਦੇ ਹਨ ਅਤੇ ਅਗੇ ਪਰਲੋਕ ਵਿਚ ਵੀ ਜਮਾਂ ਦੀ ਮਾਰ ਖਾਂਦੇ ਹਨ। ਓਹਨਾਂ ਦੀ ਅੱਖ ਓਦੋਂ ਖੁਲ੍ਹਦੀ ਹੈ ਜਦੋਂ ਉਸ ਦੇ ਸਿਰ ਉਤੇ ਜਮ ਦਾ ਡੰਡਾ ਵਜਦਾ ਹੈ:–

**ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥**[ਪੰਨਾ ੮੭੦

**ਸਲੋਕ ॥ ਰਾਜ ਕਪਟੰ ਰੂਪ ਕਪਟੰ, ਧਨ ਕਪਟੰ ਕੁਲ ਗਰਬਤਹ ॥ ਸੰਚੰਤਿ ਬਿਖਿਆ ਛਲੰ ਛਿਦ੍ਰੰ, ਨਾਨਕ, ਬਿਨੁ ਹਰਿ ਸੰਗਿ ਨ ਚਾਲਤੇ ॥੧॥ ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ॥ ਅਢੁ ਨ ਲਹੰਦੜੋ ਮੁਲੁ, ਨਾਨਕ, ਸਾਥਿ ਨ ਜੁਲਈ ਮਾਇਆ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਚਲਦਿਆਂ, ਕਿਉਂ।

**ਪਦ ਅਰਥ:** ਕਪਟੰ=ਛਲ। ਕੁਲ=ਖ਼ਾਨਦਾਨ। ਗਰਬਤਹ=ਹੰਕਾਰ। ਸੰਚੰਤਿ=ਇਕੱਠੀ ਕਰਦੇ ਹਨ। ਬਿਖਿਆ=ਮਾਇਆ। ਛਲੰ=ਧੋਖੇ ਨਾਲ। ਛਿਦ੍ਰੰ=ਪਾਪਾਂ ਨਾਲ। ਪੇਖੰਦੜੋ=ਵੇਖਦਾ ਹੋਇਆ। ਤੁੰਮਾ=ਇਕ ਕੌੜਾ ਫਲ ਜਿਸ ਦਾ ਰੰਗ ਪੀਲਾ ਹੁੰਦਾ ਹੈ। ਦਿਸਮੁ=ਦਿਸਣ ਨੂੰ। ਅਢੁ=ਕੌਡੀ। ਲਹੰਦੜੋ=ਲਭਦਾ, ਵਟੀਂਦਾ। ਜੁਲਈ=ਜਾਂਦੀ, ਚਲਦੀ।

**ਸਲੋਕ ॥ ਅਰਥ :** ਰਾਜ, ਸੁੰਦਰਤਾ, ਮਾਲ ਦੌਲਤ ਅਤੇ ਉਚੇ ਖ਼ਾਨਦਾਨ ਦਾ ਹੰਕਾਰ ਸਭ ਛਲ ਰੂਪ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਈ) ਮਨੁੱਖ ਧੋਖੇ ਤੇ ਪਾਪਾਂ ਨਾਲ ਜ਼ਹਿਰ ਰੂਪੀ ਮਾਇਆ ਇਕਠੀ ਕਰਦੇ ਹਨ (ਪਰ) ਹਰੀ ਨਾਮ ਤੋਂ ਬਿਨਾਂ (ਓਹ ਕੋਈ ਵਸਤੂ ਵੀ ਸੰਸਾਰ ਚੋਂ ਆਪਣੇ) ਨਾਲ ਨਹੀਂ ਲੈ ਜਾਂਦੇ।੧।

(ਹੇ ਮੂਰਖ ਜੀਵ! ਤੈਨੂੰ) ਤੁੰਮਾ (ਵੇਖ ਕੇ ਗਲਤੀ ਕਿਉਂ ਲੱਗੀ?) ਤੁਮਾ ਦਿਸਣ ਨੂੰ ਸੋਹਣਾ ਹੈ ਪਰ ਇਸ ਦੀ ਕੀਮਤ ਕੌਡੀ ਵੀ ਨਹੀਂ ਲਭਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਮਨੁੱਖ ਦੇ ਨਾਲ (ਪਰਲੋਕ ਵਿਚ) ਨਹੀਂ ਜਾਂਦੀ, (ਇਸ ਲਈ ਇਸ ਨੂੰ ਸੰਚਣ ਦਾ ਕੋਈ ਲਾਭ ਨਹੀਂ ਹੈ)।੨।

**ਪਉੜੀ ॥ ਚਲਦਿਆ ਨਾਲਿ ਨ ਚਲੈ, ਸੋ ਕਿਉ ਸੰਜੀਐ ॥ ਤਿਸੁ ਕਾ ਕਹੁ ਕਿਆ ਜਤਨੁ, ਜਿਸ ਤੇ ਵੰਜੀਐ ॥ ਹਰਿ ਬਿਸਰਿਐ ਕਿਉ ਤ੍ਰਿਪਤਾਵੈ, ਨਾ ਮਨੁ**

**ਰੰਜੀਐ ॥ ਪ੍ਰਭੂ ਛੋਡਿ ਅਨ ਲਾਗੈ, ਨਰਕਿ ਸਮੰਜੀਐ ॥ ਹੋਹੁ ਕ੍ਰਿਪਾਲ ਦਇਆਲ, ਨਾਨਕ, ਭਉ ਭੰਜੀਐ ॥ ੧੦ ॥**

**ਪਦ ਅਰਥ:** ਸੰਜੀਐ=ਇਕੱਠੀ ਕਰੀਏ। ਵੰਜੀਐ=ਵਿਛੜ ਜਾਣਾ ਹੈ। ਬਿਸਰਿਐ=ਵਿਸਰਨ ਨਾਲ। ਕਿਉ=ਕਿਸ ਤਰ੍ਹਾਂ, ਕਿਵੇਂ?। ਤ੍ਰਿਪਤਾਵੈ=ਸ਼ਾਂਤੀ ਆ ਸਕਦੀ ਹੈ। ਰੰਜੀਐ=ਪ੍ਰਸੰਨ ਕਰੀਏ। ਅਨ=ਹੋਰਨਾਂ ਨਾਲ। ਸਮੰਜੀਐ=ਸਮਾਈਦਾ ਹੈ। ਭੰਜੀਐ=ਦੂਰ ਕਰੀਏ, ਨਾਸ ਕਰੀਏ।

**ਪਉੜੀ ॥ ਅਰਥ:** (ਜਿਹੜੀ ਮਾਇਆ ਮਰਨ ਤੋਂ ਬਾਅਦ ਪਰਲੋਕ ਵਿਚ) ਜਾਂਦਿਆਂ ਨਾਲ ਨਹੀਂ ਜਾਂਦੀ, ਉਹ ਕਿਉਂ ਇਕਠੀ ਕਰੀਏ? ਜਿਸ ਮਾਇਆ ਤੋਂ ਵਿਛੜ ਹੀ ਜਾਣਾ ਹੈ, ਦਸੋ (ਉਸ ਨੂੰ) ਇਕਠਾ ਕਰਨ ਲਈ ਕੀ ਜਤਨ ਕਰਨਾ ਹੋਇਆ ? (ਭਾਵ ਵਿਅਰਥ ਹੈ) । ਹਰੀ ਨੂੰ ਵਿਸਾਰ ਕੇ ਮਨ ਕਿਵੇਂ ਰਜ ਸਕਦਾ ਹੈ? (ਐਂਵੇ ਹੀ) ਮਨ ਨੂੰ ਖੁਸ਼ ਨਾ ਕਰੀਏ। ਪ੍ਰਭੂ ਨੂੰ ਛੋੜ ਕੇ ਹੋਰਨਾਂ ਵਲ ਲਗਣ ਨਾਲ ਨਰਕਾਂ ਵਿਚ ਸਮਾਈ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਹਰੀ ਜੀ!) ਦਇਆਲੂ ਅਤੇ ਕਿਰਪਾਲੂ ਹੋਵੋ ਅਤੇ ਜੰਮਣ ਮਰਣ ਦਾ ਡਰ ਦੂਰ ਕਰੋ ਜੀ।੧੦।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਸਰੀਰਕ ਸੁਖ ਦੇਣ ਵਾਲੇ ਪਦਾਰਥਾਂ ਨੂੰ ਹੀ ਮਿਠਾ ਮੰਨੀ ਬੈਠਾ ਹੈ ਜਦੋਂ ਕਿ ਗੁਰੂ ਜੀ ਦੇ ਵਾਕ ਹਨ:--

**ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ ॥** [ਪੰਨਾ ੧੩੫

ਇਹ ਮਾਇਆ ਦੇ ਮਿੱਠੇ ਭੋਗ ਦੁਖਦਾਈ ਹੁੰਦੇ ਹਨ ਤੇ ਸਰੀਰ ਨੂੰ ਗਾਲ ਦਿੰਦੇ ਹਨ:--

**ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ ॥** [ਪੰਨਾ ੫੬

ਸਤਿਗੁਰਾਂ ਦੇ ਜੀਵਨ ਤਜਰਬੇ ਤੋਂ ਸਬਕ਼ ਸਿਖੀਏ। ਆਪ ਫੁਰਮਾ ਰਹੇ ਹਨ:-

**ਬਹੁ ਸਾਦਹੁ, ਦੂਖ ਪਰਾਪਤਿ ਹੋਵੈ ॥ ਭੋਗਹੁ ਰੋਗ, ਸੁ ਅੰਤਿ ਵਿਗੋਵੈ॥**
**ਹਰਖਹੁ ਸੋਗੁ, ਨ ਮਿਟਹੀ ਕਬਹੂ,ਵਿਣੁ ਭਾਣੇ ਭਰਮਾਇਦਾ ॥੭॥** [ਪੰਨਾ ੧੦੩੪

ਸੋ, ਰਾਜ, ਮਹੱਲ ਅਤੇ ਉਚੀ ਕੁਲ ਦਾ ਮਾਣ ਸਭ ਮਾਇਆ ਦਾ ਛਲਾਵਾ ਹੈ। ਮਾਇਕੀ ਪਦਾਰਥ ਉਤੋਂ ਵੇਖਣ ਨੂੰ ਤੁੰਮੇ ਦੇ ਰੰਗ ਵਾਂਗੂ ਬਹੁਤ ਸੋਹਣੇ ਹਨ, ਪਰ ਚਖਣ ਨੂੰ ਕੌੜੇ ਹਨ। ਇਸ ਲਈ ਗੁਰਦੇਵ ਜੀ ਨੇ ਮਾਇਆ ਨੂੰ ਸਰਪਣੀ, ਡਾਇਣ ਤੇ ਹੋਰ ਕਈ ਨਾਵਾਂ ਨਾਲ ਸਾਡੇ ਸਾਹਮਣੇ ਰਖਿਆ ਹੈ ਤਾਂ ਜੋ ਮੇਰੇ ਪੁਤਰ ਇਸ ਦੇ ਮੋਹ ਤੋਂ ਅਛੋਹ ਰਹਿਣ । ਜੀਵ ਜਦੋਂ ਮਾਇਆ ਦਾ ਪਰਭਾਵ ਕਬੂਲ ਲੈਂਦਾ ਹੈ ਤਾਂ ਕਰਤਾਰ ਵਲੋਂ ਮੂੰਹ ਫੇਰ ਲੈਂਦਾ ਹੈ। ਸਿਧਾਂਤ ਇਹ ਹੈ ਕਿ ਜਿਹੜੀ ਵਸਤੂ ਮਰਨ ਵੇਲੇ ਨਾਲ ਨਹੀਂ ਜਾਂਦੀ ਉਸ ਨੂੰ ਸੰਜਣਾ ਮੂਰਖ-ਪੁਣਾ ਨਹੀਂ ਤਾਂ ਹੋਰ ਕੀ ਹੈ? ਪ੍ਰਭੂ ਨੂੰ ਛੱਡ ਕੇ ਮਾਇਆ ਨਾਲ ਪਿਆਰ ਪਾਉਣਾ ਨਰਕ ਵਿਚ ਜਾਣ ਦੀ ਨਿਸ਼ਾਨੀ ਹੈ।

**ਸਲੋਕ ॥ ਨਚ ਰਾਜ ਸੁਖ ਮਿਸਟੰ, ਨਚ ਭੋਗ ਰਸ ਮਿਸਟੰ, ਨਚ ਮਿਸਟੰ ਸੁਖ ਮਾਇਆ ॥ ਮਿਸਟੰ ਸਾਧ ਸੰਗਿ ਹਰਿ, ਨਾਨਕ, ਦਾਸ ਮਿਸਟੰ ਪ੍ਰਭ ਦਰਸਨੰ ॥ ੧ ॥**

**ਲਗੜਾ ਸੋ ਨੇਹੁ, ਮੰਨ ਮਝਾਹੂ ਰਤਿਆ ॥ ਵਿਧੜੋ ਸਚ ਥੋਕਿ, ਨਾਨਕ, ਮਿਠੜਾ ਸੋ ਧਣੀ ॥ ੨ ॥**

**ਪਦ ਅਰਥ:** ਨਚ=ਨਹੀਂ ਹਨ। ਮਿਸਟੰ=ਮਿੱਠੇ ਪਿਆਰੇ। ਭੋਗ=ਪਦਾਰਥ। ਮਝਾਹੂ=ਅੰਦਰੋਂ। ਰਤਿਆ=ਰੰਗਿਆ ਗਿਆ। ਵਿਧੜੋ=ਵਿੰਨ੍ਹਿਆ ਗਿਆ। ਥੋਕਿ=ਪਦਾਰਥ ਨਾਲ । ਧਣੀ=ਮਾਲਕ।

**ਸਲੋਕ ॥ ਅਰਥ:** ਨਾ ਰਾਜ ਦੇ ਸੁਖ ਮਿੱਠੇ ਹਨ, ਨਾ ਪਦਾਰਥਾਂ ਦੇ ਰਸ ਮਿਠੇ ਹਨ ਅਤੇ ਨਾ ਹੀ ਮਾਇਆ ਦੇ ਸੁਖ ਮਿਠੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗ ਵਿੱਚੋਂ (ਮਿਲਿਆ) ਹਰੀ ਦਾ (ਨਾਮ) ਮਿਠਾ ਹੈ (ਅਤੇ) ਪ੍ਰਭੂ ਦੇ ਸੇਵਕਾਂ ਨੂੰ ਪ੍ਰਭੂ ਦਾ ਦਰਸ਼ਨ ਮਿੱਠਾ (ਲਗਦਾ) ਹੈ ।੧।

ਜਿਸ ਨੂੰ ਪ੍ਰਭੂ ਦੇ ਦਰਸ਼ਨਾਂ ਦਾ ਉਹ ਪ੍ਰੇਮ ਲਗ ਗਿਆ ਉਸ ਦਾ ਮਨ ਅੰਦਰੋਂ ਰੰਗਿਆ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁਖ ਦਾ ਮਨ) ਸਚੇ ਨਾਮ ਰੂਪੀ ਪਦਾਰਥਾਂ ਨਾਲ ਵਿੰਨ੍ਹਿਆ ਗਿਆ ਹੈ, ਉਸ ਨੂੰ ਉਹ ਮਾਲਕ ਮਿਠਾ ਤੇ ਪਿਆਰਾ ਲਗਣ ਲਗ ਪਿਆ ।੨।

**ਪਉੜੀ ॥ ਹਰਿ ਬਿਨੁ ਕਛੂ ਨ ਲਾਗਈ, ਭਗਤਨ ਕਉ ਮੀਠਾ ॥ ਆਨ ਸੁਆਦ ਸਭਿ ਫੀਕਿਆ, ਕਰਿ ਨਿਰਨਉ ਡੀਠਾ ॥ ਅਗਿਆਨੁ ਭਰਮੁ ਦੁਖੁ ਕਟਿਆ, ਗੁਰ ਭਏ ਬਸੀਠਾ ॥ ਚਰਨ ਕਮਲ ਮਨੁ ਬੇਧਿਆ, ਜਿਉ ਰੰਗੁ ਮਜੀਠਾ ॥ ਜੀਉ ਪ੍ਰਾਣ ਤਨੁ ਮਨੁ ਪ੍ਰਭੂ, ਬਿਨਸੇ ਸਭਿ ਝੂਠਾ ॥੧੧॥**

**ਪਦ ਅਰਥ:** ਆਨ=ਹੋਰ। ਫੀਕਿਆ=ਫਿਕੇ, ਬੇ-ਰੱਸੇ । ਕਰਿ=ਕਰਕੇ। ਨਿਰਨਉ=ਨਿਰਣਾ। ਬਸੀਠਾ=ਵਕੀਲ, ਵਿਚੋਲਾ। ਬੇਧਿਆ=ਵਿੰਨ੍ਹਿਆ ਗਿਆ। ਮਜੀਠਾ=ਇਕ ਬੂਟਾ ਜਿਸ ਦਾ ਰੰਗ ਬਹੁਤ ਗੂੜ੍ਹਾ ਤੇ ਪੱਕਾ ਹੁੰਦਾ ਹੈ ਜੋ ਧੋਣ ਨਾਲ ਵੀ ਨਹੀਂ ਉਤਰਦਾ।

**ਪਉੜੀ ॥ ਅਰਥ** : ਹਰੀ ਦੇ ਭਗਤਾਂ ਨੂੰ ਹਰੀ ਤੋਂ ਬਿਨਾ ਹੋਰ ਕੋਈ ਪਦਾਰਥ ਵੀ ਮਿੱਠਾ ਨਹੀਂ ਲਗਦਾ। ਉਨ੍ਹਾਂ ਨੇ ਨਿਰਣਾ ਕਰਕੇ ਵੇਖ ਲਿਆ ਹੈ ਕਿ ਹਰੀ ਨਾਮ ਤੋਂ ਬਿਨਾ ਹੋਰ ਸਾਰੇ ਸੁਆਦ ਫਿਕੇ (ਬੇ-ਰਸੇ) ਹਨ । ਗੁਰਦੇਵ (ਉਨ੍ਹਾਂ ਦੇ) ਵਿਚੋਲੇ ਬਣੇ ਹਨ (ਜਿਸ ਕਰਕੇ) ਉਨ੍ਹਾਂ ਦਾ ਅੰਧਕਾਰ, ਭਟਕਣਾ ਅਤੇ ਹਉਮੈ ਆਦਿ ਦੁਖ ਕਟਿਆ ਗਿਆ, ਭਾਵ ਦੂਰ ਹੋ ਗਿਆ। (ਉਨ੍ਹਾਂ ਦਾ ਮਨ ਹਰੀ ਦੇ) ਪਵਿਤਰ ਚਰਨਾਂ ਨਾਲ ਵਿੰਨ੍ਹਿਆ ਗਿਆ ਹੈ, (ਭਾਵ ਪੱਕਾ ਪਿਆਰ ਪੈ ਗਿਆ ਹੈ)। ਜਿਸ ਤਰ੍ਹਾਂ ਮਜੀਠ ਦਾ ਰੰਗ (ਇਕ ਵਾਰੀ ਕਪੜੇ ਤੇ ਚੜ੍ਹ ਜਾਏ ਫਿਰ ਨਹੀਂ ਲਹਿੰਦਾ, ਇਸੇ ਤਰ੍ਹਾਂ ਨਾਮ ਦਾ ਰੰਗ ਚੜ੍ਹਿਆ ਹੋਇਆ ਨਹੀਂ ਉਤਰਦਾ)। (ਉਨ੍ਹਾਂ ਲਈ) ਪ੍ਰਭੂ ਹੀ ਜਿੰਦ, ਪ੍ਰਾਣ, ਸਰੀਰ ਅਤੇ ਮਨ (ਅਰਥਾਤ ਸਭ ਕੁਝ ਹੈ, ਉਨ੍ਹਾਂ ਦੇ ਅੰਦਰੋਂ) ਸਾਰੇ ਝੂਠੇ ਪਦਾਰਥਾਂ ਦੇ (ਰਸ) ਨਾਸ਼ ਹੋ ਗਏ ਹਨ।੧੧।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਸਤਿਗੁਰਾਂ ਦੇ ਅੰਮ੍ਰਿਤ ਬਚਨ ਹਨ:--

**ਮਿਠਾ ਸੁ ਜੋ ਭਾਵਦਾ, ਸਜਣ ਸੋ ਜੋ ਰਾਸਿ ॥** [ਪੰਨਾ ੫੧੭

ਵੇਖਣ ਨੂੰ ਅਨੇਕਾਂ ਪਦਾਰਥ ਮਿਠੇ ਹਨ ਪਰ ਭੋਗਣ ਨੂੰ ਉਹ ਦੁਖਦਾਈ ਹਨ। ਕਾਮੀ ਪੁਰਸ਼ ਵਿਸ਼ੇ ਭੋਗਾਂ ਨੂੰ ਮਿੱਠਾ ਕਰਕੇ ਮੰਨਦੇ ਹਨ ਪਰ ਭਗਤ ਜਨਾਂ ਲਈ ਓਹ ਜ਼ਹਿਰ ਹਨ। ਇਸੇ ਤਰ੍ਹਾਂ ਸੰਸਾਰੀ ਲੋਕਾਂ ਲਈ ਸੁਖ ਦਾ ਰੂਪ ਆਪਣਾ ਅਤੇ ਭਗਤਾਂ ਦਾ ਸੁਖ ਵਿਲਖਣ ਹੁੰਦਾ ਹੈ। ਜੇ ਰਾਜ-ਭੋਗ ਸੁਖਦਾਇਕ ਤੇ ਮਿਠੇ ਹੁੰਦੇ ਤਾਂ ਵੱਡੇ ਵੱਡੇ ਰਾਜੇ ਰਾਜ-ਐਸ਼ਵਰਜ ਨੂੰ ਲਤ ਮਾਰ ਕੇ ਭਗਤੀ ਮਾਰਗ ਵਾਲੇ ਪਾਸੇ ਨਾ ਟੁਰਦੇ। ਸੋ, ਪ੍ਰਭੂ ਦੇ ਭਗਤਾਂ ਨੇ ਇਹ ਨਿਰਣਾ ਕਰ ਲਿਆ ਹੈ ਕਿ ਸੰਸਾਰ ਦੇ ਸਾਰੇ ਪਦਾਰਥ, ਰਾਜ, ਸੁਖ, ਭੋਗ ਰਸ ਮਾਇਆ ਦੇ ਸੁੱਖ ਫਿਕੇ ਹਨ। ਸਾਧ ਸੰਗਤ, ਨਾਮ ਰਸ, ਪਰਮੇਸ਼ਰ ਦੇ ਪਿਆਰਿਆਂ ਦਾ ਮਿਲਾਪ, ਅਤੇ ਪ੍ਰਭੂ ਦੇ ਦਰਸ਼ਨ ਦੀਦਾਰਿਆਂ ਨਾਲੋਂ ਵੱਧ ਕੋਈ ਵਸਤੂ ਮਿਠੀ ਨਹੀਂ । ਇਸ ਬਾਰੇ 'ਕਰਿ ਨਿਰਨਉ ਡੀਠਾ' ਹੀ ਗੁਰਮਤਿ ਸਿਧਾਂਤ ਦਾ ਸੂਚਕ ਹੈ ।

**ਸਲੋਕ ॥ ਤਿਅਕਤ ਜਲੰ ਨਹ ਜੀਵ ਮੀਨੰ, ਨਹ ਤਿਆਗ ਚਤ੍ਰਿਕ ਮੇਘ ਮੰਡਲਹ ॥ ਬਾਣ ਬੇਧੰਚ ਕੁਰੰਕ ਨਾਦੰ, ਅਲਿ ਬੰਧਨ ਕੁਸਮ ਬਾਸਨਹ ॥ ਚਰਨ ਕਮਲ ਰਚੰਤਿ ਸੰਤਹ, ਨਾਨਕ, ਆਨ ਨ ਰੁਚ ਤੇ ॥੧॥ ਮੁਖੁ ਡੇਖਾਊ ਪਲਕ, ਛਡਿ ਆਨ ਨ ਡੇਊ ਚਿਤੁ॥ ਜੀਵਣ ਸੰਗਮੁ ਤਿਸੁ ਧਣੀ, ਹਰਿ ਨਾਨਕ ਸੰਤਾਂ ਮਿਤੁ ॥੨॥**

**ਪਦ ਅਰਥ:** ਤਿਆਕਤ=ਤਿਆਗਿਆਂ। ਜਲੰ=ਜਲ, ਪਾਣੀ। ਜੀਵ=ਜੀਵਨ, ਜੀਊਂਦੀ। ਮੀਨੰ=ਮਛੀ। ਤਿਆਗ=ਛੋੜ ਕੇ। ਚਾਤ੍ਰਿਕ=ਪਪੀਹਾ। ਮੇਘ=ਬਦਲ। ਮੰਡਲਹ=ਇਕਠ। ਬਾਣ=ਤੀਰ। ਬੇਧੰਚ=ਵਿੰਨ੍ਹਿਆ ਜਾਂਦਾ ਹੈ। ਕੁਰੰਕ=ਹਿਰਨ। ਨਾਦੰ=ਰਾਗ, ਆਵਾਜ਼। ਅਲਿ=ਭੌਰਾ। ਬੰਧਨ=ਬੁਝਦਾ, ਫਸਦਾ ਹੈ। ਕੁਸਮ=ਫੁਲਾਂ ਦੀ। ਬਾਸਨਹ=ਵਾਸ਼ਨਾ, ਸੁਗੰਧੀ ਨਾਲ। ਰੁਚਤੇ=ਉਨ੍ਹਾਂ ਦੀ ਰੁਚੀ, ਮਨ-ਪਸੰਦਗੀ। ਮੁਖੁ=ਮੂੰਹ। ਡੇਖਾਊ=ਵਿਖਾਏ। ਪਲਕ=ਅਖਾਂ ਦੀਆਂ ਪਲਕਾਂ (ਪਿਪਲੀਆਂ)। ਛਡਿ=ਛੋੜ ਕੇ। ਆਨ=ਹੋਰ ਪਾਸੇ । ਨ ਡੇਊ=ਨਹੀਂ ਦੇਂਦੇ । ਸੰਗਮੁ=ਜੀਵਨ ਦਾ ਮੇਲ ।

**ਸਲੋਕ ॥ ਅਰਥ:** ਪਾਣੀ ਨੂੰ ਤਿਆਗਿਆਂ, ਮਛੀ ਜੀਊਂਦੀ ਨਹੀਂ ਰਹਿ ਸਕਦੀ, ਬਦਲਾਂ ਦੇ ਇਕੱਠ ਨੂੰ ਛੋੜ ਕੇ ਪਪੀਹੇ ਜੀਊਂਦੇ ਨਹੀਂ ਰਹਿ ਸਕਦੇ। ਹਿਰਨ ਰਾਗ ਦੇ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ ਅਤੇ ਭੌਰਾ ਫੁਲਾਂ ਦੀ ਸੁਗੰਧੀ ਨਾਲ ਬੱਝ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਪ੍ਰਭੂ ਦੇ) ਸੰਤ ਉਸ ਦੇ ਪਵਿੱਤਰ ਚਰਨਾ ਵਿਚ ਲੀਨ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਰੁਚੀ ਚਰਨ ਕਮਲਾਂ ਦੀ ਪ੍ਰੀਤ ਤੋਂ ਬਿਨਾ ਹੋਰ ਕਿਤੇ ਨਹੀਂ ਲਗਦੀ (ਗੁਰਵਾਕ - ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ) ।੧।

ਜੇ ਵਾਹਿਗੁਰੂ ਆਪਣਿਆਂ ਸੰਤਾਂ ਨੂੰ ਇਕ ਪਲਕ ਨਿਮਖ ਭਰ ਵੀ ਆਪਣਾ ਸੁੰਦਰ ਮੁਖ ਵਿਖਾ ਦੇਵੇ ਭਾਵ ਦਰਸ਼ਨ ਦੀਦਾਰ ਬਖਸ਼ ਦੇਵੇ ਤਾਂ ਉਹ ਉਸ ਨੂੰ ਛੋੜ ਕੇ ਹੋਰ ਪਾਸੇ ਆਪਣਾ ਚਿਤ ਨਹੀਂ ਦਿੰਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਪਰਮਾਤਮਾ ਸੰਤਾਂ ਦਾ ਮਿੱਤਰ ਹੈ ਅਤੇ ਉਨ੍ਹਾਂ ਸੰਤਾਂ ਦਾ ਉਸ ਮਾਲਕ ਨਾਲ ਜੀਵਨ-ਜੋੜ ਬਣਿਆ ਰਹਿੰਦਾ ਹੈ ।੨।

**ਪਉੜੀ ॥ ਜਿਉ ਮਛੁਲੀ ਬਿਨੁ ਪਾਣੀਐ, ਕਿਉ ਜੀਵਣੁ ਪਾਵੈ ॥ ਬੂੰਦ ਵਿਹੂਣਾ ਚਾਤ੍ਰਿਕੋ, ਕਿਉਕਰਿ ਤ੍ਰਿਪਤਾਵੈ ॥ ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥ ਭਵਰੁ ਲੋਭੀ ਕੁਸਮ ਬਾਸ ਕਾ, ਮਿਲਿ ਆਪੁ ਬੰਧਾਵੈ ॥ ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ ॥ ੧੨ ॥**

**ਪਦ ਅਰਥ:** ਵਿਹੂਣਾ=ਬਿਨਾ। ਕਿਉਕਰਿ=ਕਿਸ ਤਰ੍ਹਾਂ, ਕਿਵੇਂ?। ਕੁਰੰਕਹਿ=ਹਿਰਨ ਨੇ। ਬੇਧਿਆ=ਵਿੰਨ੍ਹਿਆ ਗਿਆ। ਸਨਮੁਖ=ਸਾਹਮਣੇ। ਧਾਵੈ=ਦੌੜਦਾ ਹੈ। ਭਵਰੁ=ਭੌਰਾ। ਕੁਸਮ=ਫੁਲਾਂ ਦੀ। ਬਾਸ=ਵਾਸ਼ਨਾ। ਮਿਲਿ=ਮਿਲ ਕੇ। ਆਪੁ=ਆਪਣੇ ਆਪ ਨੂੰ। ਬੰਧਾਵੈ=ਬੰਧਾਅ ਲੈਂਦਾ ਹੈ, ਫਸਾ ਲੈਂਦਾ ਹੈ। ਅਘਾਵੈ=ਰੱਜ ਜਾਂਦਾ ਹੈ।

**ਪਉੜੀ ॥ ਅਰਥ:** ਜਿਵੇਂ ਪਾਣੀ ਤੋਂ ਬਿਨਾ ਮੱਛੀ ਕਿਵੇ ਜੀਅ ਸਕਦੀ ਹੈ? ਭਾਵ ਜਿੰਦਾ ਨਹੀਂ ਰਹਿ ਸਕਦੀ। ਸ੍ਵਾਂਤੀ ਬੂੰਦ ਤੋਂ ਬਿਨਾ ਪਪੀਹਾ ਕਿਸ ਤਰ੍ਹਾਂ ਰਜ ਸਕਦਾ ਹੈ? ਭਾਵ ਨਹੀਂ ਰਜ ਸਕਦਾ। ਹਿਰਨ ਰਾਗ ਨਾਲ ਵਿੰਨ੍ਹਿਆ ਹੋਇਆ, ਸਾਹਮਣੇ ਉਠ ਕੇ ਦੌੜ ਪੈਂਦਾ ਹੈ। ਭੌਰਾ ਫੁਲਾਂ ਦੀ ਸੁਗੰਧੀ ਦਾ ਲੋਭੀ ਆਸ਼ਕ ਹੈ ਅਤੇ ਸੁਗੰਧੀ ਨਾਲ ਮਿਲ ਕੇ ਆਪਣੇ ਆਪ ਨੂੰ ਬੰਧਾਅ ਲੈਂਦਾ ਹੈ। ਇਸੇ ਤਰ੍ਹਾਂ, ਸੰਤ ਜਨਾ ਤੇ ਹਰੀ ਦੀ (ਆਪਸ ਵਿਚ) ਪ੍ਰੀਤ ਹੈ, (ਹਰੀ ਦਾ) ਦਰਸ਼ਨ ਵੇਖ ਕੇ (ਸੰਤਾਂ ਦਾ ਮਨ) ਰੱਜ ਜਾਂਦਾ ਹੈ।੧੨।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਿ ਇਕ ਜੀਵਨ ਕਣੀ ਹੈ ਜੋ ਅਤੀ ਸੂਖਸ਼ਮ ਹੈ। ਇਹ ਬਾਹਰਮੁਖੀ ਅੱਖਾਂ ਨਾਲ ਨਹੀਂ ਦਿਸਦੀ, ਬਿਅੰਨ ਅਖੜੀਆਂ ਨਾਲ ਪ੍ਰੀਤ ਦਾ ਕੌਤਕ ਪ੍ਰਤਖ ਦਿਸ ਪੈਂਦਾ ਹੈ । ਪ੍ਰੀਤਿ ਤੋਂ ਬਿਨਾ ਮਨੁੱਖ ਬਿਜਲੀ ਦੇ ਉਸ ਸੜੇ ਹੋਏ ਬਲਬ ਵਾਂਗੂੰ ਹੈ ਜੋ ਵੇਖਣ ਨੂੰ ਚੰਗਾ ਭਲਾ ਦਿਸਦਾ ਹੈ ਪਰ ਬਿਜਲੀ ਦੀ ਤੋਂ ਸਖਣਾ ਭਾਵ ਕਰੰਟ ਬਿਨਾ ਉਹ ਚਾਨਣ ਨਹੀਂ ਦੇ ਸਕਦਾ । ਇਸੇ ਤਰ੍ਹਾਂ ਪ੍ਰੀਤ ਤੋਂ ਬਿਨਾ ਪੁਰਸ਼ ਬੇਸ਼ਕ ਸ੍ਹਾਹ ਹੈ ਪਰ ਸਹੀ ਅਰਥਾਂ ਵਿੱਚ ਉਹ ਜੀਉਂਦਾ ਨਾ ਸਮਝੋ । ਸ਼ੇਖ ਫਰੀਦ ਜੀ ਦੇ ਬਚਨ ਹਨ:–

**ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥ [ਪੰਨਾ ੧੩੭੯**

**ਸਲੋਕ ॥ ਚਿਤਵੰਤਿ ਚਰਨ ਕਮਲੰ, ਸਾਸਿ ਸਾਸਿ ਅਰਾਧਨਹ ॥ ਨਹ ਬਿਸਰੰਤਿ ਨਾਮ ਅਚੁਤ, ਨਾਨਕ, ਆਸ ਪੂਰਨ ਪਰਮੇਸੁਰਹ ॥ ੧ ॥ ਸੀਤੜਾ ਮੰਨ ਮੰਝਾਹਿ,ਪਲਕ ਨ ਥੀਵੈ ਬਾਹਰਾ ॥ ਨਾਨਕ, ਆਸੜੀ ਨਿਬਾਹਿ, ਸਦਾ ਪੇਖੰਦੋ ਸਚੁ ਧਣੀ ॥ ੨ ॥**

**ਪਦ ਅਰਥ:** ਚਿਤਵੰਤਿ=ਚਿਤਵਦੇ, ਸਿਮਰਦੇ ਹਨ। ਅਰਾਧਨਹ=ਜਪਦੇ ਹਨ। ਬਿਸਰੰਤਿ=ਭੁਲਾਉਂਦੇ। ਅਚੁਤ=ਯੋਨੀ ਤੋਂ ਰਹਿਤ, ਅਬਿਨਾਸ਼ੀ। ਸੀਤੜਾ=ਪ੍ਰੋਤਾ ਗਿਆ, ਜੋੜਿਆ।

ਮੰਝਾਹਿ=ਵਿਚ। ਪਲਕ=ਅਖ ਫਰਕਣ ਜਿਤਨਾ ਸਮਾਂ, ਰਤਾ ਕੁ। ਆਸੜੀ=ਛੋਟੀ ਤੋਂ ਛੋਟੀ ਆਸ, ਇੱਛਾ। ਨਿਬਾਹਿ=ਨਿਬਾਉਣ ਵਾਲਾ, ਪੂਰੀ ਕਰਨ ਵਾਲਾ। ਪੇਖੰਦੋ=ਵੇਖਦੇ ਹਨ।

**ਸਲੋਕ ॥ ਅਰਥ:** (ਪ੍ਰਭੂ ਦੇ ਪਿਆਰੇ ਪ੍ਰਭੂ ਦੇ) ਚਰਨ ਕਮਲਾਂ ਨੂੰ ਚਿਤਵਦੇ ਯਾਦ ਕਰਦੇ ਹਨ ਅਤੇ ਸੁਆਸ ਸੁਆਸ ਪ੍ਰਭੂ ਨੂੰ ਜਪਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਅਬਿਨਾਸ਼ੀ ਪ੍ਰਭੂ ਦਾ ਨਾਮ ਨਹੀਂ ਭੁਲਾਉਂਦੇ ਅਤੇ ਉਨ੍ਹਾਂ ਦੀਆਂ ਆਸਾਂ ਪਰਮੇਸ਼ਰ ਜੀ ਪੂਰੀਆਂ ਕਰਦੇ ਹਨ।੧।

(ਪ੍ਰਭੂ ਦੇ ਪਿਆਰਿਆਂ ਨੇ ਪ੍ਰਭੂ ਦਾ ਨਾਮ) ਮਨ ਵਿਚ ਪ੍ਰੋ ਲਿਆ ਹੈ ਜਿਹੜਾ ਕਿ ਥੋੜਾ ਜਿਤਨਾ ਸਮਾਂ ਵੀ (ਨਾਮ ਰੂਪੀ ਚਰਨਾ ਤੋਂ) ਬਾਹਰ ਨਹੀਂ ਹੁੰਦਾ (ਭਾਵ ਸਦੀਵੀ ਸੰਜੋਗ ਬਣਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ ਉਨ੍ਹਾਂ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ ਅਤੇ ਉਹ ਹਮੇਸ਼ਾਂ ਸਚ ਰੂਪ ਮਾਲਕ ਨੂੰ ਵੇਖਦੇ ਰਹਿੰਦੇ ਹਨ (ਭਾਵ ਹਜ਼ੂਰੀ ਵਿਚ ਰਹਿੰਦੇ ਹਨ) ।੨।

**ਪਉੜੀ ॥ ਆਸਾ ਵੰਤੀ ਆਸ, ਗੁਸਾਈ ਪੂਰੀਐ ॥ ਮਿਲਿ ਗੋਪਾਲ ਗੋਬਿੰਦ, ਨ ਕਬਹੂ ਝੂਰੀਐ ॥ ਦੇਹੁ ਦਰਸੁ ਮਨਿ ਚਾਉ, ਲਹਿ ਜਾਇ ਵਿਸੂਰੀਐ ॥ ਹੋਇ ਪਵਿਤ੍ਰ ਸਰੀਰੁ, ਚਰਨਾ ਧੂਰੀਐ ॥ ਪਾਰਬ੍ਰਹਮ ਗੁਰਦੇਵ, ਸਦਾ ਹਜੂਰੀਐ ॥ ੧੩ ॥**

**ਪਦ ਅਰਥ:** ਆਸਾ ਵੰਤੀ=ਆਸਾ, ਇਛਾ ਰਖਣ ਵਾਲੀ। ਗੁਸਾਈ=ਹੇ ਪ੍ਰਿਥਵੀ ਦੇ ਮਾਲਕ!। ਪੂਰੀਐ=ਪੂਰੀ ਕਰੋ। ਝੂਰੀਐ=ਝੋਰਾ, ਪਛਤਾਵਾ ਕਰੀਏ। ਚਾਉ=ਉਤਸ਼ਾਹ । ਵਿਸੂਰੀਐ=ਦੁਖ। ਧੂਰੀਐ=ਧੂੜੀ। ਹਜੂਰੀਐ=ਹਾਜ਼ਰ ਨਾਜ਼ਰ।

**ਪਉੜੀ ॥ ਅਰਥ**· ਹੇ ਪ੍ਰਿਥਵੀ ਦੇ ਮਾਲਕ ! ਮੈਂ ਆਸਾਵੰਦ ਦੀ ਇਛਾ ਪੂਰੀ ਕਰੋ। ਹੇ ਪ੍ਰਿਥਵੀ ਦੇ ਪਾਲਣ ਵਾਲੇ ਗੋਬਿੰਦ! ਮੈਨੂੰ ਮਿਲੋ (ਤਾਂ ਜੋ ਫਿਰ ਅਸੀਂ) ਕਦੇ ਨਾ ਝੂਰੀਏ (ਭਾਵ ਪਛੁਤਾਵਾ ਨਾ ਕਰੀਏ)। ਮੇਰੇ ਮਨ ਵਿਚ ਉਤਸ਼ਾਹ ਹੈ ਕਿ ਤੁਸੀਂ ਆਪਣਾ ਦਰਸ਼ਨ ਦਿਉ (ਤਾਂ ਜੋ ਸਾਰੇ) ਦੁਖ ਦੂਰ ਹੋ ਜਾਣ । (ਆਪ ਜੀ ਦੇ) ਚਰਨਾ ਦੀ ਧੂੜੀ ਨਾਲ (ਮੇਰਾ) ਸਰੀਰ ਪਵਿਤਰ ਹੋ ਜਾਏ (ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰੋ ਕਿ) ਸਦਾ (ਆਪ ਜੀ ਦੀ) ਹਜ਼ੂਰੀ ਵਿੱਚ ਰਹਾਂ ।੧੩ ।

## ਸਾਰੰਸ਼ ਅਤੇ ਸਿਧਾਂਤ

ਸੰਸਾਰੀ ਆਸਾਂ ਵਿਚ ਬਹੁਤ ਦੁਖ ਹੈ। ਇਸ ਲਈ ਪਰਮੇਸ਼ਰ ਦੇ ਪਿਆਰੇ ਨੂੰ ਗੁਰਦੇਵ ਦੇ ਬਖਸ਼ੇ ਆਦੇਸ਼ -'ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ॥' (ਪੰਨਾ ੪੩) ਉਤੇ ਅਮਲ ਕਰਦੇ ਹਨ। ਓਹ ਸਚੇ ਬੈਰਾਗੀ ਬਣ ਕੇ ਪ੍ਰਭੂ ਦੇ ਚਰਨ ਕਮਲਾਂ ਦੇ ਖੋਜੀ ਬਣੇ ਰਹਿੰਦੇ ਹਨ । ਉਹ ਆਸਾਵੰਤੀ ਇਸਤਰੀ ਵਾਂਗ 'ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ' ਵਾਲੀ ਜੋਦੜੀ ਕਰਦੇ ਰਹਿੰਦੇ ਹਨ । ਉਨ੍ਹਾਂ ਦੇ ਜੀਵਨ ਦਾ ਇਕੋ ਨਿਸ਼ਾਨਾ ਹੁੰਦਾ ਹੈ ਕਿ ਉਨ੍ਹਾਂ ਦਾ ਮਨ ਹਜ਼ੂਰੀ ਵਿਚ ਰਹੇ । ਪ੍ਰਭੂ ਦੇ ਨਾਮ ਵਿਚ ਪ੍ਰੋਤਾ ਹੋਇਆ ਦਰਸ਼ਨ ਦਾ ਅਭਿਲਾਸ਼ੀ ਬਣਿਆ ਰਹੇ ਅਤੇ ਇਕ ਖਿਨ ਲਈ ਭੀ ਸਾਈਂ ਨਾਲੋਂ ਵੱਖਰਾ ਨਾ ਹੋਵੇ।

**ਸਲੋਕ ॥ ਰਸਨਾ ਉਚਰੰਤਿ ਨਾਮੰ, ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥ ਨਾਨਕ, ਤਿਨ ਸਦ ਬਲਿਹਾਰੰ, ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥ ਹਭਿ ਕੂੜਾਵੇ ਕੰਮ, ਇਕਸੁ ਸਾਈ ਬਾਹਰੇ॥ ਨਾਨਕ, ਸੇਈ ਧੰਨੁ, ਜਿਨਾ ਪਿਰਹੜੀ ਸਚੁ ਸਿਉ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਈਂ, ਸਿਉਂ, ਨਿਵਾਵਹਿੰ, ਲਿਖਹਿੰ, ਸੋਹਹਿੰ, ਚਾਲਹਿੰ।

**ਪਦ ਅਰਥ:** ਰਸਨਾ=ਜੀਭ ਨਾਲ। ਉਚਰੰਤਿ=ਉਚਾਰਦੇ ਹਨ। ਨਾਮੰ=ਨਾਮ। ਸ੍ਰਵਣੰ=ਕੰਨਾਂ ਨਾਲ। ਸਬਦ=ਉਪਦੇਸ਼। ਹਭਿ=ਸਾਰੇ। ਸਾਈ=ਮਾਲਕ। ਬਾਹਰੇ=ਬਿਨਾ। ਪਿਰਹੜੀ=ਪ੍ਰੀਤੀ।

**ਅਰਥ:** (ਜਿਹੜੇ ਜੀਵ) ਜੀਭ ਨਾਲ ਵਾਹਿਗੁਰੂ ਜੀ ਦਾ ਨਾਮ ਉਚਾਰਦੇ ਹਨ, ਕੰਨਾਂ ਨਾਲ ਅੰਮ੍ਰਿਤਮਈ ਗੁਰ ਉਪਦੇਸ਼ ਸੁਣਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਮਨੁੱਖਾਂ ਤੋਂ (ਮੈਂ) ਹਮੇਸ਼ਾਂ ਸਦਕੇ-ਕੁਰਬਾਨ ਹਾਂ, ਜਿਨ੍ਹਾਂ ਦਾ ਧਿਆਨ ਬੇਅੰਤ ਪ੍ਰਭੂ ਵਿਚ ਲਗਾ ਰਹਿੰਦਾ ਹੈ।੧।

ਇਕ ਮਾਲਕ ਦੇ ਸਿਮਰਨ ਤੋਂ ਬਿਨਾ ਸਾਰੇ ਕੰਮ ਝੂਠੇ (ਨਿਸਫਲ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਜੀਵ ਧੰਨਤਾ ਯੋਗ ਹਨ ਜਿਨ੍ਹਾਂ ਦੀ ਪ੍ਰੀਤੀ ਸੱਚ ਨਾਲ ਲੱਗੀ ਹੋਈ ਹੈ।੨।

**ਪਉੜੀ ॥ ਸਦ ਬਲਿਹਾਰੀ ਤਿਨਾ, ਜਿ ਸੁਨਤੇ ਹਰਿ ਕਥਾ ॥ ਪੂਰੇ ਤੇ ਪਰਧਾਨ, ਨਿਵਾਵਹਿ ਪ੍ਰਭ ਮਥਾ ॥ ਹਰਿ ਜਸੁ ਲਿਖਹਿ ਬੇਅੰਤ, ਸੋਹਹਿ ਸੇ ਹਥਾ ॥ ਚਰਨ ਪੁਨੀਤ ਪਵਿਤ੍ਰ, ਚਾਲਹਿ ਪ੍ਰਭ ਪਥਾ॥ ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ॥੧੪॥**

**ਪਦ ਅਰਥ:** ਪਰਧਾਨ=ਵਡੇ। ਨਿਵਾਵਹਿ=ਨਿਵਾਉਂਦੇ, ਝੁਕਾਉਂਦੇ ਹਨ। ਸੋਹਹਿ=ਸੋਭਦੇ ਹਨ। ਪੁਨੀਤ=ਅਤੀ ਪਵਿਤਰ । ਪਥਾ=ਰਾਹ, ਮਾਰਗ। ਉਧਾਰੁ=ਨਿਸਤਾਰਾ।

**ਪਉੜੀ ॥ ਅਰਥ:** (ਮੈਂ) ਉਨ੍ਹਾਂ ਜਗਿਆਸੂਆਂ ਤੋਂ ਹਮੇਸ਼ਾਂ ਕੁਰਬਾਨ ਜਾਂਦਾ ਹਾਂ ਜਿਹੜੇ (ਜੀਵ) ਵਾਹਿਗੁਰੂ ਜੀ ਦੀ ਕਥਾ ਸੁਣਦੇ ਹਨ। ਉਹ ਪੂਰੇ (ਗੁਣਾਂ ਵਾਲੇ ਅਤੇ) ਵਡੇ ਹਨ ਜਿਹੜੇ ਪ੍ਰਭੂ ਦੇ (ਪਾਵਨ ਚਰਨਾ ਤੇ ਆਪਣਾ ਸੀਸ) ਨਿਵਾਉਂਦੇ ਹਨ (ਭਾਵ ਮੱਥਾ ਟੇਕਦੇ ਹਨ)। (ਉਨ੍ਹਾਂ ਦੇ) ਉਹ ਹਥ ਸੋਭਦੇ (ਸੋਹਣੇ ਲਗਦੇ) ਹਨ ਜਿਹੜੇ ਬੇਅੰਤ ਪ੍ਰਭੂ ਦੀ ਵਡਿਆਈ, ਸਿਫ਼ਤ-ਸਾਲਾਹ ਲਿਖਦੇ ਹਨ। (ਉਨ੍ਹਾਂ ਦੇ) ਪੈਰ ਅਤੀ ਪਵਿਤਰ ਹਨ ਜਿਹੜੇ ਕਿ ਪ੍ਰਭੂ ਦੇ ਰਾਹ ਤੇ ਚਲਦੇ ਹਨ। ਅਜਿਹੇ ਸੰਤਾਂ ਦੀ ਸੰਗਤ ਨਾਲ ਨਿਸਤਾਰਾ ਹੋ ਜਾਂਦਾ ਹੈ ਅਤੇ ਹਰ ਪ੍ਰਕਾਰ ਦਾ ਦੁਖ ਲਹਿ ਜਾਂਦਾ ਹੈ।੧੪।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਵਾਨ ਸਿਖਾਂ ਦੀ ਰੁਚੀ ਰਸਨਾ ਨਾਲ ਨਾਮ ਜਪਣ, ਕੰਨਾਂ ਨਾਲ ਨਾਮ ਸੁਣਨ, ਅੱਖਾਂ ਨਾਲ ਪ੍ਰੀਤਮ ਦਾ ਧਿਆਨ ਧਰਨ, ਮਸਤਕ ਨਾਲ ਮੱਥਾ ਟੇਕਣ, ਹੱਥਾਂ ਨਾਲ ਜਸ ਲਿਖਣ, ਅਤੇ 'ਪੈਰੀ ਚਲਿ ਸਤਿਸੰਗਿ ਕਰੇਹੀ' ਵਾਲੀ ਹੁੰਦੀ ਹੈ । ਅਜਿਹੀ ਕਰਣੀ ਸ਼ਲਾਘਾ ਯੋਗ ਹੈ। ਨਾਮ ਦੇ ਪਿਆਰ ਤੇ ਦੀਦਾਰ ਤੋਂ ਬਿਨਾ ਉਨ੍ਹਾਂ ਨੂੰ ਸਾਰੇ ਰੰਗ ਕੂੜੇ ਦਿਸਦੇ ਹਨ । ਸਚਮੁਚ ਉਹ ਆਤਮਾਵਾਂ ਧੰਨਤਾ ਯੋਗ ਹਨ ਜੋ ਹਰ

ਵੇਲੇ ਸਾਈਂ ਨਾਲ ਜੁੜੀਆਂ ਹੋਈਆਂ ਮਨ ਨੂੰ ਪ੍ਰੇਰਦੀਆਂ ਰਹਿੰਦੀਆਂ ਹਨ:—

**ਏਕੋ ਨਾਮੁ ਧਿਆਇ ਮਨ ਮੇਰੇ ॥**

**ਕਾਰਜੁ ਤੇਰਾ ਹੋਵੈ ਪੂਰਾ, ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥** [ਪੰਨਾ ੯੬੬

ਜੇ ਗੁਰਸਿਖੀ ਦੇ ਵਾਤਾਵਰਨ ਵਲ ਨਿਗਾਹ ਮਾਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਸਿੱਖ-ਜਗਤ ਕਥਾ ਦੀ ਪ੍ਰਮੁੱਖਤਾ ਖੋਹ ਬੈਠਾ ਹੋਵੇ । ਸਿਵਾਏ ਵੱਡੇ ਵੱਡੇ ਨਾਮੀ ਗੁਰਦੁਆਰਿਆਂ ਤੋਂ ਕਿਤੇ ਵੀ ਸ਼ਬਦ ਵੀਚਾਰ ਨਹੀਂ ਹੁੰਦੀ । ਹਾਂ, ਕੀਰਤਨ ਦਰਬਾਰਾਂ ਦਾ ਬੋਲ ਬਾਲਾ ਬਣਿਆ ਹੋਇਆ ਹੈ । ਸਿਧਾਂਤ ਇਹ ਹੈ ਕਿ ਨਾਮ ਵਿਚ ਰਤੇ ਹੋਏ ਪ੍ਰੇਮੀ ਜਨਾਂ ਦੀ ਸੰਗਤ ਕੀਤਿਆਂ ਨਾਮ ਸਿਮਰਿਆਂ ਸਾਰੇ ਦੁਖ ਪਾਪ ਕੱਟੇ ਜਾਂਦੇ ਹਨ। ਗੁਰੂ ਵਾਕ ਹਨ:—

**ਕਟੇ ਪਾਪ ਅਸੰਖ ਨਾਵੈ ਇਕ ਕਣੀ ॥** [ਪੰਨਾ ੧੨੮੩

ਗੁਰੂ ਪਿਆਰਿਓ ! ਸੰਤਾਂ ਦੀ ਸੰਗਤ ਕਰਕੇ ਜੀਵ ਦਾ ਸੰਸਾਰ ਤੋਂ ਉਧਾਰ ਹੋ ਜਾਂਦਾ ਹੈ।

**ਸਲੋਕ ॥ ਭਾਵੀ ਉਦੋਤ ਕਰਣੰ, ਹਰਿ ਰਮਣੰ ਸੰਜੋਗ ਪੂਰਨਹ ॥ ਗੋਪਾਲ ਦਰਸ ਭੇਟੰ, ਸਫਲ ਨਾਨਕ ਸੋ ਮਹੂਰਤਹ ॥ ੧ ॥ ਕੀਮ ਨ ਸਕਾ ਪਾਇ, ਸੁਖ ਮਿਤੀ ਹੂ ਬਾਹਰੇ ॥ ਨਾਨਕ, ਸਾ ਵੇਲੜੀ ਪਰਵਾਣੁ, ਜਿਤੁ ਮਿਲੰਦੜੋ ਮਾ ਪਿਰੀ ॥ ੨ ॥**

ਉਚਾਰਨ ਸੇਧ

**ਬਿੰਦੀ ਸਹਿਤ:** ਸਕਾਂ, ਹੂੰ, ਪਾਈਂ, ਗੁਸਾਈਂ, ਪੁਜਾਈਂ, ਲਾਗਾਂ, ਪਾਈਂ, ਜਾਈਂ।

**ਪਦ ਅਰਥ:** ਭਾਵੀ=ਈਸ਼ਵਰੀ ਇਛਾ, ਅਗੇ ਨੂੰ ਹੋਣ ਵਾਲੀ ਗਲ। ਉਦੋਤ=ਪਰਗਟਾਅ, ਪ੍ਰਕਾਸ਼ । ਕਰਣੰ=ਕਰਦਾ ਹੈ। ਰਮਣੰ=ਸਿਮਰਨ। ਸੰਜੋਗ ਪੂਰਨਹ=ਪੂਰੇ ਭਾਗਾਂ ਨਾਲ। ਭੇਟੰ=ਮਿਲਣੇ, ਹੋਣੇ। ਮਹੂਰਤਹ= ਘੜੀ, ਸਮਾਂ। ਕੀਮ=ਕੀਮਤ। ਮਿਤੀ=ਗਿਣਤੀ ਅੰਦਾਜ਼ਾ। ਹੂ=ਤੋਂ। ਵੇਲੜੀ=ਘੜੀ। ਮਾ=ਮੇਰਾ। ਪਿਰੀ=ਪਿਆਰਾ।

**ਸਲੋਕ ॥ ਅਰਥ:** ਪਰਮਾਤਮਾ ਦੀ ਈਸ਼ਵਰੀ ਇਛਾ ਦਾ ਪ੍ਰਗਟ ਹੋਣਾ ਅਤੇ ਹਰੀ ਦਾ ਸਿਮਰਨ ਕਰਨਾ ਪੂਰੇ ਭਾਗਾਂ ਨਾਲ ਪਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਘੜੀ ਸੁਲਖਣੀ ਸਫਲ ਹੈ ਜਿਸ ਵੇਲੇ ਪ੍ਰਿਥਵੀ ਦੇ ਪਾਲਕ ਦਾ ਦਰਸ਼ਨ ਪ੍ਰਾਪਤ ਹੋ ਜਾਵੇ ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਘੜੀ ਪ੍ਰਮਾਣੀਕ ਹੈ ਜਿਸ ਵੇਲੇ ਮੇਰਾ ਪਿਆਰਾ ਮੈਨੂੰ ਮਿਲਦਾ ਹੋਵੇ। ਮੈਂ ਉਸ ਘੜੀ ਦੀ ਕੀਮਤ ਨਹੀਂ ਪਾ ਸਕਦਾ ਅਤੇ ਉਸ ਦੇ ਸੁਖ ਵੀ ਗਿਣਤੀ ਤੋਂ ਬਾਹਰ ਹਨ ਭਾਵ ਅਨਗਿਣਤ ਹਨ ।੨।

**ਪਉੜੀ ॥ ਸਾ ਵੇਲਾ ਕਹੁ ਕਉਣੁ ਹੈ, ਜਿਤੁ ਪ੍ਰਭ ਕਉ ਪਾਈ ॥ ਸੋ ਮੂਰਤੁ ਭਲਾ ਸੰਜੋਗੁ ਹੈ, ਜਿਤੁ ਮਿਲੈ ਗੁਸਾਈ ॥ ਆਠ ਪਹਰ ਹਰਿ ਧਿਆਇ ਕੈ, ਮਨ ਇਛ ਪੁਜਾਈ ॥ ਵਡੈ ਭਾਗਿ ਸਤਸੰਗੁ ਹੋਇ, ਨਿਵਿ ਲਾਗਾ ਪਾਈ ॥ ਮਨਿ ਦਰਸਨ ਕੀ ਪਿਆਸ ਹੈ, ਨਾਨਕ ਬਲਿ ਜਾਈ ॥ ੧੫ ॥**

**ਪਦ ਅਰਥ:** ਪਾਈ=ਪਾਵਾਂ। ਮੂਰਤੁ=ਮਹੂਰਤ। ਸੰਜੋਗੁ=ਚੰਗਾ ਮੇਲ। ਗੁਸਾਈ=ਮਾਲਕ। ਪੁਜਾਈ=ਪੂਰੀ ਕਰਾਂ। ਪਾਈ=ਪੈਰੀਂ, ਚਰਨੀ। ਜਾਈ=ਜਾਵਾਂ।

**ਪਉੜੀ ॥ ਅਰਥ:** ਉਹ ਵੇਲਾ ਦਸੋ ਕਿਹੜਾ ਹੈ ਜਿਸ ਵੇਲੇ ਮੈਂ ਆਪਣੇ ਪ੍ਰਭੂ ਦਾ ਦਰਸ਼ਨ ਪਾਵਾਂ?। ਉਹ ਮਹੂਰਤ ਸ਼ੁਭ ਅਤੇ ਭਾਗਾਂ ਵਾਲਾ ਹੈ ਜਿਸ ਵੇਲੇ ਪ੍ਰਿਥਵੀ ਦਾ ਮਾਲਕ ਮਿਲਦਾ ਹੈ। (ਮੇਰਾ ਦਿਲ ਕਰਦਾ ਹੈ ਕਿ ਮੈਂ) ਅਠੇ ਪਹਿਰ ਹਰੀ ਨੂੰ ਸਿਮਰ ਕੇ (ਆਪਣੇ) ਮਨ ਦੀ ਆਸਾ ਪੂਰੀ ਕਰਾਂ। ਵਡੇ ਭਾਗਾਂ ਨਾਲ ਜੇ ਮੈਨੂੰ ਸਤਿਸੰਗਤ ਪ੍ਰਾਪਤ ਹੋ ਜਾਵੇ ਤਾਂ ਮੈਂ (ਸਿਰ) ਨਿਵਾ ਕੇ (ਸਤਿਸੰਗੀਆਂ) ਦੀ ਚਰਨੀ ਲੱਗਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰੇ ਮਨ ਵਿਚ ਪ੍ਰਭੂ ਦੇ ਦਰਸ਼ਨ ਦੀ ਤਾਂਘ ਹੈ (ਅਤੇ ਅਜਿਹੇ) ਸਤਸੰਗ ਤੋਂ ਬਲਿਹਾਰੇ ਜਾਵਾਂ।੧੫।

## ਸਾਰੰਸ਼ ਅਤੇ ਸਿਧਾਂਤ

ਸ਼ਹੁ ਨਾਲ ਵਿਹਾਣ ਵਾਲੀ ਘੜੀ ਹੀ ਸਫਲ ਤੇ ਪਰਵਾਣ ਗਿਣੀ ਜਾ ਸਕਦੀ ਹੈ, ਬਾਕੀ ਦਾ ਸਾਰਾ ਸਮਾ ਭੌਂ-ਭਾੜੇ ਭਾਵ ਵਿਅਰਥ ਹੀ ਜਾਂਦਾ ਹੈ। ਪ੍ਰਭੂ ਦੇ ਮਿਲਾਪ ਵਾਲੀ ਘੜੀ ਅਮੋਲਕ ਹੈ।

ਪਉੜੀ ਵਿਚ ਇਸ ਘੜੀ ਦੀ ਪ੍ਰਾਪਤੀ ਲਈ ਆਪਣੀ ਤਾਂਘ ਪ੍ਰਗਟਾਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਜਦੋਂ ਸਿਖ ਪੜ੍ਹਦਾ ਹੈ 'ਧੰਨ ਸੁ ਵੇਲਾ ਜਿਤੁ ਦਰਸਨੁ ਕਰਣਾ' (ਪੰਨਾ ੫੬੨) ਅਥਵਾ 'ਧੰਨ ਸੁ ਵੇਲਾ ਘੜੀ ਧੰਨੁ, ਧਨ ਮੂਰਤੁ ਪਲੁ ਸਾਰੁ ॥ ਧੰਨੁ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰ ॥ (ਪੰਨਾ ੯੫੮) ਤਾਂ ਉਸ ਦਾ ਤਨ ਮਨ ਖਿੜ ਜਾਂਦਾ ਹੈ। ਪਰ ਇਹ ਖੇੜਾ ਉਸ ਮਨ ਵਿਚੋਂ ਪ੍ਰਗਟ ਹੁੰਦਾ ਹੈ, ਜਿਥੇ ਗੁਰਬਾਣੀ ਦਾ ਨਿਵਾਸ ਤੇ ਦਰਸ਼ਨ ਦੀ ਪਿਆਸ ਹੁੰਦੀ ਹੈ।

**ਸਲੋਕ ॥ ਪਤਿਤ ਪੁਨੀਤ ਗੋਬਿੰਦਹ, ਸਰਬ ਦੋਖ ਨਿਵਾਰਣਹ ॥ ਸਰਣਿ ਸੂਰ ਭਗਵਾਨਹ, ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥ ਛਡਿਓ ਹਭੁ ਆਪੁ, ਲਗੜੋ ਚਰਣਾ ਪਾਸਿ ॥ ਨਠੜੋ ਦੁਖ ਤਾਪੁ, ਨਾਨਕ ਪ੍ਰਭੁ ਪੇਖੰਦਿਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੇਖੰਦਿਆਂ, ਨਾਹੀਂ।

**ਪਦ ਅਰਥ :** ਪਤਿਤ=ਡਿਗੇ ਹੋਏ, ਆਚਰਣਹੀਣ । ਪੁਨੀਤ=ਅਤਿ ਪਵਿਤਰ । ਦੋਖ=ਦੋਸ਼, ਦੁੱਖ । ਨਿਵਾਰਣਹ=ਦੂਰ ਕਰਦਾ ਹੈ, ਭਾਵ ਨਾਸ਼ ਕਰਦਾ ਹੈ । ਸਰਣਿ ਸੂਰ=ਸ਼ਰਣੀ ਆਇਆਂ ਦੀ ਰਖਿਆ ਕਰਨ ਵਾਲਾ ਸੂਰਮਾ । ਹਭੁ=ਸਾਰਾ । ਆਪੁ=ਆਪਾ, ਹੰਕਾਰ । ਨਠੜੋ=ਨਸ ਗਿਆ । ਪੇਖੰਦਿਆ=ਵੇਖਦਿਆਂ ।

**ਸਲੋਕ ॥ ਅਰਥ:** (ਹੇ ਭਾਈ !) ਪ੍ਰਿਥਵੀ ਦਾ ਪਾਲਕ ਡਿਗਿਆਂ ਹੋਇਆਂ ਨੂੰ ਪਵਿੱਤਰ ਕਰਦਾ ਹੈ (ਅਤੇ ਉਨ੍ਹਾਂ ਦੇ) ਸਾਰੇ ਦੋਸ਼ਾਂ (ਦੁੱਖਾਂ ਪਾਪਾਂ) ਨੂੰ ਨਾਸ ਕਰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਸੁਆਸ ਸੁਆਸ) ਹਰੀ ਹਰੀ ਜਪਦੇ ਹਨ, ਭਗਵਾਨ ਸ਼ਰਣ ਦਾ ਸੂਰਮਾ ਹੈ (ਭਾਵ ਸ਼ਰਣ ਆਇਆਂ ਨੂੰ ਬਚਾਉਣ ਅਤੇ ਉਨ੍ਹਾਂ ਦੀ ਪੈਜ ਰਖਣ ਨੂੰ ਸਮਰਥ ਹੈ) ।੧।

(ਹੇ ਭਾਈ ! ਜਿਸ ਨੇਂ) ਆਪਣਾ-ਆਪ ਭਾਵ ਹੰਕਾਰ ਛੋੜ ਦਿਤਾ, (ਹਰੀ ਦੇ) ਚਰਨਾਂ ਨਾਲ ਜੁੜ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਨੂੰ ਵੇਖਦਿਆਂ (ਭਾਵ ਦਰਸ਼ਨ ਕਰਦਿਆਂ ਉਸਦੇ) ਸਾਰੇ ਦੁਖ ਤੇ ਤਾਪ ਆਦਿ ਰੋਗ ਨਸ ਗਏ ਭਾਵ ਦੂਰ ਹੋ ਗਏ ।੨।

**ਪਉੜੀ ॥ ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ ॥ ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥ ਭਗਤਿ ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ ॥ ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ ॥ ਕਰੁ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ ॥ ੧੬ ॥**

**ਪਦ ਅਰਥ:** ਦੁਆਰਿਆ=ਦਰਵਾਜ਼ੇ ਤੇ । ਹਾਰਿਆ=ਥੱਕ ਗਿਆ । ਭਗਤਿ ਵਛਲੁ=ਭਗਤੀ ਨੂੰ ਪਿਆਰ ਕਰਨ ਵਾਲਾ । ਬਿਰਦੁ=ਸੁਭਾਉ । ਬਿਨਉ=ਬੇਨਤੀ । ਸਾਰਿਆ=ਕੀਤੀ । ਕਰੁ=ਹੱਥ । ਗਹਿ=ਪਕੜ ਕੇ ।

**ਪਉੜੀ ॥ ਅਰਥ :** ਹੇ ਦਿਆਲੂ ਜੀ! (ਅਸੀਂ) ਤੇਰੇ ਦਰ ਤੇ ਢਹਿ ਪਏ ਹਾਂ, ਤਰਸ ਕਰਕੇ ਆਪਣੇ ਨਾਲ ਮਿਲਾ ਲਵੋ। ਹੇ ਗਰੀਬ ਨਿਵਾਜ ਜੀ! ਮੈਨੂੰ ਆਪਣੀ ਚਰਨ-ਸ਼ਰਨ ਵਿਚ ਰਖ ਲਵੋ, (ਅਨੇਕ ਜੂਨੀਆਂ ਵਿੱਚ) ਫਿਰ ਫਿਰ ਕੇ ਬਹੁਤ ਥਕ ਗਿਆ ਹਾਂ। ਹੇ ਪਾਪੀਆਂ ਨੂੰ ਤਾਰਨ ਵਾਲੇ ਹਰੀ ਜੀ! ਭਗਤਾਂ ਨੂੰ ਪਿਆਰ ਕਰਨਾ ਤੇਰਾ ਸੁਭਾਵ ਹੈ। ਤੇਰੇ ਤੋਂ ਬਿਨਾ ਮੇਰਾ (ਹੋਰ) ਕੋਈ ਨਹੀਂ, (ਇਸ ਲਈ ਮੈਂ ਆਪ ਜੀ ਅਗੇ) ਬੇਨਤੀ ਕੀਤੀ ਹੈ। ਹੇ ਦਿਆਲੂ ਜੀ ! (ਮੇਰਾ) ਹੱਥ ਫੜ ਲਵੋ (ਤਾਂ ਜੋ ਮੈਂ ਇਸ ਬਿਖਮ) ਸੰਸਾਰ-ਸਾਗਰ ਚੋਂ ਪਾਰ ਹੋ ਜਾਵਾਂ ।੧੫।

## ਸਾਰੰਸ਼ ਅਤੇ ਸਿਧਾਂਤ

ਨਾਮ ਅਭਿਆਸੀ ਗੁਰਸਿਖਾਂ ਦੇ ਹਿਰਦੇ ਵਿਚ 'ਸਰਬ ਰੋਗ ਕਾ ਅਉਖਦੁ ਨਾਮੁ' (ਪੰਨਾ ੨੭੪) ਵਾਲਾ ਵਿਸ਼ਵਾਸ਼ ਦ੍ਰਿੜ ਹੁੰਦਾ ਹੈ ਜਿਸ ਕਰਕੇ ਉਹ ਸਾਸ ਗਿਰਾਸ ਪਰਮੇਸ਼ਰ ਦਾ ਨਾਮ ਜਪਦੇ ਰਹਿੰਦੇ ਹਨ। ਆਪਾ-ਭਾਵ ਗੁਆ ਕੇ ਚਰਨਾ ਨਾਲ ਚੰਬੜੇ ਰਹਿੰਦੇ ਹਨ। ਦੀਨ ਹੋ ਕੇ ਬੜੇ ਪਿਆਰ ਨਾਲ ਬੇਨਤੀ ਕਰਦੇ ਹਨ:-

**ਮੇਲਿ ਲੇਹੁ ਦਇਆਲ ਢਹਿ ਪਏ ਦੁਆਰਿਆ ॥**
**ਰਖੁ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥...**

ਗੁਰਸਿਖਾਂ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਗੁਰ ਪਰਮੇਸ਼ਰ ਤੋਂ ਬਿਨਾ ਹੋਰ ਕੋਈ ਬਾਂਹ ਫੜ ਕੇ ਇਸ ਸੰਸਾਰ ਤੋਂ ਪਾਰ ਕਰਨ ਵਾਲਾ ਨਹੀਂ ਹੈ। ਇਸ ਲਈ ਉਹ ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਉਂ ਅਰਦਾਸਿ ਕਰਦੇ ਹਨ :-

**ਰਾਖੁ ਰਾਖੁ ਸਰਣਿ ਪ੍ਰਭ ਅਪਨੀ, ਅਗਨਿ ਸਾਗਰ ਵਿਕਰਾਲਾ ॥**
**ਨਾਨਕ ਕੇ ਸੁਖਦਾਤੇ ਸਤਿਗੁਰ, ਹਮ ਤੁਮਰੇ ਬਾਲ ਗੁਪਾਲਾ ॥** [ਪੰਨਾ ੩੭੮

**ਸਲੋਕ ॥ ਸੰਤ ਉਧਰਣ ਦਇਆਲੰ, ਆਸਰੰ ਗੋਪਾਲ ਕੀਰਤਨਹ ॥ ਨਿਰਮਲੰ ਸੰਤ ਸੰਗੇਣ, ਓਟ ਨਾਨਕ ਪਰਮੇਸੁਰਹ ॥ ੧ ॥ ਚੰਦਨ ਚੰਦੁ ਨ ਸਰਦ ਰੁਤਿ, ਮੂਲਿ ਨ ਮਿਟਈ ਘਾਂਮ ॥ ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥ ੨ ॥**

**ਪਦ ਅਰਥ:** ਉਧਰਣ=ਉਧਰਨਾ ਤੇ ਉਧਾਰਣਾ, ਮੁਕਤ ਕਰਨਾ। ਸੰਗੇਣ=ਸੰਗਤ। ਚੰਦਨ=ਇਕ ਸੁਗੰਧੀ ਵਾਲਾ ਬ੍ਰਿਛ ਜਿਸ ਦੀ ਤਾਸੀਰ ਸੰਦਲ ਵਾਂਗ ਬਹੁਤ ਠੰਡੀ ਹੁੰਦੀ ਹੈ। ਚੰਦੁ=ਚੰਦਰਮਾ। ਘਾਂਮ=ਗਰਮੀ, ਰਾਗ ਦ੍ਵੈਖਦੀ ਤਪਸ਼।

**ਸਲੋਕ ॥ ਅਰਥ:** ਦਿਆਲ ਪ੍ਰਭੂ ਦੇ ਸੰਤ, ਪ੍ਰਿਥਵੀ ਦੇ ਮਾਲਕ ਦਾ ਜਸ (ਕੀਰਤਨ) ਕਰਕੇ ਉਸ ਦੇ ਆਸਰੇ ਆਪਣਾ ਅਤੇ ਹੋਰਨਾਂ ਦਾ ਉਧਾਰ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਦੀ ਸੰਗਤ ਨਿਰਮਲ ਕਰਨ ਵਾਲੀ ਹੈ ਕਿਉਂਕਿ ਸੰਤ ਪਰਮੇਸ਼ਰ ਦੇ ਆਸਰੇ ਰਹਿੰਦੇ ਹਨ।੧।

(ਹੇ ਭਾਈ !) ਭਾਵੇਂ ਚੰਦਨ ਦੀ ਸੀਤਲਤਾਈ, ਚੰਦਰਮਾਂ ਦੀ ਠੰਡੀ ਚਾਨਣੀ ਅਤੇ ਸਿਆਲ ਦੀ ਠੰਡੀ ਰੁਤ ਹੋਵੇ ਪਰ ਇਨ੍ਹਾਂ ਨਾਲ (ਮਨ ਦੀ ਤਪਸ਼) ਗਰਮੀ ਦੂਰ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ ਉਸ ਮਨੁੱਖ ਦਾ ਮਨ) ਠੰਡਾ ਹੁੰਦਾ ਹੈ, (ਭਾਵ ਆਤਮਿਕ ਸ਼ਾਂਤੀ ਪ੍ਰਾਪਤ ਕਰਦਾ ਹੈ ਜਿਹੜਾ ਵਾਹਿਗੁਰੂ ਜੀ ਦਾ) ਨਾਮ ਜਪਦਾ ਹੈ।੨।

**ਪਉੜੀ ॥ ਚਰਨ ਕਮਲ ਕੀ ਓਟ, ਉਧਰੇ ਸਗਲ ਜਨ ॥ ਸੁਣਿ ਪਰਤਾਪੁ ਗੋਵਿੰਦ, ਨਿਰਭਉ ਭਏ ਮਨ ॥ ਤੋਟਿ ਨ ਆਵੈ ਮੂਲਿ, ਸੰਚਿਆ ਨਾਮੁ ਧਨ ॥ ਸੰਤ ਜਨਾ ਸਿਉ ਸੰਗੁ, ਪਾਈਐ ਵਡੈ ਪੁਨ ॥ ਆਠ ਪਹਰ ਹਰਿ ਧਿਆਇ, ਹਰਿ ਜਸੁ ਨਿਤ ਸੁਨ ॥ ੧੭ ॥**

**ਪਦ ਅਰਥ:** ਓਟ=ਆਸਰਾ। ਉਧਰ=ਤਰ ਗਏ। ਸਗਲ=ਸਾਰੇ। ਪਰਤਾਪੁ=ਵਡਿਆਈ ਤੇਜ। ਨਿਰਭਉ=ਭੈ-ਰਹਿਤ। ਸੰਚਿਆ=ਇਕਠਾ ਕੀਤਾ। ਪੁਨ=ਸ਼ੁਭ ਕਰਮ।

**ਪਉੜੀ ॥ ਅਰਥ:** (ਹੇ ਭਾਈ !) ਸਾਰੇ ਸੰਤ ਜਨ ਵਾਹਿਗੁਰੂ ਜੀ ਦੇ ਪਵਿਤਰ ਚਰਨਾ ਦੇ ਆਸਰੇ ਤਰ ਗਏ ਹਨ। ਉਨ੍ਹਾਂ ਦੇ ਮਨ ਗੋਬਿੰਦ-ਪ੍ਰਭੂ ਦੇ ਨਾਮ ਦੀ ਵਡਿਆਈ ਸੁਣ ਕੇ ਭੈ ਰਹਿਤ ਹੋ ਗਏ ਹਨ। ਉਨ੍ਹਾਂ ਨੂੰ ਉਕਾ ਹੀ ਘਾਟਾ ਨਹੀਂ ਪੈਂਦਾ (ਕਿਉਂਕਿ ਉਨ੍ਹਾਂ ਨੇ) ਨਾਮ ਧਨ ਇਕਠਾ ਕਰ ਲਿਆ ਹੈ। ਵੱਡੇ ਸ਼ੁਭ ਕਰਮਾਂ ਕਰਕੇ (ਭਾਵ ਵਡੇ ਭਾਗਾਂ ਨਾਲ ਅਜਿਹੇ) ਸੰਤ ਜਨਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ। (ਹੇ ਭਾਈ ! ਉਸ ਸੰਗਤ ਵਿਚ) ਅਠੇ ਪਹਿਰ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ, (ਵਾਹਿਗੁਰੂ ਜੀ ਦੀ ਸਿਫਤ-ਸਲਾਹ (ਆਦਿ) ਹਰ ਰੋਜ਼ ਸੁਣਨੀ ਚਾਹੀਦੀ ਹੈ(ਭਾਵ ਕੀਰਤਨ ਦਾ ਨਿਤਨੇਮੀ ਬਣਨਾ ਚਾਹੀਦਾ ਹੈ) ।੧੭।

## ਸਾਰੰਸ਼ ਅਤੇ ਸਿਧਾਂਤ

ਜਗਤ ਤੋਂ ਉਧਰਣ ਦਾ ਸਾਜ ਹਰ ਕੋਈ ਨਹੀਂ ਜਾਣਦਾ, ਜੇ ਜਾਣਦਾ ਹੋਵੇ ਤਾਂ ਉਸ ਨੂੰ 'ਜੰਪਦੜੋ

ਹਰਿ ਨਾਮੁ' ਦੀ ਮਸਤੀ ਆਵੇ। ਉਹ ਧੁਪ ਛਾਂ, ਗਰਮੀ, ਸਰਦੀ ਦੇ ਪ੍ਰਭਾਵ ਤੋਂ ਉਪਰ ਉਠ ਜਾਵੇ।

ਇਹ ਅਟਲ ਸਚਾਈ ਹੈ ਕਿ ਪਰਕਿਰਤੀ ਦੀ ਹਰ ਪ੍ਰਕਾਰ ਦੀ ਸੀਤਲਤਾ ਮਨ ਦੀ ਤਪਤ ਮਿਟਾਉਣ ਲਈ ਅਸਮਰਥ ਹੈ। ਮਨ ਨੂੰ ਸ਼ਾਂਤ ਕਰਨ ਦੀ ਸ਼ਕਤੀ ਕੇਵਲ ਤੇ ਕੇਵਲ ਪਰਮੇਸ਼ਰ ਦੇ ਨਾਮ ਵਿਚ ਹੈ। ਉਸ ਨਾਮ ਨੂੰ ਸੁਣ ਕੇ ਮਨੁਖ ਨਿਰਭਉ ਤੋਂ ਨਿਰਵੈਰ ਹੋ ਜਾਂਦਾ ਹੈ । ਸੰਤ ਜਨਾ ਦੀ ਸੰਗਤ ਵਿਚ ਸੁਣ ਕੇ ਜੋ ਅਮਿਓ ਰਸ ਪ੍ਰਾਪਤ ਹੁੰਦਾ ਹੈ ਓਹ ਅਕਹਿ ਹੈ। ਗੁਰਵਾਕ ਹਨ:--

**ਬਾਣੀ ਉਚਾਰਹਿ ਸਾਧ ਜਨ ਅਮਿਉ ਚਲਹਿ ਝਰਣੇ ॥** [ਪੰਨਾ ੩੨੦

ਪਰ ਗੁਰਮੁਖਾਂ ਦੀ ਸੰਗਤ ਤਾਂ ਹੀ ਮਿਲਦੀ ਹੈ ਜੇ ਵੱਡੇ ਪੁੰਨ ਕੀਤੇ ਹੋਣ।

**ਸਲੋਕ॥ ਦਇਆ ਕਰਣੰ ਦੁਖ ਹਰਣੰ, ਉਚਰਣੰ ਨਾਮ ਕੀਰਤਨਹ॥ ਦਇਆਲ ਪੁਰਖ ਭਗਵਾਨਹ, ਨਾਨਕ, ਲਿਪਤ ਨ ਮਾਇਆ॥੧॥ ਭਾਹਿ ਬਲੰਦੜੀ ਬੁਝਿ ਗਈ, ਰਖੰਦੜੋ ਪ੍ਰਭੁ ਆਪਿ॥ ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥੨॥**

**ਪਦ ਅਰਥ:** ਕਰਣੰ=ਕਰਦਾ ਹੈ। ਹਰਣੰ=ਨਾਸ਼ ਕਰਨਾ, ਦੂਰ ਕਰਦਾ। ਲਿਪਤ=ਲਿਪਾਇਮਾਨ ਹੋਣਾ, ਫਸਣਾ। ਭਾਹਿ=ਅੱਗ। ਬਲੰਦੜੀ=ਬਲਦੀ ਹੋਈ। ਬੁਝਿ ਗਈ=ਹਿਸ ਗਈ। ਰਖੰਦੜੋ=ਰਖਣ ਵਾਲਾ। ਜਿਨਿ=ਜਿਸ ਪ੍ਰਭੂ ਨੇ। ਉਪਾਈ=ਪੈਦਾ ਕੀਤੀ। ਮੇਦਨੀ=ਸ੍ਰਿਸ਼ਟੀ। ਜਾਪਿ=ਜਪੋ।

**ਸਲੋਕ ॥ ਅਰਥ:** (ਹੇ ਭਾਈ ! ਜਿਹੜਾ ਮਨੁੱਖ ਪ੍ਰਭੂ ਦਾ) ਨਾਮ ਜਪਦਾ ਤੇ ਜਸ ਗਾਇਨ ਕਰਦਾ ਹੈ (ਉਸ ਉਤੇ ਪ੍ਰਭੂ) ਤਰਸ ਕਰਦਾ ਹੈ, (ਉਸ ਦੇ ਸਾਰੇ) ਦੁਖਾਂ ਦਾ ਨਾਸ਼ ਕਰ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਾਲਕ ਦਇਆ ਦਾ ਸੋਮਾਂ ਹੈ (ਜਿਸ ਉਤੇ ਉਹ ਆਪਣੀ) ਮਿਹਰ ਕਰਦਾ ਹੈ ਉਹ ਮਾਇਆ ਵਿਚ ਨਹੀਂ ਫਸਦਾ ।੧।

(ਹੇ ਭਾਈ !) ਵਾਹਿਗੁਰੂ ਜੀ ਸਿਫਤ ਸਲਾਹ ਨਾਲ ਤ੍ਰਿਸ਼ਨਾ ਰੂਪੀ ਬਲਦੀ ਅਗ ਬੁਝ ਜਾਂਦੀ ਹੈ ਅਤੇ ਪ੍ਰਭੂ ਆਪ ਹੀ ਰਖਵਾਲਾ ਬਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਪ੍ਰਭੂ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਉਸ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ।

**ਪਉੜੀ ॥ ਜਾ ਪ੍ਰਭ ਭਏ ਦਇਆਲ, ਨ ਬਿਆਪੈ ਮਾਇਆ ॥ ਕੋਟਿ ਅਘਾ ਗਏ ਨਾਸ, ਹਰਿ ਇਕੁ ਧਿਆਇਆ ॥ ਨਿਰਮਲ ਭਏ ਸਰੀਰ, ਜਨ ਧੂਰੀ ਨਾਇਆ ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥ ਤਰੇ ਕੁਟੰਬ ਸੰਗਿ ਲੋਗ, ਕੁਲ ਸਬਾਇਆ ॥ ੧੮ ॥**

**ਪਦ ਅਰਥ:** ਬਿਆਪੈ=ਲਗਦੀ ਹੈ । ਅਘਾ=ਪਾਪ । ਨਾਇਆ=ਨ੍ਹਾਤਾ, ਇਸ਼ਨਾਨ ਕੀਤਾ । ਸਬਾਇਆ=ਸਾਰਾ ।

**ਪਉੜੀ ॥ ਅਰਥ:** ਜਦ ਪ੍ਰਭੂ ਦਿਆਲ ਹੋ ਜਾਣ ਤਾਂ ਮਾਇਆ ਜੀਵ ਉਤੇ ਆਪਣਾ ਅਸਰ ਨਹੀਂ ਪਾ ਸਕਦੀ। ਜਿਸ ਨੇ ਇਕ ਹਰੀ ਨੂੰ ਸਿਮਰਿਆ, ਉਸ ਦੇ ਕਰੋੜਾਂ ਪਾਪ ਨਾਸ਼ ਹੋ ਗਏ । (ਪ੍ਰਭੂ ਦੇ ਸੰਤ) ਜਨਾਂ ਦੀ ਧੂੜੀ ਵਿਚ ਨਹਾਤਾ, (ਇਸ਼ਨਾਨ ਕੀਤਾ) । ਉਸ ਦੇ ਮਨ ਤੇ ਸਰੀਰ ਦੋਹਾਂ ਨੂੰ ਸੰਤੋਖ ਹੋ ਗਿਆ ਹੈ (ਉਸ ਨੇ) ਉਸ ਨੇ ਪੂਰਨ ਪ੍ਰਭੂ ਨੂੰ ਪਾ ਲਿਆ ਹੈ । (ਅਜਿਹੇ ਮਨੁੱਖ ਦੀ) ਸੰਗਤ ਕਰਕੇ ਸਾਰਾ

ਪਰਵਾਰ, ਕੁਲ ਤੇ (ਸੰਸਾਰ, ਸਾਗਰ ਤੋਂ) ਤਰ ਗਿਆ ।੧੮।

## ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਤੇ ਕੀਰਤਨ ਕਰਨ ਨਾਲ ਪ੍ਰਭੂ ਦੀ ਦਇਆ ਦਾ ਪਾਤਰ ਬਣੀਦਾ ਹੈ। ਜਿਸ ਉਤੇ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ ਉਸ ਨੂੰ ਮਾਇਆ ਦੀ ਅਗ ਨਹੀਂ ਪੋਹ ਸਕਦੀ:—

**ਜਿਸ ਨੋ ਤੇਰੀ ਮਿਹਰ, ਨ ਪੋਹੈ ਅਗਨਈ ॥ [ਪੰਨਾ ੯੬੧**

ਅਜਿਹਾ ਮਨੁੱਖ ਮਾਇਆ ਦੇ ਫੰਧੇ ਵਿਚ ਨਹੀਂ ਫਸਦਾਂ ਕਿਉਂਕਿ ਉਸ ਦੀ ਸਾਰੀ ਪਦਾਰਥਕ ਤ੍ਰਿਸ਼ਨਾ ਬੁਝ ਜਾਂਦੀ ਹੈ। ਫਿਰ ਅਜੇਹਾ ਸੰਤੋਖੀ ਤੇ ਬਿਬੇਕੀ ਪੁਰਸ਼ ਕੇਵਲ ਆਪਣਾ ਹੀ ਉਧਾਰ ਨਹੀਂ ਕਰਦਾ, ਹੋਰਨਾਂ ਦੀ ਜੀਵਨ ਸਫਲ ਕਰਨ ਲਈ ਪਰਵਾਰ ਤੇ ਸੰਸਾਰ ਨੂੰ ਨਾਮ ਨਾਲ ਜੋੜ ਲੜ ਲਾ ਕੇ ਭਉਜਲ ਤੋਂ ਪਾਰ ਹੋਣ ਦੀ ਸਿਖਿਆ ਦ੍ਰਿੜ ਕਰਾਉਂਦਾ ਹੈ:-

**ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥ [ਪੰਨਾ ੨੬੯**

**ਸਲੋਕ ॥ ਗੁਰ ਗੋਬਿੰਦ, ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ॥ ਗੁਰ ਦਇਆਲ, ਸਮਰਥ ਗੁਰ, ਗੁਰ, ਨਾਨਕ, ਪਤਿਤ ਉਧਾਰਣਹ ॥ ੧ ॥ ਭਉਜਲ ਬਿਖਮੁ ਅਸਗਾਹੁ, ਗੁਰਿ ਬੋਹਿਥੈ ਤਾਰਿਅਮੁ ॥ ਨਾਨਕ, ਪੂਰ ਕਰੰਮ, ਸਤਿਗੁਰ ਚਰਣੀ ਲਗਿਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗਿਆਂ, ਨੀਚਹੁਂ।

**ਪਦ ਅਰਥ:** ਪੂਰਨ=ਵਿਆਪਕ। ਨਾਰਾਇਣਹ=ਨਾਰ: ਪਾਣੀ, ਆਇਣ: ਘਰ ਭਾਵ ਜਿਸ ਪਾਣੀ ਵਿਚ ਘਰ ਹੋਵੇ, ਸਮੁੰਦਰ ਰੂਪ ਵਾਹਿਗੁਰੂ। ਸਮਰਥ=ਸ਼ਕਤੀਵਾਨ। ਭਉਜਲੁ=ਸੰਸਾਰ। ਬਿਖਮੁ=ਬੇਹਦ ਔਖਾ। ਅਸਗਾਹੁ= ਜਿਸ ਦੀ ਹਾਥ ਨਾ ਆ ਸਕੇ। ਗੁਰਿ ਬੋਹਿਥੈ=ਗੁਰੂ ਜਹਾਜ਼ ਨੇ । ਤਾਰਿਅਮੁ=ਮੈਨੂੰ ਤਾਰ ਦਿਤਾ। ਪੂਰ=ਪੂਰੇ। ਕਰੰਮ=ਭਾਗ।

**ਸਲੋਕ ॥ ਅਰਥ:** ਗੁਰੂ ਪ੍ਰਿਥਵੀ ਦਾ ਮਾਲਕ ਹੈ, ਗੁਰੂ ਪ੍ਰਿਥਵੀ ਦਾ ਪਾਲਕ ਹੈ ਅਤੇ ਗੁਰੂ ਹੀ ਵਿਆਪਕ ਪ੍ਰਭੂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦਇਆ ਦਾ ਘਰ ਹੈ, ਗੁਰੂ ਸਰਬ ਸ਼ਕਤੀਮਾਨ ਹੈ ਅਤੇ ਗੁਰੂ ਹੀ ਪਾਪੀਆਂ ਨੂੰ ਤਾਰਨ ਵਾਲਾ ਹੈ।੧।

ਸੰਸਾਰ ਸਮੁੰਦਰ ਡਰਾਉਣਾ ਹੈ ਅਤੇ ਅਥਾਹ ਹੈ । (ਜਿਸ ਨੂੰ ਤਰਨਾ ਬਹੁਤ ਹੀ) ਔਖਾ ਹੈ। (ਪਰ) ਗੁਰੂ ਜਹਾਜ਼ ਨੇ ਪਾਰ ਕਰ ਦਿਤਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਉਸ ਦੇ ਪੂਰੇ ਭਾਗ ਹਨ ਜਿਹੜੇ (ਜੀਵ) ਸਤਿਗੁਰੂ ਜੀ ਦੀ ਚਰਨੀ ਲਗੇ ਹਨ ।੨।

**ਪਉੜੀ ॥ ਧੰਨੁ ਧੰਨੁ ਗੁਰਦੇਵ, ਜਿਸੁ ਸੰਗਿ ਹਰਿ ਜਪੇ ॥ ਗੁਰ ਕ੍ਰਿਪਾਲ ਜਬ ਭਏ, ਤ ਅਵਗੁਣ ਸਭਿ ਛਪੇ ॥ ਪਾਰਬ੍ਰਹਮ ਗੁਰਦੇਵ, ਨੀਚਹੁ ਉਚ ਥਪੇ ॥ ਕਾਟਿ ਸਿਲਕ ਦੁਖ**

**ਮਾਇਆ, ਕਰਿ ਲੀਨੇ ਅਪ ਦਸੇ ॥ ਗੁਣ ਗਾਏ ਬੇਅੰਤ, ਰਸਨਾ, ਹਰਿ ਜਸੇ ॥ ੧੯ ॥**

**ਪਦ ਅਰਥ:** ਧੰਨੁ=ਧੰਨਤਾ ਯੋਗ। ਗੁਰਦੇਵ=ਜੋਤਿ-ਰੂਪ ਗੁਰੂ। ਥਪੇ=ਬਣਾ ਦਿਤਾ। ਸਿਲਕ=ਰਸੀ, ਫਾਹੀ। ਅਪ=ਆਪਣੇ। ਦਸੇ=ਦਾਸ।

**ਪਉੜੀ ॥ ਅਰਥ:** ਜੋਤਿ-ਰੂਪ ਹਰਿ ਸਤਿਗੁਰੂ ਧੰਨਤਾ ਯੋਗ ਹਨ ਜਿਨ੍ਹਾਂ ਦੀ ਸੰਗਤ ਕਰਕੇ ਅਸਾਂ ਹਰੀ ਦਾ ਸਿਮਰਨ ਕੀਤਾ। ਜਦੋਂ ਗੁਰਦੇਵ ਜੀ ਕਿਰਪਾਲੂ ਹੋਏ ਤਾਂ ਸਾਡੇ ਸਾਰੇ ਔਗਣ ਦੂਰ ਹੋ ਗਏ। ਪਾਰਬ੍ਰਹਮ ਰੂਪ ਗੁਰਦੇਵ ਅਜਿਹੇ ਹਨ (ਜਿਨ੍ਹਾਂ) ਨੀਵੇਂ ਤੋਂ ਉਚਾ ਬਣਾ ਦਿਤਾ (ਫਿਰ) ਮਾਇਆ ਦੇ ਦੁਖਾਂ ਦੀ ਫਾਹੀ ਕਟ ਕੇ ਸਾਨੂੰ ਆਪਣਾ ਦਾਸ ਬਣਾ ਲਿਆ। ਅਸਾਂ ਰਸਨਾ ਦੁਆਰਾ ਹਰੀ ਦੇ ਬੇਅੰਤ ਗੁਣ ਗਾਇਨ ਕੀਤੇ ਅਤੇ ਉਸ ਦਾ ਜਸ (ਸਿਫਤਾਂ ਭਰਿਆ ਕੀਰਤਨ) ਕੀਤਾ ।੧੯।

## ਸਾਰੰਸ਼ ਅਤੇ ਸਿਧਾਂਤ

ਇਹਨਾਂ ਸਲੋਕਾਂ ਤੇ ਪਉੜੀ ਵਿਚ ਗੁਰ-ਪਰਮੇਸ਼ਰ ਜੀ ਦੀ ਬੇਅੰਤ ਮਹਿਮਾ ਦਾ ਵਰਣਨ ਹੈ। ਗੁਰੂ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ, ਦਇਆ ਦਾ ਘਰ, ਸ਼ਕਤੀ ਦਾ ਸੋਮਾਂ, ਸਰਬ ਵਿਆਪੀ ਪਤਿਤਾਂ ਨੂੰ ਉਧਾਰਨ ਵਾਲਾ ਹੈ। ਓਹ ਵਡੇ ਭਾਗਾਂ ਵਾਲੇ ਜੀਵ ਹਨ ਜੋ ਅਜਿਹੇ ਗੁਰੂ ਦੀ ਚਰਨੀ ਲਗਦੇ ਹਨ। ਸਤਿਗੁਰੂ ਜੀ ਸਦਾ ਹੀ ਸਰਬ ਕਲਾ ਸਮਰਥ ਹਨ:-

**ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥** [ਪੰਨਾ ੫੨੨

ਉਹ ਪ੍ਰਾਣੀ ਧਨ ਹਨ ਜੋ ਗੁਰੂ ਦੀ ਸੰਗਤ ਕਰਕੇ ਰਸਨਾ ਦੁਆਰਾ ਪ੍ਰਭੂ ਦੇ ਨਾਮ ਸਿਮਰਨ ਵਿਚ ਮਗਨ ਹੁੰਦੇ ਹਨ। ਨਾਮ ਸਿਮਰਨ ਤੇ ਸੇਵਾ ਦੀ ਬਰਕਤ ਨਾਲ ਉਨ੍ਹਾਂ ਦੇ ਸਰੀਰਕ ਤੇ ਮਾਇਆ ਦੇ ਸਾਰੇ ਦੁਖ ਕਟੇ ਜਾਂਦੇ ਹਨ। ਇਸ ਤਰ੍ਹਾਂ ਓਹ ਪ੍ਰਸਿਧ ਸੇਵਕ ਬਣ ਜਾਂਦੇ ਹਨ।

**ਸਲੋਕ ॥ ਦ੍ਰਿਸਟੰਤ ਏਕੋ, ਸੁਨੀਅੰਤ ਏਕੋ, ਵਰਤੰਤ ਏਕੋ ਨਰਹਰਹ ॥ ਨਾਮ ਦਾਨੁ ਜਾਚੰਤਿ ਨਾਨਕ, ਦਇਆਲ ਪੁਰਖ ਕ੍ਰਿਪਾ ਕਰਹ ॥ ੧ ॥ ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥ ਨਾਮ ਵਖਰੁ ਧਨੁ ਸੰਚਿਆ, ਨਾਨਕ ਸਚੀ ਰਾਸਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵੀਂ, ਸੰਮ੍ਹਲਾਂ, ਕਰਹਂ।

**ਪਦ ਅਰਥ:** ਦ੍ਰਿਸਟੰਤ=ਦਿਸਦਾ ਹੈ। ਸੁਨੀਅੰਤ=ਸੁਣੀਦਾ ਹੈ। ਵਰਤੰਤ=ਵਰਤਦਾ ਹੈ। ਨਰਹਰਹ=ਸਭ ਨਰਾਂ ਦਾ ਮਾਲਕ, ਪਰਮੇਸ੍ਵਰ। ਜਾਚੰਤਿ=ਮੰਗਦਾ ਹੈ। ਕ੍ਰਿਪਾ ਕਰਹ=ਕਿਰਪਾ ਕਰਨ ਵਾਲਾ ਹੈ। ਹਿਕੁ=ਇਕੋ ਹੀ। ਸੰਮਲਾ=ਯਾਦ ਕਰਾਂ। ਵਖਰੁ=ਸੌਦਾ। ਰਾਸਿ=ਮੂੜੀ।

**ਸਲੋਕ ॥ ਅਰਥ:** ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਦਇਆ ਕਰਨ ਵਾਲੇ ਸਰਬ ਵਿਆਪਕ ਪੁਰਖ ਜੀ ! (ਜਿਨ੍ਹਾਂ ਉਤੇ ਤੁਸੀਂ) ਕਿਰਪਾ ਕਰ ਦੇਵੋ (ਉਨ੍ਹਾਂ ਨੂੰ ਹਰ ਥਾਂ ਤੇ) ਇਕ (ਓਅੰਕਾਰ) ਦਿਸਦਾ ਹੈ, ਇਕ (ਓਅੰਕਾਰ) ਸੁਣੀਦਾ ਹੈ, ਇਕੋ ਨਰਹਰੀ ਵਰਤ ਰਿਹਾ (ਅਨੁਭਵ ਹੁੰਦਾ ਹੈ ਅਤੇ ਉਹ ਆਪ ਹਰੀ ਪਾਸੋਂ) ਨਾਮ ਦਾਨ ਮੰਗਦੇ ਹਨ ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰੀ ਦਿਲੀ ਉਮੰਗ ਹੈ ਕਿ ਮੈਂ ਇਕੋ ਵਿਆਪਕ ਪ੍ਰਭੂ ਨੂੰ ਸੇਵਾਂ, ਇਕ ਨੂੰ ਸਿਮਰਾਂ, (ਇਸ ਤਰ੍ਹਾਂ ਮੈਂ) ਇਕੋ ਪ੍ਰਭੂ ਪਾਸ ਹੀ ਅਰਦਾਸਿ (ਕਰਾਂ)। ਇਕ ਨਾਮ ਦਾ ਸੌਦਾ (ਤੇ (ਨਾਮ) ਧਨ ਇਕੱਠਾ ਕੀਤਾ ਹੈ, (ਇਹੋ ਹੀ ਮੇਰੀ) ਸਦਾ ਥਿਰ ਰਹਿਣ ਵਾਲੀ ਮੂੜੀ ਹੈ।੨।

**ਪਉੜੀ ॥ ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥ ਸਭੁ ਕਿਛੁ ਆਪੇ ਆਪਿ, ਦੂਜਾ ਕਹਾ ਕੇਹੁ ॥ ਆਪਿ ਕਰਹੁ ਪ੍ਰਭ ਦਾਨੁ, ਆਪੇ ਆਪਿ ਲੇਹੁ ॥ ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥ ਨਾਨਕੁ ਮੰਗੈ ਦਾਨੁ, ਕਰਿ ਕਿਰਪਾ ਨਾਮੁ ਦੇਹੁ ॥੨੦॥੧॥**

**ਪਦ ਅਰਥ:** ਕੇਹ=ਕਿਸ ਨੂੰ। ਲੇਹੁ=ਲੈਣ ਵਾਲਾ। ਨਿਹਚਲੁ=ਪੱਕਾ, ਅਸਥਿਰ। ਥੇਹੁ=ਟਿਕਾਣਾ।

**ਪਉੜੀ ॥ ਅਰਥ:** ਇਕੋ ਇਹ ਪ੍ਰਭੂ ਹੀ ਦਇਆ ਦਾ ਘਰ ਬੇਅੰਤ ਅਤੇ ਸਰਬ ਵਿਆਪਕ ਹੈ। ਇਹ ਸਭ ਕੁਝ ਆਪ ਹੀ ਆਪ ਹੈ, (ਇਸ ਵਰਗਾ) ਦੂਜਾ ਹੋਰ ਕਿਹੜਾ ਆਖਾਂ, ਦਸਾਂ?। ਹੇ ਪ੍ਰਭੂ! ਤੁਸੀਂ ਆਪ ਹੀ ਦਾਨ ਕਰਨ ਵਾਲੇ ਹੋ ਅਤੇ ਆਪ ਹੀ ਲੈਣ ਵਾਲੇ ਹੋ। ਇਸ ਸੰਸਾਰ ਤੇ ਆਉਣਾ-ਜਾਣਾ, ਜੰਮਣਾ-ਮਰਣਾ, ਸਭ ਆਪ ਜੀ ਦਾ ਹੁਕਮ ਹੈ (ਪਰ) ਤੁਹਾਡਾ ਆਪਣਾ ਟਿਕਾਣਾ ਅਟੱਲ ਹੈ। (ਹੇ ਪ੍ਰਭੂ! ਮੈਂ) ਨਾਨਕ ਤੇਰੇ ਪਾਸੋਂ ਦਾਨ ਮੰਗਦਾ ਹਾਂ, ਮੈਨੂੰ ਕਿਰਪਾ ਕਰਕੇ ਆਪਣਾ ਨਾਮ ਬਖਸ਼ੋ ਜੀ।੨੦।੧।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਸਤਿਗੁਰੂ ਦਾ ਸਿਦਕੀ ਸਿੱਖ ਹੈ, ਉਸ ਦੀ ਓਟ ਤੇ ਆਸਰਾ ਇਕੋ ਪਰਮੇਸ਼ਰ ਹੁੰਦਾ ਹੈ। ਉਸ ਨੂੰ ਹਰ ਵੇਲੇ ਇਕ ਪਰਮੇਸ਼ਰ ਦਾ ਨਾਮ ਹੀ ਅੰਤਰ-ਆਤਮੇ ਸੁਣਾਈ ਦਿੰਦਾ ਹੈ। ਓਹ ਇਕੋ ਦੇ ਦਰਸ਼ਨ ਕਰਦਾ ਹੈ, ਇਕ ਦੇ ਰੰਗ ਵਿਚ ਰੱਤਾ ਹੋਇਆ ਇਕ ਹਰੀ ਪਾਸ ਹੀ 'ਹਿਕੁ ਸੇਵੀ ਹਿਕੁ ਸੰਮਲਾ' ਦੀ ਅਰਦਾਸ ਕਰਦਾ ਰਹਿੰਦਾ ਹੈ।

ਜਿਸ ਦੀ ਸੁਰਤਿ ਵਿਚ ਇਕ ਦਾ ਸਿਮਰਨ, ਇਕ ਦੀ ਸੇਵਾ ਪਰਵੇਸ਼ ਕਰ ਜਾਂਦੀ ਹੈ ਉਸ ਦੇ ਮਨ ਅੰਦਰੋਂ ਦੂਜਾਪਨ ਮੁੱਕ ਜਾਂਦਾ ਹੈ। ਉਸ ਦੇ ਦ੍ਰਿਸ਼ਟੀਕੋਨ ਵਿਚ ਪਰਿਵਰਤਨ ਆ ਜਾਂਦਾ ਹੈ। ਉਸ ਦੇ ਦਿਲ ਵਿਚ ਕੋਈ ਦੁਨਿਆਵੀ ਮੰਗ ਨਹੀਂ ਰਹਿੰਦੀ। ਉਹ ਹੁਕਮੀ ਬੰਦਾ ਬਣ ਕੇ ਕਿਰਪਾਲੂ ਪਿਤਾ ਪਾਸੋਂ ਇਕੋ ਨਾਮ-ਦਾਨ ਮੰਗਦਾ ਹੈ:–

**ਨਾਨਕੁ ਮੰਗੈ ਦਾਨੁ, ਕਰਿ ਕਿਰਪਾ ਨਾਮੁ ਦੇਹੁ ॥**

## ਜੈਤਸਰੀ ਬਾਣੀ ਭਗਤਾ ਕੀ ॥

**੧ਓ ਸਤਿਗੁਰ ਪ੍ਰਸਾਦਿ ॥ ਨਾਥ, ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ॥ ਤੁਮ ਕਹੀਅਤ ਹੌ, ਜਗਤ ਗੁਰ ਸੁਆਮੀ ॥ ਹਮ ਕਹੀਅਤ, ਕਲਿਜੁਗ ਕੇ ਕਾਮੀ ॥੧॥ ਇਨ ਪੰਚਨ, ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ, ਹਰਿ ਜੀ ਤੇ ਅੰਤਰੁ ਪਾਰਿਓ ॥੨॥ ਜਤ ਦੇਖਉ, ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯ੍ਯਾਇ, ਨਿਗਮ ਭਏ ਸਾਖੀ ॥੩॥ ਗੋਤਮ ਨਾਰਿ, ਉਮਾਪਤਿ ਸ੍ਵਾਮੀ ॥ ਸੀਸੁ ਧਰਨਿ**

**ਸਹਸ ਭਗ ਗਾਂਮੀ ॥੪॥ ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥ ਕਹਿ ਰਵਿਦਾਸ, ਕਹਾ ਕੈਸੇ ਕੀਜੈ॥ ਬਿਨੁ ਰਘੁਨਾਥ, ਸਰਨਿ ਕਾ ਕੀ ਲੀਜੈ ॥੬॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਨਉਂ, ਬਿਕਾਨਉਂ, ਦੇਖਉਂ, ਕਹਾਂ।

**ਪਦ ਅਰਥ** :ਨਾਥ-ਹੇ ਮਾਲਕ ਪ੍ਰਭੂ!। ਹਾਥਿ-ਹੱਥ ਵਿੱਚ। ਬਿਕਾਨਉ-ਵਿੱਕ ਗਿਆ ਹੈ। ਕਹੀਅਤ ਹੋ-ਕਹੇ ਜਾਂਦੇ ਹੋ। ਕਾਮੀ-ਕਾਮ (ਵਿਸ਼ੇ ਵਾਸ਼ਨਾ) ਵਾਲੇ। ਇਨ ਪੰਚਨ-ਇਹਨਾਂ ਪੰਜਾਂ, ਕਾਮ, ਕ੍ਰੋਧ, ਲੋਭ ਆਦਿ) ਨੇ। ਪਲੁ ਪਲੁ-ਭਾਵ ਹਰਦਮ। ਅੰਤਰੁ-ਵਿਥ। ਪਾਰਿਓ-ਪਵਾ ਰਹੇ ਹਨ। ਜਤ ਦੇਖਉ-ਜਿਧਰ ਵੇਖਦਾ ਹਾਂ। ਤਤ-ਉਧਰ ਹੀ। ਰਾਸੀ-ਪੂੰਜੀ। ਅਜੌ-ਅਜੇ ਵੀ। ਨ ਪਤ੍ਹਾਇ-ਨਹੀਂ ਪਤੀਜਦਾ। ਨਿਗਮ-ਵੇਦ। ਸਾਖੀ-ਗਵਾਹ। ਗੋਤਮ-ਰਿਖੀ ਦਾ ਨਾਮ। ਨਾਰਿ-ਇਸਤਰੀ (ਅਹਿਲਿਆ)। ਸਹਸ ਭਗਗਾਂਮੀ-ਹਜਾਰਾਂ ਭੋਗਾਂ ਵਾਲਾ, ਭਾਵ ਇੰਦਰ। ਇਨ ਦੂਤਨ-ਇਹਨਾਂ ਦੂਤਾਂ ਨੇ। ਖਲੁ-ਮੂਰਖ। ਬਧ ਕਰਿ ਮਾਰਿਓ-ਬੰਨ੍ਹ ਕੇ ਮਾਰਿਆ ਹੈ। ਨਿਲਾਜ-ਬੇਸ਼ਰਮ। ਕਹਾ-ਕਿਥੇ (ਜਾਈਏ)। ਕੈਸੇ ਕੀਜੈ-ਕਿਸ ਤਰ੍ਹਾਂ ਕਰੀਏ?। ਰਘੁ ਨਾਥ-ਪਰਮਾਤਮਾ।

**ਅਰਥ** : ਹੇ ਮਾਲਕ! (ਮੈਂ ਅਜਾਣ ਹਾਂ) ਕੁਝ ਵੀ ਨਹੀਂ ਜਾਣਦਾ (ਕਿਉਂਕਿ ਮੇਰਾ) ਮਨ ਮਾਇਆ ਦੇ ਹੱਥਾਂ ਵਿੱਚ ਵਿੱਕ ਚੁਕਾ ਹੈ।੧।ਰਹਾਉ।

(ਹੇ ਪ੍ਰਭੂ!) ਤੂੰ (ਸਾਰੇ) ਜਗਤ ਦਾ ਮਾਲਕ ਕਹਾਉਂਦਾ ਹੈਂ (ਪਰ) ਅਸੀਂ ਕਲਜੁਗ ਦੇ ਕਾਮੀ (ਵਿਸ਼ਈ ਮਨੁੱਖ) ਹਾਂ।੧।

(ਹੇ ਪ੍ਰਭੂ!) ਇਨ੍ਹਾਂ ਪੰਜਾਂ ((ਕਾਮਾਦਿਕਾਂ) ਨੇ ਮੇਰਾ ਮਨ ਜੁ (ਵਿਕਾਰਾਂ ਵਿੱਚ ਪਾ ਕੇ) ਖਰਾਬ ਕਰ ਦਿੱਤਾ ਹੈ। (ਇਹ) ਹਰਦਮ ਮੇਰੀ (ਤੈਂ) ਹਰੀ ਨਾਲੋਂ ਵਿਥ ਪਵਾ ਰਹੇ ਹਨ ।੨।

ਮੈਂ ਜਿਧਰ ਵੇਖਦਾ ਹਾਂ, ਉਧਰ ਦੁੱਖ ਦੀ ਹੀ ਪੂੰਜੀ (ਬਣੀ ਹੋਈ) ਹੈ। ਵੇਦ (ਅਤੇ ਹੋਰ ਧਾਰਮਿਕ ਪੁਸਤਕਾਂ ਇਹੋ) ਗਵਾਹੀ ਦੇ ਰਹੇ ਹਨ (ਕਿ ਵਿਸ਼ੇ ਭੋਗਾਂ ਦਾ ਮੂਲ ਦੁੱਖ ਹੈ ਪਰ ਮੇਰਾ ਮਨ ਅਜੇ ਵੀ ਨਹੀਂ ਪਤੀਜਦਾ ਪਿਆ (ਭਾਵ ਇਸ ਦਾ ਨਿਸਚਾ ਨਹੀਂ ਬਝਦਾ) ।੩।

ਗੋਤਮ (ਰਿਖੀ) ਦੀ ਇਸਤਰੀ (ਅਹਿਲਿਆ ਅਤੇ) ਉਮਾ (ਪਾਰਬਤੀ) ਦਾ ਪਤੀ ਸ਼ਿਵ ਜੀ ਹਜ਼ਾਰ ਭੱਗਾਂ ਦੇ ਚਿੰਨ੍ਹਾਂ ਵਾਲਾ ਇੰਦਰ ਇਹ ਸਾਰੇ ਇਹਨਾਂ ਪੰਜਾਂ ਦੇ ਹੱਥੋਂ ਖੁਆਰ ਹੋਏ ਸਨ ।੪।

ਇਹਨਾਂ (ਵਿਸ਼ੇ ਰੂਪ) ਦੁਸ਼ਟਾਂ ਨੇ ਮੇਰੇ ਮੂਰਖ ਮਨ ਨੂੰ ਬੰਨ੍ਹ ਕੇ ਮਾਰਿਆ ਹੈ (ਪਰ ਇਹ ਮਨ) ਵੱਡਾ ਬੇਸ਼ਰਮ ਹੈ, ਅਜੇ ਭੀ (ਉਹਨਾਂ ਦੀ ਸੰਗਤ ਕਰਨੋਂ) ਨਹੀਂ ਥੱਕਿਆ (ਨਹੀਂ ਹਟਿਆ) ।੫।

ਰਵਿਦਾਸ ਆਖਦਾ ਹੈ (ਕਿ ਹੇ ਨਾਥ !) ਕਿਥੇ ਜਾਈਏ ? ਕਿਸ ਤਰ੍ਹਾਂ ਕਰੀਏ? (ਆਪ) ਪਰਮਾਤਮਾ ਤੋਂ ਬਿਨਾ (ਅਸੀ() ਹੋਰ ਕਿਸ ਦੀ ਸ਼ਰਨ ਲਈਏ? (ਭਾਵ ਤੁਸੀਂ ਹੀ ਇਨ੍ਹਾਂ ਦੁਸ਼ਨਾਂ ਤੋਂ ਬਚਾਉਣ ਲਈ ਸਮਰਥ ਹੋ) ।੬।੧।

## ਸਾਰੰਸ਼ ਅਤੇ ਸਿਧਾਂਤ

ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਪੰਜ ਵੈਰੀਆਂ ਅਤੇ ਮਾਇਆ ਦਾ ਪ੍ਰਭਾਵ ਇਤਨਾ ਪ੍ਰਬਲ ਹੈ ਕਿ ਇਨ੍ਹਾਂ ਤੋਂ ਬਚਣਾ ਜੀਵ ਦੇ ਵਸ ਦੀ ਗਲ ਨਹੀਂ। ਹਾਂ, ਜੇ ਗੁਰ-ਪਰਮੇਸ਼ਰ ਦੀ ਸ਼ਰਨ ਅਤੇ ਉਸ ਦੀ ਕਿਰਪਾ ਹੋ ਜਾਵੇ ਤਾਂ ਇਹਨਾਂ ਤੇ ਸਹਿਜੇ ਹੀ ਕਾਬੂ ਪਾਇਆ ਜਾ ਸਕਦਾ ਹੈ। ਇਸ ਸੰਬੰਧ ਵਿੱਚ ਗੋਤਮ ਰਿਖੀ ਦੀ ਇਸਤਰੀ ਨਾਲ ਇੰਦਰ ਦਾ ਵਿਭਚਾਰ ਕਰਨਾ, ਇੰਦਰ ਦੇ ਸਰੀਰ ਉਤੇ ਯੋਨੀਆਂ ਦੇ ਹਜ਼ਾਰਾਂ ਸਿਰ ਬਣਨੇ, ਬ੍ਰਹਮਾ ਦਾ ਆਪਣੀ ਧੀ ਉਤੇ ਮੰਦੀ ਨਜ਼ਰ ਰਖਣ ਕਾਰਨ ਸ਼ਿਵ ਜੀ ਨੇ ਉਸ ਦਾ ਪੰਜਵਾਂ ਸਿਰ ਕਟਵਾ ਕੇ ਉਹ ਸਿਰ ਸ਼ਿਵ ਜੀ ਦੇ ਹੱਥ ਨਾਲ ਚਮੁਟਣ ਵਾਲੀਆਂ ਕਈ ਘਟਨਾਵਾਂ ਤੋਂ ਇਹ ਸਿਖਿਆ ਮਿਲਦੀ ਹੈ ਕਿ ਜੀਵ ਇਹਨਾਂ ਵੈਰੀਆਂ ਤੋਂ ਬਚਣ ਲਈ ਪ੍ਰਭੂ ਅਗੇ ਆਪਣੇ ਆਪ ਨੂੰ ਨਿਮਾਣਾ ਸਮਝ ਕੇ ਇਉਂ ਅਰਜ਼ੋਈ ਕਰੇ :-

**ਨਾਥ, ਕਛੂਅ ਨ ਜਾਨਉ ॥ ਮਨ ਮਾਇਆ ਕੈ ਹਾਥਿ ਬਿਕਾਨਉ ॥**

ਭਗਤ ਰਵਿਦਾਸ ਜੀ ਪਾਠਕਾਂ ਦੀ ਪ੍ਰਤੀਤੀ ਲਈ 'ਨਿਗਮ ਭਏ ਸਾਖੀ' ਵੇਦ ਭੀ ਇਸ ਦੀ ਪ੍ਰਸਿਧ ਵਾਰਤਾ ਦੀ ਗਵਾਹੀ ਦੇ ਰਹੇ ਹਨ ਕਿ ਕਿਵੇਂ ਗੋਤਮ ਰਿਖੀ ਦੀ ਇਸਤਰੀ ਅਹਿਲਿਆ ਕਾਮ ਵਾਸ਼ਨਾ ਨੇ ਵਿਗਾੜੀ। ਇਸ ਬਾਰੇ ਪ੍ਰਭਾਤੀ ਰਾਗੁ ਵਿੱਚ (ਪੰਨਾ ੧੩੪੩) ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਅੰਕਿਤ ਹਨ :-

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ ਤਾਂ ਮਨਿ ਪਛੋਤਾਇਆ ॥**

ਰਾਗੁ ਗੋਂਡ ਵਿੱਚ ਭਗਤ ਨਾਮ ਦੇਉ ਜੀਉ ਦੇ ਬਚਨ ਹਨ:-

**ਗਊਤਮ ਸਤੀ ਸਿਲਾ ਨਿਸਤਰੀ ॥** [ਪੰਨਾ ੮੭੪

ਸੋ, ਸਾਰੇ ਵੈਰੀ ਆਪੋ ਆਪਣੇ ਅਸਥਾਨ ਤੇ ਬਲੀ ਹਨ ਪਰ ਕਾਮ ਸਭ ਨਾਲੋਂ ਮਹਾਂਬਲੀ ਹੈ :-

**ਇਸੁ ਤਨ ਮਨ ਮਧੇ ਮਦਨ ਚੋਰ ॥**
**ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥**

ਇਨ੍ਹਾਂ ਪੰਜਾਂ ਤੋਂ ਛੁਟਕਾਰਾ ਪਾਉਣ ਲਈ ਕੇਵਲ ਅਰਦਾਸਿ ਰਾਹੀਂ ਪ੍ਰਭੂ ਦੀ ਕਿਰਪਾ ਮੰਗਣੀ ਚਾਹੀਦੀ ਹੈ:-

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ ॥**

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫਤਿਹ ॥**



# ਗਿ. ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ)

| *ਲੜੀ ਨੰ:* | *ਪੁਸਤਕ ਦਾ ਨਾਮ* |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਦੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਨਿਰਣੈ (ਸਟੀਕ) |
| 5. | ਗੁਰਬਾਣੀ ਨਿਤਨੇਮ ਨਿਰਣੈ ਸਟੀਕ |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ਼ ਲਹਿਰਾਂ ਤੇ ਸਫਲ ਜੀਵਨ |
| 11. | ਗੁਰਮਤਿ ਕੜ੍ਹਾਹ ਪ੍ਰਸ਼ਾਦ ਮਰਯਾਦਾ (ਇਤਿਹਾਸਕ ਖੋਜ) |
| 12. | ਅਨੰਦੁ ਪਰਮਾਰਥ (ਇੱਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ (ਸਟੀਕ) |
| 14. | ਵਾਰ ਸੱਤਾ ਬਲਵੰਡ (ਸਟੀਕ) |
| 15. | ਸਿਧ ਗੋਸਟਿ ਨਿਰਣੈ (ਸਟੀਕ) |
| 16. | ਬਾਰਹ ਮਾਹਾ ਦਰਪਣ |
| 17. | ਮੌਤ ਕੀ ਹੈ ? (ਵਾਧਿਆਂ ਵਾਲਾ ਨਵਾਂ ਐਡੀਸ਼ਨ) |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (ਸਟੀਕ) |
| 19. | ਬਾਣੀ ਸ਼ੇਖ ਫ਼ਰੀਦ ਜੀ (ਸਟੀਕ) |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ (ਸਟੀਕ) |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) ਨਵਾਂ ਐਡੀਸ਼ਨ |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫ਼ਿਲਾਸਫ਼ੀ |
| 27. | ਸ੍ਰੀ ਦੁਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ - ਜੀਵਨ ਕੀ ਹੈ? |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ ਸਟੀਕ |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |

### ਪ੍ਰਕਾਸ਼ਨਾ ਅਧੀਨ ਪੁਸਤਕ

1. ਜੀਵਨ ਦਰਸ਼ਨ (ਦਸ ਗੁਰੂ ਸਾਹਿਬਾਨ)